ਮਿਲਦੇ ਸੀ ਤਾਂ ਇਹ ਮਾਲੂਮ ਨਹੀਂ ਸੀ ਹੁੰਦਾ ਕਿ ਅਸੀਂ ਕਿਸੇ ਗਵਰਨਰ ਨੂੰ ਮਿਲ ਰਹੇ ਹਾਂ। ਉਨ੍ਹਾਂ ਨੇ ਸਰਕਾਰ ਵਿਚ ਬਹੁਤ ਯੋਗਦਾਨ ਪਾਇਆ। ਮੈਨੂੰ ਇੱਕ ਗੱਲ ਯਾਦ ਹੈ ਕਿ ਉਹ ਕਹਿੰਦੇ ਸਨ ਕਿ ਮੈਂ ਗਵਰਨਰ ਨਹੀਂ ਬਣਨਾ ਔਰ ਮੈਂ ਸਿਆਸਤ ਵਿਚ ਰਹਿਣਾ ਹੈ। ਇਸ ਲਈ ਉਹ ਗਵਰਨਰ ਤੋਂ ਬਾਅਦ ਸਿਆਸਤ ਵਿਚ ਚਲੇ ਗਏ। ਪਰਮਾਤਮਾ ਨੂੰ ਮਨਜ਼ੂਰ ਨਹੀਂ ਸੀ ਅਤੇ ਉਹ ਸਾਡੇ ਕੋਲੋਂ ਜੁਦਾ ਹੋ ਗਏ।

ਸਰਦਾਰ ਦਰਬਾਰਾ ਸਿੰਘ ਪੰਜਾਬ ਦੇ ਮੁੱਖ ਮੰਤਰੀ ਰਹੇ ਸਨ। ਇਸ ਬਾਰੇ, ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ। ਤੁਸੀਂ ਵੀ ਉਨ੍ਹਾਂ ਦੀ ਕੈਬਨਿਟ ਵਿਚ ਰਹੇ ਹੋ। ਉਹ ਸੈਕੂਲਰ ਸਨ ਔਰ ਹਮੇਸ਼ਾ ਇਹ ਗੱਲ ਕਰਦੇ ਰਹਿੰਦੇ ਸਨ ਕਿ ਮੈਂ ਇਥੇ ਜੋ ਕਮਿਊਨਿਲਿਜ਼ਮ ਹੈ, ਉਹ ਆਉਣ ਨਹੀਂ ਦੇਣਾ। ਉਹ ਚੰਗੇ ਐਡਮਨਿਸਟ੍ਰੇਟਰ ਸਨ। ਉਨ੍ਹਾਂ ਦੀ, ਕਾਂਗਰਸ ਪਾਰਟੀ ਪੰਜਾਬ ਨੂੰ, ਬੜੀ ਭਾਰੀ ਦੇਣ ਹੈ। ਬੜੇ ਛੋਟੇ ਅਹੁਦੇ ਤੋਂ ਉਠ ਕੇ ਉਹ ਪ੍ਰਦੇਸ਼ ਕਾਂਗਰਸ ਦੇ ਸੈਕਟਰੀ ਵੀ ਬਣੇ ਅਤੇ ਪ੍ਰਧਾਨ ਵੀ ਰਹੇ। ਉਹ ਕਈ ਵਾਰੀ ਮਨਿਸਟਰ ਰਹੇ ਔਰ ਜੋ ਯੋਗਦਾਨ ਉਨ੍ਹਾਂ ਨੇ ਮਨਿਸਟਰੀਆਂ ਚਲਾ ਕੇ ਪਾਇਆ, ਉਸ ਲਈ ਸਾਰਾ ਪੰਜਾਬ ਧੰਨਵਾਦੀ ਹੈ। ਉਹ ਏਥੇ ਚੀਫ ਮਨਿਸਟਰ ਰਹਿਣ ਤੋਂ ਬਾਅਦ ਕੇਂਦਰ ਵਿਚ ਰਾਜ ਸਭਾ ਦੇ ਮੈਂਬਰ ਬਣੇ ਔਰ ਸਾਡੇ ਕੇਂਦਰ ਦੇ ਪਾਰਲੀਮੈਂਟਰੀ ਬੋਰਡ ਦੇ, ਜਿਹੜਾ ਕਿ ਪਾਰਲੀਮੈਂਟਰੀ ਕਾਂਗਰਸ ਪਾਰਟੀ ਦਾ ਹਾਈਐਸਟ ਬੋਰਡ ਹੈ, ਉਸ ਦੇ ਵੀ ਉਹ ਮੈਂਬਰ ਰਹੇ। ਉਨ੍ਹਾਂ ਨੇ ਰਾਜ ਸਭਾ ਦੇ ਮੈਂਬਰ ਦੇ ਤੌਰ ਤੇ ਜੋ ਆਪਣੀ ਕਾਂਟਰੀਬਿਊਸ਼ਨ ਉਥੇ ਪਾਈ, ਉਹ ਅੱਜ ਵੀ ਲੋਕਾਂ ਨੂੰ ਯਾਦ ਹੈ ਅਤੇ ਲੋਕ ਉਸਦੀ ਦਾਦ ਦੇਂਦੇ ਹਨ। ਥੋੜ੍ਹੇ ਦਿਨ ਹੋਏ, ਮੈਂ ਦਿੱਲੀ ਗਿਆ ਸੀ। ਉਥੇ ਵੀ ਕਈ ਲੋਕਾਂ ਨੇ ਮੈਨੂੰ ਕਿਹਾ ਕਿ ਸਰਦਾਰ ਦਰਬਾਰਾ ਸਿੰਘ ਜੀ ਬਹੁਤ ਸੈਕੂਲਰ ਸਨ। ਇਸ ਲਿਸਟ ਦੇ ਵਿਚ, ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ 8-10 ਬੰਦੇ ਐਸੇ ਹਨ, ਜਿਹੜੇ ਕਿ ਸਰਦਾਰ ਦਰਬਾਰਾ ਸਿੰਘ ਦੀ ਕੈਬਨਿਟ ਦੇ ਵਿਚ ਸਨ। ਮੈਂ ਉਨ੍ਹਾਂ ਦੇ ਨਾਂ ਪੜ੍ਹ ਦੇਂਦਾ ਹਾਂ। ਸਪੀਕਰ ਸਾਹਿਬ, ਉਨ੍ਹਾਂ ਵਿਚੋਂ ਸਨ ਚੌਧਰੀ ਜਗਤ ਰਾਮ, ਲਾਲਾ ਭਗਵਾਨ ਦਾਸ ਸਨ, ਉਨ੍ਹਾਂ ਨਾਲ ਰਹੇ ਪਾਂਡੇ ਸਾਹਿਬ, ਉਨ੍ਹਾਂ ਨਾਲ ਰਹੇ ਗੁਰਦਰਸ਼ਨ ਸਿੰਘ ਹੋਰੀਂ, ਉਨ੍ਹਾਂ ਨਾਲ ਰਹੇ ਅਵਤਾਰ ਸਿੰਘ ਗਟਵਾਲੀ, ਉਨ੍ਹਾਂ ਨਾਲ ਸਰਦਾਰੀ ਲਾਲ ਕਪੂਰ ਰਹੇ ਅਤੇ ਉਨ੍ਹਾਂ ਨਾਲ ਰਹੇ ਡਿਪਟੀ ਮਨਿਸਟਰ ਉਜਾਗਰ ਸਿੰਘ ਅਤੇ ਉਨ੍ਹਾਂ ਨਾਲ ਰਹੇ ਸਾਡੇ ਮਾਨਯੋਗ ਮਨਿਸਟਰ ਕਾਂਸ਼ੀ ਰਾਮ ਜੀ ਜੋ ਅੱਜ ਸਾਡੇ ਵਿਚ ਨਹੀਂ ਰਹੇ। ਮੈਨੂੰ ਅਫਸੋਸ ਇਸ ਗੱਲ ਦਾ ਹੈ ਕਿ ਸਾਰੇ ਸਾਡੇ ਸਾਥੀ ਜਿਨ੍ਹਾਂ ਨੇ ਸਰਦਾਰ ਦਰਬਾਰਾ ਸਿੰਘ ਜੀ ਨਾਲ ਮੋਢੇ ਨਾਲ ਮੋਢਾ ਜੋੜ ਕੇ ਕੰਮ ਕੀਤਾ, ਉਨ੍ਹਾਂ ਵਿਚੋਂ ਬਹੁਤ ਸਾਰੇ ਸਾਥੀ ਤਾਂ ਨੈਚਰਲ ਡੈਥ ਨਾਲ ਗਏ ਸਾਡੇ ਵਿਚੋਂ ਪਰ ਕਈ ਗੰਨਡਾਊਨ ਵੀ ਹੋਏ, ਜਿਨ੍ਹਾਂ ਨੂੰ ਗੋਲੀਆਂ ਮਾਰ ਕੇ ਮਾਰ ਦਿੱਤਾ ਗਿਆ, ਮੈਂ ਕਹਾਂਗਾ ਕਿ ਉਹ ਸ਼ਹੀਦ ਹੋਏ। ਉਨ੍ਹਾਂ ਵਿਚ ਜਗਤ ਰਾਮ ਜੀ ਸਨ, ਉਨ੍ਹਾਂ ਵਿਚੋਂ ਪਾਂਡੇ ਸਾਹਿਬ ਸਨ, ਉਨ੍ਹਾਂ ਵਿਚੋਂ ਲਾਲਾ ਭਗਵਾਨ ਦਾਸ ਜੀ ਸਨ। ਕਈ ਸਾਡੇ ਐਮ.ਐਲ.ਏਜ਼. ਸਨ ਜਿਵੇਂ ਸਾਡੇ ਜਗਰੂਪ ਸਿੰਘ ਗਿੱਲ ਜੀ, ਅਤੇ ਸਾਡੇ ਸਤਪਾਲ ਪਰਾਸ਼ਰ ਜੀ। ਇਨ੍ਹਾਂ ਸਾਰਿਆਂ ਦਾ ਸਿਰ ਦਹਿਸ਼ਤਗਰਦੀ ਨੇ ਲਿਆ। ਪਰ ਮੈਨੂੰ ਇਸ ਗੱਲ ਦਾ ਪਤਾ ਨਹੀਂ ਲਗਦਾ ਕਿ ਇਹ ਕਦੋਂ ਬੰਦ ਹੋਵੇਗੀ। ਅਸੀਂ ਸਾਰੇ ਹੀ ਪਰਮਾਤਮਾ ਕੋਲ ਅਰਦਾਸ ਕਰਦੇ ਹਾਂ ਕਿ ਦਹਿਸ਼ਤਗਰਦੀ ਬੰਦ ਹੋਵੇ ਅਤੇ ਇਸ ਦਹਿਸ਼ਤ-

[ਮੁੱਖ ਮੰਤਰੀ]

ਗਰਦੀ ਦੇ ਬੰਦ ਹੋਣ ਤੋਂ ਬਾਅਦ ਅਸੀਂ ਸਾਰੇ ਸੁਖ ਦਾ ਸਾਹ ਲੈ ਸਕੀਏ ਅਤੇ ਕਹਿ ਸਕੀਏ ਕਿ ਅਸੀਂ ਅਸਲੀ ਮਾਅਨਿਆਂ ਦੇ ਵਿਚ ਏਥੇ ਅੱਜ ਜੋ ਅਮਨ ਲਿਆਉਣਾ ਹੈ, ਉਸ ਨੂੰ ਲਿਆਉਣਾ ਚਾਹੁੰਦੇ ਹਾਂ ਔਰ ਇਕ ਦੂਜੇ ਨੂੰ ਪਿਆਰ ਮੁਹੱਬਤ ਕਰਨੀ ਹੈ। ਜਨਰਲ ਮੋਹਨ ਸਿੰਘ, ਐਮ.ਪੀ. ਜਿਹੜੇ ਸਨ, ਉਹ ਸਾਡੇ ਹੀ ਜ਼ਿਲ੍ਹੇ ਦੇ ਸਨ, ਅਤੇ ਸੱਤਪਾਲ ਮਿੱਤਲ ਜੀ ਵੀ ਸਾਡੇ ਜ਼ਿਲ੍ਹੇ ਦੇ ਹੀ ਐਮ. ਪੀ. ਸਨ। ਇਨ੍ਹਾਂ ਸੱਜਣਾਂ ਨੇ, ਇਨ੍ਹਾਂ ਲੀਡਰਾਂ ਨੇ ਜੋ ਯੋਗਦਾਨ ਪਾਇਆ ਹੈ, ਉਹ ਯੋਗਦਾਨ ਲੁਧਿਆਣੇ ਵਿਚ ਹੀ ਨਹੀਂ ਪਾਇਆ, ਬਲਕਿ ਸਾਰੇ ਪੰਜਾਬ ਵਿਚ ਪਾਇਆ ਹੈ।

ਜਨਰਲ ਮੋਹਨ ਸਿੰਘ, ਇੰਡੀਅਨ ਨੈਸ਼ਨਲ ਆਰਮੀ ਦੇ ਬਾਨੀ ਸਨ। ਸਤ ਪਾਲ ਮਿੱਤਲ ਐਡੇ ਤਕੜੇ ਐਮ.ਪੀ. ਹੋ ਗਏ ਅਤੇ ਇਕ ਵਰਲਡ ਆਰਗੇਨਾਈਜ਼ੇਸ਼ਨ ਦੇ ਸੈਕਟਰੀ ਜਨਰਲ ਵੀ ਬਣ ਗਏ। ਸ੍ਰੀ ਰਾਜੀਵ ਗਾਂਧੀ ਨੇ ਉਨ੍ਹਾਂ ਨੂੰ ਐਮ. ਪੀ. ਨਾਮੀਨੇਟ ਕੀਤਾ। ਮੈਂ ਇਨ੍ਹਾਂ ਸਾਰਿਆਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਬ੍ਰਿਜ ਭੂਸ਼ਨ ਮਹਿਰਾ ਜੀ ਵੀ ਗੰਨਡਾਊਨ ਹੋ ਗਏ। ਉਹ ਬੜੇ ਤਕੜੇ ਸਪੀਕਰ ਸਨ। ਤੁਹਾਡੇ ਵਾਲੀ ਕੁਰਸੀ ਤੇ ਜਦੋਂ ਮੈਂ ਉਨ੍ਹਾਂ ਨੂੰ ਬੈਠੇ ਵੇਖਦਾ ਸੀ ਤਾਂ ਬੜੇ ਸੁੰਦਰ ਅਤੇ ਚੰਗੀ ਪਰਸਨੈਲਿਟੀ ਵਾਲੇ ਉਹ ਲਗਦੇ ਸਨ। ਸਾਰੇ ਐਮ. ਐਲ. ਏਜ਼. ਕਹਿੰਦੇ ਸਨ ਕਿ ਸਾਡਾ ਸਪੀਕਰ ਬੜਾ ਤਕੜਾ ਅਤੇ ਚੰਗਾ ਹੈ। ਇਕ ਵਾਰੀ ਜਦੋਂ ਮੈਂ ਅੰਮ੍ਰਿਤਸਰ ਗਿਆ ਤਾਂ ਮਹਿਰਾ ਸਾਹਿਬ ਨੇ ਕਿਹਾ ਕਿ ਅਸੀਂ ਇਥੋਂ ਅੰਮ੍ਰਿਤਸਰ ਤੋਂ ਸ਼ਿਫਟ ਨਹੀਂ ਕਰਨਾ। ਅਸੀਂ ਅੰਮ੍ਰਿਤਸਰ ਵਾਲੇ ਹਾਂ। ਸਾਡਾ ਫਰਜ਼ ਬਣਦਾ ਹੈ ਕਿ ਕਿੰਨੇ ਵੀ ਔਡਜ਼ ਹਾਲਾਤ ਕਿਉਂ ਨਾ ਹੋਣ, ਅਗੇਂਸਟ ਆਲ ਔਡਜ਼ ਸਰਕਮਸਟਾਂਸਿਜ਼ ਅਸੀਂ ਅੰਮ੍ਰਿਤਸਰ ਵਿਚ ਰਹਿਣਾ ਹੈ। ਹਤਿਆਰਿਆਂ ਨੇ ਉਨ੍ਹਾਂ ਨੂੰ ਗੋਲੀਆਂ ਮਾਰ ਕੇ ਸਦਾ ਦਿੱਤਾ। ਮੈਨੂੰ ਫਖਰ ਹੈ ਕਿ ਉਸੇ ਸੀਟ ਤੋਂ ਸਾਡੇ ਫ਼ਕੀਰ ਚੰਦ ਸ਼ਰਮਾ ਜੀ ਜਿੱਤ ਕੇ ਆਏ ਹਨ। ਇਨ੍ਹਾਂ ਦੀ ਮਦਦ ਮਹਿਰਾ ਸਾਹਿਬ ਦੀ ਫੈਮਿਲੀ ਅਤੇ ਵਰਕਰਾਂ ਨੇ ਕੀਤੀ ਹੈ ਅਤੇ ਇਨ੍ਹਾਂ ਨੂੰ ਇਹ ਕਹਿ ਕੇ ਜਿਤਾਇਆ ਹੈ ਕਿ ਅਸੀਂ ਸਮਝਦੇ ਹਾਂ ਕਿ ਫ਼ਕੀਰ ਚੰਦ ਸ਼ਰਮਾ ਅਸਲੀ ਮਾਅਨਿਆਂ ਵਿਚ ਮਹਿਰਾ ਸਾਹਿਬ ਦਾ ਹੀ ਰੂਪ ਹਨ।

ਸਪੀਕਰ ਸਾਹਿਬ, ਇਸ ਤੋਂ ਅੱਗੇ ਮੈਂ ਸ੍ਰੀ ਪਿਆਰਾ ਰਾਮ ਧੰਨੋਵਾਲੀਆ ਅਤੇ ਸ੍ਰੀ ਹਿੱਤ ਅਭਿਲਾਸ਼ੀ ਦਾ ਨਾਂ ਲੈਂਦਾ ਹਾਂ। ਧੰਨੋਵਾਲੀਆ ਜੀ ਮੇਰੇ ਨਾਲ ਐਮ.ਐਲ.ਏ. ਰਹੇ। ਹਿੱਤ ਅਭਿਲਾਸ਼ੀ ਜੀ ਸਾਡੇ ਦੋਸਤ ਸਨ। ਉਹ ਦੂਸਰੀ ਪਾਰਟੀ ਵਿਚ ਹੋਣਗੇ ਪਰ ਫਿਰ ਵੀ ਸੈਕੂਲਰ ਸਨ। ਸ੍ਰੀ ਹਿੱਤ ਅਭਿਲਾਸ਼ੀ ਜੀ ਬੀ.ਜੇ.ਪੀ. ਦੇ ਪ੍ਰੈਜ਼ੀਡੈਂਟ ਸਨ। ਮੈਂ ਵੀ ਕਾਂਗਰਸ ਪਾਰਟੀ ਦਾ ਪ੍ਰੈਜ਼ੀਡੈਂਟ ਸੀ। ਸਾਡੀਆਂ ਬੜੀਆਂ ਮੁਲਾਕਾਤਾਂ ਹੁੰਦੀਆਂ ਰਹਿੰਦੀਆਂ ਸਨ। ਰਾਜ ਸਭਾ ਦੀ ਚੋਣ ਸੀ। ਸਾਡੇ ਹੰਸਪਾਲ ਜੀ ਉਸ ਵੇਲੇ ਐਮ. ਪੀ. ਬਣੇ ਸਨ। ਉਨ੍ਹਾਂ ਦੀ ਚੋਣ ਸਮੇਂ ਹਿਤ ਅਭਿਲਾਸ਼ੀ ਜੀ ਨੇ ਮੈਨੂੰ ਕਿਹਾ ਸੀ ਕਿ ਜਿਹੜੀ ਮੱਦਦ ਤੁਸੀਂ ਲੈਣੀ ਹੈ, ਸਾਡੇ ਕੋਲੋਂ ਲੈ ਲਵੋ। ਸ੍ਰੀ ਹਿੱਤ ਅਭਿਲਾਸ਼ੀ ਜੀ ਨੇ ਆਪਣੇ ਵਾਇਦੇ ਅਨੁਸਾਰ ਸੈਕੰਡ ਪ੍ਰੈਫਰੈਂਸ ਵੋਟ ਸਾਨੂੰ ਦਵਾਈ ਅਤੇ ਅਸੀਂ ਜਿੱਤ ਗਏ! ਮੈਂ ਹੈਰਾਨ ਹਾਂ ਕਿ ਇਹੋ ਜਿਹੇ ਨੇਕ ਆਦਮੀਆਂ ਨੂੰ ਵੀ ਬਖਸ਼ਿਆ ਨਹੀਂ ਗਿਆ।

ਸਰਦਾਰ ਬਲਵੰਤ ਸਿੰਘ ਵੀ ਇਸੇ ਤਰ੍ਹਾਂ ਮਾਰੇ ਗਏ । ਉਹ ਅਕਾਲੀ ਦਲ ਸਰਕਾਰ ਵਿਚ ਮਨਿਸਟਰ ਸਨ । ਸਰਦਾਰ ਜਸਪਾਲ ਸਿੰਘ ਜੀ ਵੀ ਅਕਾਲੀ ਦਲ ਦੀ ਸਰਕਾਰ ਵਿਚ ਮਨਿਸਟਰ ਸਨ । ਇਹ ਗੱਲ ਸਮਝ ਨਹੀਂ ਆਉਂਦੀ ਕਿ ਹਤਿਆਰਿਆਂ ਨੇ ਸਾਰੀਆਂ ਪਾਰਟੀਆਂ ਦੇ ਬੰਦਿਆਂ ਨੂੰ ਮਾਰਿਆ ਹੈ, ਭਾਵੇਂ ਅਕਾਲੀ ਦਲ ਹੋਵੇ, ਕਾਂਗਰਸ ਪਾਰਟੀ ਹੋਵੇ ਜਾਂ ਬੀ. ਜੇ. ਪੀ. ਹੋਵੇ । ਅਗਰ ਇਹ ਚੀਜ਼ ਬੰਦ ਨਾ ਹੋਈ, ਸਪੀਕਰ ਸਾਹਿਬ, ਤਾਂ ਅੱਜ ਪੰਜਾਬ ਦੇ ਮੱਥੇ ਤੇ ਜੋ ਦਾਗ਼ ਲਗਿਆ ਹੋਇਆ ਹੈ, ਉਹ ਸਾਫ਼ ਨਹੀਂ ਹੋ ਸਕੇਗਾ । ਸਰਦਾਰ ਸਤਨਾਮ ਸਿੰਘ ਬਾਜਵਾ, ਸਰਦਾਰ ਹਰਭਜਨ ਸਿੰਘ ਸੰਧੂ ਅਤੇ ਸਰਦਾਰ ਮਲਕੀਤ ਸਿੰਘ ਸਿੱਧੂ ਨੂੰ ਵੀ ਨਹੀਂ ਬਖਸ਼ਿਆ ਗਿਆ । ਸਰਦਾਰ ਗੁਰਦਰਸ਼ਨ ਸਿੰਘ ਦਾ ਨਾਂ ਮੈਂ ਪਹਿਲਾਂ ਹੀ ਲੈ ਚੁਕਾ ਹਾਂ । ਇਹ ਜੋ ਸੱਜਣ ਸਨ, ਇਹ ਸਾਰੇ ਗੋਲੀਆਂ ਦਾ ਨਿਸ਼ਾਨਾ ਬਣੇ, ਅੱਤਵਾਦ ਦਾ ਨਿਸ਼ਾਨਾ ਬਣੇ । ਕਿੰਨੇ ਤਕੜੇ ਬੰਦੇ ਸਨ ਸਰਦਾਰ ਸਤਨਾਮ ਸਿੰਘ ਬਾਜਵਾ ਵਰਗੇ । ਇਨ੍ਹਾਂ ਵਿਚੋਂ ਬਹੁਤ ਸਾਰੇ ਮਨਿਸਟਰ ਵੀ ਰਹੇ ਹੋਣਗੇ, ਪ੍ਰੈਜ਼ੀਡੈਂਟ ਵੀ ਰਹੇ ਹੋਣਗੇ । ਲੋਕੀ ਇਨ੍ਹਾਂ ਬਾਰੇ ਗੱਲਾਂ ਵੀ ਕਰਦੇ ਹੋਣਗੇ ! ਮੈਂ ਪੁਛਦਾ ਹਾਂ ਕਿ ਇਨ੍ਹਾਂ ਨੂੰ ਮਾਰ ਕੇ ਹਤਿਆਰਿਆਂ ਨੇ ਕੀ ਖੱਟਿਆ ਹੈ ? ਇਨ੍ਹਾਂ ਨੂੰ ਮਾਰਨ ਵੇਲੇ ਉਨ੍ਹਾਂ ਨੇ ਕੁਝ ਨਹੀਂ ਸੋਚਿਆ । ਹਤਿਆਰਿਆਂ ਦੀਆਂ ਜੋ ਗੱਲਾਂ ਹਨ, ਕਾਰੇ ਹਨ, ਉਨ੍ਹਾਂ ਨੂੰ ਕੋਈ ਸਮਝ ਨਹੀਂ ਸਕਦਾ । ਲੁਧਿਆਣੇ ਰਿਆਸਤੀ ਸਾਹਿਬ ਰਾਜ਼ੀਨਾਮਾ ਹੀ ਕਰਵਾਉਂਦੇ ਰਹੇ । ਉਨ੍ਹਾਂ ਦਾ ਖਿਆਲ ਸੀ ਕਿ ਉਹ ਸ਼ਾਇਦ ਇਸ ਮਸਲੇ ਨੂੰ ਹੱਲ ਕਰ ਲੈਣਗੇ । ਉਨ੍ਹਾਂ ਨੂੰ ਟਿਊਬਵੈੱਲ ਪੰਪ ਤੋਂ ਬੁਲਾ ਕੇ ਮਾਰ ਦਿੱਤਾ । ਹਤਿਆਰਿਆਂ ਨੇ ਉਨ੍ਹਾਂ ਨਾਲ ਵਿਸ਼ਵਾਸਘਾਤ ਕੀਤਾ ।

ਸਰਦਾਰ ਹਰਭਜਨ ਸਿੰਘ ਸੰਧੂ ਹੋਰਾਂ ਨੇ ਅੰਮ੍ਰਿਤਸਰ ਤੋਂ ਇਲੈਕਸ਼ਨ ਲੜਨਾ ਸੀ । ਉਨ੍ਹਾਂ ਨੂੰ ਵੀ ਗਲਬਾਤ ਕਰਨ ਦੇ ਬਹਾਨੇ ਬਾਹਰ ਲਿਜਾ ਕੇ ਵਿਸ਼ਵਾਸਘਾਤ ਕੀਤਾ ਔਰ ਮੌਤ ਦੇ ਘਾਟ ਉਤਾਰ ਦਿੱਤਾ ਗਿਆ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਕਰਮ ਸਿੰਘ ਕਿਰਤੀ, ਕਾਮਰੇਡ ਸੰਪੂਰਨ ਸਿੰਘ ਧੌਲਾ, ਕਾਮਰੇਡ ਮੱਖਣ ਸਿੰਘ ਤਰਸਿੱਕਾ ਇਨ੍ਹਾਂ ਸਾਰੇ ਸੱਜਣਾਂ ਨੇ ਪੰਜਾਬ ਦੀ ਅਸੰਬਲੀ ਵਿਚ ਬੜਾ ਯੋਗਦਾਨ ਪਾਇਆ । ਮੈਨੂੰ ਇਨ੍ਹਾਂ ਸਾਰਿਆਂ ਦੀਆਂ ਡੀਬੇਟਾਂ ਸੁਣਨ ਦਾ ਵੀ ਮੌਕਾ ਮਿਲਦਾ ਰਿਹਾ ਹੈ ਔਰ ਇਹ ਸਾਰੇ ਬਹੁਤ ਅੱਛੇ ਬੁਲਾਰੇ ਸਨ । ਮੈਂ ਸਮਝਦਾ ਹਾਂ ਕਿ ਅੱਜ ਸ਼ਾਇਦ ਇਹ ਡੀਬੇਟ ਦਾ ਮਿਆਰ ਘਟ ਗਿਆ ਹੋਵੇ ਲੇਕਿਨ ਉਸ ਵੇਲੇ ਡੀਬੇਟ ਦਾ ਮਿਆਰ ਜੋ ਸੀ ਉਸਦੇ ਵਿਚ ਇਨ੍ਹਾਂ ਨੇ ਬੜਾ ਯੋਗਦਾਨ ਪਾਇਆ ਹੈ । ਇਨ੍ਹਾਂ ਨੂੰ ਅਸੀਂ ਭੁਲਾ ਨਹੀਂ ਸਕਦੇ ।

ਅੱਗੇ ਜਾ ਕੇ ਕੈਪਟਨ ਰਣਜੀਤ ਸਿੰਘ, ਸ੍ਰੀ ਲਾਲ ਚੰਦ ਸੱਭਰਵਾਲ ਅਤੇ ਸਰਦਾਰ ਕਪੂਰ ਸਿੰਘ, ਐਕਸ-ਸਪੀਕਰ ਦੇ ਨਾਂ ਆਉਂਦੇ ਹਨ । ਸਰਦਾਰ ਕਪੂਰ ਸਿੰਘ, ਮੇਰੇ ਪਿੰਡ ਦੇ ਨੇੜੇ ਦੇ ਰਹਿਣ ਵਾਲੇ ਸਨ । ਇਨ੍ਹਾਂ ਨੇ ਬੜਾ ਲੰਮਾ ਕੈਰੀਅਰ ਭੋਗਿਆ ਔਰ ਬੜੇ ਹਸਮੁੱਖ ਸਨ । ਇਹ 100 ਸਾਲ ਦੀ ਉਮਰ ਪੂਰੀ ਕਰਕੇ ਗੁਜ਼ਰੇ । ਮੈਨੂੰ ਉਨ੍ਹਾਂ ਦੇ ਪੋਤੇ ਨੇ ਦੱਸਿਆ ਕਿ ਗੁਜ਼ਰਨ ਤੋਂ ਤਿੰਨ ਦਿਨ ਪਹਿਲਾਂ ਉਨ੍ਹਾਂ ਨੇ ਆਪਣਾ ਜਨਮ ਦਿਨ ਵੀ ਮਨਾਇਆ ਔਰ ਨਚਦੇ ਟਪਦੇ ਰਹੇ ਔਰ ਜੋ ਆਮ ਜਿਮੀਂਦਾਰ ਕਰਦੇ ਹਨ ਆਪਣਾ ਜਨਮ ਦਿਨ ਮਨਾਉਣ ਲਈ ਉਹ ਵੀ ਸਾਰਾ ਕੁਝ ਕਰਕੇ ਸਾਡੇ ਕੋਲੋਂ ਚਲੇ ਗਏ । ਉਹ ਇਕ ਬਹੁਤ ਵੱਡੇ ਨੈਸ਼ਨਲਿਸਟ, ਬਹੁਤ ਵੱਡੇ ਡੇਮੋਕਰੇਟਿਕ ਔਰ ਬੜੇ ਭਾਰੀ ਸਪੀਕਰ ਸਨ ।

[ਮੁੱਖ ਮੰਤਰੀ]

ਇਨ੍ਹਾਂ ਤੋਂ ਇਲਾਵਾ ਸਰਦਾਰ ਸੋਹਣ ਸਿੰਘ ਜਲਾਲਉਸਮਾਨ ਸਾਡੀ ਪਾਰਟੀ ਦੇ ਐਸੇ ਤਕੜੇ ਆਦਮੀ ਸਨ ਜਿਨ੍ਹਾਂ ਨੇ ਸਾਰੀ ਉਮਰ ਵਿਆਹ ਵੀ ਨਹੀਂ ਕਰਵਾਇਆ ਔਰ ਇਕੱਲਿਆਂ ਨੇ ਬੜੀ ਸੇਵਾ ਕੀਤੀ । ਅੱਜ ਉਨ੍ਹਾਂ ਦੀ ਯਾਦ ਵਿਚ ਫੇਰੂਮਾਨ ਕਾਲਜ ਇਸ ਇਲਾਕੇ ਨੂੰ ਉਨ੍ਹਾਂ ਦੀ ਦੇਣ ਹੈ । ਮੈਨੂੰ ਇਨ੍ਹਾਂ ਦੇ ਮਰਨ ਤੇ ਜਾਣ ਦਾ ਮੌਕਾ ਲੱਗਿਆ ਤਾਂ ਮੈਂ ਦੇਖਿਆ ਕਿਵੇਂ ਲੋਕ ਉਨ੍ਹਾਂ ਦੀ ਮੌਤ ਤੇ ਰੋ ਰਹੇ ਸਨ ।

ਸ੍ਰੀ ਚੇਤ ਸਿੰਘ, ਐਕਸ ਡਿਪਟੀ ਸਪੀਕਰ, ਸਰਦਾਰ ਕਰਨੈਲ ਸਿੰਘ ਮਰੂੜੀ ਇਹ ਆਮ ਬੰਦਿਆਂ ਵਿਚੋਂ ਸਨ ਔਰ ਸਰਦਾਰ ਕਰਨੈਲ ਸਿੰਘ ਮਰੂੜੀ ਹਮੇਸ਼ਾ ਇਹ ਕਹਿੰਦੇ ਸਨ ਕਿ ਅਕਾਲੀ ਦਲ ਤੋਂ ਮੈਂ ਆਇਆ ਹਾਂ ਲੇਕਿਨ ਅਕਾਲੀ ਦਲ ਦੇ ਅੰਦਰ ਮੇਰੀ ਥਾਂ ਨਹੀਂ ਸੀ । ਉਨ੍ਹਾਂ ਨੂੰ ਅਸੀਂ ਦੁਬਾਰਾ ਟਿਕਟ ਦੇਂਦੇ ਰਹੇ, ਉਹ ਨਾ ਆ ਸਕੇ ਲੇਕਿਨ ਅੰਮ੍ਰਿਤਸਰ ਜ਼ਿਲ੍ਹੇ ਦੇ ਵਿਚ ਔਰ ਖਾਸ ਕਰਕੇ ਪਛੜੀਆਂ ਸ਼੍ਰੇਣੀਆਂ ਦੇ ਵਿਚ ਉਨ੍ਹਾਂ ਦਾ ਸਥਾਨ ਸੀ । ਅਸੀਂ ਉਨ੍ਹਾਂ ਨੂੰ ਭੁਲਾ ਨਹੀਂ ਸਕਦੇ ।

ਸਾਡੇ ਕੋਲੋਂ ਹੋਰ ਵੀ ਕਈ ਅੱਗੇ ਜਾ ਕੇ ਦੋਸਤ ਗਏ ਹਨ, ਸ੍ਰੀ ਦੇਸ ਰਾਜ ਜੀ, ਸ੍ਰੀ ਕ੍ਰਿਸ਼ਨ ਲਾਲ ਮੈਨੀ, ਸ੍ਰੀ ਸੋਹਣ ਸਿੰਘ ਬਾਸੀ ਅਤੇ ਆਪੋਜ਼ੀਸ਼ਨ ਦੇ ਸ੍ਰੀ ਸਿਰੀ ਰਾਮ ਸ਼ਰਮਾ, ਸ੍ਰੀ ਸੱਜਣ ਸਿੰਘ ਮਰਗਿੰਦਪੁਰੀ ਇਹ ਸਾਡੇ ਕੋਲੋਂ ਚਲੇ ਗਏ ਹਨ। ਵੈਸੇ ਤਾਂ ਉਮਰ ਭੋਗ ਕੇ ਗਏ ਹਨ, ਕਿੰਨੀ ਚੰਗੀ ਗੱਲ ਹੈ ਪਰ ਕਿਸੇ ਦੇ ਚਲੇ ਜਾਣ ਦਾ ਦੁਖ ਤਾਂ ਹੁੰਦਾ ਹੀ ਹੈ ਕਿਉਂਕਿ ਜੋ ਉਮਰ ਭੋਗ ਕੇ ਜਾਂਦਾ ਹੈ ਉਹ ਵੀ ਕੰਮ ਕਰਕੇ ਗਿਆ ਹੁੰਦਾ ਹੈ ਲੇਕਿਨ ਮੈਨੂੰ ਅਫਸੋਸ ਜ਼ਰੂਰ ਹੈ ਕਿਉਂਕਿ ਪੰਜਾਬ ਦੀ ਸੇਵਾ ਕਰਦੇ ਕਰਦੇ ਉਨ੍ਹਾਂ ਨੇ ਆਪਣੀ ਉਮਰ ਲਗਾ ਦਿੱਤੀ । ਪਰਮਾਤਮਾ ਉਨ੍ਹਾਂ ਸਾਰਿਆਂ ਦੀ ਰੂਹ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਵੇ।

ਸ੍ਰੀਮਤੀ ਰਾਜਿੰਦਰ ਕੌਰ ਮਾਸਟਰ ਤਾਰਾ ਸਿੰਘ ਦੀ ਲੜਕੀ ਸੀ । ਅੰਦਾਜ਼ਾ ਲਗਾਓ, ਮਾਸਟਰ ਤਾਰਾ ਸਿੰਘ ਜਿਸ ਨੇ ਅਕਾਲੀ ਦਲ ਵਾਸਤੇ ਇਨੀ ਘਾਲਣਾ ਘਾਲੀ ਹੋਵੇ, ਏਨੇ ਵੱਡੇ ਲੀਡਰ ਰਹੇ ਹੋਣ ਔਰ ਫਿਰ ਉਨ੍ਹਾਂ ਦੀ ਲੜਕੀ ਨੂੰ ਸਿਖਰ ਦੁਪਹਿਰੇ ਬਠਿੰਡੇ ਵਿਖੇ ਮਾਰ ਦਿੱਤਾ ਜਾਵੇ । ਫਿਰ ਅੰਦਾਜ਼ਾ ਲਗਾਓ ਕਿ ਹਾਲਾਤ ਕਿਹੜੇ ਪਾਸੇ ਨੂੰ ਜਾ ਰਹੇ ਹਨ, ਮੈਂ ਇਹ ਕਹਿਣਾ ਚਾਹੁੰਦਾ ਹਾਂ ।

ਭਾਈ ਸ਼ਮਿੰਦਰ ਸਿੰਘ, ਐਮ. ਪੀ. ਦੀ ਅਕਾਲੀ ਦਲ ਤੋਂ ਇਲੈਕਸ਼ਨ ਲੜ ਰਹੇ ਸਨ । ਮੈਨੂੰ ਉਨ੍ਹਾਂ ਦੇ ਭੋਗ ਤੇ ਜਾਣ ਦਾ ਮੌਕਾ ਲੱਗਿਆ । ਉਨ੍ਹਾਂ ਦੇ ਇਕ ਨੌਕਰ ਨੇ ਵਿਸ਼ਵਾਸਘਾਤ ਕੀਤਾ । ਰੀਮੋਟ ਕੰਟਰੋਲ ਬੰਬ ਉਥੇ ਰੱਖਿਆ ਗਿਆ ਔਰ ਭਾਈ ਸ਼ਮਿੰਦਰ ਸਿੰਘ ਜਦੋਂ ਉਥੇ ਬੋਲਣ ਵਾਸਤੇ ਗਏ ਤਾਂ ਉਸ ਦਾ ਸਵਿੱਚ ਦਬਾਇਆ ਗਿਆ ਅਤੇ ਭਾਈ ਸ਼ਮਿੰਦਰ ਸਿੰਘ ਦੀ ਬਾਡੀ 25 ਫੁੱਟ ਤੋਂ ਉਪਰ ਉਡ ਗਈ । ਉਨ੍ਹਾਂ ਦੀ ਇੱਕ ਲੱਤ ਕਿਸੇ ਹੋਰ ਕੋਠੇ ਤੋਂ ਮਿਲੀ ਅਤੇ ਦੂਸਰੀ ਲੱਤ ਕਿਸੇ ਹੋਰ ਕੋਠੇ ਤੋਂ । ਸਾਨੂੰ ਇਸ ਗੱਲ ਦਾ ਬਹੁਤ ਦੁਖ ਹੈ । ਤੁਸੀਂ ਅੰਦਾਜ਼ਾ ਲਗਾਉ ਕੀ ਅਸੀਂ ਇਨ੍ਹਾਂ ਘਟਨਾਵਾਂ ਨੂੰ ਨਿੰਦਣਾ ਨਹੀਂ, ਬੁਰਾ ਨਹੀਂ ਕਹਿਣਾ ਤਾਂ ਫਿਰ ਜਿਹੜੀਆਂ ਪਾਰਟੀਆਂ ਦੇ ਬੰਦੇ ਮਾਰੇ ਗਏ ਔਰ ਜੇ ਉਹ ਪਾਰਟੀਆਂ ਨਾ ਨਿੰਦਣ, ਬੁਰਾ ਨਾ ਕਹਿਣ ਤਾਂ ਸ਼ਾਇਦ ਇਹ ਠੀਕ ਨਹੀਂ ਹੋਵੇਗਾ । ਮੈਂ ਕਹਾਂਗਾ ਕਿ ਉਹ ਪਾਰਟੀਆਂ ਜਿਹੜੀਆਂ ਭੁਲੇਖੇ ਵਿਚ ਰਹਿ ਰਹੀਆਂ ਹਨ, ਉਨ੍ਹਾਂ ਪਾਰਟੀਆਂ

ਨੂੰ ਇਹ ਭੁਲੇਖਾ ਕੱਢ ਦੇਣਾ ਚਾਹੀਦਾ ਹੈ ਔਰ ਮੇਨ-ਸਟਰੀਮ ਵਿਚ ਆ ਜਾਣਾ ਚਾਹੀਦਾ ਹੈ ਤਾਂ ਜੋ ਇਸ ਲਾਹਨਤ ਨੂੰ ਖਤਮ ਕੀਤਾ ਜਾ ਸਕੇ ।

ਇਸੇ ਤਰ੍ਹਾਂ ਸ੍ਰੀ ਸਤਪਾਲ ਪਰਾਸ਼ਰ, ਐਕਸ ਐਮ.ਐਲ.ਏ., ਸ੍ਰੀ ਗੁਰਬਚਨ ਸਿੰਘ ਐਕਸ ਐਮ.ਐਲ.ਏ. ਅਤੇ ਸ੍ਰੀ ਨਛੱਤਰ ਸਿੰਘ ਗਿੱਲ ਐਕਸ-ਐਮ.ਐਲ.ਏ. ਮਾਰੇ ਗਏ । ਮੈਂ ਹੈਰਾਨ ਹਾਂ ਕਿ ਸ੍ਰੀ ਨਛੱਤਰ ਸਿੰਘ ਗਿੱਲ ਨੂੰ ਕਿਸ ਤਰ੍ਹਾਂ ਮਾਰਿਆ ਗਿਆ ਹਾਲਾਂਕਿ ਉਨ੍ਹਾਂ ਦਾ ਲੜਕਾ ਡੀ.ਆਈ.ਜੀ. ਹੈ । ਉਸ ਕੋਲ ਆਦਮੀ ਆਏ ਅਤੇ ਕਿਹਾ ਕਿ ਉਨ੍ਹਾਂ ਨੇ ਲਾਇਸੰਸ ਬਣਾਉਣਾ ਹੈ, ਕਾਗਜ਼ ਦੇਖ ਲਵ । ਉਹ ਆਰਾਮ ਨਾਲ ਬੈਠਾ ਸੀ, ਗਾਰਡ ਵੀ ਉਸ ਕੋਲ ਉਸ ਵੇਲੇ ਨਹੀਂ ਸੀ । ਜਦੋਂ ਉਹ ਕਾਗਜ਼ ਦੇਖਣ ਲੱਗਾ ਤਾਂ ਉਸਦੀ ਪੁੜਪੁੜੀ ਵਿਚ ਗੋਲੀ ਮਾਰੀ । ਇਸ ਤਰ੍ਹਾਂ ਦੇ ਜ਼ੁਲਮ ਕਿੰਨਾ ਚਿਰ ਹੁੰਦੇ ਰਹਿਣਗੇ । ਸਪੀਕਰ ਸਾਹਿਬ ਇਹ ਕੋਈ ਨਹੀਂ ਦੱਸ ਸਕਦਾ । ਮੈਂ ਕਹਿੰਦਾ ਹਾਂ ਕਿ ਪਰਮਾਤਮਾ ਇਸ ਤੋਂ ਅੱਜ ਸਾਨੂੰ ਨਿਜਾਤ ਦਿਵਾਵੇ ਤਾਂ ਜੋ ਅਸੀਂ ਆਪਣ ਆਪ ਨੂੰ ਫਿਰ ਤੋਂ ਮਜ਼ਬੂਤ ਕਰ ਸਕੀਏ । ਆਖਰਕਾਰ ਅਸੀਂ ਇਸ ਨੇਸ਼ਨ ਨੂੰ ਤਰੱਕੀ ਤੇ ਲੈ ਜਾਣਾ ਹੈ ਔਰ ਹਿੰਦੁਸਤਾਨ ਨੂੰ ਅਸੀਂ ਅੱਗੇ ਲਿਜਾਣਾ ਹੈ ।

ਸਰਦਾਰ ਹਰਦਿਆਲ ਸਿੰਘ ਰਾਜਲਾ, ਐਕਸ-ਐਮ.ਐਲ.ਏ. ਟੌਹੜਾ ਸਾਹਿਬ ਨਾਲ ਸਫਰ ਕਰ ਰਿਹਾ ਸੀ । ਹਤਿਆਰਿਆਂ ਨੇ ਗੋਲੀਆਂ ਚਲਾਈਆਂ । ਰਾਜਲਾ ਸਾਹਿਬ ਢਹਿ-ਢੇਰੀ ਹੋ ਗਏ । ਡਰਾਈਵਰ ਵੀ ਢਹਿ-ਢੇਰੀ ਹੋ ਗਿਆ । ਟੌਹੜਾ ਸਾਹਿਬ ਦੇ ਗੋਡੇ ਵਿਚ ਗੋਲੀ ਲੱਗੀ, ਅੰਗੂਠੇ ਵਿਚ ਗੋਲੀ ਲੱਗੀ । ਮੈਂ ਹਸਪਤਾਲ ਉਨ੍ਹਾਂ ਦੀ ਖ਼ਬਰ ਲੈਣ ਵਾਸਤੇ ਗਿਆ । ਮੈਂ ਟੌਹੜਾ ਸਾਹਿਬ ਨੂੰ ਕਿਹਾ ਕਿ ਟੌਹੜਾ ਸਾਹਿਬ ਇਹ ਜੋ ਹੋ ਰਿਹਾ ਹੈ ਇਹ ਸਭ ਚੰਗਾ ਨਹੀਂ ਹੋ ਰਿਹਾ । ਟੌਹੜਾ ਸਾਹਿਬ ਵੀ ਮੇਰੇ ਨਾਲ ਸਹਿਮਤ ਸਨ ਕਿ ਇਹ ਜੋ ਹਤਿਆਵਾਂ ਹੋ ਰਹੀਆਂ ਹਨ, ਜੋ ਕਤਲ ਹੋ ਰਹੇ ਹਨ ਇਹ ਸਭ ਠੀਕ ਨਹੀਂ ਹੈ । ਉਨ੍ਹਾਂ ਨੇ ਕੋਈ ਲੀਡਰ ਨਹੀਂ ਛੱਡਿਆ, ਐਮ.ਪੀ. ਨਹੀਂ ਛੱਡ, ਮਨਿਸਟਰਾਂ ਨੂੰ ਮਾਰਿਆ ਹੈ, ਕੋਈ ਮਜ਼ਹਬ ਨਹੀਂ ਛੱਡਿਆ, ਜੇ ਫਿਰ ਵੀ ਉਨ੍ਹਾਂ ਨੂੰ ਨਹੀਂ ਨਿੰਦਣਾ ਤਾਂ ਇਹ ਠੀਕ ਨਹੀਂ । ਟੌਹੜਾ ਸਾਹਿਬ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਹਨ । ਮੈਂ ਉਨ੍ਹਾਂ ਨੂੰ ਇਸ ਹਾਊਸ ਤੋਂ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਗੋਲੀਆਂ ਵੀ ਖਾਧੀਆਂ ਅਤੇ ਉਨ੍ਹਾਂ ਨੂੰ ਨਿੰਦਦੇ ਵੀ ਨਹੀਂ ਇਹ ਗੱਲ ਠੀਕ ਨਹੀਂ । ਮੈਂ ਇਹ ਗੱਲ ਜਜ਼ਬਾਤ ਨਾਲ ਕਹੀ ਹੈ ਕਿਉਂਕਿ ਮੈਂ ਚਾਹੁੰਦਾ ਹਾਂ ਕਿ ਇਸ ਦੇਸ਼ ਦੇ ਅੰਦਰ, ਇਸ ਪੰਜਾਬ ਦੇ ਅੰਦਰ ਸ਼ਾਂਤੀ ਆਵੇ ਉਹ ਸ਼ਾਂਤੀ ਜਿਹੜੀ ਸਾਡੇ ਕੋਲ ਹਮੇਸ਼ਾਂ ਵਾਸਤੇ ਕਾਇਮ ਰਹਿੰਦੀ ਸੀ । ਮੇਰੇ ਖਿਆਲ ਵਿਚ ਰਾਜਲਾ ਸਾਹਿਬ ਜੋ ਬੜੇ ਸਿੱਧੇ-ਸਾਦੇ ਜ਼ਿਮੀਂਦਾਰ ਸਨ, ਉਹ ਗੁਜਰ ਗਏ । ਟੌਹੜਾ ਸਾਹਿਬ ਨੂੰ ਇਸ ਬੇਰਹਿਮ ਤਰੀਕੇ ਨਾਲ ਹੋਏ ਕਤਲ ਨੂੰ ਨਿੰਦਣਾ ਚਾਹੀਦਾ ਹੈ ।

ਸਰਦਾਰ ਜਗਦੇਵ ਸਿੰਘ ਖੁਡੀਆਂ ਨੂੰ ਦੇਖ ਲਓ । ਮੈਂ ਕੀ ਗੱਲ ਕਹਾਂ । ਜੋ ਕੁਝ ਵੀ ਹੋਇਆ ਉਹ ਬੜਾ ਮਾੜਾ ਹੋਇਆ । ਕਾਮਰੇਡ ਹਰਬੰਸ ਸਿੰਘ ਬੀਕਾ ਚਲੇ ਗਏ । ਕਾਮਰੇਡ ਸਰਵਨ ਸਿੰਘ ਚੀਮਾ ਦੇ ਭੋਗ ਤੇ ਮੈਨੂੰ ਬੋਲਣ ਦਾ ਮੌਕਾ ਮਿਲਿਆ । ਬੜਾ ਇਕੱਠ ਹੋਇਆ । ਮੇਰੀ ਦੋ ਵਿਅਕਤੀਆਂ ਨਾਲ ਗੱਲ ਹੋਈ । ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਅਤੇ ਪਾਸਲਾ ਸਾਹਿਬ ਦੇ ਸਾਹਮਣੇ ਗੱਲਾਂ ਹੋਈਆਂ ਕਿ ਸਾਨੂੰ ਇਕੱਠੇ ਹੋ ਕੇ ਇਸ ਅਤਿਵਾਦ

[ਮੁੱਖ ਮੰਤਰੀ]

ਦਾ ਮੁਕਾਬਲਾ ਕਰਨਾ ਚਾਹੀਦਾ ਹੈ। ਇਹ ਗੱਲ ਵੱਖਰੀ ਹੈ ਕਿ ਇਕੱਠੇ ਨਹੀਂ ਹੋਏ। ਲੇਕਿਨ ਜੇਕਰ ਅਸੀਂ ਅੱਜ ਵੀ ਇਸ ਲਾਹਨਤ ਦੇ ਖਿਲਾਫ ਤਕੜੇ ਹੋ ਕੇ ਲੜੀਏ ਤਾਂ ਪੰਜਾਬ ਦਾ ਮਾਹੌਲ ਸੁਖਾਵਾਂ ਹੋ ਸਕਦਾ ਹੈ।

ਦੂਸਰੇ ਦੋਸਤਾਂ ਨੂੰ ਜਿਨ੍ਹਾਂ ਦੇ ਵਿੱਚ ਸੇਠ ਖੁਸ਼ਹਾਲ ਚੰਦ ਜੀ, ਸਰਦਾਰ ਮਹਿਤਾਬ ਸਿੰਘ ਢਿੱਲੋਂ ਜੋ ਸਾਡੇ ਵਿਚਕਾਰ ਨਹੀਂ ਰਹੇ, ਉਨ੍ਹਾਂ ਦੇ ਵਾਸਤੇ ਔਰ ਇਸ ਦੇ ਬਾਅਦ ਜੋ ਵੀ ਸਾਡੇ ਦੋਸਤ ਸਾਡੇ ਵਿਚਕਾਰ ਨਹੀਂ ਰਹੇ, ਬੇਸ਼ਕ ਉਹ ਸਰੀਰਕ ਤੌਰ ਤੇ ਮਰ ਗਏ ਹਨ, ਸਾਨੂੰ ਇਸ ਗੱਲ ਦਾ ਬੜਾ ਦੁੱਖ ਹੈ ਔਰ ਉਹ ਲੋਕ ਜਿਹੜੇ ਗੱਲਾਂ ਕਰਦੇ ਕਰਦੇ ਸਾਡੇ ਕੋਲੋਂ ਇਕ ਦਮ ਚਲੇ ਗਏ ਹਨ, ਮੈਂ ਸਮਝਦਾ ਹਾਂ ਕਿ ਪ੍ਰਮਾਤਮਾ ਉਨਾਂ ਨੂੰ ਅਪਣੇ ਚਰਨਾਂ ਵਿਚ ਨਿਵਾਸ ਬਖਸ਼ੇ, ਅਸੀਂ ਉਨ੍ਹਾਂ ਵਾਸਤੇ ਹੁਣ ਇਹ ਅਰਦਾਸ ਹੀ ਕਰ ਸਕਦੇ ਹਾਂ।

ਸਰਦਾਰ ਨਰਾਇਣ ਸਿੰਘ ਸ਼ਾਹਬਾਜ਼ਪੁਰੀ, ਸਾਬਕਾ ਐਮ. ਐਲ. ਏ. ਦੇ ਬਾਰੇ ਮੈਂ ਜ਼ਿਕਰ ਕਰਨਾ ਚਾਹਾਂਗਾ। ਉਹ ਬੜੇ ਉਘੇ ਬਜ਼ੁਰਗ ਨੇਤਾ ਸੀ, ਜਿਸ ਨੂੰ ਇਹ ਲੋਕ ਇਹ ਕਹਿ ਕੇ ਬਾਹਰ ਲੈ ਗਏ ਕਿ ਬਹੁਤ ਜ਼ਰੂਰੀ ਗਲ ਕਰਨੀ ਹੈ। ਪਿੰਡ ਤੋਂ ਬਾਹਰ ਲਿਜਾ ਕੇ ਉਨ੍ਹਾਂ ਨੂੰ ਮਾਰ ਦਿੱਤਾ। ਅਫ਼ਸੋਸ ਹੈ ਸਾਰੀ ਰਾਤ ਕੋਈ ਆਦਮੀ ਵੀ ਉਸਦੀ ਲਾਸ਼ ਚੁੱਕਣ ਨਹੀਂ ਗਿਆ। ਭੋਗ ਤੇ ਅਸੀਂ ਗਏ। ਸਪੀਕਰ ਸਾਹਿਬ, ਸ਼ਾਹਬਾਜ਼ਪੁਰ ਪਿੰਡ ਬਾਰਡਰ ਤੇ, ਅੰਮ੍ਰਿਤਸਰ ਜ਼ਿਲ੍ਹੇ ਵਿੱਚ ਹੈ। ਉਥੇ ਤੁਸੀਂ ਵੀ ਭੋਗ ਸਮੇਂ ਹਾਜ਼ਰ ਸੀ। ਸਰਦਾਰ ਦਿਲਬਾਗ ਸਿੰਘ ਡਾਲੀਕੇ ਜੋ ਇਸ ਸਮੇਂ ਹਾਜ਼ਰ ਨਹੀਂ, ਵੀ ਉਥੇ ਹਾਜ਼ਰ ਸਨ, ਉਹ ਵੀ ਭੋਗ ਤੇ ਮੌਜੂਦ ਸਨ। ਤੁਹਾਨੂੰ ਭਲੀਭਾਂਤ ਪਤਾ ਹੀ ਹੈ ਕਿ ਉਥੇ ਕਿਸ ਤਰ੍ਹਾਂ ਸਹਿਮ ਦਾ ਵਾਤਾਵਰਣ ਬਣਿਆ ਹੋਇਆ ਸੀ ਅਤੇ ਸ਼ਾਹਬਾਜ਼ਪੁਰੀ ਨੂੰ ਮਾਰਨ ਦੇ ਕੀ ਕਾਰਨ ਸਨ ਅਤੇ ਲੋਕ ਕਿਸ ਤਰ੍ਹਾਂ ਡਰ ਰਹੇ ਸਨ। ਕਈ ਲੋਕ ਐਸੇ ਵੀ ਸਨ ਜਿਹੜੇ ਕਹਿੰਦੇ ਸਨ ਕਿ ਅਸੀਂ ਕੀ ਬੋਲੀਏ ! ਸਾਡੇ ਕੋਲ ਉਨ੍ਹਾਂ ਬਾਰੇ ਬੋਲਣ ਲਈ ਕੋਈ ਸ਼ਬਦ ਹੀ ਨਹੀਂ ਹਨ

ਮੈਂ ਅਗੇ ਚਲਦਾ ਹਾਂ ਕਿ ਸ੍ਰੀ ਸਤ ਰਾਮ ਜੀ ਸਾਬਕਾ ਐਮ, ਐਲ. ਏ., ਠਾਕੁਰ ਹਰੀ ਸਿੰਘ ਸਹੋਤਾ, ਔਰ ਸਰਦਾਰ ਸ਼ਮਸ਼ੇਰ ਸਿੰਘ ਢੰਡਾਰੀ, ਸਾਬਕਾ ਐਮ.ਐਲ.ਏ. ਇਸੇ ਤਰ੍ਹਾਂ ਹੋਰ ਦੂਸਰੇ ਬਹੁਤ ਸਾਰੇ ਸੱਜਣ ਜੋ ਸਾਡੇ ਕੋਲੋਂ ਚਲੇ ਗਏ ਹਨ, ਉਨ੍ਹਾਂ ਬਾਰੇ ਵੀ ਸਾਨੂੰ ਬਹੁਤ ਅਫਸੋਸ ਹੈ।

ਸ੍ਰੀ ਅਮਰ ਨਾਥ ਸ਼ਰਮਾ, ਸ੍ਰੀ ਸਾਧੂ ਰਾਮ ਜੀ, ਸ੍ਰੀ ਓਮ ਪ੍ਰਕਾਸ਼ ਗਰਗ ਜੋ ਕਿ ਬੜੀ ਛੋਟੀ ਉਮਰ ਦੇ ਸਨ, ਜੁਦਾਈ ਦੇ ਗਏ, ਸਾਨੂੰ ਬਹੁਤ ਅਫ਼ਸੋਸ ਹੈ। ਇਸੇ ਤਰ੍ਹਾਂ ਸਰਦਾਰ ਪ੍ਰਹਲਾਦ ਸਿੰਘ ਜੀ ਸਾਬਕਾ ਐਮ.ਐਲ.ਏ. ਅਤੇ ਹੋਰ ਦੋਸਤਾਂ ਦੀ ਮੌਤ ਤੇ ਵੀ ਸਾਨੂੰ ਬਹੁਤ ਦੁੱਖ ਹੈ। ਇਸੇ ਤਰ੍ਹਾਂ ਸਰਦਾਰ ਹਰਗੁਰਨਾਦ ਸਿੰਘ ਜੀ, ਜਿਹੜੇ ਮਾਸਟਰ ਤਾਰਾ ਸਿੰਘ ਜੀ ਦੇ ਸਾਥੀ ਸਨ, ਉਹ ਵੀ ਸਾਡੇ ਵਿਚਕਾਰ ਨਹੀਂ ਰਹੇ। ਇਹ ਸਭ ਪ੍ਰਮਾਤਮਾ ਦੇ ਕ੍ਰਿਸ਼ਮੇ ਹਨ। ਸਰਦਾਰ ਉਜਾਗਰ ਸਿੰਘ ਸੇਖਵਾਂ, ਸਾਬਕਾ ਐਮ.ਐਲ.ਏ., ਵੀ ਚੰਗੇ ਅਹੁਦੇਦਾਰ ਸਨ ਔਰ ਉਹ ਅੱਛੇ ਬੁਲਾਰੇ ਵੀ ਸਨ। ਕਈ ਵਾਰ ਸੈਕੂਲਰ ਗੱਲਾਂ ਵੀ ਕਰਦੇ ਸੀ। ਉਹ ਗੁਰਦਾਸਪੁਰ ਜ਼ਿਲ੍ਹੇ ਦੇ ਸਨ ਅਤੇ ਉਹ ਕਈ ਵੇਰ ਮੇਰੇ ਨਾਲ ਅਕਸਰ ਗੱਲਾਂ

ਕਰਿਆ ਕਰਦੇ ਸਨ ਕਿ ਮੈਂ ਅੱਤਵਾਦ ਦੇ ਖ਼ਿਲਾਫ਼ ਹਾਂ । ਸਰਦਾਰ ਪ੍ਰਿਥੀਪਾਲ ਸਿੰਘ ਜੀ ਵੀ ਦਰਮਿਆਨੀ ਉਮਰ ਦੇ ਸਾਬਕਾ ਵਿਧਾਇਕ ਸਨ, ਉਹ ਕਾਂਗਰਸ ਪਾਰਟੀ ਦੇ ਪ੍ਰਧਾਨ ਵੀ ਰਹੇ । ਉਨ੍ਹਾਂ ਨੇ ਅੰਮ੍ਰਿਤਸਰ ਦੀ ਕਾਂਗਰਸ ਪਾਰਟੀ ਨੂੰ ਬਹੁਤ ਸੰਵਾਰਿਆ ਔਰ ਸੰਵਾਰ ਕੇ ਅੱਗੇ ਲਿਆਂਦਾ । ਮੈਨੂੰ ਇੱਕ ਗੱਲ ਯਾਦ ਆ ਗਈ । ਮੈਂ ਆਪੋਜੀਸ਼ਨ ਵਾਲਿਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਕਈ ਗੱਲਾਂ ਐਸੀਆਂ ਹੋ ਜਾਂਦੀਆਂ ਹਨ । ਮੈਨੂੰ ਯਾਦ ਹੈ ਕਿ ਮੈਂ ਉਸ ਵੇਲੇ ਜਨਰਲ ਸੈਕਟਰੀ ਸੀ ਅਤੇ ਮੈਂ ਪਿਛਲੀ ਸੀਟ ਤੇ ਬੈਠਾ ਸੀ । ਚੌਧਰੀ ਬਲਰਾਮ ਜੀ ਅਤੇ ਸਰਦਾਰ ਖਜ਼ਾਨ ਸਿੰਘ ਮੀਰਾਂਕੋਟ ਵੀ ਬੈਠੇ ਸਨ ਅਤੇ ਮੈਂ ਕੁਝ ਅੰਟ-ਛੰਟ ਬੋਲਿਆ ਤਾਂ ਉਹ ਮੈਨੂੰ ਮਾਰਨ ਕੁੱਟਣ ਲਈ ਆ ਗਏ ਅਤੇ ਬਾਦਲ ਸਾਹਿਬ ਨੇ ਉਨਾਂ ਨੂੰ ਰੋਕਿਆ । ਕਈ ਵਾਰੀ ਜਜ਼ਬਾਤ ਵਿਚ ਆ ਕੇ ਇਹੋ ਜਿਹੀਆਂ ਗੱਲਾਂ ਹੋ ਜਾਂਦੀਆਂ ਹਨ ਫਿਰ ਵੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹੋ ਜਿਹੇ ਜਜ਼ਬਾਤ ਤੋਂ ਬਚਣਾ ਚਾਹੀਦਾ ਹੈ । ਵੈਸੇ ਮੈਂ ਪਹਿਲਾਂ ਹੀ ਆਪ ਜੀ ਤੋਂ ਮੁਆਫੀ ਮੰਗ ਚੁੱਕਾ ਹਾਂ । ਸ੍ਰੀ ਸਗੜ ਸਿੰਘ ਜੀ ਬੜੇ ਚੰਗੇ ਵਰਕਰ ਸਨ, ਸੀ. ਪੀ. ਆਈ. ਦੇ ਲੀਡਰ ਸਨ, ਉਹ ਵੀ ਸਾਡੇ ਵਿਚੋਂ ਚਲੇ ਗਏ ।

ਸ੍ਰੀ ਚਮਨ ਲਾਲ ਮੇਰੇ ਖਾਸ ਦੋਸਤ ਸਨ । ਉਹ ਸਾਡੀ ਪਾਰਟੀ ਛੱਡ ਗਏ । ਮੈਂ ਉਨ੍ਹਾਂ ਨੂੰ ਕਿਹਾ ਕਿ ਸਾਡੀ ਪਾਰਟੀ ਨਾ ਛੱਡੋ । ਪੁਰੀ ਜੀ ਸਾਡੇ ਬੜੇ ਤਕੜੇ ਲੀਡਰ ਸਨ। ਮੈਂ ਕਿਹਾ ਕਿ ਉਨ੍ਹਾਂ ਦੇ ਖਿਲਾਫ ਨਾ ਲੜੋ ਪਰ ਉਹ ਨਹੀਂ ਟਲੇ । ਅੱਜ ਉਹ ਸਾਡੇ ਵਿਚ ਨਹੀਂ ਹਨ । ਪ੍ਰਮਾਤਮਾ ਉਨ੍ਹਾਂ ਨੂੰ ਸ਼ਾਂਤੀ ਬਖਸ਼ੇ ।

ਸਰਦਾਰ ਗੁਰਬਚਨ ਸਿੰਘ ਚੀਮਾ ਮੇਰੇ ਬੜੇ ਦੋਸਤ ਸਨ । ਉਹ ਦਸੂਹੇ ਨੂੰ ਕਈ ਵਾਰੀ ਰੀਪਰੀਜ਼ੈਂਟ ਕਰਦੇ ਰਹੇ । ਉਨ੍ਹਾਂ ਵਿਚ ਐਨੀ ਸ਼ਰਾਫਤ ਸੀ ਕਿ ਉਨ੍ਹਾਂ ਨੇ ਕਦੇ ਕੋਈ ਪੋਸਟ, ਵਜ਼ਾਰਤ ਜਾਂ ਕੋਈ ਅਹੁਦਾ ਨਹੀਂ ਸੀ ਮੰਗਿਆ । ਉਹ ਲੋਕ ਸੇਵਾ ਕਰਦੇ ਰਹੇ । ਉਨ੍ਹਾਂ ਨੇ ਬੜਾ ਨਾਮਣਾ ਖੱਟਿਆ । ਇਹ ਸਾਡੇ ਦੋਸਤ ਸਾਡੇ ਕੋਲੋਂ ਜੁਦਾ ਹੋ ਗਏ ਹਨ । ਇਹ ਸਾਨੂੰ ਕਦੇ ਵੀ ਨਹੀਂ ਭੁੱਲਦੇ ।

ਇਸ ਤੋਂ ਅੱਗੇ ਰਾਏ ਸਾਹਿਬ ਕੁੰਦਨ ਲਾਲ ਅਹੂਜਾ ਜੀ ਹਨ । ਉਹ ਅਬੋਹਰ ਦੇ ਸਨ । ਉਹ ਪਗੜੀ ਬੰਨ੍ਹਦੇ ਹੁੰਦੇ ਸਨ । ਉਹ ਐਮ. ਐਲ. ਸੀ. ਹੁੰਦੇ ਸਨ ।

ਸ੍ਰੀ ਮੇਹਰ ਚੰਦ ਅਹੂਜਾ ਜੀ ਜਨਰਲ ਸੈਕਟਰੀ ਸਨ । ਉਹ ਸਾਡੇ ਵਿਚ ਨਹੀਂ ਹਨ । ਉਨ੍ਹਾਂ ਦੇ ਚਲੇ ਜਾਣ ਨਾਲ ਬੜਾ ਘਾਟਾ ਪਿਆ ਹੈ ।

ਸ੍ਰੀ ਕੰਵਰ ਲਾਲ ਸ਼ਰਮਾ ਬੜੇ ਤਕੜੇ ਸਪੀਕਰ ਸਨ । ਮੈਂ ਉਨ੍ਹਾਂ ਨੂੰ ਸੁਣਿਆ ਹੈ । ਉਹ ਇਥੋਂ ਛੱਡ ਕੇ ਦਿੱਲੀ ਵਿਚ ਰਹਿਣ ਲਗ ਪਏ । ਉਨ੍ਹਾਂ ਦੀਆਂ ਤਕਰੀਰਾਂ ਅੱਜ ਵੀ ਸਾਨੂੰ ਯਾਦ ਆਉਂਦੀਆਂ ਹਨ ।

ਕੁਝ ਹੁਣ ਮੌਤਾਂ ਹੋਈਆਂ ਹਨ, ਉਨ੍ਹਾਂ ਮੌਤਾ ਵਿਚੋਂ ਇਕ ਜਥੇਦਾਰ ਗੁਰਬਚਨ ਸਿੰਘ ਲਖਮੀਰਵਾਲਾ ਹਨ ਉਹ ਅਕਾਲੀ ਦਲ ਦੇ ਬੜੇ ਭਾਰੀ ਲੀਡਰ ਸਨ । ਮੈਨੂੰ ਇਕ ਦਿਨ ਸੰਗਰੂਰ ਜਾਣ ਦਾ ਮੌਕਾ ਮਿਲਿਆ । ਮੈਨੂੰ ਦੱਸਿਆ ਗਿਆ ਕਿ ਉਹ ਤੁਹਾਡੇ ਨਾਲ ਰਹੇ ਹਨ ਬੇਸ਼ੱਕ ਉਹ ਅਕਾਲੀ ਦਲ ਵਿਚ ਸਨ । ਉਹ ਗੁਜ਼ਰ ਗਏ ਹਨ। ਮੈਂ ਉਨ੍ਹਾਂ ਦੇ ਘਰ

[ਮੁੱਖ ਮੰਤਰੀ]

ਅਫਸੋਸ ਕਰਨ ਵੀ ਗਿਆ । ਉਨ੍ਹਾਂ ਦਾ ਘਰ ਸੜਕ ਤੇ ਪੈਂਦਾ ਹੈ । ਮੈਨੂੰ ਇਹ ਗੱਲ ਜਾਣਕੇ ਬੜੀ ਖੁਸ਼ੀ ਹੋਈ ਕਿ ਉਹ ਬੜੇ ਸੈਕੂਲਰ ਆਦਮੀ ਸਨ । ਉਹ ਸਾਡੇ ਕੋਲੋਂ ਚਲੇ ਗਏ ਹਨ ।

ਮੈਂ ਇਕ ਦੋ ਗੱਲਾਂ ਕਹਿ ਕੇ ਤੁਹਾਡੇ ਕੋਲੋਂ ਖਿਮਾਂ ਮੰਗਾਂਗਾ । ਬਹੁਤ ਸਾਰੇ ਸਾਡੇ ਦੋਸਤ ਜਿਨ੍ਹਾਂ ਦੇ ਨਾਮ ਇਸ ਵਿਚ ਨਹੀਂ ਹਨ, ਮਸੂਮ ਲੋਕ ਹਨ, ਸਾਡੀਆਂ ਭੈਣਾਂ ਹਨ, ਮਾਸੂਮ ਬੱਚੇ ਸਨ, ਉਹ ਮਰੇ ਹਨ, ਬੜਾ ਦੁੱਖ ਹੁੰਦਾ ਹੈ । ਟੱਬਰਾਂ ਦੇ ਟੱਬਰ ਖਾਲੀ ਹੋਏ ਹਨ, ਜਦ ਟੱਬਰਾਂ ਦੇ ਟੱਬਰ ਖਾਲੀ ਹੋਏ ਹਨ । ਜਦ ਟੱਬਰਾਂ ਦੇ ਟੱਬਰ ਖਾਲੀ ਹੁੰਦੇ ਦੇਖਦੇ ਹਾਂ ਤਾਂ ਦਿਲ ਤੇ ਬੜੀ ਸੱਟ ਪੈਂਦੀ ਹੈ ਜਿਸ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ ।

ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਦੋ ਇਨਸੀਡੈਂਟਸ ਹੋਏ ਹਨ । ਇਕ ਅਬੋਹਰ ਦਾ ਇਨਸੀਡੈਂਟ । ਉਥੇ ਅਬੋਹਰ ਵਿਚ ਅੰਨੇਵਾਹ ਗੋਲੀਆਂ ਚਲਾਕੇ 35-36 ਆਦਮੀ ਮਾਰੇ ਗਏ । ਉਥੇ ਮੈਂ ਸ਼ਮਸ਼ਾਨ ਘਾਟ ਵਿਚ ਗਿਆ । ਉਥੇ ਇਰਦ ਗਿਰਦ ਬਹੁਤ ਭਾਰੀ ਹਜੂਮ ਇਕੱਠਾ ਹੋਇਆ ਹੋਇਆ ਸੀ । ਡਾ. ਬਲਦੇਵ ਪ੍ਰਕਾਸ਼, ਬੀ. ਜੇ.ਪੀ. ਵਾਲੇ ਕੰਧ ਤੇ ਚੜ੍ਹਕੇ ਬੋਲ ਰਹੇ ਸਨ । ਮੈਨੂੰ ਕਿਹਾ ਗਿਆ ਕਿ ਉਪਰ ਚੜ੍ਹ ਕੇ ਬੋਲੋ । ਜਿੰਨਾ ਚਿਰ ਡਾਕਟਰ ਸਾਹਿਬ ਬੋਲਦੇ ਰਹੇ ਮੈਂ ਕੰਧ ਤੇ ਖੜ੍ਹੋਕੇ ਸਿਵੇ ਗਿਣਦਾ ਰਿਹਾ । ਸਪੀਕਰ ਸਾਹਿਬ, 27 ਸਿਵੇ ਇਕੱਠੇ ਜਲ ਰਹੇ ਸਨ । ਇਹ ਮੈਂ ਉਥੇ ਦਾ ਨਕਸ਼ਾ ਦੇਖਿਆ । ਫਿਰ ਜਿਹੜਾ ਮੈਂ ਮੋਗੇ ਦਾ ਨਕਸ਼ਾ ਦੇਖਿਆ ਕਿੰਨੇ ਬੰਦੇ ਸਵੇਰੇ ਪਰੇਡ ਕਰਦੇ ਹੋਏ ਮਾਰੇ ਗਏ ਕਿੰਨੇ ਬੰਦੇ ਬਗੈਰ ਮਤਲਬ ਦੇ ਮੌਤ ਦੇ ਘਾਟ ਉਤਾਰ ਦਿਤੇ ਗਏ ਹਨ । ਮੈਂ ਉਥੇ ਬੋਲਣ ਲਈ ਗਿਆ । ਪਹਿਲਾਂ ਮੈਂ ਘਰ ਘਰ ਗਿਆ । ਜਦ ਮੈਂ ਬੋਲਣ ਗਿਆ ਤਾਂ ਬੀ. ਜੇ. ਪੀ. ਦੇ ਵਰਕਰਾਂ ਨੇ ਮੈਨੂੰ ਬੋਲਣ ਨਹੀਂ ਦਿਤਾ । ਮੈਂ ਕਿਹਾ ਕਿ ਮੈਂ ਵੀ ਇਨਸਾਨ ਹਾਂ । ਮੈਂ ਅਡਵਾਨੀ ਜੀ ਦਾ ਧੰਨਵਾਦੀ ਹਾਂ । ਉਨ੍ਹਾਂ ਨੇ ਕਿਹਾ ਜਿੰਨਾ ਚਿਰ ਬੇਅੰਤ ਸਿੰਘ ਨਹੀਂ ਬੋਲੇਗਾ, ਮੈਂ ਨਹੀਂ ਬੋਲਾਂਗਾ । ਇਸ ਤਰ੍ਹਾਂ ਦੀ ਇਨਸਾਨੀਅਤ ਹੋਣੀ ਚਾਹੀਦੀ ਹੈ । ਮੈਂ ਅੱਧਾ ਘੰਟਾ ਬੋਲਿਆ । ਉਹੀ ਬੀ. ਜੇ. ਪੀ. ਦੇ ਵਰਕਰ ਜਿਹੜੇ ਮੈਨੂੰ ਰੋਕਦੇ ਸਨ ਉਨ੍ਹਾਂ ਨੇ ਮੈਨੂੰ ਸ਼ਾਬਾਸ਼ ਦਿਤੀ । ਸਪੀਕਰ ਸਾਹਿਬ, ਇਹ ਦੋ ਇਨਸੀਡੈਂਟਸ ਇਸ ਕਿਸਮ ਦੇ ਹੋਏ ਹਨ ।

ਇਕ ਫੈਕਟਰੀ ਸੰਗਰੂਰ ਔਰ ਭਵਾਨੀਗੜ੍ਹ ਦੇ ਦਰਮਿਆਨ ਭਵਾਨੀਗੜ੍ਹ ਤੋਂ 5-6 ਕਿਲੋ ਮੀਟਰ ਤੋਂ ਦੂਰ ਹੈ । ਉਸ ਫੈਕਟਰੀ ਤੇ ਢਾਈ ਕਰੋੜ ਰੁਪਿਆ ਲੱਗ ਰਿਹਾ ਹੈ । ਪੂਰਾ ਬੰਦੋਬਸਤ ਨਹੀਂ ਹੋਇਆ । ਉਥੇ ਜਿਹੜੇ ਇੰਜੀਨੀਅਰ ਆਏ ਹੋਏ ਸੀ ਉਨ੍ਹਾਂ ਦੀ ਸਕਿਉਰਿਟੀ ਦਾ ਬੰਦੋਬਸਤ ਨਹੀਂ ਸੀ ਕੀਤਾ । ਇਹ ਕਿਉਂ ਨਹੀਂ ਸੀ, ਮੈਂ ਇਸ ਡੀਟੇਲ ਵਿਚ ਨਹੀਂ ਜਾਣਾ ਚਾਹੁੰਦਾ । ਕੁਝ ਬੰਦਿਆਂ ਨੂੰ ਉਥੇ ਕਿਹਾ ਗਿਆ ਕਿ ਇਕ ਪਾਸੇ ਹੋ ਜਾਉ ਅਤੇ ਭੇਡਾਂ ਬਕਰੀਆਂ ਵਾਂਗ ਉਨ੍ਹਾਂ ਨੂੰ ਇਕ ਪਾਸੇ ਇਕੱਠਾ ਕੀਤਾ ਗਿਆ । ਫਿਰ ਉਨ੍ਹਾਂ ਨੂੰ ਇਕ ਥਾਂ ਇਕੱਠਾ ਕਰਕੇ ਭੇਡਾਂ ਬਕਰੀਆਂ ਵਾਂਗ ਮਾਰ ਦਿਤਾ ਗਿਆ । ਇਹ ਕੀ ਸਭਿਅਤਾ ਹੈ, ਇਹ ਕੀ ਤਹਿਜ਼ੀਬ ਹੈ ? ਇਸ ਦੇ ਰੇਪਰਕਸ਼ਨਜ਼ ਵੀ ਹੋ ਸਕਦੇ ਹਨ । ਇਹ ਨਾ ਕਹੀਏ ਕਿ ਉਹ ਬੰਦੇ ਹੋਰ ਮਰਦੇ ਹਨ ਔਰ ਇਹ ਬੰਦੇ ਹੋਰ ਮਰਦੇ ਹਨ ।

ਜੇ ਕੋਈ ਇਧਰ ਆ ਕੇ ਮਰਦੇ ਹਨ ਉਸ ਦੀ ਪ੍ਰਵਾਹ ਨਾ ਕਰੀਏ ਤਾਂ ਇਹ ਮੈਨੂੰ ਮਨਜ਼ੂਰ ਨਹੀਂ । ਸਪੀਕਰ ਸਾਹਿਬ, ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਉਹ ਬੰਦੇ ਮਾਰ ਕੇ ਅੱਤਿਵਾਦੀਆਂ ਨੇ ਸਾਡੇ ਸੋਹਣੇ ਮੂੰਹ ਤੇ ਕਾਲਖ ਦਾ ਦਾਗ ਲਾਇਆ ਹੈ ।

ਲੁਧਿਆਣੇ ਵਿੱਚ ਕੀ ਹੋਇਆ ? ਉਥੇ ਢੋਲੇਵਾਲ ਚੌਕ ਵਿੱਚ ਕੋਈ ਤੰਗ ਗਲੀ ਹੈ ਉਥੇ ਵਿਚਾਰੇ ਗਰੀਬ ਲੋਕ ਰਹਿੰਦੇ ਹਨ । ਉਥੇ ਤੜ ਤੜ ਕਰਕੇ ਗੋਲੀਆਂ ਚਲਾ ਦਿੱਤੀਆਂ ਅਤੇ 18 ਬੰਦੇ ਮਾਰ ਦਿਤੇ । ਸਪੀਕਰ ਸਾਹਿਬ, ਸਾਡੀਆਂ ਕਿੰਨੀਆਂ ਭੈਣਾਂ ਵਿਧਵਾ ਹੋ ਰਹੀਆਂ ਹਨ, ਕਿੰਨੇ ਬੱਚੇ ਯਤੀਮ ਹੋ ਰਹੇ ਹਨ । ਜੇ ਪੁਲਿਸ ਦੇ ਅਫਸਰ ਮਰਦੇ ਹਨ ਤਾਂ ਉਹ ਵੀ ਸਾਡੇ ਮਰਦੇ ਹਨ । ਜੇ ਕੋਈ ਖਾਨਦਾਨ ਮਰਦਾ ਹੈ ਤਾਂ ਉਹ ਵੀ ਸਾਡਾ ਮਰਦਾ ਹੈ । ਕੋਈ ਨਹੀਂ ਚਾਹੁੰਦਾ ਕਿ ਉਸ ਦਾ ਕੋਈ ਬੰਦਾ ਕਤਲ ਕੀਤਾ ਜਾਵੇ । ਪਹਿਲਾਂ ਕੋਈ ਕਤਲ ਕਰੇ ਅਤੇ ਫਿਰ ਉਹੀ ਕਤਲ ਹੋ ਜਾਵੇ । ਇਸ ਚੀਜ਼ ਨੂੰ ਰੋਕਣ ਲਈ ਸਮਾਜ ਨੂੰ ਸਾਡੇ ਨਾਲ ਰਲ ਕੇ ਚਲਣਾ ਚਾਹੀਦਾ ਹੈ । ਸਮਾਜ ਸਾਡੇ ਨਾਲ ਰਲੇ ਤਾਂ ਹੀ ਗਲ ਬਣੇਗੀ । ਮੈਂ ਸਮਾਜ ਨੂੰ ਅਪੀਲ ਕਰਦਾ ਹਾਂ ਕਿ ਅੱਤਿਵਾਦ ਨੂੰ ਨਿੰਦੀਏ, ਅੱਤਿਵਾਦ ਨੂੰ ਇਥੋਂ ਸਦਾ ਲਈ ਚਲਦਾ ਕਰੀਏ ਤਾਂ ਕਿ ਪੰਜਾਬ ਵਿਚ ਸਦਾ ਲਈ ਸ਼ਾਂਤੀ ਆ ਸਕੇ ।

**ਸ੍ਰੀ ਮਦਨ ਮੋਹਨ ਮਿੱਤਲ** (ਨੰਗਲ) : ਸਪੀਕਰ ਸਾਹਿਬ, ਜੋ ਸੋਗ ਦਾ ਮਤਾ ਹਾਊਸ ਦੇ ਸਾਹਮਣੇ ਹੁਣੇ ਰਖਿਆ ਗਿਆ ਹੈ ਮੈਂ ਵੀ ਉਸ ਵਿਚ ਸ਼ਾਮਲ ਹੁੰਦਾ ਹਾਂ । ਜਮਹੂਰੀਅਤ ਵਿੱਚ ਵਾਇਲੈਂਸ ਦੀ ਕੋਈ ਥਾਂ ਨਹੀਂ । ਹਿੰਦੁਸਤਾਨ ਵਿੱਚ ਜਮਹੂਰੀਅਤ ਨੂੰ ਅਤੇ ਜਮਹੂਰੀ-ਅਤ ਦੀਆਂ ਕਦਰਾਂ ਨੂੰ ਮਜ਼ਬੂਤ ਕਰਨ ਵਾਸਤੇ ਪ੍ਰਿੰਸੀਪਲ ਦੇ ਤੌਰ ਤੇ ਸਾਰੇ ਮੰਨਦੇ ਹਨ ਪਰ ਜੇ ਜਮਹੂਰੀਅਤ ਵਿੱਚ ਵਾਇਲੈਂਸ ਆ ਜਾਵੇ ਤਾਂ ਜਮਹੂਰੀਅਤ ਕਮਜ਼ੋਰ ਹੋਵੇਗੀ, ਪਾਰਲੀ-ਮੈਂਟਰੀ ਸਿਸਟਮ ਕਮਜ਼ੋਰ ਹੋਵੇਗਾ । ਜਿਹੜੀ ਲਿਸਟ ਦਿੱਤੀ ਗਈ ਹੈ ਇਸ ਦੇ ਵਿੱਚ ਸਭ ਤੋਂ ਪਹਿਲਾ ਨਾਮ ਸ੍ਰੀ ਰਾਜੀਵ ਗਾਂਧੀ ਜੀ, ਜੋ ਸਾਡੇ ਦੇਸ਼ ਦੇ ਸਾਬਕਾ ਪ੍ਰਧਾਨ ਮੰਤਰੀ ਸਨ, ਦਾ ਦਿੱਤਾ ਗਿਆ ਹੈ । ਸਪੀਕਰ ਸਾਹਿਬ, ਜੇ ਕਿਸੇ ਪਾਰਟੀ ਦੇ ਨੇਤਾ ਦੀ ਹੱਤਿਆ ਕੀਤੀ ਜਾਵੇ ਤਾਂ ਕੇਵਲ ਉਸ ਪਾਰਟੀ ਨੂੰ ਹੀ ਨਹੀਂ ਬਲਕਿ ਦੇਸ਼ ਨੂੰ, ਜਮਹੂਰੀਅਤ ਦੀ ਪ੍ਰਣਾਲੀ ਨੂੰ ਬਹੁਤ ਵੱਡਾ ਧੱਕਾ ਲਗਦਾ ਹੈ । ਇਸ ਲਈ ਸ੍ਰੀ ਰਾਜੀਵ ਗਾਂਧੀ ਜੀ ਦੀ ਹੱਤਿਆ ਦੀ ਜਿੰਨੀ ਵੀ ਨਿਖੇਧੀ ਕੀਤੀ ਜਾਵੇ ਉਤਨੀ ਥੋੜ੍ਹੀ ਹੈ ।

ਸਪੀਕਰ ਸਾਹਿਬ, ਚੌਧਰੀ ਚਰਨ ਸਿੰਘ ਜੀ ਕਿਸਾਨਾਂ ਦੇ ਨੇਤਾ ਸਨ ਅਤੇ ਉਨ੍ਹਾਂ ਨੇ ਕਿਸਾਨਾਂ ਦੇ ਵਾਸਤੇ ਜੋ ਕੰਮ ਕੀਤਾ ਅਤੇ ਕਿਸਾਨਾਂ ਨੂੰ ਜੋ ਉਨ੍ਹਾ ਥਾਂ ਦਿਵਾਈ ਅਤੇ ਕਿਸਾਨਾਂ ਦੀ ਜੋ ਕਦਰ ਕੀਤੀ ਉਨ੍ਹਾਂ ਦੇ ਜਾਣ ਨਾਲ ਕਿਸਾਨ ਵਰਗ ਨੂੰ ਅਤੇ ਹਿੰਦੁਸਤਾਨ ਦੀ ਜਮਹੂਰੀਅਤ ਨੂੰ ਕਾਫੀ ਧੱਕਾ ਲਗਿਆ ਹੈ ਅਤੇ ਬਹੁਤ ਵੱਡਾ ਖ਼ਲਾਅ ਪਿਆ ਹੈ ।

ਖਾਨ ਅਬਦੁਲ ਗਫਾਰ ਖਾਨ ਜਿਨ੍ਹਾਂ ਨੂੰ ਫਰੰਟੀਅਰ ਗਾਂਧੀ ਕਿਹਾ ਜਾਂਦਾ ਸੀ, ਉਨ੍ਹਾਂ ਨੇ ਹਿੰਦੁਸਤਾਨ ਦੀ ਆਜ਼ਾਦੀ ਦੀ ਲੜਾਈ ਵਿੱਚ ਬਹੁਤ ਵੱਡਾ ਹਿੱਸਾ ਪਾਇਆ ਅਤੇ ਹਿੰਦੁਸਤਾਨ ਆਜ਼ਾਦ ਹੋਣ ਤੋਂ ਬਾਅਦ ਉਹ ਸਾਡੇ ਤੋਂ ਪਿੱਛੇ ਰਹਿ ਗਏ । ਅਸੀਂ ਆਜ਼ਾਦ ਹੋ ਗਏ ਪਰ ਉਨ੍ਹਾਂ ਨੂੰ ਆਜ਼ਾਦ ਨਹੀਂ ਕਰਵਾ ਸਕੇ, ਇਸ ਗੱਲ ਦਾ ਉਨ੍ਹਾਂ ਦੇ ਮਨ ਵਿਚ ਬੜਾ ਦੁੱਖ ਸੀ । ਇਹ ਗੱਲ ਅਖ਼ੀਰ ਤੱਕ ਉਨ੍ਹਾਂ ਦੇ ਦਿਲ ਔਰ ਦਿਮਾਗ ਵਿਚ ਰਹੀ ।

[ਸ੍ਰੀ ਮਦਨ ਮੋਹਨ ਮਿੱਤਲ]

ਸਪੀਕਰ ਸਾਹਿਬ, ਜਿਨ੍ਹਾਂ ਨੇਤਾਵਾਂ ਦਾ ਜ਼ਿਕਰ ਕੀਤਾ ਗਿਆ ਹੈ ਉਨ੍ਹਾਂ ਵਿਚੋਂ ਕੁਝ ਨੇਤਾ ਤਾਂ ਐਸੇ ਹਨ ਜਿਨ੍ਹਾਂ ਦੀ ਕਿਸੇ ਬੀਮਾਰੀ ਕਾਰਨ ਅਤੇ ਕੁਝ ਹੋਰ ਕਾਰਨਾਂ ਕਰਕੇ ਮੌਤ ਹੋਈ ਹੈ ।

ਲੇਕਿਨ ਸਾਰੀ ਲਿਸਟ ਵੇਖਣ ਤੋਂ ਇਹ ਪਤਾ ਲਗਦਾ ਹੈ ਕਿ ਬਹੁਤ ਸਾਰੇ ਮਹਾਂਪੁਰਸ਼ ਉਹ ਹਨ ਜੋ ਆਤੰਕਵਾਦ ਦੇ ਸ਼ਿਕਾਰ ਹੋਏ ਹਨ ਉਨ੍ਹਾਂ ਨੂੰ ਇਸ ਕਰਕੇ ਮਾਰ ਦਿਤਾ ਗਿਆ ਕਿਉਂਕਿ ਉਹ ਸਮਾਜ ਤੇ ਦੇਸ਼ ਨੂੰ ਇਕੱਠਾ ਰੱਖਣਾ ਚਾਹੁੰਦੇ ਸਨ ਔਰ ਦੇਸ਼ ਦੀ ਏਕਤਾ ਲਈ ਆਪਣੀ ਆਵਾਜ਼ ਬੁਲੰਦ ਕਰਦੇ ਸਨ ।

ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸ੍ਰੀ ਹਿੱਤ ਅਭਿਲਾਸ਼ੀ ਸਾਡੀ ਬੀ. ਜੇ. ਪੀ. ਦੇ ਅਧਿਅਕਸ਼ ਸਨ ਉਨ੍ਹਾਂ ਦਾ ਕੇਵਲ ਇਹ ਕਸੂਰ ਸੀ ਕਿ ਉਹ ਆਤੰਕਵਾਦ ਦੇ ਖਿਲਾਫ਼ ਆਵਾਜ਼ ਬੁਲੰਦ ਕਰ ਰਹੇ ਸਨ ਅਤੇ ਪੰਜਾਬ ਦੇ ਅਵਾਮ ਨੂੰ ਇਕੱਠਾ ਰੱਖਣ ਲਈ ਲੜਾਈ ਲੜ ਰਹੇ ਸਨ । ਹਿੰਦੁਸਤਾਨ ਇਕੱਠਾ ਰਹੇ, ਅਟੁਟ ਰਹੇ ਉਨ੍ਹਾਂ ਦੇ ਇਨ੍ਹਾਂ ਕੰਮਾਂ ਲਈ ਉਨ੍ਹਾਂ ਦੀ ਹੱਤਿਆ ਕਰ ਦਿਤੀ । ਵੈਸੇ ਚੰਡੀਗੜ੍ਹ ਪ੍ਰਸ਼ਾਸਨ ਉਨ੍ਹਾਂ ਦੀ ਸੁਰਖਸ਼ਾ ਦਾ ਵੀ ਠੀਕ ਪ੍ਰਬੰਧ ਨਹੀਂ ਸੀ ਕਰ ਸਕਿਆ । ਉਹ ਐਮ. ਐਲ. ਸੀ. ਰਹੇ, ਐਮ.ਐਲ.ਏ. ਰਹੇ ਔਰ 1977 ਵਿਚ ਬਤੌਰ ਐਕਸਾਈਜ਼ ਐਂਡ ਟੈਕਸੇਸ਼ਨ ਮੰਤਰੀ ਵੀ ਰਹੇ । ਉਨ੍ਹਾਂ ਨੇ ਪੰਜਾਬ ਦੇ ਲੋਕਾਂ ਨੂੰ ਕਾਫੀ ਰਾਹਤ ਦਿੱਤੀ ।

ਇਸੇ ਤਰ੍ਹਾਂ ਸ੍ਰੀ ਕ੍ਰਿਸ਼ਨ ਲਾਲ ਸੈਨੀ ਜਿਹੜੇ ਵਿਧਾਨ ਪ੍ਰੀਸ਼ਦ ਦੇ ਮੈਂਬਰ ਰਹੇ ਸਨ ਔਰ ਦੋ ਵਾਰੀ ਮੰਤਰੀ ਪਦ ਤੇ ਰਹੇ । ਲੇਬਰ ਮੰਤਰੀ ਦੇ ਤੌਰ ਤੇ ਉਨ੍ਹਾਂ ਦੀ ਪੰਜਾਬ ਨੂੰ ਬਹੁਤ ਬੜੀ ਦੇਣ ਹੈ । ਉਨ੍ਹਾਂ ਨੇ ਲੇਬਰ ਵਾਸਤੇ ਬਹੁਤ ਕੁਝ ਕੀਤਾ ਅਤੇ ਉਨ੍ਹਾਂ ਨੇ ਮਹਿੰਗਾਈ ਭੱਤੇ ਨੂੰ ਪ੍ਰਾਈਸ ਇੰਨਡੈਕਸ ਨਾਲ ਜੋੜ ਦਿਤਾ । ਇਸ ਤਰ੍ਹਾਂ ਕਰਕੇ ਉਨ੍ਹਾਂ ਨੇ ਗਰੀਬ ਮਜ਼ਦੂਰਾਂ ਅਤੇ ਲੇਬਰ ਦੀ ਬੜੀ ਸੇਵਾ ਕੀਤੀ ।

ਸ੍ਰੀ ਦੇਸ ਰਾਜ ਜੀ ਸਾਡੇ ਪੰਜਾਬ ਦੇ ਮੰਤਰੀ ਰਹੇ । ਉਹ ਕਿਸਾਨਾਂ ਦੇ, ਮਜ਼ਦੂਰਾਂ ਦੇ, ਕਿਰਤੀਆਂ ਕਾਮਿਆਂ ਦੇ ਬਾਨੀ ਰਹੇ । ਉਨ੍ਹਾਂ ਨੇ ਪੰਜਾਬ ਦੀ ਬੜੀ ਸੇਵਾ ਕੀਤੀ । ਇਸ ਤਰ੍ਹਾਂ ਨਾਲ ਹੋਰ ਵੀ ਜਿਹੜੇ ਮੇਰੇ ਦੂਸਰੇ ਪੁਲੀਟੀਕਲ ਨੇਤਾ ਹਨ ਜਿਵੇਂ ਚੀਮਾ ਸਾਹਿਬ, ਬੀਕਾ ਸਾਹਿਬ ਉਹ ਮੇਰੇ ਨਾਲ ਇਸ ਸਦਨ ਵਿਚ ਐਮ.ਐਲ.ਏ. ਰਹਿ ਚੁਕੇ ਹਨ ਉਨ੍ਹਾਂ ਦੇ ਇਸ ਤਰ੍ਹਾਂ ਚਲੇ ਜਾਣ ਦਾ ਬੜਾ ਅਫਸੋਸ ਹੈ ।

ਸਾਡੇ ਮੁੱਖ ਮੰਤਰੀ ਜੀ ਨੇ, ਲੀਡਰ ਆਫ਼ ਦੀ ਹਾਊਸ ਨੇ ਜ਼ਿਕਰ ਕੀਤਾ ਹੈ ਕਿ ਪੰਜਾਬ ਵਿਚ ਹੋਰ ਵੀ ਬਹੁਤ ਸਾਰੇ ਬੇਗੁਨਾਹ ਲੋਕ ਮਾਰੇ ਗਏ ਹਨ । ਮੈਂ ਚਾਹੁੰਦਾ ਸੀ ਕਿ ਇਸ ਲਿਸਟ ਵਿਚ ਉਨ੍ਹਾਂ ਦਾ ਜ਼ਿਕਰ ਆਉਣਾ ਚਾਹੀਦਾ ਸੀ । ਉਹ ਮਾਸੂਮ ਲੋਕ ਚਾਹੇ ਮੋਗਾ ਵਿਚ ਮਾਰੇ ਗਏ ਜਾਂ ਅਬੋਹਰ ਵਿਚ, ਸਾਨੂੰ ਉਨ੍ਹਾਂ ਦਾ ਬਹੁਤ ਅਫ਼ਸੋਸ ਹੈ । ਹੁਣੇ ਜੋ ਲੁਧਿਆਣਾ ਵਿਚ ਦੁਰਘਟਨਾ ਹੋਈ ਹੈ ਔਰ ਇਤਨੇ ਲੋਕ ਮਾਰੇ ਗਏ ਹਨ ਉਨ੍ਹਾਂ ਦਾ ਸਿਰਫ ਇਹ ਕਸੂਰ ਸੀ ਕਿ ਉਹ ਪੰਜਾਬ ਵਿਚ ਗਵਰਨਰ ਰਾਜ ਖ਼ਤਮ ਕਰਾਕੇ ਪਾਪੂਲਰ ਗੌਰਮੈਂਟ ਲਿਆਉਣ ਵਾਸਤੇ ਚੋਣਾਂ ਵਿਚ ਆਪਣੀਆਂ ਆਪਣੀਆਂ ਪਾਰਟੀਆਂ ਦਾ ਪ੍ਰਚਾਰ ਕਰ ਰਹੇ ਸਨ । ਇਹ ਕੋਈ ਸਮੂਹਿਕ ਤੌਰ ਤੇ ਨਹੀਂ ਮਾਰੇ ਬਲਕਿ ਬਾਕਾਇਦਾ

ਆਈਡੇਂਟੀਫਾਈ ਕਰਕੇ ਮਾਰੇ ਹਨ । ਮੇਰੀ ਪਾਰਟੀ ਦੇ 14 ਔਰ ਕਾਂਗਰਸ ਪਾਰਟੀ ਦੇ 4 ਲੋਕ ਮਾਰੇ ਗਏ ਹਨ । ਉਨ੍ਹਾਂ ਦਾ ਸਿਰਫ ਕਸੂਰ ਇੰਨਾ ਸੀ ਕਿ ਉਹ ਆਪਣੀ ਆਪਣੀ ਪਾਰਟੀ ਦੇ ਚਣਾਓ ਲਈ ਕੰਮ ਕਰ ਰਹੇ ਸਨ ।

ਫਿਰ ਸੰਗਰੂਰ ਵਿੱਚ ਬੜੀ ਦੁਖਦਾਈ ਘਟਨਾ ਵਾਪਰੀ ਹੈ । ਉਥੇ ਜਿੰਨੇ ਨਾਨ-ਪੰਜਾਬੀ ਇੰਜੀਨੀਅਰਜ਼ ਸਨ ਉਨ੍ਹਾਂ ਨੂੰ ਇਕੱਠਾ ਕੀਤਾ ਗਿਆ ਅਤੇ ਜਿਸ ਢੰਗ ਨਾਲ ਉਨ੍ਹਾਂ ਦੀ ਹੱਤਿਆ ਕੀਤੀ ਗਈ ਹੈ ਉਹ ਬੜੀ ਘਿਣਾਉਣੀ ਹੈ ਅਤੇ ਪੰਜਾਬ ਦੀ ਟੈਰਾਰਿਸਟ ਐਕਟੀਵਿਟੀਜ਼ ਵਿਚ ਨਿਊਡਾਈਮੈਨਸ਼ਨਜ਼ ਪੈਦਾ ਹੋਈ ਹੈ ਅਤੇ ਸਿਰਫ ਗੈਰ ਪੰਜਾਬੀਆਂ ਦੀ ਹੀ ਹੱਤਿਆ ਕੀਤੀ ਹੈ ਤਾਂ ਕਿ ਪੰਜਾਬੀਆਂ ਦੇ ਪ੍ਰਤੀ ਦੂਜੇ ਸੂਬਿਆਂ ਵਿਚ ਨਫਰਤ ਪੈਦਾ ਹੋਵੇ ਔਰ ਸਾਡੀ ਆਪਸ ਵਿਚ ਖਿਚਾਤਾਣੀ ਵੱਧੇ ਔਰ ਦੇਸ਼ ਵਾਸੀ ਇਕ ਦੂਜੇ ਨਾਲ ਲੜਨ । ਇਸ ਘਟਨਾ ਤੇ ਡੂੰਘੇ ਤੌਰ ਤੇ ਵਿਚਾਰ ਕਰਨ ਦੀ ਲੋੜ ਹੈ ।

ਇਨ੍ਹਾਂ ਤੋਂ ਇਲਾਵਾ ਹਜ਼ਾਰਾਂ ਲੋਕ ਟੈਰਾਰਿਸਟਾਂ ਦੀ ਐਕਟੀਵਿਟੀਜ਼ ਦਾ ਸ਼ਿਕਾਰ ਹੋਏ ਹਨ । ਹਜ਼ਾਰਾਂ ਬੱਚੇ ਯਤੀਮ ਹੋ ਗਏ, ਮਾਵਾਂ ਦੀਆਂ ਗੋਦਾਂ ਖਾਲੀ ਹੋ ਗਈਆਂ ਕਿੰਨੀਆਂ ਵਿਧਵਾ ਹੋ ਗਈਆਂ ਹਨ । ਇਥੋਂ ਤਕ ਕਿ ਧਾਰਮਿਕ ਕੀਰਤਨ ਕਰਦੇ ਹੋਏ ਲੋਕਾਂ ਨੂੰ ਮਾਰ ਦਿਤਾ ਗਿਆ, ਬਸਾਂ ਵਿਚੋਂ ਕੱਢ ਕੇ ਲੋਕਾਂ ਦੀਆਂ ਹਤਿਆਵਾਂ ਕੀਤੀਆਂ ਗਈਆਂ । ਮੋਗੇ ਵਿਚ ਸਬ ਸ਼ਾਖਾ ਲਗੀ ਹੋਈ ਸੀ ਔਰ ਜਿਸ ਤਰੀਕੇ ਨਾਲ ਉਥੇ ਲੋਕਾਂ ਨੂੰ ਮਾਰਿਆ ਗਿਆ ਉਹ ਕੋਈ ਛੋਟੀ ਜਿਹੀ ਘਟਨਾ ਨਹੀਂ ਸੀ ਇਨ੍ਹਾਂ ਗੱਲਾਂ ਦੇ ਨਾਲ ਅਸੀਂ ਇਸ ਗੱਲ ਨੂੰ ਨਹੀਂ ਮੁਕਾ ਸਕਦੇ । ਅੱਜ ਜ਼ਰੂਰਤ ਹੈ ਕਿ ਅਸੀਂ, ਜੋ ਸਾਡੇ ਤੋਂ ਜੁਦਾ ਹੋ ਗਏ ਹਨ, ਉਨ੍ਹਾਂ ਬਾਰੇ ਕੁਝ ਸੋਚੀਏ । ਜਿਨਾਂ ਲੋਕਾਂ ਨੇ ਪੰਜਾਬ ਨੂੰ ਇਕੱਠਾ ਰੱਖਣ ਵਾਸਤੇ ਸ਼ਹੀਦੀ ਦਿੱਤੀ ਹੈ । ਉਨ੍ਹਾਂ ਦਾ ਕਸੂਰ ਇਹ ਸੀ ਕਿ ਉਹ ਪੰਜਾਬ ਨੂੰ ਇਕੱਠਾ ਰੱਖਣਾ ਚਾਹੁੰਦੇ ਸਨ, ਦੇਸ਼ ਦੀ ਅਖੰਡਤਾ ਨੂੰ ਕਾਇਮ ਰੱਖਣਾ ਚਾਹੁੰਦੇ ਸਨ । ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ਔਰ ਭਗਵਾਨ ਅਗੇ ਪ੍ਰਾਰਥਨਾ ਕਰਦਾ ਹਾਂ ਕਿ ਉਨ੍ਹਾਂ ਦੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖ਼ਸ਼ੇ । ਲੇਕਿਨ ਇਸ ਦੇ ਨਾਲ ਇਹ ਗੱਲ ਜ਼ਰੂਰ ਹੈ ਕਿ ਕੀ ਅਸੀਂ ਇਸ ਗੱਲ ਦੀ ਚਰਚਾ ਕਰਕੇ ਔਰ ਇਹ ਕਹਿ ਕੇ ਕਿ ਸੰਗਰੂਰ ਵਿਚ ਇਸ ਕਰਕੇ ਹੱਤਿਆ ਹੋ ਗਈ ਕਿਉਂਕਿ ਪੁਲਿਸ ਨੇ ਕਾਰਖਾਨੇ ਦੇ ਅਧਿਕਾਰੀਆਂ ਨੂੰ ਕਿਹਾ ਕਿ ਅਸੀਂ ਸੁਰੱਖਿਆ ਦੇਣੀ ਚਾਹੁੰਦੇ ਹਾਂ ਔਰ ਉਹ ਮੰਨੇ ਨਹੀਂ, ਉਨ੍ਹਾਂ ਨੇ ਨਾਂਹ ਕਰ ਦਿੱਤੀ, ਇਸ ਤਰ੍ਹਾਂ ਕਹਿਣ ਨਾਲ ਕੀ ਜ਼ਿੰਮੇਵਾਰੀ ਖਤਮ ਹੋ ਜਾਂਦੀ ਹੈ ? ਇਸ ਤਰ੍ਹਾਂ ਸਰਕਾਰ ਦੀ ਜ਼ਿਮੇਵਾਰੀ ਖਤਮ ਨਹੀਂ ਹੋ ਸਕਦੀ ਕਿਉਂਕਿ ਇਹ ਜ਼ਿੰਮੇਵਾਰੀ ਸਰਕਾਰ ਦੀ ਹੈ ਕਿ ਉਹ ਵੇਖੇ ਕਿ ਕਿੱਥੇ ਸੁਰੱਖਿਆ ਦੀ ਜ਼ਰੂਰਤ ਹੈ ਔਰ ਕਿੱਥੇ ਨਹੀਂ ਹੈ । ਸੰਗਰੂਰ ਦੇ ਇੰਜਨੀਅਰਜ਼ ਦੀ ਸੁਰੱਖਿਆ ਨਹੀਂ ਹੋਈ । ਉਸ ਯੂਨਿਟ ਨੇ ਭਾਰਤ ਵਾਸਤੇ ਬਹੁਤ ਸਾਰੀ ਫਾਰਨ ਐਕਸਚੇਂਜ ਅਰਨ ਕਰਕੇ ਦੇਣੀ ਸੀ । ਇਸ ਨਾਲ ਅਕਾਨਮੀ ਦਾ ਲਾਸ ਹੋਇਆ ਹੈ ਔਰ ਬਾਹਰਲੇ ਲੋਕਾਂ ਦੇ ਮਨਾਂ ਵਿਚ ਜੋ ਕਾਨਫੀਡੈਂਸ ਸੀ ਉਹ ਸ਼ੇਕ ਹੋਇਆ ਹੈ । ਜੇਕਰ ਇਹ ਕਹੀਏ ਕਿ ਸਕਿਉਰਿਟੀਮੈਨ ਦੇਣੇ ਸਨ ਔਰ ਉਹ ਲੈਂਦੇ ਨਹੀਂ ਸਨ ਤਾਂ ਕੀ ਲੁਧਿਆਣੇ ਵਿਚ ਜੋ ਕੁਝ ਹੋਇਆ ਹੈ ਉਥੇ ਕਿਉਂ ਨਹੀਂ ਕਹਿੰਦੇ ਕਿ ਉਨ੍ਹਾਂ ਨੂੰ ਸੁਰੱਖਿਆ ਦੇਣ ਗਏ ਸੀ ਔਰ ਉਨ੍ਹਾਂ ਨੇ ਲਈ ਨਹੀਂ ਹੈ । ਇਸ ਤਰ੍ਹਾਂ ਕਰਨ

[ਸ੍ਰੀ ਮਦਨ ਮੋਹਨ ਮਿੱਤਲ]

ਨਾਲ ਮੈਂ ਸਮਝਦਾ ਹਾਂ ਕਿ ਇਹ ਗੱਲ ਮੁਕਦੀ ਨਹੀਂ ਹੈ । ਸਰਕਾਰ ਦੀ ਜ਼ਿੰਮੇਵਾਰੀ ਹੈ । ਔਰ ਜਦੋਂ ਤਕ ਅਸੀਂ ਕਠੋਰ ਕਦਮ ਨਹੀਂ ਚੁਕਦੇ, ਦ੍ਰਿੜ੍ਹ ਨਿਸਚੇ ਨਹੀਂ ਦਿਖਾਉਂਦੇ, ਲੋਕਾਂ ਦਾ ਕਾਨਫੀਡੈਂਸ ਵਿਨ ਨਹੀਂ ਕਰਦੇ ਔਰ ਖਾਸ ਤੌਰ ਤੇ ਠੋਸ ਕਦਮ ਨਹੀਂ ਚੁਕਦੇ, ਪੰਜਾਬ ਵਿਚ ਸ਼ਾਂਤੀ ਨਹੀਂ ਆ ਸਕਦੀ । ਮੈਂ ਇਸ ਮਤੇ ਤੇ ਬੋਲਦਿਆਂ ਹੋਇਆਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਇਹ ਜ਼ਰੂਰਤ ਹੈ ਕਿ ਪੰਜਾਬ ਦੀ ਸਰਕਾਰ ਹਰ ਵਸਨੀਕ ਦੀ ਸੁਰੱਖਿਆ ਦੀ ਜ਼ਿੰਮੇਵਾਰੀ ਲਵੇ ਔਰ ਹਰ ਕਦਮ ਉਠਾਵੇ ਜਿਸ ਨਾਲ ਪੰਜਾਬ ਦੇ ਲੋਕਾਂ ਵਿਚ ਭਰੋਸਾ ਕਾਇਮ ਹੋਵੇ । ਜਦੋਂ ਕਿ ਲੋਕ ਸਮਝਣ ਕਿ ਪੰਜਾਬ ਦੀ ਸਰਕਾਰ ਸੁਰੱਖਿਆ ਦੇਣ ਲਈ ਸੀਰੀਅਸ ਹੈ । ਭਰੋਸਾ ਕਾਇਮ ਕਰਨ ਲਈ ਠੋਸ ਕਦਮ ਉਠਾਉਣ ਦੀ ਜ਼ਰੂਰਤ ਹੈ ।

ਆਖੀਰ ਵਿਚ ਮੈਂ ਇਹ ਕਹਾਂਗਾ ਕਿ ਜਿਹੜੇ ਲੋਕ ਸ਼ਹੀਦ ਹੋਏ ਹਨ ਔਰ ਜਿਨ੍ਹਾਂ ਐਮ.ਐਲ.ਏ ਸਾਹਿਬਾਨ, ਐਮ.ਪੀ. ਸਾਹਿਬਾਨ ਵਾਸਤੇ ਇਹ ਮਤਾ ਆਇਆ ਹੈ, ਮੈਂ ਆਪਣੇ ਵਲੋਂ ਔਰ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹੋਇਆ ਉਨ੍ਹਾਂ ਪ੍ਰਤੀ ਵੀ ਜਿਨ੍ਹਾਂ ਦਾ ਹੁਣੇ ਜ਼ਿਕਰ ਕੀਤਾ ਹੈ, ਜਿਨ੍ਹਾਂ ਵਿਚ ਕਿ ਹਜ਼ਾਰਾਂ ਨੌਜਵਾਨ, ਬਜ਼ੁਰਗ ਔਰ ਇਸਤਰੀਆਂ ਸ਼ਹੀਦ ਹੋਈਆਂ ਹਨ, ਚਾਹਵਾਂਗਾ ਕਿ ਉਨ੍ਹਾਂ ਦਾ ਵੀ ਜ਼ਿਕਰ ਆਵੇ । ਉਨ੍ਹਾਂ ਪ੍ਰਤੀ ਵੀ ਸ਼ਰਧਾਂਜਲੀ ਭੇਂਟ ਕਰਦਾ ਹਾਂ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, ਅੱਜ ਅਸੀਂ ਬਹੁਤ ਸਾਰੀਆਂ ਉਨ੍ਹਾਂ ਉਘੀਆਂ ਸ਼ਖਸ਼ੀਅਤਾਂ ਦੀ ਯਾਦ ਵਿਚ ਸਿਰ ਝੁਕਾ ਰਹੇ ਹਾਂ ਜਿਨ੍ਹਾਂ ਨੇ ਕਿਸੇ ਨਾ ਕਿਸੇ ਤਰੀਕੇ ਨਾਲ ਰਾਜਨੀਤਕ ਤੌਰ ਤੇ ਜਾਂ ਹੋਰ ਕਿਸੇ ਵੀ ਤਰਾਂ ਦੇ ਦੇਸ਼ ਦਾ ਸਿਰ ਉੱਚਾ ਕਰਨ ਵਿਚ ਹਿੱਸਾ ਪਾਇਆ ਹੈ । ਚਾਹੇ ਦੇਸ਼ ਦੀ ਆਜ਼ਾਦੀ ਲੈਣ ਵਾਸਤੇ, ਹਿੱਸਾ ਪਾਇਆ ਹੋਵੇ, ਚਾਹੇ ਦੇਸ਼ ਦੀ ਆਜ਼ਾਦੀ ਨੂੰ ਕਾਇਮ ਰੱਖਣ ਵਾਸਤੇ, ਦੇਸ਼ ਦੀ ਨਵੀਂ ਉਸਾਰੀ ਦਾ ਚਾਹੇ ਸਵਾਲ ਸੀ, ਉਨ੍ਹਾਂ ਨੇ ਆਪਣਾ ਭਰਪੂਰ ਯੋਗਦਾਨ ਪਾਇਆ । ਦੇਸ਼ ਦੀ ਅਜ਼ਾਦੀ ਪ੍ਰਾਪਤ ਕੀਤੀ ਔਰ ਪਾਰਲੀਮੈਂਟਰੀ ਡੈਮੋਕ੍ਰੇਸੀ ਦੀਆਂ ਉੱਚੀਆਂ ਲੀਹਾਂ ਨੂੰ ਕਾਇਮ ਰੱਖਿਆ । ਬੜੇ ਬੜੇ ਦੇਸ਼-ਭਗਤਾਂ ਦਾ ਉਸ ਦੇ ਵਿਚ ਉੱਚੀਆਂ ਤੇ ਸੁੱਚੀਆਂ ਰਵਾਇਤਾਂ ਨੂੰ ਕਾਇਮ ਰੱਖਣ ਵਾਸਤੇ ਆਪਣਾ ਯੋਗ-ਦਾਨ ਪਾਇਆ, ਉਨ੍ਹਾਂ ਮਹਾਨ ਸ਼ਖਸ਼ੀਅਤਾਂ ਦਾ ਵਰਨਣ ਸੀ.ਐਮ. ਸਾਹਿਬ ਨੇ ਕੀਤਾ ਹੈ, ਜਿਨ੍ਹਾਂ ਦਾ ਦੇਸ਼ ਦੀ ਉਸਾਰੀ ਲਈ ਵੱਡਾ ਯੋਗ-ਦਾਨ ਹੈ, ਚਾਹੇ ਉਹ ਐਮ.ਐਲ.ਏ. ਦੇ ਪੱਧਰ ਦੇ ਹੋਣ, ਚਾਹੇ ਉਹ ਰਾਸ਼ਟਰ ਦੇ ਪੱਧਰ ਦੇ ਹਨ, ਚਾਹੇ ਮੈਂਬਰ ਪਾਰਲੀਮੈਂਟ ਸਨ, ਉਨ੍ਹਾਂ ਨੇ ਆਪਣੇ ਰਾਜਨੀਤਕ ਜੀਵਨ ਵਿਚ ਜੋ ਰੋਲ ਅਦਾ ਕੀਤਾ ਹੈ ਸਾਡੇ ਸਾਰਿਆਂ ਵਾਸਤੇ, ਅਸੀਂ ਉਨ੍ਹਾਂ ਨੂੰ ਕਦੇ ਨਹੀਂ ਭੁੱਲ ਸਕਾਂਗੇ । ਸਪੀਕਰ ਸਾਹਿਬ, ਮੈਂ ਇਕ ਦੋ ਗੱਲਾਂ ਦਾ ਖਾਸ ਤੌਰ ਤੇ ਜ਼ਿਕਰ ਕਰਨਾ ਚਾਹਵਾਂਗਾ । ਸਾਬਕਾ ਪ੍ਰਾਇਮ ਮਨਿਸਟਰ ਰਾਜੀਵ ਗਾਂਧੀ ਦਾ ਜ਼ਿਕਰ ਕੀਤਾ ਗਿਆ ਹੈ । ਇਸੇ ਤਰ੍ਹਾਂ ਹੀ ਫਰੰਟੀਅਰ ਗਾਂਧੀ ਖਾਨ ਅਬਦੁਲ ਗੁਫਾਰ ਖਾਨ ਦਾ ਜ਼ਿਕਰ ਕੀਤਾ ਗਿਆ ਹੈ ਜਿਨ੍ਹਾਂ ਨੇ ਭਾਰਤ ਵਾਸਤੇ ਆਪਣਾ ਬਹੁਤ ਯੋਗ-ਦਾਨ ਪਾਇਆ ਹੈ । ਉਹ ਸਾਡੇ ਸੱਚੇ ਸੁੱਚੇ ਮਿੱਤਰ ਸੀ । ਸਾਂਝੇ ਭਾਰਤ ਲਈ ਸਾਂਝੇ ਕੰਮਾਂ ਵਾਸਤੇ ਆਪਣਾ ਉਨ੍ਹਾਂ ਨੇ ਵੱਡਾ ਹਿੱਸਾ ਪਾਇਆ । ਆਜ਼ਾਦੀ ਦਾ ਅੰਦੋਲਨ ਸੀ ਉਸ ਦੇ ਵਿਚ ਉਨ੍ਹਾਂ ਉੱਘਾ ਯੋਗਦਾਨ ਪਾਇਆ ਔਰ ਲੰਬੇ ਸਮੇਂ ਤਕ ਅੰਗਰੇਜ਼ਾਂ ਦੇ ਕੈਦ-ਖਾਨੇ ਵਿਚ ਰਹੇ ਔਰ ਪਾਕਿਸਤਾਨ ਵਿਚ ਰਹਿੰਦਿਆਂ ਹੋਇਆਂ

ਵੀ ਸੈਕੂਲਰ ਵਿਚਾਰਾਂ ਦੇ ਹਾਮੀ ਰਹੇ । ਫੰਡੇਮੈਂਟਲਿਸਟ ਮੂਲ ਦੀਆਂ ਫੋਰਸਿਜ਼ ਜੋ ਹਨ, ਉਨ੍ਹਾਂ ਦੇ ਖਿਲਾਫ, ਇਹ ਮਹਾਤਮਾ ਗਾਂਧੀ ਦੇ ਵਿਚਾਰਾਂ ਵਾਲੇ, ਜੇਕਰ ਇਥੇ ਰਹੇ ਤਾਂ ਵੀ ਔਰ ਜੇਕਰ ਪਾਕਿਸਤਾਨ ਵਿਚ ਰਹੇ ਤਾਂ ਵੀ, ਜੂਝਦੇ ਰਹੇ । ਉਨ੍ਹਾਂ ਦਾ ਜਮਹੂਰੀਅਤ ਵਿਚ ਪੱਕਾ ਅਤੇ ਅਟੁਟ ਵਿਸ਼ਵਾਸ ਸੀ । ਉਨ੍ਹਾਂ ਦਾ ਭਾਰਤ ਤੋਂ ਬਾਹਰ ਹੁੰਦੇ ਹੋਏ ਵੀ ਭਾਰਤ ਨਾਲ ਪਿਆਰ ਉਸ ਤਰ੍ਹਾਂ ਕਾਇਮ ਰਿਹਾ ਜਿਸ ਤਰ੍ਹਾਂ ਕਿ ਸਾਂਝੇ ਭਾਰਤ ਵਿਚ ਸੀ ਔਰ ਉਨ੍ਹਾਂ ਨੂੰ ਕੋਈ ਵੀ ਭਾਰਤਵਾਸੀ ਨਹੀਂ ਭੁੱਲ ਸਕਦਾ । ਉਨ੍ਹਾਂ ਨੇ ਦੇਸ਼ ਦੀ ਅਖੰਡਤਾ ਲਈ ਪਹਿਰਾ ਦਿੱਤਾ ਔਰ ਪਾਰਟੀਸ਼ਨ ਦੀ ਵਿਰੋਧਤਾ ਕੀਤੀ । ਬਾਹਰਲੀਆਂ ਫੋਰਸਿਜ਼ ਨੇ ਦੇਸ਼ ਨੂੰ ਕਮਜ਼ੋਰ ਕਰਨ ਵਾਸਤੇ ਜੋ ਚਾਲ ਚਲੀ ਔਰ ਜਿਸ ਤਰੀਕੇ ਨਾਲ ਚਲੀ ਉਸਦੇ ਨਤੀਜੇ ਵਜੋਂ ਦੇਸ਼ ਦੇ ਦੋ ਟੁਕੜੇ ਹੋਏ ਔਰ ਟੁਕੜੇ ਹੋਣ ਦੇ ਨਾਲ ਜੋ ਸਾਡੇ ਦੇਸ਼ ਵਿਚ ਦੁਖਾਂਤ ਪੈਦਾ ਹੋਇਆ ਔਰ ਸਾਡੇ ਦੇਸ਼ ਨੂੰ ਸਹਿਣ ਕਰਨਾ ਪਿਆ ਉਸ ਵੇਲੇ ਖਾਨ ਸਾਹਿਬ ਨੇ ਆਪਣੇ ਅਗਾਂਹ ਵਧੂ ਵਿਚਾਰਾਂ ਨਾਲ ਪਾਕਿਸਤਾਨ ਵਿਚ ਰਹਿੰਦੇ ਹੋਏ, ਲੋਕਾਂ ਨੂੰ ਸੈਕੂਲਰ ਰਹਿਣ ਲਈ ਬਹੁਤ ਵਡਾ ਪਹਿਰਾ ਦਿੱਤਾ । ਉਨ੍ਹਾਂ ਨੇ ਹਿੰਦੁਸਤਾਨ ਦੇ ਨਾਲ ਦੋਸਤੀ ਦਾ ਜਿਹੜਾ ਰਿਸ਼ਤਾ ਸੀ ਉਸ ਨੂੰ ਕਾਇਮ ਰੱਖਿਆ । ਉਸ ਦੀ ਜਿੰਨੀ ਅੱਜ ਸਰਾਹਨਾ ਕੀਤੀ ਜਾਏ ਉਤਨੀ ਥੋਹੜੀ ਹੈ । ਅੱਜ ਸਾਡੇ ਭਾਰਤ ਨੇ ਵੀ ਉਨ੍ਹਾਂ ਨੂੰ ਭਾਰਤ ਰਤਨ ਦਾ ਸਨਮਾਨ ਦੇਕੇ ਦੋਸਤੀ ਦਾ ਮੁੱਲ ਪਾਇਆ ਹੈ ਔਰ ਇਹ ਬਹੁਤ ਹੀ ਚੰਗਾ ਕਦਮ ਸੀ । ਇਹ ਸਨਮਾਨ ਸੈਕੂਲਰ ਵਿਚਾਰ ਰੱਖਣ ਵਾਲੇ ਔਰ ਦਕਿਆਨੂਸੀ ਤਾਕਤਾਂ ਦੇ ਖਿਲਾਫ਼ ਲੜਾਈ ਕਰਨ ਵਾਲੇ ਲੋਕਾਂ ਦਾ ਸਨਮਾਨ ਹੈ ਇਸ ਤੋਂ ਇਲਾਵਾ ਹੋਰ ਵੀ ਬਹੁਤ ਸਾਰੀਆਂ ਸ਼ਖਸੀਅਤਾਂ ਦਾ ਜ਼ਿਕਰ ਸੀ.ਐਮ. ਸਾਹਿਬ ਨੇ ਕੀਤਾ ਹੈ ਔਰ ਮਿੱਤਲ ਸਾਹਿਬ ਨੇ ਵੀ ਕੀਤਾ ਹੈ ਜੋ ਸਾਡੇ ਤੋਂ ਵਿਛੜ ਗਈਆਂ ਹਨ ਉਨ੍ਹਾਂ ਦੇ ਅੱਗੇ ਸਾਡਾ ਸਿਰ ਝੁਕ ਰਿਹਾ ਹੈ ।

ਸਪੀਕਰ ਸਾਹਿਬ, ਇਹ ਜਿਹੜੀ ਲਿਸਟ ਹੈ ਇਸ ਦੇ ਦੋ ਹਿੱਸੇ ਕੀਤੇ ਜਾ ਸਕਦੇ ਹਨ-ਇਕ ਤਾਂ ਉਹ ਜਿਨ੍ਹਾਂ ਨੇ ਦੇਸ਼ ਦੀ ਰਾਜਨੀਤੀ ਵਿਚ, ਦੇਸ਼ ਦੀ ਤਰੱਕੀ ਵਿਚ ਆਪਣਾ ਯੋਗਦਾਨ ਦਿੱਤਾ ਔਰ ਕੁਦਰਤੀ ਤੌਰ ਤੇ ਸਾਡੇ ਤੋਂ ਵਿਛੜ ਗਏ ਔਰ ਦੂਸਰੇ ਜਿਹੜੇ ਦੇਸ਼ ਦੀ ਤਰੱਕੀ ਵਾਸਤੇ ਲੜਦੇ ਰਹੇ, ਦੇਸ਼ ਦੀ ਅਖੰਡਤਾ ਵਾਸਤੇ ਲੜਦੇ ਰਹੇ ਔਰ ਆਖਰ ਵਿਚ ਉਨ੍ਹਾਂ ਦੀ ਗੋਲੀ ਦਾ ਸ਼ਿਕਾਰ ਹੋ ਗਏ ਔਰ ਸ਼ਹੀਦੀ ਪ੍ਰਾਪਤ ਕੀਤੀ । ਇਹ ਲਿਸਟ ਬੜੀ ਲੰਮੀ-ਚੌੜੀ ਹੈ । ਇਥੇ ਸਾਰਿਆਂ ਦਾ ਜ਼ਿਕਰ ਕਰਨਾ ਸੰਭਵ ਨਹੀਂ । ਸਾਡੇ ਸਤਿਕਾਰਯੋਗ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਜੀ ਵੀ ਉਨ੍ਹਾਂ ਦੀਆਂ ਗੋਲੀਆਂ ਦੇ ਸ਼ਿਕਾਰ ਹੋਏ, ਹੋਰ ਜਿਹੜੇ ਬੁਨਿਆਦਵਾਦੀ ਤਾਕਤਾਂ ਦੇ ਖਿਲਾਫ ਡੱਟ ਕੇ ਲੜਦੇ ਸਨ ਉਹ ਵੀ ਬਹੁਤ ਸਾਰੇ ਇਸੇ ਤਰ੍ਹਾਂ ਹੀ ਸ਼ਹੀਦ ਹੋ ਗਏ ਹਨ । ਉਨ੍ਹਾਂ ਨੇ ਦੇਸ਼ ਦੀ ਅੰਖਡਤਾ ਵਾਸਤੇ, ਆਤਮ ਨਿਰਭਰਤਾ ਵਾਸਤੇ ਔਰ ਦੇਸ਼ ਦੀ ਅਜ਼ਾਦੀ ਕਾਇਮ ਰੱਖਣ ਵਾਸਤੇ ਪਹਿਰਾ ਦਿਤਾ । ਇਕ ਗਲ ਮੈਂ ਇਥੇ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਕੁਝ ਬਾਹਰਲੀਆਂ ਫੋਰਸਿਜ਼ ਦੇਸ਼ ਦੀ ਅਖੰਡਤਾ ਵਿਚ ਵਿਸ਼ਵਾਸ ਨਹੀਂ ਰਖਦੀਆਂ ਔਰ ਕਤਲਾਂ ਦੀ ਰਾਜਨੀਤੀ ਵਿਚ ਵਿਸ਼ਵਾਸ ਰਖਦੀਆਂ ਹਨ, ਉਨ੍ਹਾਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਕੋਈ ਵੀ ਮਸਲਾ ਕਤਲ ਕਰਨ ਨਾਲ ਹਲ ਨਹੀਂ ਹੁੰਦਾ । ਜਿਤਨੇ ਵੀ ਦੁਨੀਆਂ ਦੇ ਵਡੇ ਵਡੇ ਮਸਲੇ ਹਨ ਉਹ ਸਾਰੇ ਹੀ ਇਕ ਟੇਬਲ ਤੇ ਬੈਠ ਕੇ ਹੀ ਹਲ ਹੋਏ ਹਨ । ਪਤਾ ਨਹੀਂ ਇਹ ਦੁਖਾਂਤ ਹੋਰ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਕਿੰਨਾ ਚਿਰ ਜਾਰੀ ਰਹਿਣਾ ਹੈ । ਬੜਾ ਲੰਬਾ ਸਮਾਂ ਹੋ ਗਿਆ ਹੈ ਗੋਲੀਆਂ ਦਾ ਮੀਂਹ ਵਰ੍ਹਦੇ ਨੂੰ, ਕਿੰਨੇ ਹੀ ਬੱਚੇ ਯਤੀਮ ਹੋ ਗਏ ਹਨ ਅਤੇ ਕਿੰਨੀਆਂ ਹੀ ਭੈਣਾਂ ਵਿਧਵਾ ਹੋ ਗਈਆਂ ਹਨ । ਇਹ ਸਾਡੇ ਲਈ ਬਹੁਤ ਭਾਰੀ ਦੁਖ ਦੀ ਗਲ ਹੈ । ਇਸੇ ਤਰ੍ਹਾਂ ਸਾਡੇ ਹਿੱਤ ਅਭਿਲਾਸ਼ੀ ਜੀ, ਕਾਮਰੇਡ ਚੀਮਾ ਜੀ, ਹਰਭਜਨ ਸਿੰਘ, ਇਹ ਇਕ ਬਹੁਤ ਲੰਬੀ ਲਿਸਟ ਹੈ ਜਿਨ੍ਹਾਂ ਨੇ ਦੇਸ਼ ਦੀ ਅਖੰਡਤਾ ਨੂੰ ਕਾਇਮ ਰੱਖਣ ਵਾਸਤੇ ਸ਼ਹੀਦੀ ਪ੍ਰਾਪਤ ਕੀਤੀ ਹੈ । ਇਨ੍ਹਾਂ ਸਾਰਿਆਂ ਦਾ ਇਥੇ ਜ਼ਿਕਰ ਕਰਨਾ ਸੰਭਵ ਨਹੀਂ, ਸਮੇਂ ਦੀ ਘਾਟ ਹੈ, ਪਰ ਮੈਂ ਇਹ ਜ਼ਰੂਰ ਕਹਾਂਗਾ ਕਿ ਇਨ੍ਹਾਂ ਸਾਰਿਆਂ ਨੇ ਹਿੰਦੁਸਤਾਨ ਦਾ ਨਾਗਰਿਕ ਹੋਣ ਦੇ ਨਾਤੇ, ਦੇਸ਼ ਦੀ ਅਖੰਡਤਾ ਨੂੰ ਕਾਇਮ ਰੱਖਣ ਵਾਸਤੇ ਜੋ ਆਪਣੀਆਂ ਕੁਰਬਾਨੀਆਂ ਕੀਤੀਆਂ ਸਾਨੂੰ ਵੀ ਇਹ ਪ੍ਰਣ ਕਰਨਾ ਚਾਹੀਦਾ ਹੈ ਕਿ ਅਸੀਂ ਵੀ ਦੇਸ਼ ਦੀ ਅਖੰਡਤਾ ਵਾਸਤੇ, ਦੇਸ਼ ਦੀ ਤਰੱਕੀ ਵਾਸਤੇ ਕੋਈ ਕਸਰ ਨਾ ਛਡੀਏ ਭਾਵੇਂ ਇਸ ਦੇ ਵਾਸਤੇ ਕੋਈ ਵੀ ਕੁਰਬਾਨੀ ਕਰਨੀ ਪਏ । ਸਾਨੂੰ ਦੇਸ਼ ਦੀ ਤਰੱਕੀ ਵਾਸਤੇ ਆਪਣੇ ਮੱਤਭੇਦ ਭੁਲਾ ਕੇ ਔਰ ਆਪਸ ਵਿਚ ਰਲ ਕੇ ਪੂਰੇ ਯਤਨ ਕਰਨੇ ਚਾਹੀਦੇ ਹਨ ।

ਇਸ ਦੇਸ਼ ਵਿਚ ਕਿਸੇ ਨੂੰ ਵੀ ਇਜਾਜ਼ਤ ਨਹੀਂ ਦਿਤੀ ਜਾ ਸਕਦੀ ਕਿ ਉਹ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਭੰਗ ਕਰੇ । ਇਹ ਨਹੀਂ ਇਜਾਜ਼ਤ ਦਿਤੀ ਜਾ ਸਕਦੀ ਕਿ ਦੇਸ਼ ਦੀ ਅਜ਼ਾਦੀ ਨੂੰ ਕਿਸੇ ਤਰ੍ਹਾਂ ਨਾਲ ਵੀ ਕਮਜ਼ੋਰ ਕਰੀਏ । ਜਿਹੜੇ ਵੀ ਸ਼ਹੀਦ ਹੋਏ ਉਨ੍ਹਾਂ ਸਾਰਿਆਂ ਨੂੰ ਮੈਂ ਆਪਣੀ ਪਾਰਟੀ ਵਲੋਂ ਸਿਰ ਝੁਕਾਉਂਦਾ ਹਾਂ । ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਵਿਧਾਨ ਸਭਾ ਦੇ ਸਬੰਧਤ ਕਰਮਚਾਰੀਆਂ ਨੂੰ ਸਾਨੂੰ ਦਸਣਾ ਚਾਹੀਦਾ ਹੈ ਜਾਂ ਗਾਈਡ ਕਰਨਾ ਚਾਹੀਦਾ ਹੈ । ਮਿੱਤਲ ਸਾਹਿਬ ਨੇ ਵੀ ਬੇਨਤੀ ਕੀਤੀ ਸੀ । 11.00 ਵਜੇ ਸਵੇਰੇ ਦਾ ਜੋ ਰੈਜ਼ੋਲੂਸ਼ਨ ਦਿੱਤਾ ਸੀ, ਉਹ ਪ੍ਰਵਾਨ ਕੀਤਾ ਹੈ ਜਾਂ ਨਹੀਂ । ਇਸ ਬਾਰੇ ਘਟੋ-ਘੱਟ ਮੈਂਬਰਾਂ ਨੂੰ ਦਸਣਾ ਤਾਂ ਚਾਹੀਦਾ ਹੈ । ਸਪੀਕਰ ਸਾਹਿਬ, ਨੇ ਵੀ ਕੁਝ ਗਲਾਂ ਦਾ ਜ਼ਿਕਰ ਕੀਤਾ ਸੀ । ਮਿੱਤਲ ਸਾਹਿਬ ਨੇ ਵੀ ਜ਼ਬਾਨੀ ਕਿਹਾ ਸੀ । ਬਹੁਤ ਸਾਰੇ ਲੋਕ ਬੇਗੁਨਾਹ ਮਾਰੇ ਗਏ ਹਨ । ਇਹ ਜੋ ਮਤਾ ਅਸੀਂ ਦਿੱਤਾ ਹੈ । ਇਹ ਜ਼ਰੂਰ ਪ੍ਰਵਾਨ ਕਰਨਾ ਚਾਹੀਦਾ ਹੈ । ਮੈਂ ਪੜ੍ਹ ਦਿੰਦਾ ਹਾਂ, 'ਇਹ ਸਦਨ ਬੇਗੁਨਾਹ ਲੋਕ ਜੋ ਸ਼ਹੀਦ ਹੋਏ ਹਨ ਉਨ੍ਹਾਂ ਬਾਰੇ ਸ਼ਰਧਾਂਜਲੀ ਭੇਂਟ ਕਰਦਾ ਹੈ . . . .। (ਵਿਘਨ)

**ਸ੍ਰੀ ਸਪੀਕਰ**. ਇਸ ਦਾ ਜ਼ਿਕਰ ਕਾਫੀ ਹੋ ਚੁਕਾ ਹੈ । ਸੀ.ਐਮ. ਸਾਹਿਬ ਨੇ ਵੀ ਇਸ ਦਾ ਜ਼ਿਕਰ ਕਰ ਦਿੱਤਾ ਹੈ । ਮਿੱਤਲ ਸਾਹਿਬ ਨੇ ਵੀ ਜ਼ਿਕਰ ਕਰ ਦਿੱਤਾ ਹੈ । It is almost covered.

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਜਿਸ ਤਰ੍ਹਾਂ ਤੁਸੀਂ ਠੀਕ ਸਮਝਦੇ ਹੋ, ਵੇਖ ਲੈਣਾ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** (ਜ਼ੀਰਾ) : ਮੈਂ ਉਨ੍ਹਾਂ ਸਾਰੇ ਮਹਾਨ ਨੇਤਾਵਾਂ ਦਾ ਜ਼ਿਕਰ ਕਰ ਰਿਹਾ ਹਾਂ ਜਿਹੜੇ ਕਿ ਹਿੰਦੁਸਤਾਨ ਦੇ ਮਹਾਨ ਨੇਤਾ ਸਨ ਔਰ ਇਨ੍ਹਾਂ ਵਿਚੋਂ ਕੁਝ ਪੰਜਾਬ ਦੇ ਵੀ ਸਨ । ਉਨ੍ਹਾਂ ਸਾਰਿਆਂ ਨੂੰ ਮੈਂ ਸ਼ਰਧਾ ਦੇ ਫੁਲ ਭੇਂਟ ਕਰਦਾ ਹਾਂ । ਇਨ੍ਹਾਂ ਵਿਚੋਂ ਕੁਝ ਤਾਂ ਬਿਮਾਰੀ ਕਰਕੇ ਚਲੇ ਗਏ, ਔਰ ਕੁਝ ਮੌਤਾਂ ਸਾਡੇ ਨੌਜਵਾਨਾਂ ਨੇ

ਕੀਤੀਆਂ । ਇਹ ਬੜੇ ਹੀ ਅਫਸੋਸ ਦੀ ਗੱਲ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਉਨ੍ਹਾਂ ਤੱਥਾਂ ਦਾ ਪਤਾ ਕਰਨਾ ਚਾਹੀਦਾ ਹੈ ਕਿ ਉਨ੍ਹਾਂ ਨੌਜਵਾਨਾਂ ਨੂੰ ਸਾਡੇ ਬਜ਼ੁਰਗਾਂ ਔਰ ਸਿਆਸਤਦਾਨਾਂ ਤੇ ਹੱਥ ਕਿਉਂ ਚੁਕਣਾ ਪਿਆ ? ਇਹ ਗੱਲ ਸ਼ੁਰੂ ਕਿਥੋਂ ਹੋਈ ਹੈ ? ਪਾਣੀ ਦੇ ਮਸਲੇ ਤੋਂ, ਕਪੂਰੀ ਦੇ ਮਸਲੇ ਤੋਂ ਜਾਂ ਕਿਸੇ ਹੋਰ ਮਸਲੇ ਤੋਂ ?

**ਸ੍ਰੀ ਸਪੀਕਰ :** ਇਹ ਔਬਚਰੀ ਰੈਫਰੈਂਸ ਹੈ । ਤੁਸੀਂ ਉਨ੍ਹਾਂ ਬਾਰੇ ਗੱਲ ਕਰੋ । Please do not touch any political aspect.

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** ਸਪੀਕਰ ਸਾਹਿਬ, ਜੋ ਸਾਡੇ ਵਿਚ ਅੱਜ ਨਹੀਂ ਹਨ । ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਵਾਹਿਗੁਰੂ ਅਗੇ ਅਰਦਾਸ ਕਰਦਾ ਹਾਂ ਕਿ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਜੋੜ ਲੈਣ । ਪਿਛੇ ਜੋ ਸ਼ਖਸੀਅਤਾਂ ਸਾਨੂੰ ਰਸਤਾ ਵਿਖਾ ਗਈਆਂ ਹਨ ਅਸੀਂ ਉਨ੍ਹਾਂ ਤੇ ਚਲਣ ਦੀ ਕੋਸ਼ਿਸ਼ ਕਰੀਏ ।

**ਕਾਮਰੇਡ ਤਰਸੇਮ ਜੋਧਾਂ (ਕਿਲਾ ਰਾਏਪੁਰ) :** ਸਪੀਕਰ ਸਾਹਿਬ, ਜੋ ਔਬੀਚਰੀ ਰੈਫਰੈਂਸਿਜ਼ ਅੱਜ ਹਾਊਸ ਵਿਚ ਇਥੇ ਆਏ, ਇਨ੍ਹਾਂ ਵਿਚ ਕੁਝ ਮੌਤਾਂ ਤਾਂ ਕੁਦਰਤੀ ਹੋਈਆਂ ਹਨ, ਕੁਝ ਸ਼ਖਸੀਅਤਾਂ ਨੂੰ ਮਾਰਿਆ ਗਿਆ ਹੈ । ਇਨ੍ਹਾਂ ਵਿਚ ਕੁਝ ਲੋਕ ਐਸੇ ਹਨ ਜਿਨ੍ਹਾਂ ਨੇ ਦੇਸ਼ ਦੀ ਤਰੱਕੀ ਵਿਚ ਬਹੁਤ ਯੋਗਦਾਨ ਪਾਇਆ ਹੈ । ਦੇਸ਼ ਦੀ ਆਜ਼ਾਦੀ ਵਿਚ ਵੀ ਉਘਾ ਰੋਲ ਅਦਾ ਕੀਤਾ ਹੈ । ਮੈਂ ਉਨ੍ਹਾਂ ਸਾਰਿਆਂ ਦੇ ਦੁੱਖ ਵਿਚ ਸ਼ਾਮਿਲ ਹੁੰਦਾ ਹਾਂ । ਦੂਸਰਾ ਪੱਖ ਬਹੁਤ ਵੱਡਾ ਹੈ । ਜਿਹੜੀ ਦੇਸ਼ ਦੀ ਏਕਤਾ ਅਤੇ ਅਖੰਡਤਾ ਦੀ ਲੜਾਈ ਲੜੀ ਜਾ ਰਹੀ ਹੈ, ਉਸਦੇ ਵਿੱਚ ਬਹੁਤ ਸਾਰੇ ਐਮ. ਪੀ. ਅਤੇ ਐਮ. ਐਲ. ਏ. ਜਿਹੜੇ ਸ਼ਹੀਦ ਕੀਤੇ ਜਾ ਚੁਕੇ ਹਨ, ਉਹ ਸਾਡੇ ਵਾਸਤੇ ਇਕ ਬਹੁਤ ਵੱਡਾ ਘਾਟਾ ਹੈ । ਉਹ ਲੋਕ ਜੋ ਸ਼ਹੀਦ ਕੀਤੇ ਗਏ ਹਨ, ਉਹ ਚਾਹੇ ਕਾਂਗਰਸ ਪਾਰਟੀ ਦੇ ਹੋਣ, ਚਾਹੇ ਬੀ. ਜੇ. ਪੀ. ਦੇ ਹੋਣ, ਸੀ. ਪੀ. ਆਈ. ਦੇ ਹੋਣ, ਜਾਂ ਸੀ. ਪੀ. ਆਈ. (ਐਮ.) ਦੇ ਹੋਣ ਜਾਂ ਅਕਾਲੀ ਦਲ ਦੇ ਹੋਣ ਅਤੇ ਉਨ੍ਹਾਂ ਪਾਰਟੀਆਂ ਦੇ ਵੀ ਹੋਣ ਜਿਹੜੀਆਂ ਕਿ ਇਸ ਸਦਨ ਵਿੱਚ ਨਹੀਂ ਪੁਜੀਆਂ, ਜਿਵੇਂ ਖੁਡੀਆਂ ਸਾਹਿਬ ਹਨ, ਭਾਈ ਸਾਹਿਬ ਸ਼ਮਿੰਦਰ ਸਿੰਘ ਜੀ ਹਨ, ਉਹ ਸਾਰੇ ਜੋ ਸ਼ਹੀਦ ਕੀਤੇ ਗਏ ਹਨ, ਉਹ ਦੇਸ਼ ਦੀ, ਕੌਮ ਦੀ ਏਕਤਾ ਅਤੇ ਅਖੰਡਤਾ ਦੀ ਲੜਾਈ ਲੜਦੇ ਹੋਏ ਸ਼ਹੀਦ ਕੀਤੇ ਗਏ ਹਨ । ਅੱਜ ਏਥੇ ਜਿਹੜਾ ਮਤਾ ਪੇਸ਼ ਕੀਤਾ ਗਿਆ ਹੈ, ਉਸਦੀ ਬੜੀ ਮਹੱਤਤਾ ਹੈ । ਅੱਜ ਸਾਡੇ ਦੇਸ਼ ਦੇ ਸਾਹਮਣੇ ਬਹੁਤ ਗੰਭੀਰ ਖਤਰੇ ਹਨ । ਸ੍ਰੀ ਰਾਜੀਵ ਗਾਂਧੀ ਦਾ ਜਿਹੜਾ ਕਤਲ ਹੋਇਆ, ਉਹ ਕੋਈ ਸਾਧਾਰਣ ਕਤਲ ਨਹੀਂ ਸੀ, ਉਹ ਕੋਈ ਅਮਨ ਕਾਨੂੰਨ ਦੀ ਸਮੱਸਿਆ ਨਹੀਂ ਸੀ । ਏਸੇ ਤਰ੍ਹਾਂ ਸ੍ਰੀਮਤੀ ਇੰਦਰਾ ਗਾਂਧੀ ਦਾ ਕਤਲ ਵੀ ਕੋਈ ਸਾਧਾਰਣ ਕਤਲ ਨਹੀਂ ਸੀ । ਇਹ ਇਕ ਵੈਲ ਕੈਲਕੁਲੇਟਿਡ ਕਾਂਸਪੀਰੇਸੀ ਹੈ ਜਿਹੜੀ ਸਾਡੇ ਦੇਸ਼ ਨੂੰ ਤੋੜਨ ਵਾਸਤੇ, ਉਸਦੀ ਅਖੰਡਤਾ ਨੂੰ ਭੰਗ ਕਰਨ ਵਾਸਤੇ ਕੀਤੀ ਜਾ ਰਹੀ ਹੈ । ਸਾਡੀ ਮਾਰਕਸਵਾਦੀ ਕਮਿਊਨਿਸਟ ਪਾਰਟੀ ਸਾਹਮਣੇ ਦੇਸ਼ ਦੀ ਏਕਤਾ ਅਤੇ ਅਖੰਡਤਾ ਹਮੇਸ਼ਾ ਪ੍ਰਮੁਖ ਰਹੀ ਹੈ । ਅੱਜ ਕਿਸੇ ਵੀ ਪਾਰਟੀ ਦੇ ਆਗੂ ਸ਼ਹੀਦ ਕੀਤੇ ਗਏ ਹਨ, ਸਾਨੂੰ ਉਨ੍ਹਾਂ ਦਾ ਉਨਾਂ ਹੀ ਦੁਖ ਹੈ ਜਿਨਾਂ ਮੇਰੀ ਪਾਰਟੀ ਦੇ ਚੀਮਾ ਜੀ ਅਤੇ ਬੀਕਾ ਜੀ ਜਿਹੜੇ ਸ਼ਹੀਦ ਕੀਤੇ ਗਏ ਹਨ, ਉਨ੍ਹਾਂ ਦਾ

[ਕਾਮਰੇਡ ਤਰਸੇਮ ਜੋਧਾਂ]

ਸਾਨੂੰ ਦੁਖ ਹੈ । ਆਉਣ ਵਾਲੇ ਸਮੇਂ ਦੇ ਵਿੱਚ ਮੈਂ ਇਹੀ ਕਹਾਂਗਾ ਕਿ ਸਾਨੂੰ ਇਥੇ ਜੁਬਿਲੈਂਟ ਨਹੀਂ ਹੋਣਾ ਚਾਹੀਦਾ । ਪੰਜਾਬ ਦੇ ਸਾਹਮਣੇ ਬਹੁਤ ਗੰਭੀਰ ਸਮੱਸਿਆਵਾਂ ਹਨ । ਜਿਥੇ ਐਮ. ਐਲ. ਏਜ਼ ਅਤੇ ਐਮ. ਪੀਜ਼ ਦਾ ਜ਼ਿਕਰ ਹੋਇਆ ਹੈ, ਉਥੇ ਹਜ਼ਾਰਾਂ ਦੀ ਤਾਦਾਦ ਵਿੱਚ ਐਸੇ ਵੀ ਹਨ, ਜਿਨ੍ਹਾਂ ਦਾ ਕੋਈ ਜ਼ਿਕਰ ਹੀ ਨਹੀਂ ਹੋਇਆ । ਜਿਵੇਂ ਬੱਸਾਂ ਦੇ ਵਿਚੋਂ ਕੱਢ ਕੱਢ ਕੇ ਕਤਲ ਕੀਤੇ ਗਏ, ਰੇਲਗੱਡੀਆਂ ਦੇ ਵਿੱਚ 30-30 ਅਤੇ 40-40 ਲੋਕ ਕਤਲ ਕਰ ਦਿੱਤੇ ਗਏ, ਇਕੋ ਹੀ ਕਸਬੇ ਵਿਚੋਂ 15-15 ਅਰਥੀਆਂ ਇਕੱਠੀਆਂ ਹੀ ਉਠ ਰਹੀਆ ਹਨ, ਟੱਬਰਾਂ ਦੇ ਟੱਬਰ ਕਤਲ ਕੀਤੇ ਜਾ ਰਹੇ ਹਨ, ਫੈਕਟਰੀਆਂ ਦੇ ਵਰਕਰ ਕਤਲ ਕਰ ਦਿੱਤੇ ਗਏ । ਵੱਖਰੇ ਵੱਖਰੇ ਸਮੇਂ ਵਿੱਚ ਪੰਜਾਬੀ ਨੂੰ ਪੰਜਾਬੀ ਤੋਂ ਵੱਖ ਕਰਨ ਦੀ, ਮਾਈਗਰੇਸ਼ਨ ਹੋਣ ਦੀ, ਹਿੰਦੂ ਸਿੱਖ ਦੀ, ਪੇਂਡੂ ਸ਼ਹਿਰੀ ਵਿੱਚ ਵਿਤਕਰਾ ਪਾਉਣ ਦੀ ਅਤੇ ਹੋਰ ਕਈ ਤਰ੍ਹਾਂ ਦੀਆਂ ਸਾਜ਼ਿਸ਼ਾਂ ਖੜੀਆਂ ਕੀਤੀਆਂ ਜਾ ਰਹੀਆਂ ਹਨ । ਆਉਣ ਵਾਲੇ ਸਮੇਂ ਵਿੱਚ ਸਾਡਾ ਇਹੋ ਫਰਜ਼ ਬਣਦਾ ਹੈ ਕਿ ਅਸੀਂ ਸਾਰੇ ਆਪ ਮੈਦਾਨ ਵਿੱਚ ਜਾਈਏ, ਸਾਡੇ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਜਿਹੜਾ ਖ਼ਤਰਾ ਪੈਦਾ ਹੋਇਆ ਹੈ, ਉਹ ਚੰਡੀਗੜ੍ਹ ਵਿੱਚ ਬੈਠ ਕੇ, ਕਮਰਿਆਂ ਵਿੱਚ ਬੈਠ ਕੇ ਅਸੀਂ ਹੱਲ ਨਹੀਂ ਕਰ ਸਕਾਂਗੇ । ਅਸੀਂ ਦਫਤਰਾਂ ਵਿੱਚ ਬੈਠ ਕੇ ਲੋਕਾਂ ਨੂੰ ਆਰਗੇਨਾਈਜ਼ ਨਹੀਂ ਕਰ ਸਕਾਂਗੇ । ਫੌਜਾਂ ਜਰਨੈਲਾਂ ਤੋਂ ਬਿਨਾਂ ਨਹੀਂ ਲੜ ਸਕਦੀਆਂ । ਅਸੀਂ ਅੱਜ ਜਰਨੈਲ ਬਣ ਕੇ ਆਏ ਹਾਂ । ਅਸੀਂ ਅੱਜ ਜਿਹੜੀ ਅੱਗ ਪੰਜਾਬ ਵਿੱਚ ਬਲ ਰਹੀ ਹੈ ਉਸ ਵਿੱਚ ਕੁੱਦੀਏ ਅਤੇ ਲੋਕਾਂ ਨੂੰ ਲਾਮਬੰਦ ਕਰੀਏ ! ਕਈ ਪਾਰਟੀਆਂ ਨੇ, ਜਿਨ੍ਹਾਂ ਨੇ ਬਾਈਕਾਟ ਕੀਤਾ ਹੈ, ਉਨ੍ਹਾਂ ਦੇ ਐਮ. ਐਲ. ਏ. ਅਤੇ ਐਮ. ਪੀ. ਵੀ ਕਤਲ ਹੋਏ ਹਨ । ਪਰ ਫਿਰ ਵੀ ਉਨ੍ਹਾਂ ਪਾਰਟੀਆਂ ਦੇ ਆਗੂ ਇਨ੍ਹਾਂ ਦੀ ਨਿਖੇਧੀ ਨਾ ਕਰਨ, ਤਾਂ ਕੀ ਬਣ ਸਕਦਾ ਹੈ । ਅਪੀਜ਼ਮੈਂਟ ਦੀ ਪਾਲਿਸੀ ਕਦੇ ਵੀ ਦੇਸ਼ ਨੂੰ ਬਚਾ ਨਹੀਂ ਸਕੇਗੀ, ਕਿਸੇ ਪੁਲੀਟਿਕਲ ਪਾਰਟੀ ਨੂੰ ਅਤੇ ਕਿਸੇ ਵੀ ਲੀਡਰ ਨੂੰ ਨਹੀਂ ਬਚਾ ਸਕੇਗੀ । ਪੰਜਾਬ ਦਾ ਮਸਲਾ ਇਕ ਪੁਲੀਟਿਕਲ ਮਸਲਾ ਹੈ । ਅਸੀਂ ਫ਼ੀਲਡ ਵਿੱਚ ਜਾਈਏ ਅਤੇ ਸਾਰੀਆਂ ਪੁਲੀਟਿਕਲ ਪਾਰਟੀਆਂ ਨੂੰ ਅਪੀਲ ਕਰੀਏ, ਬੇਨਤੀ ਕਰੀਏ ਅਤੇ ਉਨ੍ਹਾਂ ਨੂੰ ਮੇਨ ਸਟਰੀਮ ਵਿੱਚ ਆਉਣ ਦੀ ਬੇਨਤੀ ਕਰੀਏ ਅਤੇ ਕਹੀਏ ਕਿ ਲੋਕ ਜਿਨ੍ਹਾਂ ਨੇ ਵੋਟਾਂ ਪਾਈਆਂ ਹਨ, ਕੋਈ ਸਾਧਾਰਣ ਹਾਲਾਤ ਵਿੱਚ ਨਹੀਂ ਪਾਈਆਂ ਬਲਕਿ ਆਪਣੇ ਸੀਸ ਹਥੇਲੀ ਤੇ ਧਰ ਕੇ ਪਾਈਆਂ ਹਨ । ਬੀ.ਐਸ.ਪੀ. ਦੇ ਬੰਦੇ ਮਾਰੇ ਜਾ ਰਹੇ ਹਨ, ਕਾਂਗਰਸ ਪਾਰਟੀ ਦੇ ਬੰਦੇ ਮਾਰੇ ਜਾ ਰਹੇ ਹਨ । ਅਸੀਂ ਸਾਰੀਆਂ ਪਾਰਟੀਆਂ ਨੂੰ ਬੇਨਤੀ ਕਰੀਏ ਕਿ ਉਹ ਸਾਈਡ ਟਰੈਕ ਨਾ ਕਰਨ । ਜਿਹੜੇ ਵੀ ਦੇਸ਼ ਨੂੰ ਤੋੜਨਾ ਚਾਹੁੰਦੇ ਹਨ, ਜ਼ਿੰਮੇਵਾਰੀਆਂ ਲੈਂਦੇ ਹਨ, ਉਨ੍ਹਾਂ ਨੂੰ ਸਿੱਧਾ ਰਸਤਾ ਸੁਝਾਉਣਾ ਬਣਦਾ ਹੈ । ਕੋਈ ਭੁੱਲੜ ਮੁੰਡੇ ਹੋ ਜਾਣ, ਮੁੰਡੇ ਗੁੰਮਰਾਹ ਹੋ ਜਾਣ ਪਰ ਮੈਂ ਕਹਿੰਦਾ ਹਾਂ ਕਿ ਸਾਰੇ ਮੁੰਡੇ ਗੁੰਮਰਾਹ ਨਹੀਂ ਹੋ ਸਕਦੇ । ਵਿਦੇਸ਼ੀ ਲੋਕ ਟਰੇਨਿੰਗਾਂ ਦੇ ਰਹੇ ਹਨ । ਏਥੇ ਕੈਲਕੁਲੇਟਿਡ ਢੰਗ ਨਾਲ ਕਤਲ ਕਰਵਾਏ ਜਾ ਰਹੇ ਹਨ । ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਤੋੜਨ ਵਾਸਤੇ ਸਾਰਾ ਕੁਝ ਕੀਤਾ ਜਾ ਰਿਹਾ ਹੈ । ਸਾਡੇ ਦੇਸ਼ ਨੂੰ ਅਜ਼ਾਦ ਕਰਵਾਉਣ ਵਾਸਤੇ ਸਾਡੇ ਸ਼ਹੀਦਾਂ ਨੇ ਫਾਂਸੀ ਦੇ ਰੱਸਿਆਂ ਨੂੰ ਚੁੰਮਿਆ । ਕਾਲੇ ਪਾਣੀ ਗਏ, ਬੜੀਆਂ ਕੁਰਬਾਨੀਆਂ ਦਿੱਤੀਆਂ । ਬਦੇਸ਼ਾਂ ਵਿਚੋਂ ਧਨ ਦੌਲਤ ਨੂੰ ਠੋਕਰ ਮਾਰ ਕੇ ਆਏ । ਅੱਜ ਦੇਸ਼ ਦੀ ਏਕਤਾ ਤੇ ਅਖੰਡਤਾ ਨੂੰ ਖਤਰਾ ਪੈਦਾ ਹੋ ਗਿਆ ਹੈ । ਦੇਸ਼ ਦੀ ਏਕਤਾ

ਅਤੇ ਅਖੰਡਤਾ ਦੀ ਰਾਖੀ ਨੂੰ ਅੱਜ ਅਤੱਵਾਦ ਦਾ ਜੋ ਭੂਤ ਚੰਬੜਿਆ ਹੋਇਆ ਹੈ, ਅਸੀਂ ਉਸ ਨੂੰ ਭਜਾਉਣ ਲਈ ਸੰਘਰਸ਼ ਕਰਨਾ ਹੈ। ਇਸ ਦੇ ਨਾਲ ਹੀ ਅਸੀਂ ਉਨਾਂ ਲੋਕਾਂ ਦਾ ਖਿਆਲ ਵੀ ਕਰਨਾ ਹੈ ਜੋ ਧੱਕੇਸ਼ਾਹੀ ਦਾ ਸ਼ਿਕਾਰ ਹੋ ਰਹੇ ਹਨ। ਅੱਜ ਅਫਸਰ ਅਤੇ ਪੁਲਿਸ ਮੁਲਾਜ਼ਮ ਮਾਰੇ ਜਾ ਰਹੇ ਹਨ। ਉਹ ਅਤੱਵਾਦ ਦੇ ਖਿਲਾਫ ਬੜੀ ਚੰਗੀ ਲੜਾਈ ਲੜ ਰਹੇ ਹਨ। ਜਿਹੜੀ ਅਫਸਰਸ਼ਾਹੀ ਜ਼ੁਲਮ ਕਰ ਰਹੀ ਹੈ ਅਤੇ ਛਿੱਲ ਲਾਹ ਰਹੀ ਹੈ, ਉਸ ਨੂੰ ਵੀ ਧੱਕਾ ਕਰਣ ਤੋਂ ਰੋਕਣਾ ਹੈ। ਅੰਤ ਵਿਚ ਮੈਂ ਇਨ੍ਹਾਂ ਸਾਰੇ ਸ਼ਹੀਦਾਂ ਨੂੰ ਜਿਹੜੇ ਸਾਡੇ ਕੋਲੋਂ ਵਿਛੜ ਗਏ ਹਨ, ਆਪਣੀ ਸ਼ਰਧਾ ਦੇ ਫੁੱਲ ਆਪਣੀ ਹਿੰਦੁਸਤਾਨ ਕਮਿਊਨਿਸਟ ਪਾਰਟੀ (ਮਾਰਕਸ) ਵਲੋਂ ਭੇਂਟ ਕਰਦਾ ਹਾਂ ਅਤੇ ਯਕੀਨ ਦਿਵਾਉਂਦਾ ਹਾਂ ਕਿ ਦੇਸ਼ ਦੀ ਏਕਤਾ ਅਤੇ ਅਖੰਡਤਾ ਲਈ ਖੂਨ ਦਾ ਇਕ ਇਕ ਕਤਰਾ ਡੋਲਣ ਤੋਂ ਵੀ ਗੁਰੇਜ਼ ਨਹੀਂ ਕਰਾਂਗੇ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** (ਬਾਘਾ ਪੁਰਾਣਾ) : ਮਾਨਯੋਗ ਸਪੀਕਰ ਸਾਹਿਬ, ਸਾਡੇ ਕੋਲ 99 ਸ਼ਖਸੀਅਤਾਂ ਦੀ ਲਿਸਟ ਹੈ। ਇਹ ਸਾਰੇ ਡਿਗਨੇਟਰੀਜ਼ ਹਨ। ਇਨ੍ਹਾਂ ਵਿਚੋਂ ਕਈ ਐਮ. ਐਲ. ਏ. ਹੋਣਗੇ, ਕਈ ਮਨਿਸਟਰ ਹੋਣਗੇ ਅਤੇ ਕਈ ਐਮ. ਐਲ. ਸੀ. ਹੋਣਗੇ। ਇਹ ਉਨ੍ਹਾਂ ਬੰਦਿਆਂ ਦੀ ਲਿਸਟ ਹੈ, ਜਿਹੜੇ ਅੱਜ ਸਾਡੇ ਵਿਚ ਨਹੀਂ ਰਹੇ, ਇਹ ਜਿਹੜੀਆਂ ਮੌਤਾਂ ਨੇ ਇਹ ਦੋ ਪ੍ਰਕਾਰ ਦੀਆਂ ਮੌਤਾਂ ਨੇ ਇਕ ਨੈਚੁਰਲ ਅਤੇ ਇਕ ਅਨ-ਨੈਚੁਰਲ। ਕੁਦਰਤੀ ਮੌਤ ਜੋ ਹੈ, ਇਹ ਉਸਦਾ (ਪ੍ਰਮਾਤਮਾ) ਹੁਕਮ ਹੈ ਅਤੇ ਅਸੀਂ ਇਸ ਨੂੰ ਮੰਨਦੇ ਹਾਂ। ਜਿਹੜੀਆਂ ਅਨ-ਨੈਚੁਰਲ ਮੌਤਾਂ ਹਨ, ਉਨ੍ਹਾਂ ਬਾਰੇ ਅਜ ਸਾਨੂੰ ਬੜੀ ਗੰਭੀਰਤਾ ਨਾਲ ਸੋਚਣ ਦੀ ਲੋੜ ਹੈ। ਸੋ, ਅੱਜ ਜਿਹੜੀਆਂ ਸ਼ਖਸੀਅਤਾਂ ਲਿਸਟ ਵਿਚ ਦਿਤੀਆਂ ਗਈਆਂ ਹਨ ਇਨ੍ਹਾਂ ਨੂੰ ਵੇਖਦਿਆਂ ਹੋਇਆਂ ਮੈਂ ਰਾਜੀਵ ਗਾਂਧੀ ਨੂੰ ਮਾਰਨ ਵਾਲਿਆਂ ਨੂੰ ਇਕ ਗੱਲ ਕਹਿ ਦੇਣੀ ਚਾਹੁੰਦਾ ਹਾਂ।

'ਦੁਸ਼ਮਣ ਦੇ ਮਰਨ ਦੀ ਖੁਸ਼ੀ ਨਾ ਮਨਾਈਏ, ਸੱਜਣਾਂ ਵੀ ਮਰ ਜਾਣਾ'।

ਮੈਂ ਤਾਂ ਇਸ ਵਿਚਾਰਧਾਰਾ ਦਾ ਹਾਮੀ ਹਾਂ। ਮੈਂ ਤਾਂ ਇਹ ਸਮਝਦਾ ਹਾਂ ਕਿ ਅਗਰ ਕਿਸੇ ਦੀ ਵਿਚਾਰਧਾਰਾ ਅੱਡ ਹੈ ਤਾਂ ਉਹ ਦੂਸਰੇ ਆਦਮੀ ਨੂੰ ਦੱਸੇ ਕਿ ਤੂੰ ਗਲਤ ਹੈਂ। ਮਾਰਨਾ ਤਾਂ ਕੋਈ ਹਲ ਨਹੀਂ ਹੈ। ਦੂਸਰੀ ਸ਼ਖਸੀਅਤ ਚੌਧਰੀ ਚਰਨ ਸਿੰਘ ਜੀ ਦੀ ਹੈ। ਉਹ ਕਿਸਾਨਾਂ ਦੇ ਮਸੀਹਾ ਸਨ। ਉਨ੍ਹਾਂ ਦਾ ਕਹਿਣਾ ਸੀ ਕਿ ਜਿਹੜਾ ਮੁਲਕ ਦਾ 80% ਹਿੱਸਾ ਪਿੰਡਾਂ ਵਿਚ ਵਸਦਾ ਹੈ, ਜੇ ਉਨ੍ਹਾਂ ਲੋਕਾਂ ਦਾ ਕੁਝ ਨਹੀਂ ਸੰਵਾਰਿਆ ਜਾਂਦਾ ਤਾਂ ਹਿੰਦੁਸਤਾਨ ਸੁਖੀ ਨਹੀਂ ਰਖਿਆ ਜਾ ਸਕਦਾ। ਉਹ ਮਸੀਹਾ ਵੀ ਅੱਜ ਸਾਡੇ ਵਿਚ ਨਹੀਂ ਰਹੇ। ਇਸੇ ਤਰ੍ਹਾਂ ਹੀ ਸਰਹੱਦੀ ਗਾਂਧੀ ਖਾਨ ਅਬਦੁੱਲ ਗਫਾਰ ਖਾਂ ਸਨ। ਅੱਜ ਜੋ ਹਿੰਦੁਸਤਾਨ ਦੇ ਟੁਕੜੇ ਹੋਏ, ਪਾਕਿਸਤਾਨ ਬਣਿਆ, ਬੰਗਲਾ ਦੇਸ਼ ਬਣਿਆ। ਇਸ ਵਿਚ ਸਰਹੱਦੀ ਗਾਂਧੀ ਨੇ ਹਮੇਸ਼ਾ ਕੋਸ਼ਿਸ਼ ਕੀਤੀ ਕਿ ਸਾਰਾ ਦੇਸ਼ ਇੱਕ ਰਹੇ। ਭਾਵੇਂ ਉਹ ਆਪਣੀਆਂ ਕੋਸ਼ਸ਼ਾਂ ਵਿਚ ਸਫਲ ਨਹੀਂ ਰਹੇ ਪਰ ਮੈਂ ਸਮਝਦਾ ਹਾਂ ਕਿ ਇਹੋ ਜਿਹੀ ਸ਼ਖਸੀਅਤ ਦੀ ਜੋ ਕੀਰਤੀ ਹੈ, ਵਿਚਾਰਧਾਰਾ ਹੈ, ਉਹ ਅੱਜ ਵੀ ਸਾਡੇ ਦਿਲਾਂ ਦੀਆਂ ਡੂੰਘਾਈਆਂ ਵਿਚ ਮੌਜੂਦ ਹੈ। ਇਸ ਤੋਂ ਇਲਾਵਾ ਮੇਰੇ ਆਪਣੇ ਇਲਾਕੇ ਵਿਚ ਵੀ ਕਈ ਐਸੇ ਲੋਕ ਹਨ, ਜਿਹੜੇ ਸ਼ਹੀਦ ਵੀ ਹੋਏ ਹਨ ਅਤੇ ਕੁਦਰਤੀ ਮੌਤ ਵੀ ਮਰੇ ਹਨ। ਉਨ੍ਹਾਂ ਵਿਚ ਸਰਦਾਰ

[ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ]

ਮਲਕੀਤ ਸਿੰਘ ਜੀ ਹਨ, ਸ੍ਰੀ ਹਿੱਤ ਅਭਿਲਾਸ਼ੀ ਜੀ ਹਨ ਜਿਨ੍ਹਾਂ ਦੇ ਮੈਂ ਚਰਨਾਂ ਵਿਚ ਬੜੇ ਨਜ਼ਦੀਕ ਰਿਹਾ ਹਾਂ । ਸਰਦਾਰ ਹਰਭਜਨ ਸਿੰਘ ਜੀ ਸਨ, ਸਰਦਾਰ ਸੱਜਣ ਸਿੰਘ ਮਰਗਿੰਦਪੁਰੀ ਸਨ । ਮੇਰੇ ਇਲਾਕੇ ਦੇ ਸਰਦਾਰ ਨਛੱਤਰ ਸਿੰਘ ਗਿੱਲ ਜੋ ਐਕਸ-ਐਮ. ਐਲ. ਏ. ਸਨ, ਉਨ੍ਹਾਂ ਨੂੰ ਵੀ ਕਤਲ ਕੀਤਾ ਗਿਆ । ਇਹ ਬੜੇ ਦੁਖ ਦੀ ਗੱਲ ਹੈ ਮੰਦਭਾਗੀਆਂ ਘਟਨਾਵਾ ਹੋਈਆਂ ਸਾਨੂੰ ਸਾਰਿਆਂ ਨੂੰ ਅਰਦਾਸ ਕਰਨੀ ਚਾਹੀਦੀ ਹੈ ਕਿ ਇਹ ਬੰਦ ਹੋ ਜਾਣ । ਸਪੀਕਰ ਸਾਹਿਬ, ਏਥੇ ਸਰਦਾਰ ਜਗਦੇਵ ਸਿੰਘ ਖੁੱਡੀਆਂ ਦਾ ਜ਼ਿਕਰ ਆਇਆ ਹੈ । ਭਾਵੇਂ ਮੇਰੀ ਵਿਚਾਰਧਾਰਾ ਉਨ੍ਹਾਂ ਨਾਲ ਨਹੀਂ ਰਲਦੀ ਸੀ ਮਗਰ ਉਹ ਬੜੇ ਹੀ ਲਾਇਕ, ਕਾਬਲ, ਲਿਟਰੇਰੀ ਅਤੇ ਸਾਧਾਰਨ ਪਰ ਬੜੇ ਹੀ ਸੂਝਵਾਨ ਐਮ. ਪੀ. ਸਨ । ਅੱਜ ਤੱਕ ਉਨ੍ਹਾਂ ਬਾਰੇ ਜੋ ਇਨਕੁਆਇਰੀ ਚੱਲ ਰਹੀ ਹੈ ਉਸ ਬਾਰੇ ਗੁੱਥੀ ਅੱਜ ਤੱਕ ਸੁਲਝ ਨਹੀਂ ਸਕੀ । ਕਾਮਰੇਡ ਸਰਵਣ ਸਿੰਘ ਜੀ ਅਕਾਲ ਚਲਾਣਾ ਕਰ ਗਏ ਹਨ । ਕਾਮਰੇਡ ਸੱਜਣ ਸਿੰਘ ਜੀ ਵੀ ਅਕਾਲ ਚਲਾਣਾ ਕਰ ਗਏ ਹਨ ਮਗਰ ਇਹੋ ਜਿਹੀਆਂ ਸ਼ਖਸੀਅਤਾਂ ਜਿਨਾਂ ਨੇ ਲੋਕਾਂ ਵਿੱਚੋਂ ਮਤ ਪ੍ਰਾਪਤ ਕੀਤੇ ਔਰ ਏਥੇ ਅਸੈਂਬਲੀ ਵਿੱਚ ਆਪਣਾ ਪੰਜਾਬ ਨੂੰ ਯੋਗਦਾਨ ਦਿੱਤਾ, ਪ੍ਰੰਤੂ ਮੈਂ ਇੱਕ ਗੱਲ ਕਹਿ ਦੇਣਾ ਚਾਹੁੰਦਾ ਹਾਂ ਕਿ ਮੌਤਾਂ ਪੰਜਾਬ ਵਿੱਚ ਹੋ ਰਹੀਆਂ ਹਨ ਇਹ ਕਈ ਤਰ੍ਹਾਂ ਦੀਆਂ ਹੋ ਰਹੀਆਂ ਹਨ, ਜਿਨ੍ਹਾਂ ਦੇ ਵਿੱਚ ਕਮਿਊਨਿਟੀ ਨੂੰ ਆਇਸੋਲੇਟ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਕਈ ਗਲੀਆਂ ਵਿੱਚ, ਕਈ ਬਜ਼ਾਰਾਂ ਵਿੱਚ ਗੋਲੀਆਂ ਦੀਆਂ ਬੋਛਾਰਾਂ ਕੀਤੀਆਂ ਜਾਂਦੀਆਂ ਹਨ ! ਇਸ ਤੋਂ ਇਲਾਵਾ ਗਲੀਆਂ ਦੇ ਵਿੱਚ ਕਈ ਲੋਕ ਡਿਊਟੀ ਤੇ ਹਨ, ਕਈ ਸਰਵਿਸ ਤੇ ਹਨ ਉਨ੍ਹਾਂ ਲੋਕਾਂ ਨੂੰ ਮਾਰਿਆ ਜਾ ਰਿਹਾ ਹੈ । ਆਖਿਰ ਵਿੱਚ, ਸਪੀਕਰ ਸਾਹਿਬ, ਮੈਂ ਇਹ ਗਲ ਕਹਿਣੀ ਚਾਹੁੰਦਾ ਹਾਂ ਕਿ ਇਹੋ ਜਿਹੇ ਲੋਕ ਵੀ ਹਨ ਜਿਨ੍ਹਾਂ ਬੇਗੁਨਾਹਾਂ ਨੂੰ ਕਈ ਤਰੀਕਿਆਂ ਨਾਲ, ਸਰਕਾਰੀ ਤਸ਼ੱਦਦ ਨਾਲ ਮਾਰਿਆ ਜਾ ਰਿਹਾ ਹੈ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹੋ ਜਿਹੇ ਝੂਠੇ ਮੁਕਾਬਲੇ, ਇਹੋ ਜਿਹੀਆਂ ਮੌਤਾਂ ਵੀ ਨਹੀਂ ਹੋਣੀਆਂ ਚਾਹੀਦੀਆਂ । ਅੱਜ ਲੋੜ ਹੈ ਕਿ ਅਸੀਂ ਲੋਕਾਂ ਦੀ ਸੇਵਾ ਕਰੀਏ, ਏਕਾ ਕਾਇਮ ਕਰਨ ਦੀ ਔਰ ਲੋਕਾਂ ਦਾ ਦਿੱਲ ਜਿੱਤਣ ਦੀ ਏਕੇ ਬਿਨਾ ਹੋਰ ਕੋਈ ਇਲਾਜ ਨਹੀਂ ਹੋ ਸਕਦਾ । ਅੱਜ ਆਓ ਅਸੀਂ ਸਾਰਾ ਹਾਊਸ ਅਰਦਾਸ ਕਰੀਏ ਕਿ ਅੱਜ ਜਿਹੜਾ ਪੰਜਾਬ ਸੜ ਰਿਹਾ ਹੈ, ਵਾਹਿਗੁਰੂ ਸਾਡੇ ਪੰਜਾਬ ਔਰ ਉਨ੍ਹਾਂ ਗੁੰਮਰਾਹ ਹੋਏ ਵੀਰਾਂ ਨੂੰ ਸੁਮੱਤ ਬਖਸ਼ੇ ਅਤੇ ਉਹ ਆਪਣੇ ਸਹੀ ਰਾਸਤੇ ਤੇ ਆਉਣ ਅਤੇ ਆਪਣੇ ਜੀਵਨ ਨੂੰ ਸੁਖ ਨਾਲ ਮਾਣ ਸਕਣ । ਏਨਾ ਕਹਿੰਦਾ ਹੋਇਆ ਮੈਂ ਸਾਰੀਆਂ ਮਹਾਨ ਸ਼ਖਸੀਅਤਾਂ ਅਤੇ ਹੋਰ ਲੋਕ ਜੋ ਮਾਰੇ ਗਏ ਹਨ ਉਨ੍ਹਾਂ ਨੂੰ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾਂਜਲੀ ਦੇ ਫੁੱਲ ਭੇਂਟ ਕਰਦਾ ਹਾਂ । ਧੰਨਵਾਦ ।

**ਸਰਦਾਰ ਸੁਰਜਨ ਸਿੰਘ (ਜੋਗਾ)** : ਸਪੀਕਰ ਸਾਹਿਬ, ਜੋ ਸ਼ੋਕ ਮਤਾ ਪੜ੍ਹਿਆ ਗਿਆ ਹੈ ਇਸ ਦੇ ਵਿੱਚ ਸਾਡੇ ਮਨਿਸਟਰ ਸਾਹਿਬਾਨ, ਐਮ.ਐਲ.ਏ. ਸਾਹਿਬਾਨ ਅਤੇ ਹੋਰ ਕੁਝ ਲੋਕਾਂ ਦਾ ਜ਼ਿਕਰ ਕੀਤਾ ਗਿਆ ਹੈ ਪਰ ਇਸ ਤੋਂ ਇਲਾਵਾ ਕੁਝ ਲੋਕ ਅਜਿਹੇ ਵੀ ਹਨ ਜਿਨ੍ਹਾਂ ਦਾ ਜ਼ਿਕਰ ਏਥੇ ਨਹੀਂ ਕੀਤਾ ਗਿਆ ਕਿਉਂਕਿ ਮੌਤ ਹਰ ਇੱਕ ਇਨਸਾਨ ਨੂੰ ਆਉਂਦੀ ਹੈ । ਮੌਤ ਤਾਂ ਮੌਤ ਹੀ ਹੁੰਦੀ ਹੈ ਜਿਹੜੀ ਫੁੱਲਾਂ ਨਾਲੋਂ ਹੌਲੀ ਵੀ ਹੁੰਦੀ ਹੈ ਅਤੇ ਪਹਾੜਾਂ ਨਾਲੋਂ ਭਾਰੀ ਵੀ ਹੁੰਦੀ ਹੈ; ਪਰ ਮੌਤ ਹਰ ਇੱਕ ਇਨਸਾਨ ਨੂੰ ਆ ਜਾਂਦੀ

ਹੈ । ਜਿਨ੍ਹਾਂ ਮਹਾਨ ਹਸਤੀਆਂ ਦਾ ਜ਼ਿਕਰ ਕੀਤਾ ਗਿਆ ਹੈ ਉਨ੍ਹਾਂ ਬਾਰੇ ਸਾਨੂੰ ਬੜਾ ਦੁੱਖ ਹੈ, ਇਹ ਲੋਕ ਜਿਨ੍ਹਾਂ ਨੇ ਸਾਡੇ ਸਮਾਜ ਨੂੰ ਇਸ ਮੰਜ਼ਲ ਤੇ ਪਹੁੰਚਾਇਆ ਇਨ੍ਹਾਂ ਦਾ ਚਲੇ ਜਾਣਾ ਬੜੇ ਦੁੱਖ ਦੀ ਗੱਲ ਹੈ । ਇਨ੍ਹਾਂ ਦੇ ਜਾਣ ਤੇ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ ਪਰ ਨਾਲ ਦੀ ਨਾਲ ਇਸ ਦੁਨੀਆਂ ਦੇ ਅੰਦਰ ਜੋ ਅਨਾਜ ਪੈਦਾ ਕਰਨ ਵਾਲੇ ਲੋਕ, ਕਪੜਾ ਪੈਦਾ ਕਰਨ ਵਾਲੇ ਲੋਕ ਹਨ ਉਨ੍ਹਾਂ ਲੋਕਾਂ ਦੇ ਵੀ ਕਤਲ ਕੀਤੇ ਜਾ ਰਹੇ ਹਨ । ਸਾਨੂੰ ਜਿਥੇ ਮਨਿਸਟਰ ਸਾਹਿਬਾਨ ਅਤੇ ਐਮ.ਐਲ.ਏ. ਸਾਹਿਬਾਨ ਦੇ ਚਲੇ ਜਾਣ ਤੇ ਦੁੱਖ ਹੈ ਉਥੇ ਸਾਨੂੰ ਇਨ੍ਹਾਂ ਮੌਤਾਂ ਤੇ ਵੀ ਬੜਾ ਦੁੱਖ ਹੈ । ਅਸੀਂ ਆਸ ਕਰਦੇ ਹਾਂ, ਸਪੀਕਰ ਸਾਹਿਬ, ਕਿ ਇਹ ਇਸ ਗੱਲ ਦਾ ਯਕੀਨ ਦਿਵਾਉਣਗੇ ਕਿ ਇਹੋ ਜਿਹੀਆਂ ਜੋ ਬੇਲੋੜੀਆਂ ਮੌਤਾਂ ਹੋ ਰਹੀਆਂ ਹਨ ਉਨ੍ਹਾਂ ਨੂੰ ਰੋਕਿਆ ਜਾਵੇਗਾ । ਇੰਡੀਅਨ ਪੀਪਲਜ਼ ਫਰੰਟ ਪਾਰਟੀ ਵੱਲੋਂ ਔਰ ਆਪਣੇ ਵੱਲੋਂ, ਜੋ ਬੰਦੇ ਮਾਰੇ ਗਏ ਹਨ, ਉਨ੍ਹਾਂ ਦੇ ਪਰਿਵਾਰਾਂ ਦੇ ਨਾਲ ਆਪਣਾ ਗੂੜ੍ਹਾ ਰਾਬਤਾ ਕਾਇਮ ਕਰਾਂਗੇ ਅਤੇ ਉਨ੍ਹਾਂ ਦੀਆਂ ਜਿਹੜੀਆਂ ਮੁਸ਼ਕਲਾਂ ਹਨ ਉਨ੍ਹਾਂ ਤੇ ਪੂਰਾ ਪਹਿਰਾ ਦੇਵਾਂਗੇ । ਧੰਨਵਾਦ ।

**ਸਰਦਾਰ ਬਲਦੇਵ ਸਿੰਘ** (ਪੱਕਾ ਕਲਾਂ, ਐਸ. ਸੀ.) : ਸਤਿਕਾਰਯੋਗ ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਹੋਰਾਂ ਨੇ ਮਤਾ ਪੇਸ਼ ਕਰਦਿਆਂ ਹੋਇਆਂ ਜਿਹੜੀਆਂ ਮਹਾਨ ਸ਼ਖਸੀਅਤਾਂ ਦਾ ਜ਼ਿਕਰ ਕੀਤਾ ਹੈ ਉਸ ਮਤੇ ਨਾਲ ਮੈਂ ਅਤੇ ਮੇਰੀ ਪਾਰਟੀ ਪੂਰੀ ਤਰ੍ਹਾਂ ਨਾਲ ਸਹਿਮਤ ਹਾਂ । ਉਨ੍ਹਾਂ ਦਾ ਜ਼ਿਕਰ ਤਕਰੀਬਨ ਸਾਰੀਆਂ ਪਾਰਟੀਆਂ ਦੇ ਆਗੂਆਂ ਨੇ ਕੀਤਾ ਹੈ । ਲੇਕਿਨ ਇਕ ਗੱਲ ਮੈਂ ਜ਼ਰੂਰ ਬੇਨਤੀ ਕਰਨਾ ਚਾਹੁੰਦਾ ਹਾਂ ਯੂ.ਸੀ.ਪੀ. ਆਈ. ਵੱਲੋਂ ਕਿ ਅੱਜ ਦੇਸ਼ ਦੀ ਏਕਤਾ ਤੇ ਅਖੰਡਤਾ ਦੀ ਰਾਖੀ ਲਈ ਔਰ ਜ਼ਮਹੂਰੀ ਇੰਸਟੀਚਿਊਸ਼ਨ ਵਾਸਤੇ ਜੋ ਲੋਕ ਕੁਰਬਾਨੀਆਂ ਕਰ ਰਹੇ ਹਨ, ਬੇਸ਼ਕ ਸਾਰਿਆਂ ਦਾ ਜ਼ਿਕਰ ਤਾਂ ਨਹੀਂ ਕੀਤਾ ਜਾ ਸਕਦਾ ਪਰ ਇਹ ਜ਼ਰੂਰ ਮਤਾ ਪੈ ਜਾਣਾ ਚਾਹੀਦਾ ਹੈ ਕਿ ਜੋ ਵੀ ਸ਼ਹੀਦ ਹੋ ਰਹੇ ਹਨ ਪੰਜਾਬ ਦੇ ਅੰਦਰ ਚਾਹੇ ਉਹ ਕਿਸੇ ਵੀ ਪਾਰਟੀ ਦੇ ਨਾਲ ਸਬੰਧਤ ਹਨ ਉਨ੍ਹਾਂ ਸਾਰਿਆਂ ਨੂੰ ਹਾਊਸ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕੀਤੇ ਜਾਣੇ ਚਾਹੀਦੇ ਹਨ । ਇਸ ਲੜਾਈ ਵਿੱਚ ਸੁਰੱਖਿਆ ਫੋਰਸਿਜ਼, ਸਾਰੀਆਂ ਪਾਰਟੀਆਂ ਅਤੇ ਸਾਰੇ ਵਰਗਾਂ ਦੇ ਲੋਕ ਕੁਰਬਾਨੀਆਂ ਦੇ ਰਹੇ ਹਨ । ਮੈਂ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦਾ ਜ਼ਿਕਰ ਜ਼ਰੂਰ ਕੀਤਾ ਜਾਵੇ । ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸਾਰਿਆਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

**ਸ੍ਰੀ ਮਹਿੰਦਰ ਕੁਮਾਰ ਰਿਨਵਾ** (ਫ਼ਾਜ਼ਿਲਕਾ) : ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਜੋ ਸ਼ੋਕ ਪ੍ਰਸਤਾਵ ਰੱਖਿਆ ਹੈ ਮੈਂ ਅਤੇ ਮੇਰੇ ਸਾਥੀ ਉਸ ਵਿੱਚ ਸ਼ਾਮਲ ਹੁੰਦੇ ਹਾਂ । ਮੈਂ ਸ੍ਰੀ ਰਾਜੀਵ ਗਾਂਧੀ, ਸ੍ਰੀ ਹਿੱਤ ਅਭਿਲਾਸ਼ੀ ਅਤੇ ਚੀਮਾ ਸਾਹਿਬ ਦੇ ਨਾਲ ਉਨ੍ਹਾਂ ਸ਼ਹੀਦਾਂ ਨੂੰ ਵੀ ਸ਼ਰਧਾਂਜਲੀ ਪੇਸ਼ ਕਰਦਾ ਹਾਂ ਜਿਹੜੇ ਪਿੱਛੇ ਜਿਹੇ ਸੰਗਰੂਰ ਅਤੇ ਲੁਧਿਆਣਾ ਦੇ ਕਾਂਡ ਵਿੱਚ ਮਾਰੇ ਗਏ ਹਨ । ਮੈਂ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਉਨ੍ਹਾਂ ਸਾਰੇ ਵਿਅਕਤੀਆਂ ਨੂੰ ਸ਼ਾਂਤੀ ਪ੍ਰਦਾਨ ਕਰੇ ।

**ਸ੍ਰੀ ਸਪੀਕਰ** : ਮੈਂਬਰ ਸਾਹਿਬਾਨ, ਜੋ ਸ਼ੋਕ ਪ੍ਰਸਤਾਵ ਅੱਜ ਹਾਊਸ ਦੇ ਸਾਹਮਣੇ ਪੇਸ਼ ਹੈ, ਉਨ੍ਹਾਂ ਤੇ ਬਹੁਤ ਸਾਰੇ ਲੀਡਰ ਸਾਹਿਬਾਨ ਨੇ ਅਤੇ ਖਾਸ ਤੌਰ ਤੇ ਮੁੱਖ ਮੰਤਰੀ

[ਸ਼੍ਰੀ ਸਪੀਕਰ]

ਸਾਹਿਬ ਨੇ ਉਨ੍ਹਾਂ ਸਾਰੀਆਂ ਸ਼ਖਸੀਅਤਾਂ ਦਾ ਵਰਨਣ ਕੀਤਾ ਹੈ ਜਿਹੜੀਆਂ ਕਿ ਅੱਜ ਸਾਡੇ ਵਿੱਚ ਮੌਜੂਦ ਨਹੀਂ ਹਨ । ਮੌਤ ਹਮੇਸ਼ਾ ਦੋ ਤਰ੍ਹਾਂ ਦੀ ਹੁੰਦੀ ਹੈ । ਇਕ ਕੁਦਰਤੀ ਮੌਤ ਹੁੰਦੀ ਹੈ ਜਿਹੜੀ ਸਾਡੀ ਜ਼ਿੰਦਗੀ ਦਾ ਹਿੱਸਾ ਹੈ ਜੋ ਸਾਡੀ ਜ਼ਿੰਦਗੀ ਅਤੇ ਮੌਤ ਦੀ ਲਾਈਨ ਨੂੰ ਮੁਖਤਲਿਫ ਕਰਦੀ ਹੈ । ਜਿੰਨੀ ਕਿਸੇ ਦੀ ਜ਼ਿੰਦਗੀ ਲਿਖੀ ਹੁੰਦੀ ਹੈ, ਉਨੀ ਜ਼ਿੰਦਗੀ ਉਹ ਭੋਗ ਕੇ ਚਲਾ ਜਾਂਦਾ ਹੈ । ਇਸ ਨੂੰ ਕੁਦਰਤੀ ਮੌਤ ਕਿਹਾ ਜਾਂਦਾ ਹੈ ਕਿਉਂਕਿ ਹਰ ਆਦਮੀ ਨੇ ਜਾਣਾ ਹੀ ਹੁੰਦਾ ਹੈ ਇਸ ਵਿਚ ਕੁੱਝ ਨਹੀਂ ਕੀਤਾ ਜਾ ਸਕਦਾ ਜਿਹੜੇ ਜਿਹੜੇ ਵਿਅਕਤੀ ਦੀ ਉਹ ਨਿਯਤ ਹੋਈ ਹੈ ਔਰ ਮੌਤ ਉਸ ਤਰ੍ਹਾਂ ਹੀ ਹੋ ਜਾਂਦੀ ਹੈ । ਦੂਸਰੀ ਮੌਤ ਉਹ ਹੁੰਦੀ ਹੈ ਜਿਹੜੀ ਕੁਦਰਤੀ ਨਾ ਹੋਵੇ, ਨੈਚੁਰਲ ਨਾ ਹੋਵੇ, ਜ਼ੁਲਮ ਜਾਂ ਗੋਲੀਆਂ ਦੇ ਨਾਲ ਹੋਈ ਹੋਵੇ ਔਰ ਖੂਨ ਵਹਾਇਆ ਜਾਵੇ ਬਗੈਰ ਕੁਝ ਸੋਚੇ ਸਮਝੇ ਕਿ ਪਿੱਛੋਂ ਉਸਦੇ ਪਰਿਵਾਰ ਦਾ ਕੀ ਹਾਲ ਹੋਵੇਗਾ. ਇਸ ਤਰ੍ਹਾਂ ਦੀਆਂ ਸਾਰੀਆਂ ਮੌਤਾਂ ਗੈਰ ਕੁਦਰਤੀ ਮੌਤਾਂ ਹਨ । ਇਹ ਸਮਝ ਲੈਣਾ ਚਾਹੀਦਾ ਹੈ ਕਿ ਇਨਸਾਨ ਬੜੀ ਮੁਸ਼ਕਲ ਨਾਲ ਬਣਦਾ ਹੈ ਅਤੇ ਬੜੀ ਹੀ ਮੁਸ਼ਕਿਲ ਨਾਲ ਪ੍ਰਵਾਨ ਚੜ੍ਹਦਾ ਹੈ । ਭਗਵਾਨ ਨੇ ਵੀ ਮਨੁੱਖ ਨੂੰ ਆਪਣੀ ਸਭ ਤੋਂ ਉਤਮ ਕ੍ਰਿਏਸ਼ਨ ਦੱਸਿਆ ਹੈ । ਪਰ ਕਿਸੇ ਇਨਸਾਨ ਨੂੰ ਗੋਲੀ ਮਾਰ ਕੇ ਸਦਾ ਦੀ ਨੀਂਦ ਸਵਾ ਦਿੱਤਾ ਜਾਵੇ ਇਹ ਬੜੇ ਦੁੱਖ ਦੀ ਅਤੇ ਜ਼ੁਲਮ ਵਾਲੀ ਗੱਲ ਹੈ । ਕਮ-ਅਜ਼-ਕਮ ਉਨ੍ਹਾਂ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ :—

"ਖੂਨ ਅਪਨਾ ਹੋ ਯਾ ਪਰਾਇਆ ਹੋ,
ਨਸਲੇ ਆਦਮ ਕਾ ਖੂਨ ਹੈ ਆਖ਼ਿਰ'

ਭਾਵ ਖੂਨ ਤਾਂ ਹਰ ਹਾਲਤ ਵਿੱਚ ਮਨੁੱਖ ਦਾ ਡੁਲਦਾ ਹੈ । ਉਨ੍ਹਾਂ ਦੀਆਂ ਗੋਲੀਆਂ ਦੇ ਨਾਲ ਸਾਡੇ ਦੇਸ਼ ਦੇ ਅਤੇ ਖਾਸ ਕਰਕੇ ਪੰਜਾਬ ਦੇ ਜਿਹੜੇ ਲੋਕ ਸ਼ਹੀਦ ਹੋਏ ਹਨ ਉਸ ਦੀ ਵਜ੍ਹਾ ਕਰਕੇ ਦੂਜੇ ਲੋਕ ਅਮਨ ਤੇ ਸ਼ਾਂਤੀ ਦੀ ਨੀਂਦ ਨਹੀਂ ਸੌਂ ਸਕਦੇ ਜਿਹੜੀ ਕਿ ਬੜੀ ਗਲਤ ਗੱਲ ਹੈ । ਜਿਹੜੇ ਲੋਕ ਅਮਨ ਤੇ ਚੈਨ ਨਾਲ ਸੌਣਾ ਚਾਹੁੰਦੇ ਹਨ ਉਨ੍ਹਾਂ ਨੂੰ ਗੋਲੀ ਮਾਰਕੇ ਸਦਾ ਦੀ ਨੀਂਦ ਸਵਾ ਦਿੱਤਾ ਜਾਂਦਾ ਹੈ । ਇਹ ਬਹੁਤ ਹੀ ਗਲਤ ਹੈ । ਬਾਕੀ ਇਸ ਲਿਸਟ ਵਿੱਚ ਸਾਡੇ ਉਨ੍ਹਾਂ ਨੇਤਾਵਾਂ ਅਤੇ ਸਾਥੀਆਂ ਦਾ ਜ਼ਿਕਰ ਹੈ ਜਿਹੜੇ ਸਾਥੀ ਸਾਡੇ ਨਾਲੋਂ ਵਿੱਛੜੇ ਹਨ, ਜਿਨ੍ਹਾਂ ਨੇ ਇਸ ਹਿੰਦੁਸਤਾਨ ਨੂੰ ਆਜ਼ਾਦ ਕਰਾਉਣ ਵਿੱਚ ਭਾਰੀ ਹਿੱਸਾ ਪਾਇਆ । ਮੈਂ ਸ੍ਰੀ ਰਾਜੀਵ ਗਾਂਧੀ ਜੀ ਨੂੰ ਲੈਂਦਾ ਹਾਂ ਉਨ੍ਹਾਂ ਨੇ ਇਸ ਮੁਲਕ ਦਾ ਨਾਮ ਇੰਟਰਨੈਸ਼ਨਲ ਤੌਰ ਤੇ ਬਹੁਤ ਉਚਾ ਕੀਤਾ ਔਰ ਇਸ ਤੋਂ ਇਲਾਵਾ ਜੋ ਸਾਡੇ ਦੇਸ਼ ਨੂੰ ਉਨ੍ਹਾਂ ਦੇ ਵੇਲੇ ਸਥਾਨ ਪ੍ਰਾਪਤ ਹੋਇਆ ਉਹ ਕਾਬਲੇ ਫਖ਼ਰ ਹੈ । ਉਨ੍ਹਾਂ ਦਾ ਇਸ ਤਰੀਕੇ ਨਾਲ ਚਲੇ ਜਾਣਾ ਇੱਕ ਬੜਾ ਵੱਡਾ ਖ਼ਲਾਅ ਔਰ ਕਮੀ ਪੈਦਾ ਕਰ ਗਿਆ ਹੈ ਔਰ ਇਹ ਖਲਾਅ ਔਰ ਕਮੀ ਪੂਰੀ ਹੋਣੀ ਬਹੁਤ ਮੁਸ਼ਕਲ ਹੈ ।

ਇਸੇ ਤਰ੍ਹਾਂ ਚੌਧਰੀ ਚਰਨ ਸਿੰਘ ਜੀ ਅਤੇ ਹੋਰ ਬੜੇ ਉਘੇ ਉਘੇ ਨੇਤਾਵਾਂ ਨੇ ਔਰ ਸ੍ਰੀ ਅਬਦੁਲ ਗੁਫਾਰ ਖਾਂ ਜਿਨ੍ਹਾਂ ਨੇ ਆਜ਼ਾਦੀ ਖ਼ਾਤਿਰ ਸਾਰਾ ਜੀਵਨ ਲਾ ਦਿਤਾ ਔਰ ਇਸ ਦੇ ਬਾਅਦ ਸ੍ਰੀ ਕੇਰਮਾ ਜੀ, ਸਰਦਾਰ ਦਰਬਾਰਾ ਸਿੰਘ ਜੀ ਦਾ ਜ਼ਿਕਰ ਆਇਆ ਔਰ ਬੜੇ ਜਜ਼ਬਾਤੀ ਤੌਰ ਤੇ ਮੁੱਖ ਮੰਤਰੀ ਜੀ ਨੇ ਕਿਹਾ ਕਿ ਉਨ੍ਹਾਂ ਨੂੰ ਉਨ੍ਹਾਂ ਦੇ ਨਾਲ ਕੰਮ ਕਰਨ ਦਾ ਮੌਕਾ ਮਿਲਿਆ ਹੈ. ਉਨ੍ਹਾਂ ਵਿੱਚ ਸੈਕੂਲਰਿਜ਼ਮ ਕੁਟ ਕੁਟ ਕੇ ਭਰਿਆ ਹੋਇਆ ਸੀ, ਉਨ੍ਹਾਂ ਦੇ ਵਿੱਚ ਦੇਸ਼ ਪ੍ਰਤੀ ਜਜ਼ਬਾਤ ਭਰੇ ਸਨ । ਉਨ੍ਹਾਂ ਕਾਂਗਰਸ ਲਈ ਔਰ ਮੁਲਕ ਦੀ ਆਜ਼ਾਦੀ

ਲਈ ਬਚਪਨ ਤੋਂ ਹੀ ਹਿੱਸਾ ਪਾਉਣਾ ਸ਼ੁਰੂ ਕੀਤਾ ਔਰ ਇਥੋਂ ਤੱਕ ਪਹੁੰਚੇ ਕਿ ਸਾਡਾ ਦੇਸ਼ ਆਜ਼ਾਦ ਹੋਇਆ ।

ਇਸ ਦੇ ਬਾਅਦ ਸਾਡੇ ਸਪੀਕਰ ਸਾਹਿਬ ਸ੍ਰੀ ਬ੍ਰਿਜ ਭੂਸ਼ਨ ਮਹਿਰਾ ਜੀ, ਜਿਨ੍ਹਾਂ ਨੂੰ ਕਹਿੰਦੇ ਹਨ ਕਿ ਉਹ ਅੰਮ੍ਰਿਤਸਰ ਦੇ ਤਾਜ ਸਨ ਉਨ੍ਹਾਂ ਦਾ ਕਿਰਦਾਰ ਆਪਣਾ ਸੀ । ਉਨ੍ਹਾਂ ਨੇ ਕਈ ਨਵੀਆਂ ਟਰੈਡੀਸ਼ਨਜ਼ ਕਾਇਮ ਕੀਤੀਆਂ ਉਹ ਵੀ ਸਾਡੇ ਨਾਲੋਂ ਜੁਦਾ ਹੋ ਗਏ ਔਰ ਸਾਡੇ ਨਾਲੋਂ ਵਿਛੜੇ ਵੀ ਬੜੇ ਅਫਸੋਸ-ਨਾਕ ਢੰਗ ਨਾਲ । ਹਤਿਆਰਿਆਂ ਨੇ ਉਨ੍ਹਾਂ ਨੂੰ ਵੀ ਆਪਣੀ ਗੋਲੀ ਦਾ ਨਿਸ਼ਾਨਾ ਬਣਾ ਦਿਤਾ । ਉਨ੍ਹਾਂ ਨੇ ਇਸ ਹਾਊਸ ਵਿੱਚ ਬਹੁਤ ਹਿੱਸਾ ਪਾਇਆ । ਮੈਂ ਸਾਰੇ ਦੋਸਤਾਂ ਨੂੰ, ਮਿਹਰਬਾਣ ਮੈਂਬਰਾਂ ਨੂੰ, ਮੈਂ ਉਨ੍ਹਾਂ ਸਾਰਿਆਂ ਦਾ ਜ਼ਿਕਰ ਕਰਦਾ, ਪਰ ਕਿਉਂਕਿ ਬਹੁਤ ਸਾਰੇ ਮਿਹਰਬਾਨ ਮੈਂਬਰ ਸਾਹਿਬਾਨ ਉਨ੍ਹਾਂ ਨੂੰ ਆਨਰ ਕਰ ਚੁੱਕੇ ਹਨ, ਇਸ ਲਈ ਮੈਂ ਰਪੀਟ ਨਹੀਂ ਕਰਨਾ ਚਾਹੁੰਦਾ ।

ਸ਼ਾਹਬਾਜ਼ਪੁਰੀ ਜੀ ਦੇ ਜੀਵਨ ਬਾਰੇ ਸਾਰੀਆਂ ਚੀਜ਼ਾਂ ਮੁੱਖ ਮੰਤਰੀ ਸਾਹਿਬ ਨੇ ਬੜੇ ਸੁਚੱਜੇ ਢੰਗ ਨਾਲ ਦੱਸੀਆਂ ਹਨ, ਸਰਦਾਰ ਸੋਹਨ ਸਿੰਘ ਜੀ ਨੇ ਸਾਰਾ ਜੀਵਨ ਮੁਲਕ ਦੀ ਆਜ਼ਾਦੀ ਦੇ ਲੇਖੇ ਲਾ ਦਿਤਾ । ਉਨ੍ਹਾਂ ਨੇ ਆਪਣਾ ਕੁਝ ਨਹੀਂ ਬਣਾਇਆ ਔਰ ਸਦਾ ਹੀ ਉਨ੍ਹਾਂ ਦੀ ਯਾਦ ਤਾਜ਼ਾ ਰਹੇਗੀ । ਇਹ ਸਾਰੇ ਮੈਂਬਰ ਸਾਹਿਬਾਨ ਜਿਹੜੇ ਸਾਡੇ ਕੋਲੋਂ ਚਲੇ ਗਏ ਹਨ ਇਕ ਅਜਿਹਾ ਖਲਾਅ ਛੱਡ ਗਏ ਹਨ, ਹਿੰਦੁਸਤਾਨ ਦੀ ਸਿਆਸੀ ਦੁਨੀਆਂ ਦੇ ਵਿੱਚ, ਜਿਸ ਨੂੰ ਭਰਨਾ ਬੜਾ ਮੁਸ਼ਕਿਲ ਹੈ । ਹਰ ਮਨੁੱਖ ਨੇ, ਮੈਂਬਰ ਸਾਹਿ-ਬਾਨ ਨੇ ਆਪਣੇ ਆਪਣੇ ਫੀਲਡ ਵਿੱਚ ਹਿੰਦੁਸਤਾਨ ਦੀ ਆਜ਼ਾਦੀ ਲਈ ਵੱਧ ਤੋਂ ਵੱਧ ਹਿੱਸਾ ਪਾਇਆ । ਮੈਂ ਤਾਂ ਇਕ ਸ਼ੇਅਰ ਕਹਾਂਗਾ ਔਰ ਉਸਦੇ ਨਾਲ ਹੀ ਇਹ ਸੋਗ ਮਤਾ ਸਮਾਪਤ ਹੋਵੇਗਾ । ਮੈਂ ਮੈਂਬਰ ਸਾਹਿਬਾਨ ਨੂੰ ਰਿਕਵੈਸਟ ਕਰਾਂਗਾ ਕਿ ਦੋ ਮਿੰਟ ਦਾ ਖੜੇ ਹੋ ਕੇ ਮੋਨ ਧਾਰਨ ਕੀਤਾ ਜਾਵੇ ਅਤੇ ਉਨ੍ਹਾਂ ਵਿਛੜੀਆਂ ਰੂਹਾਂ ਦੀ ਆਤ-ਮਿਕ ਸ਼ਾਂਤੀ ਲਈ ਸ਼ਰਧਾਂਜਲੀ ਭੇਂਟ ਕੀਤੀ ਜਾਵੇ । ਇਸ ਤਰ੍ਹਾਂ ਇਹ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ । ਸ਼ੇਅਰ ਇਸ ਤਰ੍ਹਾਂ ਹੈ :—

"ਹਮਾਰੇ ਬਾਅਦ ਅੰਧੇਰਾ ਰਹੇਗਾ ਮਹਿਫਲ ਮੇਂ
ਬਹੁਤ ਚਿਰਾਗ ਜਲਾਓਗੇ ਰੋਸ਼ਨੀ ਕੇ ਲੀਏ"

(ਇਸ ਸਮੇਂ ਸਦਨ ਦੇ ਸਾਰੇ ਮੈਂਬਰ ਸਾਹਿਬਾਨ ਵਿਛੜੀਆਂ ਰੂਹਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਲਈ ਦੋ ਮਿੰਟ ਲਈ ਮੋਨ ਧਾਰਨ ਲਈ ਖੜ੍ਹੇ ਹੋਏ)

**Mr. Speaker**: Please resume your seats.

ਸਦਨ ਮੰਗਲਵਾਰ 24 ਮਾਰਚ, 1992, ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ ।

*4.11 ਸ਼ਾਮ (ਇਸ ਉਪਰੰਤ ਸਦਨ ਮੰਗਲਵਾਰ, 24 ਮਾਰਚ, 1992, 2.00 ਵਜੇ ਬਾਅਦ ਦੁਪਹਿਰ ਤਕ *ਸਥਗਿਤ ਹੋ ਗਿਆ)

92—10-7-92—305 ਕਾਪੀਆਂ— ਪੰਜਾਬ ਸਰਕਾਰ, ਪ੍ਰੈਸ, ਪਟਿਆਲਾ ।

# PUNJAB VIDHAN SABHA

## DEBATES

*24th March, 1992*

Vol. I—No. 4

## OFFICIAL REPORT

CONTENTS

*Tuesday, the 24th March, 1992*




**Punjab Vidhan Sabha Secretariat, Chandigarh.**

Price Rs................

# PUNJAB VIDHAN SABHA

*Tuesday, the 24th March, 1992*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 2-00 P. M. Mr. Speaker (Sardar Harcharn Singh Ajnala) in the Chair.*

## OBITUARY REFERENCE

**Mr. Speaker** : We now take up obituary reference.

**ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ)** : ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਪੰਜਾਬ ਦੇ ਮਹਾਨ ਸਪੂਤ ਸਰਦਾਰ ਗੁਰਦਿਆਲ ਸਿੰਘ ਢਿੱਲੋਂ ਸਾਡੇ ਕੋਲੋਂ ਕੱਲ ਅਚਾਨਕ ਜੁਦਾ ਹੋ ਗਏ ਔਰ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਜਾਣ ਨਾਲ ਜਿਥੇ ਸਾਨੂੰ ਸਿਆਸੀ ਜ਼ਿੰਦਗੀ ਵਿੱਚ ਘਾਟ ਪਈ ਹੈ ਉਥੇ ਸਮਾਜਿਕ ਜ਼ਿੰਦਗੀ ਵਿੱਚ ਵੀ ਬੜੀ ਭਾਰੀ ਘਾਟ ਪਈ ਹੈ । ਸਰਦਾਰ ਗੁਰਦਿਆਲ ਸਿੰਘ ਢਿੱਲੋਂ ਦਾ ਜਨਮ 1915 ਵਿੱਚ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਹੋਇਆ । ਉਨ੍ਹਾਂ ਨੇ ਆਪਣੀ ਤਾਲੀਮ ਗੌਰਮਿੰਟ ਕਾਲਜ ਲਾਹੌਰ ਵਿਚੋਂ ਲਈ । ਉਹ ਲਾਅ ਗਰੈਜੂਏਟ ਵੀ ਸਨ ਔਰ ਉਨ੍ਹਾਂ ਨੇ ਆਪਣੀ ਪ੍ਰੈਕਟਿਸ ਵੀ ਸ਼ੁਰੂ ਕੀਤੀ ਸੀ ਲੇਕਿਨ ਲਾਅ ਦੀ ਪ੍ਰੈਕਟਿਸ ਦੀ ਬਜਾਏ ਉਨ੍ਹਾਂ ਨੇ ਜ਼ਿਆਦਾ ਤਰ ਪੌਲੀਟੀਕਲ ਕੰਮ ਕੀਤਾ ਔਰ ਸਰਦਾਰ ਗੁਰਦਿਆਲ ਸਿੰਘ ਢਿੱਲੋਂ ਇਕ ਸੈਕੂਲਰ ਇਨਸਾਨ ਹੁੰਦੇ ਹੋਏ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਵੀ ਰਹੇ । ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਕੰਟ੍ਰੀਬਿਊਸ਼ਨ ਇਤਨੀ ਵੱਡੀ ਹੈ ਕਿ ਸਾਨੂੰ ਦੇਖ ਕੇ ਕਈ ਵਾਰੀ ਰਸ਼ਕ ਆਉਂਦਾ ਹੈ ਕਿ ਅਸੀਂ ਵੀ ਉਨ੍ਹਾਂ ਵਰਗੇ ਬਣ ਸਕੀਏ । ਉਨ੍ਹਾਂ ਦੀ ਜ਼ਿੰਦਗੀ ਬੜੀ ਸਾਦੀ ਸੀ ਔਰ ਉਹ ਇਤਨੇ ਅਮੀਰ ਹੁੰਦਿਆਂ ਹੋਇਆਂ, ਇਤਨੇ ਵੱਡੇ ਲੈਂਡ ਲਾਰਡ ਹੁੰਦਿਆਂ ਹੋਇਆਂ ਵੀ ਉਨ੍ਹਾਂ ਨੇ ਬੜੀ ਸਾਦਾ ਜ਼ਿੰਦਗੀ ਬਸਰ ਕੀਤੀ । ਉਹ ਭੰਗੀ ਮਿਸਲ ਵਿਚੋਂ ਸਨ । ਭੰਗੀ ਮਿਸਲ ਸਿੱਖਾਂ ਦੀਆਂ ਬਾਰਾਂ ਮਿਸਲਾਂ ਵਿਚੋਂ ਇਕ ਸੀ । ਉਹ ਇਕ ਬੜੀ ਚੰਗੀ ਮਿਸਲ ਵਿਚੋਂ ਸਨ The name of which was something like that of Bhangi Missle.

ਇਹ ਭੰਗੀ ਮਿਸਲ ਸਿੱਖਾਂ ਦੀਆਂ 12 ਮਿਸਲਾਂ ਵਿਚੋਂ ਇਕ ਸੀ ਔਰ ਇਸ ਭੰਗੀ ਮਿਸਲ ਦੀ ਉਸ ਵਕਤ ਜਿੰਨੀ ਮਸ਼ਹੂਰੀ ਹੋਈ ਸੀ ਉਸ ਦੇ ਬਾਰੇ ਆਪ ਨੂੰ ਵੀ ਪਤਾ ਹੀ ਹੈ । ਸਰਦਾਰ ਗੁਰਦਿਆਲ ਸਿੰਘ ਢਿਲੋਂ ਇਕ ਬਹੁਤ ਵਡੇ ਲੈਂਡ ਲਾਰਡ ਸਨ । ਉਹ ਕਈ ਪਿੰਡਾਂ ਦੇ ਮਾਲਕ ਸਨ ਲੇਕਿਨ ਉਨ੍ਹਾਂ ਨੇ ਇਸ ਗੱਲ ਦੀ ਪ੍ਰਵਾਹ ਨਹੀਂ ਕੀਤੀ ਔਰ ਸਾਰੀ ਜਾਇਦਾਦ ਨੂੰ ਛੱਡ ਕੇ ਉਹ ਕਾਂਗਰਸ ਪਾਰਟੀ ਵਿੱਚ ਜੋ ਇਕ ਸੈਕੂਲਰ ਪਾਰਟੀ ਹੈ, ਉਸ ਵਿੱਚ ਆਏ ਅਤੇ ਇਸ ਪਾਰਟੀ ਵਿੱਚ ਆ ਕੇ ਉਨ੍ਹਾਂ ਨੇ ਆਪਣਾ ਸਾਰਾ ਜੀਵਨ ਗੁਜ਼ਾਰਿਆ । ਸਰਦਾਰ ਗੁਰਦਿਆਲ ਸਿੰਘ ਢਿੱਲੋਂ ਇਸ ਆਗਸਟ ਹਾਊਸ ਦੇ

[ਮੁੱਖ ਮੰਤਰੀ]

ਸਪੀਕਰ ਵੀ ਰਹੇ । ਮੈਂ ਸਮਝਦਾ ਹਾਂ ਕਿ ਇਸ ਹਾਊਸ ਦਾ ਸਪੀਕਰ ਰਹਿਣਾ ਉਨ੍ਹਾਂ ਦਿਨਾਂ ਦੇ ਅੰਦਰ ਬੜੀ ਗਰੇਸ ਸੀ । ਮੈਂ ਦੇਖਦਾ ਰਿਹਾ ਹਾਂ ਕਿ ਉਸ ਵਕਤ ਡੀਬੇਟ ਦੇ ਮਿਆਰ ਬੜੇ ਉਚੇ ਹੁੰਦੇ ਸਨ ਔਰ ਬੜੀਆਂ ਡਿਸਕਸ਼ਨਜ਼ ਹੁੰਦੀਆਂ ਸਨ ਔਰ ਸਰਦਾਰ ਗੁਰਦਿਆਲ ਸਿੰਘ ਢਿੱਲੋਂ ਦਾ ਜੋ ਬੋਲ ਚਾਲ ਦਾ ਢੰਗ ਸੀ ਉਹ ਬੜਾ ਹਿਊਮਰੱਸ ਹੁੰਦਾ ਸੀ । ਉਹ ਹਰ ਗੱਲ ਵਿਚ ਹਿਊਮਰੱਸ ਟੱਚ ਦਿੰਦੇ ਸਨ । ਇਹ ਗੱਲ ਤੁਹਾਨੂੰ ਵੀ ਯਾਦ ਹੋਵੇਗੀ ਕਿ ਉਹ ਕਿਸ ਤਰ੍ਹਾਂ ਹਰ ਗੱਲ ਨੂੰ ਹਿਊਮਰੱਸ ਟੱਚ ਦਿੰਦੇ ਸਨ। ਸਪੀਕਰ ਸਾਹਿਬ, ਸਰਦਾਰ ਗੁਰਦਿਆਲ ਸਿੰਘ ਢਿੱਲੋਂ ਵਜ਼ੀਰ ਵੀ ਰਹੇ ਔਰ ਵਜ਼ੀਰ ਵੀ ਚੋਟੀ ਦੇ ਰਹੇ ਜਿਸ ਮਨਿਸਟਰੀ ਨੂੰ ਵੀ ਐਡਮਨਿਸਟਰੇਟਿਵਲੀ ਉਨ੍ਹਾਂ ਨੇ ਹੱਥ ਪਾਇਆ ਉਸ ਨੂੰ ਹੀ ਬੜੇ ਜ਼ੋਰ ਨਾਲ ਝੰਝੋੜਿਆ ਔਰ ਆਪਣੀ ਛਾਪ ਛੱਡੀ । ਉਨ੍ਹਾਂ ਦਾ ਸਾਰੇ ਅੰਮ੍ਰਿਤਸਰ ਜ਼ਿਲ੍ਹੇ ਵਿਚ ਬਹੁਤ ਨਾਂ ਸੀ । ਮੈਂ ਤਾਂ ਇਹ ਕਹਾਂਗਾ ਕਿ ਨਾ ਕੇਵਲ ਆਪਣੇ ਜ਼ਿਲ੍ਹੇ ਵਿਚ ਬਲਕਿ ਸਾਰੇ ਪੰਜਾਬ ਦੇ ਵਿਚ ਸਰਦਾਰ ਗੁਰਦਿਆਲ ਸਿੰਘ ਢਿੱਲੋਂ ਦਾ ਨਾਂ ਸੀ । ਜਿਸ ਵਕਤ ਸਰਦਾਰ ਪ੍ਰਤਾਪ ਸਿੰਘ ਕੈਰੋਂ ਆਪਣੇ ਅਰੂਜ਼ ਤੇ ਸਨ ਉਦੋਂ ਵੀ ਸਰਦਾਰ ਗੁਰਦਿਆਲ ਸਿੰਘ ਢਿੱਲੋਂ ਦਾ ਨਾਂ ਬਰਾਬਰ ਲਿਆ ਜਾਂਦਾ ਸੀ । ਮੈਂ ਇਹ ਵੀ ਦੱਸਣਾ ਚਾਹਾਂਗਾ ਕਿ ਸਰਦਾਰ ਗੁਰਦਿਆਲ ਸਿੰਘ ਢਿੱਲੋਂ ਇਥੇ ਪੰਜਾਬ ਦੀ ਸੇਵਾ ਕਰਕੇ ਨੈਸ਼ਨਲ ਪਾਲੀਟਿਕਸ ਵਿਚ ਚਲੇ ਗਏ ਔਰ ਨੈਸ਼ਨਲ ਪਾਲੀਟਿਕਸ ਵਿਚ ਜਾ ਕੇ ਉਹ ਲੋਕ ਸਭਾ ਦੇ ਸਪੀਕਰ ਬਣੇ । ਜਦੋਂ ਉਹ ਲੋਕ ਸਭਾ ਦੇ ਸਪੀਕਰ ਸਨ, ਸਾਨੂੰ ਉਨ੍ਹਾਂ ਨੂੰ ਮਿਲਣ ਦਾ ਮੌਕਾ ਮਿਲਦਾ ਰਿਹਾ । ਸਰਦਾਰ ਗੁਰਦਿਆਲ ਸਿੰਘ ਢਿੱਲੋਂ ਸਦਾ ਹੱਸ ਕੇ ਮਿਲਿਆ ਕਰਦੇ ਸਨ । ਜੋ ਸਾਡੇ ਸਾਥੀ ਬਤੌਰ ਮੈਂਬਰ ਪਾਰਲੀਮੈਂਟ ਵਿਚ ਰਹੇ ਉਹ ਕਿਹਾ ਕਰਦੇ ਸਨ ਕਿ ਸਰਦਾਰ ਗੁਰਦਿਆਲ ਸਿੰਘ ਢਿੱਲੋਂ ਹਾਊਸ ਨੂੰ ਕੰਟ੍ਰੋਲ ਵੀ ਕਰਿਆ ਕਰਦੇ ਸਨ ਅਤੇ ਨਾਲ ਹੀ ਦਰਜਾ ਬਦਰਜਾ ਹਰ ਇਕ ਨੂੰ ਮਾਣ ਵੀ ਦਿੰਦੇ ਸਨ । ਉਹ ਪੰਜਾਬ ਦੇ ਹਰ ਮੈਂਬਰ ਨੂੰ ਸਤਿਕਾਰ ਦਿੰਦੇ ਸਨ। ਸਰਦਾਰ ਗੁਰਦਿਆਲ ਸਿੰਘ ਢਿੱਲੋਂ ਸਪੀਕਰ ਹਟਣ ਤੋਂ ਬਾਅਦ ਟ੍ਰਾਂਸਪੋਰਟ ਮੰਤਰੀ ਬਣੇ । ਉਥੇ ਵੀ ਮੈਂ ਉਨ੍ਹਾਂ ਨੂੰ ਮਿਲਦਾ ਰਿਹਾ । ਬਤੌਰ ਟ੍ਰਾਂਸਪੋਰਟ ਮਨਿਸਟਰ ਉਨ੍ਹਾਂ ਨੇ ਜੋ ਕੰਮ ਕੀਤਾ ਉਹ ਯਾਦ ਰਖਣ ਯੋਗ ਹੈ । ਆਖਰੀ ਵਾਰ ਉਹ ਫ਼ਿਰੋਜ਼ਪੁਰ ਤੋਂ ਮੈਂਬਰ ਆਫ਼ ਪਾਰਲੀਆਮੈਂਟ ਚੁਣੇ ਗਏ ਅਤੇ ਉਥੇ ਸੈਂਟਰ ਵਿਚ ਜਾ ਕੇ ਉਹ ਐਗਰੀਕਲਚਰ ਮਨਿਸਟਰ ਬਣ ਗਏ । ਇਸ ਤੋਂ ਪਹਿਲਾਂ ਥੋਹੜਾ ਅਰਸਾ ਉਹ ਵੇਹਲੇ ਰਹੇ । ਸਾਡੀ ਕਾਂਗਰਸ ਪਾਰਟੀ ਨੇ ਉਨ੍ਹਾਂ ਦੀ ਖ਼ਿਦਮਤ ਦਾ ਕਾਫ਼ੀ ਫ਼ਾਇਦਾ ਉਠਾਇਆ । ਬਾਅਦ ਵਿਚ ਉਨ੍ਹਾਂ ਨੂੰ ਕੈਨੇਡਾ ਵਿੱਚ ਐਂਬੈਸੇਡਰ ਬਣਾ ਕੇ ਭੇਜਿਆ ਗਿਆ । ਐਂਬੈਸੇਡਰ ਦੇ ਤੌਰ ਤੇ ਉਨ੍ਹਾਂ ਦੀ ਬੜੀ ਕਾਂਟਰੀਬਿਊਸ਼ਨ ਹੈ ਔਰ ਜਿਹੜੇ ਉਥੇ ਸਾਡੇ ਪੰਜਾਬੀ ਰਹਿੰਦੇ ਹਨ ਉਨ੍ਹਾਂ ਨੂੰ ਕਾਫ਼ੀ ਮਾਣ ਪ੍ਰਾਪਤ ਹੋਇਆ ਕਿ ਉਨ੍ਹਾਂ ਦੇ ਪੰਜਾਬ ਦਾ ਇਕ ਬਹੁਤ ਪੜ੍ਹਿਆ ਲਿਖਿਆ ਬੰਦਾ ਐਂਬੈਸੇਡਰ ਬਣ ਕੇ ਆਇਆ । ਮੈਨੂੰ ਇਸ ਗਲ ਦਾ ਵੀ ਚੰਗੀ ਤਰ੍ਹਾਂ ਪਤਾ ਹੈ ਕਿ ਜਦੋਂ ਉਹ ਕੈਨੇਡਾ ਤੋਂ ਐਂਬੈਸੇਡਰਸ਼ਿਪ ਛੱਡ ਕੇ ਆਏ ਤਾਂ ਉਨ੍ਹਾਂ ਨੂੰ ਇਥੇ ਗੁਬਨਟੋਰਿਅਲ ਪੋਸਟ ਆਫ਼ਰ ਕੀਤੀ ਗਈ, ਪਰ ਉਨ੍ਹਾਂ ਨੇ ਉਸਦੀ ਪ੍ਰਵਾਹ ਨਹੀਂ ਕੀਤੀ ਔਰ ਇਹ ਕਿਹਾ ਕਿ ਮੈਂ ਐਕਟਿਵ ਪਾਲਿਟਿਕਸ ਵਿਚ ਰਹਾਂਗਾ । ਉਹ ਅਜੇ ਵੀ ਐਕਟਿਵ ਪਾਲਿਟਿਕਸ ਵਿਚ ਹੀ ਸਨ । ਥੋੜ੍ਹੇ ਹੀ ਦਿਨ ਹੋਏ ਉਹ ਇਥੇ ਪੰਜਾਬ ਯੂਨੀਵਰਸਿਟੀ ਵਿਚ ਆਏ

ਹੋਏ ਸਨ । ਉਨ੍ਹਾਂ ਦੀ ਪੰਜਾਬ ਯੂਨੀਵਰਸਿਟੀ ਨੂੰ ਬੜੀ ਭਾਰੀ ਦੇਣ ਹੈ । ਉਹ ਇਥੇ ਸਿੰਡੀਕੇਟ ਦੇ ਅਤੇ ਸੈਨੇਟ ਦੇ ਮੈਂਬਰ ਵੀ ਰਹੇ । ਜਦੋਂ ਮੈਂ ਲਾਸਟ ਟਾਈਮ ਉਨ੍ਹਾਂ ਨੂੰ ਮਿਲਿਆ ਉਹ ਯੂਨੀਵਰਸਿਟੀ ਦੇ ਰੈਸਟ ਹਾਊਸ ਵਿਚ ਠਹਿਰੇ ਹੋਏ ਸਨ । ਉਨ੍ਹਾਂ ਨੇ ਉਥੋਂ ਮੈਨੂੰ ਟੈਲੀਫੂਨ ਕੀਤਾ ਕਿ ਉਹ ਮੈਨੂੰ ਮਿਲਣਾ ਚਾਹੁੰਦੇ ਹਨ । ਮੈਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਉਥੇ ਬੈਠੋ ਮੈਂ ਉਥੇ ਆਉਂਦਾ ਹਾਂ । ਉਥੇ ਉਹ ਮੈਨੂੰ ਬੜੇ ਪਿਆਰ ਨਾਲ ਮਿਲੇ । ਸ਼ਾਇਦ ਮੈਂ ਸਮਝਦਾ ਹਾਂ ਕਿ ਉਹ ਸਾਡੀ ਆਖਰੀ ਮਿਲਣੀ ਸੀ । ਅਸੀਂ ਉਥੇ ਬੜੀਆਂ ਗੱਲਾਂ ਕੀਤੀਆਂ । ਮੈਂ ਸਮਝਦਾ ਹਾਂ ਕਿ ਸ਼ਾਇਦ ਅਸੀਂ ਇਸ ਤੋਂ ਪਹਿਲਾਂ ਇਤਨੀਆਂ ਗੱਲਾਂ ਕਦੇ ਨਹੀਂ ਸੀ ਕੀਤੀਆਂ । ਉਹ ਸਾਡੇ ਪੰਜਾਬ ਦੇ ਔਰ ਹਿੰਦੁਸਤਾਨ ਦੇ ਮਹਾਨ ਸਪੂਤ ਸਨ । ਅੱਜ ਸਾਡੇ ਪੰਜਾਬ ਔਰ ਹਿੰਦੁਸਤਾਨ ਵਿਚ ਇਹੋ ਜਿਹੀਆਂ ਪਰਸਨੈਲਟੀਜ਼ ਦੀ ਲੋੜ ਹੈ ਕਿ ਉਹ ਦੁਬਾਰਾ ਜਨਮ ਲੈਣ ਤਾਂ ਕਿ ਸਾਡੇ ਦੇਸ਼ ਨੂੰ, ਪੰਜਾਬ ਨੂੰ, ਮਾਣ ਮਿਲ ਸਕੇ । ਇਥੇ ਜਿਹੜਾ ਸੈਕੂਲੈਰਿਜ਼ਮ ਹੈ ਜਿਸ ਨੂੰ ਅਸੀਂ ਕਈ ਵਾਰੀ ਛੱਡੀ ਤੁਰੇ ਜਾਂਦੇ ਹਾਂ, ਜੇਕਰ ਇਹੋ ਜਹੀਆਂ ਪਰਸਨੈਲਿਟੀਜ਼ ਸਾਡੇ ਵਿਚ ਹੋਣਗੀਆਂ ਤਾਂ ਆਪਣੇ ਦੇਸ਼ ਨੂੰ ਅੱਗੇ ਤਰੱਕੀ ਦੀ ਰਾਹ ਤੇ ਵਧਾਇਆ ਜਾ ਸਕਦਾ ਹੈ । ਕਲ ਮੈਂ ਕਿਹਾ ਸੀ ਕਿ ਉਨ੍ਹਾਂ ਲਈ ਸਾਰੇ ਪੰਜਾਬ ਦੇ ਅੰਦਰ ਛੁੱਟੀ ਕਰ ਦਿਤੀ ਜਾਏ ਔਰ ਛੁੱਟੀ ਕਰ ਵੀ ਦਿਤੀ । ਉਹ ਲੋਕ ਸਭਾ ਦੇ ਵੀ ਸਪੀਕਰ ਰਹੇ ਸਨ ਔਰ ਉਨ੍ਹਾਂ ਦੇ ਸਤਿਕਾਰ ਵਿਚ ਲੋਕ ਸਭਾ ਵੀ ਐਡਜਰਨ ਹੋਈ । ਮੈਂ ਇਸ ਲਈ ਪਰਪੋਜ਼ ਕਰਾਂਗਾ ਕਿ ਉਨ੍ਹਾਂ ਦੀ ਰਿਸਪੈਕਟ ਦੇ ਅੰਦਰ ਸਾਨੂੰ ਵੀ ਅੱਜ ਇਹ ਕਾਰਵਾਈ ਐਡਜਰਨ ਕਰ ਦੇਣੀ ਚਾਹੀਦੀ ਹੈ । ਇਹ ਬੇਨਤੀ ਹੈ । ਧੰਨਵਾਦ ।

**ਸ੍ਰੀ ਸਤਨਾਮ ਸਿੰਘ ਕੈਂਥ** (ਬੰਗਾ, ਐਸ.ਸੀ.) : ਮਾਨਯੋਗ ਸਪੀਕਰ ਸਾਹਿਬ, ਅੱਜ ਸਾਰੇ ਪੰਜਾਬੀਆਂ ਵਾਸਤੇ ਔਰ ਪੂਰੇ ਦੇਸ਼ ਵਾਸਤੇ ਇਹ ਬੜੇ ਦੁੱਖ ਦੀ ਗੱਲ ਹੈ ਕਿ ਪੰਜਾਬ ਦੇ ਮਹਾਨ ਸਪੂਤ ਸਰਦਾਰ ਗੁਰਦਿਆਲ ਸਿੰਘ ਢਿੱਲੋਂ ਅੱਜ ਸਾਡੇ ਵਿਚ ਨਹੀਂ ਰਹੇ । ਕਿਉਂਕਿ ਸਰਦਾਰ ਗੁਰਦਿਆਲ ਸਿੰਘ ਢਿੱਲੋਂ ਜੀ ਨੇ ਜਿੱਥੇ ਪੰਜਾਬ ਦੇ ਅੰਦਰ ਸਪੀਕਰ ਰਹਿੰਦੇ ਹੋਏ, ਮਨਿਸਟਰ ਰਹਿੰਦੇ ਹੋਏ, ਪੰਜਾਬ ਦੀ ਸੋਸਾਇਟੀ ਦੇ ਉਤੇ ਡੂੰਘੀ ਛਾਪ ਛੱਡੀ ਉਥੇ ਰਾਸ਼ਟਰ ਦੀ ਸਿਆਸਤ ਦੇ ਅੰਦਰ ਵੀ ਬਹੁਤ ਪ੍ਰਭਾਵ ਛੱਡਿਆ, ਬਲਕਿ ਅੰਤਰ-ਰਾਸ਼ਟਰ ਸੋਸਾਇਟੀ ਨਾਲ ਜੁੜੇ ਜਦੋਂ ਉਨ੍ਹਾਂ ਨੂੰ ਕਨੇਡਾ ਦੇ ਅੰਦਰ ਭਾਰਤ ਦੇ ਹਾਈ-ਕਮਿਸ਼ਨਰ ਬਣਾ ਕੇ ਭੇਜਿਆ । ਅੱਜ ਮੈਂ ਆਪਣੇ ਵਲੋਂ, ਆਪਣੀ ਬਹੁਜਨ ਸਮਾਜ ਪਾਰਟੀ ਵਲੋਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ਔਰ ਇਸ ਦੇ ਨਾਲ ਹੀ ਮੈਂ ਮੁੱਖ ਮੰਤਰੀ, ਸਰਦਾਰ ਬੇਅੰਤ ਸਿੰਘ ਜੀ ਦੇ ਸੁਝਾਓ ਨਾਲ ਸਹਿਮਤ ਹਾਂ ਕਿ ਅਗਰ ਲੋਕ ਸਭਾ ਉਨ੍ਹਾਂ ਦੇ ਸੋਗ ਉਤੇ ਐਡਜਰਨ ਹੋ ਸਕਦੀ ਹੈ ਤਾਂ ਸਾਨੂੰ ਪੰਜਾਬ ਦੀ ਅਸੰਬਲੀ ਵੀ ਅੱਜ ਦੇ ਦਿਨ ਲਈ ਐਡਜਰਨ ਕਰਨੀ ਚਾਹੀਦੀ ਹੈ ।

ਇਨ੍ਹਾਂ ਸ਼ਬਦਾਂ ਨਾਲ ਮੈਂ ਆਪਣੇ ਵਲੋਂ ਔਰ ਆਪਣੀ ਪਾਰਟੀ ਵਲੋਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਜੈ ਭੀਮ, ਜੈ ਭਾਰਤ ।

**ਸ੍ਰੀ ਮਦਨ ਮੋਹਨ ਮਿੱਤਲ** (ਨੰਗਲ) : ਮਾਨਯੋਗ ਸਪੀਕਰ ਸਾਹਿਬ, ਅੱਜ ਸਾਡੇ ਵਿਚਕਾਰ ਸਰਦਾਰ ਗੁਰਦਿਆਲ ਸਿੰਘ ਢਿੱਲੋਂ, ਜਿਹੜੇ ਕਿ ਇਸ ਸਦਨ ਦੇ ਵੀ ਚੇਅਰਮੈਨ ਰਹੇ ਔਰ ਲੋਕ ਸਭਾ ਦੇ ਵੀ ਸਪੀਕਰ ਰਹੇ, ਅੱਜ ਸਾਡੇ ਵਿਚਕਾਰ ਨਹੀਂ ਰਹੇ । ਉਨ੍ਹਾਂ ਨੇ ਨਾ ਕੇਵਲ ਪੰਜਾਬ ਦੀ ਸੇਵਾ ਕੀਤੀ ਹੈ ਬਲਕਿ ਸਾਰੇ ਦੇਸ਼ ਦੀ ਹੀ ਸੇਵਾ ਕੀਤੀ ਹੈ । ਉਹ ਰਾਸ਼ਟਰਵਾਦੀ ਸਨ ਔਰ ਮੈਨੂੰ ਪਤਾ ਹੈ ਕਿ ਪੰਜਾਬ ਦੀ ਸਮੱਸਿਆ ਉਤੇ ਉਨ੍ਹਾਂ ਦੇ ਜਿਹੜੇ ਵਿਚਾਰ ਸਨ ਉਹ ਉਨ੍ਹਾਂ ਦੇ ਆਪਣੇ ਹੀ ਸਨ । ਅਸੀਂ ਜਲੰਧਰ ਸ਼ਹੀਦੀ ਸਮਾਗਮ ਵਿਚ ਇਕੱਠੇ ਬੈਠੇ ਸੀ ਔਰ ਬਹੁਤ ਸਾਰੀਆਂ ਗੱਲਾਂ ਉਨ੍ਹਾਂ ਨੇ ਖੁਲ ਕੇ ਕਹੀਆਂ ਔਰ ਮੈਂ ਸਮਝਦਾਂ ਹਾਂ ਕਿ ਉਹ ਗੱਲਾਂ ਸ਼ਾਇਦ ਉਨ੍ਹਾਂ ਦੀ ਆਪਣੀ ਪਾਰਟੀ ਦੀ ਪਾਲਿਸੀ ਦੇ ਵੀ ਅਨੁਕੂਲ ਨਹੀਂ ਹੋਣਗੀਆਂ । ਉਨ੍ਹਾਂ ਨੇ ਕਿਹਾ ਕਿ ਪੰਜਾਬ ਦੀ ਸਮਸਿਆ ਹੈ ਔਰ ਉਸ ਦੇ ਬਾਰੇ ਉਨ੍ਹਾਂ ਨੇ ਉਹ ਸਪਸ਼ਟ ਗੱਲ ਕਹੀ ਜਿਸ ਤੋਂ ਇਹ ਪਤਾ ਲਗਦਾ ਸੀ ਕਿ ਉਹ ਕਿਤਨੇ ਰਾਸ਼ਟਰਵਾਦੀ ਸਨ ।

ਮੈਨੂੰ ਇਕ ਪੁਰਾਣੀ ਘਟਨਾ ਯਾਦ ਆ ਗਈ ਹੈ । ਸੰਨ 1960 ਦੇ ਵਿਚ ਜਦੋਂ ਯੂਨਾਇਟਿਡ ਪੰਜਾਬ ਸੀ ਉਦੋਂ ਅਸੀਂ ਇਕ ਵਿਦਿਆਰਥੀ ਪ੍ਰੀਸ਼ਦ ਦੀ ਕਾਨਫਰੰਸ ਕੀਤੀ ਸੀ ਔਰ ਉਹ ਉਸ ਵੇਲੇ ਸਪੀਕਰ ਸਨ । ਉਸ ਵਕਤ ਮੈਂ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਪੰਜਾਬ ਦੇ ਵਿਦਿਆਰਥੀ ਸਾਰੇ ਚੰਡੀਗੜ੍ਹ ਦੇ ਵਿਚ ਸਮਾਗਮ ਕਰ ਰਹੇ ਹਨ ਔਰ ਅਸੀਂ ਚਾਹੁੰਦੇ ਹਾਂ ਕਿ ਤੁਸੀਂ ਉਸ ਦੀ ਅਧਿਅਕਸ਼ਤਾ ਕਰੋ । ਉਨ੍ਹਾਂ ਨੇ ਬਿਨ੍ਹਾਂ ਕਿਸੇ ਹਿਚਕਚਾਹਟ ਦੇ ਅਧਿਅਕਸ਼ਤਾ ਕੀਤੀ । ਇਤਨੇ ਉਹ ਓਪਨ ਮਾਈਂਡ ਦੇ ਸੀ । ਦੇਸ਼ ਪ੍ਰਤੀ ਉਨ੍ਹਾਂ ਦਾ ਬਹੁਤ ਲਗਾਓ ਸੀ । ਅੱਜ ਉਨ੍ਹਾਂ ਦੇ ਜਾਣ ਨਾਲ ਨਾ ਸਿਰਫ ਪੰਜਾਬ ਦੇ ਰਾਸ਼ਟਰਵਾਦੀ ਸਪੂਤ ਬਲਕਿ ਇਕ ਦੇਸ਼ ਦੇ ਰਾਸ਼ਟਰਵਾਦੀ ਸਪੂਤ ਦਾ ਘਾਟਾ ਪਿਆ ਹੈ । ਉਹ ਬਹੁਤ ਅੱਛੇ ਪਾਰਲੀਮੈਂਟੇਰੀਅਨ ਸਨ । ਜਦੋਂ ਡੈਮੋਕਰੇਸੀ ਦਾ ਟੈਸਟ ਸੀ ਸੰਨ 1969 ਦੇ ਵਿਚ ਉਸ ਵਕਤ ਉਹ ਲੋਕ ਸਭਾ ਦੇ ਸਪੀਕਰ ਬਣੇ ਸੀ ਔਰ ਜੋ ਉਸ ਵਕਤ ਸਪੀਕਰ ਦਾ ਰੋਲ ਹੋਣਾ ਚਾਹੀਦਾ ਹੈ, ਉਹ ਰੋਲ ਉਨ੍ਹਾਂ ਨੇ ਅਦਾ ਕੀਤਾ । ਫਿਰ ਜਦੋਂ ਸੰਨ 1971 ਵਿਚ ਚੋਣ ਹੋਏ ਤਾਂ ਸਾਰੀਆਂ ਪਾਰਟੀਆਂ ਨੇ ਮੰਗ ਕੀਤੀ ਕਿ ਉਨ੍ਹਾਂ ਨੂੰ ਹੀ ਸਪੀਕਰ ਬਣਾਇਆ ਜਾਵੇ ਕਿਉਂਕਿ ਉਨ੍ਹਾਂ ਨੇ ਪਹਿਲਾਂ ਸਪੀਕਰ ਰਹਿ ਕੇ ਚੰਗਾ ਰੋਲ ਅਦਾ ਕੀਤਾ ਸੀ ।

ਮੈਂ ਉਨ੍ਹਾਂ ਦੇ ਪ੍ਰਤੀ ਆਪਣੇ ਵਲੋਂ ਔਰ ਭਾਰਤੀਯ ਜਨਤਾ ਪਾਰਟੀ ਦੇ ਸਭ ਸਦੱਸਿਆਂ ਵਲੋਂ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ ਔਰ ਪ੍ਰਾਰਥਨਾ ਕਰਦਾ ਹਾਂ ਕਿ ਭਗਵਾਨ ਉਨ੍ਹਾਂ ਦੀ ਰੂਹ ਨੂੰ ਸ਼ਾਂਤੀ ਦੇਵੇ ਔਰ ਪੰਜਾਬੀਆਂ ਨੂੰ ਵੀ ਮੱਤ ਦੇਵੇ ਤਾਂ ਕਿ ਉਨ੍ਹਾਂ ਦੇ ਪੂਰਨਿਆਂ ਤੇ ਚਲਣ । ਜੋ ਇਕ ਮਤਾ ਰੱਖਿਆ ਗਿਆ ਹੈ ਕਿ ਅੱਜ ਦੀ ਕਾਰਵਾਈ ਨੂੰ ਮੁਲਤਵੀ ਕੀਤਾ ਜਾਵੇ, ਮੈਂ ਸਮਝਦਾ ਹਾਂ ਕਿ ਐਸੇ ਪਾਰਲੀਮੈਂਟੇਰੀਅਨ ਦੇ ਜਾਣ ਤੋਂ ਬਾਅਦ ਠੀਕ ਨਹੀਂ ਹੈ ਕਿ ਅਸੀਂ ਕੰਮ ਕਰੀਏ । ਸਭ ਨੂੰ ਉਨ੍ਹਾਂ ਦੀ ਸ਼ਰਧਾਂਜਲੀ ਦੇ ਰੂਪ ਵਿਚ ਕੰਮ ਮੁਲਤਵੀ ਕਰ ਦੇਣਾ ਚਾਹੀਦਾ ਹੈ ।

**ਸ੍ਰੀਮਤੀ ਵਿਮਲਾ ਡਾਂਗ** (ਅੰਮ੍ਰਿਤਸਰ ਪੱਛਮੀ) : ਮਾਨਯੋਗ ਸਪੀਕਰ ਸਾਹਿਬ, ਸਾਨੂੰ ਸਾਰਿਆਂ ਨੂੰ ਸਵੇਰੇ ਸਤਿਕਾਰਯੋਗ ਗੁਰਦਿਆਲ ਸਿੰਘ ਢਿੱਲੋਂ ਦੀ ਬੇਮੌਕਾ ਮੌਤ ਦੀ ਖਬਰ ਸੁਣਕੇ ਬਹੁਤ ਜ਼ਿਆਦਾ ਸਦਮਾ ਪੁੱਜਾ ਹੈ । ਮੈਂ ਕਮਿਊਨਿਸਟ ਪਾਰਟੀ ਵਲੋਂ ਔਰ ਆਪਣੇ

ਵਲੋਂ ਉਨ੍ਹਾਂ ਪ੍ਰਤੀ ਹਾਰਦਿਕ ਸ਼ਰਧਾਂਜਲੀ ਅਰਪਿਤ ਕਰਦੀ ਹਾਂ । ਮੈਂ ਸ੍ਰੀ ਗੁਰਦਿਆਲ ਸਿੰਘ ਢਿੱਲੋਂ ਨੂੰ ਨਿੱਜੀ ਤੌਰ ਤੇ ਕਈ ਵਾਰੀ ਮਿਲੀ ਹਾਂ ਕਿਉਂਕਿ ਉਹ ਤਰਨ-ਤਾਰਨ ਨੂੰ ਸਾਡੇ ਹਲਕੇ ਅੰਮ੍ਰਿਤਸਰ ਨੂੰ, ਬਿਲਾਂਗ ਕਰਦੇ ਸੀ । ਇਹ ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਉਹ ਪੰਜਾਬ ਵਿਧਾਨ ਸਭਾ ਦੇ ਸਪੀਕਰ ਦੇ ਤੌਰ ਤੇ ਕੰਮ ਕਰਨ ਤੋਂ ਬਾਅਦ ਪਾਰਲੀਆਮੈਂਟ ਦੇ ਸਪੀਕਰ ਦੇ ਤੌਰ ਤੇ ਵੀ ਉਨ੍ਹਾਂ ਨੇ ਇਕ ਬੜੀ ਯੋਗ ਭੂਮਿਕਾ ਨਿਭਾਈ ਹੈ ਔਰ ਨਿਰਪੱਖ ਤੌਰ ਤੇ ਹਾਊਸ ਦੀ ਕਾਰਵਾਈ ਚਲਾਉਂਦੇ ਰਹੇ ਹਨ । ਖਾਸ ਤੌਰ ਤੇ ਆਪੋਜ਼ੀਸ਼ਨ ਪਾਰਟੀਆਂ ਨੂੰ ਉਨ੍ਹਾਂ ਦੀ ਇਸ ਭੂਮਿਕਾ ਦੇ ਬਾਰੇ ਕੋਈ ਸ਼ਿਕਾਇਤ ਨਹੀਂ ਸੀ ।

ਇਸ ਤੋਂ ਇਲਾਵਾ ਢਿੱਲੋਂ ਸਾਹਿਬ ਇਕ ਉੱਚ ਸੁਤੰਤਰਤਾ ਸੰਗਰਾਮੀ ਵੀ ਸਨ । ਉਨ੍ਹਾਂ ਨੇ ਅਜ਼ਾਦੀ ਅੰਦੋਲਨ ਵਿਚ ਬਹੁਤ ਵੱਡਾ ਹਿੱਸਾ ਪਾਇਆ । ਉਹ ਕਾਂਗਰਸੀ ਲੀਡਰ ਵੀ ਸਨ ਔਰ ਉਨ੍ਹਾਂ ਨੇ ਆਪਣੀ ਪਾਰਟੀ ਉਤੇ ਵੀ ਇਕ ਡੂੰਘਾ ਅਸਰ ਪਾਇਆ ਹੈ । ਮੈਂ ਸਮਝਦੀ ਹਾਂ ਕਿ ਅੱਜ ਦੇ ਨੌਜਵਾਨਾਂ ਨੂੰ ਉਨ੍ਹਾਂ ਦੇ ਕੰਮ ਕਾਜ ਦੇ ਤਰੀਕੇ ਤੋਂ ਇਕ ਸਬਕ ਹਾਸਲ ਕਰਨਾ ਚਾਹੀਦਾ ਹੈ । ਅੱਜ ਦੀ ਜਿਹੜੀ ਰਾਜਨੀਤੀ ਹੈ ਇਹ ਕੁਝ ਪਹਿਲੇ ਨਾਲੋਂ ਹੋਰ ਤਰ੍ਹਾਂ ਦੀ ਹੋ ਗਈ ਹੈ ਔਰ ਇਹ ਕਾਰਵਾਈ ਸਾਰੇ ਲੋਕਾਂ ਦੇ ਸਾਹਮਣੇ ਆਉਂਦੀ ਹੈ । ਢਿੱਲੋਂ ਸਾਹਿਬ ਨੇ ਰਾਜਨੀਤੀ ਵਿਚ ਰਹਿ ਕੇ ਜੋ ਸਵੱਛ ਰੋਲ ਅਦਾ ਕੀਤਾ ਉਹ ਬਹੁਤ ਹੀ ਚੰਗਾ ਰਿਹਾ ਹੈ । ਮੈਂ ਆਪਣੀ ਪਾਰਟੀ ਵਲੋਂ ਜਿੱਥੇ ਉਨ੍ਹਾਂ ਨੂੰ ਸ਼ਰਧਾਂਜਲੀ ਅਰਪਿਤ ਕਰਦੀ ਹਾਂ ਉਥੇ ਉਨ੍ਹਾਂ ਦੇ ਪਰਿਵਾਰ ਨਾਲ ਵੀ ਸਹਾਨਭੂਤੀ ਦਾ ਪ੍ਰਗਟਾਵਾ ਕਰਦੀ ਹਾਂ ।

ਮੁੱਖ ਮੰਤਰੀ ਸਾਹਿਬ ਨੇ ਜੋ ਇਸ ਸਬੰਧ ਵਿਚ ਤਜਵੀਜ਼ ਰਖੀ ਹੈ ਕਿ ਉਨ੍ਹਾਂ ਦੀ ਯਾਦ ਵਿਚ ਸਾਨੂੰ ਅੱਜ ਇਸ ਹਾਊਸ ਨੂੰ ਐਡਜਰਨ ਕਰਨਾ ਚਾਹੀਦਾ ਹੈ, ਮੈਂ ਅਰਜ਼ ਕਰਾਂਗੀ ਕਿ ਉਹ ਉਚਿੱਤ ਹੈ ਔਰ ਮੈਂ ਉਸ ਦਾ ਸਮਰਥਨ ਕਰਦੀ ਹਾਂ। ਇਸ ਬਾਰੇ ਉਨ੍ਹਾਂ ਨੇ ਜਿਸ ਤਰ੍ਹਾਂ ਸਾਡੇ ਨਾਲ ਸਲਾਹ ਮਸ਼ਵਰਾ ਕਰ ਲਿਆ ਹੈ ਉਸੇ ਤਰ੍ਹਾਂ ਨਾਲ ਕੰਮ ਦੀ ਐਡਜਸਟਮੈਂਟ ਕਰ ਲੈਣੀ ਚਾਹੀਦੀ ਹੈ । ਇਤਨਾ ਕਹਿਕੇ ਮੈਂ ਇਕ ਵਾਰ ਫਿਰ ਆਪਣੀ ਕਮਿਊਨਿਸਟ ਪਾਰਟੀ ਵਲੋਂ ਉਨ੍ਹਾਂ ਨੂੰ ਸ਼ਰਧਾਂਜਲੀ ਅਰਪਿਤ ਕਰਦੀ ਹਾਂ ।

**ਕਾਮਰੇਡ ਤਰਸੇਮ ਜੋਧਾਂ** (ਕਿਲਾ ਰਾਏਪੁਰ) : ਮਾਨਯੋਗ ਸਪੀਕਰ ਸਾਹਿਬ, ਅੱਜ ਜਦੋਂ ਸਵੇਰੇ ਸਰਦਾਰ ਗੁਰਦਿਆਲ ਸਿੰਘ ਢਿੱਲੋਂ ਜੀ ਦੇ ਦੇਹਾਂਤ ਦੀ ਖਬਰ ਮਿਲੀ ਤਾਂ ਇਸ ਨਾਲ ਸਾਨੂੰ ਇਕ ਬਹੁਤ ਵਡਾ ਧੱਕਾ ਲਗਿਆ ਹੈ । ਉਨ੍ਹਾਂ ਦਾ ਰਾਜਨੀਤੀ ਵਿਚ ਇਕ ਬਹੁਤ ਉੱਚਾ ਰੋਲ ਰਿਹਾ ਹੈ । ਉਨ੍ਹਾਂ ਨੇ ਆਪਣੀ ਜ਼ਿੰਦਗੀ ਦੇ ਕਾਫੀ ਲੰਬੇ ਸਮੇਂ ਵਿਚ ਰਾਜਨੀਤੀ ਨਾਲ ਸਬੰਧ ਰਖਿਆ ਹੈ ਔਰ ਉਹ ਰਾਜਨੀਤੀ ਵਿਚ ਬੜਾ ਹੀ ਚੰਗਾ ਰੋਲ ਅਦਾ ਕਰਦੇ ਰਹੇ ਹਨ । ਅੱਜ ਦੀ ਰਾਜਨੀਤੀ ਵਿਚ ਜਿਹੜੀ ਗਿਰਾਵਟ ਆ ਰਹੀ ਹੈ ਉਹ ਉਸ ਤੋਂ ਬਹੁਤ ਦੂਰ ਰਹੇ ਹਨ । ਉਨ੍ਹਾਂ ਨੇ ਆਪਣਾ ਜੀਵਨ ਰਾਜਨੀਤੀ ਵਿਚ ਉਸ ਵੇਲੇ ਸ਼ੁਰੂ ਕੀਤਾ ਜਦੋਂ ਸਾਰੀਆਂ ਪੁਲਿਟੀਕਲ ਪਾਰਟੀਆਂ ਦਾ ਦੇਸ਼ ਨੂੰ ਅਜ਼ਾਦ ਕਰਾਉਣ ਦਾ ਵਿਚਾਰ ਸੀ ਔਰ ਉਹ ਸਭ ਮਿਲ ਕੇ ਦੇਸ਼ ਨੂੰ ਅਜ਼ਾਦ ਕਰਾਉਣ ਵਾਸਤੇ ਲੜ ਰਹੀਆਂ ਸਨ । ਉਸ ਆਜ਼ਾਦੀ ਦੀ ਲੜਾਈ ਵਿਚ ਉਨ੍ਹਾਂ ਨੇ ਬੜਾ ਚੰਗਾ ਰੋਲ ਅਦਾ ਕੀਤਾ । ਅੱਜ ਜਦੋਂ ਸਾਡਾ ਦੇਸ਼ ਰੂੜੀਵਾਦੀ ਸੰਕਟ ਵਿਚੋਂ ਨਿਕਲ ਰਿਹਾ ਹੈ ਔਰ ਇਕ ਗੰਭੀਰ ਸੰਕਟ ਵਿਚ ਫਸਿਆ

[ਕਾਮਰੇਡ ਤਰਸੇਮ ਜੋਧਾ]

ਹੋਇਆ ਹੈ, ਇਸ ਵੇਲੇ ਉਨ੍ਹਾਂ ਵਰਗੇ ਧਰਮ ਨਿਰਪੇਖ ਵਿਅਕਤੀਆਂ ਦਾ ਸਾਡੇ ਤੋਂ ਵਿੱਛੜ ਜਾਣ ਨਾਲ ਸਿਰਫ ਪੰਜਾਬ ਨੂੰ ਹੀ ਨਹੀਂ, ਸਗੋਂ ਸਾਰੇ ਦੇਸ਼ ਨੂੰ ਬਹੁਤ ਵੱਡਾ ਧੱਕਾ ਲਗਿਆ ਹੈ। ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਦੇ ਨਾਲ ਹੀ ਮੈਂ ਇਹ ਵੀ ਅਰਜ਼ ਕਰਾਂਗਾ ਕਿ ਜੋ ਉਨ੍ਹਾਂ ਦੀ ਸੈਕੂਲਰਿਜ਼ਮ ਦੀ ਨੀਤੀ ਸੀ, ਜੋ ਉਨ੍ਹਾਂ ਦਾ ਕੰਮ ਕਰਨ ਦਾ ਢੰਗ ਸੀ ਉਸ ਤੋਂ ਸਬਕ ਸਿੱਖਣਾ ਚਾਹੀਦਾ ਹੈ। ਅੱਜ ਜਿਹੜੀ ਨੌਜਵਾਨ ਪੀੜ੍ਹੀ ਆ ਰਹੀ ਹੈ ਜਿਸ ਨੂੰ ਕੁਝ ਲੋਕ ਸੂਬੇ ਵਿਚ ਭੰਨ ਤੋੜ ਲਈ ਵਰਤ ਰਹੇ ਹਨ, ਉਨ੍ਹਾਂ ਨੂੰ ਸਿੱਧੇ ਰਾਹ ਤੇ ਲਿਆਉਣ ਵਾਸਤੇ ਅਜਿਹੀਆਂ ਸਖਸ਼ੀਅਤਾ ਆਪਣਾ ਯੋਗਦਾਨ ਪਾ ਸਕਦੀਆਂ ਹਨ ਅਤੇ ਇਸ ਭੰਨ ਤੋੜ ਕਰਨ ਵਾਲਿਆਂ ਨੂੰ ਸਹੀ ਰਸਤੇ ਤੇ ਲਿਆ ਸਕਦੀਆਂ ਹਨ। ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ, ਸੀ. ਪੀ. ਐਮ., ਵਲੋਂ ਡਾਕਟਰ ਗੁਰਦਿਆਲ ਸਿੰਘ ਢਿੱਲੋਂ ਜੀ ਦੇ ਅਕਾਲ ਚਲਾਣੇ ਤੇ ਦੁੱਖ ਪ੍ਰਗਟ ਕਰਦਾ ਹਾਂ ਅਤੇ ਉਨ੍ਹਾਂ ਦੇ ਪਰਿਵਾਰ ਦੇ ਦੁੱਖ ਨਾਲ ਸ਼ਾਮਲ ਹੁੰਦਾ ਹਾਂ ਅਤੇ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

**ਸ਼੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** (ਬਾਘਾ ਪੁਰਾਣਾ) : ਮਾਨਯੋਗ ਸਪੀਕਰ ਸਾਹਿਬ, ਕਲ੍ਹ ਸ਼ਾਮ ਜਦੋਂ 3 ਵਜੇ ਇਹ ਪਤਾ ਲੱਗਾ ਕਿ ਸਰਦਾਰ ਗੁਰਦਿਆਲ ਸਿੰਘ ਢਿੱਲੋਂ ਅਕਾਲ ਚਲਾਣਾ ਕਰ ਗਏ ਹਨ ਤਾਂ ਬੜਾ ਦੁੱਖ ਹੋਇਆ ਅਤੇ ਦਿਲ ਤੇ ਬੜੀ ਸੱਟ ਵੱਜੀ। ਉਨ੍ਹਾਂ ਦੀ ਸਾਰੀ ਜ਼ਿੰਦਗੀ ਚਿੱਟੀ ਚਾਦਰ ਵਾਂਗ ਸਾਫ ਰਹੀ ਅਤੇ ਉਨ੍ਹਾ ਨੇ ਇਸ ਉਤੇ ਕੋਈ ਦਾਗ ਨਹੀਂ ਲੱਗਣ ਦਿੱਤਾ। ਉਨ੍ਹਾਂ ਦੇ ਅਕਾਲ ਚਲਾਣੇ ਉਤੇ ਖਾਸ ਕਰਕੇ ਪੰਜਾਬ ਦੇ ਲੋਕਾਂ ਨੂੰ ਅਤੇ ਹਿੰਦੁਸਤਾਨ ਦੇ ਲੋਕਾਂ ਨੂੰ ਬੜਾ ਦੁੱਖ ਹੋਇਆ ਹੈ। ਖਾਸ ਕਰਕੇ ਮੇਰੇ ਵਰਗੇ ਨੌਜਵਾਨਾਂ ਨੇ ਅਜਿਹੀ ਸਖਸ਼ੀਅਤ ਤੋਂ ਬਹੁਤ ਕੁਝ ਸਿਖਣਾ ਸੀ। ਮੈਂ ਸਮਝਦਾ ਹਾਂ ਕਿ ਢਿੱਲੋਂ ਸਾਹਿਬ ਦੇ ਅਕਾਲ ਚਲਾਣੇ ਉਤੇ ਦੇਸ਼ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਜਿਹੜਾ ਕਦੇ ਵੀ ਪੂਰਾ ਨਹੀਂ ਹੋ ਸਕਦਾ। ਸਰਦਾਰ ਗੁਰਦਿਆਲ ਸਿੰਘ ਢਿੱਲੋਂ ਜੀ ਦੇ ਪਿਛੋਕੜ ਨੂੰ ਯਾਦ ਕਰੋ। ਜੋ ਉਨ੍ਹਾਂ ਨੇ ਪੰਜਾਬ ਵਿਧਾਨ ਸਭਾ ਦੇ ਸਪੀਕਰ ਦੀ ਚੇਅਰ ਦੀ ਡਿਗਨਿੱਟੀ ਨੂੰ ਬਣਾਈ ਰੱਖਿਆ ਅਤੇ ਉਸ ਨੂੰ ਨਿਭਾਇਆ। ਉਨ੍ਹਾਂ ਨੂੰ ਯਾਦ ਕਰਦੇ ਰਹਾਂਗੇ। ਇਸ ਨੂੰ ਵੇਖਦੇ ਹੋਏ ਅਤੇ ਕਾਰਗੁਜ਼ਾਰੀ ਨੂੰ ਵੇਖਦੇ ਹੋਏ ਉਨ੍ਹਾਂ ਨੂੰ ਕੇਂਦਰ ਵਿਚ ਲੋਕ ਸਭਾ ਦਾ ਸਪੀਕਰ ਦੋ ਵਾਰ ਬਣਾਇਆ ਗਿਆ। ਇਹੋ ਜਿਹੀ ਸ਼ਖਸੀਅਤ ਦਾ ਚਲਾ ਜਾਣਾ ਦੇਸ ਲਈ ਬੜਾ ਘਾਟਾ ਹੈ। ਵਾਹਿਗੁਰੂ ਦੇ ਹੁਕਮ ਦੇ ਅੱਗੇ ਕੋਈ ਬੋਲ ਨਹੀਂ ਸਕਦਾ। ਉਨ੍ਹਾਂ ਦਾ ਅਪਰੇਸ਼ਨ ਹੋਇਆ, ਸਰਜਰੀ ਹੋਈ ਅਤੇ ਇਹ ਉਮੀਦ ਸੀ ਕਿ ਉਹ ਰਾਜ਼ੀ ਹੋ ਜਾਣਗੇ ਲੇਕਿਨ ਈਸ਼ਵਰ ਦੇ ਹੁਕਮ ਨੂੰ ਕੋਈ ਟਾਲ ਨਹੀਂ ਸਕਿਆ ਅਤੇ ਹੁਣ ਉਹ ਸਾਡੇ ਵਿਚ ਨਹੀਂ ਰਹੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਉਨ੍ਹਾਂ ਦੇ ਪਾਏ ਹੋਏ ਪੂਰਨਿਆਂ ਤੇ ਚਲਣਾ ਚਾਹੀਦਾ ਹੈ ਅਤੇ ਸਾਨੂੰ ਉਨ੍ਹਾਂ ਦੇ ਪੂਰਨਿਆਂ ਨੂੰ ਅਪਨਾਉਣਾ ਚਾਹੀਦਾ ਹੈ। ਅੱਜ ਜਿਹੜੀ ਪੰਜਾਬ ਵਿਚ ਦੁੱਖ ਦੀ ਘੜੀ ਚਲ ਰਹੀ ਹੈ ਇਸ ਨੂੰ ਸੁਖ ਦੀ ਘੜੀ ਵਿਚ ਲਿਆਉਣ ਲਈ ਇਹੋ ਜਿਹੀਆਂ ਸ਼ਖਸੀਅਤਾਂ ਆਪਣਾ ਯੋਗਦਾਨ ਪਾ ਸਕਦੀਆਂ ਹਨ। ਢਿੱਲੋਂ ਸਾਹਿਬ ਆਜ਼ਾਦੀ ਦੇ ਇਕ ਸਰਗਰਮ ਲੀਡਰ ਰਹੇ ਅਤੇ ਆਪਣੀ ਜ਼ਿੰਦਗੀ ਵਿਚ ਉਨਾਂ ਨੇ ਨਿਰਪੱਖ ਰੋਲ ਹੀ ਅਦਾ ਕੀਤਾ। ਮੈਂ ਡਾਕਟਰ

ਸਾਹਿਬ ਨੂੰ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵਲੋਂ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਉਨ੍ਹਾਂ ਦੇ ਪਰਿਵਾਰ ਨਾਲ ਅਫਸੋਸ ਪ੍ਰਗਟ ਕਰਦਾ ਹਾਂ । ਮੇਰੀ ਵਾਹਿਗੁਰੂ ਕੋਲ ਅਰਦਾਸ ਹੈ ਕਿ ਉਨ੍ਹਾਂ ਦੇ ਪਰਿਵਾਰ ਨੂੰ ਇਸ ਦੁੱਖ ਦੇ ਭਾਣੇ ਨੂੰ ਸਹਿਣ ਦਾ ਬਲ ਬਖਸ਼ਣ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** (ਜ਼ੀਰਾ) : ਸਪੀਕਰ ਸਾਹਿਬ, ਸਾਡੇ ਮਹਾਨ ਨੇਤਾ ਸਰਦਾਰ ਗੁਰਦਿਆਲ ਸਿੰਘ ਢਿੱਲੋਂ ਦੇ ਅਕਾਲ ਚਲਾਣੇ ਦਾ ਅੱਜ ਸਵੇਰੇ ਅਖਬਾਰ ਵਿਚ ਪੜ੍ਹਿਆ ਕਿ ਉਹ ਅਕਾਲ ਚਲਾਣਾ ਕਰ ਗਏ ਹਨ ਤਾਂ ਮੈਨੂੰ ਬੜਾ ਦੁੱਖ ਹੋਇਆ । ਇਸ ਮਹਾਨ ਸਖਸ਼ੀਅਤ ਦਾ ਨਾਂ ਪਹਿਲੇ ਬਹੁਤ ਸੁਣਦੇ ਸੀ । 1985 ਵਿਚ ਜਦੋਂ ਉਨ੍ਹਾਂ ਨੇ ਫਿਰੋਜ਼ਪੁਰ ਤੋਂ ਪਾਰਲੀਮੈਂਟ ਦੀ ਇਲੈਕਸ਼ਨ ਲੜੀ ਕਾਂਗਰਸ ਪਾਰਟੀ ਦੀ ਟਿੱਕਟ ਤੋਂ ਅਤੇ ਮੈਂ ਵੀ ਸ਼ਰੋਮਣੀ ਅਕਾਲੀ ਦਲ ਵੱਲੋਂ ਇਲੈਕਸ਼ਨ ਲੜੀ ਸੀ ਤਾਂ ਉਹ ਉਸ ਵੇਲੇ ਬੜੇ ਬਹਾਦਰੀ ਨਾਲ ਅਤੇ ਸਤਿਕਾਰ ਨਾਲ 'ਜਿੱਤ ਗਏ ਸੀ ਅਤੇ ਮੈਂ ਹਾਰ ਗਿਆ ਸੀ । ਉਹ ਐਗਰੀਕਲਚਰ ਮਨਿਸਟਰ ਵੀ ਬਣੇ ਅਤੇ ਉਸ ਤੋਂ ਬਾਅਦ ਉਨ੍ਹਾਂ ਨੂੰ ਬੜੇ ਵੱਡੇ ਆਹੁਦਿਆਂ ਤੇ ਕੰਮ ਕਰਨ ਦਾ ਮੌਕਾ ਮਿਲਿਆ । ਇਸ ਲਈ ਇਹੋ ਜਿਹੇ ਨੇਤਾ ਦੇ ਚਲੇ ਜਾਣ ਨਾਲ ਸਾਨੂੰ ਬਹੁਤ ਹੀ ਜ਼ਿਆਦਾ ਘਾਟਾ ਪਿਆ ਹੈ । ਇਹ ਕੁਦਰਤ ਦਾ ਭਾਣਾ ਹੈ ਔਰ ਇਸ ਕੁਦਰਤ ਦੇ ਭਾਣੇ ਨੂੰ ਮੰਨਣਾ ਪੈਂਦਾ ਹੈ । ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਡਾਕਟਰ ਗੁਰਦਿਆਲ ਸਿੰਘ ਢਿੱਲੋਂ ਦੇ ਪਰਿਵਾਰ ਦੇ ਦੁੱਖ ਵਿਚ ਸ਼ਰੀਕ ਹੁੰਦਾ ਹਾਂ ਔਰ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਵਾਹਿਗੁਰੂ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ । ਉਨ੍ਹਾਂ ਦੇ ਪਰਿਵਾਰ ਨੂੰ ਭਾਣਾ ਮੰਨਣ ਦਾ ਵਾਹਿਗੁਰੂ ਬਲ ਬਖਸ਼ੇ । ਸਾਡੇ ਇਕ ਨੇਤਾ ਦੇ ਚਲੇ ਜਾਣ ਕਾਰਨ ਅਸੰਬਲੀ ਦੀ ਅਗਲੀ ਕਾਰਵਾਈ ਮੁਲਤਵੀ ਕੀਤੀ ਜਾਵੇ । ਸੀ. ਐਮ. ਸਾਹਿਬ ਨੇ ਵੀ ਕਿਹਾ ਹੈ ਕਿ ਕਾਰਵਾਈ ਜ਼ਰੂਰ ਮੁਲਤਵੀ ਕਰ ਦੇਣੀ ਚਾਹੀਦੀ ਹੈ । ਇੰਨਾ ਕੁਝ ਕਹਿੰਦਾ ਹੋਇਆ ਮੈਂ ਮਹਾਰਾਜ ਅੱਗੇ ਫਿਰ ਇਕ ਵਾਰ ਅਰਦਾਸ ਕਰਦਾ ਹਾਂ ਕਿ ਉਨ੍ਹਾਂ ਦੀ ਰੂਹ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ ।

**ਕਾਮਰੇਡ ਬਲਦੇਵ ਸਿੰਘ ਬਲਮਗੜ੍ਹ** (ਮਲੋਟ, ਐਸ. ਸੀ.) : ਸਪੀਕਰ ਸਾਹਿਬ, ਸਰਦਾਰ ਗੁਰਦਿਆਲ ਸਿੰਘ ਜੀ ਨੇ ਪੰਜਾਬ ਦੇ ਸਪੀਕਰ ਹੁੰਦਿਆਂ ਬੜੀ ਅੱਛੀ ਤਰ੍ਹਾਂ ਰੋਲ ਅਦਾ ਕੀਤਾ । ਉਨ੍ਹਾਂ ਨੇ ਪੰਜਾਬ ਦੀ ਬੜੀ ਸੇਵਾ ਕੀਤੀ ਉਸ ਤੋਂ ਬਾਅਦ ਲੋਕ ਸਭਾ ਦੇ ਵੀ ਸਪੀਕਰ ਬਣੇ ਔਰ ਇਸ ਤਰੀਕੇ ਦੇ ਨਾਲ ਉਨ੍ਹਾਂ ਨੇ ਦੇਸ਼ ਦੀ ਸੇਵਾ ਕੀਤੀ । ਹਾਊਸ ਨੂੰ ਉਨ੍ਹਾਂ ਨੇ ਸੋਹਣੇ ਢੰਗ ਨਾਲ ਚਲਾਇਆ । ਕਿਸੇ ਵੀ ਸਿਆਸੀ ਪਾਰਟੀ ਨਾਲ ਉਨ੍ਹਾਂ ਦਾ ਗਿਲਾ ਨਹੀਂ ਹੋਇਆ । ਇਹ ਢਿੱਲੋਂ ਸਾਹਿਬ ਨੇ ਇਕ ਮਿਸਾਲ ਪੈਦਾ ਕੀਤੀ ਸੀ । ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਨੂੰ ਹੀ ਘਾਟਾ ਨਹੀਂ ਪਿਆ, ਸਗੋਂ ਸਾਰੇ ਹਿੰਦੁਸਤਾਨ ਨੂੰ ਘਾਟਾ ਪਿਆ ਹੈ । ਇਹ ਘਾਟਾ ਨਾ ਪੂਰਾ ਹੋਣ ਵਾਲਾ ਹੈ । ਜਿਸ ਤਰੀਕੇ ਦੇ ਨਾਲ ਉਨ੍ਹਾਂ ਨੇ ਸਿਆਸਤ ਵਿਚ ਕੰਮ ਕੀਤਾ, ਉਹ ਇਕ ਉਨ੍ਹਾਂ ਨੇ ਆਪਣੀ ਮਿਸਾਲ ਆਪ ਪੈਦਾ ਕੀਤੀ । ਜਿਸ ਇਮਾਨਦਾਰੀ ਨਾਲ, ਲਗਨ ਨਾਲ ਉਨ੍ਹਾਂ ਨੇ ਦੇਸ਼ ਦੀ ਸੇਵਾ ਕੀਤੀ ਉਸ ਨੂੰ ਸਾਰਾ ਦੇਸ਼ ਖਾਸ ਕਰਕੇ ਪੰਜਾਬ ਦੇ ਲੋਕ ਹਮੇਸ਼ਾਂ ਯਾਦ ਰੱਖਣਗੇ । ਮੈਂ ਇਨ੍ਹਾਂ ਲਫਜ਼ਾਂ ਨਾਲ ਢਿੱਲੋਂ ਸਾਹਿਬ ਨੂੰ ਆਪਣੇ ਵੱਲੋਂ ਅਤੇ ਯੂਨਾਇਟਿਡ ਕਮਿਉਨਿਸਟ

[ਕਾਮਰੇਡ ਬਲਦੇਵ ਸਿੰਘ ਬਲਮਗੜ੍ਹ]

ਪਾਰਟੀ ਵੱਲੋਂ ਸ਼ਰਧਾਂ ਦੇ ਫੁੱਲ ਭੇਂਟ ਕਰਦਾ ਹਾਂ । ਜੋ ਸੀ. ਐਮ. ਸਾਹਿਬ ਨੇ ਸੁਝਾਉ ਦਿੱਤਾ ਹੈ ਕਿ ਅੱਜ ਦੀ ਅਸੰਬਲੀ ਦੀ ਕਾਰਵਾਈ ਮੁਲਤਵੀ ਹੋਣੀ ਚਾਹੀਦੀ ਹੈ, ਉਸ ਨਾਲ ਮੈਂ ਵੀ ਸਹਿਮਤ ਹਾਂ । ਇਨ੍ਹਾਂ ਲਫਜ਼ਾਂ ਦੇ ਨਾਲ ਫਿਰ ਮੈਂ ਦੁਬਾਰਾ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

**ਸਰਦਾਰ ਰਣਜੀਤ ਸਿੰਘ ਮਜੀਠਾ** (ਮਜੀਠਾ) : ਮੈਂ ਡਾਕਟਰ ਗੁਰਦਿਆਲ ਸਿੰਘ ਢਿੱਲੋਂ ਜੀ ਨੂੰ, ਜੋ ਅੱਜ ਸਾਡੇ ਵਿਚ ਨਹੀਂ ਰਹੇ, ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਮਹਾਰਾਜ ਨੇ ਬਹੁਤ ਵੱਡਾ ਘਾਟਾ ਪਾਇਆ ਹੈ । ਹਿੰਦੁਸਤਾਨ ਨੂੰ, ਪੰਜਾਬ ਨੂੰ ਔਰ ਖਾਸ ਕਰਕੇ ਜ਼ਿਲ੍ਹਾ ਅੰਮ੍ਰਿਤਸਰ ਨੂੰ ਬਹੁਤ ਵੱਡਾ ਘਾਟਾ ਪਿਆ ਹੈ । ਮੈਂ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਉਨ੍ਹਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ । ਇਤਨਾ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

**ਸ਼੍ਰੀ ਸਪੀਕਰ :**

ਜੋ ਬਾਦਾ ਕਸ਼ ਥੇ ਵੋ ਉਠਤੇ ਜਾਤੇ ਹੈਂ
ਕਹੀਂ ਸੇ ਆਬੇ ਬਕਾਏ ਦਮਾਮ ਲਾ ਸਾਕੀ ।

ਅੱਜ ਬੜੇ ਦੁੱਖ ਦੀ ਗੱਲ ਹੈ ਕਿ ਭਾਰਤ ਦੇ ਇਕ ਮਹਾਨ ਸਪੂਤ, ਜੰਗੇ ਆਜ਼ਾਦੀ ਲੜਨ ਵਾਲੇ ਘੁਲਾਟੀਏ, ਅਦਬ ਨਵਾਜ਼, ਦੋਸਤਾਂ ਦੇ ਨਾਲ ਦੋਸਤੀ ਨਿਭਾਉਣ ਵਾਲੇ ਮੁਕੰਮਲ ਇਨਸਾਨ ਔਰ ਸਿਆਸੀ ਜੀਵਨ ਦੇ ਵਿਚ ਬੇਦਾਗ ਦਾਮਨ ਰੱਖਣ ਵਾਲੇ ਡਾਕਟਰ ਗੁਰਦਿਆਲ ਸਿੰਘ ਢਿੱਲੋਂ ਜੀ ਸਾਡੇ ਵਿਚ ਮੌਜੂਦ ਨਹੀਂ ਹਨ । ਮੇਰੀ ਅਤੇ ਉਨ੍ਹਾਂ ਦੀ ਸਾਂਝ ਬਹੁਤ ਪੁਰਾਣੀ ਹੈ । ਜਿੰਨਾ ਉਨ੍ਹਾਂ ਨੇ ਮੇਰੇ ਕੈਰੀਅਰ ਦੇ ਵਿਚ ਹਿੱਸਾ ਪਾਇਆ ਹੈ, ਉਹ ਮੈਂ ਲਫਜ਼ਾਂ ਦੁਆਰਾ ਬਿਆਨ ਨਹੀਂ ਕਰ ਸਕਦਾ । ਮੈਨੂੰ ਪੁਰਾਣੀ ਇਕ ਗੱਲ ਦੀ ਯਾਦ ਆਉਂਦੀ ਹੈ । 1973 ਦੇ ਵਿਚ ਉਹ ਕਾਮਨ ਵੈਲਥ ਸਪੀਕਰਜ਼ ਕਾਨਫਰੰਸ ਵਿਚ ਹਿੰਦੁਸਤਾਨ ਨੂੰ ਰੀਪਰੈਜ਼ੈਂਟ ਕਰਨ ਲਈ ਸ਼ਾਮਲ ਹੋਏ । ਉਦੋਂ ਮੈਨੂੰ ਵੀ ਉਸ ਵਿਚ ਭਾਗ ਲੈਣ ਦਾ ਮੌਕਾ ਮਿਲਿਆ ਸੀ ਅਤੇ ਮੈਂ ਪੰਜਾਬ ਸਟੇਟ ਨੂੰ ਰੀਪਰੈਜ਼ੈਂਟ ਕਰ ਰਿਹਾ ਸੀ । ਮੈਨੂੰ ਉਨ੍ਹਾਂ ਦੇ ਨਾਲ (ਜ਼ੇਰੇ-ਜ਼ਾਤ) 15 ਦਿਨ ਰਹਿਣ ਦਾ ਮੌਕਾ ਮਿਲਿਆ । ਉਨ੍ਹਾਂ ਦੀ ਸ਼ਖਸੀਅਤ ਇਕ ਐਸੀ ਸ਼ਖਸੀਅਤ ਸੀ ਜਿਸ ਤੋਂ ਆਦਮੀ ਹਮੇਸ਼ਾ ਕੁਝ ਸਿਖਦਾ ਹੈ । ਦੋਸਤਾਂ ਨਾਲ ਉਹ ਹਮੇਸ਼ਾਂ ਮੁਹੱਬਤ ਸਾਂਝੀ ਕਰਕੇ, ਪਿਆਰ ਸਾਂਝਾ ਕਰਕੇ ਮਿਲਦੇ ਸਨ । ਉਹ ਕਦੇ ਵੀ ਆਪਣੀ ਪੋਜ਼ੀਸ਼ਨ ਦਾ ਫਾਇਦਾ ਉਠਾ ਕੇ ਨਹੀਂ ਸਨ ਮਿਲਦੇ । ਉਨ੍ਹਾਂ ਦੀ ਇਕ ਗੱਲ ਜਿਹੜੀ ਹੈ, ਉਹ ਹਮੇਸ਼ਾਂ ਮੈਨੂੰ ਯਾਦ ਆਉਂਦੀ ਰਹਿੰਦੀ ਹੈ ਕਿ ਦੋਸਤਾਂ ਦੇ ਨਾਲ ਜਿਸ ਵੇਲੇ ਵਰਤੋ, ਐਸੀ ਸਚਾਈ ਨਾਲ ਵਰਤੋ ਕਿ ਕੋਈ ਆਦਮੀ ਕਿਸੇ ਗੱਲ ਦਾ ਇਲਜ਼ਾਮ ਨਾ ਦੇ ਸਕੇ । ਉਨ੍ਹਾਂ ਨੇ ਸਾਰੀ ਜ਼ਿੰਦਗੀ ਇਸ ਤਰ੍ਹਾਂ ਗੁਜ਼ਾਰੀ ਕਿ ਜਿਸ ਨਾਲ ਪੰਜਾਬ ਦਾ ਨਾਂ, ਜ਼ਿਲ੍ਹਾ ਅੰਮ੍ਰਿਤਸਰ ਦਾ ਨਾਂ, ਹਿੰਦੁਸਤਾਨ ਦਾ ਨਾਂ, ਏਥੇ ਹੀ ਨਹੀਂ ਸਗੋਂ ਬਾਹਰਲੇ ਦੇਸ਼ਾਂ ਵਿਚ ਵੀ ਉਚਾ ਹੋਇਆ ਹੈ । ਢਿੱਲੋਂ ਸਾਹਿਬ ਇਸ ਹਾਊਸ ਦੇ ਡਿਪਟੀ ਸਪੀਕਰ ਰਹੇ । ਇਸ ਹਾਊਸ ਦੇ ਸਪੀਕਰ ਬਣੇ ਅਤੇ 8 ਸਾਲ ਤੱਕ ਇਸ

ਅਹੁਦੇ ਤੇ ਕੰਮ ਕੀਤਾ । ਮੈਂ ਇਸ ਮਹਾਨ ਹਾਊਸ ਵਿਚ ਦੱਸਣਾ ਚਾਹਵਾਂਗਾ ਕਿ ਇਸ ਬਿਲਡਿੰਗ ਦੀ ਜਿਸ ਕਿਸਮ ਦੀ ਤਰਤੀਬ ਹੈ, ਜੋ ਨਕਸ਼ਾ ਹੈ, ਉਸ ਬਾਰੇ ਵੀ ਉਨ੍ਹਾਂ ਨੇ ਬੜਾ ਭਾਰੀ ਹਿੱਸਾ ਪਾਇਆ ਸੀ । ਇਸ ਕਰਕੇ ਇਸ ਮਹਾਨ ਸਦਨ ਦੀ ਤਰਤੀਬ ਬਾਕੀ ਸਟੇਟ ਅਸੈਂਬਲੀਆਂ ਨਾਲੋਂ ਨਹਾਇਤ ਹੀ ਅੱਛੀ ਹੈ। ਇਸ ਤੋਂ ਬਾਅਦ ਉਹ ਮਨਿਸਟਰ ਬਣੇ । ਮਨਿਸਟਰ ਬਣਨ ਤੋਂ ਬਾਅਦ ਉਹ ਸੈਂਟਰ ਵਿਚ ਗਏ ਅਤੇ ਉਥੇ ਸਪੀਕਰ ਬਣੇ । ਇਸ ਤੋਂ ਬਾਅਦ ਉਹ ਉਥੇ ਵੀ ਮਨਿਸਟਰ ਬਣੇ । ਉਨ੍ਹਾਂ ਆਪਣੀ ਸਾਰੀ ਜ਼ਿੰਦਗੀ ਕਾਂਗਰਸ ਆਰਗੇਨਾਈਜ਼ੇਸ਼ਨ ਵਿਚ ਵੱਧ ਚੜ੍ਹ ਕੇ ਬੜਾ ਭਾਰੀ ਹਿੱਸਾ ਪਾਇਆ ਹੈ । ਉਨ੍ਹਾਂ ਦਾ ਚਲੇ ਜਾਣਾ ਇਕ ਏਡਾ ਵੱਡਾ ਘਾਟਾ ਹੈ, ਖ਼ਲਾਅ ਹੈ, ਜਿਹੜਾ ਜਲਦੀ ਪੂਰਾ ਨਹੀ ਹੋ ਸਕਦਾ । ਉਨ੍ਹਾਂ ਦੇ ਜਾਣ ਨਾਲ ਜਿਹੜਾ ਪੰਜਾਬ ਨੂੰ ਘਾਟਾ ਪਿਆ ਹੈ, ਹਿੰਦੁਸਤਾਨ ਨੂੰ ਘਾਟਾ ਪਿਆ ਹੈ, ਉਹ ਮੈਂ ਲਫਜ਼ਾਂ ਦੇ ਜ਼ਰੀਏ ਬਿਆਨ ਨਹੀਂ ਕਰ ਸਕਦਾ । ਮੈਂ ਜ਼ਾਤੀ ਤੌਰ ਤੇ ਉਨ੍ਹਾਂ ਦੇ ਜਾਣ ਦੀ ਘਾਟ ਮਹਿਸੂਸ ਕਰਦਾ ਹਾਂ, ਮੈਨੂੰ ਇਉਂ ਜਾਪਦਾ ਹੈ ਜਿਵੇਂ ਮੇਰੀ ਸਰਪ੍ਰਸਤੀ ਵਿਚ ਕਮੀ ਹੋ ਗਈ ਹੈ । ਮੈਂ ਉਨ੍ਹਾਂ ਦੀ ਦੇਣ ਨਹੀਂ ਦੇ ਸਕਦਾ । ਇਸ ਦੇ ਨਾਲ ਮੈਂ ਸੀ. ਐਮ. ਸਾਹਿਬ ਦੇ ਜਜ਼ਬਾਤ ਨਾਲ, ਆਪੋਜ਼ੀਸ਼ਨ ਦੇ ਲੀਡਰ ਸਾਹਿਬਾਨ ਦੇ ਜਜ਼ਬਾਤ ਨਾਲ ਮੁਕੰਮਲ ਤੌਰ ਤੇ ਸਹਿਮਤ ਹੁੰਦਾ ਹਾਂ ਅਤੇ ਅਰਦਾਸ ਕਰਦਾ ਹਾਂ ਕਿ ਪਰਮਾਤਮਾ ਉਨ੍ਹਾਂ ਦੀ ਰੂਹ ਨੂੰ ਸ਼ਾਂਤੀ ਬਖਸ਼ੇ ਅਤੇ ਜਿਹੜਾ ਉਨ੍ਹਾਂ ਦੇ ਪਰਿਵਾਰ ਨੂੰ ਘਾਟਾ ਪਿਆ ਹੈ ਉਹ ਉਸ ਨੂੰ ਪੂਰੇ ਤਹੱਮਲ ਨਾਲ ਬਰਦਾਸ਼ਤ ਕਰ ਸਕਣ । ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਐਸੀ ਰੂਹ, ਐਸੀ ਨੇਕ ਸ਼ਖਸੀਅਤ ਜਿਹੜੀ ਸਾਡੇ ਕੋਲੋਂ ਚਲੀ ਗਈ ਹੈ, ਉਸ ਲਈ ਦੋ ਮਿੰਟ ਖਲੋਈਏ ਅਤੇ ਮੌਨ ਧਾਰਨ ਕਰੀਏ ।

(ਇਸ ਸਮੇਂ ਸਦਨ ਦੇ ਸਾਰੇ ਮੈਂਬਰ ਸਾਹਿਬਾਨ ਦੋ ਮਿੰਟ ਮੌਨ ਧਾਰਨ ਲਈ ਖੜ੍ਹੇ ਹੋਏ)

**ਸ਼੍ਰੀ ਸਪੀਕਰ :** ਇਹ ਸਦਨ ਹੁਣ ਬੁੱਧਵਾਰ, 25 ਮਾਰਚ, 1992 ਦੇ 2.00 ਵਜੇ ਬਾਅਦ ਦੁਪਹਿਰ ਤੱਕ ਮੁਲਤਵੀ ਕੀਤਾ ਜਾਂਦਾ ਹੈ ।

*2-35 ਵਜੇ ਬਾਅਦ ਦੁਪਹਿਰ (ਇਸ ਉਪਰੰਤ ਸਦਨ ਬੁੱਧਵਾਰ, 25 ਮਾਰਚ, 1992, 2-00 ਵਜੇ ਬਾਅਦ ਦੁਪਹਿਰ ਤੱਕ *ਸਥਗਿਤ ਹੋ ਗਿਆ) ।

90—10-7-92—305—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

# PUNJAB VIDHAN SABHA

## DEBATES

*25th March, 1992*

Vol.—I No. 5

## OFFICIAL REPORT

CONTENTS

*Wednesday, the 25th March, 1992*



**Punjab Vidhan Sabha Secretariat, Chandigarh.**

Price : Rs.......

## PUNJAB VIDHAN SABHA

*Wednesday, the 25th March, 1992*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 2.00 P.M. Mr. Speaker (Sardar Harcharn Singh Ajnala) in the Chair.*

---

## STARRED QUESTIONS AND ANSWERS

### ਸਿੰਜਾਈ ਦੇ ਮੰਤਵਾਂ ਲਈ ਅਤੇ ਉਦਯੋਗਿਕ ਯੂਨਿਟਾਂ ਲਈ ਬਿਜਲੀ ਦੇ ਦਰ

*14. ਸ਼੍ਰੀ ਮਦਨ ਮੋਹਨ ਮਿੱਤਲ : ਕੀ ਸਿੰਜਾਈ ਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਰਾਜ ਵਿਚ ਸਿੰਜਾਈ ਦੇ ਮੰਤਵਾਂ ਲਈ ਬਿਜਲੀ ਫਲੈਟ ਰੇਟ ਤੇ ਸਪਲਾਈ ਕੀਤੀ ਜਾਂਦੀ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ;

(ਅ) ਕੀ ਇਹ ਵੀ ਠੀਕ ਹੈ ਕਿ ਉਦਯੋਗਿਕ ਯੂਨਿਟਾਂ ਲਈ ਬਿਜਲੀ ਦੇ ਦਰ, ਸਿੰਜਾਈ ਦੇ ਮੰਤਵਾਂ ਲਈ ਦਰਾਂ ਨਾਲ ਵਖਰੇ ਹਨ, ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਣ ਹਨ ?

**Sardar Harcharan Singh Brar**: (a) Yes Sir.

(i) The rates are:

| | |
|---|---|
| Pumping Set (upto 20 BHP) | .. Rs. 26/- Per B.H.P. per month. |
| Subsidy | .. Rs. 7/- per B.H.P. per month. |
| Net rate | .. Rs. 19/- per B.H.P. per month. |

(b) Yes Sir. The rates for industrial units are different. This is accountable to the policy of the State Government whereby electricity supply to the agriculture sector is being given at subsidised rates.

**ਸ੍ਰੀ ਮਦਨ ਮੋਹਨ ਮਿੱਤਲ**: ਸਰ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਕਿਹਾ ਹੈ ਕਿ ਐਗਰੀਕਲਚਰ ਪਰਪਜ਼ ਵਾਸਤੇ ਸਬਸਿਡਾਈਜ਼ਡ ਰੇਟ ਤੇ ਬਿਜਲੀ ਸਪਲਾਈ ਕੀਤੀ ਜਾਂਦੀ ਹੈ ਪਰ ਲਿਫਟ ਇਰੀਗੇਸ਼ਨ ਵਾਸਤੇ ਜੋ ਪੰਪਿੰਗ ਸੈਟ ਇਨਸਟਾਲ ਹੋਏ ਹੋਏ ਹਨ ਜਾਂ ਟਿਊਬਵੈਲ ਕਾਰਪੋਰੇਸ਼ਨ ਦੇ ਜ਼ਰੀਏ ਜੋ ਇਰੀਗੇਸ਼ਨ ਕੀਤੀ ਜਾਂਦੀ ਹੈ, ਉਨ੍ਹਾਂ ਨੂੰ ਕਮਰਸ਼ੀਅਲ ਜਾਂ ਇੰਡਸਟਰੀਅਲ ਰੇਟ ਚਾਰਜ ਕਰਨ ਵਾਸਤੇ ਨੋਟਿਸ ਦਿੱਤੇ ਜਾ ਰਹੇ ਹਨ। ਕੀ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਇਰੀਗੇਸ਼ਨ ਵਾਸਤੇ ਸਬਸਿਡਾਈਜ਼ਡ ਰੇਟ ਤੇ ਹੀ ਬਿਜਲੀ ਸਪਲਾਈ ਕੀਤੀ ਜਾਵੇਗੀ ਭਾਵੇਂ ਉਹ ਲਿਫਟ ਇਰੀਗੇਸ਼ਨ ਰਾਹੀਂ ਹੋਵੇ ਜਾਂ ਟਿਊਬਵੈਲ ਕਾਰਪੋਰੇਸ਼ਨ ਰਾਹੀਂ ?

**ਮੰਤਰੀ**: ਤੁਸੀਂ ਜੋ ਸਵਾਲ ਪੁੱਛਿਆ ਸੀ, ਉਸ ਦਾ ਮੈਂ ਜਵਾਬ ਦੇ ਦਿੱਤਾ ਹੈ। ਇਸ ਤੋਂ ਇਲਾਵਾ ਜੋ ਹੋਰ ਕੁਝ ਤੁਸੀਂ ਪੁੱਛਣਾ ਚਾਹੁੰਦੇ ਹੋ, ਉਸ ਵਾਸਤੇ ਤੁਸੀਂ ਸੈਪਰੇਟ ਨੋਟਿਸ ਦੇ ਦਿਉ।

**ਸ੍ਰੀ ਮਦਨ ਮੋਹਨ ਮਿੱਤਲ**: ਸੈਪਰੇਟ ਨੋਟਿਸ ਦੀ ਤਾਂ ਮੈਂ ਸਮਝਦਾ ਹਾਂ, ਕੋਈ ਜ਼ਰੂਰਤ ਨਹੀਂ ਹੈ। ਇਹ ਤਾਂ ਸਪਸ਼ਟ ਹੀ ਹੈ ਕਿ ਜੋ ਪਾਣੀ ਲਿਫਟ ਇਰੀਗੇਸ਼ਨ ਰਾਹੀਂ ਦਿੱਤਾ ਜਾਂਦਾ ਹੈ that has also to be used for agricultural purposes. ਪ੍ਰਿੰਸੀਪਲ ਤੌਰ ਤੇ ਜੋ ਵੀ ਪਾਣੀ ਇਰੀਗੇਸ਼ਨ ਵਾਸਤੇ ਜਾਂਦਾ ਹੈ, ਉਸ ਤੇ ਸਬਸਿਡਾਈਜ਼ਡ ਰੇਟ ਲਗਾਉਣਾ ਚਾਹੀਦਾ ਹੈ। Why not the same principal is made applicable to the electricity consumed by lift irrigation or through tubewells ? ਇਹ ਤਾਂ ਪ੍ਰਿੰਸੀਪਲ ਦਾ ਸਵਾਲ ਹੈ ਅਤੇ ਮੈਂ ਸਮਝਦਾ ਹਾਂ ਕਿ Minister should agree and I will request him to concede to this point.

**ਮੰਤਰੀ**: ਮੈਂ ਤੁਹਾਡੇ ਕੋਲੋਂ ਕੋਈ ਚੀਜ਼ ਛੁਪਾ ਨਹੀਂ ਰਿਹਾ। ਫਿਰ ਵੀ ਜੇਕਰ ਤੁਸੀਂ ਇਸ ਵਾਸਤੇ ਸੈਪਰੇਟ ਨੋਟਿਸ ਦੇ ਦਿਓ ਤਾਂ ਠੀਕ ਹੈ।

**ਸ੍ਰੀ ਮਦਨ ਮੋਹਨ ਮਿੱਤਲ**: ਜੋ ਬਿਜਲੀ ਸਬਸਿਡਾਈਜ਼ਡ ਰੇਟ ਤੇ ਦਿੱਤੀ ਜਾ ਰਹੀ ਹੈ, ਉਸ ਕਾਰਣ ਬਿਜਲੀ ਬੋਰਡ ਨੂੰ ਜੋ ਘਾਟਾ ਪੈ ਰਿਹਾ ਹੈ, ਉਸ ਨੂੰ ਪੂਰਾ ਕਰਨ ਵਾਸਤੇ ਕੋਈ ਟੈਕਸ ਲਗਾਉਣ ਦੀ ਗੌਰਮਿੰਟ ਦੀ ਕੋਈ ਪਰੋਪੋਜ਼ਲ ਹੈ ਜਿਵੇਂ ਐਗਰੀਕਲਚਰ ਸੈਸ ਜਾਂ ਕੁਝ ਹੋਰ ?

**ਮੰਤਰੀ**: ਸਪੀਕਰ ਸਾਹਿਬ, ਐਸ ਵੇਲੇ ਤਾਂ ਐਸੀ ਕੋਈ ਚੀਜ਼ ਨਹੀਂ ਲੇਕਿਨ ਇਸ ਵਾਸਤੇ ਸੋਚਿਆ ਜ਼ਰੂਰ ਜਾ ਸਕਦਾ ਹੈ।

---

## ਜ਼ਿਲ੍ਹਾ ਰੋਪੜ ਵਿਚ ਕਝ ਇਲਾਕਿਆਂ ਨੂੰ ਸਿੰਜਾਈ ਸਹੂਲਤਾਂ

*15. **ਸ੍ਰੀ ਮਦਨ ਮੋਹਨ ਮਿੱਤਲ**: ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਰਕਾਰ ਭਾਖੜਾ ਡੈਮ ਅਤੇ ਨੰਗਲ ਹਾਈਡਲ ਚੈਨਲ ਦੀ ਉਸਾਰੀ ਸਮੇਂ ਰੋਪੜ ਅਤੇ ਨੰਗਲ ਦੇ ਵਿਚਕਾਰ ਪੈਂਦੇ ਇਲਾਕਿਆਂ ਨੂੰ ਸਰਕਾਰੀ ਖਰਚੇ ਤੇ ਸਿੰਜਾਈ ਸਹੂਲਤਾਂ ਦੇਣ ਲਈ ਸਹਿਮਤ ਹੋਈ ਸੀ; ਜੇਕਰ ਅਜਿਹਾ ਹੋਵੇ, ਤਾਂ ਉਸ ਦਾ ਵੇਰਵਾ ਕੀ ਹੈ ?

**Sardar Harcharan Singh Brar** :

(a) Yes Sir,

(b) There was a provision in the Bhakra Nangal Project (1955) which includes Nangal Hydel Channel to provide Irrigation to an area of 90,000 acres in the Ropar Nangal Tract.

**ਸ੍ਰੀ ਮਦਨ ਮੋਹਨ ਮਿੱਤਲ** : ਸਰ, ਸਾਲ 1955 ਵਿਚ ਪ੍ਰਾਮਿਸ ਕੀਤਾ ਗਿਆ ਸੀ ਕਿ ਰੋਪੜ ਔਰ ਨੰਗਲ ਦਰਮਿਆਨ ਜਿਤਨੀ ਜ਼ਮੀਨ ਹੈ, ਉਸ ਸਾਰੀ ਜ਼ਮੀਨ ਨੂੰ ਸਰਕਾਰ ਪਾਣੀ ਮੁਹੱਈਆ ਕਰੇਗੀ । ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਸ ਸਾਰੀ ਜ਼ਮੀਨ ਨੂੰ ਇਰੀਗੇਸ਼ਨ ਫੈਸਿਲਿਟੀ ਪ੍ਰੋਵਾਈਡ ਕੀਤੀ ਗਈ ਹੈ ? ਔਰ ਇਹ ਫੈਸਿਲਟੀ ਪ੍ਰੋਵਾਈਡ ਕਰਨ ਵਾਸਤੇ ਕੀ ਕੀ ਮੈਥਡ ਅਡਾਪਟ ਕੀਤੇ ਗਏ ਹਨ ?

**ਮੰਤਰੀ** : ਸਪੀਕਰ ਸਾਹਿਬ, ਅਜੇ ਤੱਕ 17,200 ਏਕੜ ਨੂੰ ਪਾਣੀ ਦਿੱਤਾ ਜਾ ਰਿਹਾ ਹੈ । ਇਸ ਟਰੈਕਟ ਦੀ ਟੋਪੋਗਰਾਫੀ ਐਸੀ ਹੈ ਕਿ ਉਥੇ ਕਈ ਤਰ੍ਹਾਂ ਦੇ ਤਰੀਕੇ ਇਰੀਗੇਸ਼ਨ ਵਾਸਤੇ ਅਖਤਿਆਰ ਕਰਨੇ ਪੈਂਦੇ ਹਨ ਔਰ ਕਰਨੇ ਪੈਣਗੇ ।

**ਸ੍ਰੀ ਮਦਨ ਮੋਹਨ ਮਿੱਤਲ** : ਸਰਕਾਰ ਨੇ ਲਿਫਟ ਇਰੀਗੇਸ਼ਨ ਦੀ ਸਕੀਮ 1978 ਤੋਂ ਲਾਗੂ ਕੀਤੀ ਸੀ ਔਰ ਜਨਤਾ ਸਰਕਾਰ ਦੀ ਇਹ ਕਮਿੱਟਮੈਂਟ ਹੋਈ ਸੀ, ਰਾਈਟ ਫਰਾਮ ਤਲਵਾੜਾ ਸ਼ੁਰੂ ਕਰਕੇ, ਲਿਫਟ ਇਰੀਗੇਸ਼ਨ ਦੀਆਂ 6 ਸਕੀਮਾਂ ਸਰਕਾਰ ਨੇ ਮਨਜ਼ੂਰ ਕੀਤੀਆਂ ਸਨ । ਇਨ੍ਹਾਂ ਸਕੀਮਾਂ ਵਿਚੋਂ ਕੇਵਲ ਦੋ ਸਕੀਮਾਂ ਤੇ ਕੰਮ ਹੋ ਰਿਹਾ ਹੈ ਔਰ ਇਨ੍ਹਾਂ ਦੋ ਸਕੀਮਾਂ ਵਿੱਚ ਵੀ ਸਾਰੀ ਜ਼ਮੀਨ ਕਵਰ ਨਹੀਂ ਕੀਤੀ ਗਈ ਅਤੇ ਲੇਟਰ ਸਟੇਜ ਤੇ ਜਾ ਕੇ ਬਾਕੀ ਸਕੀਮਾਂ ਡਰਾਪ ਕਰ ਦਿੱਤੀਆਂ । ਹਿਮਾਚਲ ਪ੍ਰਦੇਸ਼ ਸਰਕਾਰ ਨੇ ਸਾਡੀ ਸਕੀਮ ਦੀ ਕਾਪੀ ਕਰਕੇ ਉਨ੍ਹਾਂ ਤਹਿਸੀਲ ਵਿਚ ਸੇਮ ਸੋਰਸਿਜ਼ ਤੋਂ ਪਾਣੀ ਦੇਣਾ ਸ਼ੁਰੂ ਕਰ ਦਿੱਤਾ ਹੈ ਅਤੇ ਉਨ੍ਹਾਂ ਨੇ ਹੁਣ ਤੱਕ ਕਈ ਗੁਣਾਂ ਜ਼ਮੀਨ ਇਰੀਗੇਟ ਕਰਨੀ ਸ਼ੁਰੂ ਕਰ ਦਿੱਤੀ ਹੈ ਔਰ 6-7 ਸਕੀਮਾਂ ਇੰਪਲੀਮੈਂਟ ਕੀ ਗਈਆਂ ਹਨ । ਅਸੀਂ ਮੰਤਰੀ ਜੀ ਤੋਂ ਇਸ ਗੱਲ ਦਾ ਭਰੋਸਾ ਚਾਹੁੰਦੇ ਹਾਂ ਕਿ ਲਿਫਟ ਇਰੀਗੇਸ਼ਨ ਦੀ ਜੋ ਸਕੀਮ ਉਸ ਇਲਾਕੇ ਵਿੱਚ ਸ਼ੁਰੂ ਹੋਈ ਸੀ, ਉਹ ਕਦੋਂ ਤੱਕ ਪੂਰੀ ਕਰ ਦਿੱਤੀ ਜਾਵੇਗੀ ? ਉਸ ਸਕੀਮ ਨੂੰ ਡੇਟ ਬਾਊਂਡ ਕਰਕੇ ਪੂਰਾ ਕਰ ਦਿੱਤਾ ਜਾਵੇ, ਉਹ ਸਕੀਮ ਵਿੱਚ ਹੀ ਨਾ ਛੱਡ ਦਿੱਤੀ ਜਾਵੇ ।

**ਮੰਤਰੀ** : ਸਪੀਕਰ ਸਾਹਿਬ, ਟਾਈਮ ਮੁਤੱਲਕ ਕਹਿਣਾ ਤਾਂ ਮੁਸ਼ਕਲ ਹੈ ਲੇਕਿਨ ਜੋ ਅਸੀਂ ਵਾਅਦਾ ਕੀਤਾ ਹੈ ਕਿ 90,000 ਏਕੜ ਜ਼ਮੀਨ ਇਰੀਗੇਟ ਕਰਾਂਗੇ, ਉਸ ਨੂੰ ਪੂਰਾ ਕਰਨ ਦੀ ਪੂਰੀ ਕੋਸ਼ਿਸ਼ ਕਰਾਂਗੇ । ਇਹ ਹੋ ਸਕਦਾ ਹੈ ਕਿ ਥੋੜ੍ਹੀ ਬਹੁਤ ਦੇਰ ਲੱਗ ਜਾਵੇ ।

———

ਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ਦੇ ਉਪ-ਸਿਹਤ ਕੇਂਦਰਾਂ ਅਤੇ ਮੁੱਢਲੇ ਸਿਹਤ ਕੇਂਦਰਾਂ ਨੂੰ ਅਪਗ੍ਰੇਡ ਕਰਨਾ

*35. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ**: ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਮਿਤੀ 28 ਫ਼ਰਵਰੀ, 1992 ਨੂੰ ਤਹਿਸੀਲ ਤਰਨ ਤਾਰਨ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਉਪ ਸਿਹਤ ਕੇਂਦਰਾਂ ਅਤੇ ਮੁੱਢਲੇ ਸਿਹਤ ਕੇਂਦਰਾਂ ਦੀ ਗਿਣਤੀ ਕਿੰਨੀ ਸੀ ਅਤੇ ਇਹ ਕਿਥੇ ਕਿਥੇ ਸਥਿਤ ਹਨ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਉਪ-ਸਿਹਤ ਕੇਂਦਰਾਂ ਅਤੇ ਮੁੱਢਲੇ ਸਿਹਤ ਕੇਂਦਰਾਂ ਵਿਚੋਂ ਕੁਝ ਨੂੰ ਅਪਗ੍ਰੇਡ ਕਰਕੇ ਕ੍ਰਮਵਾਰ 50/100 ਬਿਸਤਰਿਆਂ ਵਾਲੇ ਹਸਪਤਾਲ ਬਣਾਉਣ ਦੀ ਸਰਕਾਰ ਦੀ ਕੋਈ ਤਜਵੀਜ਼ ਹੈ, ਜੇਕਰ ਹੈ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਲਾਲ ਸਿੰਘ**:

(ੳ) ਸਬ ਸੈਂਟਰ .. 106

ਪ੍ਰਾਇਮਰੀ ਹੈਲਥ ਸੈਂਟਰ .. 17

ਸਥਾਨ .. ਲਿਸਟ ਨਾਲ ਨੱਥੀ ਹੈ ।

(ਅ) ਇਸ ਵਿਭਾਗ ਪਾਸ ਅਜਿਹੀ ਕੋਈ ਸਕੀਮ ਨਹੀਂ ਜਿਸ ਅਧੀਨ-ਸਬ ਸੈਂਟਰਾਂ ਨੂੰ ਅਤੇ ਮੁੱਢਲੇ ਸਿਹਤ ਕੇਂਦਰਾਂ ਨੂੰ 50/100 ਬਿਸਤਰਿਆਂ ਦੇ ਹਸਪਤਾਲ ਦੇ ਪੱਧਰ ਤੇ ਅੱਪਗ੍ਰੇਡ ਕਰਕੇ ਸਥਾਪਿਤ ਕੀਤਾ ਜਾ ਸਕੇ ।

ਤਹਿਸੀਲ ਤਰਨਤਾਰਨ ਵਿੱਚ ਸਥਾਪਤ ਉਪ-ਸਿਹਤ ਕੇਂਦਰਾਂ ਦੀ ਲਿਸਟ

1. ਝਬਾਲ
2. ਝੱਬਾਲ ਅੱਡਾ
3. ਮਾਨਾਂ
4. ਕਾਲੂ ਘੁਮਾਨ
5. ਪੰਜਵਾਰ
6. ਭਾਜੀਆਂ
7. ਕੋਟ ਧਰਮਚੰਦ ਕਲਾਂ
8. ਪਦਰੀ
9. ਮੂਸੇ
10. ਰਾਮਰੌਨੀ
11. ਮੱਲੇਵਾਲ ਕਲਾਂ
12. ਜਿਉਬਾਲਾ
13. ਸ਼ਾਹਬਾਜ਼ਪੁਰ
14. ਮਾਨੋਚਾਹਲ ਕਲਾਂ
15. ਡਾਲੇਕੇ
16. ਪਲਾਸੌਰ
17. ਨਾਰੰਗਾਬਾਦ
18. ਮੁਰਾਦਪੁਰ
19. ਕਾਦਗਿੱਲ
20. ਬਾਠ
21. ਰਤੋਲ
22. ਬਹਿਲਾਂ

23. ਪੰਡੋਰੀ ਰਨ ਸਿੰਘ
24. ਗੋਲਵਾਰ
25. ਬਾਥ
26. ਸਰਹਾਲੀ
27. ਪੱਖੋਕੀ
28. ਬਟਾ
29. ਚੋਲਾ ਸਾਹਿਬ
30. ਰੱਤੋ-ਕੇ
31. ਮਰਹਾਨਾ
32. ਝੰਬਾ
33. ਗੰਡੀਵਿੰਡ
34. ਖਾਰਾ
35. ਮੋਹਨਪੁਰਾ
36. ਵਰਿਆਂਨਵਾਧਾ
37. ਡੇਰਾ ਸਾਹਿਬ
38. ਬਰਾਹਮ ਪੁਰਾ
39. ਧੂੰਦਾ
40. ਜਾਮਾਰਾਏ
41. ਭੈਲ
42. ਦਦਿਆਰ ਸਹਿਬ
43. ਕੈਰੋਂ
44. ਨੁਸ਼ਹਿਰਾ ਪੰਨਵਾਂ
45. ਲੋਕਾ
46. ਜੌੜਾ
47. ਮੁਗਲ ਚੱਕ
48. ਸਰਹਾਲੀ ਖੁਰਦ
49. ਰਸੂਲਪੁਰਾ
50. ਲਾਲਪੁਰਾ
51. ਧੌਤੀਆਂ
52. ਡੁਗਰੀ
53. ਸ਼ੇਰੋ
54. ਅਸੁਮਨ
55. ਚੋਧਰੀਵਾਲਾ
56. ਪੰਡੋਰੀ
57. ਬਾਗੜੀਆਂ
58. ਫੱਤਿਆਬਾਦ
59. ਮੁੜਾ ਪਿੰਡ
60. ਬਾਹਮਣੀਵਾਲਾ
61. ਨੰਦਪੁਰ
62. ਕੋਲ ਮਹਿਮੂੰਦ ਖਾਨ
63. ਥਾਥੀਆਂ ਮੁਲਾਨਤਨ
64. ਚੋਟਾਲਾ
65. ਟਰ
66. ਮੁੰਡੀ
67. ਅਟਾਰੀ
68. ਰਾਜਾਵਾਲ
69. ਰਾਨੀਕੇ
70. ਗਰਿਡਾ
71. ਭਕਨਾ
72. ਚੀਚਾ
73. ਨੁਸ਼ਹਿਰਾ ਦਲਾਂ
74. ਸਰਾਏ ਅੰਮਨਾਤ ਖਾਂ
75. ਗੰਡੀਵਿੰਡ
76. ਚੀਮਾਂ ਕਲਾਂ
77 ਸੀਨਾ ਵਿੱਧੀ ਚੰਦ
78. ਸੋਹਲ
79. ਗਾਗੋ ਬੋਰਾ
80. ਬਗਿਆੜੀ
81. ਥਾਟੀਗੜ੍ਹ
82. ਪੰਡ
83. ਕਸੇਲ
84. ਰੋਰਨਵਾਲਾ ਖੁਰਦ
85. ਮਾਂਹਵਾ
86. ਭਲਾਈ ਪੁਰ
87. ਜਲਾਲਾਬਾਦ
88. ਰਾਮਪੁਰ
89. ਵੀਰੋਵਾਲ
90. ਗੋਬਿੰਦ ਵਾਲ
91. ਭਾਰੋਵਾਲ
92. ਵੈਨਪੂਐਨ
93. ਖੰਡੂਰ ਸਾਹਿਬ
94. ਮੁਗਲਾਨੀ

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| | | | |
|---|---|---|---|
| 95. | ਮੀਆਂ ਵਿੰਡ | 101. | ਕਾਹਲਾ |
| 96. | ਨਾਗੋਕੀ | 102. | ਕੰਗ |
| 97. | ਸਾਕੀਆਂ ਵਾਲੀ | 103. | ਸਰਲੀ ਖੁਰਦ |
| 98. | ਦੀਨੇਵਾਲ | 104. | ਮਾਲਾਹ |
| 99. | ਧਰਾੜ | 105. | ਖੋਜਕੀਪੁਰ |
| 100. | ਤਖਤੂ ਚੱਕ | 106. | ਚੱਕ ਕਰੇਖਨ |

**ਤਹਿਸੀਲ ਤਰਨ ਤਾਰਨ ਵਿੱਚ ਪ੍ਰਾਇਮਰੀ ਹੈਲਥ ਸੈਂਟਰਾਂ ਦੀ ਲਿਸਟ**

| | | | |
|---|---|---|---|
| 1. | ਪੀ. ਐਚ. ਸੀ. ਝਬਾਲ | 10. | ਪੀ.ਐਚ.ਸੀ., ਨੁਸ਼ਹਿਰਾ ਪੰਨਵਾਂ |
| 2. | ਪ . ਐਚ. ਸੀ ਡਾਲੇਕੇ | 11. | ਪੀ.ਐਚ.ਸੀ., ਧੋਤੀਆਂ |
| 3. | ਪੀ. ਐਚ. ਸੀ., ਰਤੋਲ | 12. | ਪੀ.ਐਚ.ਸੀ., ਕਸੇਲ |
| 4. | ਪੀ. ਐਸ. ਸੀ., ਬਾਗੜੀਆਂ | 13. | ਪੀ ਐਚ.ਸੀ., ਅਟਾਰੀ |
| 5. | ਪੀ.ਐਚ.ਸੀ. ਪੰਡੋਰੀ ਰਨ ਸਿੰਘ | 14. | ਪੀ. ਐਚ. ਸੀ., ਸਰਾਏ ਅੰਮਾਨਤ ਖਾਂ |
| 6. | ਪੀ.ਐਚ.ਸੀ., ਫੱਤਿਆਬਾਦ | | |
| 7. | ਪੀ. ਐਚ.ਸੀ., ਸਰਹਾਲੀ | 15. | ਪੀ.ਐਚ.ਸੀ., ਮ. ਆਂਵਿੰਡ |
| 8. | ਪੀ.ਐਚ.ਸੀ., ਸਾਹਿਬ | 16. | ਪੀ.ਐਚ.ਸੀ., ਗੋਇੰਦਵਾਲ |
| 9. | ਪੀ.ਐਸ.ਸੀ., ਕੇਰੋਂ | 17. | ਪੀ.ਐਚ.ਸੀ., ਖਡੂਰ ਸਾਹਿਬ |

---

**ਸਟਾਰਡ ਸਵਾਲ ਨੰਬਰ 20****

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

**ਅੱਤਵਾਦੀਆਂ ਦੇ ਹਮਲਿਆਂ ਦੇ ਦੌਰਾਨ ਪੱਕੇ ਤੌਰ ਤੇ ਨਕਾਰਾ ਹੋਏ ਵਿਅੱਕਤੀਆਂ ਨੂੰ ਅਦਾਇਗੀਯੋਗ ਅਨੁਗ੍ਰਹਿ ਗਰਾਂਟਾਂ**

*4. **ਸ਼੍ਰੀਮਤੀ ਵਿਮਲਾ ਡਾਂਗ**: ਕੀ ਸਹਾਇਤਾ ਅਤੇ ਮੁੜ ਵਸਾਉ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਅੱਤਵਾਦੀਆਂ ਦੇ ਹਮਲਿਆਂ ਦੇ ਦੌਰਾਨ ਜ਼ਖਮੀ ਹੋਣ ਦੇ ਸਿੱਟੇ ਵਜੋਂ ਪੱਕੇ ਤੌਰ ਤੇ ਨਕਾਰਾ ਹੋਏ ਵਿਅੱਕਤੀਆਂ ਨੂੰ ਸਰਕਾਰ ਦੁਆਰਾ ਕੋਈ ਅਨੁਗ੍ਰਹਿ ਗਰਾਂਟ ਮਿਲਣ ਯੋਗ ਹੈ; ਜੇਕਰ ਅਜਿਹਾ ਹੈ, ਤਾਂ ਉਸਦੀ ਰਕਮ ਕਿੰਨੀ ਹੈ;

(ਅ) ਕੀ ਇਹ ਠੀਕ ਹੈ ਕਿ ਉਪ੍ਰੋਕਤ ਭਾਗ (ੳ) ਵਿਚ ਵਰਣਿਤ ਰਕਮ 1 ਜਨਵਰੀ, 1991 ਤੋਂ ਮਿਲਣਯੋਗ ਹੈ;

---

** For Starred Question No. 20 and reply thereto, please see page 20 of this Debates.

(ੲ) ਕੀ ਸਰਕਾਰ ਨੂੰ ਮਾਰਚ ਅਤੇ ਸਤੰਬਰ, 1991 ਵਿਚ ਕਿਸੇ ਸਾਬਕਾ ਵਿਧਾਨਕਾਰ ਤੋਂ ਕੋਈ ਪ੍ਰਤੀ ਬੇਨਤੀ ਪ੍ਰਾਪਤ ਹੋਈ ਜਿਸ ਵਿਚ ਇਹ ਬੇਨਤੀ ਕੀਤੀ ਗਈ ਸੀ ਕਿ ਉਕਤ ਗਰਾਂਟ 1 ਜਨਵਰੀ, 1981 ਜਾਂ 31 ਜੁਲਾਈ, 1982 ਤੋਂ ਅਦਾਇਗੀਯੋਗ ਬਣਾਈ ਜਾਵੇ ਜਿਵੇਂ ਕਿ ਰੀਲੀਫ ਪੈਕੇਜਿਜ਼ ਦੇ ਬਾਕੀ ਕੇਸਾਂ ਵਿਚ ਅਦਾਇਗੀਯੋਗ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਤੇ ਅੰਤਮ ਫੈਸਲਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

ਸ਼੍ਰੀ ਬਾਲ ਮੁਕੰਦ ਸ਼ਰਮਾ: (ੳ) ਹਾਂ ਜੀ ।

ਨਕਾਰਾ ਹੋਣ ਦੀ ਸੂਰਤ ਵਿਚ ਹੇਠ ਲਿਖੇ ਦਰਾਂ ਤੇ ਸਪੈਸ਼ਲ ਐਕਸ ਗ੍ਰੇਸ਼ੀਆ ਗ੍ਰਾਂਟ ਦਿਤੀ ਜਾਂਦੀ ਹੈ :

| | | |
|---|---|---|
| (i) | ਨਕਾਰਾਪਨ 25 ਪ੍ਰਤੀਸ਼ਤ ਤੱਕ | 5,000/- ਰੁਪਏ |
| (ii) | ਨਕਾਰਾਪਨ 25 ਪ੍ਰਤੀਸ਼ਤ ਤੋਂ ਵਧ ਅਤੇ 50 ਪ੍ਰਤੀਸ਼ਤ ਤੱਕ | 10,000/- ਰੁਪਏ |
| (iii) | ਨਕਾਰਾਪਨ 50 ਪ੍ਰਤੀਸ਼ਤ ਤੋਂ ਵਧ ਅਤੇ 100 ਪ੍ਰਤੀਸ਼ਤ ਤੋਂ ਘੱਟ | 20,000/- ਰੁਪਏ |
| (iv) | ਨਕਾਰਾਪਨ 100 ਪ੍ਰਤੀਸ਼ਤ | 50,000/- ਰੁਪਏ |

(ਅ) ਹਾਂ ਜੀ, ਸਿਵਾਏ ਉਪਰੋਕਤ (ੳ) (iv) ਦੇ । ਉਸ ਕੇਸ ਵਿਚ ਸਪੈਸ਼ਲ ਐਕਸ ਗ੍ਰੇਸ਼ੀਆ ਗ੍ਰਾਂਟ ਮਿਤੀ 1 ਅਗਸਤ, 1982 ਤੋਂ ਦਿਤੀ ਜਾਂਦੀ ਹੈ ।

(ੲ) ਹਾਂ ਜੀ ।

ਸ਼੍ਰੀ ਸੱਤ ਪਾਲ ਡਾਂਗ ਵਲੋਂ ਹਵਾਲਾ ਪ੍ਰਾਪਤ ਹੋਇਆ ਸੀ ਜੋ ਕਿ ਰਾਹਤ ਅਤੇ ਮੁੜ ਸਥਾਪਨ ਵਿਭਾਗ ਪੰਜਾਬ ਦੇ ਵਿਚਾਰ ਅਧੀਨ ਹੈ ।

ਸ਼੍ਰੀਮਤੀ ਵਿਮਲਾ ਡਾਂਗ : ਇਸ ਦਾ ਫੈਸਲਾ ਕਦੋਂ ਤੱਕ ਹੋਏਗਾ ?

ਮੰਤਰੀ : ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ਔਰ ਜਲਦੀ ਹੀ ਫ਼ੈਸਲਾ ਕਰ ਦਿੱਤਾ ਜਾਵੇਗਾ ।

**ਸ਼੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਜਿਵੇਂ ਕਿ ਮੰਤਰੀ ਜੀ ਨੇ ਦੱਸਿਆ ਹੈ ਕਿ ਜਿਹੜੇ ਲੋਕ ਹੈਂਡੀਕੈਪਡ ਜਾਂ ਫਿਜ਼ੀਕਲੀ ਡਿਸਏਬਲ ਹੋ ਗਏ ਹਨ, ਉਨ੍ਹਾਂ ਦੇ ਵਾਸਤੇ ਮੁਕੱਰਰ ਰਕਮ ਦਿੱਤੀ ਜਾਵੇਗੀ । ਕੀ ਮਾਨਯੋਗ ਮੰਤਰੀ ਜੀ ਦੱਸਣਗੇ ਕਿ ਮਿਤੀ 10 ਫਰਵਰੀ 1992 ਨੂੰ ਮੰਡੀ ਗੋਬਿੰਦਗੜ੍ਹ ਵਿਖੇ ਇਕ ਬੰਬ ਬਲਾਸਟ ਹੋਇਆ ਸੀ ਜਿਸ ਵਿੱਚ ਇਕ ਵਿਅਕਤੀ ਦੀ ਮੌਤ ਹੋ ਗਈ ਸੀ, 17 ਵਿਅਕਤੀ ਜ਼ਖਮੀ ਹੋਏ ਸਨ ਜਿਨ੍ਹਾਂ ਵਿਚੋਂ 7 ਵਿਅਕਤੀ ਅਜੇ ਵੀ ਜ਼ੇਰੇ ਇਲਾਜ ਹਸਪਤਾਲ ਵਿੱਚ ਹਨ । ਹਾਲਾਂ ਤੱਕ ਕਿਸੇ ਨੇ ਵੀ ਉਨ੍ਹਾਂ ਦੀ ਪੁੱਛ-ਗਿੱਛ ਨਹੀਂ ਕੀਤੀ ਅਤੇ ਨਾ ਹੀ ਕੋਈ ਕੰਪਨਸੇਸ਼ਨ ਦਿੱਤਾ ਹੈ । ਕੀ ਉਨ੍ਹਾਂ ਨੂੰ ਕੋਈ ਕੰਪਨਸੇਸ਼ਨ ਦਿੱਤਾ ਜਾਵੇਗਾ ? ਜੇ ਦਿੱਤਾ ਜਾਵੇਗਾ ਤਾਂ ਕਦੋਂ ਤੱਕ ਦਿੱਤਾ ਜਾਵੇਗਾ ?

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ** : ਸਪੀਕਰ ਸਾਹਿਬ, ਮੇਰੇ ਨੋਟਿਸ ਵਿੱਚ ਕੋਈ ਵੀ ਅਜਿਹਾ ਕੇਸ ਨਹੀਂ ਜਿਥੇ ਕਿ ਕੰਪਨਸੇਸ਼ਨ ਨਾ ਦਿੱਤਾ ਗਿਆ ਹੋਵੇ । ਕਿਉਂਕਿ ਇਸ ਸਵਾਲ ਦਾ ਨੋਟਿਸ ਨਹੀਂ ਲਿਆ ਗਿਆ, ਇਸ ਕੇਸ ਦਾ ਸਪੈਸੀਫਿਕ ਨੋਟਿਸ ਆਉਣ ਤੇ ਮਹਿਕਮੇ ਕੋਲੋਂ ਇਸ ਦਾ ਜਵਾਬ ਲੈ ਕੇ ਦੇ ਦੇਵਾਂਗਾ ।

**Shri Madan Mohan Mittal**: I have already brought it to the notice of the Hon. Minister and I only want an assurance for that. I have given a specific instance and he says I do not have any instance. He should come prepared.

**Minister for Parliamentary Affairs** (Sardar Umrao Singh) : Speaker Sahib, from the nature of the supplementary, it is clear that a separate notice is required.

**ਸ਼੍ਰੀ ਸਪੀਕਰ**: ਵੱਖਰਾ ਨੋਟਿਸ ਦੇ ਦਿਓ and he is ready to reply if you give a separate notice.

**ਸ਼੍ਰੀ ਮਦਨ ਮੋਹਨ ਮਿੱਤਲ** : ਮੰਤਰੀ ਜੀ, ਹਰ ਇਕ ਸਵਾਲ ਬਾਰੇ ਵੱਖਰਾ ਨੋਟਿਸ ਨਹੀਂ ਬਣਦਾ । He is dealing with the subject. He should come prepared.

---

**ਲੋਕ ਨਿਰਮਾਣ (ਭਵਨ ਅਤੇ ਸੜਕਾਂ) ਵਿਭਾਗ ਵਿਚ ਤਦ-ਅਰਥ ਆਧਾਰ ਤੇ ਕੰਮ ਕਰ ਰਹੇ ਸਬ-ਡਿਵੀਜ਼ਨਲ ਇੰਜੀਨੀਅਰਾਂ ਦੀਆਂ ਸੇਵਾਵਾਂ ਨਿਯਮਿਤ ਕਰਨਾ**

*32. **ਸ਼੍ਰੀ ਸੰਤੋਖ ਸਿੰਘ ਚੌਧਰੀ**: ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਕੁਝ ਜੂਨੀਅਰ ਇੰਜੀਨੀਅਰ ਜਿਨ੍ਹਾਂ ਨੂੰ ਤੱਦ-ਅਰਥ ਆਧਾਰ ਤੇ ਸਬ-ਡਿਵੀਜ਼ਨਲ ਇੰਜੀਨੀਅਰਾਂ ਦੇ ਤੌਰ ਤੇ ਤਰੱਕੀ ਦਿੱਤੀ ਗਈ, ਪਿਛਲੇ ਪੰਜ ਜਾਂ ਵਧ ਸਾਲਾਂ ਤੋਂ ਇਸੇ ਤਰ੍ਹਾਂ ਕੰਮ ਕਰ ਰਹੇ ਹਨ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੀ ਗਿਣਤੀ ਅਤੇ ਨਾਂ ਕੀ ਕੀ ਹਨ ਅਤੇ ਇਸ ਸਮੇਂ ਉਹ ਕਿਥੇ ਕਿਥੇ ਲੱਗੇ ਹੋਏ ਹਨ;

(ਅ) ਕੀ ਇਸ ਵਿਸ਼ੇ ਤੇ ਜਾਰੀ ਸਰਕਾਰੀ ਹਦਾਇਤਾਂ ਦੇ ਮੱਦੇ ਨਜ਼ਰ ਉਪ੍ਰੋਕਤ ਭਾਗ (ੳ) ਵਿਚ ਵਰਣਿਤ ਸਬ-ਡਿਵੀਜ਼ਨਲ ਇੰਜੀਨੀਅਰਾਂ ਦੀਆਂ ਸੇਵਾਵਾਂ ਨੂੰ ਨਿਯਮਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਅਜਿਹਾ ਕਦੋਂ ਤਕ ਕੀਤੇ ਜਾਣ ਦੀ ਸੰਭਾਵਨਾ ਹੈ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਣ ਹਨ ?

ਸਰਦਾਰ ਜੋਗਿੰਦਰ ਸਿਘ ਮਾਨ:

(ੳ) ਹਾਂ ਜੀ । ਇਹ 69 ਹਨ । ਇਨ੍ਹਾਂ ਦੇ ਨਾਂ ਅਤੇ ਮੌਜੂਦਾ ਤੈਨਾਤੀ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਹਾਂ ਜੀ । ਨਿਯਮਾਂ ਅਨੁਸਾਰ ਇਨ੍ਹਾਂ ਦੀਆਂ ਸੇਵਾਵਾਂ ਪੰਜਾਬ ਲੋਕ ਸੇਵਾ ਕਮਿਸ਼ਨ ਦੀ ਸਲਾਹ ਨਾਲ ਨਿਯਮਤ ਕਰਨ ਦੀ ਤਜਵੀਜ਼ ਹੈ । ਕਮਿਸ਼ਨ ਨੂੰ ਸਕਰੀਨਿੰਗ ਕਮੇਟੀ ਦੀ ਮੀਟਿੰਗ ਬੁਲਾਉਣ ਲਈ ਕਿਹਾ ਜਾ ਰਿਹਾ ਹੈ ।

LIST OF ADHOC SUB-DIVISIONAL ENGINEERS AND THEIR PRESENT PLACE OF POSTING.

| Sr. No. | Name of Officer | | Present place of posting |
|---|---|---|---|
| | S/Shri | | |
| 1. | Manmohan Singh Oberai | .. | Central Works Sub-Div. No. 2 Bathinda. |
| 2. | Bhagwant Singh | .. | Rural Works Sub-Div. Malerkotla. |
| 3. | Bhim Sain Chopra | .. | Central Works Sub-Divn. Philaur. at Kapurthala. |
| 4. | Hem Raj Gupta | .. | Special Sub-Divn. Malout. |
| 5. | Charanjit Singh Bedi | .. | P.A.P. to S.E. Constn. Circle CHD. |
| 6. | Pawan Kumar Gupta | .. | Constn. Sub-Divn. Anandpur Sahib. |
| 7. | Sher Jang | .. | P.A. to S.E. Patiala. |
| 8. | Tara Chand Joshi | .. | National High way Sub-Divn. No. 1 (4 L. P.) Doraha. |
| 9. | Bakhshish Singh | .. | Const. Sub-Divn. No. 2 Chandigarh. |
| 10. | Mohan Singh | .. | Traffic Engg. Cell Chandigarh. |
| 11. | P.D. Joshi | .. | Const. Sub-Divn. No. 2 Nakodar |
| 12. | Surinderjit Singh | .. | National High way Sub-Divn. No. 1 Mohali. |
| 13. | O.P. Bhardwaj | .. | Constn. Sub-Divn. No. 5, Hoshiarpur. |
| 14. | Gulzar Singh | .. | National Highway Sub-Divn. No. 5, Amritsar. |
| 15. | Rajinderpal Sharma | .. | Punjab Mandi Board. |

[ਰਾਜ ਮੰਤਰੀ, ਲੋਕ ਨਿਰਮਾਣ ਭਵਨ ਅਤੇ ਮਾਰਗ]

| Sr. No. | Name of Officer | | Present place of posting |
|---|---|---|---|
| | S/Shri | | |
| 16. | Amarjit Bansal | .. | Constn. Sub-Divn. No. 4, Malerkotla. |
| 17. | S.K. Aggarwal | .. | Deputation to Mandi Board. |
| 18. | Ranjit Singh Jammu | .. | Quality Control Cell Chandigarh. |
| 19. | Surinder Kumar Malhotra | .. | Police Housing Corporation |
| 20. | Jaspal Singh | .. | Constn. Sub-Divn. No. 1, Malerkotla. |
| 21. | Pishori Lal Passi | .. | Provl. Sub-Divn, SAS Nagar. |
| 22. | Raja Ram Bansal | .. | On deputation Punjab Police Housing Corporation, Chandigarh. |
| 23. | Ravinder Nath Sharma | .. | Mandi Board, Chandigarh. |
| 24. | Sat Paul Dhaman. | .. | Mandi Board, Chandigarh. |
| 25. | Piara Singh | .. | Const. Sub-Divn. Kharar. |
| 26. | M.S. Jassal. | .. | On deputation, Punjab Tonrism Corporution, Chandigarh. |
| 27. | P.P. Jain | .. | Const. Sub-Divn. No. 7, Patiala. |
| 28. | Surjit Singh | .. | Const. Sub-Divn. No. 1, Samana. |
| 29. | Bhagwan Dass | .. | Const. Sub-Divn. No. 2, Hoshiarpur. |
| 30. | L.D. Mahant. | .. | Const. Sub-Divn. No. 1, Barnala. |
| 31. | Harbhajan Singh Walia | .. | Const. Sub-Divn. Bholath. |
| 32. | D.P. Aggarwal. | .. | National Highway Sub-Divn. No. 1. Jalandhar. |
| 33. | S.K. Bhargo | .. | Const. Sub-Divn. No. 8, Amritsar. |
| 34. | B.M. Gulati. | .. | Roads & Bridges Sub-Divn. No. 1, Amritsar. |
| 35. | Surain Singh | .. | Const. Sub-Divn. No. 2, Jalandhar. |
| 36. | Atma Singh | .. | Head Quarter Office, Patiala. |
| 37. | Inder Singh | .. | Head Quarter Office, Patiala. |
| 38. | Jagdish Lal | .. | Const. Sub-Divn., Tanda. |
| 39. | Buta Singh. | .. | Const. Sub-Divn. Badal, Mukatsar. |
| 40. | S.S. Sahota | .. | Rural Works Sub-Divn., Doraha. |
| 41. | Karnail Singh | .. | Const. Sub-Divn. No. 1, Fazilka |
| 42. | Harbans Lal | .. | Const. Sub-Divn. Talwara. |
| 43. | Surinder Singh | .. | Provl. Sub-Divn., Kharar. |
| 44. | Mohinder Singh Singla. | .. | Road & Bridges Sub-Divn. No. 3 Patiala. |
| 45. | Prem Parkash | .. | On deputation Police Housing Corporation. |

| Sr. No. | Name of Officer | | Present place of posting |
|---|---|---|---|
| | S/Shri | | |
| 46. | G.L. Aggarwal. | .. | Const. Sub-Divn., Beas. |
| 47. | Hardial Singh | .. | Const. Sub-Divn. Chakki at Pathankot. |
| 48. | N.N. Sharma. | .. | On deputation U.T. Chandigarh. |
| 49. | G.S. Mann. | .. | Provl. Sub-Divn. No. 1, Amritsar. |
| 50. | Harjit Singh | .. | Provl. Sub-Divn., Patiala |
| 51. | Joginder Singh Thind | .. | Const. Sub-Divn. No. 2, Fazilka. |
| 52. | K.K. Kapur. | .. | Provl. Sub-Divn. No 2, Chandigarh. |
| 53. | Shiv Kumar Sharma. | .. | Rural Works Sub-Divn., Rajpura. |
| 54. | V.K. Sehgal. | .. | Provl. Sub-Divn. Ferozepur. |
| 55. | Gurdev Singh | .. | On deputation Pb. Mandi Board Chandigarh |
| 56. | Sohan Lal Gupta. | .. | Central Works Sub-Divn. No. 1, Mohali. |
| 57. | Ashok Kumar Dhir | .. | Const. Sub-Divn. No. 1, Muktsar. |
| 58. | Hakam Singh | .. | Head Office, Patiala. |
| 59. | Joginder Singh | .. | Provl. Sub-Divn. No. 2, Sangrur. |
| 60. | Gurdial Singh | .. | Road & Bridges Sub-Divn. Gurdaspur. |
| 61. | Kuldip Singh | .. | Road & Bridges Sub-Divn. Kapurthala. |
| 62. | Dharam Chand. | .. | Const. Sub-Divn. No. 2, Moga. |
| 63. | Surjit Singh Bal. | .. | Const. Sub-Divn. No 5, Amritsar. |
| 64. | Kanwal Jit Singh. | .. | Const. Sub-Divn. No. 2, Hoshiarpur. |
| 65. | Baldev Raj. | .. | Provl. Sub-Divn. Bathinda. |
| 66. | N.N. Chopra. | .. | Const. Sub-Divn. No. 3, Hoshiarpur |
| 67. | Ashok Kumar Nayyar. | .. | Const. Sub-Divn. No. 1, Morinda. |
| 68. | Daljit Singh. | .. | Rural Sub-Divisan No. 2, Kotkapura. |
| 69. | Suddhir Kumar Arora. | .. | Const. Sub-Divn. No.4, Faridkot. |

**ਸ਼੍ਰੀ ਸੰਤੋਖ ਸਿੰਘ ਚੌਧਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਬਹੁਤ ਸਾਰੇ ਐਡਹਾਕ ਤੌਰ ਤੇ ਕੰਮ ਕਰ ਰਹੇ ਕਰਮਚਾਰੀਆਂ ਨੂੰ ਰੈਗੂਲਰ ਕੀਤਾ ਹੈ, ਮੈਂ ਇਹ ਜਾਣਕਾਰੀ ਚਾਹੁੰਦਾ ਹਾਂ ਕਿ ਜਿਹੜੇ ਐਸ. ਡੀ. ਈ. ਹਨ, ਉਨ੍ਹਾਂ ਨੂੰ ਰੈਗੂਲਰ ਕਿਉਂ ਨਹੀਂ ਕੀਤਾ ਗਿਆ ?

**ਰਾਜ ਮੰਤਰੀ** : ਸਪੀਕਰ ਸਾਹਿਬ ਇਹ ਆਪਣਾ ਪ੍ਰਸ਼ਨ ਵੱਖਰਾ ਭੇਜ ਦੇਣ, ਮੈਂ ਇਨ੍ਹਾਂ ਨੂੰ ਪੂਰਾ ਜਵਾਬ ਦੇ ਦੇਵਾਂਗਾ ।

**ਸ਼੍ਰੀ ਸੰਤੋਖ ਸਿੰਘ ਚੌਧਰੀ** : ਇਹ ਜਾਣਨ ਵਾਸਤੇ ਕਿੰਨਾ ਕੁ ਸਮਾਂ ਲੱਗੇਗਾ ?

**ਰਾਜ ਮੰਤਰੀ** : ਪੰਜਾਬ ਲੋਕ ਸੇਵਾ ਕਮਿਸ਼ਨ ਨੂੰ ਸਕਰੀਨਿੰਗ ਵਾਸਤੇ ਕਿਹਾ ਹੋਇਆ ਹੈ । ਤਿੰਨ ਕੈਟਾਗਰੀਆਂ ਦੀਆਂ ਸੇਵਾਵਾਂ ਹਨ— ਸਿਵਲ, ਡਰਾਫਟਸਮੈਨ ਅਤੇ ਇੰਜੀਨੀਅ-ਰਿੰਗ । ਇਨ੍ਹਾਂ ਦੀਆਂ ਵੱਖਰੀਆਂ ਡੇਟਾਂ ਫਿਕਸ ਕਰਕੇ, ਸਕਰੀਨਿੰਗ ਕਰਕੇ ਜਲਦੀ ਹੀ ਫੈਸਲਾ ਹੋ ਜਾਵੇਗਾ ।

**ਸ਼੍ਰੀ ਸੰਤੋਖ ਸਿੰਘ ਚੌਧਰੀ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਐਡਹਾਕ ਕਰਮਚਾਰੀ ਰੈਗੂਲਰ ਕੀਤੇ ਗਏ ਹਨ ਤਾਂ ਫਿਰ ਐਸ. ਡੀ. ਈਜ਼ ਜਿਨ੍ਹਾਂ ਦੀ ਸਰਵਿਸ ਪੰਜ, ਪੰਜ ਜਾਂ ਛੇ, ਛੇ ਸਾਲ ਦੀ ਹੋ ਗਈ ਹੈ, ਉਨ੍ਹਾਂ ਨੂੰ ਰੈਗੂਲਰ ਕਿਉਂ ਨਹੀਂ ਕੀਤਾ ਗਿਆ ?

**ਸ਼੍ਰੀ ਸਪੀਕਰ** : ਮੰਤਰੀ ਜੀ ਇਸ ਦਾ ਜਵਾਬ ਦੇ ਚੁੱਕੇ ਹਨ । ਕੋਈ ਸਪੈਸੀਫਿਕ ਸਵਾਲ ਪੁੱਛੋ ।

---

## ਜ਼ਿਲ੍ਹਾ ਹੁਸ਼ਿਆਰਪੁਰ ਦੇ ਤਲਵਾੜਾ ਅਤੇ ਦਸੂਹਾ ਬਲਾਕਾਂ ਵਿੱਚ ਪਹਿਲੀਆਂ (ਫਸਟ) ਲਿੰਕ ਸੜਕਾਂ

*10. **ਸ਼੍ਰੀ ਰਮੇਸ਼ ਚੰਦਰ ਡੋਗਰਾ** : ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਹੁਸ਼ਿਆਰਪੁਰ ਦੇ ਤਲਵਾੜਾ ਅਤੇ ਦਸੂਹਾ ਬਲਾਕਾਂ ਦੇ ਉਨ੍ਹਾਂ ਪਿੰਡਾਂ ਦੇ ਨਾਂ ਕੀ ਕੀ ਹਨ, ਜਿਨ੍ਹਾਂ ਨੂੰ ਅਜੇ ਤੱਕ ਪਹਿਲੀਆਂ (ਫਸਟ) ਲਿੰਕ ਸੜਕਾਂ ਨਾਲ ਨਹੀਂ ਜੋੜਿਆ ਗਿਆ ?

(ਅ) ਉਪ੍ਰੋਕਤ ਭਾਗ (ੳ) ਵਿਚ ਹਵਾਲਾ ਦਿੱਤੇ ਪਿੰਡਾਂ ਨੂੰ ਕਦੋਂ ਤੱਕ ਪਹਿਲੀਆਂ (ਫਸਟ) ਲਿੰਕ ਸੜਕਾਂ ਨਾਲ ਜੋੜੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜੋਗਿੰਦਰ ਸਿੰਘ ਮਾਨ** :

(ੳ) ਪੰਜ ਪਿੰਡ, ਧਰਮਪੁਰ, ਭਟੋਲੀ, ਝਰੇੜਾ, ਭੋਲ ਬਦਮਾਨੀਆਂ ਅਤੇ ਛੱਤਰਪੁਰ ।

(ਅ) ਇਨ੍ਹਾਂ ਪਿੰਡਾਂ ਦੀਆਂ ਲਿੰਕ ਸੜਕਾਂ ਦੀ ਉਸਾਰੀ ਲਈ ਸਮਾਂ ਨਿਸਚਤ ਨਹੀਂ ਕੀਤਾ ਜਾ ਸਕਦਾ ਕਿਉਂਕਿ ਭੋਂ ਪ੍ਰਾਪਤੀ ਲਈ ਜਿਥੇ ਭੋਂ ਉਪਲਬੱਧ ਨਹੀਂ ਹੈ, ਲੰਮਾ ਸਮਾਂ ਲੱਗਦਾ ਹੈ ਅਤੇ ਧੰਨ ਦੀ ਘਾਟ ਹੈ । ਪਿੰਡ ਝਰੇੜਾ ਨੂੰ 30 ਜੂਨ, 1992 ਤੱਕ ਲਿੰਕ ਰੋਡ ਨਾਲ ਜੋੜਨ ਦੀ ਸੰਭਾਵਨਾ ਹੈ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਮੈਂ ਇਸ ਸਵਾਲ ਤੇ ਸਪਲੀਮੈਂਟਰੀ ਕਰਾਂ ਮੈਂ ਮਾਨਯੋਗ ਮੰਤਰੀ ਜੀ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਸਾਰੇ ਪੰਜਾਬ ਵਿਚ ਇਨ੍ਹਾਂ ਪਿੰਡਾਂ ਤੋਂ ਇਲਾਵਾ ਹੋਰ ਵੀ ਕੋਈ ਪਿੰਡ ਹਨ ਜਿਨ੍ਹਾਂ ਨੂੰ ਅਜੇ ਤੱਕ ਫਸਟ ਲਿੰਕ ਰੋਡ ਨਹੀਂ ਮਿਲ ਸਕੀ ?

ਰਾਜ ਮੰਤਰੀ : ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਜਾਣਕਾਰੀ ਵਾਸਤੇ ਦੱਸ ਦਿਆਂ ਕਿ ਪੰਜਾਬ ਵਿਚ ਜ਼ਿਲ੍ਹਾ ਕਪੂਰਥਲਾ ਦੇ ਅੰਦਰ ਇਕ ਪਿੰਡ ਹੈ ਅਤੇ ਦੋ ਪਿੰਡ ਜ਼ਿਲ੍ਹਾ ਰੋਪੜ ਵਿਚ ਹਨ । ਫਿਰ ਵੀ ਜੇਕਰ ਇਹ ਵੱਖਰਾ ਪ੍ਰਸ਼ਨ ਪੁੱਛ ਲੈਣ ਤਾਂ ਮੈਂ ਇਨ੍ਹਾਂ ਨੂੰ ਪੰਜਾਬ ਦੀ ਸਾਰੀ ਲਿਸਟ ਦੇ ਸਕਾਂਗਾ ।

ਸ਼੍ਰੀ ਰਮੇਸ਼ ਚੰਦਰ ਡੋਗਰਾ : ਮੰਤਰੀ ਜੀ ਨੇ ਕਿਹਾ ਹੈ ਕਿ ਪੰਜਾਂ ਪਿੰਡਾਂ ਤੋਂ ਇਲਾਵਾ ਦੋ-ਤਿੰਨ ਪਿੰਡ ਹੋਰ ਵੀ ਹਨ ਜਿਨ੍ਹਾਂ ਨੂੰ ਅਜੇ ਤੱਕ ਫਸਟ ਲਿੰਕ ਰੋਡ ਨਹੀਂ ਮਿਲ ਸਕੀਆਂ । ਮੰਤਰੀ ਜੀ ਨੇ ਇਹ ਵੀ ਕਿਹਾ ਹੈ ਕਿ ਇਨ੍ਹਾਂ ਪਿੰਡਾਂ ਦੀਆਂ ਲਿੰਕ ਸੜਕਾਂ ਦੀ ਉਸਾਰੀ ਲਈ ਸਮਾਂ ਨਿਸਚਤ ਨਹੀਂ ਕੀਤਾ ਜਾ ਸਕਦਾ ਕਿਉਂਕਿ ਭੋਂ ਪ੍ਰਾਪਤੀ ਲਈ ਭੋਂ ਉਪਲੱਬਧ ਨਹੀਂ ਹੈ, ਲੰਮਾ ਸਮਾਂ ਲਗਦਾ ਹੈ ਅਤੇ ਧਨ ਦੀ ਘਾਟ ਹੈ । ਮਾਨਯੋਗ ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਤਾਂ ਕੰਮ ਕਲੀਅਰ ਨਹੀਂ ਹੋਣਗੇ ਅਤੇ ਕਾਫੀ ਸਾਲ ਲਗ ਜਾਣਗੇ ! ਮੈਂ ਮੰਤਰੀ ਜੀ ਨੂੰ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਕੰਮ ਨੂੰ ਮੁਕੰਮਲ ਕਰਨ ਲਈ ਸਮਾਂ ਨਿਰਧਾਰਤ ਕੀਤਾ ਜਾਵੇ ।

ਰਾਜ ਮੰਤਰੀ : ਇਨ੍ਹਾਂ ਦਾ ਕੁਐਸਚਨ ਬਹੁਤ ਉਚਿਤ ਅਤੇ ਜਾਇਜ਼ ਹੈ । ਮੈਂ ਸਾਰੇ ਪਿੰਡਾਂ ਬਾਰੇ ਸੂਚਨਾ ਜੋ ਪ੍ਰਾਪਤ ਹੋਈ ਹੈ, ਵੇਖ ਲਈ ਹੈ । ਸਭ ਤੋਂ ਵੱਡੀ ਜੋ ਮੁਸ਼ਕਲ ਇਨ੍ਹਾਂ ਸੜਕਾਂ ਨੂੰ ਮੁਕੰਮਲ ਕਰਨ ਵਿਚ ਆਉਂਦੀ ਹੈ, ਉਹ ਇਹ ਹੈ ਕਿ ਸਭ ਤੋਂ ਪਹਿਲਾਂ ਮਹਿਕਮੇ ਨੂੰ ਡਿਪਟੀ ਕਮਿਸ਼ਨਰ ਰਾਹੀਂ ਨੋ-ਓਬਜੈਕਸ਼ਨ ਸਰਟੀਫਿਕੇਟ ਲੈਣਾ ਪੈਂਦਾ ਹੈ ਜਿਸ ਨੂੰ ਪ੍ਰਾਪਤ ਕਰਨ ਵਿਚ ਕਾਫ਼ੀ ਸਮਾਂ ਲਗ ਜਾਂਦਾ ਹੈ । ਫਿਰ ਵੀ ਅਸੀਂ ਇਸ ਕੰਮ ਵੱਲ ਵਧ ਤੋਂ ਵਧ ਧਿਆਨ ਦੇਣ ਦੀ ਕੋਸ਼ਿਸ਼ ਕਰਾਂਗੇ ।

---

ਸਟਾਰਡ ਸਵਾਲ ਨੰਬਰ 21**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ ।)

---

## ਜਨ ਸਿਹਤ ਵਿਭਾਗ ਵਿਚ ਤਦ-ਅਰਥ ਸਬ-ਡਿਵੀਜ਼ਨਲ ਇੰਜਨੀਅਰਾਂ ਦੀਆਂ ਸੇਵਾਵਾਂ ਨਿਯਮਿਤ ਕਰਨਾ

*31 ਸ਼੍ਰੀ ਸੰਤੋਖ ਸਿੰਘ ਚੌਧਰੀ : ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪਿਛਲੇ ਪੰਜ ਸਾਲਾਂ ਜਾ ਵੱਧ ਸਮੇਂ ਤੋਂ ਕੋਈ ਜੂਨੀਅਰ ਇੰਜਨੀਅਰ ਸਬ-ਡਿਵੀਜ਼ਨਲ ਇੰਜਨੀਅਰਾਂ ਵੱਜੋਂ ਤਦ-ਅਰਥ ਆਧਾਰ ਤੇ ਕੰਮ ਕਰ ਰਹੇ ਹਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਨਾਂ ਕੀ ਕੀ ਹਨ ਅਤੇ ਹਰਇਕ ਦੀ ਇਸ ਤਰ੍ਹਾਂ ਨਿਯੁਕਤੀ ਕਿਸ ਕਿਸ ਤਰੀਕ ਤੋਂ ਕੀਤੀ ਗਈ;

---

**For Starred Question No. 21 and reply thereto, please see page 21 of this Debates.

[ਸ਼੍ਰੀ ਸੰਤੋਖ ਸਿੰਘ ਚੌਧਰੀ]

(ਅ) ਕੀ ਉਕਤ ਭਾਗ (ੳ) ਵਿਚ ਵਰਣਿਤ ਸਬ-ਡਿਵੀਜ਼ਨਲ ਇੰਜਨੀਅਰਾਂ, ਜੋ ਪਿਛਲੇ ਪੰਜ ਸਾਲਾਂ ਜਾਂ ਵੱਧ ਸਮੇਂ ਤੋਂ ਤਦ-ਅਰਥ ਆਧਾਰ ਤੇ ਕੰਮ ਕਰ ਰਹੇ ਹਨ ਅਤੇ ਜੋ ਸਾਰੀਆਂ ਲੋੜੀਂਦੀਆਂ ਯੋਗਤਾਵਾਂ ਰਖਦੇ ਹਨ ਅਰਥਾਤ ਬੀ.ਈ/ਐਮ.ਈ. ਜਾਂ ਏ.ਐਮ ਆਈ.ਈ. ਹਨ, ਦੀਆਂ ਸੇਵਾਵਾਂ ਨਿਯਮਿਤ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ, ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਮਨਿੰਦਰਜੀਤ ਸਿੰਘ ਬਿੱਟਾ** : (ੳ) ਜੀ ਹਾਂ । ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਜੀ ਹਾਂ । ਪੀ.ਐਸ.ਈ. ਕਲਾਸ-2 ਰੂਲਜ਼, 1967 ਦੀ ਧਾਰਾਵਾਂ ਅਧੀਨ ਨਿਰਧਾਰਤ ਪਦ-ਉਨਤੀ ਦੀ ਪ੍ਰਤੀਸ਼ਤਤਾ ਦੇ ਆਧਾਰ ਤੇ ਪਦ ਉਨਤੀ ਦੇ ਕੋਟੇ ਦੀਆਂ ਆਸਾਮੀਆਂ ਵਿਰੁੱਧ ਤਦਅਰਥ ਆਧਾਰ ਤੇ ਕੰਮ ਕਰ ਰਹੇ ਉਪ ਮੰਡਲ ਇੰਜੀਨੀਅਰਾਂ ਨੂੰ ਰੈਗੂਲਰ ਕਰਨ ਲਈ ਵਿਚਾਰਿਆ ਜਾਵੇਗਾ । ਭਾਵੇਂ ਇਸ ਸਬੰਧੀ ਕਾਰਵਾਈ ਜਲਦੀ ਕੀਤੀ ਜਾ ਰਹੀ ਹੈ ਪਰ ਇਸ ਬਾਰੇ ਕੋਈ ਸਮਾਂ ਨਿਸਚਿਤ ਨਹੀਂ ਕੀਤਾ ਜਾ ਸਕਦਾ ।

## ਅਨੁਲੱਗ

**ਪਿਛਲੇ ਪੰਜ ਸਾਲਾਂ ਤੋਂ ਐਡਹਾਕ ਤੇ ਕੰਮ ਕਰਦੇ ਉਪ-ਮੰਡਲ ਇੰਜੀਨੀਅਰਾਂ ਦਾ ਵੇਰਵਾ:—**

ਸ/ਸ਼੍ਰੀ : —

| | | |
|---|---|---|
| 1. | ਚਮਨ ਲਾਲ ਦੂਬੇ .. | 1/85 |
| 2. | ਕ੍ਰਿਸ਼ਨ ਕੁਮਾਰ .. | 1/85 |
| 3. | ਜੇ. ਐਨ. ਸ਼ਾਰਦਾ .. | 1/85 |
| 4. | ਐਸ. ਕੇ. ਬਾਹਰੀ .. | 4/82 |
| 5. | ਦੀਦਾਰ ਸਿੰਘ .. | 1/85 |
| 6. | ਸੀ. ਪੀ. ਗਾਂਧੀ .. | 1/85 |
| 7. | ਬਿਅੰਤ ਸਿੰਘ .. | 1/85 |
| 8. | ਜੋਗਿੰਦਰ ਸਿੰਘ ਸੇਖੋਂ .. | 1/85 |
| 9. | ਧਰਮਵੀਰ ਨਾਰੰਗ .. | 1/85 |
| 10. | ਹਰੀ ਕ੍ਰਿਸ਼ਨ ਗੁਪਤਾ .. | 1/85 |
| 11. | ਆਰ. ਪੀ. ਕਵਾਤਰਾ .. | 1/85 |
| 12. | ਮਨਮੋਹਨ ਸਿੰਘ .. | 1/85 |

| | | | |
|---|---|---|---|
| 13. | ਚਰਨ ਸਿੰਘ | .. | 1/85 |
| 14. | ਹਰਬਿਲਾਸ ਬਾਲੂ (ਅ/ਜ) | .. | 3/85 |
| 15. | ਲਾਭ ਸਿੰਘ (ਅ/ਜ) | .. | 3/85 |
| 16. | ਮਨੀ ਰਾਮ (ਅ/ਜ) | .. | 3/85 |
| 17. | ਪ੍ਰੇਮ ਚੰਦ (ਅ/ਜ) | .. | 3/85 |
| 18. | ਬੂਟਾ ਰਾਮ (ਅ/ਜ) | .. | 10/83 |
| 19. | ਜੀਤ ਸਿੰਘ (ਅ/ਜ) | .. | 4/82 |
| 20. | ਪੂਰਨ ਚੰਦ (ਅ/ਜ) | .. | 4/82 |
| 21. | ਤੇਜ ਰਾਮ (ਅ/ਜ) | .. | 4/82 |
| 22. | ਬਿਸ਼ਨ ਦਾਸ ਬਾਘਾ (ਅ/ਜ) | .. | 4/82 |
| 23. | ਜੋਰਾ ਸਿੰਘ (ਅ/ਜ) | .. | 4/86 |
| 24. | ਸ਼ਰਨ ਪਾਲ ਹੰਸ (ਅ/ਜ) | ... | 7/83 |
| 25. | ਤੇਜਾ ਸਿੰਘ (ਅ/ਜ) | .. | 7/83 |
| | **ਏ. ਐਮ. ਆਈ. ਈ ਕੇਟਾਗਰੀ:** | | |
| 26. | ਕੁਲਵੰਤ ਸਿੰਘ | .. | 4/84 |
| 27. | ਸੋਹਨ ਲਾਲ ਜਿੰਦਲ | .. | 11/83 |
| 28. | ਸੁਰਿੰਦਰ ਮੋਹਨ ਸਿੰਘ ਪੁਰੀ | .. | 4/84 |
| 29. | ਮਹਿੰਦਰ ਕੁਮਾਰ ਸਿੰਗਲਾ | .. | 4/84 |
| 30. | ਬਿਕਰਮਜੀਤ ਸਿੰਘ | .. | 12/82 |
| 31. | ਹਰਜੀਤ ਸਿੰਘ | .. | 12/84 |
| 32. | ਸਤੀਸ਼ ਕੁਮਾਰ | .. | 4/84 |
| 33. | ਅਸ਼ੋਕ ਕੁਮਾਰ ਗੁਪਤਾ | .. | 4/84 |
| 34. | ਅਮਰ ਚੰਦ ਬਾਂਸਲ | .. | 12/84 |
| 35. | ਹਰਚਰਨ ਸਿੰਘ | .. | 12/84 |
| 36. | ਮੁਕੇਸ਼ ਕੁਮਾਰ | .. | 12/84 |
| 37. | ਅਛਰੂ ਰਾਮ | .. | 12/84 |
| 38. | ਲਖਬੀਰ ਸਿੰਘ | .. | 12/84 |
| 39. | ਸੁਰਜੀਤ ਸਿੰਘ | .. | 12/84 |
| 40. | ਅਜੈਬ ਸਿੰਘ | .. | 6/85 |
| 41. | ਸ਼ਾਮ ਲਾਲ | .. | 12/84 |

**ਸ਼੍ਰੀ ਸੰਤੋਖ ਸਿੰਘ ਚੌਧਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਵਿਭਾਗ ਵਲੋਂ ਅੱਗੇ ਵੀ 1981 ਵਿਚ ਸਿਲੈਕਟ ਲਿਸਟਾਂ ਬਣਾਈਆਂ ਗਈਆਂ ਸਨ, ਉਨਾਂ ਸਿਲੈਕਟ ਲਿਸਟਾਂ ਦੇ ਆਧਾਰ ਤੇ ਉਹ ਰੈਗੂਲਰ ਕਿਉਂ ਨਹੀਂ ਕੀਤੇ ਗਏ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿੰਨੀ ਛੇਤੀ ਵੀ ਸੰਭਵ ਹੋ ਸਕਿਆ ਇਸ ਤੇ ਵਿਚਾਰ ਕਰਕੇ ਇਹ ਮਸਲਾ ਹੱਲ ਕੀਤਾ ਜਾਵੇਗਾ।

**ਸ਼੍ਰੀ ਸੰਤੋਖ ਸਿੰਘ ਚੌਧਰੀ** : ਮਾਨਯੋਗ ਸਪੀਕਰ ਸਾਹਿਬ, ਕੀ ਮੈਂ ਮੰਤਰੀ ਜੀ ਤੋਂ ਪੁੱਛ ਸਕਦਾ ਹਾਂ ਕਿ ਕਿੰਨਾ ਵਕਤ ਲਗਾਇਆ ਜਾਵੇਗਾ ?

**ਰਾਜ ਮੰਤਰੀ** : ਜਿੰਨੀ ਜਲਦੀ ਹੋ ਸਕਿਆ ਇਹ ਮਸਲਾ ਹੱਲ ਕੀਤਾ ਜਾਵੇਗਾ।

---

## ਅੱਤਵਾਦੀਆਂ ਦੁਆਰਾ ਮਾਰੇ ਗਏ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਕਰਮਚਾਰੀ

*3. **ਸ਼੍ਰੀਮਤੀ ਵਿਮਲਾ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1990-91 ਦੇ ਦੌਰਾਨ ਅੱਤਵਾਦੀਆਂ ਦੁਆਰਾ ਮਾਰੇ ਗਏ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਕਰਮਚਾਰੀਆਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਦੇ ਨਾਂ ਅਤੇ ਅਹੁਦੇ ਕੀ ਕੀ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਮਾਰੇ ਗਏ ਵਿਅਕਤੀਆਂ ਦੇ ਪਰਿਵਾਰਾਂ (ਨਜ਼ਦੀਕੀ ਰਿਸ਼ਤੇਦਾਰਾਂ) ਨੂੰ ਸਰਕਾਰ ਦੁਆਰਾ ਕੋਈ ਅਨੁਗ੍ਰਹਿ ਰਾਸ਼ੀ ਦਿੱਤੀ ਗਈ ਸੀ ਅਤੇ ਜੇਕਰ ਦਿੱਤੀ ਗਈ ਸੀ ਤਾਂ ਹਰ ਇਕ ਕੇਸ ਵਿਚ ਕਿੰਨੀ ਰਾਸ਼ੀ ਦਿੱਤੀ ਅਤੇ ਉਨ੍ਹਾਂ ਵਿਅਕਤੀਆਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੂੰ ਅਦਾਇਗੀ ਕੀਤੀ ਗਈ ਸੀ ਅਤੇ ਇਹ ਅਦਾਇਗੀ ਕਿਹੜੀ ਕਿਹੜੀ ਤਰੀਕ ਨੂੰ ਕੀਤੀ ਗਈ ?

(ੲ) ਜੇਕਰ ਉਪ੍ਰੋਕਤ ਭਾਗ (ਅ) ਦਾ ਉੱਤਰ ਨਾਂਹ ਵਿਚ ਹੋਵੇ ਤਾਂ ਉਸ ਦੇ ਕੀ ਕਾਰਣ ਹਨ ?

**ਸ਼੍ਰੀ ਹਰਨਾਮ ਦਾਸ ਜੌਹਰ** (ਸਿੱਖਿਆ ਤੇ ਭਾਸ਼ਾ ਮੰਤਰੀ) :

(ੳ) ਸਾਲ 1990 ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਦਾ ਕੋਈ ਵੀ ਕਰਮ-ਚਾਰੀ ਨਹੀਂ ਮਾਰਿਆ ਗਿਆ। ਇਸ ਯੂਨੀਵਰਸਿਟੀ ਦਾ ਕੇਵਲ ਇਕ ਕਰਮ-ਚਾਰੀ ਸ੍ਰ: ਗੁਰਦਿਆਲ ਸਿੰਘ, ਸਹਾਇਕ, 1 ਅਕਤੂਬਰ, 1991 ਨੂੰ ਉਗਰ-ਵਾਦੀਆਂ ਹੱਥੋਂ ਮਾਰਿਆ ਗਿਆ ਸੀ।

(ਅ ਤੇ ੲ) ਮ੍ਰਿਤਕ ਦੇ ਨਜ਼ਦੀਕੀ ਸਬੰਧੀਆਂ ਨੂੰ ਸਰਕਾਰੀ ਨਿਯਮਾਂ ਅਨੁਸਾਰ ਐਕਸ ਗਰੇਸ਼ੀਆ ਗ੍ਰਾਂਟ ਅਤੇ ਹੋਰ ਵਿੱਤੀ ਲਾਭ ਦੇਣ ਦਾ ਮਾਮਲਾ ਯੂਨੀਵਰਸਿਟੀ ਸਿੰਡੀਕੇਟ ਦੀ ਮਿਤੀ 24 ਮਾਰਚ, 1992 ਨੂੰ ਹੋਣ ਵਾਲੀ ਮੀਟਿੰਗ ਦੇ ਅਜੰਡੇ ਵਿਚ ਵਿਚਾਰਣ ਅਤੇ ਪ੍ਰਵਾਨਗੀ ਲਈ ਸ਼ਾਮਿਲ ਕੀਤਾ ਗਿਆ ਹੈ।

**ਸ੍ਰੀ ਮਦਨ ਮੋਹਨ ਮਿੱਤਲ :** ਜਿਸ ਤਰ੍ਹਾਂ ਦੱਸਿਆ ਗਿਆ ਕਿ ਕੋਈ ਕਰਮਚਾਰੀ ਨਹੀਂ ਮਰਿਆ ਅਤੇ 1991 ਵਿਚ ਜਿਹੜਾ ਇਕ ਕਰਮਚਾਰੀ ਮਰਿਆ ਉਸ ਨੂੰ ਐਕਸ-ਗਰੇਸ਼ੀਆਂ ਗਰਾਂਟ ਦੇਣ ਲਈ ਕੇਸ ਯੂਨੀਵਰਸਿਟੀ ਸਿੰਡੀਕੇਟ ਦੇ ਵਿਚਾਰ ਅਧੀਨ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਜਾਨਣਾ ਚਾਹੁੰਦਾ ਹਾਂ ਕਿ ਕੀ ਇਸ ਤੋਂ ਇਲਾਵਾ ਸਰਕਾਰ ਨੇ ਆਪਣੇ ਵਲੋਂ ਯੂਨੀਵਰਸਿਟੀ ਨੂੰ ਕੋਈ ਸਿਫ਼ਾਰਸ਼ ਕੀਤੀ ਹੈ ਕਿ ਇਕ ਲੱਖ ਰੁਪਿਆ ਅੱਤਵਾਦੀਆਂ ਦੇ ਹੱਥੋਂ ਮਾਰੇ ਜਾਣ ਤੇ ਉਸ ਦੇ ਪ੍ਰੀਵਾਰ ਨੂੰ ਵਿੱਤੀ ਸਹਾਇਤਾ ਦਿਤੀ ਜਾਵੇ ? ਦੂਸਰਾ, ਕੀ ਅੱਤਿਵਾਦ ਕਾਰਨ ਹੋਈਆਂ ਵਿਧਵਾਵਾਂ ਨੂੰ ਪੈਨਸ਼ਨ ਮਿਲ ਰਹੀ ਹੈ ਜਾਂ ਵਿਚਾਰ ਅਧੀਨ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਸ੍ਰੀਮਤੀ ਵਿਮਲਾ ਡਾਂਗ ਜੀ ਵਲੋਂ ਪ੍ਰਾਪਤ ਹੋਇਆ ਪ੍ਰਸ਼ਨ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦਾ ਕੇਵਲ ਇਕ ਕਰਮਚਾਰੀ 1 ਅਕਤੂਬਰ, 1991 ਨੂੰ ਅੱਤਿਵਾਦੀਆਂ ਹੱਥੋਂ ਮਾਰਿਆ ਗਿਆ ਸੀ ਅਤੇ ਉਸ ਦਾ ਨਾਮ ਗੁਰਦਿਆਲ ਸਿੰਘ ਸੀ। ਉਸ ਦੇ ਲੜਕੇ ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਨੌਕਰੀ ਦੇ ਦਿਤੀ ਗਈ ਹੈ। ਇਸ ਤੋਂ ਇਲਾਵਾ ਵਿੱਤੀ ਸਹਾਇਤਾ ਲਈ ਸਿੰਡੀਕੇਟ ਦੀ ਮਨਜ਼ੂਰੀ ਲੈਣ ਉਪਰੰਤ ਹੀ ਪੈਸਾ ਦਿੱਤਾ ਜਾ ਸਕਦਾ ਹੈ। ਇਕ ਲੱਖ ਰੁਪਿਆ ਵਿੱਤੀ ਸਹਾਇਤਾ ਦੇਣ ਲਈ ਵੀ ਯੂਨੀਵਰਸਿਟੀ ਨੂੰ ਕਿਹਾ ਗਿਆ ਹੈ ਅਤੇ ਯੂਨੀਵਰਸਿਟੀ ਦੀ ਸਿੰਡੀਕੇਟ ਵਲੋਂ 24 ਮਾਰਚ, 1992 ਨੂੰ ਮੀਟਿੰਗ ਰੱਖੀ ਗਈ ਹੈ ਅਤੇ ਉਸ ਮੀਟਿੰਗ ਤੋਂ ਉਪਰੰਤ ਪੇਮੈਂਟ ਕਰ ਦਿੱਤੀ ਜਾਵੇਗੀ। ਦੂਸਰਾ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਮੇਰੀ ਸਰਕਾਰ ਦੇ ਵਿਚਾਰ ਅਧੀਨ ਇਹ ਗੱਲ ਵੀ ਹੈ ਕਿ ਇਹੋ ਜਿਹੇ ਕੇਸਿਜ਼ ਵਿਚ ਜਦੋਂ ਕਿਸੇ ਕਰਮਚਾਰੀ ਦੀ ਹੱਤਿਆ ਅੱਤਿਵਾਦੀਆਂ ਦੇ ਹੱਥੋਂ ਹੋ ਜਾਂਦੀ ਹੈ ਤਾਂ ਸਿੰਡੀ-ਕੇਟ ਦੀ ਮਨਜ਼ੂਰੀ ਲੈਣ ਦੀ ਥਾਂ ਉਚ-ਅਧਿਕਾਰੀ ਆਪਣੇ ਪੱਧਰ ਤੇ ਹੀ ਫੈਸਲਾ ਕਰਕੇ ਨਿਰਧਾਰਤ ਵਿੱਤੀ ਸਹਾਇਤਾ ਸਟ੍ਰੇਟ-ਅਵੇਅ ਉਸ ਦੇ ਪ੍ਰੀਵਾਰ ਨੂੰ ਦੇ ਦਿਆ ਕਰਨ।

**ਸ੍ਰੀ ਮਦਨ ਮੋਹਨ ਮਿੱਤਲ :** ਮਾਨਯੋਗ ਸਪੀਕਰ ਸਾਹਿਬ, ਪਹਿਲਾਂ ਤਾਂ ਮੇਰਾ ਓਬਜੈਕਸ਼ਨ ਇਹ ਹੈ ਕਿ ਸਿਖਿਆ ਮੰਤਰੀ ਜੀ ਨੇ ਕਿਹਾ ਹੈ ਕਿ ਗੁਰੂ ਨਾਨਕ ਦੇਵ ਯੂਨੀ-ਵਰਸਿਟੀ ਵਿਚ ਕੋਈ ਕਰਮਚਾਰੀ ਮਾਰਿਆ ਹੀ ਨਹੀਂ ਗਿਆ। ਦੂਸਰਾ, ਮੁੱਖ ਮੰਤਰੀ ਜੀ ਤੋਂ ਸਾਨੂੰ ਪਤਾ ਲਗਾ ਹੈ ਕਿ ਸਰਦਾਰ ਗੁਰਦਿਆਲ ਸਿੰਘ ਜੋ ਯੂਨੀਵਰਸਿਟੀ ਦਾ ਕਰਮਚਾਰੀ ਅਤਿਵਾਦੀਆਂ ਹੱਥੋਂ ਮਾਰਿਆ ਗਿਆ ਸੀ, ਉਸ ਦੇ ਲੜਕੇ ਨੂੰ ਯੂਨੀਵਰਸਿਟੀ ਵਿਚ ਨੌਕਰੀ ਦਿਤੀ ਗਈ ਹੈ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਿਖਿਆ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਹ ਹਾਊਸ ਵਿਚ ਆਪਣੀ ਪੂਰੀ ਤਿਆਰੀ ਕਰਕੇ ਆਇਆ ਕਰਨ।

ਸਪੀਕਰ ਸਾਹਿਬ, ਕਿਤੇ ਇਹ 50 ਹਜ਼ਾਰ ਕਹਿੰਦੇ ਹਨ ਅਤੇ ਕਿਤੇ ਇਕ ਲੱਖ ਰੁਪਿਆ ਕਹਿੰਦੇ ਹਨ। ਸੀ. ਐਮ. ਸਾਹਿਬ ਲੁਧਿਆਣੇ ਗਏ ਸੀ ਅਤੇ ਉਥੇ ਉਨ੍ਹਾਂ ਨੇ ਇਕ ਲੱਖ ਰੁਪਿਆ ਅਨਾਊਂਸ ਕੀਤਾ। ਕਿਤੇ ਇਹ 50 ਹਜ਼ਾਰ ਕਹਿੰਦੇ ਹਨ। ਸਪੀਕਰ ਸਾਹਿਬ, ਲੋਕਾਂ ਵਿਚ ਬੜੀ ਰੀਜ਼ੈਂਟਮੈਂਟ ਹੈ। ਇਹ ਕਹਿੰਦੇ ਹਨ ਕਿ ਸਾਰੇ ਪੰਜਾਬ ਵਿਚ ਇਕ ਲੱਖ ਰੁਪਿਆ ਕਰਨ ਦਾ ਵਿਚਾਰ ਹੋ ਰਿਹਾ ਹੈ। ਇਹ ਕਿਸ ਡੇਟ ਤੋਂ 1 ਲੱਖ ਰੁਪਿਆ ਕਰਨ ਦਾ ਵਿਚਾਰ ਹੋ ਰਿਹਾ ਹੈ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਕੋਈ ਵਿਤਕਰਾ ਨਹੀਂ ਹੁੰਦਾ। ਇਹ ਨਹੀਂ ਕਿ ਇਕ ਜਗ੍ਹਾ ਇਕ ਲੱਖ ਰੁਪਿਆ ਦਿਤਾ ਜਾਂਦਾ ਹੈ ਅਤੇ ਦੂਸਰੀ ਜਗ੍ਹਾ ਤੇ 50 ਹਜ਼ਾਰ ਰੁਪਿਆ ਦਿਤਾ ਜਾਵੇ। ਇਹ ਇਕ ਲੱਖ ਰੁਪਿਆ ਸਾਰੇ ਪੰਜਾਬ ਵਾਸਤੇ ਕੀਤਾ ਹੈ। ਮੈਂ ਤੁਹਾਡੀ ਨਾਲੇਜ ਵਾਸਤੇ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਹ ਲੁਧਿਆਣੇ ਵਾਸਤੇ ਇਕੱਲਾ ਨਹੀਂ ਕੀਤਾ। ਧੂਰੀ ਸਾਡਾ ਇਕ ਲੀਡਰ ਮਾਰਿਆ ਗਿਆ ਸੀ ਬਖਸ਼ੀ ਤੀਰਥ ਸਿੰਘ। ਉਸ ਦਿਨ ਤੋਂ ਇਕ ਲੱਖ ਰੁਪਿਆ ਕਰ ਦਿਤਾ ਸੀ। ਜਿੰਨੇ ਹਾਦਸੇ ਹੋਏ ਹਨ, ਉਨ੍ਹਾਂ ਨੂੰ ਇਕ ਲੱਖ ਰੁਪਿਆ ਦਿਤਾ ਜਾਵੇਗਾ। ਸਾਡੀ ਸਰਕਾਰ 50 ਹਜ਼ਾਰ ਰੁਪਏ ਦੀ ਬਜਾਏ ਇਕ ਲੱਖ ਰੁਪਿਆ ਦੇਵੇਗੀ।

**ਸ਼੍ਰੀ ਮਦਨ ਮੋਹਨ ਮਿੱਤਲ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਸ ਤਰੀਕ ਤੋਂ ਕੀਤਾ ਹੈ ?

**ਮੁੱਖ ਮੰਤਰੀ** : ਇਹ ਉਸ ਤਰੀਕ ਤੋਂ ਕੀਤਾ ਹੈ ਜਿਸ ਦਿਨ ਤੋਂ ਬਖਸ਼ੀ ਤੀਰਥ ਸਿੰਘ ਦੀ ਮੌਤ ਹੋਈ ਸੀ।

**ਸ਼੍ਰੀ ਸਪੀਕਰ** : ਬੜਾ ਕਲੀਅਰ ਜਵਾਬ ਆ ਚੁੱਕਾ ਹੈ। ਅਗਲਾ ਸਵਾਲ ਨੰ: 34.

---

**ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਚ ਕੁਝ ਸੜਕਾਂ ਦੀ ਮੁਰੰਮਤ**

*34. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ਦੀਆਂ ਹੇਠ ਲਿਖੀਆਂ ਸੜਕਾਂ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ—

(i) ਮਾਨੋਚਾਹਲ ਤੋਂ ਨੂਰਪੁਰ ;

(ii) ਤੇਜਾ ਸਿੰਘ ਵਾਲਾ ਤੋਂ ਗੱਗੋਬੂਆ ਬਰਾਸਤਾ ਜੀਓਬਾਲਾ ;

(iii) ਝਬਾਲ ਤੋਂ ਘਰਿੰਡਾ ਬਰਾਸਤਾ ਚੀਚਾ ਭਕਨਾ ;

(iv) ਪੱਧਰੀ ਤੋਂ ਸ਼ੇਖ ;

(v) ਅਟਾਰੀ-ਅੱਡਾ ਤੋਂ ਅਟਾਰੀ ਰੇਲਵੇ ਸਟੇਸ਼ਨ ਬਰਾਸਤਾ ਅਟਾਰੀ ਬਾਜ਼ਾਰ?

**ਸਰਦਾਰ ਜੋਗਿੰਦਰ ਸਿੰਘ ਮਾਨ** : ਜਦੋਂ ਵੀ ਸੜਕਾਂ ਤੇ ਪੈਚ ਪੈਂਦਾ ਹੁੰਦੇ ਹਨ ਤਾਂ ਸੜਕਾਂ ਦੀ ਸਾਧਾਰਣ ਮੁਰੰਮਤ ਦਾ ਕੰਮ ਉਦੋਂ ਹੀ ਕਰ ਦਿਤਾ ਜਾਂਦਾ ਹੈ। ਉਪਰੋਕਤ ਪੰਜ ਸੜਕਾਂ ਉਤੇ ਵੀ ਪੈਚ ਵਰਕ ਦਾ ਕੰਮ 31-5-92 ਤਕ ਮੁਕੰਮਲ ਕੀਤਾ ਜਾਵੇਗਾ। ਸਪੈਸ਼ਲ ਰੀਪੇਅਰ ਦਾ ਕੰਮ 1992-93 ਦੌਰਾਨ ਹੇਠ ਦਰਜ ਤਿੰਨ ਸੜਕਾਂ ਉਤੇ ਕਰਨ ਦੀ ਤਜਵੀਜ਼ ਹੈ :—

1. ਮਾਨੋਚਾਹਲ ਤੋਂ ਨੂਰਪੁਰ।

2. ਝਬਾਲ ਤੋਂ ਘਰਿੰਡਾ ਬਰਾਸਤਾ ਚੀਚਾ ਭਕਨਾ।

3. ਅਟਾਰੀ ਅੱਡਾ ਤੋਂ ਅਟਾਰੀ ਰੇਲਵੇ ਸਟੇਸ਼ਨ ਬਰਾਸਤਾ ਅਟਾਰੀ ਬਾਜ਼ਾਰ ।

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਸਪੀਕਰ ਸਾਹਿਬ, ਮੈਂ ਇਹ ਜਿਹੜੀਆਂ ਸੜਕਾਂ ਦਾ ਜ਼ਿਕਰ ਕੀਤਾ ਹੈ, ਜਿਵੇਂ ਕਿ ਮਾਨੋਚਾਹਲ ਤੋਂ ਨੂਰਪੁਰ, ਝਬਾਲ ਤੋਂ ਘਰਿੰਡਾ ਬਰਾਸਤਾ ਚੀਚਾ ਭਕਨਾ ਅਤੇ ਅਟਾਰੀ ਅੱਡਾ ਤੋਂ ਅਟਾਰੀ ਰੇਲਵੇ ਸਟੇਸ਼ਨ ਬਰਾਸਤਾ ਅਟਾਰੀ ਬਾਜ਼ਾਰ, ਇਹ ਬਾਰਡਰ ਤੇ ਬੈਲਟ ਪੈਂਦੀ ਹੈ । ਵਜ਼ੀਰ ਸਾਹਿਬ ਇਹ ਦੱਸ ਦੇਣ ਕਿ ਇਹ ਕਿੰਨੀ ਦੇਰ ਵਿਚ ਬਣ ਜਾਣਗੀਆਂ ਤਾਕਿ ਬਾਰਡਰ ਦੇ ਲੋਕਾਂ ਨੂੰ ਜਿਹੜੇ ਆਪਣੇ ਟਰੈਕਟਰ ਟਰਾਲੀਆਂ ਲੈ ਜਾਣ ਵਿਚ ਬੜੀ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ, ਉਨ੍ਹਾਂ ਦੀ ਇਹ ਮੁਸ਼ਕਲ ਦੂਰ ਹੋਵੇ? ਇਹ ਕਦੋਂ ਤੱਕ ਇਨ੍ਹਾਂ ਸੜਕਾਂ ਦੀ ਮੁਰੰਮਤ ਕਰ ਦੇਣਗੇ?

**ਸ੍ਰੀ ਸਪੀਕਰ** : ਸਟੇਟਮੈਂਟ ਨਹੀਂ ਚਾਹੀਦੀ, ਜੇ ਤੁਸੀਂ ਇਨਫਰਮੇਸ਼ਨ ਪੁੱਛਣੀ ਹੈ ਤਾਂ ਉਹ ਤੁਸੀਂ ਪੁੱਛ ਲਵੋ ।

**ਰਾਜ ਮੰਤਰੀ** : ਇਹ ਜਿਹੜਾ ਮੈਂਬਰ ਸਾਹਿਬ ਦਾ ਸਵਾਲ ਹੈ, ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਮੈਂ ਕੋਸ਼ਿਸ਼ ਕਰਾਂਗਾ ਕਿ ਨਿੱਜੀ ਤੌਰ ਤੇ ਉਥੇ ਜਾ ਕੇ ਉਨ੍ਹਾਂ ਸੜਕਾਂ ਨੂੰ ਜਲਦੀ ਤੋਂ ਜਲਦੀ ਰਿਪੇਅਰ ਕਰਵਾਈਏ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਅੰਮ੍ਰਿਤਸਰ ਤੋਂ ਬਿਆਸ ਨੂੰ ਆਉਂਦੇ ਹੋਏ ਰਸਤੇ ਵਿਚ 1987 ਵਿਚ ਪੁਲ ਟੁੱਟ ਜਾਣ ਕਾਰਨ ਜਿਹੜਾ ਫਾਟਕ ਅਸਥਾਈ ਪ੍ਰਬੰਧ ਦੇ ਰੂਪ ਵਿਚ ਪੈਂਦਾ ਹੈ, ਉਥੇ ਲੋਕਾਂ ਨੂੰ ਬਹੁਤ ਚਿਰ ਖੜ੍ਹਾ ਰਹਿਣਾ ਪੈਂਦਾ ਹੈ । ਉਹ ਫਾਟਕ 35-35 ਮਿੰਟ ਬੰਦ ਰਹਿੰਦਾ ਹੈ । ਪੰਜਾਬ ਸਰਕਾਰ ਦੇ ਅਧਿਕਾਰੀ ਤਾਂ ਹਵਾਈ ਜਹਾਜ਼ ਰਾਹੀਂ ਅੰਮ੍ਰਿਤਸਰ ਜਾ ਆਉਂਦੇ ਹਨ ਜਿਸ ਕਰਕੇ ਇਨ੍ਹਾਂ ਨੂੰ ਪਤਾ ਨਾ ਹੋਵੇ । ਇਸ ਲਈ ਮੈਂ ਪੁੱਛਣਾ ਚਾਹੁੰਦੀ ਹਾਂ......

**ਸ੍ਰੀ ਸਪੀਕਰ** : ਤੁਸੀਂ ਇਸ ਦੇ ਬਾਰੇ ਸੈਪਰੇਟ ਕੁਐਸਚਨ ਦੇ ਦਿਓ ।
You are at liberty to put a specific question. (interruption). It has no bearing on that.

**ਰਾਜ ਮੰਤਰੀ** : ਸਪੀਕਰ ਸਾਹਿਬ ਮੈਂ ਪਹਿਲਾਂ ਦੱਸਿਆ ਹੈ ਕਿ ਸਰਕਾਰ ਇਸ ਬਾਰੇ ਵਚਨਬੱਧ ਹੈ ।

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਰਾਜ ਕੁਮਾਰ ਖੁਰਾਨਾ ਜੀ ਆਪਣਾ ਸਵਾਲ ਪੁੱਟ ਕਰਨ ਲਈ ਖੜ੍ਹੇ ਹੋਏ ।)

**ਸ੍ਰੀ ਸਪੀਕਰ** : ਖੁਰਾਨਾ ਜੀ, ਤੁਸੀਂ ਉਦੋਂ ਆਏ ਨਹੀਂ ਸੀ । ਤੁਹਾਡਾ ਸਵਾਲ ਨੰ: 20 ਹੈ ।

**ਸ੍ਰੀ ਰਾਜ ਕੁਮਾਰ ਖੁਰਾਨਾ** : ਮੇਰਾ ਸਵਾਲ ਨੰ: 20 ਹੈ ਜੀ । ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਹਾਇਰ ਐਜੂਕੇਸ਼ਨ ਵਾਸਤੇ......

**ਸ੍ਰੀ ਸਪੀਕਰ**: ਮੈਂ ਰਿਕੁਐਸਟ ਕਰਾਂਗਾ ਕਿ ਜਦੋਂ ਮੈਂ ਤੁਹਾਨੂੰ ਕਾਲ ਅਪਾਨ ਕਰਾਂਗਾ, ਉਦੋਂ ਤੁਸੀਂ ਆਪਣਾ ਸਵਾਲ ਪੁੱਟ ਕਰੀਓ। ਹੁਣ ਸਵਾਲ ਪੁੱਟ ਕਰੋ।

---

**ਰਾਜਪੁਰਾ ਟਾਊਨ ਵਿਖੇ ਲੜਕੀਆਂ ਲਈ ਵੱਖਰਾ+2 ਦੇ ਪੱਧਰ ਦਾ ਸਕੂਲ/ਕਾਲਜ ਖੋਲ੍ਹਣਾ**

*20. **ਸ੍ਰੀ ਰਾਜ ਕੁਮਾਰ ਖੁਰਾਨਾ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਕੀ ਲੜਕੀਆਂ ਨੂੰ ਉਚੇਰੀ ਵਿਦਿਆ ਦੇਣ ਲਈ ਰਾਜਪੁਰਾ ਟਾਊਨ ਵਿਖੇ ਲੜਕੀਆਂ ਲਈ ਵੱਖਰਾ +2 ਪੱਧਰ ਦਾ ਸਕੂਲ ਅਤੇ ਕਾਲਜ ਖੋਲ੍ਹਣ ਦੀ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਉਕਤ ਮੰਤਵ ਲਈ ਬਜਟ ਵਿਚ ਕੋਈ ਵੱਖਰੀ ਰਕਮ ਰੱਖੀ ਗਈ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ ਤਾਂ ਇਸ ਤਜਵੀਜ਼ ਦੇ ਕਦੋਂ ਤੱਕ ਨੇਪਰੇ ਚੜ੍ਹ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਹਰਨਾਮ ਦਾਸ ਜੌਹਰ** : (ੳ) ਅਤੇ (ਅ) ਨਹੀਂ ਜੀ।

(ਅ) ਸਵਾਲ ਨਹੀਂ ਪੈਦਾ ਹੁੰਦਾ।

**ਸ੍ਰੀ ਰਾਜ ਕੁਮਾਰ ਖੁਰਾਨਾ**: ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਸੇ ਵੀ ਨਵੇਂ ਸਕੂਲ ਨੂੰ ਅੱਪਗ੍ਰੇਡ ਕਰਨ ਵਾਸਤੇ, ਹਾਇਰ ਐਜੂਕੇਸ਼ਨ ਵਾਸਤੇ, ਕੀ ਕਰਾਈਟੇਰੀਆ ਰੱਖਿਆ ਗਿਆ ਹੈ?

**ਮੰਤਰੀ**: ਸਪੀਕਰ ਸਾਹਿਬ, ਜ਼ਿਲ੍ਹਾ ਪਲੈਨਿੰਗ ਬੋਰਡ ਦੇ ਜ਼ਰੀਏ ਜਿਸ ਦੀ ਸਿਫਾਰਿਸ਼ ਹੋ ਕੇ ਆਉਂਦੀ ਹੈ, ਉਸ ਨੂੰ ਐਜੂਕੇਸ਼ਨ ਡੀਪਾਰਟਮੈਂਟ ਪ੍ਰਵਾਨ ਕਰਦਾ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਕਨਫਰਮ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਸਟੇਟ ਲੈਵਲ ਤੇ ਡਿਸੀਜ਼ਨ ਹੋਇਆ ਹੈ ਕਿ ਜਿਸ ਦੀ ਪਲੈਨਿੰਗ ਬੋਰਡ ਰਾਹੀਂ ਸਿਫਾਰਿਸ਼ ਆਵੇਗੀ ਉਹੀ ਕਰਾਂਗੇ, ਕੀ ਮਨਿਸਟਰ ਸਾਹਿਬ ਦੁਬਾਰਾ ਐਸ਼ੋਅਰ ਕਰਾਉਣਗੇ ਕਿ ਜਿਹੜੇ ਯੋਜਨਾ ਬੋਰਡ ਤੋਂ ਸਿਫਾਰਿਸ਼ ਹੋ ਕੇ ਆਉਣਗੇ ਕੇਵਲ ਉਹੀ ਕਰਾਂਗੇ ਦੂਸਰੇ ਨਹੀਂ ਕਰਾਂਗੇ ?

**ਮੰਤਰੀ**: ਸਪੀਕਰ ਸਾਹਿਬ, ਪਲੈਨਿੰਗ ਬੋਰਡ ਦੀ ਸਿਫਾਰਿਸ਼ ਆਉਂਦੀ ਹੈ, ਉਨ੍ਹਾਂ ਦੀ ਸਿਫਾਰਿਸ਼ ਦੇ ਮੁਤਾਬਿਕ ਦੂਸਰੀਆਂ ਹੋਰ ਚੀਜ਼ਾਂ ਦੇਖ ਕੇ ਫੈਸਲਾ ਲਿਆ ਜਾਂਦਾ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਿੱਖਿਆ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹੈ ਕਿ ਕਿੰਨੇ ਹੀ ਸਕੂਲ ਪਲੈਨਿੰਗ ਬੋਰਡ ਤੋਂ ਸਿਫਾਰਿਸ਼ ਹੋ ਕੇ ਆਏ ਹਨ ਕਿ ਇਨ੍ਹਾਂ ਨੂੰ ਅੱਪਗਰੇਡ ਕੀਤਾ ਜਾਵੇ ਪਰ ਉਨ੍ਹਾਂ ਨੂੰ ਅਜੇ ਤਕ ਅੱਪਗਰੇਡ ਨਹੀਂ ਕੀਤਾ ਗਿਆ, ਇਸ ਦੇ ਕੀ ਕਾਰਨ ਹਨ ?

ਮੰਤਰੀ : ਸਪੀਕਰ ਸਾਹਿਬ, ਇਨ੍ਹਾਂ ਦਾ ਸਵਾਲ ਪੂਰੀ ਤਰ੍ਹਾਂ ਸਮਝ ਨਹੀਂ ਆਇਆ। ਕ੍ਰਿਪਾ ਕਰਕੇ ਇਹ ਦੁਬਾਰਾ ਦੱਸਣ ਕਿ ਕੀ ਪੁੱਛਣਾ ਚਾਹੁੰਦੇ ਹਨ । (ਹਾਸਾ)

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਮੇਰੀ ਜਾਣਕਾਰੀ ਦੇ ਮੁਤਾਬਿਕ, ਸਪੀਕਰ ਸਾਹਿਬ,......

ਸ਼੍ਰੀ ਸਪੀਕਰ : ਤੁਹਾਡਾ ਇਹ ਸਪਲੀਮੈਂਟਰੀ ਨਹੀਂ ਬਣਦਾ ।

ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਇਹ ਬਣਦਾ ਹੈ ਜੀ ।

**Mr. Speaker**: You are at liberty to put a specific question. (Interruption). It has no bearing on that.

---

**ਰਾਜਪੁਰਾ ਸ਼ਹਿਰ ਅਤੇ ਰਾਜਪੁਰਾ ਟਾਊਨ ਬੱਸ ਅੱਡੇ ਤੇ ਪੀ. ਆਰ. ਟੀ. ਸੀ ਦੀਆਂ ਬੱਸਾਂ ਦਾ ਰੁਕਣਾ**

*21. **ਸ਼੍ਰੀ ਰਾਜ ਕੁਮਾਰ ਖੁਰਾਨਾ** : ਕੀ ਟ੍ਰਾਂਸਪੋਰਟ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪਟਿਆਲਾ ਤੋਂ ਚੰਡੀਗੜ੍ਹ ਅਤੇ ਚੰਡੀਗੜ੍ਹ ਤੋਂ ਪਟਿਆਲਾ ਲਈ ਚੱਲਣ ਵਾਲੀਆਂ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੀਆਂ ਬੱਸਾਂ ਰਾਜਪੁਰਾ ਸ਼ਹਿਰ ਅਤੇ ਰਾਜਪੁਰਾ ਟਾਊਨ ਦੇ ਬੱਸ ਅੱਡਿਆਂ ਤੇ ਰੁਕਦੀਆਂ ਹਨ ;

(ਅ) ਕੀ ਰਾਜਪੁਰਾ ਬੱਸ ਅੱਡੇ ਤੇ ਆਮ ਲੋਕਾਂ ਦੀ ਸਹੂਲਤ ਲਈ ਉਕਤ ਬੱਸਾਂ ਦੇ ਚੱਲਣ ਦਾ ਸਮਾਂ ਦਰਸਾਉਂਦੀ ਕੋਈ ਸਮਾਂ-ਸੂਚੀ ਲਵਾਈ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਸਮਾਂ-ਸੂਚੀ ਦੀ ਕਿਸ ਹੱਦ ਤੱਕ ਪਾਲਣਾ ਕੀਤੀ ਜਾਂਦੀ ਹੈ ;

(ੲ) ਮਿਤੀ 28 ਫਰਵਰੀ, 1992 ਤੋਂ ਰਾਜਪੁਰਾ ਟਾਊਨ ਅਤੇ ਰਾਜਪੁਰਾ ਸ਼ਹਿਰ ਵਿਚੋਂ ਲੰਘਦੀਆਂ ਰੁਕਣ ਵਾਲੀਆਂ ਅਤੇ ਨਾ ਰੁਕਣ ਵਾਲੀਆਂ ਬੱਸਾਂ ਦੀ ਗਿਣਤੀ ਕਿੰਨੀ ਹੈ ?

**Master Jagir Singh**: (a) Yes Sir.

(b) Yes Sir. The time table is displayed at Rajpura Bus Stand. Generally, the buses ply as per the scheduled time table.

(c) 142.

**ਸ਼੍ਰੀ ਰਾਜ ਕੁਮਾਰ ਖੁਰਾਨਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਜਾਣਕਾਰੀ ਚਾਹਾਂਗਾ ਕਿ ਜੋ ਬੱਸਾਂ ਚੰਡੀਗੜ੍ਹ ਤੋਂ ਪਟਿਆਲੇ ਅਤੇ ਪਟਿਆਲੇ ਤੋਂ ਚੰਡੀਗੜ੍ਹ ਆਉਂਦੀਆਂ ਹਨ ਉਹ ਰਾਜਪੁਰੇ ਨਹੀਂ ਰੁਕਦੀਆਂ, ਜੇ ਰੁਕਦੀਆਂ ਹਨ ਤਾਂ ਆਮ ਤੌਰ ਤੇ ਸਵਾਰੀਆਂ ਨੂੰ ਨਹੀਂ ਬਿਠਾਇਆ ਜਾਂਦਾ, ਇਸ ਦੇ ਕੀ ਕਾਰਨ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਬੱਸਾਂ ਵਾਲਿਆਂ ਨੂੰ ਕਿਹਾ ਗਿਆ ਹੈ ਕਿ ਜਿਹੜੀਆਂ ਬੱਸਾਂ ਆਉਂਦੀਆਂ ਜਾਂਦੀਆਂ ਹਨ ਉਹ ਰਾਜਪੁਰੇ ਖੜਾ ਕੇ ਜਾਓ। ਜਿਹੜੀਆਂ ਵੀ ਬੱਸਾਂ ਨਹੀਂ ਖਲੋਂਦੀਆਂ ਉਨ੍ਹਾਂ ਦੇ ਡਰਾਈਵਰ ਕੰਡਕਟਰਜ਼ ਦੇ ਖ਼ਿਲਾਫ਼ ਐਕਸ਼ਨ ਲਿਆ ਜਾਂਦਾ ਹੈ 53 ਡਰਾਈਵਰ ਕੰਡਕਟਰਜ਼ ਨੂੰ ਤਾੜਨਾ ਕੀਤੀ ਗਈ ਹੈ। ਜਿਹੜਾ ਵੀ ਕੋਈ ਵਾਇਓਲੇਸ਼ਨ ਕਰੇਗਾ ਉਨ੍ਹਾਂ ਦੇ ਖ਼ਿਲਾਫ਼ ਐਕਸ਼ਨ ਲਵਾਂਗੇ। ਕੋਈ 5 ਨਵੀਆਂ ਬੱਸਾਂ ਜਿਹੜੀਆਂ ਡਰਾਈਵਰਜ਼ ਨੂੰ ਦਿੱਤੀਆਂ ਗਈਆਂ ਸਨ, ਉਹ ਉਥੇ ਨਹੀਂ ਰੁਕੇ, ਉਨ੍ਹਾਂ ਤੋਂ ਬੱਸਾਂ ਦੂਸਰੇ ਡਰਾਈਵਰਜ਼ ਨੂੰ ਦਿੱਤੀਆਂ ਗਈਆਂ ਹਨ ਤਾਂ ਕਿ ਬੱਸਾਂ ਰੋਕੀਆਂ ਜਾਣ ਲੇਕਿਨ, ਸਪੀਕਰ ਸਾਹਿਬ, ਕਈ ਬੱਸਾਂ ਲੰਮੇ ਰੂਟ ਦੀਆਂ ਹੁੰਦੀਆਂ ਹਨ ਜਿਹੜੀਆਂ ਨਹੀਂ ਰੁਕਦੀਆਂ। ਜੇ ਉਹ ਰੁਕਦੀਆਂ ਹਨ ਤਾਂ ਉਹ ਅੱਗੇ ਟਾਈਮ ਸਿਰ ਨਹੀਂ ਪਹੁੰਚਦੀਆਂ। ਜੋ ਕੁਝ ਐਮ. ਐਲ. ਏ. ਸਾਹਿਬ ਨੇ ਕਿਹਾ ਹੈ, ਉਨ੍ਹਾਂ ਨੇ ਮੈਨੂੰ ਲਿਖਤੀ ਰੂਪ ਵਿੱਚ ਵੀ ਦਿੱਤਾ ਸੀ ਔਰ ਮੈਂ ਉਸੇ ਦਿਨ ਹੀ ਭੇਜ ਦਿੱਤਾ ਸੀ ਜਿਸ ਤੇ ਉਨ੍ਹਾਂ ਨੇ ਸਖ਼ਤ ਆਰਡਰ ਕੀਤਾ ਹੈ ਕਿ ਜਿਹੜਾ ਵੀ ਬੱਸ ਵਾਲਾ ਬਸ ਨਹੀਂ ਖੜਾਵੇਗਾ, ਉਸ ਤੇ ਐਕਸ਼ਨ ਲਵਾਂਗੇ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਇਕੱਲੇ ਰਾਜਪੁਰੇ ਦੀ ਸਮੱਸਿਆ ਨਹੀਂ ਜਿਥੇ ਕਿ ਬੱਸਾਂ ਅੱਡੇ ਤੋਂ ਐਂਟਰ ਹੋ ਕੇ ਨਹੀਂ ਜਾਂਦੀਆਂ, ਹੋਰ ਵੀ ਬਹੁਤ ਸਾਰੀਆਂ ਥਾਵਾਂ ਸਟੇਟ ਵਿਚ ਹਨ ਜਿਥੇ ਬਸਾਂ ਕਿਲੋਮੀਟਰ ਡੇਢ ਕਿਲੋਮੀਟਰ ਦਾ ਵਲ ਖਾ ਕੇ ਕਰਾਸ ਕਰ ਜਾਂਦੀਆਂ ਹਨ ਜਿਸ ਕਰਕੇ ਪਬਲਿਕ ਨੂੰ ਬੜੀ ਪ੍ਰਾਬਲਮ ਆਉਂਦੀ ਹੈ। ਕੀ ਮਨਿਸਟਰ ਸਾਹਿਬ ਕੋਈ ਐਸੀ ਪ੍ਰੋਪੋਜ਼ਲ ਬਣਾਉਣਗੇ ਜਿਸ ਦੇ ਨਾਲ ਇਹ ਗਰੰਟੀ ਹੋ ਸਕੇ ਕਿ ਹਰ ਇਕ ਬੱਸ, ਬੱਸ-ਅੱਡੇ ਤੋਂ ਐਂਟਰ ਹੋ ਕੇ ਜਾਵੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਐਮ. ਐਲ. ਏ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੋ ਵੀ ਮੇਰੇ ਨੋਟਿਸ ਵਿਚ ਗੱਲ ਆਵੇਗੀ, ਜਿਹੜੇ ਡਰਾਈਵਰ ਔਰ ਕੰਡਕਟਰ, ਜਿੱਥੇ ਬੱਸ ਖੜੀ ਕਰਨ ਦਾ ਸਮਾਂ ਹੈ ਅਗਰ ਉਹ ਉਥੇ ਬੱਸ ਖੜੀ ਨਹੀਂ ਕਰਦੇ, ਉਸ ਬਾਰੇ ਮੈਂਬਰ ਸਾਹਿਬ ਮੈਨੂੰ ਦੱਸਣ, ਉਨ੍ਹਾਂ ਦੇ ਖ਼ਿਲਾਫ਼ ਪੂਰਾ ਐਕਸ਼ਨ ਲਿਆ ਜਾਵੇਗਾ।

---

## UNSTARRED QUESTIONS AND ANSWERS

---

### ਅਟਾਰੀ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਬੱਸ ਅੱਡਾ ਬਣਾਉਣਾ

2. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਕੀ ਟ੍ਰਾਂਸਪੋਰਟ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਟਾਰੀ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਪੰਜਾਬ ਰੋਡਵੇਜ਼ ਦਾ ਬੱਸ ਅੱਡਾ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ ?

**ਮਾਸਟਰ ਜਗੀਰ ਸਿੰਘ** :

(ੲ). ਨਹੀਂ ਜੀ।

(ਬੀ) ਉਕਤ ਪਾਰਟ (ਏ) ਦੇ ਜਵਾਬ ਨੂੰ ਧਿਆਨ ਵਿੱਚ ਰੱਖਦੇ ਹੋਏ, ਪਾਰਟ (ਬੀ) ਦੇ ਪ੍ਰਸ਼ਨ ਦੇ ਜਵਾਬ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

(ਸੀ) ਸਰਕਾਰ ਦੀ ਪਾਲਿਸੀ ਅਨੁਸਾਰ ਟ੍ਰਾਂਸਪੋਰਟ ਵਿਭਾਗ ਸਿਰਫ਼ ਉਹਨਾਂ ਥਾਵਾਂ ਤੇ ਬੱਸ ਸਟੈਂਡ ਬਣਾਉਂਦੀ ਹੈ ਜਿੱਥੇ ਕਿ ਪੰਜਾਬ ਰੋਡਵੇਜ਼ ਦੇ ਡਿਪੂ ਸਥਿਤ ਹਨ। ਪੰਜਾਬ ਰੋਡਵੇਜ਼ ਦਾ ਅਟਾਰੀ ਵਿਖੇ ਕੋਈ ਡਿਪੂ ਸਥਿਤ ਨਹੀਂ ਹੈ, ਇਸ ਲਈ ਉਥੇ ਟ੍ਰਾਂਸਪੋਰਟ ਵਿਭਾਗ ਬੱਸ ਸਟੈਂਡ ਨਹੀਂ ਬਣਾ ਰਿਹਾ ਹੈ।

---

**ਜ਼ਿਲ੍ਹਾ ਅੰਮ੍ਰਿਤਸਰ ਦੇ ਸਰਹੱਦੀ ਇਲਾਕੇ ਲਈ ਵਿਸ਼ੇਸ਼ ਰੁਜ਼ਗਾਰ ਸਕੀਮ**

3. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਕੀ ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਅੰਮ੍ਰਿਤਸਰ ਦੇ ਸਰਹੱਦੀ ਇਲਾਕੇ ਦੇ ਬੇਰੁਜ਼ਗਾਰ ਨੌਜੁਆਨਾਂ ਲਈ ਕੋਈ ਵਿਸ਼ੇਸ਼ ਰੁਜ਼ਗਾਰ ਸਕੀਮ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੈ, ਤਾਂ ਕਦੋਂ ਤੱਕ, ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਣ ਹਨ?

**ਸਰਦਾਰ ਗੁਲਜ਼ਾਰ ਸਿੰਘ** : ਹਾਂ ਜੀ। ਰਾਜ ਦੇ ਤਿੰਨ ਬਾਰਡਰ ਜ਼ਿਲ੍ਹਿਆਂ ਅੰਮ੍ਰਿਤਸਰ, ਗੁਰਦਾਸਪੁਰ ਅਤੇ ਫਿਰੋਜ਼ਪੁਰ ਦੇ ਬੇਰੁਜ਼ਗਾਰ ਜੁਆਨਾਂ ਨੂੰ ਡਾਇਰੈਕਟਰ ਜਨਰਲ, ਸੈਂਟਰ ਫਾਰ ਟਰੇਨਿੰਗ ਐਂਡ ਇੰਪਲਾਇਮੈਂਟ ਆਫ ਬਾਰਡਰ ਯੂਥ, ਚੰਡੀਗੜ੍ਹ ਵਲੋਂ ਚਲਾਈ ਗਈ ਸਕੀਮ ਅਧੀਨ ਵਿਸ਼ੇਸ਼ ਨੌਕਰੀਆਂ ਦੇਣ ਦਾ ਪ੍ਰਬੰਧ ਹੈ ਅਤੇ ਇਸ ਸਕੀਮ ਅਧੀਨ ਤਿੰਨ ਜ਼ਿਲ੍ਹਿਆਂ ਵਿੱਚ 4,049 ਯੁਵਕ ਟਰੇਨਿੰਗ ਲੈ ਕੇ ਨੌਕਰੀ ਹਾਸਲ ਕਰ ਚੁੱਕੇ ਹਨ ਅਤੇ ਰੁਜ਼ਗਾਰ ਵਿਭਾਗ ਰੋਜ਼ਗਾਰ ਮੁਹੱਈਆ ਕਰਨ ਵਿੱਚ ਇਕ ਨੋਡਲ ਡਿਪਾਰਟਮੈਂਟ ਹੈ।

---

**ਅਟਾਰੀ, ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ, ਵਿਖੇ 100 ਬਿਸਤਰਿਆਂ ਦਾ ਹਸਪਤਾਲ ਬਣਾਉਣਾ**

4. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਟਾਰੀ, ਤਹਿਸੀਲ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਖੇ 100 ਬਿਸਤਰਿਆਂ ਦਾ ਹਸਪਤਾਲ ਬਣਾਉਣ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਕਦੋਂ, ਜੇਕਰ ਨਹੀਂ, ਤਾਂ ਇਸ ਦੇ ਕਾਰਨ ਕੀ ਹਨ।

**ਸਰਦਾਰ ਲਾਲ ਸਿੰਘ** : ਨਹੀਂ ਜੀ।

ਸਰਕਾਰ ਵਲੋਂ ਨਵੇਂ ਹਸਪਤਾਲ ਖੋਲ੍ਹਣ ਜਾਂ ਅੱਪਗਰੇਡ ਕਰਨ ਵਾਸਤੇ ਨਿਰਧਾਰਤ ਨਾਰਮ ਅਨੁਸਾਰ 100 ਬਿਸਤਰਿਆਂ ਦਾ ਹਸਪਤਾਲ ਕੇਵਲ 75 ਹਜ਼ਾਰ ਜਾਂ ਇਸ ਤੋਂ ਵੱਧ ਵਸੋਂ ਵਾਲੇ ਸ਼ਹਿਰ/ਕਸਬੇ ਵਿਚ ਖੋਲ੍ਹਣ ਬਾਰੇ ਵਿਚਾਰ ਕੀਤਾ ਜਾ ਸਕਦਾ ਹੈ। ਕਿਉਂਕਿ ਪਿੰਡ ਅਟਾਰੀ ਦੀ ਵਸੋਂ ਇਸ ਪੈਟਰਨ ਵਿਚ ਨਹੀਂ ਆਉਂਦੀ, ਇਸ ਲਈ ਮਿੰਨੀ ਪੀ. ਐਚ. ਸੀ. ਅਟਾਰੀ ਨੂੰ 100 ਬਿਸਤਰਿਆਂ ਦੇ ਹਸਪਤਾਲ ਵਿੱਚ ਅਪਗਰੇਡ ਕਰਨ ਬਾਰੇ ਵਿਚਾਰ ਨਹੀ ਕੀਤਾ ਜਾ ਸਕਦਾ।

---

## ਅਟਾਰੀ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਬਲਾਕ ਸੰਮਤੀ, ਗੰਡੀਵਿੰਡ ਦਾ ਦਫਤਰ ਖੋਲ੍ਹਣਾ

5. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਬਲਾਕ ਸੰਮਤੀ ਗੰਡੀਵਿੰਡ ਦਾ ਦਫਤਰ ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿੱਚ ਅਟਾਰੀ ਵਿਖੇ ਖੋਲ੍ਹਣ ਦੀ ਕੋਈ ਤਜ਼ਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ, ਤਾਂ ਕਦੋਂ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਉਮਰਾਓ ਸਿੰਘ** : (ੳ) ਹਾਂ ਜੀ ।

(ਅ) ਹਾਲ ਦੀ ਘੜੀ ਗੰਡੀਵਿੰਡ ਬਲਾਕ ਸੰਮਤੀ ਦਾ ਦਫਤਰ ਅਟਾਰੀ ਵਿਖੇ ਤਬਦੀਲ ਨਹੀਂ ਕੀਤਾ ਜਾ ਸਕਦਾ ਹੈ । ਸਰਕਾਰ ਵਲੋਂ ਇਹ ਫੈਸਲਾ ਲਿਆ ਗਿਆ ਹੈ ਕਿ ਬਲਾਕਾਂ ਦੀ ਨਵੀਂ ਬਣਤਰ, ਪੁਨਰਗਠਨ ਅਤੇ ਹੈਡਕੁਅਰਾਟਰ ਆਦਿ ਬਦਲਣ ਦਾ ਕੰਮ ਲੰਬਿਤ ਰੱਖ ਲਿਆ ਗਿਆ ਹੈ ਅਤੇ ਹੁਣ ਇਹ ਸਰਕਾਰ ਦੇ ਵਿਚਾਰ ਅਧੀਨ ਹੈ ।

---

## ANNOUNCEMENTS BY THE SPEAKER RE.

### (i) GOVERNOR'S ADDRESS

**Mr. Speaker**: In pursuance of Rule 18 of the Rules of Procedure and Conduct of Business in the Punjab Vidhan Sabha (Punjab Legislative Assembly), I have to report that the Governor was pleased to address the Punjab Vidhan Sabha on the 18th March, 1992 at 11.00 A.M. under Article 176 (1) of the Constitution.

A copy of the Address is laid on the Table of the House.

## ਪੰਜਾਬ ਦੇ ਰਾਜਪਾਲ, ਸ਼੍ਰੀ ਸੁਰਿੰਦਰ ਨਾਥ ਜੀ ਦੁਆਰਾ ਮਿਤੀ 18 ਮਾਰਚ, 1992 ਬੁੱਧਵਾਰ ਪੰਜਾਬ ਵਿਧਾਨ ਸਭਾ ਦੇ ਮੈਂਬਰਾਂ ਸਾਹਮਣੇ ਦਿੱਤਾ ਗਿਆ ਭਾਸ਼ਣ

ਸਪੀਕਰ ਸਾਹਿਬ ਅਤੇ ਪੰਜਾਬ ਵਿਧਾਨ ਸਭਾ ਦੇ ਮਾਨਯੋਗ ਮੈਂਬਰ ਸਹਿਬਾਨ :—

ਮੇਰੇ ਲਈ ਇਹ ਬੜੇ ਮਾਣ ਅਤੇ ਖੁਸ਼ੀ ਦੀ ਗੱਲ ਹੈ ਕਿ ਅੱਜ ਦੇ ਇਤਿਹਾਸਕ ਦਿਨ ਮੈਂ ਮਿਤੀ 11 ਮਈ, 1987 ਤੋਂ 24 ਫ਼ਰਵਰੀ, 1992 ਤੱਕ 57 ਮਹੀਨੇ ਦੇ ਰਾਸ਼ਟਰਪਤੀ ਰਾਜ ਦੇ ਕਾਫ਼ੀ ਲੰਮੇ ਸਮੇਂ ਬਾਅਦ ਆਪ ਸਾਰਿਆਂ ਨੂੰ ਮੁਖ਼ਾਤਿਬ ਹੋ ਰਿਹਾ ਹਾਂ ।

### ਚੋਣਾਂ

2. ਇਸ ਸਾਲ ਮਿਤੀ 19 ਫਰਵਰੀ ਨੂੰ ਪੰਜਾਬ ਵਿਚ ਸਫਲਤਾ ਪੂਰਵਕ ਅਤੇ ਸ਼ਾਂਤਮਈ ਆਮ ਚੋਣਾਂ ਦਾ ਕਰਾਇਆ ਜਾਣਾ ਪਿਛਲੇ ਸਾਲ ਮਾਨਯੋਗ ਪ੍ਰਧਾਨ ਮੰਤਰੀ ਜੀ

ਅਤੇ ਗ੍ਰਹਿ ਮੰਤਰੀ ਦੋਹਾਂ ਦੁਆਰਾ ਸੰਸਦ ਵਿੱਚ ਅਤੇ ਜਨਤਾ ਵਿੱਚ ਕੀਤੀ ਪਵਿੱਤਰ ਵਚਨਬੱਧਤਾ ਦਾ ਪੂਰਿਆਂ ਹੋਣਾ ਸੀ। ਸਾਡੀਆਂ ਅੰਤਰ-ਰਾਸ਼ਟਰੀ ਸਰਹੱਦਾਂ ਤੋਂ ਪਾਰ ਵਾਲੀਆਂ ਦੁਸ਼ਮਣ-ਤਾਕਤਾਂ ਦੇ ਫਰਮਾਨ ਉਤੇ ਰਾਜ ਵਿੱਚ ਕੰਮ ਕਰ ਰਹੀਆਂ ਦਹਿਸ਼ਤਪਸੰਦਾਂ ਦੀਆਂ ਟੋਲੀਆਂ ਦੁਆਰਾ ਦਿਤੀਆਂ ਹਿੰਸਾ ਦੀਆਂ ਧਮਕੀਆਂ ਕਾਰਨ ਨਾ ਕੇਵਲ ਸਥਿਤੀ ਉਲਝੀ ਹੀ ਸੀ ਸਗੋਂ ਕੁਝ ਸ਼ਰੇਆਮ ਕੰਮ ਕਰ ਰਹੀਆਂ ਸਿਆਸੀ ਪਾਰਟੀਆਂ ਦੁਆਰਾ ਦਿੱਤੇ ਚੋਣਾਂ ਦੇ ਬਾਈਕਾਟ ਦੇ ਸੱਦੇ ਨਾਲ ਇਹ ਸਥਿਤੀ ਹੋਰ ਵੀ ਬਦਤਰ ਹੋ ਗਈ ਸੀ। ਉਮੀਦਵਾਰਾਂ ਅਤੇ ਉਨ੍ਹਾਂ ਦੇ ਰਿਸ਼ਤੇਦਾਰਾਂ, ਚੋਣ ਡਿਊਟੀ ਉਤੇ ਤੈਨਾਤ ਪੋਲਿੰਗ ਕਰਮਚਾਰੀਆਂ ਅਤੇ ਸਮੂਹਕ ਰੂਪ ਵਿੱਚ ਵੋਟਰਾਂ ਨੂੰ ਧਮਕਾਉਣ ਦੇ ਯਤਨ ਕੀਤੇ ਗਏ ਸਨ। ਪੋਲਿੰਗ ਅਮਲੇ ਦਾ ਹੌਂਸਲਾ ਡੇਗਣ ਅਤੇ ਉਨ੍ਹਾਂ ਨੂੰ ਆਪਣੀ ਪਵਿੱਤਰ ਕੌਮੀ ਡਿਊਟੀ ਕਰਨ ਤੋਂ ਪਿਛੇ ਹਟਾਉਣ ਲਈ ਕੀਤੀ ਗਈ ਆਖਰੀ ਪਲ ਦੀ ਕੋਸ਼ਿਸ਼ ਵਿੱਚ ਵੋਟਾਂ ਪੈਣ ਤੋਂ ਸਿਰਫ਼ ਕੁਝ ਦਿਨ ਪਹਿਲਾਂ ਹੀ ਅੰਮ੍ਰਿਤਸਰ ਜ਼ਿਲ੍ਹੇ ਵਿੱਚ ਨੌਂ ਅਧਿਆਪਕਾਂ ਅਤੇ ਜੀਵਨ ਬੀਮਾ ਕਾਰਪੋਰੇਸ਼ਨ ਨਾਲ ਸਬੰਧਤ ਇਕ ਪ੍ਰਿਜ਼ਾਈਡਿੰਗ ਅਫ਼ਸਰ ਨੂੰ ਗੋਲੀਆਂ ਮਾਰ ਕੇ ਮਾਰ ਦਿਤਾ ਗਿਆ ਸੀ।

3. ਸਿਆਸੀ ਪਾਰਟੀਆਂ, ਚੋਣ ਲੜਨ ਵਾਲੇ ਉਮੀਦਵਾਰਾਂ, ਉਨ੍ਹਾਂ ਦੇ ਹਮਾਇਤੀਆਂ ਅਤੇ ਚੋਣ ਸਬੰਧੀ ਡਿਊਟੀਆਂ ਉਤੇ ਤੈਨਾਤ ਸੁਰੱਖਿਆ ਅਤੇ ਸਿਵਲ ਦੇ ਬਹੁ-ਗਿਣਤੀ ਮੁਲਾਜ਼ਮਾਂ ਦੇ ਹੌਂਸਲੇ ਅਤੇ ਦ੍ਰਿੜ੍ਹਤਾ ਲਈ ਇਹ ਮਹਾਨ ਸ਼ਰਧਾਂਜਲੀ ਹੈ ਕਿ ਬਿਨਾਂ ਹਿੰਸਾਂ ਦੀਆਂ ਧਮਕੀਆਂ ਅੱਗੇ ਝੁਕਿਆਂ, ਓੜਕ ਸਾਰੀਆਂ ਵੰਗਾਰਾਂ ਦਾ ਸਾਹਮਣਾ ਕੀਤਾ ਗਿਆ ਅਤੇ ਚੋਣ ਕਮਿਸ਼ਨ ਦੀਆਂ ਅਗਵਾਈ-ਲੀਹਾਂ ਮੁਤਾਬਿਕ ਸ਼ਾਂਤਮਈ ਢੰਗ ਨਾਲ ਦੋਣਾਂ ਮੁਕੰਮਲ ਹੋਈਆਂ ਸਨ। ਇਹ ਗੱਲ ਬਹੁਤ ਤਸੱਲੀ ਵਾਲੀ ਹੈ ਕਿ ਚੋਣ ਕਮਿਸ਼ਨ ਦੁਆਰਾ ਮਾਨਤਾ ਪ੍ਰਾਪਤ ਰਾਸ਼ਟਰੀ ਪੱਧਰ ਦੀਆਂ ਸਮੂਹ ਸਿਆਸੀ ਪਾਰਟੀਆਂ ਨੇ ਖਾਸ ਕਰਕੇ ਚੋਣਾਂ ਵਿਚ ਭਾਗ ਲਿਆ ਅਤੇ ਰਾਜ ਵਿਧਾਨ ਸਭਾ ਅਤੇ ਸੰਸਦ ਦੀਆਂ ਚੋਣਾਂ ਲਈ ਆਪਣੇ ਉਮੀਦਵਾਰ ਖੜੇ ਕੀਤੇ। ਭਾਰਤ ਦੇ ਮੁੱਖ ਚੋਣ ਕਮਿਸ਼ਨ ਦੁਆਰਾ ਨਿਯੁਕਤ 39 ਕੇਂਦਰੀ ਨਿਰੀਖਕਾਂ ਨੇ ਨਤੀਜੇ ਐਲਾਨ ਕੀਤੇ ਜਾਣ ਤੱਕ ਵੋਟਾਂ ਸਬੰਧੀ ਕਾਰਜਵਿਧੀ ਦੇ ਸਮੂਹ ਪੜਾਵਾਂ ਉਤੇ ਸਰਗਰਮੀ ਨਾਲ ਚੌਕਸੀ ਰੱਖੀ ਸੀ ਅਤੇ ਕਿਸੇ ਅਜਿਹੀ ਘਟਨਾ ਬਾਰੇ ਰਪੋਟ ਨਹੀਂ ਮਿਲੀ ਜਿਸ ਤੋਂ ਚੋਣਾਂ ਦੀ ਨਿਆਂਕਾਰੀ, ਨਿਰਪੱਖਤਾ ਅਤੇ ਉਚਿੱਤਤਾ ਖਰਾਬ ਕਰਨ ਬਾਰੇ ਪਤਾ ਲਗਦਾ ਹੋਵੇ। ਜੇ ਆਤੰਕਵਾਦੀਆਂ ਨੇ ਬਹੁਤ ਡਰਾਉਣ ਵਾਲੇ ਪੋਸਟਰਾਂ ਰਾਹੀਂ ਹਿੰਸਾ ਦੀਆਂ ਧਮਕੀਆਂ ਦਾ ਘਰ ਘਰ ਪ੍ਰਸਾਰ ਕਰਕੇ ਲੋਕਾਂ ਨੂੰ ਡਰਾਇਆ ਧਮਕਾਇਆ ਨਾ ਹੁੰਦਾ ਅਤੇ 18 ਤੇ 19 ਫ਼ਰਵਰੀ ਦੇ ਬੰਦ ਦੇ ਸੱਦੇ ਨੇ ਵੋਟਰਾਂ ਨੂੰ ਰੋਕਿਆ ਨਾ ਹੁੰਦਾ ਤਾਂ ਮਤਦਾਨ ਦੀ ਪ੍ਰਤੀਸ਼ਤਤਾ ਨਿਰਸੰਦੇਹ ਚੋਣਾਂ ਵਿੱਚ ਅਸਲ ਵਿੱਚ ਪ੍ਰਾਪਤ ਲਗਭਗ 25% ਤੋਂ ਕਿਤੇ ਵੱਧ ਹੁੰਦੀ।

4. ਰਾਜ ਸਿਵਲ ਪ੍ਰਸ਼ਾਸਨ ਅਤੇ ਪੁਲਿਸ, ਨੀਮ ਫ਼ੌਜੀ ਅਤੇ ਹੋਰ ਸੁਰੱਖਿਆ ਫੋਰਸਾਂ, ਜਿਨ੍ਹਾਂ ਨੇ ਚੋਣਾਂ ਨੂੰ ਸਾਰੇ ਪੜਾਵਾਂ ਵਿਚੋਂ ਲੰਘ ਕੇ ਬਚਾਉਣ ਵਾਲੇ ਅਤੇ ਸ਼ਾਂਤਮਈ ਸਿੱਟੇ ਤੇ ਪਹੁੰਚਣ ਲਈ ਬਹੁਤ ਮਿਹਨਤ ਕੀਤੀ, ਅਤਿ ਗੰਭੀਰ ਪ੍ਰਤਿਕੂਲ ਹਾਲਤਾਂ ਦਾ ਸਾਹਮਣਾ ਕਰਦੇ ਹੋਏ ਆਪਣੀ ਡਿਊਟੀ ਪ੍ਰਤੀ ਭਰਪੂਰ ਲਗਨ ਲਈ ਨਿੱਘੀ ਵਧਾਈ ਦੇ ਪਾਤਰ ਹਨ। ਰਾਜ ਦੇ ਲੋਕ, ਜਿਨ੍ਹਾਂ ਨੇ ਅੱਗੇ ਆ ਕੇ ਆਪਣੇ ਵੋਟ ਅਧਿਕਾਰ ਦੀ ਵਰਤੋਂ ਕੀਤੀ, ਗ਼ੈਰ ਲੋਕਰਾਜੀ ਅਤੇ ਕੌਮ ਵਿਰੋਧੀ ਤਾਕਤਾਂ ਦੁਆਰਾ ਉਨ੍ਹਾਂ ਨੂੰ ਦਰਪੇਸ਼ ਖਤਰਿਆਂ ਅਤੇ ਧਮਕੀਆਂ

[ਸ੍ਰੀ ਸਪੀਕਰ]

ਦੇ ਬਾਵਜੂਦ ਆਪਣੀ ਲੋਕਰਾਜੀ ਡਿਊਟੀ ਕਰਨ ਲਈ ਨਿਮਰਤਾ ਸਹਿਤ ਪ੍ਣਾਮ ਦੇ ਹੱਕਦਾਰ ਹਨ।

## ਨਵੇਂ ਯੁਗ ਦਾ ਆਰੰਭ

5. ਪੰਜਾਬ ਵਿੱਚ ਚੁਣੀ ਹੋਈ ਸਰਕਾਰ ਦੀ ਬਹਾਲੀ ਅਤੇ ਰਾਸ਼ਟਰੀ ਪੱਧਰ ਤੇ ਸੰਸਦ ਵਿੱਚ ਪੰਜਾਬ ਦੀ ਨੁਮਾਇੰਦਗੀ ਨੇ ਰਾਜ ਦੇ ਸ਼ਾਂਤੀ-ਪ੍ਰਿਯ, ਦਲੇਰ ਅਤੇ ਦੇਸ਼ ਭਗਤ ਲੋਕਾਂ ਨੂੰ ਜਾਤ, ਰੰਗ ਜਾਂ ਮੱਤ ਦੇ ਆਧਾਰ ਉਤੇ ਬਿਨਾਂ ਕਿਸੇ ਵਿਤਕਰੇ ਦੇ ਪੰਜਾਬ ਵਿੱਚ ਸ਼ਾਂਤੀ ਵਿਕਾਸ ਅਤੇ ਖੁਸ਼ਹਾਲੀ ਦੇ ਯੁੱਗ ਦੀ ਬਹਾਲੀ ਲਈ ਆਸ਼ੀਰਵਾਦ ਕੀਤਾ ਹੈ। ਇਸ ਧਰਤੀ ਨੂੰ ਵਰੋਸਾਉਣ ਵਾਲੇ ਮਾਣਯੋਗ ਗੁਰੂਆਂ, ਸੰਤਾਂ ਅਤੇ ਭਗਤਾਂ ਨੇ ਹਮੇਸ਼ਾਂ ਹੀ ਲੋਕਾਂ ਨੂੰ 'ਸਰਬਤ ਦੇ ਭਲੇ' ਦਾ ਸੁਨੇਹਾ ਦਿੱਤਾ ਹੈ। ਉਨ੍ਹਾਂ ਨੇ ਪਿਆਰ, ਨਿਮਰਤਾ ਅਤੇ ਜਨਸਮੂਹ ਲਈ ਆਪਣੀ ਨਿਸ਼ਕਾਮ ਸੇਵਾ ਅਤੇ ਕੁਰਬਾਨੀ ਸਦਕਾ ਹੀ ਸਾਰੇ ਵਰਗਾਂ ਦੇ ਲੋਕਾਂ ਦਾ ਮਨ ਜਿਤਿਆ ਹੈ। ਇਹ ਕਿਸਮਤ ਦਾ ਅਜੀਬ ਚੱਕਰ ਅਤੇ ਉਨ੍ਹਾਂ ਦੀ ਸਿੱਖਿਆ ਦਾ ਉਪਹਾਸ ਹੈ ਕਿ ਅਜਿਹੀਆਂ ਉਚ ਹਸਤੀਆਂ ਦੇ ਪੈਰੋਕਾਰ ਜਤਾਣ ਵਾਲੇ ਵਿਅਕਤੀ ਹਿੰਸਾ ਦਾ ਰਾਹ ਅਪਣਾਉਂਦੇ ਹੋਏ ਹੱਥ ਵਿੱਚ ਬੰਦੂਕਾਂ ਲੈ ਕੇ ਸ਼ਾਂਤਮਈ ਲੋਕਾਂ ਨੂੰ ਡਰਾਉਣ ਧਮਕਾਉਣ ਤੇ ਤੁਲੇ ਹੋਏ ਹਨ। ਪੰਜਾਬੀ ਭਾਵਨਾ ਦ੍ਰਿੜ੍ਹ ਹੈ ਅਤੇ ਉਹ ਦਿਨ ਨਿਸ਼ਚਿਤ ਹੀ ਆਏਗਾ ਸਗੋਂ ਉਹ ਦਿਨ ਤਾਂ ਹੁਣ ਦੂਰ ਨਹੀਂ ਜਦੋਂ ਆਪਣੀ ਪ੍ਰਕਾਰ ਦੇ ਬਣੇ ਹਿੰਸਾ ਦੇ ਇਹ ਕੁਕਰਮੀ ਆਪਣੇ ਜੁਰਮਾਂ ਦਾ ਪਸ਼ਚਾਤਾਪ ਕਰਦੇ ਹੋਏ, ਹਥਿਆਰ ਸੁਟ ਕੇ, ਰਾਸ਼ਟਰੀ ਮੁੱਖ ਧਾਰਾ ਵਿਚ ਆ ਰਲਣਗੇ। ਪਿਛਲੇ ਕੁਝ ਸਾਲਾਂ ਦੌਰਾਨ ਅੱਤਕ-ਵਾਦੀਆਂ ਦੁਆਰਾ ਬੇਦੋਸ਼ੇ ਤੇ ਮਾਸੂਮ ਬੱਚਿਆਂ, ਇਸਤਰੀਆਂ ਤੇ ਪੁਰਸ਼ਾਂ ਦਾ ਕੀਤਾ ਕਤਲ ਪੰਜਾਬੀਆਂ ਦੇ ਨਾਂ ਤੇ ਆਮ ਕਰਕੇ ਅਤੇ ਸਿੱਖਾਂ ਜਿਹੜੇ ਕਿ ਹਮੇਸ਼ਾਂ ਹੀ ਕਮਜ਼ੋਰ ਤੇ ਲਿਤਾੜੇ ਵਿਅਕਤੀਆਂ ਦੇ ਰੱਖਿਅਕ ਮੰਨੇ ਗਏ ਹਨ, ਦੇ ਨਾਂ ਤੇ ਖਾਸ ਕਰਕੇ, ਇਕ ਬਦਨੁਮਾ ਧੱਬਾ ਹੈ। ਜ਼ਫਰਨਾਮੇ ਵਿਚ, ਗੁਰੂ ਗੋਬਿੰਦ ਸਿੰਘ ਜੀ ਨੇ ਸਾਵਧਾਨ ਕੀਤਾ ਹੈ।

"ਮਜ਼ਨ ਤੇਗ ਬਰ ਖੂਨਿ ਕਸ ਬੇਦ੍ਰਗ" ਭਾਵ

"ਬੇਦੋਸ਼ੇ ਲੋਕਾਂ ਨੂੰ ਮਾਰਨ ਲਈ ਤੁਹਾਨੂੰ ਤਲਵਾਰ ਨਹੀਂ ਚੁਕਣੀ ਚਾਹੀਦੀ"।

ਮੇਰੀ ਸਰਕਾਰ ਅਜਿਹੇ ਅਨਸਰਾਂ ਨੂੰ ਇਹ ਮਹਿਸੂਸ ਕਰਾਉਣ ਦਾ ਹਰ ਹੀਲਾ ਕਰੇਗੀ ਕਿ ਹਿੰਸਾ ਨਾਲ ਕੁਝ ਹਾਸਲ ਨਹੀਂ ਹੁੰਦਾ ਅਤੇ ਲੋਕ ਰਾਜੀ ਸਮਾਜ ਵਿਚ ਮਤਭੇਦਾਂ ਜਾਂ ਝਗੜਿਆਂ ਦਾ ਇਹ ਹੱਲ ਕਦੇ ਵੀ ਕਬੂਲ ਨਹੀਂ ਹੁੰਦਾ।

## ਰਾਸ਼ਟਰੀ ਏਕਤਾ ਤੇ ਅਖੰਡਤਾ

6. ਮੇਰੀ ਸਰਕਾਰ ਰਾਸ਼ਟਰੀ ਏਕਤਾ ਅਤੇ ਅਖੰਡਤਾ ਪ੍ਰਤੀ ਪੂਰੀ ਤਰ੍ਹਾਂ ਵਚਨਬੱਧ ਹੈ। ਪੰਜਾਬ ਦੇ ਲੋਕਾਂ ਨੇ ਆਜ਼ਾਦੀ ਤੋਂ ਪਹਿਲਾਂ ਅਤੇ ਆਜ਼ਾਦੀ ਤੋਂ ਬਾਅਦ ਦੋਹਾਂ ਵਕਤਾਂ ਵਿੱਚ ਦੇਸ਼ ਨੂੰ ਸ਼ਕਤੀਸ਼ਾਲੀ ਬਣਾਉਣ ਵਿੱਚ ਵਡਮੁੱਲਾ ਯੋਗਦਾਨ ਪਾਇਆ ਹੈ। ਪੰਜਾਬੀਆਂ ਨੇ ਭਾਰੀ ਗਿਣਤੀ ਵਿੱਚ ਰਾਸ਼ਟਰੀ ਆਜ਼ਾਦੀ ਅੰਦੋਲਨ ਦੀ ਵੇਦੀ ਉਤੇ ਆਪਣੀਆਂ ਕੁਰਬਾਨੀਆਂ

ਦਿਤੀਆਂ । ਪੰਜਾਬ ਅੰਦਰ ਜਾਂ ਕੁਝ ਬਾਹਰਲੇ ਦੇਸ਼ਾਂ ਦੇ ਕੁਰਾਹੇ ਪਏ ਵਿਅਕਤੀਆਂ ਦੁਆਰਾ ਫੈਲਾਏ ਗਏ ਵਿਗੜੇ ਤੇ ਵੱਖਵਾਦੀ ਵਿਚਾਰਾਂ ਨੂੰ ਸਰਹੱਦੀ ਰਾਜ ਦੇ ਸਾਹਸੀ ਤੇ ਦੇਸ਼ ਭਗਤ ਲੋਕ ਪ੍ਰਫੁਲਤ ਨਹੀਂ ਹੋਣ ਦੇਣਗੇ ।

## ਸਭ ਦੇ ਸਹਿਯੋਗ ਲਈ ਅਪੀਲ

7. ਮੇਰੀ ਸਰਕਾਰ ਜਿਹੜੀ ਬਹੁਤ ਕਠਿਨ ਅਤੇ ਗੈਰ ਮਾਮੂਲੀ ਹਾਲਤਾਂ ਵਿੱਚ ਕਰਵਾਈਆਂ ਗਈਆਂ ਚੋਣਾਂ ਉਪਰੰਤ ਹੋਂਦ ਵਿੱਚ ਆਈ ਹੈ, ਸਮੂਹ ਤਬਕਿਆਂ ਦੇ ਲੋਕਾਂ ਦੀ ਸੇਵਾ, ਉਨ੍ਹਾਂ ਦੇ ਸਿਆਸੀ ਸਬੰਧਾਂ ਦਾ ਖਿਆਲ ਕੀਤੇ ਬਗੈਰ, ਇਮਾਨਦਾਰੀ, ਨਿਰਪੱਖਤਾ ਅਤੇ ਉਨ੍ਹਾਂ ਦੀ ਭਲਾਈ ਪ੍ਰਤੀ ਪ੍ਰਤੀਬੱਧਤਾ ਨਾਲ ਕਰਨਾ ਆਪਣਾ ਫਰਜ਼ ਸਮਝਦੀ ਹੈ । ਜਦੋਂ ਕਿ, ਕਿਸੇ ਵੀ ਲੋਕਤੰਤਰੀ ਰਾਜ ਪ੍ਰਬੰਧ ਵਿੱਚ ਜਾਇਜ਼ ਮੱਤਭੇਦ ਹੋ ਸਕਦੇ ਹਨ, ਪਰ ਬੁਨਿਆਦੀ ਨਿਯਮਾਂ ਦਾ ਪਾਲਣ ਸਭ ਨੂੰ ਕਰਨਾ ਪੈਂਦਾ ਹੈ ਤਾਂ ਜੋ ਵਿਚਾਰ-ਵਟਾਂਦਰੇ ਅਤੇ ਬਹਿਸ ਨਾਲ ਨਜਿੱਠੇ ਜਾ ਸਕਣ ਵਾਲੇ ਮਤਭੇਦਾਂ ਨੂੰ ਅਸੱਭਿਆ ਅਤੇ ਹਿੰਸਾਮਈ ਕਾਰਵਾਈਆਂ ਦਾ ਆਧਾਰ ਨਹੀਂ ਬਣਾਉਣਾ ਚਾਹੀਦਾ । ਕਿਸੇ ਵੀ ਸੱਭਿਆ ਸਮਾਜ ਵਿੱਚ ਝਗੜਿਆਂ ਨੂੰ ਨਿਪਟਾਉਣ ਲਈ ਬੰਦੂਕ ਅੰਤਮ ਹਥਿਆਰ ਨਹੀਂ ਹੈ ਅਤੇ ਮੈਂ ਇਸ ਸਦਨ ਰਾਹੀਂ ਲੋਕਾਂ ਦੇ ਸਮੂਹ ਤਬਕਿਆਂ ਦੇ ਲੋਕਾਂ ਨੂੰ ਸੱਚੇ ਦਿਲੋਂ ਅਪੀਲ ਕਰਨਾ ਚਾਹਾਂਗਾ ਕਿ ਤੰਗ ਸਿਆਸੀ ਇਰਾਦਿਆਂ ਦੀ ਪੂਰਤੀ ਹਿਤ, ਬਜਾਏ ਵਿਰੋਧੀ ਅਤੇ ਟਕਰਾਉ ਰੱਵਈਆ ਅਪਣਾਉਣ ਅਤੇ ਇਸ ਰਾਜ ਦੇ ਅਮਨ-ਪਸੰਦ ਤੇ ਮਿਹਨਤੀ ਲੋਕਾਂ ਦੇ ਜਜ਼ਬਾਤ ਨੂੰ ਭੜਕਾਉਣ ਦੇ, ਉਨ੍ਹਾਂ ਨੂੰ ਸਮਝੋਤਾਵਾਦੀ, ਆਪਸੀ ਸਹਿਯੋਗ ਅਤੇ ਸਦਭਾਵਨਾ ਵਾਲਾ ਮਾਰਗ ਅਪਨਾਉਣਾ ਚਾਹੀਦਾ ਹੈ, ਤਾਂ ਜੋ ਸਮੂਹ ਪੰਜਾਬੀ ਸੁਰੱਖਿਆ, ਸ਼ਾਂਤੀ, ਖੁਸ਼ਹਾਲੀ ਅਤੇ ਖੁਸ਼ੀ ਦਾ ਵਾਤਾਵਰਣ ਭੋਗ ਸਕਣ ਜਿਸ ਦੇ ਲਈ ਪੰਜਾਬ ਸਦਾ ਪ੍ਰਸਿੱਧ ਰਿਹਾ ਹੈ ।

## ਅਮਨ ਤੇ ਕਾਨੂੰਨ

8. ਮੇਰੀ ਸਰਕਾਰ, ਰਾਜ ਵਿੱਚ ਅਮਨ ਮੁੜ ਬਹਾਲ ਕਰਨ ਅਤੇ ਜਾਨ ਤੇ ਮਾਲ ਦੀ ਹਿਫਾਜ਼ਤ ਨੂੰ ਸਭ ਤੋਂ ਪਹਿਲ ਦੇਣ ਦੀ ਇੱਛੁਕ ਹੈ ਜਿਹੜੀ ਕਿ ਅਜੋਕੇ ਸਮੇਂ ਦੀ ਅਤਿ ਲੋੜ ਹੈ । ਪਿਛਲੇ ਕੁਝ ਸਾਲਾਂ ਤੋਂ ਹਜ਼ਾਰਾਂ ਬੇਦੋਸ਼ੇ ਵਿਅੱਕਤੀ ਅੱਤਵਾਦੀਆਂ ਹੱਥੋਂ ਆਪਣੀਆਂ ਜਾਨਾਂ ਗੁਆ ਚੁੱਕੇ ਹਨ । ਕੁਝ ਰਾਜਨੀਤਿਕ ਗਰੁੱਪਾਂ ਨੇ ਅਸੰਗਤ ਮਾਮਲੇ, ਜੋ ਅਮਨ ਅਤੇ ਤਰੱਕੀ ਲਈ ਘਾਤਕ ਹਨ, ਉਠਾ ਕੇ, ਪੰਜਾਬ ਦੇ ਨੌਜੁਆਨਾਂ ਨੂੰ ਕੁਰਾਹੇ ਪਾ ਦਿੱਤਾ ਹੈ। ਜਦੋਂ ਤੱਕ ਰਾਜ ਵਿੱਚ ਅਮਨ ਬਹਾਲ ਨਹੀਂ ਹੁੰਦਾ, ਹੋਰ ਵਿਕਾਸ ਦੀ ਰਫਤਾਰ ਵਧਾਈ ਨਹੀਂ ਜਾ ਸਕਦੀ । ਅਮਨ ਅਤੇ ਕਾਨੂੰਨ ਦੇ ਮੁਹਾਜ਼ ਤੇ, ਪ੍ਰਭਾਵਕਾਰੀ ਅਮਨ ਤੇ ਕਾਨੂੰਨ ਪ੍ਰਬੰਧ ਲਈ ਪੁਲਿਸ ਤੇ ਪੈਰਾ ਮਿਲਟਰੀ ਫੋਰਸਾਂ ਦੇ ਮੌਜੂਦਾ ਪੱਧਰ ਨੂੰ ਬਰਕਰਾਰ ਰੱਖਣ ਤੋਂ ਇਲਾਵਾ ਮੇਰੀ ਸਰਕਾਰ ਅੱਤਵਾਦ, ਡਾਕੇ, ਅਗਵਾ ਦੀਆਂ ਵਾਰਦਾਤਾਂ ਅਤੇ ਲੁੱਟਾਂ ਖੋਹਾਂ ਆਦਿ ਸਮੇਤ ਜੁਰਮ ਦੀਆਂ ਕਾਰਵਾਈਆਂ ਰੋਕਣ ਨੂੰ ਵਿਸ਼ੇਸ਼ ਪਹਿਲ ਦੇਣਾ ਚਾਹੁੰਦੀ ਹੈ । ਭਾਰੀ ਮੁਸ਼ਕਲਾਂ ਦੇ ਬਾਵਜੂਦ ਸਾਡੀਆਂ ਸੁਰੱਖਿਆ ਬਲਾਂ ਦਾ ਕੰਮ ਕਈ ਖੇਤਰਾਂ ਵਿੱਚ ਸ਼ਲਾਘਾਯੋਗ ਅਤੇ ਮਾਅਰਕੇ ਦਾ ਰਿਹਾ ਹੈ । ਪਿਛਲੇ ਇਕ ਸਾਲ ਵਿੱਚ ਵੱਡੀ ਗਿਣਤੀ ਵਿੱਚ ਅੱਤਵਾਦੀ ਸੁਰੱਖਿਆ ਬਲਾਂ ਨਾਲ ਮੁਕਾਬਲੇ ਵਿਚ ਮਾਰੇ ਜਾ ਚੁੱਕੇ ਹਨ ਅਤੇ ਇਸ ਕੰਮ ਨੂੰ ਨਿਭਾਉਂਦੇ ਹੋਏ 500 ਤੋਂ ਵੱਧ ਸੁਰੱਖਿਆ ਕਰਮਚਾਰੀਆਂ ਨੇ ਵੀ ਆਪਣੀਆਂ

[ਸ਼੍ਰੀ ਸਪੀਕਰ]

ਜਾਨਾਂ ਗੁਆ ਲਈਆਂ ਹਨ। ਲੋੜ ਦੇ ਆਧਾਰ ਤੇ ਬਚਾਓ ਅਤੇ ਸੁਰੱਖਿਆ ਪ੍ਰਬੰਧ ਯਕੀਨੀ ਬਣਾਉਣ ਤੋਂ ਇਲਾਵਾ ਪ੍ਰਭਾਵਿਤ ਇਲਾਕਿਆਂ ਵਿੱਚ ਵਧੇਰੇ ਸਰਗਰਮ ਅੱਤਵਾਦੀ ਗਰੋਹਾਂ ਨੂੰ ਖਤਮ ਕਰਨ ਲਈ, ਅੱਤਵਾਦ ਵਿਰੋਧੀ ਸੰਗਠਿਤ ਕਾਰਵਾਈਆਂ ਸ਼ੁਰੂ ਕੀਤੀਆਂ ਗਈਆਂ ਹਨ। ਇਸ ਸਮੇਂ ਦੌਰਾਨ ਅੱਤਵਾਦੀ ਕਾਰਵਾਈਆਂ ਕਾਇਮ ਰਹਿਣ ਦੇ ਤੱਥ, ਹੋਰਨਾਂ ਗੱਲਾਂ ਦੇ ਨਾਲ-ਨਾਲ, ਇਹ ਹਨ, ਕੁਝ ਰਾਜਨੀਤਕ ਪਾਰਟੀਆਂ ਅਤੇ ਉਨ੍ਹਾਂ ਦੇ ਲੀਡਰਾਂ ਵੱਲੋਂ ਖਾੜਕੂਆਂ ਨੂੰ ਮਿਲਦੀ ਸੁਰੱਖਿਆ, ਖਾੜਕੂ ਪੱਖੀ ਸਿਆਸਤਦਾਨਾਂ ਵੱਲੋਂ ਸਰਕਾਰ ਦੀ ਲਗਾਤਾਰ ਆਲੋਚਨਾ ਅਤੇ ਪਾਕਿਸਤਾਨ ਵੱਲੋਂ ਸੂਖਮ ਹਥਿਆਰਾਂ ਦੀ ਸਪਲਾਈ ਅਤੇ ਸਿਖਲਾਈ ਦੇ ਰੂਪ ਵਿੱਚ ਅੱਤਵਾਦੀਆਂ ਦੀ ਲਗਾਤਾਰ ਸਹਾਇਤਾ। ਮੇਰੀ ਸਰਕਾਰ ਕੁਰਾਹੇ ਪਏ ਜੁਆਨਾਂ ਨੂੰ ਮੁੱਖ ਧਾਰਾ ਵਿੱਚ ਲਿਆਉਣ ਦੀਆਂ ਭਰਪੂਰ ਕੋਸ਼ਿਸ਼ਾਂ ਕਰੇਗੀ। ਜੋ ਨੌਜੁਆਨ ਹਿੰਸਾ ਅਤੇ ਅੱਤਵਾਦ ਦਾ ਰਾਹ ਛੱਡ ਕੇ ਮੁੱਖ ਧਾਰਾ ਵਿੱਚ ਸ਼ਾਮਲ ਹੋਣ ਦੀ ਪੇਸ਼ਕਸ਼ ਕਰਨ, ਉਨ੍ਹਾਂ ਨੂੰ ਆਪਣੇ ਛੋਟੇ ਪੈਮਾਨੇ ਦੇ ਉਦਯੋਗਿਕ ਧੰਦੇ ਸ਼ੁਰੂ ਕਰਨ ਲਈ ਵਿਸ਼ੇਸ਼ ਕਰਜ਼ੇ ਦਿੱਤੇ ਜਾਣਗੇ। ਪਰ ਜੋ ਫਿਰ ਵੀ ਹਿੰਸਾ ਦੇ ਰਾਹ ਤੇ ਚੱਲਣਾ ਚੁਣਦੇ ਹਨ, ਰਾਜ ਮਸ਼ੀਨਰੀ ਨੂੰ ਇਸ ਵੰਗਾਰ ਦਾ ਮੁਕਾਬਲਾ ਕਰਨ ਲਈ ਤਿਆਰ ਕੀਤਾ ਜਾਵੇਗਾ। ਰਾਜ ਵਿੱਚ ਪੁਲਿਸ ਅਤੇ ਅਰਧ ਸੈਨਿਕ ਦਲਾਂ ਨੂੰ ਹੋਰ ਵੀ ਗਤੀਸ਼ੀਲ ਬਣਾਇਆ ਜਾਵੇਗਾ ਅਤੇ ਅੱਤਵਾਦ ਦਾ ਡਰ ਦੂਰ ਕਰਨ ਲਈ ਚੰਗੇ ਹਥਿਆਰਾਂ ਨਾਲ ਲੈਸ ਕੀਤਾ ਜਾਵੇਗਾ।

ਪੁਲਿਸ ਅਮਲੇ ਅਤੇ ਉਨ੍ਹਾਂ ਦੇ ਪਰਵਾਰਾਂ ਲਈ, ਪੰਜਾਬ ਪੁਲਿਸ ਹਾਉਸਿੰਗ ਬੋਰਡ ਰਾਹੀਂ ਮਕਾਨ ਬਣਾਉਣ ਦੇ ਪਰੋਗਰਾਮ ਵਿੱਚ ਹੋਰ ਵਿਸਥਾਰ ਕੀਤਾ ਜਾਏਗਾ ਅਤੇ ਖਾੜਕੂ ਕਾਰਵਾਈਆਂ ਸਬੰਧੀ ਲੜਾਈ ਵਿੱਚ ਆਪਣੀ ਡਿਊਟੀ ਨਿਭਾਉਂਦੇ ਹੋਏ ਜੋ ਪੁਲਿਸ ਵਾਲੇ ਆਪਣੀ ਜਾਨ ਗੁਆ ਦਿੰਦੇ ਹਨ, ਉਨ੍ਹਾਂ ਦੇ ਪਰਵਾਰਾਂ ਦੇ ਮੁੜ ਵਸੇਬੇ ਨੂੰ ਰਾਜ ਸਰਕਾਰ ਆਪਣੀ ਖਾਸ ਜ਼ਿੰਮੇਵਾਰੀ ਸਮਝੇਗੀ।

### ਸਹਾਇਤਾ ਤੇ ਮੁੜ ਵਸੇਬਾ

9. ਸਾਡੀਆਂ ਸੁਰੱਖਿਆ ਫੋਰਸਾਂ ਦੁਆਰਾ ਸੁਰੱਖਿਆ ਨੂੰ ਵਧਾਉਣ ਅਤੇ ਉਸ ਵਿਚ ਸੁਧਾਰ ਲਿਆਉਣ ਨਾਲ ਬੇਕਸੂਰ ਨਾਗਰਿਕਾਂ ਦੀ ਜਾਨ ਤੇ ਮਾਲ ਦੀ ਹਿਫਾਜ਼ਤ ਕਰਨ ਸਬੰਧੀ ਪ੍ਰਬੰਧਾਂ ਨੂੰ ਮਜ਼ਬੂਤ ਕਰਨ ਦੇ ਨਾਲ ਨਾਲ ਮੇਰੀ ਸਰਕਾਰ ਦਹਿਸ਼ਤਗਰਦੀ-ਹਿੰਸਾ ਦੇ ਸ਼ਿਕਾਰ ਉਨ੍ਹਾਂ ਵਿਅਕਤੀਆਂ ਦੇ ਉਚਿਤ ਮੁੜ ਵਸੇਬੇ ਵਾਸਤੇ ਵਚਨਬੱਧ ਹੈ, ਜਿਨ੍ਹਾਂ ਨੇ ਪਿਛਲੇ ਕਈ ਸਾਲਾਂ ਤੋਂ ਬਹੁਤ ਦੁੱਖ ਸਹਾਰੇ ਹਨ। ਹਜ਼ਾਰਾਂ ਪਰਿਵਾਰਾਂ ਨੂੰ ਦਹਿਸ਼ਤਗਰਦਾਂ ਨੇ ਅਣ-ਮਨੁੱਖੀ ਤਸੀਹੇ ਦੇ ਕੇ ਮੌਤ ਤੇ ਤਬਾਹੀ ਦਾ ਸ਼ਿਕਾਰ ਬਣਾ ਦਿੱਤਾ ਹੈ। ਦਰਅਸਲ ਇਹ ਹਾਸੋਹੀਣੀ ਗੱਲ ਹੈ ਕਿ ਉਹ ਸੰਸਥਾਵਾਂ ਜੋ ਆਪਣੇ ਆਪ ਨੂੰ ਮਨੁੱਖੀ ਹੱਕਾਂ ਦੀ ਰਾਖੀ ਨਾਲ ਸਬੰਧਤ ਦਰਸਾਉਂਦੀਆਂ ਹਨ ਉਨ੍ਹਾਂ ਨੇ ਅਤੇ ਕੁਝ ਪਾਰਟੀਆਂ ਦੇ ਕਈ ਅਹਿਮ ਸਿਆਸੀ ਨੇਤਾਵਾਂ ਨੇ ਵੀ ਇਨ੍ਹਾਂ ਘਿਨੌਣੇ ਅਪਰਾਧਾਂ ਦੀ ਨਖੇਧੀ ਨਹੀਂ ਕੀਤੀ। ਇਹ ਬੇਕਸੂਰ ਵਿਅਕਤੀ ਕੌਮੀ ਏਕਤਾ ਅਤੇ ਅਖੰਡਤਾ ਅਤੇ ਫਿਰਕੂ ਸਦਭਾਵਨਾ ਦੀ ਰਾਖੀ

ਕਰਦਿਆਂ ਆਪਣੀਆਂ ਜਾਨਾਂ ਗਵਾ ਬੈਠੇ ਹਨ ਅਤੇ ਮੇਰੀ ਸਰਕਾਰ ਪ੍ਰਭਾਵਿਤ ਪਰਿਵਾਰਾਂ ਦੇ ਮੁੜ ਵਸੇਬੇ ਲਈ ਹਰ ਸੰਭਵ ਯਤਨ ਕਰਨ ਦੀ ਆਪਣੀ ਨੈਤਿਕ ਜ਼ਿੰਮੇਵਾਰੀ ਸਮਝਦੀ ਹੈ। ਮੇਰੀ ਸਰਕਾਰ ਸਾਡੀ ਕੌਮ ਦੇ ਉਨ੍ਹਾਂ ਬਹਾਦਰ ਸਪੁੱਤਰਾਂ ਅਤੇ ਧੀਆਂ, ਜੋ ਅੱਜ ਸਾਡੇ ਵਿੱਚ ਨਹੀਂ ਰਹੇ, ਨੂੰ ਆਪਣੀ ਸਨਿਮਰ ਸ਼ਰਧਾਂਜਲੀ ਭੇਂਟ ਕਰਦੀ ਹੈ। ਇਸ ਮੰਤਵ ਲਈ ਉਨ੍ਹਾਂ ਵਾਸਤੇ ਮੁੜ ਵਸਾਊ ਅਤੇ ਮੁੜ ਸਥਾਪਣ ਦੇ ਪੈਕੇਜ ਵਿੱਚ ਚੋਖਾ ਵਾਧਾ ਕੀਤਾ ਜਾਵੇਗਾ। ਸਰਕਾਰੀ ਨੌਕਰੀਆਂ ਦੀ ਕਮੀ ਨੂੰ ਧਿਆਨ ਵਿੱਚ ਰਖਦੇ ਹੋਏ ਸਮੂਹ ਮਾਮਲਿਆਂ ਵਿੱਚ ਘਟੋ ਘਟ ਇਕ ਆਸਰਿਤ ਨੂੰ ਸਰਕਾਰੀ ਨੌਕਰੀ ਦੇਣਾ ਸੰਭਵ ਨਹੀਂ ਹੋਵੇਗਾ। ਐਪਰ, ਇਕ ਵਿਕਲਪ ਵਜੋਂ, ਆਸਰਿਤਾਂ ਨੂੰ ਲੋੜੀਂਦੀ ਸਿਖਲਾਈ ਅਤੇ ਸਵੈ-ਰੋਜ਼ਗਾਰ ਆਧਾਰ ਉਤੇ ਆਮਦਨ ਪੈਦਾ ਕਰਨ ਵਾਲੀਆਂ ਸਕੀਮਾਂ ਨੂੰ ਹੱਥ ਵਿੱਚ ਲੈਣ ਲਈ ਮੁਨਾਸਬ ਮਾਲੀ ਇਮਦਾਦ ਦਿੱਤੀ ਜਾਵੇਗੀ। ਉਸੇ ਤਰ੍ਹਾਂ, ਉਨ੍ਹਾਂ ਪੰਜਾਬੀਆਂ ਜੋ ਪੰਜਾਬ ਰਾਜ ਵਿੱਚ ਅੱਤਵਾਦੀ ਹਿੰਸਾ ਕਰਕੇ ਬਾਹਰਲੇ ਰਾਜਾਂ ਵਿੱਚ ਹਿਜਰਤ ਕਰ ਗਏ ਹਨ, ਨੂੰ ਆਪਣੇ ਰਾਜ ਵਿਚ ਵਾਪਸ ਆਉਣ ਲਈ ਅਤੇ ਉਚਿਤ ਸਰਕਾਰੀ ਸਬਸਿਡੀਆਂ ਅਤੇ ਬੈਂਕ ਕਰਜ਼ਿਆਂ ਦੀ ਮਦਦ ਨਾਲ ਲਾਹੇਵੰਦਾਂ ਕੰਮ-ਕਾਜ ਮੁੜ ਤੋਂ ਸ਼ੁਰੂ ਕਰਨ ਲਈ ਹਰ ਸੰਭਵ ਸਹਾਇਤਾ ਦਿੱਤੀ ਜਾਵੇਗੀ। ਯੋਗ ਪ੍ਰਵਾਸੀਆਂ ਅਤੇ ਨਵੰਬਰ 1984 ਦੇ ਦੰਗਿਆਂ ਦੇ ਸ਼ਿਕਾਰ ਵਿਅਕਤੀਆਂ, ਜੋ ਪੰਜਾਬ ਆ ਗਏ ਸਨ, ਲਈ ਵੀ ਮਕਾਨ ਉਸਾਰੀ ਦੀਆਂ ਸਹੂਲਤਾਂ ਵਿੱਚ ਵਾਧਾ ਕਰਨ ਲਈ ਯਤਨ ਕੀਤੇ ਜਾਣਗੇ।

## ਯੁਵਕ

10. ਮੇਰੀ ਸਰਕਾਰ ਖਾਸ ਕਰਕੇ ਰਾਜ ਦੇ ਯੁਵਕਾਂ, ਜਿਨ੍ਹਾਂ ਦੇ ਹੱਥਾਂ ਵਿਚ ਪੰਜਾਬ ਦਾ ਭਵਿੱਖ ਹੈ, ਦੀ ਸਦਭਾਵਨਾ ਅਤੇ ਸਹਿਯੋਗ ਪ੍ਰਾਪਤ ਕਰਨ ਦੀ ਚਾਹਵਾਨ ਹੈ। ਮੇਰੀ ਸਰਕਾਰ, ਯੁਵਕਾਂ ਨੂੰ ਰਾਜ ਅਤੇ ਜ਼ਿਲ੍ਹਾ ਪੱਧਰ ਦੀਆਂ ਵੱਖ ਵੱਖ ਕਮੇਟੀਆਂ ਵਿੱਚ ਆਪਣੇ ਵਿਚਾਰ ਪ੍ਰਗਟਾਉਣ ਦੇ ਵੱਡੇ ਮੌਕੇ ਮੁਹਈਆ ਕਰੇਗੀ ਅਤੇ ਰਾਜ ਦੀ ਭਲਾਈ ਵਿੱਚ ਵਾਧਾ ਕਰਨ ਸਬੰਧੀ ਉਨ੍ਹਾਂ ਦੇ ਉਸਾਰੂ ਸੁਝਾਵਾਂ ਨੂੰ ਸੱਚੇ ਦਿਲੋਂ ਸਹੀ ਤੌਰ ਤੇ ਲਾਗੂ ਕਰਨ ਲਈ ਯਤਨ ਕਰੇਗੀ। ਪਿਛਲੇ ਪ੍ਰਸ਼ਾਸਨ ਨੇ ਦੋ ਪੂਰਵ-ਰੋਜ਼ਗਾਰ ਸਿਖਲਾਈ ਕੈਂਪ ਕਾਂਜਲਾ, ਜ਼ਿਲ੍ਹਾ ਕਪੂਰਥਲਾ ਅਤੇ ਨਾਭਾ, ਜ਼ਿਲਾ ਪਟਿਆਲਾ, ਵਿੱਚ ਆਰੰਭ ਕੀਤੇ, ਜਿਥੇ ਕੁਝ ਸਰਹੱਦੀ ਇਲਾਕਿਆਂ ਦੇ ਯੁਵਕਾਂ ਨੂੰ ਸਰਕਾਰੀ ਖ਼ਰਚੇ ਤੇ ਛੇ ਮਹੀਨੇ ਦੇ ਸਮੇਂ ਲਈ ਸਿਖਲਾਈ ਦਿੱਤੀ ਜਾ ਰਹੀ ਸੀ ਤਾਂ ਜੋ ਉਨ੍ਹਾਂ ਨੂੰ ਸੁਰੱਖਿਆ ਬਲਾਂ ਵਿਚ, ਨਿੱਜੀ ਉਦਯੋਗ ਵਿੱਚ ਉਚਿਤ ਅਤੇ ਸਵੈ-ਰੋਜ਼ਗਾਰ ਆਧਾਰ ਤੇ ਨੌਕਰੀਆਂ ਲਈ ਤਿਆਰ ਕੀਤਾ ਜਾ ਸਕੇ। ਸਮੁੱਚੇ ਤੌਰ ਤੇ, ਇਨ੍ਹਾਂ ਕੈਂਪਾਂ ਦਾ ਸਾਡਾ ਤਜਰਬਾ ਬੜਾ ਪ੍ਰਤੱਖ ਰਿਹਾ ਹੈ। ਮੇਰੀ ਸਰਕਾਰ ਉਸੇ ਪੈਟਰਨ ਉਤੇ ਕਈ ਨਵੇਂ ਕੈਂਪ ਖੋਲ੍ਹ ਕੇ ਰਾਜ ਦੇ ਹੋਰਨਾਂ ਹਿੱਸਿਆਂ ਵਿਚਲੇ ਨੌਜਵਾਨਾਂ ਨੂੰ ਵੀ ਕਵਰ ਕਰਨ ਲਈ ਪੂਰਵ ਰੋਜ਼ਗਾਰ ਸਿਖਲਾਈ ਵਾਸਤੇ ਅਜਿਹੇ ਅਵਸਰਾਂ ਦਾ ਵਾਧਾ ਕਰਨ ਲਈ ਤਜਵੀਜ਼ ਰਖਦੀ ਹੈ। ਉਨ੍ਹਾਂ ਨੌਜਵਾਨਾਂ ਜਿਨ੍ਹਾਂ ਨੇ ਪੂਰਵ ਰੋਜ਼ਗਾਰ ਸਿਖਲਾਈ ਲਈ ਹੈ, ਨੂੰ ਵੀ, ਬਾਕੀ ਗੱਲਾਂ ਬਰਾਬਰ ਹੋਣ ਦੀ ਸੂਰਤ ਵਿਚ, ਸਰਕਾਰੀ ਸੇਵਾਵਾਂ ਵਿਚ ਰੋਜ਼ਗਾਰ ਦੇ ਮਾਮਲੇ ਵਿਚ ਤਰਜੀਹ ਦਿੱਤੀ ਜਾਵੇਗੀ। ਯੁਵਕਾਂ ਲਈ ਵਿਸ਼ੇਸ਼ ਦਿਲ-ਚਸਪੀ ਦਾ ਇਕ ਹੋਰ ਪੱਖ ਉਦਯੋਗਕ ਸਿਖਲਾਈ ਸੰਸਥਾਵਾਂ ਅਤੇ ਪੋਲੀਟੈਕਨਿਕਸ ਵਿਚ ਤਕਨੀਕੀ ਸਿਖਲਾਈ ਵਾਸਤੇ ਅਵਸਰਾਂ ਵਿਚ ਵਾਧਾ ਕਰਨ ਨਾਲ ਸਬੰਧ ਰਖਦਾ ਹੈ। ਅਜਿਹੀ

[ਸ਼੍ਰੀ ਸਪੀਕਰ]

ਸਿਖਲਾਈ, ਉਨ੍ਹਾਂ ਦੀ ਤਕਨੀਕੀ ਕੁਸ਼ਲਤਾ ਦੀ ਵਰਤੋਂ ਕਰਦੇ ਹੋਏ, ਉਦਯੋਗ ਵਿਚ ਕੰਮ ਕਾਜ ਹੱਥ ਵਿਚ ਲੈਣ ਲਈ ਅਤੇ ਸਵੈ-ਰੋਜ਼ਗਾਰ ਕੰਮ ਕਾਜ ਵਿਚ ਜੁੱਟਣ ਲਈ ਉਨ੍ਹਾਂ ਨੂੰ ਯੋਗ ਬਣਾਏਗੀ । ਮੇਰੀ ਸਰਕਾਰ ਵਰਲਡ ਬੈਂਕ ਦੁਆਰਾ ਸਹਿਯੋਗ ਪ੍ਰਾਪਤ ਪ੍ਰਾਜੈਕਟਾਂ ਅਧੀਨ ਮੌਜੂਦਾ ਤਕਨੀਕੀ ਸਿਖਲਾਈ ਸੰਸਥਾਵਾਂ ਨੂੰ ਮਜ਼ਬੂਤ ਕਰਨ ਅਤੇ ਤਕਨੀਕੀ ਸਿੱਖਿਆ ਸਬੰਧੀ ਉਨ੍ਹਾਂ ਦਾ ਮਿਆਰ ਅੱਪ ਗਰੇਡ ਕਰਨ ਤੋਂ ਇਲਾਵਾ ਕਈ ਨਵੀਆਂ ਉਦਯੋਗਕ ਸਿਖਲਾਈ ਸੰਸਥਾਵਾਂ ਅਤੇ ਪਾਲਿਟੈਕਨਿਕਸ ਸਮੇਤ ਕੁਝ ਕੇਵਲ ਮਹਿਲਾਵਾਂ ਲਈ, ਸੰਸਥਾਵਾਂ ਸਥਾਪਤ ਕਰੇਗੀ ।

11. ਇਸੇ ਤਰ੍ਹਾਂ ਮੇਰੀ ਸਰਕਾਰ ਪਿੰਡ ਅਤੇ ਬਲਾਕ ਪੱਧਰਾਂ ਉਤੇ ਖੇਡਾਂ ਸਬੰਧੀ ਸਹੂਲਤਾਂ ਵਿਚ ਵਾਧਾ ਕਰਨ ਦੀ ਤਜਵੀਜ਼ ਰਖਦੀ ਹੈ ਤਾਂ ਜੋ ਨੌਜਵਾਨਾਂ ਨੂੰ ਖੇਡਾਂ ਦੇ ਅਤੇ ਮਨੋਰੰਜਨ ਦੇ ਕਾਫ਼ੀ ਅਵਸਰ ਮੁਹੱਈਆ ਕੀਤੇ ਜਾ ਸਕਣ । ਕੇਵਲ ਬੁਨਿਆਦੀ ਪੱਧਰ ਤਕ ਦੀ ਖੇਡਾਂ ਦੀ ਮੁਹਿੰਮ ਹੀ, ਅਜਿਹੇ ਕਾਬਿਲ ਅਥਲੀਟਾਂ ਅਤੇ ਖਿਡਾਰੀਆਂ ਨੂੰ ਅੱਗੇ ਲਿਆਵੇਗੀ ਜਿਹੜੇ ਰਾਜ ਲਈ ਕੌਮੀ ਅਤੇ ਅੰਤਰਰਾਸ਼ਟਰੀ ਪੱਧਰਾਂ ਉਤੇ ਪ੍ਰਸ਼ੰਸਾ ਦਿਵਾ ਸਕਦੇ ਹਨ । ਬਲਾਕ ਪੱਧਰ ਉਤੇ ਕਸਰਤਘਰਾਂ ਅਤੇ ਤੈਰਨ ਦੇ ਤਲਾਬਾਂ ਸਮੇਤ ਬਹੁ ਮੰਤਵੀ ਸਟੇਡੀਅਮ ਬਣਾਉਣਾ, ਖੇਡਾਂ ਪ੍ਰਤੀ ਉਨ੍ਹਾਂ ਸਹੂਲਤਾਂ ਦੀ ਲੜੀ ਵਿਚ ਇਕ ਮਹੱਤਵਪੂਰਣ ਕੜੀ ਬਣੇਗੀ, ਜੋ ਮੇਰੀ ਸਰਕਾਰ ਦੁਆਰਾ ਕਾਇਮ ਕੀਤੀਆਂ ਜਾਣੀਆਂ ਤਜ਼ਵੀਜ਼ ਕੀਤੀਆਂ ਗਈਆਂ ਹਨ ।

12. ਹਰੇਕ ਪਿੰਡ ਵਿਚ ਲਾਇਬਰੇਰੀਆਂ ਅਤੇ ਸਮੂਹ ਜ਼ਿਲ੍ਹਾ ਸਦਰ ਮੁਕਾਮਾਂ ਵਿਖੇ ਅੰਬੇਦਕਰ ਭਵਨਾਂ ਦੀ ਸਥਾਪਨਾ ਅਤੇ ਗੀਤ ਅਤੇ ਡਰਾਮਾਂ ਮੁਕਾਬਲਿਆਂ ਆਦਿ ਦੇ ਜ਼ਰੀਏ, ਸਭਿਆਚਾਰਕ ਸਰਗਰਮੀਆਂ ਨੂੰ ਬੜ੍ਹਾਵਾ ਦੇਣਾ ਹੋਰ ਕਦਮ ਹਨ, ਜੋ ਪੰਜਾਬ ਦੇ ਨੌਜਵਾਨਾਂ ਦੇ ਜੀਵਨ ਨੂੰ ਅਮੀਰ ਬਣਾਉਣ ਲਈ ਚੁਕੇ ਜਾਣੇ ਤਜਵੀਜ਼ਤ ਹਨ ।

13. ਯੁਵਕਾਂ ਦੀ ਭਲਾਈ ਸਬੰਧੀ ਉਪਰੋਕਤ ਉਪਾਵਾਂ ਵੱਲ ਧਿਆਨ ਦਿਵਾਉਂਦਿਆਂ ਹੋਇਆਂ, ਮੇਰੀ ਸਰਕਾਰ ਅਜਿਹੇ ਯੁਵਕਾਂ ਨੂੰ ਜੋ ਰਾਜ ਅਤੇ ਹੋਰ ਅਮਨ ਪਸੰਦ ਨਾਗਰਿਕਾਂ ਦੇ ਖਿਲਾਫ਼ ਹਥਿਆਰ ਚੁੱਕਣ ਲਈ ਗੁਮਰਾਹ ਕਰ ਦਿੱਤੇ ਗਏ ਹਨ, ਨੂੰ ਪੁਰਜ਼ੋਰ ਅਪੀਲ ਕਰਦੀ ਹੈ ਕਿ ਉਹ ਆਪਣੇ ਹਥਿਆਰ ਸੁੱਟ ਕੇ ਰਾਸ਼ਟਰੀ ਮੁੱਖ ਧਾਰਾ ਵਿਚ ਪਰਤ ਆਉਣ ਅਤੇ ਇਮਾਨਦਾਰ, ਮਿਹਨਤੀ ਤੇ ਕਾਨੂੰਨ ਪਸੰਦ ਸ਼ਹਿਰੀਆਂ ਵਾਂਗ ਆਪਣਾ ਜੀਵਨ ਆਰੰਭ ਕਰਨ । ਮੇਰੀ ਸਰਕਾਰ ਉਨ੍ਹਾਂ ਨਾਲ ਯੋਗ ਹਮਦਰਦੀ ਅਤੇ ਰਹਿਮ ਦਾ ਵਤੀਰਾ ਅਪਣਾਏਗੀ ਅਤੇ ਉਨ੍ਹਾਂ ਨੂੰ ਕਰਜ਼ੇ ਅਤੇ ਸਬਸਿਡੀਆਂ ਆਦਿ ਦੇ ਕੇ ਬਹੁਤ ਥੋੜ੍ਹੇ ਸਮੇਂ ਅੰਦਰ ਆਮ ਜੀਵਨ ਪ੍ਰਣਾਲੀ ਵਿੱਚ ਮੁੜ ਸਥਾਪਤ ਕਰਨ ਲਈ ਯਤਨ ਕਰੇਗੀ ।

## ਅੰਤਰ-ਰਾਜੀ ਝਗੜੇ

14. ਮਿਤੀ 1 ਨਵੰਬਰ, 1966 ਨੂੰ ਪੰਜਾਬ ਦੇ ਪੁਨਰਗਠਨ ਅਤੇ ਮੌਜੂਦਾ ਪੰਜਾਬ ਰਾਜ ਦੇ ਹੋਂਦ ਵਿਚ ਆਉਣ ਤੋਂ ਕੁਝ ਮਸਲੇ ਜਿਵੇਂ ਚੰਡੀਗੜ੍ਹ ਦਾ ਪੰਜਾਬ ਨੂੰ ਤਬਾਦਲਾ, ਭਾਸ਼ਾ ਦੇ ਆਧਾਰ ਤੇ ਇਲਾਕਾਈ ਨਿਪਟਾਰਾ ਅਤੇ ਦਰਿਆਈ ਪਾਣੀਆਂ ਦੀ ਵੰਡ, ਪੰਜਾਬ

ਅਤੇ ਹਰਿਆਣਾ ਰਾਜਾਂ ਵਿਚਕਾਰ ਅਣਸੁਲਝੇ ਰਹਿ ਗਏ ਹਨ । ਜੁਲਾਈ, 1985 ਦੇ ਰਾਜੀਵ-ਲੌਂਗੋਵਾਲ ਸਮਝੌਤੇ ਦੇ ਮੋਕਲੇ ਘੇਰੇ ਦੇ ਅੰਦਰ ਆਪਸੀ ਸਦ-ਭਾਵਨਾ ਨਾਲ, ਪੈਂਡਿੰਗ ਪਏ ਝਗੜਿਆਂ ਦੇ ਨਿਪਟਾਰੇ ਉਤੇ ਪਹੁੰਚਣ ਲਈ ਸੁਹਿਰਦ ਯਤਨ ਕੀਤੇ ਜਾਣਗੇ ਅਤੇ ਇਹੀ ਦੋਨਾਂ ਉੱਤਰਾਧਿਕਾਰੀ ਰਾਜਾਂ ਦੇ ਲੋਕਾਂ ਨੂੰ ਸ਼ੋਭਦਾ ਹੈ, ਜਿਨ੍ਹਾਂ ਦਾ ਪਿਛਲੇ ਹਜ਼ਾਰਾਂ ਸਾਲਾਂ ਦਾ ਸਾਂਝਾ ਇਤਿਹਾਸ ਅਤੇ ਭਾਈਚਾਰਕ ਰਿਸ਼ਤਾ ਹੈ । ਮੇਰੀ ਸਰਕਾਰ ਇਹੀ ਦੇਖਣ ਵਿਚ ਕੋਈ ਯਤਨ ਬਾਕੀ ਨਹੀਂ ਛੱਡੇਗੀ ਕਿ ਪੰਜਾਬ ਦਾ ਜੋ ਵੀ ਹੱਕ ਬਣਦਾ ਹੈ ਉਹ ਜਿੰਨੀ ਛੇਤੀ ਸੰਭਵ ਹੋ ਸਕੇ, ਪ੍ਰਾਪਤ ਕਰ ਲਿਆ ਜਾਵੇ । ਇਸ ਸਬੰਧ ਵਿਚ, ਮੇਰੀ ਸਰਕਾਰ ਮਾਨਯੋਗ ਪ੍ਰਧਾਨ ਮੰਤਰੀ ਜੀ ਦੁਆਰਾ ਦਿੱਤੇ ਗਏ ਭਰੋਸਿਆਂ ਲਈ ਉਨ੍ਹਾਂ ਦੀ ਧੰਨਵਾਦੀ ਹੈ ਕਿ ਪੰਜਾਬ ਨਾਲ ਸਬੰਧਤ ਵੱਖ ਵੱਖ ਅੰਤਰਰਾਜੀ ਮਾਮਲੇ ਰਾਜ ਵਿਚ ਚੁਣੀ ਹੋਈ ਸਰਕਾਰ ਬਣਨ ਉਪਰੰਤ ਜਿੰਨੀ ਛੇਤੀ ਸੰਭਵ ਹੋਵੇ, ਸੁਲਝਾ ਲਏ ਜਾਣਗੇ । ਸਾਨੂੰ ਭਰੋਸਾ ਹੈ ਕਿ ਇਸ ਸਬੰਧ ਵਿਚ ਹੁਣ ਪ੍ਰਧਾਨ ਮੰਤਰੀ ਜੀ ਦੁਆਰਾ ਲੋੜੀਂਦੀ ਪਹਿਲ-ਕਦਮੀ ਕੀਤੀ ਜਾਵੇਗੀ । (ਥੰਪਿੰਗ)

## ਲੋਕ ਸ਼ਿਕਾਇਤਾਂ

15. ਮੇਰੀ ਸਰਕਾਰ ਲੋਕਾਂ ਦੀਆਂ ਸ਼ਿਕਾਇਤਾਂ ਦੂਰ ਕਰਨ ਲਈ ਪ੍ਰਭਾਵਸ਼ਾਲੀ ਢੰਗ ਅਪਨਾਉਣ ਨੂੰ ਵਿਸ਼ੇਸ਼ ਮਹੱਤਵ ਦਿੰਦੀ ਹੈ । ਸਾਰੇ ਮੰਤਰੀਆਂ ਅਤੇ ਰਾਜ ਦੇ ਸਦਰ ਮੁਕਾਮ ਅਤੇ ਡਵੀਜ਼ਨਲ, ਜ਼ਿਲ੍ਹਾ ਅਤੇ ਸਬ-ਡਵੀਜ਼ਨਲ ਹੈਡਕੁਆਟਰਾਂ ਦੇ ਸੀਨੀਅਰ ਅਧਿਕਾਰੀਆਂ ਨੂੰ ਆਮ ਲੋਕਾਂ ਨੂੰ ਰੋਜ਼ਾਨਾ ਮਿਲਣ ਲਈ ਕਾਫੀ ਸਮਾਂ ਕੱਢਣ ਅਤੇ ਉਹਨਾਂ ਦੀਆਂ ਸਮੱਸਿਆਵਾਂ ਤੇ ਕਠਨਾਈਆਂ ਨੂੰ ਸਬਰ ਨਾਲ ਸੁਣਨ ਲਈ ਕਿਹਾ ਜਾ ਚੁੱਕਾ ਹੈ । ਜ਼ਿਲ੍ਹਾ ਪੱਧਰ ਤੇ, ਕੈਬਨਿਟ ਮੰਤਰੀ ਦੀ ਪ੍ਰਧਾਨਗੀ ਅਧੀਨ, ਜਿਸ ਦੀ ਸਹਾਇਤਾ ਰਾਜ ਮੰਤਰੀ ਦੁਆਰਾ ਵੀ ਕੀਤੀ ਜਾਵੇਗੀ, ਜ਼ਿਲ੍ਹਾ ਸ਼ਿਕਾਇਤ ਕਮੇਟੀਆਂ ਮੁੜ ਬਣਾਈਆਂ ਜਾਣਗੀਆਂ । ਇਹਨਾਂ ਕਮੇਟੀਆਂ ਵਿਚ ਹੋਰ ਗੈਰ-ਸਰਕਾਰੀ ਮੈਂਬਰਾਂ ਤੋਂ ਬਿਨਾਂ ਉਸ ਜ਼ਿਲ੍ਹੇ ਦੇ ਸਾਰੇ ਚੁਣੇ ਹੋਏ ਐਮ. ਪੀ. ਅਤੇ ਐਮ. ਐਲ. ਏ. ਸ਼ਾਮਿਲ ਹੋਣਗੇ ।

## ਵਿਕਾਸ

16. ਵਿਕਾਸ ਦੇ ਖੇਤਰ ਵਿਚ, ਮੇਰੀ ਸਰਕਾਰ ਸਮੂਹ ਵੱਡੇ ਸਮਾਜਕ-ਆਰਥਕ ਸੈਕਟਰਾਂ ਜਿਨ੍ਹਾਂ ਵਿਚ ਖੇਤੀਬਾੜੀ, ਪਸ਼ੂ ਪਾਲਣ, ਉਦਯੋਗ, ਟਰਾਂਸਪੋਰਟ, ਸਿੰਜਾਈ ਤੇ ਬਿਜਲੀ, ਤਕਨੀਕੀ ਸਿਖਿਆ ਤੇ ਸਿਖਲਾਈ, ਮੈਡੀਕਲ ਤੇ ਸਿਹਤ ਸੇਵਾਵਾਂ, ਆਮ ਸਿੱਖਿਆ ਦਿਹਾਤੀ ਸੁਧਾਰ, ਖੇਡਾਂ ਅਤੇ ਸਭਿਆਚਾਰਕ ਕਾਰਵਾਈਆਂ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਆਉਂਦੇ ਹਨ, ਦੇ ਵਿਕਾਸ ਦੀ ਰਫਤਾਰ ਤੇਜ਼ ਕਰਨ ਲਈ ਇਕ ਵਿਸ਼ਾਲ ਅਤੇ ਬਹੁਮੰਤਵੀ ਪ੍ਰੋਗਰਾਮ ਸ਼ੁਰੂ ਕਰੇਗੀ । ਭਰਪੂਰ ਕੇਂਦਰੀ ਸਹਾਇਤਾ ਲਈ ਧੰਨਵਾਦੀ ਹਾਂ, 1992-93 ਲਈ ਸਾਲਾਨਾ ਯੋਜਨਾ ਦਾ ਆਕਾਰ ਬਹੁਤ ਵੱਡਾ ਕੀਤਾ ਜਾ ਰਿਹਾ ਹੈ । ਇਸ ਤੋਂ ਛੁੱਟ ਮੇਰੀ ਸਰਕਾਰ ਨੂੰ ਆਸ ਹੈ ਕਿ ਇਸ ਰਾਜ ਵਿੱਚ ਵਿਕਾਸ ਦੀ ਰਫਤਾਰ ਨੂੰ ਤੇਜ਼ ਕਰਨ ਲਈ ਵਿਸ਼ੇਸ਼ ਸਮਾਜਕ-ਆਰਥਕ ਪੈਕੇਜ ਵੀ ਸਾਹਮਣੇ ਆਵੇਗਾ । ਵਿਕਾਸ ਫਰੰਟ ਤੇ ਸਿਰਫ ਵਿਸ਼ਾਲ ਸਿਲਸਿਲੇਵਾਰ ਪ੍ਰਗਤੀ ਰਾਹੀਂ ਹੀ ਅਸੀਂ ਵਧੇਰੇ ਧੰਨ ਕਮਾਉਣ, ਜ਼ਿਆਦਾ ਕੰਮ ਦੇ ਮੌਕੇ ਪੈਦਾ ਕਰਨ ਅਤੇ ਸਾਰੇ ਵਰਗਾਂ ਦੇ

[ਸ੍ਰੀ ਸਪੀਕਰ]

ਮਿਹਨਤੀ ਲੋਕਾਂ ਦੀ ਪ੍ਰਤੀ-ਵਿਅਕਤੀ ਆਮਦਨ ਵਧਾਉਣ ਦੇ ਯੋਗ ਹੋ ਸਕਾਂਗੇ । ਇਸ ਉਪਰਾਲੇ ਨੂੰ ਆਰੰਭ ਕਰਦੇ ਹੋਏ, ਇਸ ਗੱਲ ਤੇ ਵਿਸ਼ੇਸ਼ ਜ਼ੋਰ ਦਿੱਤਾ ਜਾਣਾ ਹੈ ਕਿ ਸਾਰੇ ਸਰਕਾਰੀ ਵਿਭਾਗਾਂ ਅਤੇ ਪਬਲਿਕ ਸੈਕਟਰ ਅਦਾਰਿਆਂ ਵਿਚ ਉੱਚੇ ਪੱਧਰ ਦੀ ਨਿਪੁੰਨਤਾ, ਉਤਪਾਦਕਤਾ, ਉਤਪਾਦਨ-ਮਿਆਰ ਤੇ ਜ਼ੋਰ ਦਿੱਤਾ ਜਾਵੇ । ਸਰਕਾਰੀ ਧਨ ਨੂੰ ਜ਼ਾਇਆ ਕਰਨਾ ਅਤੇ ਲੀਕੇਜ, ਕਿਸੇ ਨੂੰ ਸੌਂਪੀਆਂ ਗਈਆਂ ਡਿਊਟੀਆਂ ਨੂੰ ਕਰਨ ਵਿਚ ਅਲਗਰਜ਼ੀ ਤੇ ਜ਼ਿੰਮੇਵਾਰੀ ਦੀ ਕਮੀ ਨੂੰ ਹੋਰ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ । ਪੰਜਾਬ ਰਾਜ, ਜੋ ਦੇਸ਼ ਵਿਚ ਹਰੇ ਇਨਕਲਾਬ ਲਈ ਮੂਹਰਲੀ ਕਤਾਰ ਵਿਚ ਰਿਹਾ ਹੈ ਅਤੇ ਹੁਣ ਚਿੱਟਾ ਇਨਕਲਾਬ ਲਿਆਉਣ ਵਿਚ ਪ੍ਰਸ਼ੰਸਾਜਨਕ ਪ੍ਰਗਤੀ ਕੀਤੀ ਹੈ, ਨੂੰ ਸਰਕਾਰੀ ਸੇਵਾਵਾਂ ਵਿਚ ਸਮੁੱਚੇ ਤੌਰ ਤੇ ਨਵਾਂ ਵਰਕ ਕਲਚਰ ਅਪਨਾਉਣ ਅਤੇ ਲਾਗੂ ਕਰਨ ਵਿਚ ਦੇਸ਼ ਵਿਚ ਪਹਿਲਾ ਰਾਜ ਬਣਨਾ ਚਾਹੀਦਾ ਹੈ ।

## ਭ੍ਰਿਸ਼ਟਾਚਾਰ ਨੂੰ ਖਤਮ ਕਰਨਾ

17. ਪਿਛੇ ਜਿਹੇ ਸਰਕਾਰੀ ਸੇਵਾਵਾਂ ਵਿਚ ਨੇਕਨੀਤੀ ਸਬੰਧੀ ਕਈ ਸ਼ਿਕਾਇਤਾਂ ਸੁਣੀਆਂ ਜਾ ਚੁੱਕੀਆਂ ਹਨ । ਕਰਮਚਾਰੀ ਆਪਣੇ ਨਿਜੀ ਮਾਲੀ ਲਾਭਾਂ ਲਈ ਸੁਆਰਥੀ ਮੰਤਵਾਂ ਨਾਲ ਆਪਣੇ ਅਧਿਕਾਰਾਂ ਦੀ ਵਰਤੋਂ ਕਰਨ ਦੇ ਦੋਸ਼ੀ ਪਾਏ ਗਏ ਹਨ । ਮੇਰੀ ਸਰਕਾਰ ਕਿਸੇ ਵੀ ਪੱਧਰ ਤੇ ਸਵਾਰਥੀ ਮੰਤਵਾਂ ਨਾਲ, ਸਰਕਾਰੀ ਅਧਿਕਾਰਾਂ ਦੀ ਦੁਰਵਰਤੋਂ ਕਰਨ ਦੀ ਇਜ਼ਾਜਤ ਨਹੀਂ ਦੇਵੇਗੀ ਅਤੇ ਹਰੇਕ ਵਿਅਕਤੀ, ਵੱਡਾ ਜਾਂ ਛੋਟਾ, ਸਰਕਾਰੀ ਹਿਤ ਵਿਚ ਅਧਿਕਾਰ ਦੀ ਯੋਗ ਵਰਤੋਂ ਕਰਨ ਲਈ ਜ਼ਿੰਮੇਵਾਰ ਹੋਵੇਗਾ । (ਥੰਪਿੰਗ) ਤਿੰਨ ਚੌਕਸੀ ਕਮਿਸ਼ਨਰਾਂ, ਹਰੇਕ ਮਾਲੀ ਡਵੀਜ਼ਨ ਲਈ ਇਕ ਇਕ ਦੀ ਨਿਯੁਕਤੀ ਜੋ ਹੁਣੇ ਜਿਹੇ ਕੀਤੀ ਗਈ ਸੀ ਜਾਰੀ ਰਹੇਗੀ ਅਤੇ ਰਾਜ ਸਦਰ ਮੁਕਾਮ ਤੇ ਉਚਪੱਧਰੀ ਚੌਕਸੀ ਬੋਰਡ ਨੂੰ, ਸੀਨੀਅਰ ਕਰਮਚਾਰੀਆਂ ਦੁਆਰਾ ਭ੍ਰਿਸ਼ਟਾਚਾਰੀ ਕੁਰੀਤੀਆਂ ਵਿਚ ਸ਼ਾਮਲ ਹੋਣ ਸਬੰਧੀ ਚੌਕਸੀ ਕੇਸਾਂ ਨੂੰ ਸਮਾਂ-ਬੱਧ ਤਰੀਕੇ ਨਾਲ ਨਿਪਟਾਉਣ ਲਈ ਸਰਗਰਮ ਕੀਤਾ ਜਾਵੇਗਾ, ਤਾਂ ਜੋ ਅਪਰਾਧੀਆਂ ਨੂੰ ਸਜ਼ਾ ਮਿਲ ਸਕੇ । ਵਿਭਾਗਾਂ ਦੇ ਮੁਖੀਆਂ, ਡਿਪਟੀ ਕਮਿਸ਼ਨਰਾਂ ਅਤੇ ਡਵੀਜ਼ਨਾਂ ਦੇ ਕਮਿਸ਼ਨਰਾਂ ਨੇ ਆਪਣੇ ਅਧਿਕਾਰ ਖੇਤਰ ਵਿਚ ਕੰਮ ਕਰ ਰਹੇ ਅਧਿਕਾਰੀਆਂ ਦੇ ਚਾਲ-ਚਲਨ ਉਤੇ ਲਗਾਤਾਰ ਨਿਗਰਾਨੀ ਰੱਖਣਗੇ ਅਤੇ ਨੇਕ ਨੀਤੀ ਦੀ ਉਲੰਘਣਾ ਦੇ ਕਿਸੇ ਵੀ ਕੇਸ ਨੂੰ ਸਰਕਾਰ ਦੇ ਧਿਆਨ ਵਿਚ ਲਿਆਉਣਗੇ ਤਾਂ ਜੋ ਉਸ ਬਾਰੇ ਤੁਰਤ ਮਿਸਾਲੀ ਉਪਚਾਰੀ ਕਾਰਵਾਈ ਕੀਤੀ ਜਾ ਸਕੇ ।

## ਵਿਕੇਂਦਰੀਕ੍ਰਿਤ ਪਲਾਨਿੰਗ

18. ਵਿਕੇਂਦਰੀਕ੍ਰਿਤ ਪਲਾਨਿੰਗ ਦੀ ਸਕੀਮ ਜਿਹੜੀ ਪੁਰਾਣੇ ਰਾਜਪਾਲ, ਪੰਜਾਬ ਸ੍ਰੀ ਐਨ. ਕੇ. ਮੁਕਰਜੀ ਦੇ ਸੇਵਾ ਕਾਲ ਦੌਰਾਨ ਅਰੰਭ ਕੀਤੀ ਗਈ ਸੀ, ਦੇ ਬਹੁਤ ਅਨੁਕੂਲ ਸਿੱਟੇ ਨਿਕਲੇ ਹਨ ਅਤੇ ਫਲਸਰੂਪ, ਲੋਕਾਂ ਦੀਆਂ ਖਾਸ ਲੋੜਾਂ ਅਨੁਸਾਰ, ਘੱਟ ਕੀਮਤਾਂ ਤੇ ਠੋਸ ਵਿਕਾਸਮਈ ਸੰਪਦਾਵਾਂ ਪੈਦਾ ਹੋਈਆਂ ਹਨ । ਰਾਸ਼ਟਰਪਤੀ ਸ਼ਾਸਨ ਦੌਰਾਨ ਜ਼ਿਲ੍ਹਾ ਵਿਕਾਸ ਬੋਰਡਾਂ ਦੇ ਚੇਅਰਮੈਨ ਸਬੰਧਤ ਡਿਪਟੀ ਕਮਿਸ਼ਨਰ ਸਨ । ਚੁਣੇ ਗਏ ਨੁਮਾਇੰਦਿਆਂ ਦੀ ਹਾਜ਼ਰੀ ਵਿਚ, ਇਹ ਹੀ ਉਚਿਤ ਹੈ ਕਿ ਇਨ੍ਹਾਂ ਬੋਰਡਾਂ ਦੇ ਮੁੱਖੀ ਹਰੇਕ ਜ਼ਿਲ੍ਹੇ

ਵਿੱਚ ਇਕ ਸੀਨੀਅਰ ਮੰਤਰੀ ਸਾਹਿਬ ਹੋਣ ਅਤੇ ਬੋਰਡਾਂ ਵਿੱਚ ਮੈਂਬਰਾਂ ਵਜੋਂ ਅਤੇ ਉਸ ਜ਼ਿਲ੍ਹੇ ਵਿਚੋਂ ਚੁਣੇ ਗਏ ਐਮ. ਪੀ. ਅਤੇ ਰਾਜ ਵਿਧਾਨ ਮੰਡਲ ਦੇ ਮੈਂਬਰ ਸ਼ਾਮਲ ਕੀਤੇ ਜਾਣ। ਇਸ ਤੋਂ ਇਲਾਵਾ ਹੋਰ ਪ੍ਰਸਿੱਧ ਗੈਰ-ਸਰਕਾਰੀ ਵਿਅਕਤੀ ਜਿਵੇਂ ਸਰਪੰਚ ਆਦਿ ਵੀ ਸ਼ਾਮਲ ਕੀਤੇ ਜਾਣ। ਇਸ ਅਨੁਸਾਰ, ਜ਼ਿਲ੍ਹਾ ਵਿਕਾਸ ਬੋਰਡਾਂ ਨੂੰ ਛੇਤੀ ਹੀ ਨਵਾਂ ਰੂਪ ਦਿਤਾ ਜਾਵੇਗਾ ਤਾਂ ਜੋ ਉਹ ਵਿਕੇਂਦਰੀਕ੍ਰਿਤ ਪਲਾਨਿੰਗ ਦੇ ਮੰਤਵਾਂ ਨੂੰ ਪੂਰਿਆਂ ਕਰ ਸਕਣ ਅਤੇ ਉਨ੍ਹਾਂ ਨੂੰ ਵਧੇਰੇ ਜ਼ਿੰਮੇਵਾਰੀ ਤੇ ਉਦੇਸ਼ ਪੂਰਨ ਢੰਗ ਨਾਲ ਲਾਗੂ ਕਰ ਸਕਣ।

## ਉਦਯੋਗਿਕ ਵਿਕਾਸ ਤੇ ਉਦਾਰੀਕਰਣ

19. ਇਹ ਗੱਲ ਤਸੱਲੀ ਵਾਲੀ ਹੈ ਕਿ ਰਾਜ ਅੰਦਰ ਪਿਛਲੇ ਕਈ ਸਾਲਾਂ ਤੋਂ ਚਲੇ ਆ ਰਹੇ ਗੜਬੜ ਵਾਲੇ ਹਾਲਾਤ ਦੇ ਬਾਵਜੂਦ ਉਦਯੋਗਿਕ ਉਤਪਾਦਨ ਨੇ ਚੰਗੀ ਉਪਜ-ਦਰ ਬਰਕਰਾਰ ਰੱਖੀ ਹੈ ਜੋ ਕਿ 8 ਤੋਂ 10 ਪ੍ਰਤੀਸ਼ਤ ਪ੍ਰਤੀ ਸਾਲ ਬਣਦੀ ਹੈ। ਰਾਜ ਅੰਦਰ ਬਿਜਲੀ ਦੀ ਸਥਿਰ ਹਾਲਤ ਅਤੇ ਪੰਜਾਬੀ ਲੇਬਰ ਦੀ ਸੁਚੱਜੀ ਮੁਹਾਰਤ ਅਤੇ ਸਮੱਰਥਾ ਇਸ ਕਾਰਗੁਜ਼ਾਰੀ ਲਈ ਜ਼ਿੰਮੇਵਾਰ ਰਹੀ ਹੈ। ਰਾਸ਼ਟਰੀ ਪੱਧਰ ਤੇ, ਮਾਰਕਿਟ ਸ਼ਕਤੀਆਂ ਦੇ ਜਵਾਬ ਵਿਚ, ਵਪਾਰ ਅਤੇ ਉਦਯੋਗ ਨੂੰ ਚੱਲਣ ਵਿਚ ਜ਼ਿਆਦਾ ਖੁੱਲ੍ਹ ਦੇਣ ਵਾਸਤੇ ਦੇਸ਼ ਨੇ ਆਰਥਿਕ ਪਾਲਿਸੀਆਂ ਲਿਬਰਲ ਬਣਾਉਣ ਅਤੇ ਆਰਥਿਕ ਸਰਗਰਮੀਆਂ ਦੀ ਡੀ-ਰੈਗੂਲੇਸ਼ਨ ਅਤੇ ਡੀਕੰਟਰੋਲ ਵਾਸਤੇ ਚੰਗੇ ਉਪਰਾਲੇ ਕੀਤੇ ਹਨ। ਉਨ੍ਹਾਂ ਹੀ ਲੀਹਾਂ ਉਤੇ, ਮੇਰੀ ਸਰਕਾਰ ਉਦਯੋਗ ਤੇ ਵਪਾਰ ਦੀ ਡੀ-ਰੈਗੂਲੇਸ਼ਨ ਵਾਸਤੇ ਵੱਡੀਆਂ ਕੋਸ਼ਿਸ਼ਾਂ ਕਰੇਗੀ ਤਾਂ ਜੋ ਨਿਰੀਖਣ ਏਜੰਸੀਆਂ ਅਤੇ ਕਰਮਚਾਰੀਆਂ ਦੇ ਰਾਹੀਂ ਹੋਣ ਵਾਲੀ ਦੇਰੀ ਅਤੇ ਪਰੇਸ਼ਾਨੀ ਨੂੰ ਘੱਟ ਕੀਤਾ ਜਾ ਸਕੇ। ਪੰਜਾਬ ਦੇ ਲੋਕਾਂ ਨੂੰ "ਇਨਸਪੈਕਟਰ ਰਾਜ" ਦੇ ਕਾਰਜੀ-ਪ੍ਰਭਾਵ ਅਤੇ ਜਟਿਲ ਵਿਨਿਯਮਾਂ ਜੋ ਲਸੰਸਾਂ ਦੇ ਜਾਰੀ ਕਰਨ ਅਤੇ ਉਨ੍ਹਾਂ ਦੇ ਨਵੀਕਰਣ ਨਾਲ ਸਬੰਧਤ ਹਨ, ਤੋਂ ਰਾਹਤ ਦੇਣ ਲਈ ਸਮਾਂ ਆ ਗਿਆ ਹੈ ਅਤੇ ਇਸ ਸਬੰਧ ਵਿੱਚ ਨੇੜੇ ਭਵਿੱਖ ਵਿੱਚ ਮੁਨਾਸਿਬ ਉਪਰਾਲੇ ਕੀਤੇ ਜਾਣਗੇ।

## ਜ਼ਿਲ੍ਹਿਆਂ ਦਾ ਪੁਨਰਗਠਨ

20. ਮੇਰੀ ਸਰਕਾਰ ਪ੍ਰਸ਼ਾਸਨ ਨੂੰ ਲੋਕਾਂ ਦੇ ਹੋਰ ਨੇੜੇ ਲਿਆਉਣ ਅਤੇ ਕਾਨੂੰਨ ਤੇ ਵਿਵਸਥਾ, ਭਲਾਈ ਤੇ ਵਿਕਾਸ ਕਾਰਜਾਂ ਨੂੰ ਹੋਰ ਪ੍ਰਭਾਵਸ਼ਾਲੀ ਢੰਗ ਨਾਲ ਹੱਥ ਵਿੱਚ ਲੈਣ ਲਈ, ਜਿਥੇ ਕਿਤੇ ਲੋੜ ਹੋਵੇ, ਨਵੀਆਂ ਸਬ-ਡਵੀਜ਼ਨਾਂ ਬਣਾਉਣ ਦੇ ਨਾਲ ਨਾਲ ਜ਼ਿਲ੍ਹਿਆਂ ਦੇ ਪੁਨਰਗਠਨ ਵੱਲ ਗੰਭੀਰ ਤਵੱਜੋ ਦੇਣ ਦੀ ਤਜਵੀਜ਼ ਰੱਖਦੀ ਹੈ।

## ਧਾਰਮਿਕ ਅਹਿਮੀਅਤ ਵਾਲੇ ਸ਼ਹਿਰਾਂ ਵਿਚ ਸ਼ਰਾਬ ਦੀ ਵਿਕਰੀ ਤੇ ਰੋਕ

21. ਮੇਰੀ ਸਰਕਾਰ ਨੇ ਅੰਮ੍ਰਿਤਸਰ ਦੀ ਕੰਧ-ਸੀਮਾ ਦੇ ਅੰਦਰ ਸ਼ਰਾਬ ਦੀ ਵਿਕਰੀ ਤੇ ਪਹਿਲਾਂ ਲਾਈ ਗਈ ਰੋਕ ਦੇ ਪੈਟਰਨ ਤੇ ਹੋਰ ਦੋ ਇਤਿਹਾਸਕ ਸਥਾਨਾਂ, ਅਨੰਦਪੁਰ ਸਾਹਿਬ ਅਤੇ ਤਲਵੰਡੀ ਸਾਬੋ ਜਿਹੜੇ ਅਹਿਮ ਧਾਰਮਿਕ ਤਖਤਾਂ ਦੇ ਦੋ ਪਵਿੱਤਰ ਸਥਾਨ ਹਨ ਅਤੇ ਸਮੂਹ ਪੰਜਾਬੀਆਂ ਲਈ ਪਵਿੱਤਰ ਹਨ, ਵਿੱਚ ਵੀ ਸ਼ਰਾਬ ਦੀ ਵਿਕਰੀ ਤੇ ਰੋਕ ਲਾਉਣ ਦਾ ਫੈਸਲਾ ਕੀਤਾ ਹੈ। (ਥੰਪਿੰਗ) ਇਨ੍ਹਾਂ ਸਥਾਨਾਂ ਦੀ ਮਹਾਨ ਧਾਰਮਿਕ ਸਾਰਥਕਤਾ

[ਸ਼੍ਰੀ ਸਪੀਕਰ]

ਹੈ ਅਤੇ ਉਨ੍ਹਾਂ ਵਿਚਲੇ ਗੁਰਦੁਆਰਿਆਂ ਨੂੰ ਬਹੁਤ ਆਦਰ ਅਤੇ ਸ਼ਰਧਾਮਈ ਸਮਝਿਆ ਜਾਂਦਾ ਹੈ । ਇਹ ਫੈਸਲਾ ਰਾਜ ਦੇ ਲੋਕਾਂ ਦੀਆਂ ਭਾਵਨਾਵਾਂ ਦੇ ਅਨੁਕੂਲ ਹੈ ।

## ਖੇਤੀਬਾੜੀ ਅਤੇ ਬਾਗਬਾਨੀ

22. ਰਾਜ ਵਿੱਚ ਗੜਬੜ ਵਾਲੇ ਹਾਲਾਤ ਹੋਣ ਦੇ ਬਾਵਜੂਦ, ਖੇਤੀ ਉਤਪਾਦਨ ਦੇ ਖੇਤਰ ਵਿੱਚ ਰਾਜ ਨੇ ਬਹੁਤ ਵਧੀਆ ਕਾਰਗੁਜ਼ਾਰੀ ਵਿਖਾਈ ਹੈ । ਦੇਸ਼ ਦਾ ਕੇਵਲ 1.54 ਪ੍ਰਤੀਸ਼ਤ ਭੂਗੋਲਿਕ ਇਲਾਕਾ ਹੁੰਦੇ ਹੋਏ, ਪੰਜਾਬ, ਹੁਣ ਦੇਸ਼ ਦੇ ਕੁਲ ਉਤਪਾਦਨ ਦਾ 24 ਪ੍ਰਤੀਸ਼ਤ ਕਣਕ, 9 ਪ੍ਰਤੀਸ਼ਤ ਚਾਵਲ ਅਤੇ 28 ਪ੍ਰਤੀਸ਼ਤ ਕਪਾਹ ਪੈਦਾ ਕਰਦਾ ਹੈ । ਸਾਲ 1990-91 ਦੌਰਾਨ ਰਾਜ ਦਾ ਕਣਕ ਦਾ ਉਤਪਾਦਨ ਹਮੇਸ਼ਾ ਨਾਲੋਂ ਵੱਧ 121.55 ਲੱਖ ਮੀਟਰਿਕ ਟਨ ਰਿਹਾ । (ਥੰਪਿੰਗ) ਰਾਜ ਨੇ 1991-92 ਦੀ ਕਣਕ ਦਾ ਕੇਂਦਰੀ ਪੂਲ ਲਈ ਕੁਲ ਪ੍ਰਾਪਤੀ ਦਾ 71.4 ਪ੍ਰਤੀਸ਼ਤ ਯੋਗਦਾਨ ਪਾਇਆ । (ਥੰਪਿੰਗ) ਇਸੇ ਤਰ੍ਹਾਂ ਸਾਉਣੀ 1990-91 ਦੌਰਾਨ ਚਾਵਲ ਦਾ ਉਤਪਾਦਨ ਹਮੇਸ਼ਾਂ ਨਾਲੋਂ ਵੱਧ 66.80 ਲੱਖ ਮੀਟਰਿਕ ਟਨ ਤੱਕ ਹੋਇਆ । ਦਸੰਬਰ, 1991 ਦੇ ਅੰਤ ਤੱਕ ਰਾਜ ਵੱਲੋਂ ਕੇਂਦਰੀ ਪੂਲ ਵਿੱਚ 35.83 ਲੱਖ ਮੀਟਰਿਕ ਟਨ ਚਾਵਲ ਦਿੱਤਾ ਜਾ ਚੁਕਾ ਸੀ । 1991-92 ਲਈ 189 ਲੱਖ ਮੀਟਰਿਕ ਟਨ ਦੇ ਅਨਾਜ ਦੇ ਟੀਚੇ ਤੋਂ ਵੱਧ ਹੋਣ ਦੀ ਸੰਭਾਵਨਾ ਹੈ । 1992-93 ਵਿੱਚ ਰਾਜ ਕਪਾਹ ਦੀਆਂ 24 ਲੱਖ ਗੰਢਾਂ ਪੈਦਾ ਕਰਨ ਲਈ ਤਿਆਰ ਹੈ । ਇਹ ਪ੍ਰਾਪਤੀਆਂ, ਫਸਲਾਂ ਲਈ ਲੋੜੀਂਦੇ ਇਨਪੁਟ ਸਮੇਂ ਸਿਰ ਅਤੇ ਕਾਫ਼ੀ ਮਾਤਰਾ ਵਿੱਚ ਸਪਲਾਈ ਕਰਨ ਅਤੇ ਵਿਭਿੰਨ ਸੁਧਾਰਾਂ ਦੇ ਮਾਮਲੇ ਵਿੱਚ ਆਧੁਨਿਕ ਤਕਨਾਲੋਜੀ ਅਪਨਾਉਣ, ਭੋਂ ਅਤੇ ਜਲ-ਪ੍ਰਬੰਧ ਅਤੇ ਯੋਗ ਪੌਦਾ-ਸੁਰੱਖਿਆ ਉਪਾਅ ਕਰਨ ਕਰਕੇ ਸੰਭਵ ਹੋ ਸਕੀ ਹੈ । ਖੇਤੀ ਉਤਪਾਦਨ ਵਿਚ ਵਾਧਾ ਕਰਨਾ ਕਾਇਮ ਰੱਖਣ ਦੇ ਮੰਤਵ ਨਾਲ ਇਨ੍ਹਾਂ ਉਪਾਵਾਂ ਨੂੰ ਹਰ ਮਜ਼ਬੂਤ ਕਰਨ ਦੀ ਤਜਵੀਜ਼ ਹੈ ।

ਅਨਾਜਾਂ ਤੋਂ ਘੱਟ ਰਹੀ ਆਮਦਨ ਨੂੰ ਦੇਖਦੇ ਹੋਏ ਅਤੇ ਕਣਕ-ਝੋਨਾ ਫਸਲੀ ਚੱਕਰ ਦੇ ਖਤਰਨਾਕ ਪ੍ਰਭਾਵਾਂ ਦਾ ਮੁਕਾਬਲਾ ਕਰਨ ਲਈ, ਰਾਜ ਨੇ ਜੌਹਲ ਕਮੇਟੀ ਦੀਆਂ ਸਿਫਾਰਸ਼ਾਂ ਅਪਣਾ ਲਈਆਂ ਹਨ ਅਤੇ ਕਾਸ਼ਤ ਕੀਤੇ ਰਕਬੇ ਦਾ 20 ਪ੍ਰਤੀਸ਼ਤ ਉਚੇ ਮੁੱਲ ਦੀਆਂ ਫਸਲਾਂ ਜਿਵੇਂ ਕਪਾਹ, ਗੰਨਾ, ਤੇਲ-ਬੀਜ, ਬਾਗਬਾਨੀ ਆਦਿ ਵਿੱਚ ਤਬਦੀਲ ਕਰਕੇ, ਪੰਜਾਬ ਖੇਤੀਬਾੜੀ ਵਿੱਚ ਵਿਭਿੰਨਤਾ ਲਿਆਉਣ ਦੀ ਯੋਜਨਾ ਤੇ ਕੰਮ ਕਰ ਰਿਹਾ ਹੈ । ਅੱਠਵੀਂ ਯੋਜਨਾ ਦੇ ਸਮੇਂ ਵਿੱਚ, ਇਹ ਤਬਦੀਲੀ 10 ਪ੍ਰਤੀਸ਼ਤ ਤੱਕ ਲਿਆਉਣ ਦਾ ਟੀਚਾ ਹੈ । ਇਸ ਸਬੰਧ ਵਿੱਚ, ਅਗਲਾ ਵੱਡਾ ਕਦਮ, ਸੂਰਜਮੁਖੀ ਦੀ ਖੇਤੀ ਵਿਚ ਹੋਵੇਗਾ, ਜਿਸ ਵਿਚ ਪ੍ਰਾਪਤੀ ਪਿਛਲੇ ਸਾਲ ਬੀਜੇ ਗਏ ਸਿਰਫ਼ 14,000 ਹੈਕਟੇਅਰ ਸੀ ਤੋਂ ਚਾਲੂ ਸਾਲ ਦੌਰਾਨ ਸੂਰਜਮੁਖੀ ਦੀ ਖੇਤੀ ਦਾ ਰਕਬਾ 1,00,000 ਹੈਕਟੇਅਰ ਤੱਕ ਵਧਾਉਣ ਦੀ ਤਜਵੀਜ਼ ਹੈ । ਵਿਭਾਗ ਵੱਲੋਂ ਦੋਗਲੇ ਬੀਜਾਂ ਦੀ ਕਾਫੀ ਸਪਲਾਈ ਯਕੀਨੀ ਬਣਾਈ ਗਈ ਹੈ । ਇਸ ਨਾਲ ਸਾਲ 1992-93 ਦੌਰਾਨ ਰਾਜ ਵਿੱਚ ਤੇਲ ਬੀਜਾਂ ਦੇ ਉਤਪਾਦਨ ਵਿੱਚ ਭਾਰੀ ਵਾਧਾ ਹੋਵੇਗਾ । ਇਸੇ ਤਰ੍ਹਾਂ ਸਾਲ 1992-93 ਦੌਰਾਨ 4,000 ਹੈਕਟੇਅਰ ਵੱਧ ਰਕਬਾ ਬਾਗਬਾਨੀ ਅਧੀਨ ਲਿਆਂਦਾ ਜਾਵੇਗਾ । ਵਧੇਰੇ ਰਕਬਾ ਬਾਗਬਾਨੀ ਵਿਚ ਤਬਦੀਲ ਕਰਨ ਲਈ ਲੋੜੀਂਦਾ ਬੁਨਿਆਦੀ ਢਾਂਚਾ ਮੁਹੱਈਆ ਕੀਤਾ ਜਾ ਰਿਹਾ ਹੈ ।

## ਖੇਤੀ-ਉਦਯੋਗ

23. ਉਚੇ ਮੁੱਲ ਦੀਆਂ ਫਸਲਾਂ ਤਾਂ ਹੀ ਕਾਮਯਾਬ ਹੋ ਸਕਦੀਆਂ ਹਨ, ਜੇ ਬੁਨਿਆਦੀ ਢਾਂਚੇ ਵਿੱਚ ਕਟਾਈ ਉਪਰੰਤ ਦੇ ਅਮਲ ਅਤੇ ਪ੍ਰਬੰਧ ਲਈ ਯੋਗ ਉਪਾਅ ਸ਼ਾਮਲ ਕੀਤੇ ਜਾਣ। ਇਸ ਨੂੰ ਧਿਆਨ ਵਿਚ ਰੱਖਦੇ ਹੋਏ, ਰਾਜ ਸਰਕਾਰ ਦੀ ਉਚ-ਮੁੱਲ ਦੀਆਂ ਫਸਲਾਂ ਜਿਵੇਂ ਫਲ, ਕਪਾਹ ਅਤੇ ਤੇਲ ਬੀਜਾਂ ਲਈ ਮੰਡੀ ਵਿੱਚ ਦਖਲਅੰਦਾਜ਼ੀ ਦੀਆਂ ਸਕੀਮਾਂ ਰਾਹੀਂ ਕਿਸਾਨਾਂ ਦੀ ਸਹਾਇਤਾ ਕਰਨ ਦੀ ਤਜਵੀਜ਼ ਹੈ। ਇਸੇ ਤਰ੍ਹਾਂ ਰਾਜ ਦੇ ਅੰਦਰ ਹੀ ਮੁੱਲ ਵਾਧੇ ਨੂੰ ਉਤਸ਼ਾਹਤ ਕਰਨ ਲਈ ਖੇਤੀ ਉਦਯੋਗਾਂ ਦਾ ਨੈੱਟ-ਵਰਕ ਸਥਾਪਤ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਪੰਜਾਬ ਖੇਤੀ-ਉਦਯੋਗ ਨਿਗਮ, ਜਿਸ ਨੂੰ ਖੇਤੀ ਉਦਯੋਗ ਸਪਾਂਸਰ ਕਰਨ ਦਾ ਕੰਮ ਸੌਂਪਿਆ ਗਿਆ ਹੈ, ਨੇ ਪਿਛਲੇ ਸਾਲ ਦੌਰਾਨ ਐਗਰੋ ਬੋਰਡਜ਼ ਲਿਮਟਿਡ, ਐਗਰੋ ਟੈਕ ਲਿ., ਨਿੱਜਰ ਐਗਰੋ ਫੂਡਜ਼ ਲਿ., ਓਸਵਾਲ ਖੰਡ ਮਿਲ ਅਤੇ ਪੈਪਸੀ ਫੂਡਜ਼ ਲਿ. ਅਧੀਨ ਪਰੋਸੈਸਿੰਗ ਸਹੂਲਤ ਵਰਗੇ ਪ੍ਰਾਜੈਕਟ ਸਫਲਤਾ ਪੂਰਵਕ ਚਾਲੂ ਕੀਤੇ ਹਨ। ਅਗਲੇ ਸਾਲ ਦੌਰਾਨ, ਇਕ ਖੰਡ ਮਿਲ, ਇਕ ਕਤਾਈ ਮਿਲ, ਖੁਸ਼ਬੂਦਾਰ ਪੌਦਿਆਂ ਦੀ ਖੇਤੀ ਅਤੇ ਪ੍ਰਾਸੈਸਿੰਗ, ਅਨਾਜ ਆਧਾਰਤ ਪੀਣ-ਯੋਗ ਅਲਕੋਹਲ ਦਾ ਯੂਨਿਟ ਅਤੇ ਐਗਰੋ ਪੋਲਟਰੀ ਕੰਪਲੈਕਸ ਆਦਿ ਦੀ ਸਥਾਪਨਾ ਦਾ ਪ੍ਰੋਗਰਾਮ ਹੈ।

## ਪਸ਼ੂ-ਪਾਲਣ

24. ਰਾਜ ਵਿੱਚ ਦੁੱਧ, ਮਾਸ, ਆਂਡਿਆਂ ਅਤੇ ਉੱਨ ਉਤਪਾਦਨ ਨੂੰ ਵਧਾਉਣ ਲਈ, ਪਸ਼ੂ-ਪਾਲਣ ਵਿਭਾਗ ਨਿਪੁੰਨ ਹੈਲਥ ਕਵਰ ਦੇਣ, ਪਸ਼ੂਆਂ/ਪੋਲਟਰੀ ਦੀ ਸੁਧਰੀ ਹੋਈ ਵਿਗਿਆਨਕ ਨਸਲਕਸ਼ੀ ਅਤੇ ਵਧੇਰੇ ਚਾਰਾ ਉਤਪਾਦਨ ਮੁਹੱਈਆ ਕਰਨ ਵਿੱਚ ਰੁਝਿਆ ਹੋਇਆ ਹੈ। ਇਸ ਨੂੰ ਫ੍ਰੋਜ਼ਨ ਸੀਮਨ ਉਤਪਾਦਨ ਲਈ 4 ਸੀਮਨ ਬੈਂਕ ਅਤੇ ਜ਼ਿਲ੍ਹਾ ਪੱਧਰ ਤੇ ਪਾਲੀਕਲੀਨਿਕਾਂ ਸਹਿਤ 1955 ਪਸ਼ੂ-ਚਿਕਿਤਸਾ ਸੰਸਥਾਵਾਂ ਨਾਲ ਪੂਰਾ ਕੀਤਾ ਜਾ ਰਿਹਾ ਹੈ।

1990-91 ਵਿੱਚ ਸਾਲਾਨਾ ਦੁੱਧ ਉਤਪਾਦਨ 5,170 ਹਜ਼ਾਰ ਮੀਟਰਿਕ ਟਨ ਹੋ ਗਿਆ। 8ਵੀਂ ਯੋਜਨਾ ਦੇ ਅੰਤ ਤਕ 7,100 ਹਜ਼ਾਰ ਮੀਟਰਿਕ ਟਨ ਦਾ ਟੀਚਾ ਰੱਖਿਆ ਗਿਆ ਹੈ। ਦੁੱਧ ਉਤਪਾਦਨ ਨੂੰ ਹੋਰ ਵਧਾਉਣ ਲਈ ਮਸਨੂਈ ਵੀਰਜ ਸਿੰਜਣ ਮੰਤਵਾਂ ਲਈ, ਬੁਲ ਮਦਰ ਫਾਰਮ ਕਾਇਮ ਕਰਨ ਤੋਂ ਇਲਾਵਾ ਉੱਚ ਜਣਨ ਸਮੱਰਥਾ ਦਾ ਵੀਰਜ ਆਯਾਤ ਕੀਤਾ ਜਾ ਰਿਹਾ ਹੈ।

ਪੋਲਟਰੀ ਉਤਪਾਦਨ ਵਿੱਚ ਸ਼ਾਨਦਾਰ ਪੁਲਾਂਘਾਂ ਪੁੱਟੀਆਂ ਗਈਆਂ ਹਨ। ਆਂਡਿਆਂ ਦਾ ਉਤਪਾਦਨ 18,000 ਲੱਖ ਤੋਂ ਵੱਧ ਆਂਡੇ ਅਤੇ 200 ਲੱਖ ਤੋਂ ਵੱਧ ਬਰਾਇਲਰ ਉਤਪਾਦਨ ਹੋ ਗਿਆ ਹੈ। 8ਵੀਂ ਯੋਜਨਾ ਦੇ ਅੰਤ ਤੱਕ 26,700 ਲੱਖ ਸਾਲਾਨਾ ਆਂਡਾ ਉਤਪਾਦਨ ਦਾ ਟੀਚਾ ਮਿਥਿਆ ਗਿਆ ਹੈ।

ਦੋਗਲਾਕਰਣ ਰਾਹੀਂ ਭੇਡਾਂ ਵਿੱਚ ਸੁਧਾਰ ਲਿਆਂਦਾ ਜਾ ਰਿਹਾ ਹੈ। ਇਸ ਮੰਤਵ ਲਈ 200 ਪੋਲਡਰ ਸੈਟ ਸ਼ੀਪ ਪਹਿਲਾਂ ਹੀ ਆਯਾਤ ਕੀਤੇ ਗਏ ਹਨ ਅਤੇ 8ਵੀਂ ਯੋਜਨਾ ਦੌਰਾਨ ਵੀ ਇਹ ਆਯਾਤ ਜਾਰੀ ਰਹਿਣ ਦੀ ਸੰਭਾਵਨਾ ਹੈ।

[ਸ਼੍ਰੀ ਸਪੀਕਰ]

ਸੂਰ ਸਟਾਕ ਵਿੱਚ ਸੁਧਾਰ ਲਈ ਸੂਰ ਫਾਰਮਾਂ ਤੇ ਪੈਦਾ ਕੀਤੇ ਉਚੀ ਮਿਆਰ ਦੇ ਬਦੇਸ਼ੀ ਸੂਰ ਰਾਜ ਵਿਚ ਸੂਰ ਨਸਲਕਸ਼ੀਕਾਰਾਂ ਨੂੰ ਦਿੱਤੇ ਗਏ ਹਨ ।

ਛੋਟੇ ਸੀਮਾਂਤੀ ਕਿਸਾਨਾਂ ਅਤੇ ਜ਼ਰਾਇਤੀ ਮਜ਼ਦੂਰਾਂ ਨੂੰ ਸਵੈ-ਰੋਜ਼ਗਾਰ ਦੇਣ ਅਤੇ ਉਨ੍ਹਾਂ ਦੀ ਅਨੁਪੂਰਕ ਆਮਦਨ ਵਧਾਉਣ ਲਈ ਪੋਲਟਰੀ ਅਤੇ ਸੂਰ ਪਾਲਣ ਯੂਨਿਟ ਸਥਾਪਤ ਕਰਨ ਅਤੇ ਦੋਗਲੀਆਂ ਵੱਛੀਆਂ ਪਾਲਣ ਲਈ ਉਨ੍ਹਾਂ ਨੂੰ ਸਬਸਿਡੀ ਮੁਹੱਈਆ ਕੀਤੀ ਜਾਂਦੀ ਹੈ ।

## ਮੱਛੀ ਪਾਲਣ

25. ਰਾਜ ਵਿੱਚ ਮੱਛੀ ਪਾਲਕਾਂ ਨੇ ਪਿਛੇ ਜਿਹੇ ਮੱਛੀ ਉਦਯੋਗ ਨੂੰ ਵੰਨ-ਸੁਵੰਨਤਾ ਦੇ ਸਾਧਨ ਵਜੋਂ ਅਪਣਾਇਆ ਹੈ ਅਤੇ ਰਾਜ ਵਿਚ ਮੱਛੀ ਉਦਯੋਗ ਵਿੱਚ ਸ਼ਾਨਦਾਰ ਪ੍ਰਾਪਤੀਆਂ ਕੀਤੀਆਂ ਹਨ । ਮੱਛੀ ਬੀਜ ਉਤਪਾਦਨ 1984-85 ਵਿੱਚ 50.00 ਲੱਖ ਤੋਂ ਵੱਧ ਕੇ 1991-92 ਵਿੱਚ 270.00 ਲੱਖ ਹੋ ਗਿਆ ਹੈ । ਇਸ ਤਰ੍ਹਾਂ 540 ਪ੍ਰਤੀਸ਼ਤ ਦਾ ਵਾਧਾ ਹੈ । ਇਸੇ ਤਰ੍ਹਾਂ ਮੱਛੀ ਉਤਪਾਦਨ 1984-85 ਵਿੱਚ 3,500 ਮੀਟਰਿਕ ਟਨ ਤੋਂ ਵੱਧ ਕੇ 1991-92 ਵਿਚ 14,000 ਮੀਟਰਿਕ ਟਨ ਹੋ ਗਿਆ ਹੈ । ਅਰਥਾਤ 400 ਪ੍ਰਤੀਸ਼ਤ ਦਾ ਵਾਧਾ । ਇਹ ਤਜਵੀਜ਼ ਕੀਤਾ ਜਾਂਦਾ ਹੈ ਕਿ ਅੱਠਵੀਂ ਪੰਜ ਸਾਲਾ ਯੋਜਨਾ ਦੌਰਾਨ ਸਮੂਹ ਯੋਗ ਪੇਂਡੂ ਛੱਪੜਾਂ ਨੂੰ, ਮੱਛੀ ਪਾਲਣ ਵਧਾਉਣ ਲਈ ਕਵਰ ਕੀਤਾ ਜਾਵੇ ਅਤੇ 8ਵੀਂ ਪੰਜ ਸਾਲਾ ਯੋਜਨਾ ਦੌਰਾਨ ਕੱਲਰ ਭੂਮੀ ਤੇ ਅਜ਼ਮਾਇਸ਼ੀ ਆਧਾਰ ਤੇ ਮੱਛੀ ਪਾਲਣ ਨੂੰ ਅਰੰਭਿਆ ਜਾਵੇ । ਰਾਜ ਵਿੱਚ ਮੱਛੀ ਉਦਯੋਗ ਵਿੱਚ ਤੇਜ਼ੀ ਲਿਆਉਣ ਲਈ ਅਤੇ ਪੇਂਡੂ ਸਵੈ-ਰੋਜ਼ਗਾਰ ਨੂੰ ਵਧਾਉਣ ਅਤੇ ਪੇਂਡੂ ਆਰਥਿਕਤਾ ਨੂੰ ਮਜ਼ਬੂਤ ਕਰਨ ਲਈ, ਰਾਜ ਦੇ ਸਮੂਹ ਜ਼ਿਲ੍ਹਿਆਂ ਵਿੱਚ ਮੱਛੀ ਕਿਸਾਨ ਵਿਕਾਸ ਏਜੰਸੀਆਂ ਕਾਇਮ ਕੀਤੀਆਂ ਗਈਆਂ ਹਨ । 8ਵੀਂ ਪੰਜ ਸਾਲਾ ਯੋਜਨਾ ਪ੍ਰਾਜੈਕਟਾਂ ਨੂੰ ਅਮਲੀ ਰੂਪ ਦੇਣ ਨਾਲ 8ਵੀਂ ਪੰਜ ਸਾਲਾ ਯੋਜਨਾ ਦੇ ਅੰਤ ਤੱਕ ਪੂੰਗ ਉਤਪਾਦਨ ਵਿੱਚ 270 ਲੱਖ ਪ੍ਰਤੀ ਸਾਲ ਤੋਂ 500 ਲੱਖ ਪ੍ਰਤੀ ਸਾਲ ਦਾ ਵਾਧਾ ਹੋਵੇਗਾ ਅਤੇ ਮੱਛੀ ਉਤਪਾਦਨ ਵਿੱਚ 14,000 ਮੀਟਰਿਕ ਟਨ ਪ੍ਰਤੀ ਸਾਲ ਤੋਂ 35,000 ਮੀਟਰਿਕ ਟਨ ਪ੍ਰਤੀ ਸਾਲ ਤੱਕ ਦਾ ਵਾਧਾ ਹੋਵੇਗਾ ।

## ਸਹਿਕਾਰਤਾ

26. ਸਹਿਕਾਰੀ ਵਿਭਾਗ ਪੰਜਾਬ ਦੇ ਮੁੱਖ ਵਿਭਾਗਾਂ ਵਿਚੋਂ ਇਕ ਹੈ ਜਿਸ ਨੇ ਆਰਥਿਕ ਸਰਗਰਮੀ ਦੇ ਹਰੇਕ ਖੇਤਰ ਵਿਚ ਸਹਿਕਾਰੀ ਅੰਦੋਲਨ ਚਲਾ ਕੇ ਪੰਜਾਬ ਦੇ ਵਿਕਾਸ ਵਿੱਚ ਇਕ ਅਹਿਮ ਰੋਲ ਅਦਾ ਕੀਤਾ ਹੈ ।

ਹਰੇ ਇਨਕਲਾਬ ਨੂੰ ਸਹਾਰਾ ਦੇਣ ਲਈ, ਪੰਜਾਬ ਰਾਜ ਸਹਿਕਾਰੀ ਬੈਂਕ ਸਮੇਤ 661 ਸ਼ਾਖਾਵਾਂ, 15 ਕੇਂਦਰੀ ਸਹਿਕਾਰੀ ਬੈਂਕਾਂ ਅਤੇ 3460 ਪ੍ਰਾਇਮਰੀ ਸਹਿਕਾਰੀ ਜ਼ਰਾਇਤੀ ਸੇਵਾ ਸੁਸਾਇਟੀਆਂ ਨਾਲ ਮਿਲ ਕੇ ਕਿਸਾਨਾਂ ਨੂੰ ਮੌਸਮੀ ਜ਼ਰਾਇਤੀ ਕਾਰਜਾਂ ਲਈ ਅਲਪ-ਕਾਲੀ ਕਰਜ਼ਿਆਂ ਦਾ ਬਹੁਤ ਵੱਡਾ ਭਾਗ ਦਿੰਦਾ ਹੈ । 1990-91 ਦੌਰਾਨ 363.13 ਕਰੋੜ ਰੁਪਏ ਫਸਲ ਕਰਜ਼ੇ ਵਜੋਂ ਦਿੱਤੇ ਗਏ ਸਨ । 8ਵੀਂ ਯੋਜਨਾ ਦੌਰਾਨ

ਕੁਲ ਅਲਪ-ਕਾਲੀ ਜ਼ਰਾਇਤੀ ਕਰਜ਼ੇ ਦੇਣ ਦਾ ਟੀਚਾ 2,625.00 ਕਰੋੜ ਰੁਪਏ ਹੈ। ਰਾਜ ਵਿੱਚ ਅਲਪ-ਕਾਲੀ ਕਰਜ਼ਾ ਵਸੂਲੀ ਦੇਸ਼ ਵਿੱਚ ਸਭ ਤੋਂ ਉੱਤਮ ਰਹੀ ਹੈ। ਇਸੇ ਤਰ੍ਹਾਂ ਪੰਜਾਬ ਰਾਜ ਸਹਿਕਾਰੀ ਜ਼ਰਾਇਤੀ ਵਿਕਾਸ ਬੈਂਕ, ਆਪਣੇ 57 ਪ੍ਰਾਇਮਰੀ ਜ਼ਰਾਇਤੀ ਵਿਕਾਸ ਬੈਂਕਾਂ ਸਹਿਤ, ਕਿਸਾਨਾਂ ਨੂੰ ਟਰੈਕਟਰਾਂ, ਟਿਊਬਵੈੱਲਾਂ, ਭੋਂ ਪੱਧਰ ਕਰਨ ਅਤੇ ਹੋਰ ਸੰਬੰਧ ਜ਼ਰਾਇਤੀ ਸਰਗਰਮੀਆਂ ਵਿਚ ਲਾਉਣ ਲਈ ਲੰਮੇ ਸਮੇਂ ਦੇ ਕਰਜ਼ੇ ਦਿੰਦਾ ਹੈ। ਸਾਲ 1992-93 ਦੌਰਾਨ 95.00 ਕਰੋੜ ਰੁਪਏ ਦੀ ਰਕਮ ਅਜਿਹੇ ਕਰਜ਼ਿਆਂ ਦੇ ਰੂਪ ਵਿਚ ਦੇਣ ਦੀ ਤਜਵੀਜ਼ ਹੈ।

ਹਾਊਸਫੈਡ, ਮਾਰਕਫੈਡ, ਮਿਲਕਫੈਡ, ਸਪਿਨਫੈਡ ਅਤੇ ਸ਼ੂਗਰਫੈਡ ਦੇ ਖੇਤਰ ਅਤੇ ਸਰਗਰਮੀਆਂ ਨੂੰ ਵਧਾ ਕੇ ਸਹਿਕਾਰੀ ਸੈਕਟਰ ਨੂੰ ਹੋਰ ਮਜ਼ਬੂਤ ਕੀਤਾ ਜਾਵੇਗਾ। ਹਰੇ ਇਨਕਲਾਬ ਤੋਂ ਬਾਅਦ, ਰਾਜ ਵਿੱਚ ਡੇਅਰੀ ਵਿਕਾਸ ਲਈ ਅਨੰਦ ਪੈਟਰਨ ਨੂੰ ਅਪਣਾ ਕੇ ਰਾਜ ਚਿੱਟੇ ਇਨਕਲਾਬ ਵੱਲ ਵੱਧ ਰਿਹਾ ਹੈ। ਰਾਜ ਨੇ 9 ਦੁੱਧ ਪਲਾਂਟ ਕਾਇਮ ਕੀਤੇ ਹਨ ਜਿਨ੍ਹਾਂ ਦੀ ਰੋਜ਼ਾਨਾ ਸੰਭਾਲ ਸਮਰੱਥਾ 12 ਲੱਖ ਲਿਟਰ ਦੀ ਹੈ। ਲੋੜੀਂਦੀ ਪਸ਼ੂ ਚਕਿਤਸਾ ਸਹਾਇਤਾ ਅਤੇ ਅਜੋਕੀਆਂ ਡੇਅਰੀ ਰਵਾਇਤਾਂ ਅਪਣਾ ਕੇ ਰਾਜ ਵਿਚ ਦੁੱਧ ਉਤਪਾਦਨ ਬਹੁਤ ਵਧ ਗਿਆ ਹੈ ਅਤੇ ਰਾਜ ਵਿਚ ਪ੍ਰਤੀ ਜੀਅ ਦੁੱਧ ਉਪਲਬਧਤਾ ਦੇਸ਼ ਭਰ ਵਿੱਚ ਸਭ ਤੋਂ ਵੱਧ ਹੈ। ਰਾਜ ਵਿੱਚ ਦੁੱਧ ਯੂਨੀਅਨ, ਆਪਣੀਆਂ ਦੁੱਧ ਉਤਪਾਦਕ ਸਭਾਵਾਂ ਰਾਹੀਂ ਕਿਸਾਨਾਂ ਨੂੰ ਉਨ੍ਹਾਂ ਦੁਆਰਾ ਪੈਦਾ ਕੀਤੇ ਦੁੱਧ ਲਈ ਲਾਭਕਾਰੀ ਕੀਮਤਾਂ ਮੁਹਈਆ ਕਰਦੀਆਂ ਰਹੀਆਂ ਹਨ ਅਤੇ ਇਸ ਪਕਾਰ ਉਨ੍ਹਾਂ ਨੂੰ ਆਪਣੀ ਆਮਦਨ ਵਿੱਚ ਚੋਖਾ ਵਾਧਾ ਕਰਨ ਦੇ ਯੋਗ ਬਣਾਉਂਦੀਆਂ ਰਹੀਆਂ ਹਨ।

ਇਸੇ ਤਰ੍ਹਾਂ ਮਾਰਕਫੈਡ ਜੋ ਕਿ 1,100.00 ਕਰੋੜ ਰੁਪਏ ਦੀ ਸਾਲਾਨਾ ਚਾਲੂ ਪੂੰਜੀ ਵਾਲਾ ਏਸ਼ੀਆ ਵਿੱਚ ਇਕੋ ਇਕ ਵੱਡਾ ਮੰਡੀਕਰਣ ਸਹਿਕਾਰੀ ਫੈਡਰੇਸ਼ਨ ਹੈ, ਜ਼ਰਾਇਤੀ ਉਪਜ ਜਿਵੇਂ ਕਿ ਕਪਾਹ, ਤੇਲ ਬੀਜ, ਕਣਕ ਅਤੇ ਝੋਨੇ ਦੀ ਪ੍ਰਾਪਤੀ, ਪ੍ਰਾਸੈਸਿੰਗ ਅਤੇ ਮਾਰਕਿਟਿੰਗ ਦੀਆਂ ਸਹੂਲਤਾਂ ਮੁਹੱਈਆ ਕਰਦਾ ਹੈ। ਇਹ ਆਪਣੇ ਸਹਿਕਾਰੀ ਜਾਲ ਰਾਹੀਂ ਕਿਸਾਨਾਂ ਨੂੰ ਉਨ੍ਹਾਂ ਦੇ ਘਰਾਂ ਨੇੜੇ ਖਾਦ ਸਪਲਾਈ ਕਰਦਾ ਹੈ। ਮਾਰਕਫੈਡ ਦੀ 73.02 ਕਰੋੜ ਦੀ ਲਾਗਤ ਨਾਲ 19 ਨਵੇਂ ਪ੍ਰਾਜੈਕਟ ਕਾਇਮ ਕਰਨ ਦੀ ਤਜਵੀਜ਼ ਹੈ ਜਿਨ੍ਹਾਂ ਸਦਕਾ ਜ਼ਰਾਇਤੀ ਉਪਜ ਦੀ ਬਿਹਤਰ ਪ੍ਰਾਸੈਸਿੰਗ ਅਤੇ ਮਾਰਕਿਟਿੰਗ ਹੋ ਸਕੇਗੀ। ਇਸ ਨੇ 31 ਮਾਰਚ, 1991 ਨੂੰ ਸਮਾਪਤ ਹੋਣ ਵਾਲੇ ਸਾਲ ਲਈ 50.96 ਕਰੋੜ ਰੁਪਏ ਮੁਨਾਫੇ ਦਾ ਐਲਾਨ ਕੀਤਾ।

ਰਾਜ ਵਿਚ ਕਪਾਹ ਉਤਪਾਦਕਾਂ ਨੂੰ ਚੰਗੇਰਾ ਮੁੱਲ ਦੇਣ ਲਈ, ਪੰਜਾਬ ਰਾਜ ਸਹਿਕਾਰੀ ਸਪਿਨਿੰਗ ਮਿਲਜ਼ (ਸਪਿਨਫੈਡ) ਸਥਾਪਤ ਕੀਤੀ ਗਈ ਹੈ। ਰਾਜ ਵਿਚ 6 ਸਹਿਕਾਰੀ ਸਪਿਨਿੰਗ ਮਿਲਾਂ ਹਨ ਅਤੇ 7ਵੀਂ ਬਠਿੰਡਾ ਵਿੱਚ ਕਾਇਮ ਕੀਤੀ ਜਾ ਰਹੀ ਹੈ। ਅਬੋਹਰ ਵਿਖੇ ਇਕ ਕਤਾਈ ਮਿਲ ਕਾਇਮ ਕਰਨ ਦੀ ਵੀ ਤਜਵੀਜ਼ ਹੈ।

ਪੰਜਾਬ ਰਾਜ ਸਹਿਕਾਰੀ ਖੰਡ ਮਿਲਜ਼ ਫੈਡਰੇਸ਼ਨ (ਸ਼ੂਗਰਫੈਡ) ਹੋਰਨਾਂ ਗੱਲਾਂ ਦੇ ਨਾਲ ਨਾਲ ਕਿਸਾਨਾਂ ਨੂੰ ਉਨ੍ਹਾਂ ਦੇ ਗੰਨਾ ਉਤਪਾਦਨ ਲਈ ਸਮਰਥਨ ਮੁੱਲ ਮੁਹੱਈਆ ਕਰਨ ਲਈ ਕਾਇਮ ਕੀਤਾ ਗਿਆ ਸੀ। ਸਹਿਕਾਰੀ ਖੇਤਰ ਵਿੱਚ ਪਹਿਲਾਂ ਹੀ 15 ਮਿਲਾਂ ਅਤੇ ਨਿਜੀ

[ਸ੍ਰੀ ਸਪੀਕਰ]

ਖੇਤਰ ਵਿਚ 2 ਮਿੱਲਾਂ ਹਨ । ਅਮਲੋਹ, ਪਾਤੜਾਂ ਅਤੇ ਦਸੂਹਾ ਵਿਖੇ ਤਿੰਨ ਨਵੀਆਂ ਮਿੱਲਾਂ ਉਸਾਰੀ ਅਧੀਨ ਹਨ ਅਤੇ ਇਨ੍ਹਾਂ ਦੇ 1992-93 ਕਰੱਸ਼ਿੰਗ ਸੀਜ਼ਨ ਤੱਕ ਤਿਆਰ ਹੋ ਜਾਣ ਦੀ ਸੰਭਾਵਨਾ ਹੈ । ਗੰਨੇ ਦੀ ਉਪਲੱਬਧਤਾਂ ਉਤੇ ਨਿਰਭਰ ਕਰਦਿਆਂ, ਰਾਜ ਵਿਚ ਹੋਰ ਮਿੱਲਾਂ ਕਾਇਮ ਕੀਤੀਆਂ ਜਾਣਗੀਆਂ । 12,000 ਕਿਲੋ ਲੀਟਰ ਦੀ ਸਮਰੱਥਾ ਵਾਲੀਆਂ 4 ਡਿਸਟਿਲਰੀਆਂ ਕਾਇਮ ਕਰਨ ਦੀ ਵੀ ਤਜਵੀਜ਼ ਹੈ ।

ਪੰਜਾਬ ਰਾਜ ਸਹਿਕਾਰੀ ਮਕਾਨ ਉਸਾਰੀ ਸੁਸਾਇਟੀ ਲਿਮਿ: (ਹਾਊਸਫੈਡ) ਲੋਕਾਂ ਨੂੰ ਦਿਹਾਤੀ ਅਤੇ ਸ਼ਹਿਰੀ ਖੇਤਰਾਂ ਵਿਚ ਮਕਾਨਾਂ ਦੀ ਉਸਾਰੀ ਲਈ ਰਿਆਇਤੀ ਦਰਾਂ ਤੇ ਕਰਜ਼ੇ ਦਿੰਦੀ ਹੈ । 1989-90 ਦੌਰਾਨ, ਇਸ ਨੇ ਕੁੱਲ 31.32 ਕਰੋੜ ਰੁਪਏ ਦੇ ਕਰਜ਼ੇ ਮਨਜ਼ੂਰ ਕੀਤੇ । ਇਸ ਨੇ ਮੋਹਾਲੀ, ਬਠਿੰਡਾ ਅਤੇ ਲੁਧਿਆਣਾ ਵਿੱਚ ਮਕਾਨ ਮੁਹੱਈਆ ਕਰਨ ਲਈ 23.00 ਕਰੋੜ ਰੁਪਏ ਦੇ ਪ੍ਰਾਜੈਕਟ ਵੀ ਹੱਥ ਵਿਚ ਲਏ ਹਨ ।

ਵੀਵਕੋ ਪ੍ਰਾਇਮਰੀ ਬੁਣਕਰ ਸਹਿਕਾਰੀ ਸੁਸਾਇਟੀਆਂ ਦੀ ਇਕ ਅਪੈਕਸ ਬਾਡੀ ਹੈ, ਜਿਸ ਦੀਆਂ 602 ਪ੍ਰਾਇਮਰੀ ਬੁਣਕਰ ਸਹਿਕਾਰੀ ਸਭਾਵਾਂ ਮੈਂਬਰ ਹਨ । ਇਸ ਨੇ ਅੰਮ੍ਰਿਤਸਰ ਅਤੇ ਹੁਸ਼ਿਆਰਪੁਰ ਵਿਖੇ ਦੋ ਪ੍ਰਾਸੈਸਿੰਗ ਯੂਨਿਟਾਂ ਕਾਇਮ ਕੀਤੀਆਂ ਹਨ ਅਤੇ ਦੇਸ਼ ਵਿਚ 25 ਸ਼ੋਅ ਰੂਮ ਚਲਾ ਰਹੀ ਹੈ । 1991 ਵਿਚ ਇਸ ਦੀ ਕੁਲ ਵਿਕਰੀ 530 ਲੱਖ ਰੁਪਏ ਦੀ ਸੀ । 8ਵੀਂ ਪੰਜ ਸਾਲਾ ਯੋਜਨਾ ਦੌਰਾਨ ਵੀਵਕੋ ਦੀ ਇਕ ਵੂਲਨ ਸ਼ੌਡੀ ਧਾਗਾ ਪ੍ਰਾਜੈਕਟ ਕਾਇਮ ਕਰਨ ਦੀ ਤਜਵੀਜ਼ ਹੈ ।

## ਪੇਂਡੂ ਵਿਕਾਸ

27. ਮੇਰੀ ਸਰਕਾਰ ਪੇਂਡੂ ਇਲਾਕਿਆਂ ਦੇ ਲੋਕਾਂ, ਜੋ ਰਾਜ ਦੀ ਆਬਾਦੀ ਦਾ 75 ਪ੍ਰਤੀਸ਼ਤ ਹਨ, ਦੀ ਭਲਾਈ ਅਤੇ ਰਹਿਣ ਸਹਿਣ ਦੀਆਂ ਹਾਲਤਾਂ ਨੂੰ ਸੁਧਾਰਨ ਲਈ ਵਚਨ ਬੱਧ ਹੈ । ਪੇਂਡੂ ਵਿਕਾਸ ਸਬੰਧੀ ਸਰਕਾਰ ਦੀਆਂ ਪਾਲਸੀਆਂ ਨੂੰ ਲਾਗੂ ਕਰਨ ਲਈ ਪੰਚਾਇਤੀ ਰਾਜ ਸਭ ਤੋਂ ਵਧੀਆ ਸਾਧਨ ਹੈ । ਪਹਿਲੇ ਉਪਾਅ ਵਜੋਂ ਮੇਰੀ ਸਰਕਾਰ ਅਗਲੇ ਇਕ ਸਾਲ ਦੇ ਅੰਦਰ ਪੰਚਾਇਤਾਂ, ਬਲਾਕ ਸੰਮਤੀਆਂ ਅਤੇ ਜ਼ਿਲ੍ਹਾ ਪਰਿਸ਼ਦਾਂ ਦੀਆਂ ਚੋਣਾਂ ਕਰਵਾਏਗੀ । ਪੰਚਾਇਤਾਂ ਦੀਆਂ ਪਿਛਲੀਆਂ ਆਮ ਚੋਣਾਂ ਸਾਲ 1983 ਵਿੱਚ ਕਰਵਾਈਆਂ ਗਈਆਂ ਸਨ ਅਤੇ ਬੜੇ ਚਿਰ ਤੋਂ ਇਹ ਕਰਵਾਣੀਆਂ ਰਹਿੰਦੀਆਂ ਹਨ । ਮੇਰੀ ਸਰਕਾਰ ਜ਼ਿਲ੍ਹਾ ਪਲਾਨਿੰਗ ਅਤੇ ਵਿਕਾਸ ਬੋਰਡਾਂ ਰਾਹੀਂ ਹੋਰ ਫੰਡ ਮੁਹੱਈਆ ਕਰਵਾ ਕੇ ਪਿੰਡਾਂ ਦੇ ਵਿਕਾਸ ਲਈ ਵਿਕੇਂਦਰੀਕਰਨ ਪ੍ਰਾਸੈਸ ਨੂੰ ਹੋਰ ਮਜ਼ਬੂਤ ਬਣਾਏਗੀ । 5 ਲੱਖ ਰੁਪਏ ਤੱਕ ਦੀ ਲਾਗਤ ਵਾਲੇ ਕਾਰਜ ਮੁਕੰਮਲ ਕਰਨ ਲਈ ਗ੍ਰਾਮ ਪੰਚਾਇਤਾਂ ਨੂੰ ਸੌਂਪੇ ਜਾਣਗੇ । ਮੇਰੀ ਸਰਕਾਰ ਦੀ ਤਜਵੀਜ਼ ਹੈ ਕਿ ਸਫ਼ਾਈ ਅਤੇ ਸਿਹਤ ਦੇ ਖੇਤਰ ਵਿਚ ਪਿੰਡਾਂ ਦੇ ਭੌਤਿਕ ਵਾਤਾਵਰਣ ਦੇ ਸੁਧਾਰ ਲਈ ਵਿਸ਼ੇਸ਼ ਸਕੀਮ ਲਾਗੂ ਕੀਤੀ ਜਾਵੇ । ਰਾਜ ਵਿੱਚ ਸਮੂਹ ਪਿੰਡਾਂ ਵਿੱਚ ਉਚਿਤ ਜਲ ਨਿਕਾਸ ਦੀਆਂ ਸਹੂਲਤਾਂ ਦੀ ਉਸਾਰੀ ਤੇ ਕੁਲ ਖ਼ਰਚ 330 ਕਰੋੜ ਰੁਪਏ ਹੋਵੇਗਾ, ਜੋ ਕਿ ਸਰਕਾਰ ਅਗਲੇ 3 ਸਾਲਾਂ ਵਿੱਚ ਬਣਾਉਣ ਦੀ ਤਜਵੀਜ਼ ਰੱਖਦੀ ਹੈ ।

## ਪੇਂਡੂ ਇਲਾਕਿਆਂ ਵਿਚ ਤਾਰ ਸੰਚਾਰ ਦਾ ਵਿਕਾਸ

ਸਰਕਾਰ 1992-93 ਤੋਂ 1997-98 ਦੀ ਅੱਠਵੀਂ 5 ਸਾਲਾ ਯੋਜਨਾ ਦੌਰਾਨ, ਅਤਿਆਧੁਨਿਕ ਰੇਡੀਓ, ਟੈਲੀਫੋਨ ਰਾਹੀਂ ਰਾਜ ਦੇ ਸਾਰੇ ਪਿੰਡਾਂ ਨੂੰ ਤਾਰ ਸੰਚਾਰ ਸਹੂਲਤਾਂ ਮੁਹੱਈਆ ਕਰਨ ਦੀ ਤਜਵੀਜ਼ ਰੱਖਦੀ ਹੈ । ਸਾਲ 1992-93 ਵਿੱਚ ਇਹ ਸਹੂਲਤ ਰਾਜ ਦੇ 1,000 ਪਿੰਡਾਂ ਨੂੰ ਉਪਲੱਬਧ ਕੀਤੀ ਜਾਵੇਗੀ । ਪੇਂਡੂ ਟੈਲੀਫੋਨ ਦਾ ਪ੍ਰਬੰਧ, ਪਬਲਿਕ ਕਾਲ ਦਫਤਰਾਂ (ਪੀ. ਸੀ. ਓ.) ਵਜੋਂ ਸਥਾਨਕ ਗਰਾਮ ਪੰਚਾਇਤ ਦੁਆਰਾ ਨਾਮਜ਼ਦ ਵਿਅਕਤੀਆਂ ਦੁਆਰਾ ਕੀਤਾ ਜਾਵੇਗਾ । ਮਹੱਤਵਪੂਰਨ ਸੰਚਾਰ ਨੈਟ ਵਰਕ ਮੁਹੱਈਆ ਕਰਨ ਤੋਂ ਬਿਨਾ ਇਹ ਸਕੀਮ ਸਥਾਨਕ ਰੋਜ਼ਗਾਰ ਵੀ ਪੈਦਾ ਕਰੇਗੀ ।

## ਸੇਵਾਵਾਂ ਦੇ ਸੈਕਟਰ ਵਿੱਚ ਸਵੈ-ਰੋਜ਼ਗਾਰ

ਇਸ ਸਮੇਂ ਟਿਊਬਵੈੱਲਾਂ ਅਤੇ ਖੇਤੀ ਸੰਦਾਂ ਦੀ ਮੁਰੰਮਤ, ਬਿਜਲੀ ਸਥਾਪਨਾਵਾਂ ਦੀ ਮੁਰੰਮਤ ਦੀਆਂ ਸਹੂਲਤਾਂ ਅਤੇ ਸਿਵਲ ਕਾਰਜਾਂ ਤੱਕ ਪੇਂਡੂ ਲੋਕਾਂ ਦੀ ਰਸਾਈ ਨਹੀਂ ਹੈ । ਉਹ ਇਨ੍ਹਾਂ ਸੇਵਾਵਾਂ ਲਈ ਸ਼ਹਿਰੀ ਇਲਾਕਿਆਂ ਤੇ ਨਿਰਭਰ ਹਨ । ਮੇਰੀ ਸਰਕਾਰ ਇਨ੍ਹਾਂ ਕਿੱਤਿਆਂ ਦੀ ਸਿਖਲਾਈ ਲਈ ਚਲ ਰਹੇ ਪਰੋਗਰਾਮ ਨੂੰ ਪੇਂਡੂ ਖੇਤਰਾਂ ਦੇ ਸੇਵਾਵਾਂ ਸੈਕਟਰ ਵਿੱਚ ਸਵੈ-ਰੋਜ਼ਗਾਰ ਨਾਲ ਜੋੜੇਗੀ । ਇਹ ਤਕਨੀਕੀ ਸੇਵਾ ਕੇਂਦਰ ਪੇਂਡੂ ਯੁਵਕਾਂ ਦੁਆਰਾ ਚਲਾਏ ਜਾਣਗੇ, ਜਿਨ੍ਹਾਂ ਨੂੰ ਤਕਨੀਕੀ ਤੇ ਵਿੱਤੀ ਸਹਾਇਤਾ ਮੁਹੱਈਆ ਕੀਤੀ ਜਾਵੇਗੀ । ਇਹ ਸਕੀਮ ਸਵੈ-ਰੋਜ਼ਗਾਰ ਪੈਦਾ ਕਰੇਗੀ ਅਤੇ ਪੇਂਡੂ ਖੇਤਰਾਂ ਵਿੱਚ ਮਹੱਤਵਪੂਰਨ ਸੇਵਾਵਾਂ ਵੀ ਮੁਹੱਈਆ ਕਰੇਗੀ ।

## ਸਿੰਜਾਈ ਤੇ ਬਿਜਲੀ

28. ਸਿੰਜਾਈ ਖੇਤੀਬਾੜੀ ਦਾ ਜੀਵਨ-ਆਧਾਰ ਹੋਣ ਕਾਰਨ, ਰਾਜ ਸਰਕਾਰ ਇਸ ਦੇ ਵਿਕਾਸ ਨੂੰ ਅਗੇਤਤਾ ਦਿੰਦੀ ਹੈ । 8ਵੀਂ ਪੰਜ ਸਾਲਾ ਯੋਜਨਾ ਦੌਰਾਨ ਪ੍ਰਮੁੱਖ ਧਿਆਨ ਕੇਂਦਰ, ਕੰਡੀ ਨਹਿਰ ਪ੍ਰਾਜੈਕਟ, ਡੂੰਘੇ ਟਿਊਬਵੈੱਲ ਲਾਉਣ ਤੇ ਹੋਵੇਗਾ । ਮੇਰੀ ਸਰਕਾਰ 9589 ਕਿ. ਮੀ. ਖਾਲਿਆਂ ਅਤੇ 400 ਕਿ. ਮੀ. ਰਜਵਾਹਿਆਂ ਨੂੰ ਪੱਕਿਆਂ ਕਰਨ ਦੇ ਕੰਮ ਨੂੰ ਹੱਥ ਵਿੱਚ ਲੈਣ ਦੀ ਤਜਵੀਜ਼ ਰੱਖਦੀ ਹੈ । ਮੇਰੀ ਸਰਕਾਰ ਦਰਿਆਈ ਪਾਣੀ ਦਾ ਬਣਦਾ ਆਪਣਾ ਜਾਇਜ਼ ਹਿੱਸਾ ਪ੍ਰਾਪਤ ਕਰਨ ਲਈ ਭਰਪੂਰ ਯਤਨ ਕਰੇਗੀ । ਉਸ ਸਮੇਂ ਜਦੋਂ ਰਾਵੀ-ਬਿਆਸ ਦੇ ਪਾਣੀ ਪੰਜਾਬ ਅਤੇ ਹਰਿਆਣਾ ਵਿਚਕਾਰ ਵੰਡੇ ਗਏ ਸਨ, ਜਮਨਾ ਦੇ ਪਾਣੀ ਨੂੰ ਹਿਸਾਬ ਵਿੱਚ ਨਹੀਂ ਲਿਆ ਗਿਆ ਸੀ । ਮੇਰੀ ਸਰਕਾਰ ਇਸ ਨੂੰ ਬਹੁਤ ਜ਼ਿਆਦਾ ਮਹਿਸੂਸ ਕਰਦੀ ਹੈ ਕਿ ਦੋ ਉਤੱਰਾਧਿਕਾਰੀ ਰਾਜਾਂ ਵਿਚਕਾਰ ਵੰਡੇ ਗਏ ਪਾਣੀ ਦੀ ਮਾਤਰਾ ਦਾ ਹਿਸਾਬ ਲਾਉਣ ਸਮੇਂ ਜਮਨਾ ਦੇ ਪਾਣੀ ਨੂੰ ਵੀ ਹਿਸਾਬ ਵਿੱਚ ਲਿਆ ਜਾਣਾ ਚਾਹੀਦਾ ਸੀ ਅਤੇ ਹਰਿਆਣੇ ਨੂੰ ਰਾਵੀ ਬਿਆਸ ਦੇ ਪਾਣੀਆਂ ਦੀ ਕੀਤੀ ਜਾਣ ਵਾਲੀ ਐਲੋਕੇਸ਼ਨ ਦੇ ਖਿਲਾਫ਼ ਪੰਜਾਬ ਦੇ ਜਮਨਾ ਪਾਣੀ ਦੇ 1.48 ਐਮ. ਏ. ਐਫ. ਦੇ ਦਾਅਵੇ ਸਬੰਧੀ ਹਾਨੀ ਪੂਰਤੀ ਕੀਤੀ ਜਾਣੀ ਚਾਹੀਦੀ ਹੈ ।

ਪੰਜਾਬ ਦੀ, ਦੇਸ਼ ਦੇ ਸਮੂਹ ਰਾਜਾਂ ਦੇ ਵਿਚੋਂ ਜੀਅ ਪ੍ਰਤੀ ਬਿਜਲੀ ਦੀ ਖਪਤ ਸਭ ਤੋਂ ਵੱਧ ਹੈ । ਇਹ ਜਾਣਦਿਆਂ ਹੋਇਆਂ ਕਿ ਆਰਥਿਕ ਵਿਕਾਸ ਲਈ ਬਿਜਲੀ ਇਕ

[ਸ਼੍ਰੀ ਸਪੀਕਰ]

ਅਹਿਮ ਇਨ-ਪੁਟ ਹੈ, ਰਾਜ ਸਰਕਾਰ ਜ਼ਰਾਇਤੀ ਅਤੇ ਸਨਅਤੀ ਖੇਤਰਾਂ ਵਿੱਚ ਵਿਕਾਸ ਦੀ ਰਫਤਾਰ ਨੂੰ ਬਰਕਰਾਰ ਰੱਖਣਾ ਯਕੀਨੀ ਬਣਾਉਣ ਲਈ ਬਿਜਲੀ ਦੇ ਵਿਕਾਸ ਨੂੰ ਪਰਮ ਅਗੇਤ ਦਿੰਦੀ ਰਹੇਗੀ । 8ਵੀਂ ਪੰਜ ਸਾਲਾ ਯੋਜਨਾ ਦੌਰਾਨ ਪੰਜਾਬ ਰਾਜ ਬਿਜਲੀ ਬੋਰਡ ਦਾ, 1658 ਮੈ. ਵਾ. ਦੀ ਵਧੀਕ ਸਥਾਪਤ ਸਮੱਰਥਾ ਦੇ ਨਾਲ ਨਵੇਂ ਪਾਵਰ ਪਲਾਂਟ ਚਾਲੂ ਕਰਨ ਦਾ ਪਰੋਗਰਾਮ ਹੈ । ਸੰਚਾਰ ਅਤੇ ਵੰਡ ਪ੍ਰਣਾਲੀ ਨੂੰ ਨਾਲੋ ਨਾਲ ਮਜ਼ਬੂਤ ਬਣਾਇਆ ਜਾਵੇਗਾ ਤਾਂ ਜੋ ਉੱਚੀ ਮਿਆਰ ਦੀ ਬਿਜਲੀ ਯਕੀਨੀ ਬਣ ਸਕੇ ਅਤੇ ਸੰਚਾਰ ਤੇ ਵੰਡ ਹਾਨੀਆਂ ਘਟਾਈਆਂ ਜਾ ਸਕਣ । ਐਪਰ, ਇਹ ਟੀਚੇ ਪ੍ਰਾਪਤ ਕਰਨ ਲਈ, ਬਿਜਲੀ ਵਿਕਾਸ ਲਈ ਰਾਜ ਦੀ ਯੋਜਨਾ ਨੂੰ ਨੇਪਰੇ ਚਾੜ੍ਹਨ ਲਈ ਵਧੀਕ ਵਸੀਲੇ ਜੁਟਾਉਣੇ ਪੈਣਗੇ । ਮੇਰੀ ਸਰਕਾਰ 1996-97 ਤੱਕ ਮੁਕੰਮਲ ਕੀਤੇ ਜਾਣ ਵਾਲੇ ਮਾਣਭਰੇ ਰਣਜੀਤ ਸਾਗਰ ਡੈਮ ਹਾਈਡਰੋ ਇਲੈਕਟ੍ਰਿਕ ਪ੍ਰਾਜੈਕਟ ਨੂੰ ਤੇਜ਼ੀ ਨਾਲ ਚਾਲੂ ਕਰਨ ਵੱਲ ਵਿਸ਼ੇਸ਼ ਧਿਆਨ ਦੇਵੇਗੀ । 600 ਮੈ. ਵਾ. ਵਧੀਕ ਬਿਜਲੀ ਦੇਣ ਤੋਂ ਇਲਾਵਾ, ਇਸ ਪ੍ਰਾਜੈਕਟ ਨਾਲ 9 ਲੱਖ ਏਕੜ ਭੂਮੀ ਦੀ ਸਿੰਜਾਈ ਦੀਆਂ ਵਧੀਕ ਸਹੂਲਤਾਂ ਮਿਲ ਸਕਣਗੀਆਂ । 1992-93 ਦੌਰਾਨ ਗੁਰੂ ਗੋਬਿੰਦ ਸਿੰਘ ਥਰਮਲ ਪਲਾਂਟ, ਰੋਪੜ (210 ਕਿ. ਵਾ.) ਦੀ 5ਵੀਂ ਯੂਨਿਟ, ਯੂ. ਬੀ. ਡੀ. ਸੀ. (30 ਮੈ. ਵਾ.) ਵਿੱਚ 2 ਪਾਵਰ ਹਾਊਸ ਚਾਲੂ ਕਰਕੇ 250 ਮੈ.ਵਾ. ਦੀ ਵਧੀਕ ਸਥਾਪਤ ਸਮੱਰਥਾ ਦਾ ਵਾਧਾ ਕੀਤਾ ਜਾਵੇਗਾ । ਇਸ ਸਾਲ ਦੌਰਾਨ 1.5 ਲੱਖ ਨਵੇਂ ਆਮ ਕੁਨੈਕਸ਼ਨ, 5,000 ਉਦਯੋਗਿਕ ਕੁਨੈਕਸ਼ਨ ਅਤੇ 25,000 ਟਿਊਬਵੈੱਲ ਕੁਨੈਕਸ਼ਨ ਦਿੱਤੇ ਜਾਣ ਦੀ ਤਜਵੀਜ਼ ਹੈ ।

## ਲੋਕ ਨਿਰਮਾਣ ਸੜਕਾਂ ਤੇ ਪੁਲ

29. ਪੰਜਾਬ ਦੀਆਂ ਸੜਕਾਂ ਦੀ ਕੁੱਲ ਲੰਬਾਈ ਤਕਰੀਬਨ 38,500 ਕਿਲੋਮੀਟਰ ਹੈ । ਸੜਕ ਨੈਟ-ਵਰਕ ਜਿਸ ਵਿੱਚ ਕੌਮੀ ਸ਼ਾਹ ਮਾਰਗ, ਰਾਜ ਸ਼ਾਹ ਮਾਰਗ ਅਤੇ ਪੇਂਡੂ ਲਿੰਕ ਸੜਕਾਂ ਸ਼ਾਮਲ ਹਨ, ਦੇ ਸੁਧਾਰ ਉਤੇ ਜ਼ੋਰ ਦਿੱਤਾ ਜਾਵੇਗਾ । ਸਾਲ 1991-92 ਵਿੱਚ, ਕੌਮੀ ਸ਼ਾਹ ਮਾਰਗ ਦੀ 180 ਕਿਲੋਮੀਟਰ ਦੀ ਸੜਕ ਨੂੰ ਮਜ਼ਬੂਤ ਕੀਤਾ ਗਿਆ ਜਾਂ ਉਸ ਵਿੱਚ ਸੁਧਾਰ ਲਿਆਂਦਾ ਗਿਆ ਸੀ ਜਦੋਂ ਕਿ ਜੀ. ਟੀ. ਰੋਡ ਪ੍ਰਾਜੈਕਟ ਫੇਜ਼-1 ਨੂੰ 4-ਮਾਰਗੀ ਬਣਾਉਣ ਦਾ ਕੰਮ ਤੇਜ਼ ਗਤੀ ਨਾਲ ਮੁਕੰਮਲ ਕੀਤਾ ਜਾ ਰਿਹਾ ਹੈ ਤਾਂ ਜੋ ਆਵਾਜਾਈ ਦੇ ਭੀੜ-ਭੜੱਕੇ ਨਾਲ ਪ੍ਰਭਾਵਸ਼ਾਲੀ ਢੰਗ ਨਾਲ ਨਜਿੱਠਿਆ ਜਾਵੇ ਅਤੇ ਆਵਾਜਾਈ ਸੌਖੀ ਬਣਾਈ ਜਾ ਸਕੇ । ਇਹ ਪ੍ਰਾਜੈਕਟ ਜੋ 1986 ਵਿੱਚ ਚਾਲੂ ਹੋਇਆ ਸੀ, ਜਿਥੋਂ ਤੱਕ ਸਰਹਿੰਦ ਤੋਂ ਗੁਰਾਇਆ ਤੱਕ 90 ਕਿਲੋਮੀਟਰ ਦੀ ਸੜਕ ਦਾ ਸਬੰਧ ਹੈ, ਦਾ ਕੰਮ ਮੁਕੰਮਲ ਹੋ ਚੁੱਕਾ ਹੈ ਅਤੇ ਬਾਕੀ ਰਹਿੰਦੇ ਹਿੱਸਿਆਂ ਉਤੇ ਵੀ 1992-93 ਵਿੱਚ ਕੰਮ ਮੁਕੰਮਲ ਕਰ ਲਿਆ ਜਾਵੇਗਾ। ਕੌਮੀ ਸ਼ਾਹ ਮਾਰਗ ਫੇਜ਼-1 ਉਤੇ ਚਾਰ ਵੱਡੇ ਪੁਲਾਂ ਸਬੰਧੀ ਕੰਮ 1993-94 ਵਿੱਚ ਮੁਕੰਮਲ ਕਰਵਾ ਲਿਆ ਜਾਵੇਗਾ ।

ਸ਼ੰਭੂ ਤੋਂ ਸਰਹਿੰਦ ਤੱਕ ਵਰਲਡ ਬੈਂਕ ਪ੍ਰਾਜੈਕਟ ਦੇ ਦੂਜੇ ਫੇਜ਼ ਸਬੰਧੀ ਕੰਮ 72 ਕਰੋੜ ਰੁਪਏ ਦੇ ਅਨੁਮਾਨਤ ਖ਼ਰਚ ਨਾਲ 1992-93 ਵਿੱਚ ਹੱਥ ਵਿੱਚ ਲਏ ਜਾਣ ਦੀ ਤਜਵੀਜ਼ ਕੀਤੀ ਜਾਂਦੀ ਹੈ ।

ਇਸ ਵੇਲੇ, ਸਿਰੀ ਹਰਗੋਬਿੰਦਪੁਰ ਵਿਖੇ ਦਰਿਆ ਬਿਆਸ ਉਤੇ ਇਕ ਵੱਡੇ ਪੁਲ ਸਮੇਤ ਵੱਖ-ਵੱਖ ਰਾਜ ਸੜਕਾਂ ਅਤੇ ਜ਼ਿਲ੍ਹਾ ਸੜਕਾਂ ਉਤੇ 40 ਪੁੱਲਾਂ ਸਬੰਧੀ ਕੰਮ ਵੀ ਚਲ ਰਿਹਾ ਹੈ । ਇਹ ਆਸ ਕੀਤੀ ਜਾਂਦੀ ਹੈ ਕਿ ਚਾਲੂ ਸਾਲ ਦੌਰਾਨ ਇਨ੍ਹਾਂ 40 ਪੁਲਾਂ ਵਿਚੋਂ 10 ਪੁਲਾਂ ਸਬੰਧੀ ਕੰਮ ਮੁਕੰਮਲ ਹੋ ਜਾਵੇਗਾ । ਚਾਲੂ ਸਾਲ ਦੌਰਾਨ 45 ਕਰੋੜ ਰੁਪਏ ਦੇ ਅਨੁਮਾਨਿਤ ਖ਼ਰਚ ਨਾਲ ਰਾਜ ਸੜਕਾਂ ਦੀ ਸਾਂਭ-ਸੰਭਾਲ ਕੀਤੀ ਜਾ ਰਹੀ ਹੈ ਅਤੇ ਮਾਰਚ, 1992 ਤੱਕ ਤਕਰੀਬਨ 1,700 ਕਿਲੋਮੀਟਰ ਲੰਮੀ ਸੜਕ ਉਤੇ ਨਵਾਂ ਕੋਟ ਕੀਤਾ ਜਾਵੇਗਾ । ਪੇਂਡੂ ਲਿੰਕ ਸੜਕਾਂ ਵੱਲ ਵਿਸ਼ੇਸ਼ ਧਿਆਨ ਦਿੱਤਾ ਗਿਆ ਹੈ । ਮਾਰਕਿਟ ਕਮੇਟੀਆਂ/ਰਾਜ ਮੰਡੀਕਰਣ ਬੋਰਡ ਦੁਆਰਾ ਮੁਹੱਈਆ ਕੀਤੇ ਫੰਡਾਂ ਨਾਲ ਸਮੂਹ ਲਿੰਕ ਸੜਕਾਂ ਦੀ ਮੁਰੰਮਤ ਕਰਨ ਸਬੰਧੀ ਮੁਹਿੰਮ ਸਾਲ 1987-88 ਵਿੱਚ ਸ਼ੁਰੂ ਕੀਤੀ ਗਈ । 1990-91 ਤੱਕ ਇਸ ਪਰੋਗਰਾਮ ਦੇ ਤਹਿਤ 19,570 ਕਿਲੋਮੀਟਰ ਲੰਮੀ ਸੜਕ ਪ੍ਰੀ-ਮਿਕਸ ਕਾਰਪੇਟ ਨਾਲ ਕਵਰ ਕੀਤੀ ਗਈ ਸੀ ਅਤੇ 1991-92 ਦੌਰਾਨ ਹੋਰ 5,000 ਕਿਲੋਮੀਟਰ ਦੀ ਸੜਕ, ਸਬੰਧੀ ਕੰਮ ਮੁਕੰਮਲ ਹੋਣ ਦੀ ਆਸ ਹੈ । ਮੇਰੀ ਸਰਕਾਰ ਪੇਂਡੂ ਲਿੰਕ ਸੜਕਾਂ ਜਿਨ੍ਹਾਂ ਦੀ ਖੇਤੀਬਾੜੀ ਦੇ ਵਿਕਾਸ ਅਤੇ ਪਿੰਡਾਂ ਦੇ ਜੀਵਨ ਵਿੱਚ ਸੁਧਾਰ ਲਿਆਉਣ ਸਬੰਧੀ ਵਿਸ਼ੇਸ਼ ਮਹੱਤਤਾ ਹੈ, ਦੇ ਸੁਧਾਰ ਦੇ ਕੰਮ ਨੂੰ ਅਗੇਤਤਾ ਦੇਣੀ ਜਾਰੀ ਰੱਖੇਗੀ ।

## ਉਦਯੋਗ

30. ਆਰਥਿਕ ਆਧੁਨਿਕੀਕਰਣ ਦੇ ਖੇਤਰ ਵਿੱਚ ਉਦਯੋਗਿਕ ਸੈਕਟਰ ਅਹਿਮ ਰੋਲ ਅਦਾ ਕਰਦਾ ਹੈ । ਬਦਕਿਸਮਤੀ ਨਾਲ ਪਿਛਲੇ ਸਮੇਂ ਦੌਰਾਨ ਇਸ ਤੇ ਦਹਿਸ਼ਤਗਰਦੀ ਅਤੇ ਅਪਹਰਣਾਂ ਦਾ ਪ੍ਰਭਾਵ ਪਿਆ ਹੈ ਮੇਰੀ ਸਰਕਾਰ ਉਦਯੋਗਿਕ ਵਾਧੇ ਦੀ ਦਰ ਨੂੰ ਵਧਾਉਣ ਲਈ ਵਚਨਬੱਧ ਹੈ ਅਤੇ ਉਹ ਨਵੇਂ ਉੱਦਮੀਆਂ ਦੁਆਰਾ ਉਦਯੋਗਾਂ ਵਿੱਚ ਪੂੰਜੀ ਲਾਉਣ ਲਈ ਉਚਿਤ ਮਾਹੌਲ ਪੈਦਾ ਕਰਨ ਲਈ ਸਿਰ ਤੋੜ ਯਤਨ ਕਰੇਗੀ । ਮੇਰੀ ਸਰਕਾਰ 17 ਨਵੇਂ ਉਦਯੋਗਿਕ ਫੋਕਲ ਪੁਆਇੰਟ ਸਥਾਪਿਤ ਕਰੇਗੀ ਤਾਂ ਜੋ ਨਵੇਂ ਸੱਨਅਤੀ ਕਾਰਖਾਨੇ ਸਥਾਪਿਤ ਕੀਤੇ ਜਾ ਸਕਣ । ਨੌਜਵਾਨਾਂ ਆਪਣੇ ਛੋਟੇ ਪੈਮਾਨੇ ਦੇ ਉਦਯੋਗਿਕ ਕਾਰਖਾਨੇ ਸਥਾਪਿਤ ਕਰਨ ਸਬੰਧੀ ਪਰੋਤਸਾਹਿਤ ਕਰਨ ਲਈ ਹਰ ਤਰ੍ਹਾਂ ਦੀ ਕੋਸ਼ਿਸ਼ ਕੀਤੀ ਜਾਵੇਗੀ । 1991-92 ਦੌਰਾਨ ਹੱਥ ਵਿੱਚ ਲਈ ਗਈ ਵਿਸ਼ੇਸ਼ ਸਕੀਮ ਅਧੀਨ 7,700 ਨੌਜਵਾਨਾਂ ਨੂੰ ਸਵੈ-ਰੋਜ਼ਗਾਰ ਲਈ ਕਰਜ਼ੇ ਦਿੱਤੇ ਗਏ ਸਨ । 20,000 ਨੌਜਵਾਨਾਂ ਦੇ ਟੀਚੇ ਨੂੰ ਪ੍ਰਾਪਤ ਕਰਨ ਲਈ ਇਸ ਸਕੀਮ ਦੇ ਘੇਰੇ ਨੂੰ ਵਧਾਇਆ ਜਾਵੇਗਾ । ਇਸ ਤੋਂ ਇਲਾਵਾ ਨੌਜਵਾਨਾਂ ਨੂੰ ਅੱਤਵਾਦੀ ਗਤੀਵਿਧੀਆਂ ਤੋਂ ਹਟਾਉਣ ਲਈ ਅੰਮ੍ਰਿਤਸਰ, ਗੁਰਦਾਸਪੁਰ ਅਤੇ ਫਿਰੋਜ਼ਪੁਰ ਜ਼ਿਲ੍ਹਿਆਂ ਦੇ ਸਰਹੱਦੀ ਇਲਾਕਿਆਂ ਵਿੱਚ ਉਦਯੋਗਿਕ ਯੂਨਿਟਾਂ ਨੂੰ ਪਰੋਤਸਾਹਿਤ ਕਰਨ ਹਿੱਤ ਵਿਸ਼ੇਸ਼ ਜ਼ੋਰ ਦਿੱਤਾ ਜਾਵੇਗਾ । ਸਾਲ ਦੌਰਾਨ ਦਸੰਬਰ, 1991 ਤੱਕ 85 ਕਰੋੜ ਰੁਪਏ ਦੇ ਖ਼ਰਚ ਨਾਲ 8,675 ਨਵੇਂ ਛੋਟੇ ਪੈਮਾਨੇ ਦੇ ਉਦਯੋਗ ਸਥਾਪਤ ਕੀਤੇ ਗਏ ਸਨ, ਜਿਸ ਨਾਲ 22,600 ਵਿਅਕਤੀਆਂ ਨੂੰ ਰੋਜ਼ਗਾਰ ਮਿਲਿਆ ਸੀ । ਮੇਰੀ ਸਰਕਾਰ ਨੇ ਅਗਲੇ ਵਿੱਤੀ ਸਾਲ ਵਿੱਚ 15,000 ਛੋਟੇ ਪੈਮਾਨੇ ਦੇ ਯੂਨਿਟ ਸਥਾਪਤ ਕਰਨ ਦੀ ਤਜਵੀਜ਼ ਕੀਤੀ ਹੈ । ਇਹ ਵੀ ਤਜਵੀਜ਼ ਕੀਤਾ ਜਾਂਦਾ ਹੈ ਕਿ ਵੱਡੇ ਉਦਯੋਗਿਕ ਯੂਨਿਟ ਸਥਾਪਤ ਕਰਨ ਲਈ 63 ਕਰੋੜ ਰੁਪਏ ਖ਼ਰਚ ਕੀਤੇ ਜਾਣ, ਜਿਨ੍ਹਾਂ ਦੀ ਰਾਜ ਵਿੱਚ ਹੁਣ ਤੱਕ ਕੁਲ ਗਿਣਤੀ 392 ਹੈ । ਮਿਤੀ 1 ਅਪਰੈਲ, 1989 ਤੋਂ ਨਵੀਂ ਉਦਯੋਗਿਕ

[ਸ੍ਰੀ ਸਪੀਕਰ]

ਪਾਲਿਸੀ ਦੇ ਤਹਿਤ ਉਦਯੋਗ ਸਥਾਪਤ ਕਰਨ ਲਈ ਲਿਬਰਲ ਰਿਆਇਤਾਂ ਦਿੱਤੀਆਂ ਗਈਆਂ ਹਨ ਇਹ ਵੀ ਫੈਸਲਾ ਕੀਤਾ ਗਿਆ ਹੈ ਕਿ ਇਲੈਕਟ੍ਰਾਨਿਕਸ ਉਦਯੋਗ ਚਲਦਿਆਂ ਰੱਖਣ ਲਈ ਇਸ ਨੂੰ ਵਿਸ਼ੇਸ਼ ਰਿਆਇਤਾਂ ਦਿੱਤੀਆਂ ਜਾਣ । ਮੇਰੀ ਸਰਕਾਰ ਪੰਜਾਬ ਵਿੱਚ ਵੱਡੇ ਤਕਨਾਲੋਜੀ ਯੂਨਿਟ ਸਥਾਪਤ ਕਰਨ ਲਈ ਐਨ. ਆਰ. ਆਈ. ਨੂੰ ਕਈ ਯੋਗ ਸਹੂਲਤਾਂ ਦੇਣ ਦੀ ਤਜਵੀਜ਼ ਰੱਖਦੀ ਹੈ ।

## ਉਦਯੋਗ ਅਤੇ ਵਪਾਰ ਨੂੰ ਕਰ-ਰਿਆਇਤਾਂ

ਉਦਯੋਗ ਅਤੇ ਵਪਾਰ ਦੇ ਵਿਕਾਸ ਨੂੰ ਬਰਕਰਾਰ ਰੱਖਣ ਅਤੇ ਉਸਦੇ ਰਾਜ ਤੋਂ ਬਾਹਰ ਚਲੇ ਜਾਣ ਨੂੰ ਰੋਕਣ ਲਈ ਰਾਜ ਸਰਕਾਰ ਦੁਆਰਾ ਖੁਲ੍ਹਦਿਲੀ ਨਾਲ ਰਿਆਇਤਾਂ ਦਿਤੀਆਂ ਗਈਆਂ ਹਨ । ਨਵੀਂ ਉਦਯੋਗਿਕ ਨੀਤੀ ਅਧੀਨ ਕਰ ਛੋਟ/ਸਥਗਨ ਦੇ ਸਬੰਧ ਵਿਚ ਰਿਆਇਤਾਂ ਨਵੀਆਂ ਯੂਨਿਟਾਂ ਨੂੰ 5 ਤੋਂ 7 ਸਾਲ ਤਕ ਦਿਤੀਆਂ ਗਈਆਂ ਹਨ । ਕੁਝ ਸ਼੍ਰੇਣੀਆਂ ਦੇ ਉਦਯੋਗਾਂ ਵਿਚ ਕਰ ਦੀਆਂ ਦਰਾਂ ਹੋਰ ਰਾਜਾਂ ਵਿਚ ਉਨ੍ਹਾਂ ਦੇ ਪ੍ਰਤਿਯੋਗੀਆਂ ਦੇ ਨਾਲ ਨਾਲ ਉਨ੍ਹਾਂ ਦੇ ਚਲਦੇ ਰਹਿਣ ਦੀ ਯੋਗਤਾ ਨੂੰ ਵਧਾਉਣ ਲਈ ਘਟਾ ਦਿਤੀਆਂ ਗਈਆਂ ਹਨ ।

ਕਾਰਜ ਵਿਧੀ ਨੂੰ ਸਰਲ ਬਣਾਉਣ ਲਈ ਪੰਜਾਬ ਵਿਚ ਉਦਯੋਗ ਅਤੇ ਵਪਾਰ ਨੂੰ ਰਾਹਤ ਦੇਣ ਦੇ ਵਿਚਾਰ ਨਾਲ ਬਹੁਤ ਸਾਰੀਆਂ ਤਜਵੀਜਾਂ ਨੂੰ ਅੰਤਿਮ ਰੂਪ ਦਿਤਾ ਗਿਆ ਹੈ । ਮੁੱਖ ਜ਼ੋਰ ਇਸ ਗੱਲ ਤੇ ਰਿਹਾ ਹੈ ਕਿ ਰਾਜ ਦੇ ਛੋਟੇ ਵਪਾਰੀਆਂ ਉਤੇ ਕਾਗਜ਼ੀ ਕਾਰਵਾਈ ਦਾ ਬੇਲੋੜਾ ਭਾਰ ਨਾ ਪਾਇਆ ਜਾਵੇ, ਜੋ ਕਿ ਕਿਸੇ ਵੀ ਤਰ੍ਹਾਂ ਮਾਲੀਏ ਦੀ ਚੋਰੀ ਨੂੰ ਰੋਕਣ ਅਤੇ ਮਾਲੀਆ ਵਧਾਉਣ ਵਿਚ ਸਹਾਇਕ ਨਹੀਂ ਹੁੰਦਾ । ਛੋਟੇ ਵਪਾਰੀਆਂ ਦੀ ਕਰ ਯੋਗ ਰਕਮ ਨੂੰ 1,00,000 ਤੋਂ ਵਧਾ ਕੇ 3,00,000 ਕਰ ਕੇ ਅਤੇ ਨਿਰਮਾਤਾਵਾਂ ਦੀ ਕਰ ਯੋਗ ਰਕਮ 40,000 ਤੋਂ ਵਧਾ ਕੇ 1,00,000 ਰੁਪਏ ਕਰਕੇ ਉਹਨਾਂ ਨੂੰ ਰਜਿਸਟਰੇਸ਼ਨ ਤੋਂ ਛੋਟ ਦੇਣ ਲਈ ਪੰਜਾਬ ਆਮ ਵਿਕਰੀ ਕਰ ਐਕਟ 1948 ਵਿੱਚ ਤਰਮੀਮਾਂ ਸਰਕਾਰ ਦੇ ਵਿਚਾਰ ਅਧੀਨ ਹਨ । (ਥੰਪਿੰਗ) 5,00,000 ਸਾਲਾਨਾ ਕੁਲ ਵਿਕਰੀ ਵਾਲੇ ਡੀਲਰਾਂ ਨੂੰ, ਕਟੌਤੀਆਂ ਕਲੇਮ ਕਰਨ ਲਈ ਵੱਖ ਵੱਖ ਫ਼ਾਰਮ ਪੇਸ਼ ਕਰਨ ਸਬੰਧੀ ਔਖੀ ਕਾਰਜ ਵਿਧੀ ਤੋਂ ਮੁਕਤ ਕਰਨ ਲਈ, ਸੰਖੇਪ ਨਿਰਧਾਰਣ ਸਕੀਮ ਲਾਗੂ ਕਰਨ ਦੀ ਤਜਵੀਜ਼ ਹੈ । 25 ਰੁਪਏ ਤੋਂ 100 ਰੁਪਏ ਤਕ ਦਾ ਕੈਸ਼ ਮੀਮੋ ਜਾਰੀ ਕਰਨ ਬਾਰੇ ਹੇਠਲੀ ਸੀਮਾ ਵਧਾਉਣਾ ਵੀ ਸਰਕਾਰ ਦੇ ਵਿਚਾਰ ਅਧੀਨ ਹੈ । ਅੰਤਰ ਵਪਾਰੀ ਲੈਣ-ਦੇਣ ਜੋ ਕੁਝ ਕੇਸਾਂ ਵਿਚ ਵਿੱਤੀ ਸੀਮਾ ਸਹਿਤ ਇਕ ਫ਼ਾਰਮ ਵਿਚ ਕਵਰ ਕਰਨ ਬਾਰੇ ਵੀ ਤਜਵੀਜ਼ਤ ਹਨ, ਉਨ੍ਹਾਂ ਵਿਚ ਵੀ ਵਾਧਾ ਕੀਤਾ ਜਾ ਰਿਹਾ ਹੈ, ਤਾਂ ਜੋ ਭਰੇ ਜਾਣ ਵਾਲੇ ਫ਼ਾਰਮ ਘੱਟ ਗਿਣਤੀ ਵਿੱਚ ਲੋੜੀਂਦੇ ਹੋਣ ।

## ਕਿਰਤ ਤੇ ਰੋਜ਼ਗਾਰ

ਕਿਰਤ ਦੇ ਮੁਢਲੇ ਕੰਮ ਹਨ— ਉਦਯੋਗਿਕ ਸ਼ਾਂਤੀ ਕਾਇਮ ਰੱਖਣਾ; ਵੱਖ ਵੱਖ ਕੇਂਦਰੀ ਅਤੇ ਰਾਜ ਕਿਰਤ ਨਿਯਮਾਂ ਨੂੰ ਲਾਗੂ ਕਰਨਾ ਅਤੇ ਰਾਜ ਵਿਚਲੇ ਸੱਨਅਤੀ ਕਾਮਿਆਂ ਦੀ ਭਲਾਈ ਅਤੇ ਸੁਰੱਖਿਆ ਵਿੱਚ ਵਾਧਾ ਕਰਨਾ ।

ਰਾਜ ਵਿਚਲੀਆਂ ਗੜਬੜ ਵਾਲੀਆਂ ਅਮਨ ਤੇ ਕਾਨੂੰਨ ਦੀਆਂ ਹਾਲਤਾਂ ਦੇ ਬਾਵਜੂਦ ਕਿਰਤ ਵਿਭਾਗ ਉਦਯੋਗਕ ਸ਼ਾਤੀ, ਜੋ ਉਚੇਰੇ ਉਤਪਾਦਨ ਲਈ ਕਾਫ਼ੀ ਲਾਜ਼ਮੀ ਹੈ; ਕਾਇਮ ਰਖਣ ਦੇ ਸਮਰੱਥ ਰਿਹਾ ਹੈ । ਕਿਰਤ ਵਿਭਾਗ ਦੀ ਸੁਲਾਹ ਸਫ਼ਾਈ ਮਸ਼ੀਨਰੀ ਨੇ ਸਾਲ 1991 ਦੌਰਾਨ ਸੁਲਾਹ ਸਫ਼ਾਈ ਦੇ ਜ਼ਰੀਏ 52 ਪ੍ਰਤੀਸ਼ਤ ਝਗੜੇ ਨਜਿੱਠ ਲਏ ਸਨ । 1990 ਵਿਚ 69 ਦੇ ਮੁਕਾਬਲੇ 1991 ਵਿਚ ਕੰਮ ਰੋਕਣ (ਹੜਤਾਲਾਂ/ਬੰਦੀਆਂ) ਦੇ ਕੇਵਲ 52 ਮਾਮਲੇ ਦਰਪੇਸ਼ ਆਏ ਸਨ । ਇਸ ਤਰ੍ਹਾਂ 3,03,656 ਤੋਂ ਘੱਟ ਕੇ 1,42,772 ਕਿਰਤ ਦਿਨਾਂ ਤੋਂ ਹੱਥ ਧੋਣੇ ਪਏ ਸਨ ।

ਕਾਮਿਆਂ ਦੇ ਕਲੇਮਾਂ ਦੇ ਤੇਜ਼ੀ ਨਾਲ ਨਿਪਟਾਰੇ ਨੂੰ ਦੇਖਦੇ ਹੋਏ ਫੀਲਡ ਅਫਸਰਾਂ ਨੂੰ ਵੱਖ ਵੱਖ ਕਿਰਤ ਨਿਯਮਾਂ ਅਧੀਨ ਸਮੱਰਥ ਅਧਿਕਾਰੀ ਐਲਾਨਿਆ ਗਿਆ ਸੀ ।

ਘੱਟ ਤੋਂ ਘੱਟ ਉਜਰਤ ਐਕਟ 1948 ਵਿਚ 67 ਰੋਜ਼ਗਾਰ ਕਵਰ ਕਰਨ ਲਈ ਵਿਸਥਾਰ ਕਰ ਦਿੱਤਾ ਗਿਆ ਹੈ । ਪੰਜਾਬ ਘੱਟ ਤੋਂ ਘੱਟ ਉਜਰਤਾਂ ਨੂੰ ਖਪਤਕਾਰੀ ਮੁੱਲ ਸੂਚਕ ਅੰਕ ਨਾਲ ਜੋੜਨ ਵਾਲਾ ਦੇਸ਼ ਵਿਚਲਾ ਪਹਿਲਾ ਰਾਜ ਹੈ ਅਤੇ ਪੰਜਾਬ ਹਰੇਕ 6 ਮਹੀਨਿਆਂ ਬਾਅਦ ਘੱਟ ਤੋਂ ਘੱਟ ਉਜਰਤਾਂ ਵਿਚ ਸੋਧ ਕਰਦਾ ਹੈ । ਅਕੁਸ਼ਲ ਉਦਯੋਗਕ ਕਾਮਿਆਂ ਲਈ 956.10 ਰੁਪਏ ਮਾਸਕ ਜਾਂ 36.83 ਰੁਪਏ ਰੋਜ਼ਾਨਾ ਦੀਆਂ ਘੱਟ ਤੋਂ ਘੱਟ ਉਜਰਤਾਂ ਦੇਸ਼ ਵਿਚ ਸਭ ਤੋਂ ਵੱਧ ਉਜਰਤਾਂ ਵਿਚੋਂ ਹਨ ।

ਪੰਜਾਬ, ਕਾਮਿਆਂ ਅਤੇ ਨਿਯੋਜਕਾਂ ਦਰਮਿਆਨ ਸਮੁੱਚੇ ਤੌਰ ਤੇ ਬਚਾਉ ਜਾਗ੍ਰਤੀ ਪੈਦਾ ਕਰਨ ਲਈ ਉਦਯੋਗਕ ਬਚਾਉ ਕੌਂਸਲ ਸਥਾਪਤ ਕਰਨ ਵਾਲਾ ਦੇਸ਼ ਵਿਚਲਾ ਪਹਿਲਾ ਰਾਜ ਹੈ । ਇਸ ਨੂੰ ਕਝ ਤਸੱਲੀਬਖਸ਼ ਗੱਲ ਵਜੋਂ ਦੇਖਿਆ ਜਾਵੇਗਾ ਕਿ ਰਾਜ ਵਿਚ ਉਦਯੋਗਕ ਦੁਰਘਟਨਾਵਾਂ ਦੀ ਗਿਣਤੀ ਵਿਚ 1990 ਵਿਚ 1981 ਤੋਂ 1991 ਵਿਚ 1001 ਤਕ ਦੀ ਚੋਖੀ ਕਮੀ ਹੋਈ ਹੈ । ਐਪਰ, ਉਦਯੋਗਿਕ ਰੱਖਿਆ ਇਕ ਅਜਿਹਾ ਖੇਤਰ ਹੈ, ਜਿਸ ਨੂੰ ਨਿੱਤ ਚੌਕਸੀ ਦੀ ਅਤੇ ਸਮੂਹ ਸਬੰਧਤ ਵਿਅਕਤੀਆਂ ਵਲੋਂ ਨਿਰੰਤਰ ਯਤਨ ਜਾਰੀ ਰੱਖਣ ਦੀ ਲੋੜ ਰਹਿੰਦੀ ਹੈ । ਹੋਰ ਜ਼ਿਆਦਾ ਸਪੱਸ਼ਟ ਤੌਰ ਉਤੇ ਉਦਯੋਗਕ ਰੱਖਿਆ ਦੇ ਸੁਨੇਹੇ ਦੇ ਪ੍ਰਚਾਰ ਹਿੱਤ ਰੱਖਿਆ ਕੌਂਸਲ ਤਜਵੀਜ਼ ਕਰਦੀ ਹੈ ਕਿ 1992 ਵਿਚ ਮੁਹਾਲੀ ਵਿਖੇ ਇਕ ਮਾਡਲ ਕਿਰਤ ਭਲਾਈ ਕੇਂਦਰ ਸਹਿਤ ਇਕ ਉਦਯੋਗਕ ਰੱਖਿਆ ਅਜਾਇਬ ਘਰ ਦੀ ਸਥਾਪਨਾ ਕੀਤੀ ਜਾਵੇ । ਇਸ ਲਈ ਇਸ ਮੰਤਵ ਵਾਸਤੇ ਇਕ ਸੱਤ ਕਨਾਲ ਦਾ ਜ਼ਮੀਨ ਦਾ ਟੁਕੜਾ ਖਰੀਦ ਲਿਆ ਗਿਆ ਹੈ । ਇਸ ਬਹੁਮੰਤਵੀ ਪ੍ਰਾਜੈਕਟ ਉਤੇ 30.00 ਲੱਖ ਰੁਪਏ ਦੀ ਲਾਗਤ ਆਉਣ ਦਾ ਅਨੁਮਾਨ ਹੈ ।

ਪੰਜਾਬ ਕਿਰਤ ਭਲਾਈ ਬੋਰਡ ਕਈ ਢੰਗਾਂ ਨਾਲ ਉਦਯੋਗਿਕ ਕਾਮਿਆਂ ਅਤੇ ਉਨ੍ਹਾਂ ਦੇ ਪਰਿਵਾਰਾਂ ਦੀ ਮਦਦ ਕਰਨ ਵਿਚ ਰੁਝਿਆ ਰਹਿੰਦਾ ਹੈ । ਇਹ ਬੋਰਡ ਕਾਮਿਆਂ ਅਤੇ ਉਨ੍ਹਾਂ ਦੇ ਆਸਰਿਤਾਂ ਨੂੰ ਵਿਦਿਅਕ ਲੋੜਾਂ ਹਿਤ ਵਜ਼ੀਫ਼ੇ ਦੇਣ ਤੋਂ ਇਲਾਵਾ ਕਾਮਿਆਂ ਨੂੰ ਸਾਈਕਲ, ਪੱਖੇ, ਸਿਲਾਈ ਮਸ਼ੀਨਾਂ ਆਦਿ ਖਰੀਦਣ ਲਈ ਵਿਆਜ ਮੁਕਤ ਨਰਮ ਸ਼ਰਤਾਂ ਤੇ ਕਰਜ਼ੇ ਦਿੰਦਾ ਹੈ । ਇਸ ਵੇਲੇ ਇਹ ਲਾਭ ਪ੍ਰਾਪਤ ਕਰਨ ਲਈ ਉਜਰਤ ਸੀਮਾ 1,600 ਰੁਪਏ ਮਾਸਕ ਹੈ । ਇਹ ਸੀਮਾ 2,500 ਰੁਪਏ ਮਾਸਕ ਤਕ ਵਧਾਈ ਜਾ ਰਹੀ ਹੈ ।

ਤੇਜ਼ੀ ਨਾਲ ਬਦਲ ਰਹੀ ਤਕਨਾਲੋਜੀ ਅਤੇ ਵਾਤਾਵਰਣ ਅਤੇ ਸਮਾਜ ਦੀਆਂ

[ਸ਼੍ਰੀ ਸਪੀਕਰ]

ਸਮਾਜਕ-ਆਰਥਕ ਜ਼ਿੰਮੇਵਾਰੀਆਂ ਵਿਸ਼ੇਸ਼ ਕਰਕੇ ਕਾਮਿਆਂ ਦੀ ਮੌਤ ਹੋ ਜਾਣ ਦੀ ਸੂਰਤ ਵਿਚ ਕਾਮਿਆਂ ਦੀਆਂ ਪਰਿਵਾਰ ਭਲਾਈ, ਸਿਖਲਾਈ-ਲੋੜਾਂ ਵਰਗੇ ਹੋਰ ਕਈ ਖੇਤਰਾਂ ਪ੍ਰਤੀ ਸਰਕਾਰ ਦਾ ਜ਼ਰੂਰੀ ਧਿਆਨ ਦਿਵਾਉਣਾ ਲੋੜੀਂਦਾ ਹੈ। ਇਸ ਤਰ੍ਹਾਂ ਸਮੂਹ ਸਬੰਧਤ ਪਾਰਟੀਆਂ ਅਰਥਾਤ ਕਾਮੇ, ਨਿਯੋਜਕ ਅਤੇ ਸਰਕਾਰ ਲਈ ਉਦਯੋਗਿਕ ਕਾਮਿਆਂ ਨੂੰ ਵਿਸਤ੍ਰਿਤ ਆਰਥਕ ਲਾਭ ਮੁਹੱਈਆ ਕਰਨ ਦੀ ਜ਼ਿੰਮੇਵਾਰੀ ਚੁਕਣੀ ਲੋੜੀਂਦੀ ਹੈ। ਸਰਕਾਰ ਪੰਜਾਬ ਕਿਰਤ ਭਲਾਈ ਫੰਡ (ਤਰਮੀਮ) ਬਿਲ, 1992 ਨਾਂ ਦਾ ਵਿਧਾਨ ਲਿਆਉਣ ਦੀ ਤਜਵੀਜ਼ ਰੱਖਦੀ ਹੈ, ਜਿਸ ਮੁਤਾਬਕ ਕਾਮਿਆਂ ਲਈ ਵੱਖ ਵੱਖ ਭਲਾਈ ਉਪਰਾਲੇ ਸ਼ੁਰੂ ਕਰਨ ਲਈ ਵਰਤੇ ਜਾਣ ਵਾਸਤੇ ਸਬੰਧਤ ਪਾਰਟੀਆਂ ਪਾਸੋਂ ਕਾਨੂੰਨੀ ਤੌਰ ਤੇ ਅੰਸ਼ਦਾਨ ਉਗਰਾਹੇ ਜਾਣਗੇ।

ਜਲੰਧਰ ਵਿਖੇ ਲਗਭਗ 15.00 ਲੱਖ ਰੁਪਏ ਦੀ ਲਾਗਤ ਵਾਲਾ ਮਹਿਲਾ ਕਿਰਤੀ ਕਲਿਆਣ ਕੇਂਦਰ ਸਥਾਪਤ ਕੀਤਾ ਗਿਆ ਹੈ। ਇਸ ਕੇਂਦਰ ਪਾਸੋਂ ਉਦਯੋਗਕ ਮਹਿਲਾਵਾਂ ਅਤੇ ਉਨ੍ਹਾਂ ਦੇ ਬੱਚਿਆਂ, ਵਿਸ਼ੇਸ਼ ਕਰਕੇ ਲੜਕੀਆਂ ਦੀ ਆਡੀਓ-ਵਿਯੂਅਲ ਏਡਜ਼ ਸਮੂਹਕ ਵਿਚਾਰ ਵਟਾਂਦਰਿਆਂ ਦੇ ਜ਼ਰੀਏ ਸਹਾਇਤਾ ਕਰਨ ਦੇ ਉਦੇਸ਼ ਵਾਲੀਆਂ ਭਲਾਈ ਸਰਗਰਮੀਆਂ ਦਾ ਫੋਕਲ ਪੁਆਇੰਟ ਬਣਨ ਦੀ ਆਸ ਰੱਖੀ ਜਾਂਦੀ ਹੈ। ਕੇਂਦਰ ਮਹਿਲਾ ਕਾਮਗਾਰਾਂ ਲਈ ਕੁਲੈਕਸ਼ਨ-ਕਮ-ਟਰੇਨਿੰਗ ਸੈਂਟਰ ਵਜੋਂ ਵੀ ਕੰਮ ਕਰੇਗਾ।

ਬਹੁਤ ਸਾਰੇ ਸਰਕਾਰੀ ਵਿਭਾਗ ਰਾਜ ਦੇ ਪੜ੍ਹੇ-ਲਿਖੇ ਬੇਰੁਜ਼ਗਾਰ ਯੁਵਕਾਂ ਨੂੰ ਲਾਹੇਵੰਦ ਸਵੈ-ਰੋਜ਼ਗਾਰ ਦੇਣ ਵਿੱਚ ਰੁੱਝੇ ਹੋਏ ਹਨ। ਰੋਜ਼ਗਾਰ ਵਿਭਾਗ ਇਨ੍ਹਾਂ ਸਕੀਮਾਂ ਦੇ ਤਾਲਮੇਲ ਅਤੇ ਨਿਗਰਾਨੀ ਦੀ ਜ਼ਿੰਮੇਵਾਰੀ ਰੱਖਦਾ ਹੈ। ਇਸ ਨਾਲ ਸਰਕਾਰੀ ਉਪਰਾਲਿਆਂ ਦੀ ਰਲਗੱਡ ਅਤੇ ਦੁਹਰਾਉ ਤੋਂ ਬਚਣ ਵਿੱਚ ਸਹਾਇਤਾ ਮਿਲੇਗੀ ਅਤੇ ਥੋੜ੍ਹੇ ਰਾਜ ਵਸੀਲਿਆਂ ਦੀ ਵੱਧ ਤੋਂ ਵੱਧ ਵਰਤੋਂ ਹੋ ਸਕੇਗੀ।

ਪੰਜਾਬੀ ਯੁਵਕਾਂ ਦੀ ਮਿਲਟਰੀ ਅਤੇ ਪੈਰਾ ਮਿਲਟਰੀ ਫੋਰਸਾਂ ਵਿੱਚ ਭਰਤੀ ਕਈ ਕਾਰਨਾਂ ਕਰਕੇ ਪਿਛਲੇ ਸਾਲਾਂ ਵਿੱਚ ਘੱਟ ਗਈ ਹੈ। ਇਹ ਤਜ਼ਵੀਜ਼ ਰਾਜ ਸਰਕਾਰ ਦੇ ਵਿਚਾਰ ਅਧੀਨ ਹੈ ਕਿ ਕੇਂਦਰ ਸਰਕਾਰ ਦੇ ਸਬੰਧਤ ਮੰਤ੍ਰਾਲਿਆਂ ਨੂੰ ਪੰਜਾਬੀ ਯੁਵਕਾਂ ਦੀ ਭਰਤੀ ਸੇਵਾਵਾਂ, ਖਾਸ ਕਰਕੇ ਪੈਰਾ ਮਿਲਟਰੀ ਫੋਰਸਾਂ ਵਿੱਚ ਕਰਨ ਬਾਰੇ ਕਿਹਾ ਜਾਵੇ। ਰਾਜ ਦੇ ਪੜ੍ਹੇ ਲਿਖੇ ਬੇਰੁਜ਼ਗਾਰ ਯੁਵਕਾਂ ਨੂੰ ਸਾਰਥਕ ਰੋਜ਼ਗਾਰ ਮੁਹੱਈਆ ਕਰਨ ਤੋਂ ਇਲਾਵਾ ਇਸ ਸਦਕਾ ਉਨ੍ਹਾਂ ਨੂੰ ਰਾਸ਼ਟਰੀ ਮੁੱਖ ਧਾਰਾ ਨਾਲ ਜੋੜਨਾ ਵੀ ਯਕੀਨੀ ਹੋ ਸਕੇਗਾ। ਹਾਲ ਵਿੱਚ, ਰੱਖਿਆ ਸੇਵਾਵਾਂ ਵਿਭਾਗ ਰਾਹੀਂ ਰਾਜ ਦੇ ਪੰਜ ਜ਼ਿਲ੍ਹਿਆਂ ਵਿੱਚ ਪੂਰਵ ਸੇਵਾ ਸਿਖਲਾਈ ਸਕੀਮ ਹੱਥ ਵਿੱਚ ਲਈ ਗਈ ਸੀ ਜਿਸ ਦੇ ਸਿੱਟੇ ਬਹੁਤ ਉਤਸ਼ਾਹਜਨਕ ਹਨ।

ਸਰਕਾਰੀ ਅਤੇ ਅੱਧ ਸਰਕਾਰੀ ਸੰਸਥਾਵਾਂ ਵਿੱਚ ਦਰਜਾ III ਅਤੇ IV ਸ਼੍ਰੇਣੀਆਂ ਦੀਆਂ ਅਸਾਮੀਆਂ ਵਿੱਚ ਭਰਤੀ ਕੇਵਲ ਰਾਜ ਰੋਜ਼ਗਾਰ ਦਫ਼ਤਰਾਂ ਰਾਹੀਂ ਕੀਤੀ ਜਾਣੀ ਹੈ। ਐਪਰ, ਇਸ ਤੋਂ ਪਰੇ ਹਟਣ ਦੀਆਂ ਵੀ ਮਿਸਾਲਾਂ ਹਨ। ਸਰਕਾਰ ਚੋਣ

ਬੋਰਡਾਂ ਅਤੇ ਵਿਭਾਗੀ ਚੋਣ ਕਮੇਟੀਆਂ ਸਹਿਤ ਸਮੂਹ ਸਰਕਾਰੀ ਅਤੇ ਅੱਧ-ਸਰਕਾਰੀ ਸੰਸਥਾਵਾਂ ਦੀ ਇਹ ਜ਼ਿੰਮੇਵਾਰੀ ਥਾਪਣ ਦੀ ਤਜਵੀਜ਼ ਰੱਖਦੀ ਹੈ ਕਿ ਉਹ ਪਾਤਰ ਉਮੀਦਵਾਰ ਕੇਵਲ ਰੋਜ਼ਗਾਰ ਦਫ਼ਤਰਾਂ ਰਾਹੀਂ ਮੰਗਣ। ਰੋਜ਼ਗਾਰ ਦਫ਼ਤਰਾਂ ਵਿੱਚ ਕੁਝ ਸ਼੍ਰੇਣੀਆਂ ਦੇ ਉਮੀਦਵਾਰ ਪਹਿਲਾਂ ਹੀ ਉਪਲਬੱਧ ਨਾ ਹੋਣ ਦੀਸੂਰਤ ਵਿੱਚ, ਅਣ-ਉਪਲਬਧਤਾ ਸਰਟੀਫਿਕੇਟ ਜਾਰੀ ਕੀਤਾ ਜਾਵੇਗਾ, ਜਿਸ ਨਾਲ ਭਰਤੀ ਕਰਤਾ ਸੰਸਥਾ ਆਸਾਮੀਆਂ ਦੀ ਪੂਰਤੀ ਸਿਧੇ ਤੌਰ ਤੇ ਕਰ ਸਕੇਗੀ। ਇਹ ਸਰਕਾਰ ਦੁਆਰਾ ਸਮੇਂ ਸਮੇਂ ਅਧਿਸੂਚਿਤ ਕੀਤੀਆਂ ਗਈਆਂ ਵੱਖ ਵੱਖ ਅਗੇਤਤਾ ਵਾਲੀਆਂ ਸ਼੍ਰੇਣੀਆਂ ਦੇ ਉਮੀਦਵਾਰਾਂ ਦੀ ਭਰਤੀ ਤੇ ਵੀ ਲਾਗੂ ਹੋਵੇਗਾ।

ਇਹ ਆਮ ਜਾਣਕਾਰੀ ਦੀ ਗੱਲ ਹੈ ਕਿ ਪੰਜਾਬੀ ਯੁਵਕ ਬਹੁਤ ਉਤਸ਼ਾਹੀ, ਸਾਹਸੀ ਹੈ ਅਤੇ ਬਦੇਸ਼ਾਂ ਵਿੱਚ ਇਸ ਨੂੰ ਕੰਮ ਮਿਲ ਜਾਂਦਾ ਹੈ। ਇਸ ਲਈ, ਸਰਕਾਰ ਰਾਜ ਦੇ ਯੁਵਕਾਂ ਨੂੰ ਭਾਰਤ ਤੋਂ ਬਾਹਰ ਯੋਗ ਕੰਮ ਦਿਵਾਉਣ ਲਈ ਪਰੇ ਉਪਰਾਲੇ ਕਰੇਗੀ। ਇਮੀਗ੍ਰੇਸ਼ਨ ਐਕਟ 1983 ਅਧੀਨ, ਪੰਜਾਬ ਛੋਟੇ ਉਦਯੋਗ ਅਤੇ ਐਕਸਪੋਰਟ ਕਾਰਪੋਰੇਸ਼ਨ (ਪੀ. ਐਸ. ਆਈ.ਈ. ਸੀ.) ਅਤੇ ਪੰਜਾਬ ਸਾਬਕਾ ਫੌਜੀ ਕਾਰਪੋਰੇਸ਼ਨ ਨੂੰ ਬਦੇਸ਼ਾਂ ਵਿੱਚ ਵਿਅੱਕਤੀਆਂ ਨੂੰ ਭਰਤੀ ਕਰਵਾਉਣ ਲਈ ਲਸੰਸ ਦਿੱਤੇ ਗਏ ਹਨ। ਜਿੱਥੇ ਇਹ ਦੋਵੇਂ ਸੰਸਥਾਵਾਂ ਵੱਖ ਵੱਖ ਮੁਹਾਰਤਾਂ ਤੇ ਟਰੇਡਾਂ ਵਿੱਚ ਖ਼ਾਲੀ ਥਾਵਾਂ ਪ੍ਰਾਪਤ ਕਰਨਗੀਆਂ, ਉਥੇ ਰੋਜ਼ਗਾਰ ਵਿਭਾਗ ਲੋੜੀਂਦੀ ਸ਼੍ਰੇਣੀ ਦੀ ਮਨੁੱਖੀ-ਸ਼ਕਤੀ ਮੁਹੱਈਆ ਕਰੇਗਾ ਇਸ ਦਾ ਅੰਤਰੀਵ ਮੰਤਵ ਇਹ ਹੈ ਕਿ ਬਾਹਰਲੇ ਮੁਲਕਾਂ ਦੇ ਸਕੂਲਾਂ ਵਿੱਚ ਕੰਮ ਦੀ ਤਲਾਸ਼ ਕਰ ਰਹੇ ਬੇਰੋਜ਼ਗਾਰ ਯੁਵਕਾਂ ਨੂੰ ਵਿਚੋਲਿਆਂ ਅਤੇ ਪ੍ਰਾਈਵੇਟ ਟਰੇਨਿੰਗ ਏਜੰਟਾਂ ਹੱਥੋਂ ਉਸ ਸ਼ੋਸ਼ਣ ਅਤੇ ਪਰੇਸ਼ਾਨੀ ਦਾ ਸਾਹਮਣਾ ਨਾ ਕਰਨਾ ਪਵੇ ਜੋ ਉਨ੍ਹਾਂ ਨੂੰ ਪੇਸ਼ ਆ ਰਹੀ ਹੈ।

ਰਾਜ ਵਿੱਚ ਬੇਰੋਜ਼ਗਾਰੀ ਦਾ ਦੂਜਾ ਪਹਿਲੂ ਆਈ. ਟੀ. ਆਈ. ਤੋਂ ਸਿਖਲਾਈ ਪ੍ਰਾਪਤ ਬੇਰੋਜ਼ਗਾਰ ਯੁਵਕਾਂ ਨਾਲ ਸਬੰਧਤ ਹੈ। ਉਨ੍ਹਾਂ ਨੂੰ ਉਦਯੋਗ ਵਿੱਚ ਲਗਾਤਾਰ ਜਜ਼ਬ ਨਾ ਕੀਤੇ ਜਾਣ ਦਾ ਮੁੱਖ ਕਾਰਨ ਉਨ੍ਹਾਂ ਦੀ ਨੌਕਰੀ ਯੋਗਤਾ ਨਾ ਹੋਣਾ ਦੱਸਿਆ ਜਾਂਦਾ ਹੈ। ਉਨ੍ਹਾਂ ਨੂੰ ਉਦਯੋਗ ਵਿੱਚ ਲੱਗਣ ਹਿੱਤ ਤਿਆਰ-ਬਰ-ਤਿਆਰ ਕਰਨ ਲਈ ਚਾਲੂ ਸਾਲ ਤੋਂ ਉਨ੍ਹਾਂ ਦੀਆਂ ਕੁਸ਼ਲਤਾਵਾਂ ਨੂੰ ਆਧੁਨਿਕ ਬਣਾਉਣ ਵਾਸਤੇ ਇਕ ਸ਼ਾਨਦਾਰ ਪੂਰਵ ਸੇਵਾ ਅਮਲੀ ਸਿਖਲਾਈ ਯੋਜਨਾ ਪ੍ਰੋਗਰਾਮ ਸ਼ੁਰੂ ਕੀਤਾ ਜਾ ਰਿਹਾ ਹੈ। ਇਹ ਆਸ ਕੀਤੀ ਜਾਂਦੀ ਹੈ ਕਿ ਉਦਯੋਗਕ ਸਿਖਲਾਈ ਸੰਸਥਾ ਤੋਂ ਸਿਖਲਾਈ ਪ੍ਰਾਪਤ ਲੱਗਭੱਗ ਦੋ ਹਜ਼ਾਰ ਬੇਰੋਜ਼ਗਾਰ ਯੁਵਕ ਹਰ ਸਾਲ ਉਦਯੋਗ ਵਿੱਚ ਜਜ਼ਬ ਕੀਤੇ ਜਾਇਆ ਕਰਨਗੇ। ਇਸ ਦੇ ਅਨੁਸਾਰ ਹੀ ਲੋੜੀਂਦੇ ਬਜਟ ਸਬੰਧੀ ਉਪਬੰਧ ਵਿੱਚ 60 ਲੱਖ ਰੁਪਏ ਸਾਲਾਨਾ ਦੇ ਮੌਜੂਦਾ ਪਰਵਾਨਤ ਖ਼ਰਚੇ ਤੋਂ ਵਧਾ ਕੇ ਇਹ ਖ਼ਰਚਾ 120 ਲੱਖ ਰੁਪਏ ਸਾਲਾਨਾ ਮੰਗਿਆ ਜਾ ਰਿਹਾ ਹੈ।

### ਤਕਨੀਕੀ ਸਿੱਖਿਆ

31. ਇਸ ਗੱਲ ਨੂੰ ਮੰਨਦੇ ਹੋਏ ਕਿ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ, ਨੌਜਵਾਨਾਂ ਦੇ ਸਵੈ-ਰੋਜ਼ਗਾਰ ਸਹਿਤ ਰੋਜ਼ਗਾਰ ਦੇ ਮਿਆਰ ਨੂੰ ਉੱਚਾ ਚੁੱਕਣ

[ਸ਼੍ਰੀ ਸਪੀਕਰ]

ਵਿੱਚ ਰੋਲ ਅਦਾ ਕਰ ਸਕਦਾ ਹੈ, ਮੇਰੀ ਸਰਕਾਰ ਵਰਲਡ ਬੈਂਕ ਪਾਸੋਂ ਵਿੱਤੀ ਸਹਾਇਤਾ ਨਾਲ ਕੇਂਦਰੀ ਅਤੇ ਰਾਜ ਸਰਕਾਰ ਦੇ ਸਾਧਨਾਂ ਤੋਂ ਅਤੇ ਪ੍ਰਾਈਵੇਟ ਸੈਕਟਰ ਦੀ ਸ਼ਮੂਲੀਅਤ ਨਾਲ ਇਸ ਸੈਕਟਰ ਦਾ ਵਿਸਥਾਰ ਕਰਨ, ਇਸ ਨੂੰ ਆਧੁਨਿਕ ਬਣਾਉਣ ਅਤੇ ਇਸ ਵਿੱਚ ਵੰਨ-ਸਵੰਨਤਾ ਲਿਆਉਣ ਸਬੰਧੀ ਇਕ ਉਤਸ਼ਾਹਪੂਰਣ ਕਾਰਵਾਈ ਯੋਜਨਾ ਵਿੱਚ ਜੁੱਟ ਗਈ ਹੈ। ਉਦਯੋਗ ਦੀ ਜਨ-ਸ਼ਕਤੀ ਸਬੰਧੀ ਉਤਪੰਨ ਹੋਣ ਵਾਲੀਆਂ ਲੋੜਾਂ ਸਹਿਤ ਪਾਠ-ਪ੍ਰਣਾਲੀ ਅਤੇ ਸਿਖਲਾਈ ਵਿੱਚ ਇਕਸੁਰਤਾ ਲਿਆਉਣ ਲਈ ਯੋਜਨਾ ਕੀਤੀਆਂ ਸਰਗਰਮੀਆਂ ਵਿੱਚ ਅਪ੍ਰਚਲਿਤ ਮਸ਼ੀਨਰੀ ਅਤੇ ਸਾਜ਼-ਸਾਮਾਨ ਨੂੰ ਬਦਲਣਾ, ਨਵੇਂ ਅਤੇ ਉਗਮਣ ਵਾਲੇ ਖੇਤਰਾਂ ਵਿੱਚ ਕੋਰਸਾਂ ਨੂੰ ਚਲਾਉਣਾ ਅਤੇ ਅਮਲੇ ਦੀ ਤੈਨਾਤੀ ਸ਼ਾਮਲ ਹੈ। ਸਰਹੱਦੀ ਇਲਾਕਾ ਵਿਕਾਸ ਸਬੰਧੀ ਕੇਂਦਰ ਸਰਕਾਰ ਦੀਆਂ ਸਕੀਮਾਂ ਦੇ ਰਾਹੀਂ ਸਰਹੱਦੀ ਇਲਾਕਿਆਂ ਵਿੱਚ ਨੌਜਵਾਨਾਂ ਦੀ ਸਿਖਲਾਈ ਅਤੇ ਸਿੱਖਿਆ ਸਬੰਧੀ ਵਿਸ਼ੇਸ਼ ਧਿਆਨ ਕੇਂਦਰਿਤ ਕੀਤਾ ਜਾ ਰਿਹਾ ਹੈ। ਕੇਵਲ ਮਹਿਲਾਵਾਂ ਵਾਸਤੇ ਤਿੰਨ ਨਵੇਂ ਪਾਲਿਟੈਕਨਿਕਸ ਅਤੇ ਪੰਜ ਨਵੀਆਂ ਉਦਯੋਗਿਕ ਸਿਖਲਾਈ ਸੰਸਥਾਵਾਂ ਕਾਇਮ ਕਰਕੇ ਮਹਿਲਾਵਾਂ ਲਈ ਸਹੂਲਤਾਂ ਵਿੱਚ ਵਾਧਾ ਕੀਤਾ ਜਾ ਰਿਹਾ ਹੈ। (ਥੰਪਿੰਗ) ਤਕਨੀਕੀ ਤੌਰ ਤੇ ਯੋਗਤਾਪ੍ਰਾਪਤ ਕਰਮਚਾਰੀਆਂ ਨੂੰ ਕੁਸ਼ਲਤਾਵਾਂ ਅਤੇ ਉਤਪਾਦਕ ਸਵੈ-ਰੋਜ਼ਗਾਰ ਸਬੰਧੀ ਜਾਣਕਾਰੀ ਨਾਲ ਲੈਸ ਕਰਨ, ਤਰੱਕੀ ਦੇਣ ਅਤੇ ਕਾਰਖਾਨੇ ਲਾਉਣ ਦੇ ਰੁਝਾਨ, ਜੋ ਕਿ ਰਾਜ ਦੇ ਲੋਕਾਂ ਦੀ ਪਰੰਪਰਾ ਹੈ, ਨੂੰ ਮੁੜ ਤਕੜਿਆਂ ਕਰਨ ਲਈ ਉੱਦਮੀ ਵਿਕਾਸ ਤੇ ਮੈਨੇਜਮੈਂਟ ਸੰਸਥਾ ਕਾਇਮ ਕੀਤੀ ਗਈ ਹੈ। ਉਦਯੋਗ ਸਬੰਧੀ ਇਕ ਐਮ. ਓ. ਯੂ. ਉਤੇ ਹਸਤਾਖਰ ਹੋਏ ਹਨ ਜਿਸ ਦਾ ਉਦੇਸ਼ ਤਕਨੀਕੀ ਸੰਸਥਾਵਾਂ ਵਿੱਚ ਪਾਠ-ਪ੍ਰਣਾਲੀਆਂ ਨੂੰ ਮੁੜ ਡਿਜ਼ਾਇਨ ਕਰਨਾ ਹੈ ਤਾਂ ਜੋ ਇਕ ਕੜੀ ਬਣਾਈ ਜਾ ਸਕੇ ਅਤੇ ਨੌਜਵਾਨਾਂ ਦੀ ਉਦਯੋਗ ਵਿੱਚ ਅਸਾਨੀ ਨਾਲ ਪਲੇਸਮੈਂਟ ਕੀਤੀ ਜਾ ਸਕੇ। ਮੇਰੀ ਸਰਕਾਰ ਵੱਧ ਤੋਂ ਵੱਧ ਬੇਰੋਜ਼ਗਾਰ ਨੌਜਵਾਨਾਂ ਨੂੰ ਸਵੈ-ਰੋਜ਼ਗਾਰ ਦੇ ਜ਼ਰੀਏ ਆਪਣੀ ਉਪਜੀਵਕਾ ਕਮਾਉਣ ਦੇ ਸਮਰੱਥ ਬਣਾਉਣ ਅਤੇ ਸਮਾਜ ਦੇ ਆਦਰਯੋਗ ਮੈਂਬਰ ਬਣਾਉਣ ਵਾਸਤੇ ਉਨ੍ਹਾਂ ਨੂੰ ਸਿਖਲਾਈ ਦੇਣ ਲਈ ਹੰਭਲਾ ਮਾਰੇਗੀ। ਨਿਰਸੰਦੇਹ ਇਸ ਨਾਲ ਪੰਜਾਬ ਵਿਚ ਗੜਬੜ ਵਾਲੀ ਸਥਿਤੀ ਠੀਕ ਕਰਨ ਵਿਚ ਮੱਦਦ ਮਿਲੇਗੀ।

## ਸਿੱਖਿਆ

32. ਮੇਰੀ ਸਰਕਾਰ ਸਿੱਖਿਆ ਦੇ ਲਗਾਤਾਰ ਸੁਧਾਰ ਅਤੇ ਰਾਜ ਵਿੱਚ ਵਿਦਿਅਕ ਬੁਨਿਆਦੀ ਢਾਂਚਾ ਬਣਾਉਣ ਵੱਲ ਵਿਸ਼ੇਸ਼ ਧਿਆਨ ਦੇਵੇਗੀ। ਸਰਕਾਰ ਨੇ ਹਰੇਕ ਬੱਚੇ ਨੂੰ ਉਸਦੇ ਘਰ ਤੋਂ 1 ਕਿਲੋਮੀਟਰ ਦੀ ਦੂਰੀ ਦੇ ਵਿਚ ਵਿਚ ਸਿਖਿਆ ਦੀ ਸਹੂਲਤ ਮੁਹਈਆ ਕਰਾਉਣ ਨੂੰ ਸੰਭਵ ਬਣਾਉਣ ਦੇ ਖਿਆਲ ਨਾਲ 12,760 ਪ੍ਰਾਇਮਰੀ ਸਕੂਲ ਖੋਲ੍ਹੇ ਹਨ। (ਥੰਪਿੰਗ) 7ਵੀਂ ਯੋਜਨਾ ਦੌਰਾਨ 2,262 ਪ੍ਰਾਇਮਰੀ ਸਕੂਲਾਂ ਨੂੰ ਇਮਾਰਤਾਂ ਮੁਹਈਆ ਕੀਤੀਆਂ ਗਈਆਂ ਹਨ। ਪਿਛਲੇ 4 ਸਾਲਾਂ ਵਿਚ 10.5 ਕਰੋੜ ਰੁਪਏ ਦੀ ਲਾਗਤ ਨਾਲ 8,610 ਸਕੂਲਾਂ ਨੂੰ ਬਲੈਕ ਬੋਰਡ, ਮੇਜ਼ਾਂ ਦਾ ਸਾਮਾਨ, ਆਡੀਓ ਵਿਯੂਅਲ ਏਡਸ, ਲਾਇਬਰੇਰੀ ਪੁਸਤਕਾਂ ਅਤੇ ਵਧੀਕ ਅਮਲਾ ਦਿੱਤਾ ਗਿਆ ਹੈ। ਮੇਰੀ ਸਰਕਾਰ ਦੀ ਅਗਲੇ ਸਾਲ ਇਸ ਸਕੀਮ ਅਧੀਨ 3.5 ਕਰੋੜ ਰੁਪਏ ਦੀ ਲਾਗਤ ਨਾਲ ਰਹਿੰਦੇ ਸਕੂਲਾਂ ਨੂੰ ਕਵਰ ਕਰਨ

ਦੀ ਤਜਵੀਜ਼ ਹੈ । ਸੀਮਾਵਰਤੀ ਇਲਾਕਾ ਵਿਕਾਸ ਪਰੋਗਰਾਮ ਅਧੀਨ 805 ਸਕੂਲਾਂ ਨੂੰ ਇਮਾਰਤਾਂ, ਪੀਣ ਵਾਲੇ ਪਾਣੀ ਦੀਆਂ ਸਹੂਲਤਾਂ ਅਤੇ ਫਰਨੀਚਰ ਮੁਹੱਈਆ ਕਰਨ ਲਈ 7 ਕਰੋੜ ਰੁਪਏ ਐਲੋਕੇਟ ਕੀਤੇ ਗਏ ਹਨ । ਸੀਮਾਵਰਤੀ ਇਲਾਕਿਆਂ ਵੱਲ ਵਿਸ਼ੇਸ਼ ਧਿਆਨ ਦੇਂਦੇ ਹੋਏ ਬੱਚਿਆਂ ਨੂੰ ਚੰਗੇਰੀਆਂ ਸੁਵਿਧਾਵਾਂ ਦੇਣ ਲਈ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲਾਂ ਵਿਚ 841 ਕਮਰੇ ਹੋਰ ਬਣਾਏ ਗਏ ਹਨ । ਟੀਚਿੰਗ ਸਟਾਫ਼ ਦੀਆਂ ਮੌਜੂਦਾ ਬੈਕਲਾਗ ਖਾਲੀ ਆਸਾਮੀਆਂ ਵਿਸ਼ੇਸ਼ ਭਰਤੀ ਮੁਹਿੰਮ ਰਾਹੀਂ ਭਰੀਆਂ ਜਾ ਰਹੀਆਂ ਹਨ । 1991-92 ਦੌਰਾਨ 124 ਪ੍ਰਿੰਸੀਪਲ, 63 ਹੈਡਮਾਸਟਰ, 1,387 ਲੈਕਚਰਾਰਾਂ, 1,187 ਮਾਸਟਰਾਂ ਦੀ ਨਿਯੁਕਤੀ ਕੀਤੀ ਗਈ ਹੈ । ਮੇਰੀ ਸਰਕਾਰ ਦੀ, ਸਿਖਿਆ ਵਿਭਾਗ ਵਿੱਚ ਸਾਰੀਆਂ ਖਾਲੀ ਆਸਾਮੀਆਂ, ਖਾਸ ਕਰਕੇ ਰਾਜ ਦੇ ਸੀਮਾਵਰਤੀ ਇਲਾਕਿਆਂ ਵਿੱਚ ਅਗੇਤ ਆਧਾਰ ਤੇ ਭਰਨ ਦੀ ਤਜਵੀਜ਼ ਹੈ । ਸਿੱਖਿਆ ਦੀ ਕੁਆਲਿਟੀ ਵਿੱਚ ਸੁਧਾਰ ਦੇ ਖਿਆਲ ਨਾਲ ਉਚੇਰੀ ਸਿੱਖਿਆ ਦੇ ਖੇਤਰ ਵਿੱਚ ਪਟਿਆਲਾ ਤੇ ਫਰੀਦਕੋਟ ਵਿੱਚ ਸਥਿਤ ਦੋ ਕਾਲਜ ਆਫ਼ ਐਜੂਕੇਸ਼ਨ ਨੂੰ ਅਪਗਰੇਡ ਕਰਕੇ ਬਤੌਰ ਟੀਚਰਜ਼ ਐਜੂਕੇਸ਼ਨ ਕਾਲਜ ਬਣਾ ਦਿੱਤਾ ਗਿਆ ਹੈ । ਜਲੰਧਰ ਦੇ ਸਰਕਾਰੀ ਕਾਲਜ ਆਫ ਐਜੂਕੇਸ਼ਨ ਨੂੰ ਉੱਚ ਸਿਖਿਆ ਦੀ ਸੰਸਥਾ ਬਣਾ ਦਿਤਾ ਗਿਆ ਹੈ । ਰਾਜ ਸਿਖਿਆ ਖੋਜ ਅਤੇ ਸਿਖਲਾਈ ਕੌਂਸਲ ਸੇਵਾ ਕਰ ਰਹੇ ਟੀਚਰਾਂ ਨੂੰ ਟਰੇਨਿੰਗ ਦੇਣ ਲਈ ਸਥਾਪਤ ਕੀਤੀ ਗਈ ਹੈ, ਜਿਸ ਅਧੀਨ 8 ਸਰਕਾਰੀ ਇਨ-ਸਰਵਿਸ ਟਰੇਨਿੰਗ ਕੇਂਦਰ ਸਥਾਪਤ ਕੀਤੇ ਜਾ ਚੁਕੇ ਹਨ । ਮੇਰੀ ਸਰਕਾਰ ਦੀ ਅਗਲੇ ਵਿੱਤੀ ਸਾਲ ਦੌਰਾਨ 4 ਹੋਰ ਕੇਂਦਰ ਵਧਾਉਣ ਦੀ ਤਜਵੀਜ਼ ਹੈ । ਹਰੇਕ ਜ਼ਿਲ੍ਹੇ ਵਿੱਚ ਇਕ ਅਜਿਹੀ ਸੰਸਥਾ ਦਾ ਟੀਚਾ ਪੂਰਾ ਕਰਨ ਲਈ 4 ਹੋਰ ਸਿੱਖਿਆ ਤੇ ਸਿਖਲਾਈ ਦੀਆਂ ਸੰਸਥਾਵਾਂ ਵੀ ਸਥਾਪਤ ਕੀਤੀਆਂ ਜਾਣਗੀਆਂ ।

**ਸਮਾਜ ਭਲਾਈ**

33. ਮੇਰੀ ਸਰਕਾਰ ਨੇ ਆਮ ਕਰਕੇ ਸਮਾਜ ਦੇ ਸਮੂਹ ਕਮਜ਼ੋਰ ਵਰਗਾਂ ਅਤੇ ਖਾਸ ਕਰਕੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼ਰੇਣੀਆਂ ਦੀ ਸਮਾਜਕ-ਆਰਥਕ ਦਸ਼ਾ ਦੇ ਸੁਧਾਰ ਨੂੰ ਪਰਮ ਅਗੇਤ ਦਿਤੀ ਹੈ । ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼ਰੇਣੀਆਂ ਦੀ ਭਲਾਈ ਲਈ ਮੇਰੀ ਸਰਕਾਰ ਹਰੇਕ ਜ਼ਿਲ੍ਹੇ ਵਿੱਚ ਇਕ ਅੰਬੇਦਕਰ ਭਵਨ ਬਣਾਵੇਗੀ (ਥੰਪਿੰਗ) ਅਤੇ ਤਿੰਨ ਜ਼ਿਲ੍ਹਿਆਂ ਵਿੱਚ ਇਹਨਾਂ ਭਵਨਾਂ ਦੀ ਉਸਾਰੀ ਲਈ 1992-93 ਦੌਰਾਨ 3 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ । ਇਹ ਭਵਨ ਹਰੇਕ ਜ਼ਿਲੇ ਦੇ ਕਮਜ਼ੋਰ ਤਬਕੇ ਦੇ ਸਮਾਜਕ-ਆਰਥਕ ਵਿਕਾਸ ਲਈ ਕੇਂਦਰ ਵਜੋਂ ਕੰਮ ਕਰਨਗੇ । ਮੇਰੀ ਸਰਕਾਰ ਪ੍ਰਾਇਮਰੀ ਕਲਾਸਾਂ ਵਿੱਚ ਪੜ੍ਹ ਰਹੇ ਅਨੁਸੂਚਿਤ ਜਾਤੀ ਦੇ ਵਿਦਿਆਰਥੀਆਂ ਨੂੰ ਮੁਫ਼ਤ ਕਿਤਾਬਾਂ ਵੀ ਸਪਲਾਈ ਕਰੇਗੀ । ਮੇਰੀ ਸਰਕਾਰ ਪ੍ਰਾਇਮਰੀ ਸਕੂਲ ਸਟੇਜ ਤੇ ਹਰੇਕ ਵਿਦਿਆਰਥਣ ਨੂੰ 30 ਰੁਪਏ ਪ੍ਰਤੀ ਮਹੀਨਾ ਦੀ ਦਰ ਨਾਲ ਅਟੈਂਡੈਂਸ ਵਜ਼ੀਫਾ ਦੇਵੇਗੀ । (ਥੰਪਿੰਗ)

ਮੇਰੀ ਸਰਕਾਰ ਦੀ, ਮਹਿਲਾਵਾਂ, ਬੱਚਿਆਂ, ਬਜ਼ੁਰਗਾਂ, ਕਮਜ਼ੋਰ ਅਤੇ ਵਿਕਲਾਂਗ ਵਿਅਕਤੀਆਂ ਦੀ ਭਲਾਈ ਲਈ ਸਮਾਜਕ ਸੁਰੱਖਿਆ ਸਕੀਮਾਂ ਅਤੇ ਹੋਰ ਵਿਭਿੰਨ ਸਕੀਮਾਂ ਤੇ ਤਕਰੀਬਨ 38 ਕਰੋੜ ਰੁਪਏ ਖ਼ਰਚ ਕਰਨ ਦੀ ਤਜਵੀਜ਼ ਹੈ । ਭਲਾਈ ਕਾਰਵਾਈਆਂ

[ਸ੍ਰੀ ਸਪੀਕਰ]

ਲਈ ਬਜਟ ਨਮਿੱਤਣ 24.46 ਕਰੋੜ ਰੁਪਏ ਦੇ ਚਾਲੂ ਸਾਲ ਦੇ ਖ਼ਰਚ ਤੋਂ ਦੁਗਣਾ ਯਾਨੀ 50 ਕਰੋੜ ਰੁਪਏ ਤੋਂ ਵੱਧ ਕੀਤਾ ਜਾ ਰਿਹਾ ਹੈ । ਮੇਰੀ ਸਰਕਾਰ ਨੇ ਭਾਰਤ ਸਰਕਾਰ ਦੇ ਪੈਟਰਨ ਤੇ ਵਿਸ਼ੇਸ਼ ਮੁਹਿੰਮ ਵਜੋਂ ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੀਆਂ ਬੈਕਲਾਗ ਖਾਲੀ ਅਸਾਮੀਆਂ ਨੂੰ ਭਰਨ ਦੀ ਵੀ ਪੱਕੀ ਧਾਰੀ ਹੋਈ ਹੈ ।

## ਅਜ਼ਾਦੀ ਘੁਲਾਟੀਏ

34. ਰਾਜ ਸਰਕਾਰ ਦੀ ਇਹ ਸੱਚੇ ਦਿਲੋਂ ਕੋਸ਼ਿਸ਼ ਰਹੀ ਹੈ ਕਿ ਉਨ੍ਹਾਂ ਆਜ਼ਾਦੀ ਘੁਲਾਟੀਆਂ ਅਤੇ ਉਨ੍ਹਾਂ ਦੇ ਪਰਿਵਾਰਾਂ ਦੀ ਭਲਾਈ ਦਾ ਖਿਆਲ ਰੱਖਿਆ ਜਾਵੇ, ਜਿਨ੍ਹਾਂ ਦੇਸ਼ ਦੀ ਆਜ਼ਾਦੀ ਲਈ ਅਣਗਿਣਤ ਤਸੀਹੇ ਸਹਾਰੇ ਅਤੇ ਕੁਰਬਾਨੀਆਂ ਕੀਤੀਆਂ ਹਨ । ਅਜਿਹੇ ਆਜ਼ਾਦੀ ਘੁਲਾਟੀਆਂ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਪੰਜਾਬ ਸਰਕਾਰ ਦੁਆਰਾ ਅਤੇ ਸਰਕਾਰ ਦੀਆਂ ਸਿਫਾਰਸ਼ਾਂ ਨਾਲ ਭਾਰਤ ਸਰਕਾਰ ਦੁਆਰਾ ਵੀ ਵਿੱਤੀ ਸਹਾਇਤਾ ਵਜੋਂ ਪੈਨਸ਼ਨਾਂ ਦਿੱਤੀਆਂ ਗਈਆਂ ਹਨ । ਪੰਜਾਬ ਸਰਕਾਰ ਨੇ ਮਿਤੀ 1 ਜੁਲਾਈ, 1990 ਤੋਂ ਆਪਣੇ ਸੁਤੰਤਰਤਾ-ਸੰਗਰਾਮੀਆਂ ਨੂੰ ਪੈਨਸ਼ਨ, ਜਿਸ ਦਾ ਨਾਂ ਹੁਣ ਸੁਤੰਤਰਤਾ ਸੈਨਿਕ ਸੰਮਾਨ ਪੈਨਸ਼ਨ ਹੈ, ਦੀ ਦਰ 250 ਰੁਪਏ ਮਾਸਕ ਤੋਂ ਵਧਾ ਕੇ 300 ਰੁਪਏ ਮਾਸਕ ਕਰ ਦਿਤੀ ਹੈ । (ਥੰਪਿੰਗ) ਵਿਤੀ ਸਾਲ 1992-93 ਦੌਰਾਨ, ਰਾਜ ਸਰਕਾਰ ਪੰਜਾਬ ਰਾਜ ਦੇ ਸੁਤੰਤਰਤਾ ਸੰਗਰਾਮੀਆਂ ਲਈ ਸੰਮਾਨ ਪੈਨਸ਼ਨ ਦੀ ਅਦਾਇਗੀ ਅਤੇ ਹੋਰਨਾਂ ਭਲਾਈ ਸਕੀਮਾਂ ਵਾਸਤੇ ਤਿੰਨ ਕਰੋੜ ਰੁਪਏ ਖ਼ਰਚ ਕਰਨ ਦੀ ਤਜਵੀਜ਼ ਰੱਖਦੀ ਹੈ । ਪੈਨਸ਼ਨ ਦੇਣ ਤੋਂ ਇਲਾਵਾ ਪੰਜਾਬ ਸਰਕਾਰ ਆਜ਼ਾਦੀ ਘੁਲਾਟੀਆਂ ਅਤੇ ਉਨ੍ਹਾਂ ਦੇ ਬੱਚਿਆਂ ਨੂੰ ਵੱਖ ਵੱਖ ਸਹੂਲਤਾਂ/ ਰਿਆਇਤਾਂ ਵੀ ਦੇ ਰਹੀ ਹੈ ਜਿਵੇਂ ਕਿ ਵਜ਼ੀਫੇ, ਹੋਸਟਲ ਫੀਸਾਂ, ਪੁਸਤਕ ਗਰਾਂਟਾਂ ਅਤੇ ਰਾਜ ਸਰਕਾਰ ਦੁਆਰਾ ਚਲਾਏ ਜਾ ਰਹੇ ਵੱਖ ਵੱਖ ਕੋਰਸਾਂ ਵਿੱਚ ਦਾਖਲੇ ਦੇ ਸਮੇਂ ਰਾਖਵਾਂਕਰਨ ਦੇ ਰੂਪ ਵਿਚ ਵਿਦਿਅਕ ਸਹੂਲਤਾਂ । ਰਾਜ ਸਰਕਾਰ ਨੇ ਆਪਣੇ ਸਮੂਹ ਵਿਭਾਗਾਂ ਨੂੰ ਇਹ ਹਦਾਇਤਾਂ ਜਾਰੀ ਕੀਤੀਆਂ ਹਨ ਕਿ ਉਹ ਸੁਤੰਤਰਤਾ ਸੰਗਰਾਮੀਆਂ ਦਾ ਉਚਿਤ ਆਦਰ ਸਤਕਾਰ ਕਰਨ ਅਤੇ ਜਦੋਂ ਕਦੀ ਵੀ ਉਹ ਕਿਸੇ ਸਰਕਾਰੀ ਦਫ਼ਤਰ ਵਿੱਚ ਆਉਣ ਤਾਂ ਉਨ੍ਹਾਂ ਦੀਆਂ ਸਮੱਸਿਆਵਾਂ ਨੂੰ ਅਗੇਤ ਅਧਾਰ ਉਤੇ ਹੱਲ ਕਰਨ । ਰਾਜ ਸਰਕਾਰ ਨੇ ਸਮੂਹ ਡਿਪਟੀ ਕਮਿਸ਼ਨਰਾਂ ਨੂੰ ਇਹ ਹਦਾਇਤਾਂ ਵੀ ਜਾਰੀ ਕੀਤੀਆਂ ਹਨ ਕਿ ਸੁਤੰਤਰਤਾ ਸੰਗਰਾਮੀਆਂ ਨੂੰ ਯੋਗ ਸਨਮਾਨ ਦੇਣ ਲਈ ਜਦੋਂ ਕਿਸੇ ਸੁਤੰਤਰਤਾ ਸੰਗਰਾਮੀ ਦੀ ਮੌਤ ਹੋ ਜਾਂਦੀ ਹੈ ਤਾਂ ਉਹ ਉਸ ਦੇ ਅੰਤਿਮ ਸੰਸਕਾਰ ਸਮੇਂ ਰਾਜ ਸਰਕਾਰ ਦੀ ਨੁਮਾਇੰਦਗੀ ਕਰਨ ।

## ਸਿਹਤ ਵਿਭਾਗ

35. ਮੇਰੀ ਸਰਕਾਰ ਚਾਲੂ ਸਾਲ ਦੌਰਾਨ ਬੁਨਿਆਦੀ ਢਾਂਚੇ ਬਣਾਉਣ ਵਿਚ ਸੁਧਾਰ ਲਿਆਉਣ ਅਤੇ ਸਾਜ਼ ਸਮਾਨ ਤੇ ਚੰਗੇਰੀ ਸਿਹਤ ਸੰਭਾਲ ਲਈ ਤਸ਼ਖੀਸ਼ੀ ਸਹੂਲਤਾਂ ਮੁਹੱਈਆ ਕਰਨ ਸਬੰਧੀ ਪੁਰਜ਼ੋਰ ਯਤਨ ਕਰੇਗੀ । 48 ਚੋਣਵੀਆਂ ਸੰਸਥਾਵਾਂ ਵਿੱਚ ਟ੍ਰਾਮਾ- ਵਾਰਡਜ਼, ਖੂਨ-ਬੈਂਕ ਅਤੇ ਚੌਵੀ ਘੰਟੇ ਸੇਵਾ ਲਈ ਅਮਲੇ ਦੀ ਤੈਨਾਤੀ ਮਹੱਈਆ ਕਰਕੇ ਐਮਰਜੈਂਸੀ ਸੇਵਾਵਾਂ ਵਿੱਚ ਸੁਧਾਰ ਲਿਆਉਣ ਵਾਲੀ ਸਕੀਮ ਨੂੰ ਪ੍ਰਭਾਵਸ਼ਾਲੀ

ਢੰਗ ਨਾਲ ਅਮਲੀ ਰੂਪ ਦਿਤਾ ਜਾ ਰਿਹਾ ਹੈ । ਛੱਬੀ ਨਵੇਂ ਖੂਨ-ਬੈਂਕ ਖੋਲ੍ਹੇ ਗਏ ਹਨ ਅਤੇ 15 ਐਮਰਜੈਂਸੀ ਕੰਪਲੈਕਸ ਮੁਕੰਮਲ ਕਰ ਲਏ ਗਏ ਹਨ । ਛੱਬੀ ਚਲਦੇ ਫਿਰਦੇ ਹਸਪਤਾਲ ਦੀਆਂ ਮੋਟਰ ਗੱਡੀਆਂ ਨੂੰ ਸਰਹੱਦੀ ਜ਼ਿਲ੍ਹਿਆਂ ਵਿੱਚ ਕਾਰਜਸ਼ੀਲ ਕੀਤਾ ਗਿਆ ਹੈ । ਅਗਲੇ ਸਾਲ ਦੌਰਾਨ ਇਨ੍ਹਾਂ ਨਾਲ ਚੌਦਾਂ ਹੋਰ ਜੋੜ ਦਿਤੀਆਂ ਜਾਣਗੀਆਂ । ਬਾਰਾਂ ਪੀ.ਐਚ.ਸੀ. ਅਤੇ34 ਸੀ.ਐਚ.ਸੀ. ਖੋਲੇ ਗਏ ਹਨ । ਮੁੱਖ ਡਾਕਟਰੀ ਸੰਸਥਾਵਾਂ ਵਿੱਚ ਵਾਇਰਲੈਸ ਨੈਟ-ਵਰਕ ਦਾ ਕੰਮ ਚਾਲੂ ਹੋ ਗਿਆ ਹੈ । ਮਨੁੱਖੀ ਸਾਧਨ ਵਿਕਾਸ ਲਈ ਚਾਲੂ ਸਾਲ ਦੌਰਾਨ 46 ਕਰੋੜ ਰੁਪਏ ਦੇ ਅਨੁਮਾਨਿਤ, ਖ਼ਰਚੇ ਨਾਲ ਵਰਲਡ ਬੈਂਕ ਪ੍ਰਾਜੈਕਟ ਸ਼ੁਰੂ ਕੀਤਾ ਗਿਆ ਸੀ । ਸਿਵਲ ਸਰਜਨਾਂ ਦੇ ਦਫ਼ਤਰਾਂ ਦੇ ਕੰਪਿਊਟਰੀਕਰਨ ਦਾ ਕੰਮ ਹੱਥ ਵਿੱਚ ਲਿਆ ਗਿਆ ਹੈ । ਇਧਰ ਉਧਰ ਬਿਖਰੀਆਂ ਡਾਇਰੈਕਟੋਰੇਟ ਅਤੇ ਸਕੱਤਰੇਤ ਸ਼ਾਖਾਵਾਂ ਨੂੰ ਇਕ ਛੱਤ ਹੇਠਾਂ ਲਿਆਉਣ ਲਈ ਪਰਿਵਾਰ-ਕਲਿਆਣ ਭਵਨ ਸਬੰਧੀ ਕੰਮ ਸ਼ੁਰੂ ਹੋ ਗਿਆ ਹੈ ।

ਪਰਿਵਾਰ ਭਲਾਈ, ਵਿਸ਼ਵ ਟੀਕਾਕਰਣ, ਅੰਨ੍ਹੇਪਣ ਦਾ ਕੰਟਰੋਲ, ਤਪਦਿਕ ਕੰਟਰੋਲ, ਕੋਹੜ ਨੂੰ ਜੜ੍ਹ ਤੋਂ ਖਤਮ ਕਰਨਾ ਅਤੇ ਮਲੇਰੀਆ ਨੂੰ ਜੜ੍ਹ ਤੋਂ ਦੂਰ ਕਰਨ ਵਰਗੇ ਕੌਮੀ ਪਰੋਗਰਾਮਾਂ ਨੂੰ ਅਮਲੀ ਰੂਪ ਦੇਣ ਵਿੱਚ ਸਰਕਾਰ ਦੀ ਕਾਰਗੁਜ਼ਾਰੀ ਸ਼ਲਾਘਾਯੋਗ ਰਹੀ ਹੈ । ਮਰਦਮਸ਼ੁਮਾਰੀ ਦੇ ਅੰਕੜਿਆਂ ਮੁਤਾਬਿਕ ਰਾਜ ਵਿਚ ਜਨਮ ਦਰ ਘਟ ਕੇ ਪ੍ਰਤਿ ਹਜ਼ਾਰ 30 ਤੋਂ 27.6 ਤੱਕ, ਮੌਤ ਦਰ ਪ੍ਰਤਿ ਹਜ਼ਾਰ 7.8 ਤੱਕ ਅਤੇ ਬੱਚਿਆਂ ਦੀ ਮੌਤ ਦਰ ਪ੍ਰਤਿ ਹਜ਼ਾਰ ਜੀਵਿਤ ਜਨਮੇ ਬੱਚਿਆਂ ਪਿਛੇ 55 ਤਕ ਆ ਗਈ ਹੈ । ਇਹ ਵੀ ਤਜਵੀਜ਼ ਕੀਤਾ ਜਾਂਦਾ ਹੈ ਕਿ 1992-93 ਦੌਰਾਨ 12 ਪੀ.ਐਚ.ਸੀ. ਅਤੇ 16 ਸੀ.ਐਚ.ਸੀ. ਖੋਲ੍ਹੇ ਜਾਣ ।

ਡਾਕਟਰੀ ਸਿੱਖਿਆ ਅਤੇ ਮਰੀਜ਼ ਦੀ ਦੇਖ-ਭਾਲ ਵਿੱਚ ਸੁਧਾਰ ਲਿਆਉਣ ਲਈ ਕਈ ਉਪਰਾਲੇ ਕੀਤੇ ਗਏ ਹਨ । ਫਰੀਦਕੋਟ ਵਿਖੇ ਮੈਡੀਕਲ ਕਾਲਜ ਨੂੰ ਮੈਡੀਕਲ ਕੌਂਸਲ ਆਫ ਇੰਡੀਆ ਨੇ ਮਾਨਤਾ ਦੇ ਦਿਤੀ ਹੈ ।

ਮੈਡੀਕਲ ਕੋਰਸਾਂ ਅਤੇ ਪੋਸਟ ਗਰੈਜੂਏਟ ਪ੍ਰਵੇਸ਼ ਲਈ ਦਾਖਲਾ ਟੈਸਟ ਸ਼ੁਰੂ ਕੀਤਾ ਗਿਆ ਹੈ । ਸਕੂਲ ਆਫ ਨਰਸਿੰਗ ਅਤੇ ਸਕੂਲ ਆਫ ਫਾਰਮੇਸੀ, ਮੈਡੀਕਲ ਕਾਲਜ, ਫਰੀਦਕੋਟ ਵਿਖੇ ਸ਼ੁਰੂ ਕੀਤਾ ਗਿਆ ਹੈ । ਮੈਡੀਕਲ ਕਾਲਜ, ਅੰਮ੍ਰਿਤਸਰ ਅਤੇ ਪਟਿਆਲਾ ਵਿਖੇ ਬਾਲ-ਚਿਕਿਤਸਾ ਸਰਜਰੀ ਅਤੇ ਦਿਲ-ਚਿਕਿਤਸਾ ਸਰਜਰੀ ਦੀਆਂ ਸਰਵੋਤਮ ਮਾਹਰ-ਸੇਵਾਵਾਂ ਸ਼ੁਰੂ ਕੀਤੀਆਂ ਗਈਆਂ ਹਨ । ਪਟਿਆਲਾ ਵਿਖੇ ਸੀ.ਟੀ. ਸਕੈਨ ਸ਼ੁਰੂ ਕੀਤੀ ਗਈ ਹੈ ਅਤੇ ਇਕ ਹੋਰ ਅੰਮ੍ਰਿਤਸਰ ਵਿਖੇ ਸਥਾਪਤ ਕੀਤੀ ਜਾ ਰਹੀ ਹੈ । ਅੰਮ੍ਰਿਤਸਰ ਵਿਖੇ ਗੁਰੂ ਨਾਨਕ ਦੇਵ ਹਸਪਤਾਲ ਕੰਪਲੈਕਸ ਵਿਚ ਬਾਰਾਂ ਅਤੇ ਮੈਡੀਕਲ ਕਾਲਜ, ਫਰੀਦਕੋਟ ਵਿਖੇ ਦੋ ਆਧੁਨਿਕ ਆਪਰੇਸ਼ਨ ਥੀਏਟਰ ਸ਼ੁਰੂ ਕੀਤੇ ਗਏ ਹਨ । ਮੈਡੀਕਲ ਕਾਲਜ, ਅੰਮ੍ਰਿਤਸਰ ਲਈ ਵਿਜ਼ਿਟਿੰਗ ਕਮੇਟੀ ਦੀਆਂ ਸਿਫਾਰਸ਼ਾਂ ਨੂੰ ਲਾਗੂ ਕਰਨ ਹਿਤ ਕਾਰਵਾਈ ਕੀਤੀ ਜਾ ਰਹੀ ਹੈ । ਇਕ ਹੋਰ ਵਿਜ਼ਿਟਿਗ ਕਮੇਟੀ, ਪਟਿਆਲਾ ਵਾਸਤੇ ਗਠਿਤ ਕੀਤੀ ਗਈ ਹੈ । 3.5 ਕਰੋੜ ਰੁਪਏ ਦੀ ਇਕ-ਸਮਾ ਵਿਸ਼ੇਸ਼ ਐਲੋਕੇਸ਼ਨ ਵਿਚੋਂ ਮੈਡੀਕਲ/ਦੰਦਾਂ ਦੇ ਕਾਲਜ ਵਿਚ ਅਤਿ-ਆਧੁਨਿਕ ਸਾਜ਼ ਸਾਮਾਨ ਮੁਹੱਈਆ ਕੀਤਾ ਜਾ ਰਿਹਾ ਹੈ । ਅੰਮ੍ਰਿਤਸਰ ਵਿਖੇ ਸਰਵੋਤਮ ਮਾਹਰ-ਸੇਵਾਵਾਂ ਲਈ ਵੱਖਰਾ ਬਲਾਕ ਉਪਲਬਧ ਕਰਨ ਸਬੰਧੀ ਕੰਮ ਅਗਲੇ ਸਾਲ ਹੱਥ ਵਿਚ ਲਿਆ ਜਾਵੇਗਾ । ਅੰਮ੍ਰਿਤਸਰ ਵਿਖੇ ਇਕ ਪਰਿਵਾਰ/ਪ੍ਰਾਈਵੇਟ ਵਾਰਡ ਵੀ ਉਪਲੱਬਧ ਕੀਤਾ ਜਾਵੇਗਾ ।

[ਸ਼੍ਰੀ ਸਪੀਕਰ]

## ਰੱਖਿਆ ਸੇਵਾਵਾਂ ਭਲਾਈ

36. ਪੰਜਾਬ ਨੂੰ ਆਪਣੇ ਸੈਨਿਕਾਂ ਨੂੰ ਸਨਮਾਨਣ ਦਾ ਮਾਣ ਪ੍ਰਾਪਤ ਹੈ ਅਤੇ ਉਸ ਨੇ ਸਾਬਕਾ ਸੈਨਿਕਾਂ, ਜੰਗੀ ਵਿਧਵਾਵਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਦੀ ਭਲਾਈ ਲਈ ਕਈ ਸਕੀਮਾਂ ਸ਼ੁਰੂ ਕੀਤੀਆਂ ਹਨ।

ਪਟਿਆਲਾ ਜ਼ਿਲ੍ਹੇ ਵਿੱਚ 35 ਕਰੋੜ ਰੁਪਏ ਦੀ ਲਾਗਤ ਨਾਲ ਇਕ ਖੰਡ ਮਿਲ "ਅਮਲੋਹ ਸਾਬਕਾ ਸੈਨਿਕ ਸਹਿਕਾਰਤਾ ਖੰਡ ਮਿਲਜ਼ ਅਤੇ ਸੰਬੰਧ ਉਦਯੋਗ ਲਿਮਟਿਡ" ਦੇ ਨਾਂ ਨਾਲ ਸਥਾਪਤ ਕੀਤੀ ਜਾ ਰਹੀ ਹੈ। ਇਹ 750 ਸਾਬਕਾ ਸੈਨਿਕਾ ਨੂੰ ਸਿੱਧਾ ਰੋਜ਼ਗਾਰ ਦੇਵੇਗੀ। ਹੋਰ 300 ਸਾਬਕਾ ਸੈਨਿਕਾਂ ਨੂੰ ਰਣਜੀਤ ਸਾਗਰ ਡੈਮ ਵਿਖੇ ਸੁਰੱਖਿਆ ਬਟਾਲੀਅਨ ਵਿੱਚ ਨੌਕਰੀਆਂ ਦਿਤੀਆਂ ਗਈਆਂ ਹਨ।

ਸਾਬਕਾ ਸੈਨਿਕਾਂ ਨੂੰ ਮੁੜ ਵਸਾਉਣ ਲਈ ਲਿਬਰਲ ਕਰਜ਼ੇ ਦਿੱਤੇ ਗਏ ਹਨ। ਮਿਲਟਰੀ, ਪੁਲਿਸ ਤੇ ਪੈਰਾ ਮਿਲਟਰੀ ਫੋਰਸਾਂ ਵਿਚ ਰਾਖਵੀਆਂ ਖਾਲੀ ਆਸਾਮੀਆਂ ਭਰਨ ਲਈ ਸਾਬਕਾ ਸੈਨਿਕਾਂ ਦੇ ਬਚਿਆਂ ਨੂੰ ਮੁਫਤ ਸਿਖਲਾਈ ਦੇਣ ਲਈ 5 ਵਿਸ਼ੇਸ਼ ਸਿਖਲਾਈ ਕੇਂਦਰ ਸਥਾਪਤ ਕੀਤੇ ਗਏ ਹਨ। ਸਾਬਕਾ ਸੈਨਿਕਾਂ ਤੇ ਉਹਨਾਂ ਦੇ ਬਚਿਆਂ ਨੂੰ ਬੈਂਕਾਂ ਤੇ ਰੇਲਵੇ ਆਦਿ ਵਰਗੀਆਂ ਕੇਂਦਰੀ ਸੇਵਾਵਾਂ ਵਿੱਚ ਦਾਖਲੇ ਲਈ ਸਿਖਲਾਈ ਦੇਣ ਲਈ ਮੁਹਾਲੀ ਵਿਖੇ 1.5 ਕਰੋੜ ਰੁਪਏ ਦੀ ਲਾਗਤ ਨਾਲ ਇਕ ਅਕਾਦਮੀ ਸਥਾਪਤ ਕੀਤੀ ਜਾ ਰਹੀ ਹੈ। ਜੰਗੀ ਵਿਧਵਾਵਾਂ ਨੂੰ ਉਹਨਾਂ ਦੇ ਦੁੱਖ ਘੱਟ ਕਰਨ ਲਈ ਐਕਸ-ਗਰੇਸ਼ੀਆ ਗਰਾਂਟ ਵਧਾ ਦਿਤੀ ਗਈ ਹੈ। ਸਾਰੇ ਸਾਬਕਾ ਸੈਨਿਕਾਂ, ਜੋ ਕੋਈ ਪੈਨਸ਼ਨ ਨਹੀਂ ਲੈ ਰਹੇ, ਜਿਨ੍ਹਾਂ ਦੀ ਉਮਰ 65 ਸਾਲ ਤੋਂ ਵੱਧ ਹੈ ਅਤੇ ਜਿਹਨਾਂ ਦੀ ਸਾਲਾਨਾ ਆਮਦਨ 5,400 ਰੁਪਏ ਤੋਂ ਘੱਟ ਹੈ, ਨੂੰ 100 ਰੁਪਏ ਪ੍ਰਤੀ ਮਹੀਨਾ ਪੈਨਸ਼ਨ ਦਿਤੀ ਜਾ ਰਹੀ ਹੈ। ਇਸ ਸਕੀਮ ਅਧੀਨ 1,400 ਸਾਬਕਾ ਸੈਨਿਕਾਂ ਨੂੰ ਲਾਭ ਹੋਇਆ ਹੈ।

## ਸਥਾਨਕ ਸਰਕਾਰ

37. ਮੇਰੀ ਸਰਕਾਰ ਰਾਜ ਦੇ ਸ਼ਹਿਰੀ ਇਲਾਕਿਆਂ ਵਿੱਚ ਵਿਗੜ ਰਹੀ ਸਫ਼ਾਈ ਦੀ ਹਾਲਤ ਨੂੰ ਸੁਧਾਰਨ ਲਈ ਪਰਮ ਅਗੇਤ ਦੇਵੇਗੀ। ਪੰਜਾਬ ਸ਼ਹਿਰੀ ਰਿਨਿਊਅਲ ਪ੍ਰਾਜੈਕਟ ਨੂੰ ਬੜੀ ਤੀਬਰਤਾ ਨਾਲ ਲਾਗੂ ਕਰਨ ਦੀ ਤਜਵੀਜ਼ ਹੈ। ਇਸ ਨਾਲ, ਅਰੰਭ ਵਿਚ, ਸਾਰੇ ਜ਼ਿਲ੍ਹਾ ਸਦਰ ਮੁਕਾਮਾਂ ਉਤੇ ਅਤੇ 15 ਉਪ ਮੰਡਲੀ ਕਸਬਿਆਂ ਵਿੱਚ ਜਨਤਕ ਸੇਵਾਵਾਂ ਜਿਵੇਂ ਪੀਣ ਦਾ ਪਾਣੀ, ਸੀਵਰੇਜ ਅਤੇ ਸੜਕਾਂ ਮੁਹੱਈਆ ਕਰਨਾ ਯਕੀਨੀ ਹੋ ਜਾਵੇਗਾ। ਹੋਰ ਵੀ, ਮੇਰੀ ਸਰਕਾਰ, ਆਬਾਦੀ ਦੇ ਉਸ ਤਬਕੇ ਨੂੰ, ਜੋ ਪੰਜਾਬ ਸ਼ਹਿਰੀ ਰਿਨਿਊਅਲ ਪ੍ਰਾਜੈਕਟ ਦੇ ਪਹਿਲੇ ਫੇਜ਼ ਦੌਰਾਨ ਕਵਰ ਨਹੀਂ ਹੋਇਆ, ਅੱਠਵੀਂ ਪੰਜ ਸਾਲਾ ਯੋਜਨਾ ਦੌਰਾਨ ਇਹ ਸਹੂਲਤਾਂ ਮੁਹੱਈਆ ਕਰਨ ਲਈ, ਜਲ-ਸਪਲਾਈ ਅਤੇ ਸਫ਼ਾਈ ਸੈਕਟਰ ਦੀ ਐਲੋਕੇਸ਼ਨ ਵਧਾਉਣ ਲਈ ਵਚਨਬੱਧ ਹੈ। ਇਸ ਤੋਂ ਇਲਾਵਾ ਜ਼ਿਲ੍ਹਾ ਸਦਰ ਮੁਕਾਮਾਂ ਦੀਆਂ ਉਨ੍ਹਾਂ ਸਾਰੀਆਂ ਬਸਤੀਆਂ ਵਿਚ ਸਟਰੀਟ ਲਾਇਟ ਮੁਹੱਈਆ ਕਰਨ ਦੀ ਤਜਵੀਜ਼ ਹੈ ਜਿਨ੍ਹਾਂ ਵਿਚ ਅਜੇ ਤੱਕ ਇਹ ਨਹੀਂ ਹੈ।

ਮੇਰੀ ਸਰਕਾਰ, ਭੰਗੀਆਂ ਦੁਆਰਾ ਸਿਰ ਤੇ ਗੰਦ ਚੁੱਕਣ ਦੀ ਪ੍ਰਥਾ ਨੂੰ ਖਤਮ ਕਰਨਾ ਚਾਹੁੰਦੀ ਹੈ। (ਥੰਪਿੰਗ) ਇਸ ਮੰਤਵ ਲਈ ਭੰਗੀਆਂ ਦੀ ਬੰਦਖਲਾਸੀ ਅਤੇ ਸਫ਼ਾਈ ਵਿਚ ਸੁਧਾਰ ਲਿਆਉਣ ਸਬੰਧੀ, ਰਾਜ ਦੇ ਕਈ ਕਸਬਿਆਂ ਵਿਚ ਸਕੀਮ ਸ਼ੁਰੂ ਕੀਤੀ ਜਾ ਰਹੀ ਹੈ। 24 ਕਸਬਿਆਂ ਵਿਚ 64 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਨਾਲ ਕੁਲ 2,12,406 ਨਵੇਂ ਡਬਲਯੂ.ਸੀ. ਕੁਨੈਕਸ਼ਨ ਦਿੱਤੇ ਜਾ ਰਹੇ ਹਨ। ਇਸ ਸਕੀਮ ਵੱਲ ਲੋਕਾਂ ਦਾ ਚੰਗਾ ਰੁਝਾਣ ਬਣਾਉਣ ਲਈ, ਪ੍ਰਤੀ ਲਾਭ ਪਾਤਰ 12 ਪ੍ਰਤੀਸ਼ਤ ਦੇ ਦਰ ਨਾਲ ਸਬਸਿਡੀ ਦੇਣਾ ਰਾਜ ਸਰਕਾਰ ਨੇ ਪਰਵਾਨ ਕਰ ਲਿਆ ਹੈ।

ਮੇਰੀ ਸਰਕਾਰ, ਨਗਰ ਨਿਗਮਾਂ, ਨਗਰ ਪਾਲਕਾਵਾਂ ਅਤੇ ਨਗਰ ਸੁਧਾਰ ਟਰੱਸਟਾਂ ਦੀ ਵਿੱਤੀ ਹਾਲਤ ਸੁਧਾਰਨ ਦੀਆਂ ਭਰਪੂਰ ਕੋਸ਼ਿਸ਼ਾਂ ਕਰਨ ਦੀ ਇੱਛੁਕ ਹੈ। ਸਰਕਾਰ ਸਾਡੇ ਲੋਕਾਂ ਲਈ ਲੋੜੀਂਦੀਆਂ ਚੰਗੀਆਂ ਸੜਕਾਂ, ਸੁਧਰੀ ਸਟਰੀਟ ਲਾਈਟ, ਪੀਣ ਦਾ ਪਾਣੀ ਅਤੇ ਸੀਵਰੇਜ ਆਦਿ ਦੀਆਂ ਸਹੂਲਤਾਂ ਦੀ ਜ਼ੋਰਦਾਰ ਮੰਗ ਪ੍ਰਤੀ ਪੂਰੀ ਜਾਗਰੂਕ ਹੈ। ਰਾਜ ਵਿਚ ਨਗਰ ਸੁਧਾਰ ਟਰੱਸਟਾਂ ਨੂੰ ਮੁੜ ਸਰਗਰਮ ਕੀਤਾ ਜਾ ਰਿਹਾ ਹੈ ਅਤੇ ਲੁਧਿਆਣਾ, ਪਟਿਆਲਾ, ਅੰਮ੍ਰਿਤਸਰ ਅਤੇ ਜਲੰਧਰ ਦੇ ਵੱਡੇ ਚਾਰ ਸ਼ਹਿਰਾਂ ਵਿਚ ਈ. ਡਬਲਯੂ. ਐਸ., ਐਲ. ਆਈ. ਜੀ. ਅਤੇ ਐਚ. ਆਈ. ਜੀ ਮਕਾਨ ਬਣਾਉਣ ਲਈ ਸਕੀਮਾਂ ਬਣਾਈਆਂ ਜਾ ਰਹੀਆਂ ਹਨ। ਵੱਡੇ ਸ਼ਹਿਰਾਂ ਵਿਚ ਥਾਂ ਦੀ ਥੁੜ੍ਹ ਦੂਰ ਕਰਨ ਲਈ ਅਤੇ ਪੰਜਾਬ ਦੇ ਲੋਕਾਂ ਨੂੰ ਹੋਰ ਮਕਾਨ ਉਸਾਰੀ ਸਹੂਲਤਾਂ ਮੁਹਈਆ ਕਰਨ ਲਈ ਫਲੈਟ ਟਾਈਪ ਮਕਾਨ ਅਪਣਾਏ ਗਏ ਹਨ। ਰਾਜ ਦੇ ਸ਼ਹਿਰੀ ਇਲਾਕਿਆਂ ਨੂੰ ਸਾਫ ਦਿੱਖ ਦੇਣ ਲਈ ਡੇਅਰੀਆਂ ਅਤੇ ਟਰੱਕ ਸਟੈਂਡਾਂ ਨੂੰ ਸ਼ਹਿਰਾਂ ਦੇ ਭੀੜ ਵਾਲੇ ਇਲਾਕਿਆਂ ਤੋਂ ਸ਼ਿਫਟ ਕਰਨ ਦੀ ਵੀ ਤਜਵੀਜ਼ ਹੈ।

## ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਵਿਭਾਗ

38. ਹੁਣ ਕਈ ਸਾਲਾਂ ਤੋਂ ਸ਼ਹਿਰੀ ਵਿਕਾਸ ਤੇ ਮਕਾਨ ਉਸਾਰੀ ਦੇ ਖੇਤਰ ਵਿਚ ਪੰਜਾਬ ਵਿੱਚ ਕੋਈ ਮਹੱਤਵਪੂਰਨ ਕੰਮ ਵੇਖਣ ਵਿੱਚ ਨਹੀਂ ਆਇਆ। ਕੋਈ ਨਵੀਂ ਜ਼ਮੀਨ ਪ੍ਰਾਪਤ ਨਹੀਂ ਕੀਤੀ ਗਈ, ਬਹੁਤ ਘੱਟ ਗਿਣਤੀ ਵਿੱਚ ਵਿਕਸਤ ਪਲਾਟ ਲੋਕਾਂ ਨੂੰ ਵਿਕਰੀ ਲਈ ਰਲੀਜ਼ ਕੀਤੇ ਗਏ ਹਨ ਅਤੇ ਹਾਊਸਿੰਗ ਬੋਰਡ ਨੇ ਇਧਰ ਉਧਰ ਕੇਵਲ ਕੁਝ ਮਕਾਨ ਬਣਾਏ ਹਨ। ਹੁਣੇ ਜਿਹੇ ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ ਦਾ ਡਾਇਰੈਕਟੋਰੇਟ ਹਾਊਸਿੰਗ ਬੋਰਡ ਵਿੱਚ ਮਿਲਾ ਦਿੱਤਾ ਗਿਆ ਹੈ। ਇਸ ਨਾਲ ਸਾਡੇ ਸ਼ਹਿਰਾਂ ਵਿੱਚ ਹਰੇਕ ਵਿਅਕਤੀ ਨੂੰ ਛੱਤ ਮੁਹਈਆ ਕਰਨ ਵੱਲ ਬੜਾ ਉਤਸ਼ਾਹ ਪੂਰਣ ਪਰੋਗਰਾਮ ਸ਼ੁਰੂ ਕਰਨਾ ਸੰਭਵ ਬਣ ਜਾਵੇਗਾ। ਇਹ ਤਜਵੀਜ਼ ਕੀਤਾ ਗਿਆ ਹੈ ਕਿ ਇਸ ਸੈਕਟਰ ਵਿੱਚ ਪੂੰਜੀਗਤ ਖ਼ਰਚ 25 ਕਰੋੜ ਰੁਪਏ ਤੋਂ ਵਧਾ ਕੇ 80-90 ਕਰੋੜ ਰੁਪਏ ਸਾਲਾਨਾ ਕਰ ਦਿੱਤਾ ਜਾਵੇ। ਹੁਣ ਤੱਕ ਸ਼ਹਿਰੀ ਮਿਲਖ ਵਿਭਾਗ ਅਤੇ ਹਾਊਸਿੰਗ ਬੋਰਡ ਦੀਆਂ ਵਿਭਿੰਨ ਸਕੀਮਾਂ ਵਿੱਚ ਸ਼ਹਿਰੀ ਵਸੋਂ ਦੇ ਗਰੀਬ ਲੋਕਾਂ ਦੀਆਂ ਮਕਾਨਾਂ ਦੀਆਂ ਜ਼ਰੂਰਤਾਂ ਪੂਰੀਆਂ ਕਰਨ ਲਈ ਕੋਈ ਵਿਸ਼ੇਸ਼ ਕਦਮ ਨਹੀਂ ਉਠਾਏ ਗਏ। ਨਾ ਸਿਰਫ ਇਹਨਾਂ ਨੂੰ ਉਪਲੱਬਧ ਕਰਾਏ ਗਏ ਮਕਾਨਾਂ ਤੇ ਪਲਾਟਾਂ ਦੀ ਗਿਣਤੀ ਹੀ ਬਹੁਤ ਘੱਟ ਸੀ ਸਗੋਂ ਜਿਸ ਭਾਅ ਤੇ ਇਹ ਦਿੱਤੇ ਗਏ ਸਨ, ਉਹ ਬਹੁਤ ਮਹਿੰਗਾ ਸੀ। ਹੁਣ ਕਮਜ਼ੋਰ ਵਰਗਾਂ ਦੇ ਲਾਭ ਲਈ ਬੜੇ ਸਸਤੇ ਭਾਅ ਤੇ ਛੋਟੇ ਪਲਾਟ ਉਪਲਭਧ ਕਰਾਉਣ ਦੀ ਤਜਵੀਜ਼ ਹੈ। ਇਹਨਾਂ ਪਲਾਟਾਂ ਨੂੰ

[ਸ੍ਰੀ ਸਪੀਕਰ]

ਬਹੁਤ ਸਬਸਿਡਾਈਜ਼ ਕੀਤਾ ਜਾਵੇਗਾ ਅਤੇ ਇਨ੍ਹਾਂ ਦਾ ਮੁੱਲ ਸੋ ਰੁਪਏ ਪ੍ਰਤੀ ਵਰਗ ਗਜ਼ ਤੋਂ ਵੱਧ ਨਹੀਂ ਹੋਵੇਗਾ । ਅਲਾਟੀਆਂ ਨੂੰ ਮੁੱਲ ਦੀ ਕਿਸ਼ਤ ਦੇ ਤੌਰ ਤੇ 100 ਰੁਪਏ ਪ੍ਰਤੀ ਮਹੀਨਾ ਤੋਂ ਵਧ ਨਹੀਂ ਦੇਣਾ ਪਵੇਗਾ । ਇਸ ਸਕੀਮ ਅਧੀਨ ਹਰ ਸਾਲ ਵੱਖ ਵੱਖ ਥਾਵਾਂ ਤੇ ਘੱਟੋ ਘੱਟ 5,000 ਪਲਾਟ ਦੇਣ ਦੀ ਯੋਜਨਾ ਹੈ । ਇਹ ਬੇਘਰੇ ਗਰੀਬਾਂ ਨੂੰ ਲਾਭ ਪਹੁੰਚਾਣ ਦੀ ਪਥ-ਪ੍ਰਦਰਸ਼ਕ ਸਕੀਮ ਹੈ ਅਤੇ ਇਹਨਾਂ ਲੋਕਾਂ ਦੀਆਂ ਜ਼ਰੂਰੀ ਲੋੜਾਂ ਨੂੰ ਪੂਰਾ ਕਰਨ ਵਿੱਚ ਕਾਫੀ ਸਹਾਈ ਹੋਵੇਗੀ । ਆਰੰਭ ਵਿੱਚ ਇਹ ਸਕੀਮ ਵੱਡੇ ਸ਼ਹਿਰਾਂ ਵਿੱਚ ਸ਼ੁਰੂ ਕੀਤੀ ਜਾਵੇਗੀ, ਫਿਰ ਹੌਲੀ ਹੌਲੀ ਰਾਜ ਦੇ ਸਮੂਹ ਨਗਰਾਂ ਨੂੰ ਕਵਰ ਕੀਤਾ ਜਾਵੇਗਾ । ਇਸ ਸਕੀਮ ਲਈ ਸਬਸਿਡੀ, ਜ਼ਿਆਦਾ ਆਮਦਨ ਗਰੁੱਪਾਂ ਨੂੰ ਮਹਿੰਗੇ ਭਾਅ ਤੇ ਪਲਾਟ ਤੇ ਮਕਾਨ ਦੇ ਕੇ ਜੁਟਾਈ ਜਾਏਗੀ । ਦਰਮਿਆਨੇ ਅਤੇ ਜ਼ਿਆਦਾ ਆਮਦਨ ਵਾਲੇ ਗਰੁੱਪਾਂ ਲਈ ਸਮੂਹ ਪ੍ਰਸਿਧ ਕਸਬਿਆਂ ਵਿੱਚ ਨਵੀਆਂ ਸ਼ਹਿਰੀ ਮਿਲਖਾਂ ਸਥਾਪਤ ਕਰਨ ਦੀ ਯੋਜਨਾ ਹੈ ਅਤੇ ਆਉਣ ਵਾਲੇ ਸਾਲ ਵਿੱਚ ਘੱਟੋ ਘੱਟ 5,000 ਪੂਰੀ ਤਰ੍ਹਾਂ ਵਿਕਸਿਤ ਪਲਾਟ ਲੋਕਾਂ ਨੂੰ ਦਿਤੇ ਜਾਣਗੇ ।

ਹਾਊਸਿੰਗ ਬੋਰਡ ਦੇ ਕੰਮ ਨੂੰ ਮੁੜ ਸ਼ਕਤੀਸ਼ਾਲੀ ਬਣਾਇਆ ਗਿਆ ਹੈ । ਬੋਰਡ ਅਗਲੇ 5 ਸਾਲਾਂ ਵਿੱਚ ਸਾਰੇ ਰਾਜ ਵਿੱਚ ਘੱਟੋ ਘੱਟ 50,000 ਮਕਾਨਾਂ ਦੀ ਉਸਾਰੀ ਸ਼ੁਰੂ ਕਰੇਗਾ । ਸਾਲ 1992-93 ਦੌਰਾਨ ਸਾਰੇ ਰਾਜ ਵਿੱਚ ਵੱਖ ਵੱਖ ਆਮਦਨ ਗਰੁੱਪਾਂ ਲਈ ਵੱਖ ਵੱਖ ਸਾਈਜ਼ ਦੇ ਘੱਟੋ ਘੱਟ 10,000 ਮਕਾਨ ਬਣਾਏ ਜਾਣਗੇ । ਘੱਟ ਆਮਦਨ ਦੇ ਗਰੁੱਪਾਂ ਲਈ ਸਸਤੇ ਮਕਾਨ ਮੁਹਈਆ ਕਰਾਉਣ ਤੇ ਜ਼ੋਰ ਦਿੱਤਾ ਜਾਵੇਗਾ । ਲੋਕਾਂ ਵਿੱਚ ਹਾਊਸਿੰਗ ਬੋਰਡ ਪ੍ਰਤੀ ਧਾਰਨਾ ਵਿੱਚ ਸੁਧਾਰ ਲਿਆਉਣ ਲਈ ਵੀ ਹੋਰ ਕਦਮ ਉਠਾਏ ਜਾਣਗੇ । ਮੌਜੂਦਾ ਸ਼ਹਿਰੀ ਮਿਲਖਾਂ ਪੂਰੀ ਤਰ੍ਹਾਂ ਅਣਗਹਿਲੀ ਦੀ ਅਫਸੋਸਨਾਕ ਤਸਵੀਰ ਪੇਸ਼ ਕਰਦੀਆਂ ਹਨ ਕਿਉਂ ਜੋ ਪਿਛਲੇ ਕੁਝ ਸਾਲਾਂ ਵਿੱਚ ਇਨ੍ਹਾਂ ਦੇ ਵਿਕਾਸ ਤੇ ਸੰਭਾਲ ਉਤੇ ਬਹੁਤ ਘੱਟ ਰਕਮ ਖ਼ਰਚ ਕੀਤੀ ਗਈ ਹੈ । ਸੜਕਾਂ ਦੀ ਰੀਸਰਫੇਸਿੰਗ ਕਰਨ, ਜਲ ਸਪਲਾਈ ਦੇ ਅੱਪ ਗਰੇਡੇਸ਼ਨ, ਸਕੂਲਾਂ, ਸਰਾਵਾਂ, ਕਮਿਊਨਿਟੀ ਕੇਂਦਰਾਂ, ਸਿਹਤ ਕੇਂਦਰਾਂ ਆਦਿ ਦੀ ਉਸਾਰੀ ਬੁਨਿਆਦੀ ਢਾਂਚੇ ਦੇ ਵਿਕਾਸ ਲਈ ਕਾਫੀ ਫੰਡ ਉਪਲੱਬਧ ਕਰਾਏ ਜਾਣਗੇ । ਸਮੂਹ ਸ਼ਹਿਰੀ ਮਿਲਖਾਂ ਵਿੱਚ ਵਪਾਰਕ ਥਾਵਾਂ ਦੀ ਵੀ ਨੀਲਾਮੀ ਕੀਤੀ ਜਾਵੇਗੀ ਤਾਂ ਜੋ ਇਹਨਾਂ ਸਾਰੀਆਂ ਥਾਵਾਂ ਤੇ ਆਧੁਨਿਕ ਸ਼ਾਪਿੰਗ ਸੈਂਟਰਾਂ ਦੁਆਰਾ ਕੰਮ ਅਰੰਭ ਕੀਤਾ ਜਾਣਾ ਯਕੀਨੀ ਬਣਾਇਆ ਜਾਵੇ ।

ਐਸ.ਏ.ਐਸ. ਨਗਰ (ਮੋਹਾਲੀ) ਲਈ ਤਕਰੀਬਨ 150 ਕਰੋੜ ਰੁਪਏ ਦੀ ਲਾਗਤ ਨਾਲ ਇਕ ਬੜੀ ਮਹੱਤਵਪੂਰਣ ਵਿਕਾਸ ਯੋਜਨਾ ਬਣਾਈ ਗਈ ਹੈ, ਜੋ 5 ਸਾਲਾਂ ਵਿੱਚ ਲਾਗੂ ਕੀਤੀ ਜਾਵੇਗੀ । ਕਸਬੇ ਵਿੱਚ ਸਾਰੀਆਂ ਸੁਵਿਧਾਵਾਂ ਵਿਚ ਵਾਧਾ ਕਰਕੇ ਉਸੇ ਪੱਧਰ ਤੇ ਲਿਆਉਣ ਦੀ ਯੋਜਨਾ ਬਣਾਈ ਗਈ ਹੈ, ਜਿਸ ਤਰ੍ਹਾਂ ਇਸ ਦੇ ਗੁਆਂਢ ਚੰਡੀਗੜ੍ਹ ਵਿਚ ਮਿਲਦੀਆਂ ਹਨ, ਅਗਲੇ ਸਾਲ 30 ਕਰੋੜ ਰੁਪਏ ਦੀ ਲਾਗਤ ਨਾਲ ਇਸ ਸਕੀਮ ਦਾ ਕੰਮ ਪੂਰਾ ਕਰਨ ਦੀ ਤਜਵੀਜ਼ ਹੈ । ਇਸ ਨਾਲ ਮੋਹਾਲੀ ਦਾ ਮੁਹਾਂਦਰਾ ਨਿੱਖਰ ਜਾਵੇਗਾ ਅਤੇ ਇਹ ਹੁਣ ਚੰਡੀਗੜ੍ਹ ਦਾ ਗਰੀਬ ਭਰਾ ਨਹੀਂ ਕਹਾਵੇਗਾ ।

### ਮਾਲੀਆ

39. ਭੋਂ ਮਾਲੀਆ ਪ੍ਰਬੰਧ ਨੂੰ ਸੰਗਠਿਤ ਕਰਨ ਲਈ ਮੇਰੀ ਸਰਕਾਰ ਨੇ ਮਾਲ ਰਿਕਾਰਡ ਦੀਆਂ ਕਾਪੀਆਂ ਪ੍ਰਾਪਤ ਕਰਨ ਸਬੰਧੀ ਫੀਸ ਢਾਂਚੇ ਨੂੰ ਸਰਲ ਬਣਾ ਦਿਤਾ ਹੈ। ਆਮ ਲੋਕਾਂ ਲਈ ਪਟਵਾਰੀਆਂ ਨੂੰ ਮਿਲਣਾ ਯਕੀਨੀ ਬਣਾਉਣ ਹਿਤ ਕੇਂਦਰੀ ਪਟਵਾਰਖਾਨੇ ਬਣਾਏ ਜਾ ਰਹੇ ਹਨ। ਮਾਲ ਪ੍ਰਬੰਧ ਨੂੰ ਅਧਿਕ ਅਸਰਦਾਰ ਬਣਾਉਣ ਲਈ ਹੇਠਲੇ ਪੱਧਰ ਤੇ ਮਾਲ ਕਰਮਚਾਰੀਆਂ ਦੀ ਗਿਣਤੀ ਵਧਾਈ ਜਾ ਰਹੀ ਹੈ। ਭੂਮੀ ਮਾਲਕਾਂ ਨੂੰ ਉਨ੍ਹਾਂ ਦੇ ਹੱਕਾਂ ਤੋਂ ਜਾਣੂ ਕਰਵਾਉਣ ਲਈ, ਭੂਮੀ ਰਿਕਾਰਡ ਗਾਈਡ ਪ੍ਰਕਾਸ਼ਤ ਕੀਤੀ ਗਈ ਹੈ। ਰੋਪੜ ਜ਼ਿਲ੍ਹੇ ਵਿੱਚ ਮਾਲ ਰਿਕਾਰਡ ਨੂੰ ਕੰਪਿਊਟਰਾਈਜ਼ ਕਰਨ ਲਈ ਪਾਈਲਟ ਪ੍ਰਾਜੈਕਟ ਸ਼ੁਰੂ ਕੀਤਾ ਗਿਆ ਹੈ। ਅਗਲੇ ਸਾਲ ਵਿਚ ਭੂਮੀ ਰਿਕਾਰਡ ਨੂੰ ਕੰਪਿਊਟਰਾਈਜ਼ ਕਰਨ ਲਈ 4 ਹੋਰ ਜ਼ਿਲ੍ਹੇ ਲਏ ਜਾਣਗੇ।

ਲੋਕਾਂ ਵੱਲੋਂ ਟੀਕਾ-ਟਿਪਣੀ ਕੀਤੀ ਜਾਂਦੀ ਹੈ ਕਿ ਮਾਲ ਵਿਭਾਗ ਵਿੱਚ ਰਿਸ਼ਵਤ ਖੋਰੀ ਪ੍ਰਚਲਤ ਹੈ ਅਤੇ ਲੋਕ ਇਸ ਬਾਰੇ ਚਿੰਤਤ ਹਨ। ਮੇਰੀ ਸਰਕਾਰ ਵਿਸ਼ੇਸ਼ ਚੌਕਸੀ ਸੈੱਲ ਸਥਾਪਿਤ ਕਰਨ ਤੇ ਵਿਚਾਰ ਕਰ ਰਹੀ ਹੈ ਜੋ ਭ੍ਰਿਸ਼ਟਾਚਾਰੀ ਗਜ਼ਟਿਡ ਤੇ ਨਾਨ ਗਜ਼ਟਿਡ ਸਰਕਾਰੀ ਮੁਲਾਜ਼ਮਾਂ ਦੇ ਮਾਮਲਿਆਂ ਦੀ ਜਾਂਚ ਪੜਤਾਲ ਕਰੇਗਾ। ਇਹ ਸੈੱਲ ਅਜਿਹੇ ਸਰਕਾਰੀ ਕਰਮਚਾਰੀਆਂ ਤੇ ਅਚਾਨਕ ਮੁਆਇਨੇ ਕਰਕੇ ਨਿਗਰਾਨੀ ਰੱਖਣਗੇ ਅਤੇ ਮੇਰੀ ਸਰਕਾਰ ਭ੍ਰਿਸ਼ਟਾਚਾਰ ਨੂੰ ਜੜ੍ਹਾਂ ਤੋਂ ਖਤਮ ਕਰਨ ਦੀ ਕੋਸ਼ਿਸ਼ ਕਰੇਗੀ।

ਮਾਲ ਵਿਭਾਗ ਵਿਚ ਖਾਲੀ ਆਸਾਮੀਆਂ ਦਾ ਵੇਰਵਾ ਤਿਆਰ ਕੀਤਾ ਜਾ ਰਿਹਾ ਹੈ। ਬੇਰੋਜ਼ਗਾਰ ਯੁਵਕਾਂ ਨੂੰ ਉਨ੍ਹਾਂ ਦੀ ਪਾਤਰਤਾ ਅਨੁਸਾਰ ਇਨ੍ਹਾਂ ਆਸਾਮੀਆਂ ਤੇ ਨੌਕਰੀਆਂ ਦਿੱਤੀਆਂ ਜਾਣਗੀਆਂ ਅਤੇ ਉਨ੍ਹਾਂ ਨੂੰ ਵਿਭਾਗ/ਸਰਕਾਰ ਦੀ ਸੇਵਾ ਕਰਨ ਦਾ ਮੌਕਾ ਦਿਤਾ ਜਾਵੇਗਾ।

### ਖੁਰਾਕ ਤੇ ਸਪਲਾਈ

40. ਮੇਰੀ ਸਰਕਾਰ ਲਾਹੇਵੰਦ ਮੁੱਲ ਉਤੇ ਕਣਕ ਅਤੇ ਝੋਨੇ ਨੂੰ ਪ੍ਰਾਪਤ ਕਰਨ ਦੀ ਲੋੜ ਬਾਰੇ ਅਤੇ ਮੁਨਾਸਿਬ ਦਰਾਂ ਉਤੇ ਲੋਕਾਂ ਨੂੰ ਜ਼ਰੂਰੀ ਵਸਤਾਂ ਦੀ ਸਪਲਾਈ ਲਈ ਪ੍ਰਬੰਧ ਕਰਨ ਬਾਰੇ ਵੀ ਪੂਰੀ ਤਰ੍ਹਾਂ ਸੁਚੇਤ ਹੈ। ਇਹ ਮਾਣ ਵਾਲੀ ਗੱਲ ਹੈ ਕਿ ਪੰਜਾਬ ਨੇ ਕੇਂਦਰੀ ਪੂਲ ਵਿਚ ਹਾੜ੍ਹੀ, 1991 ਦੌਰਾਨ ਕਣਕ ਦਾ 70 ਪ੍ਰਤੀਸ਼ਤ ਹਿੱਸਾ ਅਤੇ 1991-92 ਦੌਰਾਨ ਝੋਨੇ ਦਾ 40 ਪ੍ਰਤੀਸ਼ਤ ਹਿੱਸਾ ਪਾਇਆ ਹੈ। ਰਾਜ ਸਰਕਾਰ ਨੇ ਆਟਾ, ਚਾਵਲ, ਲੈਵੀ ਖੰਡ, ਮਿਟੀ ਦਾ ਤੇਲ, ਕੰਟਰੋਲ ਤੇ ਕਪੜਾ ਅਤੇ ਪਾਮ ਆਇਲ, ਬਿਨਾ ਕੰਟਰੋਲ ਕਪੜਾ, ਖੁਲ੍ਹੀ ਵਿਕਰੀ ਦੀ ਖੰਡ, ਚਾਹ, ਬਨਾਸਪਤੀ ਘਿਓ, ਦਾਲਾਂ ਆਦਿ ਵਰਗੀਆਂ ਜ਼ਰੂਰੀ ਵਸਤਾਂ ਦੀ ਸਪਲਾਈ ਵਾਸਤੇ ਸ਼ਹਿਰੀ ਅਤੇ ਪੇਂਡੂ ਇਲਾਕਿਆਂ ਵਿਚ ਨਿਯਤ ਕੀਮਤਾਂ ਵਾਲੀਆਂ ਦੁਕਾਨਾਂ ਦੇ ਕ੍ਰਮਵਾਰ 2,309 ਅਤੇ 8,216 ਲਸੰਸ ਜਾਰੀ ਕੀਤੇ ਹਨ। ਮੇਰੀ ਸਰਕਾਰ ਹੋਰ ਇਹ ਵੀ ਤਜਵੀਜ਼ ਕਰਦੀ ਹੈ ਕਿ ਕੀਮਤਾਂ ਘਟਾਉਣ ਲਈ ਵਿਸ਼ੇਸ਼ ਉਪਰਾਲੇ ਹੱਥ ਵਿੱਚ ਲਏ ਜਾਣ ਅਤੇ ਕੀਮਤਾਂ ਦੇ ਕਿਸੇ ਹੋਰ ਵਾਧੇ ਨੂੰ ਰੋਕਣ ਲਈ ਜ਼ਖੀਰਾਬਾਜ਼ੀ

[ਸ਼੍ਰੀ ਸਪੀਕਰ]

ਵਿਰੋਧੀ ਅਪਰੇਸ਼ਨ ਸ਼ੁਰੂ ਕੀਤੇ ਜਾਣ ।

## ਟ੍ਰਾਂਸਪੋਰਟ

41. ਬੁਨਿਆਦੀ ਢਾਂਚੇ ਵਿੱਚ ਸਮੁੱਚੇ ਰੂਪ ਵਿਚ ਸੁਧਾਰ ਲਿਆਉਣ ਦੇ ਖਿਆਲ ਨਾਲ ਮੇਰੀ ਸਰਕਾਰ ਟਰਾਂਸਪੋਰਟ ਸੈਕਟਰ ਉਤੇ ਵਿਸ਼ੇਸ਼ ਜ਼ੋਰ ਦੇਣ ਦੀ ਇੱਛਾ ਰੱਖਦੀ ਹੈ । 1992-93 ਦੌਰਾਨ ਪੰਜਾਬ ਰੋਡਵੇਜ਼ ਦੁਆਰਾ ਪਿਛਲੇ ਸਾਲ ਵਿੱਚ 242 ਦੇ ਮੁਕਾਬਲੇ 290 ਮਿਆਦ ਪੁਗਾ ਚੁਕੀਆਂ ਬੱਸਾਂ ਬਦਲਣ ਦੀ ਆਸ ਕੀਤੀ ਜਾਂਦੀ ਹੈ । ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ 173 ਮਿਆਦ ਪੁਗਾ ਚੁਕੀਆਂ ਬੱਸਾਂ ਨੂੰ ਬਦਲਣ ਦੀ ਆਸ ਰੱਖਦੀ ਹੈ । ਇਸ ਨਾਲ ਫਲੀਟ ਵਿਚ ਕੁਝ ਸੁਧਾਰ ਆਵੇਗਾ ਅਤੇ ਮੁਸਾਫ਼ਰਾਂ ਨੂੰ ਬਿਹਤਰ ਸਹੂਲਤਾਂ ਮੁਹੱਈਆ ਹੋਣਗੀਆਂ ।

ਲੋਕਾਂ ਦੀ ਸਹੂਲਤ ਵਾਸਤੇ ਦੋ-ਪਹੀਆ ਗੱਡੀਆਂ ਸਬੰਧੀ ਯਕ-ਮੁਸ਼ਤ ਸੜਕ-ਕਰ ਦੀ ਅਦਾਇਗੀ ਪਹਿਲਾਂ ਹੀ ਲਾਗੂ ਕਰ ਦਿਤੀ ਗਈ ਹੈ । ਕਾਰਾਂ, ਜੀਪਾਂ ਆਦਿ ਵਰਗੀਆਂ ਚਾਰ-ਪਹੀਆ ਗੱਡੀਆਂ ਦੇ ਮਾਮਲੇ ਵਿੱਚ ਇਕ ਤਜਵੀਜ਼ ਤਕਰੀਬਨ ਤਿਆਰ ਹੀ ਹੈ । ਲੋਕਾਂ ਦੀ ਸਹੂਲਤ ਲਈ ਜ਼ਿਲ੍ਹਾ ਟ੍ਰਾਂਸਪੋਰਟ ਦਫਤਰਾਂ ਨੂੰ ਵੀ ਮਜ਼ਬੂਤ ਕੀਤਾ ਜਾ ਰਿਹਾ ਹੈ ।

## ਸਮਾਧਾਨ

ਅੰਤ ਵਿਚ, ਮੈਂ ਇਸ ਮਹਾਨ ਸਦਨ ਦੇ ਸਤਿਕਾਰਯੋਗ ਮੈਂਬਰਾਂ ਨੂੰ ਇਹ ਯਕੀਨ ਦਿਵਾਉਂਦਾ ਹਾਂ ਕਿ ਚਾਹੇ ਕਿੰਨੀਆਂ ਹੀ ਔਕੜਾਂ ਸਾਹਮਣੇ ਕਿਉਂ ਨਾ ਆਉਣ, ਮੇਰੀ ਸਰਕਾਰ ਜੋ ਪੰਜਾਬ ਦੇ 'ਬਹਾਦਰ ਅਤੇ ਦਲੇਰ ਲੋਕਾਂ ਦੁਆਰਾ, ਗੰਭੀਰ ਧਮਕੀਆਂ ਤੇ ਵੰਗਾਰਾਂ ਦੇ ਬਾਵਜੂਦ ਚੁਣੀ ਗਈ ਹੈ, ਗੁਜ਼ਰੇ ਸਮੇਂ ਦੇ ਜ਼ਖਮਾਂ ਤੇ ਹਰ ਹੀਲੇ ਮਲ੍ਹਮ ਲਾਏਗੀ ਅਤੇ ਜ਼ਾਤ ਪਾਤ, ਰੰਗ, ਨਸਲ ਅਤੇ ਰਾਜਨੀਤਿਕ ਭੇਦ ਭਾਵ ਤੋਂ ਉਪਰ ਉਠ ਕੇ ਇਨਸਾਨੀਅਤ ਤੇ ਨਿਮਰਤਾ ਦੀ ਭਾਵਨਾ ਨਾਲ ਰਾਜ ਦੇ ਲੋਕਾਂ ਦੀ ਸੇਵਾ ਕਰੇਗੀ । ਮੈਨੂੰ ਵਿਸ਼ਵਾਸ਼ ਹੈ ਕਿ ਸਮੂਹ ਸਬੰਧਤ ਵਿਅਕਤੀਆਂ ਦੇ ਸਮਰਪਤ ਅਤੇ ਦ੍ਰਿੜ੍ਹ ਯਤਨਾਂ ਦੇ ਫਲਸਰੂਪ ਸਾਡੇ ਸੂਬੇ ਵਿਚ ਨਾ ਕੇਵਲ ਸਹੀ ਅਰਥਾਂ ਵਿਚ ਅਮਨ ਤੇ ਖੁਸ਼ਹਾਲੀ ਬਹਾਲ ਹੋਵਗੀ, ਸਗੋਂ ਪੰਜਾਬ ਉਸ ਰਾਜ ਵਜੋਂ ਆਪਣੀ ਸ਼ਾਨਦਾਰ ਤੇ ਇਤਿਹਾਸਕ ਭੂਮਿਕਾ ਵਿਚ ਪਰਤ ਆਵੇਗਾ ਜਿਸ ਨੇ ਕੌਮੀ ਜੀਵਨ ਦੇ ਬਹੁਪੱਖੀ ਪਹਿਲੂਆਂ ਵਿਚ ਅਥਾਹ ਸ਼ਕਤੀ ਪ੍ਰਦਾਨ ਕੀਤੀ ਸੀ ਅਤੇ ਭਰੋਸੇ ਨਾਲ ਆਪਣੇ ਮਹਾਨ ਦੇਸ਼ ਨੂੰ ਇਕੀਵੀਂ ਸਦੀ ਵਿਚ ਲਿਜਾਣ ਲਈ ਅਗਵਾਈ ਕਰੇਗਾ ।

ਅੰਤ ਵਿਚ ਮੈਂ ਆਪਣੇ ਵਲੋਂ ਇਸ ਸਦਨ ਦੇ ਸਾਰੇ ਮੈਂਬਰਾਂ ਨੂੰ ਆਪਣੀ ਸ਼ੁਭ ਕਾਮਨਾ ਪੇਸ਼ ਕਰਦਾ ਹਾਂ, ਨਾਲ ਹੀ ਇਹ ਅਰਦਾਸ ਕਰਦਾ ਹਾਂ, ਵਾਹਿਗੁਰੂ ਨੂੰ ਇਹ ਪ੍ਰਾਰਥਨਾ ਕਰਦਾ ਹਾਂ, ਪ੍ਰਮਾਤਮਾ ਨੂੰ ਕਿ ਇਸ ਸਦਨ ਦੇ ਮੈਂਬਰਾਂ ਤੇ, ਇਨਾਂ ਦੇ ਪਰੀਵਾਰਾਂ ਤੇ ਉਸ

ਦੀ ਬਖਸ਼ਿਸ਼ ਰਹੇ ਅੌਰ ਫਿਰ ਤੋਂ ਪੰਜਾਬ ਵਿਚ ਅਮਨ, ਚੈਨ, ਭਾਈਚਾਰਾ, ਪਿਆਰ ਅੌਰ ਖੁਸ਼ਹਾਲੀ ਆ ਸਕੇ । (ਥੰਪਿੰਗ)

ਜੈ ਹਿੰਦ ।

---

### (ii) Panel of Chairman

**Mr. Speaker**: Under Rule 13(1) of the Rules of Procedure and Conduct of Business in the Punjab Vidhan ha (Punjab Legislative Assembly), I nominate the following members to serve on the Panel of Chairmen :—

1. Shri Ramesh Chander Dogra.
2. Shri Santokh Singh Chaudhary.
3. Shri Madan Mohan Mittal,
4. Sardar Hargopal Singh Advocate.

---

## PRESENTATION OF FIRST REPORT OF THE BUSINESS ADVISORY COMMITTEE

**Mr. Speaker** : I have to present to the House the First Report of the Business Advisory Committee. The Report reads as under :—

After reconsidering the Tentative Programme, the committee decided that the following business be transacted at the sittings of the Vidhan Sabha from the 25th March, 1992 to the 30th March, 1992:

| | |
|---|---|
| Wednesday, the 25th March, 1992 (2.00 P. M.) | (i) Laying of the copy of the Governor's Address on the Table of the House. |
| | (ii) Laying of papers on the Table of the House. |
| | (iii) Motion of Thanks on Governor's Address. |
| Thursday, the 26th March, 1992 (i) 9.00 A.M. (Morning Sitting) | (i) Presentation of Supplementary Estimates for the year 1991-92. |
| | (ii) Discussion on Governor's Address. |

[Mr. Speaker]

| | |
|---|---|
| (ii) 2.30 P.M. (Afternoon Sitting) | Non-official Business. |
| Friday, the 27th March, 1992<br>(i) 9.00 A.M. (Morning Sitting) | Discussion on Governor's Address. |
| (ii) 2.30 P.M. (Afternoon Sitting) | Discussion and voting on Demands for grants on Supplementary Estimates for the year 1991-92 and Approriation Bill in respect there of. |
| Saturday, the 28th March, 1992 | Off day. |
| Sunday, the 29th March, 1992 | Holiday. |
| Monday, the 30th March, 1992<br>(2.30 P.M.) : | (i) Presentation of Budget Estimates for the year 1992-93 alongwith the Vote-on-Account for 3 months.<br>(ii) Appropriation bill (Vote-on-Account) for the year 1992-93. |

The list of questions for 24th March, 1992, which could not be taken up because of the adjournment of the House as a mark of respect to the memory of Doctor Gurdial Singh Dhillon, former Speaker, Punjab Vidhan Sabha and Lok Sabha, shall be taken up on 27th March, 1992 in the Morning Sitting. The questions fixed for regular sitting of 27th March, 1992 shall be taken up in the Afternoon Sitting.

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations, that rule/those rules will stand suspended to that extent.

**Minister for Parliamentary Affairs** (Sardar Umrao Singh) : Sir, I beg to move—

> That this House agrees with the recommendations contained in the First Report of the Business Advisory Committee.

**Mr. Speaker** : Motion moved—

> That this House agrees with the recommendations contained in the First Report of the Business Advisory Committee.

**Mr. Speaker** : Question is —

> That this House agrees with the recommendations contained in the First Report of the Business Advisory Committee.

*The Motion was carried.*

## PAPERS LAID ON THE TABLE

**Finance Minister** (Doctor Kewal Krishan) : Sir, I beg to lay on the Table—

(i) the Punjab Municipal Corporation Services (Recruitment and Conditions of Service) (First Amendment) Rules, 1987; and

(ii) the Punjab Municipal Corporation Services (Recruitment and Conditions of Service) (First Amendment) Rules, 1989, as required under section 397 (2) of the Punjab Municipal Corporation Act, 1976.

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਇਸ ਸਦਨ ਦੀ ਜਿਹੜੀ ਕਾਰਵਾਈ ਹੋ ਰਹੀ ਹੈ ਇਹ ਪੰਜਾਬੀ ਭਾਸ਼ਾ ਵਿਚ ਹੋਣੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਸ੍ਰੀਮਤੀ ਵਿਮਲਾ ਡਾਂਗ, ਕਈ ਸਵਾਲ ਅੰਗਰੇਜ਼ੀ ਵਿਚ ਆਉਂਦੇ ਹਨ ਅੌਰ ਉਨ੍ਹਾਂ ਦਾ ਜਵਾਬ ਵੀ ਮੈਂਬਰ ਸਾਹਿਬਾਨ ਅੰਗਰੇਜ਼ੀ ਵਿਚ ਹੀ ਮੰਗਦੇ ਹਨ । ਸੋ, ਇਸ ਕਰਕੇ ਸਦਨ ਦੀ ਕਾਰਵਾਈ ਰਲੀ-ਮਿਲੀ ਚਲਦੀ ਹੈ । ਅਸੀਂ ਕੋਸ਼ਿਸ਼ ਕਰਾਂਗੇ ਕਿ ਤੁਹਾਡੀ ਗੱਲ ਮੰਨੀ ਜਾਵੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਅਸੀਂ ਜਦੋਂ ਪੰਜਾਬ ਵਿਚ ਕਹਿ ਰਹੇ ਹਾਂ ਕਿ ਸਾਰਾ ਕੰਮ ਪੰਜਾਬੀ ਭਾਸ਼ਾ ਵਿਚ ਹੋਵੇ, ਕਿਸੇ ਹੋਰ ਭਾਸ਼ਾ ਵਿਚ ਨਾ ਹੋਵੇ ਤਾਂ ਇਥੇ ਵੀ ਪੰਜਾਬੀ ਵਿਚ ਕਾਰਵਾਈ ਹੋਣੀ ਚਾਹੀਦੀ ਹੈ ।

---

## MOTION UNDER RULE 77

**ਸ੍ਰੀ ਸਪੀਕਰ** : ਮੇਰੇ ਕੋਲ ਤਿੰਨ ਐਡਜਰਨਮੈਂਟ ਮੋਸ਼ਨਜ਼ ਆਈਆਂ ਸਨ । ਦੋ ਐਡਜਰਨ-ਮੈਂਟ ਮੋਸ਼ਨਜ਼ ਸ੍ਰੀਮਤੀ ਵਿਮਲਾ ਡਾਂਗ ਜੀ ਵਲੋਂ ਆਈਆਂ ਸੀ ਅੌਰ ਇਕ ਐਡਜਰਨਮੈਂਟ ਮੋਸ਼ਨ ਜਿਹੜੀ ਸੀ ਉਹ ਸ੍ਰੀ ਮਦਨ ਮੋਹਨ ਮਿੱਤਲ ਵਲੋਂ ਆਈ ਸੀ । ਤਿੰਨਾਂ ਦਾ ਸਬਜੈਕਟ ਮੈਟਰ ਤਕਰੀਬਨ ਤਕਰੀਬਨ ਇਕੋ ਜਿਹਾ ਸੀ, ਇਸ ਲਈ ਉਨ੍ਹਾਂ ਤਿੰਨਾਂ ਨੂੰ ਕਲੱਬ ਕਰਕੇ ਲਿਆਂਦਾ ਹੈ । ਵੈਸੇ, ਨਾਰਮਲੀ ਬਜਟ ਸੈਸ਼ਨ ਵਿਚ ਐਡਜਰਨਮੈਂਟ ਮੋਸ਼ਨ ਐਡਮਿਟ ਨਹੀਂ ਕੀਤੀਆਂ ਜਾਂਦੀਆਂ ਕਿਉਂਕਿ ਮੈਂਬਰ ਸਾਹਿਬਾਨ ਨੂੰ ਬਜਟ ਡਿਸਕਸ਼ਨ ਅਤੇ ਗਵਰਨਰ ਐਡਰੈਸ ਤੇ ਅਜਿਹੇ ਮਾਮਲਿਆਂ ਤੇ ਆਪਣੇ ਜਜ਼ਬਾਤਾਂ ਦਾ ਇਜ਼ਹਾਰ ਕਰਨ ਦਾ ਕਾਫੀ ਮੌਕਾ ਮਿਲ ਜਾਂਦਾ ਹੈ ਫਿਰ ਵੀ ਮੈਂ ਤੁਹਾਡੇ ਜਜ਼ਬਾਤ ਦਾ ਖਿਆਲ ਕਰਦੇ ਹੋਏ ਅੰਡਰ ਰੂਲ 77 ਫੈਸਲਾ ਕੀਤਾ ਹੈ ਕਿ ਇਨ੍ਹਾਂ ਐਡਜਰਨਮੈਂਟ ਮੋਸ਼ਨਜ, ਜਿਨ੍ਹਾਂ ਦਾ ਇਕੋ ਜਿਹਾ ਸਬਜੈਕਟ ਮੈਟਰ ਹੈ, ਤੇ ਅੱਧਾ ਘੰਟਾ ਦਿੱਤਾ ਜਾਵੇ । ਸਭ ਤੋਂ ਪਹਿਲਾਂ ਸ੍ਰੀਮਤੀ ਵਿਮਲਾ ਡਾਂਗ ਮੋਸ਼ਨ ਮੂਵ ਹੋਣ ਉਪਰੰਤ ਬੋਲਣਗੇ, ਫਿਰ ਸ੍ਰੀ ਮਦਨ ਮੋਹਨ ਮਿੱਤਲ ਆਪਣੀ ਮੋਸ਼ਨ ਤੇ ਬੋਲਣ, ਫਿਰ ਸੀ. ਐਮ. ਸਾਹਿਬ ਨੇ ਵਾਇਦਾ ਕੀਤਾ ਹੈ ਕਿ ਉਹ ਰਿਪਲਾਈ ਵੀ ਦੇਣਗੇ । ਸ੍ਰੀਮਤੀ ਵਿਮਲਾ ਡਾਂਗ ।

**Shrimati Vimla Dang** : Sir, I beg to move—

> That the situation arising out of the recent mass killing of innocent persons by terrorists in the districts of Ludhiana and Sangrur be discussed.

**Mr. Speaker** : Motion moved—

> That the situation arising out of the recent mass killings of innocent persons by terrorists in the districts of Ludhiana and Sangrur be discussed.

**ਸ੍ਰੀ ਵਿਮਲਾ ਡਾਂਗ** (ਅੰਮ੍ਰਿਤਸਰ ਪੱਛਮੀ) : ਸਪੀਕਰ ਸਾਹਿਬ ਅਸੀਂ ਮਹਿਸੂਸ ਕਰਦੇ ਹਾਂ ਕਿ ਪੰਜਾਬ ਦੇ ਹਾਲਾਤ ਬਹੁਤ ਗੰਭੀਰ ਹਨ। ਸਰਕਾਰ ਨੂੰ ਇਸ ਗੱਲ ਦਾ ਪੂਰਾ ਅਹਿਸਾਸ ਹੋਣਾ ਚਾਹੀਦਾ ਹੈ ਕਿ ਲੋਕਾਂ ਵਿੱਚ ਬੇਚੈਨੀ ਅਤੇ ਗੁੱਸਾ ਹੈ। ਇਸ ਸਰਕਾਰ ਨੇ 25 ਫ਼ਰਵਰੀ ਨੂੰ ਸੌਂਹ ਚੁੱਕੀ ਸੀ। ਅੱਜ 25 ਮਾਰਚ ਹੈ। ਇਕ ਮਹੀਨੇ ਵਿਚ ਚਾਰ ਵੱਡੇ ਕਤਲ ਕਾਂਡ ਪੰਜਾਬ ਵਿਚ ਵਾਪਰੇ ਹਨ ਜਿਨ੍ਹਾਂ ਵਿਚ 60 ਦੇ ਕਰੀਬ ਬੰਦੇ ਮਾਰੇ ਗਏ। ਇਲੈਕਸ਼ਨਜ਼ ਤੋਂ ਪਹਿਲਾਂ ਬਹੁਜਨ ਸਮਾਜ ਪਾਰਟੀ ਨੂੰ ਹਮਲਿਆਂ ਦਾ ਸ਼ਿਕਾਰ ਬਣਾਇਆ ਗਿਆ ਸੀ ਕਿ ਉਨ੍ਹਾਂ ਨੂੰ ਟੇਰਾਰਾਈਜ਼ ਕਰਕੇ ਅਸਤੀਫੇ ਦਿਵਾਏ ਜਾਣ। ਅਸੀਂ ਭਰਪੂਰ ਨਿੰਦਾ ਕਰਦੇ ਹਾਂ। ਇਸ ਗੱਲ ਦੀ ਖੁਸ਼ੀ ਹੈ ਕਿ ਸਾਜਿਸ਼ ਫੇਲ੍ਹ ਹੋ ਗਈ। ਉਸ ਤੋਂ ਬਾਦ 15 ਇੰਜਨੀਅਰ ਸੰਗਰੂਰ ਵਿਚ ਮਾਰੇ ਗਏ। ਪੰਜਾਬੀਜ਼ ਔਰ ਨਾਨ-ਪੰਜਾਬੀਜ਼ ਨੂੰ ਆਪਸ ਵਿਚ ਲੜਾਉਣ ਦੀ ਕੋਸ਼ਿਸ਼ ਕੀਤੀ ਗਈ। 15 ਮਾਰਚ ਨੂੰ ਲੁਧਿਆਣਾ ਵਿਚ ਢੋਲੇਵਾਲਾ ਚੌਂਕ, ਵਿਸ਼ਵਕਰਮਾ ਚੌਂਕ ਅਤੇ ਭਗਵਾਨ ਚੌਂਕ ਤੇ ਕਤਲ ਹੋਇਆ। ਵਿਸ਼ਵਕਰਮਾ ਚੌਂਕ......

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ** : ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਮੈਂਬਰ ਸਾਹਿਬਾ ਨੇ ਇੱਕ ਸਟੇਟਮੈਂਟ ਲਿਖੀ ਹੋਈ ਹੈ, ਉਹ ਪੜ੍ਹ ਰਹੇ ਹਨ, ਜਾਂ ਤਾਂ ਐਕਸਟੈਂਪਰ ਬੋਲਣ, ਕਿਉਂਕਿ ਸਟੇਟਮੈਂਟ ਸਪੀਚ ਬਾਰੇ ਹੋਣੀ ਚਾਹੀਦੀ ਹੈ, ਇਸ ਤਰ੍ਹਾਂ ਲਿਖਤੀ ਨਹੀਂ ਹੋਣੀ ਚਾਹੀਦੀ।

**ਸ੍ਰੀ ਸਪੀਕਰ** : ਤੁਸੀਂ ਪੜ੍ਹੋ ਨਾ, ਵੈਸੇ ਆਪਣੇ ਜਜ਼ਬਾਤ ਦਾ ਇਜ਼ਹਾਰ ਕਰੀ ਜਾਓ। ਇਹ ਮਾੜਾ ਹੋਇਆ ਹੈ, ਤੁਸੀਂ ਜ਼ਬਾਨੀ ਬੋਲੋ।

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, 18 ਤਾਰੀਖ ਨੂੰ ਪੌਲਟਨਗੰਜ ਵਿਚ ਕਤਲ ਹੋਇਆ, 19 ਤਾਰੀਖ ਨੂੰ ਰੋਜ਼ਗਾਰਡਨ ਵਿਚ ਤਿੰਨ ਕਤਲ ਹੋਏ ਔਰ ਉਸੇ ਹੀ ਦਿਨ ਬਰਮੀਪੁਰ ਰਾਏਕੋਟ ਵਿਚ ਵਾਰਦਾਤ ਹੋਈ, ਅਹਿਮਦਗੜ੍ਹ 15 ਬੰਦੇ ਮਾਰੇ ਗਏ।........

**ਸ੍ਰੀ ਸਪੀਕਰ** : ਭੈਣ ਜੀ, ਸਟੇਟਮੈਂਟ ਨੂੰ ਤੁਸੀਂ ਇਸ ਤਰ੍ਹਾਂ ਬਾਰ ਬਾਰ ਨਹੀਂ ਪੜ੍ਹ ਸਕਦੇ, ਰੈਫਰੈਂਸ ਦਿਓ।

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਮਹਿਸੂਸ ਕਰਦੀ ਹਾਂ ਕਿ ਪੰਜਾਬ ਦੇ ਲੋਕ ਜਿਹੜੇ ਹਨ ਉਹ ਜ਼ਿਆਦਾ ਹੀ ਇਸ ਵਕਤ ਬੇਵਸੀ ਔਰ ਨਿਰਾਸ਼ਾ ਮਹਿਸੂਸ ਕਰਦੇ ਹਨ । ਸਰਕਾਰ ਹਾਲਾਤ ਨੂੰ ਕੰਟਰੋਲ ਕਰਨ ਵਿਚ ਬਿਲਕੁਲ ਫੇਲ੍ਹ ਹੋਈ ਹੈ । ਇਸ ਸਬੰਧ ਵਿਚ ਜਦੋਂ ਅਸੀਂ ਲੁਧਿਆਣੇ ਵਿਚ ਗਏ ਤਾਂ ਗੋਲੀਆਂ ਨਾਲ ਵਿੰਨ੍ਹੀਆਂ ਲਾਸ਼ਾਂ ਪਈਆਂ ਸਨ । ਲੋਕ ਵਿਲਕਦੇ ਵਿਲਕਦੇ ਕੀ ਕਹਿ ਰਹੇ ਸੀ ? ਲੋਕ ਖੁਲ੍ਹ ਕੇ ਇਹ ਸਾਨੂੰ ਕਹਿ ਰਹੇ ਸੀ ਕਿ ਸਰਕਾਰ ਨੂੰ ਇਸ ਸਬੰਧ ਵਿਚ ਕੁਝ ਸਖਤੀ ਦੇ ਕਦਮ ਉਠਾਉਣੇ ਚਾਹੀਦੇ ਹਨ । ਸਾਡੀ ਇਹ ਮੰਗ ਹੈ ਕਿ ਪੁਲਿਸ ਦੀ ਸਕਰੀਨਿੰਗ ਹੋਣੀ ਚਾਹੀਦੀ ਹੈ । ਉਥੇ ਜੋ ਕੁਝ ਹੋਇਆ ਉਹ ਸਭ ਨੂੰ ਪਤਾ ਹੈ । ਡੇਢ ਕਿਲੋਮੀਟਰ ਦੇ ਡਿਸ-ਟੈਂਸ ਵਿਚ ਉਹ ਗੋਲੀਆਂ ਚਲਾਉਂਦੇ ਗਏ ਪਰ ਪੁਲਿਸ ਨੇ ਕੋਈ ਕਾਰਵਾਈ ਨਹੀਂ ਕੀਤੀ ਨਾ ਕੋਈ ਘੇਰਾ ਪਾਇਆ । ਸਾਰੇ ਸ਼ਹਿਰ ਵਿਚ ਇਸ ਗੱਲ ਦੀ ਬੜੀ ਆਲੋਚਨਾ ਹੋ ਰਹੀ ਹੈ। ਸਾਡੀ ਇਹ ਮੰਗ ਹੈ ਕਿ ਜੋ ਕੁਝ ਪੰਜਾਬ ਵਿਚ ਵਾਪਰ ਰਿਹਾ ਹੈ ਸਰਕਾਰ ਇਸ ਨੂੰ ਸੰਜੀਦਗੀ ਨਾਲ ਸੋਚੇ । ਪੁਲਿਸ ਦੀ ਸਕਰੀਨਿੰਗ ਹੋਣੀ ਚਾਹੀਦੀ ਹੈ । ਅਤਿਵਾਦ ਨਾਲ ਜਿਹੜੇ ਪੁਲਿਸ ਕਰਮਚਾਰੀ ਅਤੇ ਪੁਲਿਸ ਕਾਂਸਟੇਬਲਜ਼ ਮਿਲੇ ਹੋਏ ਹਨ ਉਨ੍ਹਾਂ ਨੂੰ ਕੱਢ ਦੇਣਾ ਚਾਹੀਦਾ ਹੈ । ਅੰਮ੍ਰਿਤਸਰ ਰਾਣੀਬਾਗ ਵਿਚ ਇਕ ਰਾਏ ਸਾਹਿਬ ਨੂੰ ਅਗਵਾ ਕਰਨ ਦਾ ਯਤਨ ਕੀਤਾ ਗਿਆ, ਉਸ ਵਿਚ ਪੁਲਿਸ ਦਾ ਐਸ. ਐਚ. ਓ. ਉਨ੍ਹਾਂ ਦੀ ਅਗਵਾਈ ਕਰ ਰਿਹਾ ਸੀ. ਪਰ ਗੌਰਮਿੰਟ ਨੇ ਇਸ ਸਬੰਧ ਵਿਚ ਕੋਈ ਕਾਰਵਾਈ ਨਹੀਂ ਕੀਤੀ, ਮੁੱਖ ਮੰਤਰੀ ਜੀ ਨੂੰ ਇਸ ਮਸਲੇ ਦੀ ਜਾਣਕਾਰੀ ਹੈ । ਸਿਵਿਲ ਐਡਮਨਿਸਟ੍ਰੇਸ਼ਨ ਵਿਚ ਫੌਜ ਦੀ ਮਦਦ ਲੈਣੀ ਚਾਹੀਦੀ ਹੈ । ਇਹ ਠੀਕ ਹੈ ਕਿ ਫੌਜ ਦੀ ਮਦਦ ਲੈਣ ਵਾਸਤੇ ਸਰਕਾਰ ਨੇ ਕੁਝ ਕਾਰਵਾਈ ਕੀਤੀ ਹੈ ਅਸੀਂ ਉਸ ਨੂੰ ਵੈਲਕਮ ਕਰਦੇ ਹਾਂ ਪਰ ਕਿਉਂ ਕਿ ਅਤਿਵਾਦ ਬਹੁਤ ਜਿਆਦਾ ਵੱਧ ਰਿਹਾ ਹੈ ਔਰ ਇਸ ਦੇ ਹਮਲਿਆਂ ਤੋਂ ਬਚਣ ਦਾ ਸਵਾਲ ਹੈ, ਜੋ ਉਨ੍ਹਾਂ ਦੇ ਹਾਈਡ ਆਊਟਸ ਹਨ ਉਨ੍ਹਾਂ ਨੂੰ ਨਸ਼ਟ ਕਰਨਾ ਚਾਹੀਦਾ ਹੈ, ਇਸ ਲਈ ਮੈਂ ਆਖਿਰ ਵਿਚ ਫਿਰ ਕਹਿਣਾ ਚਾਹੁੰਦੀ ਹਾਂ ਕਿ ਇਸ ਅਤਿਵਾਦ ਨੂੰ ਦਬਾਉਣ ਲਈ ਸਖਤ ਕਦਮ ਚੁਕਣੇ ਚਾਹੀਦੇ ਹਨ ।

ਇਕ ਗੱਲ ਮੈਂ ਹੋਰ ਇਹ ਕਹਿਣੀ ਚਾਹੁੰਦੀ ਹਾਂ ਕਿ ਸਾਡੇ ਮੁਖ ਮੰਤਰੀ ਸਾਹਿਬ ਹਮੇਸ਼ਾਂ ਹੀ ਇਸ ਨੂੰ ਲਾਅ ਐਂਡ ਆਰਡਰ ਦਾ ਸਵਾਲ ਬਾਰ ਬਾਰ ਦੱਸ ਰਹੇ ਹਨ । ਇਸ ਸਬੰਧ ਵਿਚ ਮੈਂ ਬਹੁਤ ਜ਼ੋਰਦਾਰ ਸ਼ਬਦਾਂ ਵਿਚ ਇਹ ਕਹਿਣਾ ਚਾਹੁੰਦੀ ਹਾਂ ਔਰ ਦੂਸਰੀਆਂ ਪਾਰਟੀਆਂ ਵਾਲੇ ਵੀ ਇਹੀ ਕਹਿੰਦੇ ਹਨ ਕਿ ਪੰਜਾਬ ਦੀ ਪਰਾਬਲਮ ਇਕ ਲਾਅ ਐਂਡ ਆਰਡਰ ਦੀ ਹੀ ਪਰਾਬਲਮ ਨਹੀਂ ਹੈ, ਇਹ ਇਕ ਰਾਜਸੀ ਸਵਾਲ ਵੀ ਹੈ, ਆਰਥਿਕ ਸਵਾਲ ਵੀ ਹੈ । ਜੋ ਪੰਜਾਬ ਦੀ ਸਮੱਸਿਆ ਹੈ, ਜੋ ਪੰਜਾਬ ਦੇ ਮਸਲੇ ਹਨ, ਜਿਹੜੇ ਸਾਹਮਣੇ ਦਰਆਵਤ ਹਨ ਕਿ ਚੰਡੀਗੜ੍ਹ ਪੰਜਾਬ ਨੂੰ ਦਿੱਤਾ ਜਾਵੇ, ਪਾਣੀ ਦਾ ਮਸਲਾ ਹੈ, ਇਹ ਹੱਲ ਹੋਣੇ ਚਾਹੀਦੇ ਹਨ ।

**ਸ੍ਰੀ ਸਪੀਕਰ** : ਪਲੀਜ਼, ਪਲੀਜ਼ । ਜੋ ਤੁਸੀਂ ਐਡਜਰਨਮੈਂਟ ਮੋਸ਼ਨ ਦਿੱਤੀ ਹੈ. ਉਸ ਵਿਚ ਕੋਈ ਚੀਜ਼ ਐਸੀ ਨਹੀਂ । You cannot go beyond that subject at all. ਸਪੈਸਿਫਿਕ ਮੈਟਰ ਦੀ ਗੱਲ ਕਰੋ । ਇਹ ਤੁਸੀਂ ਬਾਅਦ ਵਿਚ ਗਵਰਨਰ ਐਡਰੈਸ ਦੀ ਡਿਸਕਸ਼ਨ ਵੇਲੇ ਵੀ ਕਹਿ ਸਕਦੇ ਹੋ ।

**Smt. Vimla Dang** : I will finish within five minutes. ਪੰਜਾਬ ਦੀ ਸਮੱਸਿਆ ਪੁਲਿਟੀਕਲ ਵੀ ਹੈ, ਇਕਨਾਮਿਕ ਵੀ ਹੈ। ਅਤਿਵਾਦ ਦਾ ਜ਼ੋਰ ਨਾਲ ਮੁਕਾਬਲਾ ਕਰਨਾ ਚਾਹੀਦਾ ਹੈ ਔਰ ਉਸ ਨੂੰ ਕਮਜ਼ੋਰ ਕਰਨਾ ਚਾਹੀਦਾ ਹੈ। ਜਿਹੜੇ ਮਿਲੀਟੈਂਟਸ ਹਨ ਉਨ੍ਹਾਂ ਨੂੰ ਨੈਸ਼ਨਲ ਸਟ੍ਰੀਮ ਵਿਚ ਲਿਆਉਣ ਦਾ ਭਰਪੂਰ ਯਤਨ ਕਰਨਾ ਚਾਹੀਦਾ ਹੈ। ਸਰਕਾਰ ਦੀ ਇਸ ਪਾਸੇ ਕੋਈ ਤੱਵਜੋ ਨਹੀਂ, ਸਰਕਾਰ ਕੋਈ ਜ਼ੋਰ ਨਾਲ ਕਦਮ ਨਹੀਂ ਚੁਕ ਰਹੀ, ਜਿਸ ਨਾਲ ਬਹੁਤ ਜ਼ਿਆਦਾ ਨੁਕਸਾਨ ਹੋ ਰਿਹਾ ਹੈ।

**ਸ਼੍ਰੀ ਮਦਨ ਮੋਹਨ ਮਿਤਲ (ਨੰਗਲ)** : ਸਪੀਕਰ ਸਾਹਿਬ, ਸ਼੍ਰੀਮਤੀ ਵਿਮਲਾ ਡਾਂਗ ਜੀ ਨੇ ਜੋ ਪੰਜਾਬ ਵਿਚ ਘਟਨਾਵਾਂ ਹੋਈਆਂ ਹਨ ਉਨ੍ਹਾਂ ਦਾ ਜ਼ਿਕਰ ਕੀਤਾ ਹੈ, ਇਹ ਬਹੁਤ ਜ਼ਿਆਦਾ ਹੋ ਰਹੀਆਂ ਹਨ। ਅਸੀਂ ਚੁਣਾਵ ਹੋਣ ਤੋਂ ਪਹਿਲਾਂ ਇਹ ਮਹਿਸੂਸ ਕਰਦੇ ਸੀ ਕਿ ਪੰਜਾਬ ਦੀ ਸਮੱਸਿਆ ਦੇ ਹੱਲ ਔਰ ਅਤਿਵਾਦ ਦੇ ਘੱਟ ਹੋਣ ਦੀ ਸੰਭਾਵਨਾ ਨਹੀਂ ਹੈ, ਭਾਵੇਂ ਲੀਡਰ ਆਫ ਦੀ ਹਾਊਸ ਇਹ ਵਾਇਦਾ ਕਰਦੇ ਰਹੇ ਸੀ ਕਿ ਉਹ ਇਸ ਅਤਿਵਾਦ ਨੂੰ ਦਬਾਅ ਦੇਣਗੇ ਪਰ ਚੁਣਾਵ ਹੋਣ ਤੋਂ ਬਾਅਦ ਇਸ ਸਰਕਾਰ ਨੇ ਇਧਰ ਕੋਈ ਧਿਆਨ ਨਹੀਂ ਦਿੱਤਾ ਔਰ ਉਨ੍ਹਾਂ ਦਾ ਚੈਲੰਜ ਕਬੂਲ ਨਹੀਂ ਕੀਤਾ। ਅਗਰ ਚੈਲੰਜ ਕਬੂਲ ਕੀਤਾ ਹੁੰਦਾ ਤਾਂ ਸਭ ਤੋਂ ਪਹਿਲਾਂ ਜਿਹੜੀ ਘਟਨਾ ਰੋਪੜ ਵਿਚ ਹੋਈ, ਜਿਸ ਵਿਚ ਬੀ. ਐਸ. ਪੀ. ਦੇ 5 ਬੰਦੇ ਮਾਰੇ ਗਏ ਜਿਹੜੇ ਕਿ ਕੰਡੀਡੇਟਸ ਦੀ ਮਦਦ ਕਰ ਰਹੇ ਸਨ ਔਰ ਦੂਸਰੀ ਘਟਨਾ ਲੁਧਿਆਣਾ ਵਿਚ ਹੋਈ, ਉਹ ਨਾ ਹੁੰਦੀਆਂ। ਲੁਧਿਆਣਾ ਵਿਚ 3 ਘਟਨਾਵਾਂ ਹੋਈਆਂ, ਇਕ ਘਟਨਾ ਵਿਚ ਸੁਰਖਿਆ ਕਰਮਚਾਰੀਆਂ ਨੂੰ ਮਾਰਿਆ ਗਿਆ ਔਰ 2 ਵਾਰੀ ਰਾਜਨੀਤਿਕ ਵਰਕਰਾਂ ਤੇ ਹਮਲੇ ਕੀਤੇ ਗਏ। ਇਹ ਕੋਈ ਅੰਧਾਧੁੰਧ ਫਾਇਰਿੰਗ ਨਹੀਂ ਸੀ। ਉਨ੍ਹਾਂ ਕੋਲ ਲਿਸਟ ਸੀ। ਉਨ੍ਹਾਂ ਲੋਕਾਂ ਨੂੰ ਹੀ ਮਾਰਿਆ ਗਿਆ ਜਿਹੜੇ ਉਨ੍ਹਾਂ ਕੋਲ ਲਿਸਟ ਵਿਚ ਸੀ। ਉਸ ਤੋਂ ਬਾਅਦ ਅਹਿਮਦਗੜ੍ਹ ਵਿਚ ਵੀ ਵਾਕਿਆ ਹੋਇਆ। ਇਸ ਰਿਜਨ ਨੂੰ ਡਿਸਟਰਬ ਕਰਨ ਵਾਸਤੇ ਆਤੰਕਵਾਦੀ ਆਪਣਾ ਪੂਰਾ ਜ਼ੋਰ ਲਗਾ ਰਹੇ ਹਨ। ਜੇਕਰ ਇਸ ਤਰ੍ਹਾਂ ਹੀ ਆਤੰਕਵਾਦੀ ਕਾਰਵਾਈਆਂ ਕਰਦੇ ਰਹੇ ਤਾਂ ਪੰਜਾਬ ਦੀ ਸ਼ਾਂਤੀ ਭੰਗ ਹੋ ਜਾਵੇਗੀ। ਪੰਜਾਬ ਸਰਕਾਰ ਨੂੰ ਇਨ੍ਹਾਂ ਘਟਨਾਵਾਂ ਨੂੰ ਦੇਖਕੇ ਹਰ ਤਰ੍ਹਾਂ ਨਾਲ ਪੰਜਾਬ ਵਿਚ ਸੁਧਾਰ ਕਰਨਾ ਚਾਹੀਦਾ ਹੈ। ਅਤਿਵਾਦੀਆਂ ਦੀਆਂ ਸਰਗਰਮੀਆਂ ਵੱਲ ਧਿਆਨ ਦੇਣਾ ਚਾਹੀਦਾ ਹੈ। ਦੂਸਰਾ ਮਨਿਸਟਰਾਂ ਨੂੰ ਸਮਾਗਮਾਂ ਵਿਚ ਨਹੀਂ ਜਾਣਾ ਚਾਹੀਦਾ। ਜੇਕਰ ਇਸ ਤਰ੍ਹਾਂ ਦੀਆਂ ਦੋ ਤਿੰਨ ਘਟਨਾਵਾਂ ਹੋਰ ਹੋ ਗਈਆਂ ਤਾਂ ਮੈਨੂੰ ਇਸ ਤਰ੍ਹਾਂ ਲਗਦਾ ਹੈ ਕਿ ਲੋਕਾਂ ਦਾ ਵਿਸ਼ਵਾਸ ਸਰਕਾਰ ਵਿਚ ਖ਼ਤਮ ਹੋ ਜਾਵੇਗਾ। ਪੰਜਾਬ ਦੀ ਸਰਕਾਰ ਕਿਸ ਤਰ੍ਹਾਂ ਚੁਣ ਕੇ ਆਈ ਹੈ, ਉਹ ਸਭ ਨੂੰ ਪਤਾ ਹੀ ਹੈ। ਲੋਕਾਂ ਦਾ ਭਰੋਸਾ ਸਰਕਾਰ ਪ੍ਰਤੀ ਉਠ ਜਾਵੇਗਾ। ਸਰਕਾਰ ਨੂੰ ਲੋਕ ਮਜਬੂਰ ਕਰ ਦੇਣਗੇ ਕਿ ਉਹ ਆਪਣੀਆਂ ਗੱਦੀਆਂ ਛੱਡ ਦੇਣ। ਡਿਸਟ੍ਰਿਕਟ ਸੰਗਰੂਰ ਵਿਚ ਜੋ ਫੈਕਟਰੀ ਵਿਚ ਘਟਨਾ ਹੋਈ ਹੈ it has added a new dimension to the terrorist activities in Punjab. ਜਦੋਂ ਲੋਕਾਂ ਨੇ ਇਸ ਘਟਨਾ ਬਾਰੇ ਗੱਲ ਕੀਤੀ ਤਾਂ ਪੁਲਿਸ ਨੇ ਕਹਿ ਦਿਤਾ ਕਿ ਉਸ ਫੈਕਟਰੀ ਵਾਲੇ ਨੇ ਸਿਕਿਉਰਿਟੀ ਲੈਣ ਤੋਂ ਇਨਕਾਰ ਕਰ ਦਿੱਤਾ ਸੀ। ਸਰਕਾਰ ਦੀ ਮਸ਼ੀਨਰੀ ਹਰਕਤ ਵਿਚ ਨਹੀਂ ਸੀ ਆਈ। ਲੁਧਿਆਣੇ ਅਤੇ ਅਹਿਮਦਗੜ੍ਹ ਵਿਚ ਇਤਨੀਆਂ ਵੱਡੀਆਂ ਘਟਨਾਵਾਂ ਹੋਈਆਂ ਹਨ। ਜੇਕਰ

ਅਹਿਮਦਗੜ੍ਹ ਵਿਚ 6 ਕਿਲੋਮੀਟਰ ਤੋਂ ਥਾਣੇਦਾਰ ਆ ਸਕਦਾ ਹੈ ਤਾਂ ਲੋਕਲ ਥਾਣੇਦਾਰ ਕਿਉਂ ਨਹੀਂ ਸੀ ਆ ਸਕਦਾ ? ਸੰਗਰੂਰ ਫੈਕਟਰੀ ਵਿਚ ਜੋ ਘਟਨਾ ਹੋਈ ਤਾਂ ਉਸ ਬਾਰੇ ਐਸ. ਐਸ. ਪੀ. ਨੇ ਕਹਿ ਦਿਤਾ ਕਿ ਸਿਕਿਉਰਟੀ ਆਫ਼ਰ ਕੀਤੀ ਸੀ ਪਰ ਉਨ੍ਹਾਂ ਨੇ ਲੈਣ ਤੋਂ ਇਨਕਾਰ ਕਰ ਦਿੱਤਾ ਕੀ ਸਰਕਾਰ ਦਾ ਕੋਈ ਫਰਜ਼ ਨਹੀਂ ਬਣਦਾ ਜੋ ਲੁਧਿਆਣੇ ਅਤੇ ਅਹਿਮਦਗੜ੍ਹ ਵਿਚ ਇਨਸੀਡੈਂਟਸ ਹੋਏ ਹਨ ? ਸਰਕਾਰ ਆਪਣੀ ਜ਼ਿਮੇਂਵਾਰੀ ਤੋਂ ਬੱਚ ਨਹੀਂ ਸਕਦੀ । ਪੰਜਾਬ ਦੀ ਹਾਲਤ ਹਰ ਪੱਖੋਂ ਖ਼ਰਾਬ ਹੋ ਰਹੀ ਹੈ । ਲੁਧਿਆਣਾ ਇੱਕ ਐਸਾ ਸੈਂਟਰ ਹੈ ਜਿਥੇ ਫੈਕਟਰੀਆਂ ਦੇ ਲਿਹਾਜ਼ ਨਾਲ, ਸ਼ਿਕਸ਼ਾ ਦੇ ਲਿਹਾਜ਼ ਨਾਲ ਅਤੇ ਹੋਰ ਸਥਿਤੀ ਦੇ ਲਿਹਾਜ਼ ਨਾਲ ਇਹ ਪੰਜਾਬ ਦਾ ਸੈਂਟਰਲ ਪਲੇਸ ਹੈ । ਜੇਕਰ ਲੁਧਿਆਣਾ ਡਿਸਟਰਬ ਹੋ ਗਿਆ ਤਾਂ ਸਾਰੇ ਪੰਜਾਬ ਦੀ ਸ਼ਾਂਤੀ ਭੰਗ ਹੋ ਜਾਵੇਗੀ । ਮੈਂ ਦੋ ਤਿੰਨ ਸੁਝਾਉ ਦੇਣਾ ਚਾਹੁੰਦਾ ਹਾਂ । ਅਸੀਂ ਇਹ ਗੱਲਾਂ ਐਡਵਾਈਜ਼ਰੀ ਕੌਂਸਲ ਦੀਆਂ ਮੀਟਿੰਗਾਂ ਵਿਚ ਵੀ ਕਹੀਆਂ ਸਨ । ਉਥੇ ਵੀ ਇਹ ਗਲਾਂ ਡਿਸਕਸ ਕਰਦੇ ਰਹੇ ਹਾਂ । ਮੁੱਖ ਮੰਤਰੀ ਜੀ ਨੇ ਵੀ ਜੋ ਗੱਲਾਂ ਕਹੀਆਂ ਹਨ, ਉਨ੍ਹਾਂ ਨੂੰ ਉਹ ਬੇਸ਼ਕ ਪੜ੍ਹ ਲੈਣ ਅਤੇ ਉਨ੍ਹਾਂ ਗੱਲਾਂ ਨੂੰ ਲਾਗੂ ਕਰਨ । ਬਾਰਡਰ ਨੂੰ ਸੀਲ ਕਰਨ । ਪਾਕਿਸਤਾਨ ਤੋਂ ਟਰੇਂਡ ਹੋ ਕੇ ਇਧਰ ਪੰਜਾਬ ਵਿਚ ਅਤਿਵਾਦੀ ਆ ਰਹੇ ਹਨ, ਜਦ ਤਕ ਅਸੀਂ ਬਾਰਡਰ ਨੂੰ ਸੀਲ ਨਹੀਂ ਕਰਾਂਗੇ ਤਦ ਤਕ ਪੰਜਾਬ ਵਿਚ ਸ਼ਾਂਤੀ ਨਹੀਂ ਹੋ ਸਕਦੀ । ਸਾਰੀ ਐਡਮਨਿਸਟਰੇਸ਼ਨ ਨੂੰ ਚੁਸਤ ਹੋਣਾ ਪਵੇਗਾ । ਸਰਕਾਰ ਨੂੰ ਹਰਕਤ ਵਿਚ ਆਉਣਾ ਪਵੇਗਾ । ਲੁਧਿਆਣਾ ਇੱਕ ਹਫ਼ਤਾ ਬੰਦ ਰਿਹਾ । ਅਹਿਮਦਗੜ੍ਹ ਅਜੇ ਤਕ ਬੰਦ ਹੈ । ਮੁੱਖ ਮੰਤਰੀ ਜੀ ਨੂੰ ਉਥੇ ਅਹਿਮਦਗੜ੍ਹ ਜਾਣਾ ਚਾਹੀਦਾ ਹੈ ਔਰ ਉਨ੍ਹਾਂ ਲੋਕਾਂ ਨੂੰ ਭਰੋਸਾ ਦੇਣਾ ਚਾਹੀਦਾ ਹੈ ।

ਆਵਾਜ਼ਾਂ : ਉਹ ਗਏ ਹਨ ।

**ਸ਼੍ਰੀ ਮਦਨ ਮੋਹਨ ਮਿੱਤਲ** : ਮੇਰੇ ਕੋਲ ਰਾਤ ਤਕ ਜੋ ਜਾਣਕਾਰੀ ਹੈ ਉਸ ਮੁਤਾਬਿਕ ਤਕ ਤਾਂ ਉਹ ਨਹੀਂ ਗਏ, ਅੱਜ ਸਵੇਰੇ ਜਾ ਕੇ ਆਏ ਹੋਣ ਤਾਂ ਪਤਾ ਨਹੀਂ ।** ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਪੈਰਾ ਮਿਲਟਰੀ ਫੋਰਸਿਜ਼ ਨੂੰ ਪੰਜਾਬ ਵਿਚੋਂ ਵਿੱਦਡਰਾ ਨਹੀਂ ਕਰਨਾ ਚਾਹੀਦਾ । ਸਪੀਕਰ ਸਾਹਿਬ, ਬਾਰਡਰ ਨੂੰ ਚੰਗੀ ਤਰ੍ਹਾਂ ਨਾਲ ਸੀਲ ਕਰੋ । ਮੇਰਾ ਨਿਵੇਦਨ ਹੈ ਕਿ ਇਨ੍ਹਾਂ ਗੱਲਾਂ ਵੱਲ ਧਿਆਨ ਦੇਵੋ ਤਾਂ ਪੰਜਾਬ ਦੇ ਹਾਲਾਤ ਬੇਹਤਰ ਹੋ ਸਕਦੇ ਹਨ । ਪੰਜਾਬ ਦੀ ਜਨਤਾ ਨੂੰ ਭਰੋਸੇ ਵਿਚ ਲਵੋ, ਪੰਜਾਬ ਦੇ ਲੋਕਾਂ ਨੂੰ ਭਰੋਸਾ ਦਿਉ ਕਿ ਉਹ ਕੀ ਕੀ ਕਦਮ ਇਸ ਚੌਕਸੀ ਨੂੰ ਲਿਆਉਣ ਵਾਸਤੇ ਚੁੱਕ ਰਹੇ ਹਨ, ਉਹ ਪੰਜਾਬ ਦੀ ਜਨਤਾ ਨੂੰ ਭਰੋਸਾ ਦੇਣ ਅਤੇ ਵਿਸ਼ਵਾਸ ਦਿਵਾਉਣ ਕਿ ਉਨ੍ਹਾਂ ਦਾ ਕੀ ਪ੍ਰੋਗਰਾਮ ਹੈ । ਅੱਜ ਇਹ ਅਤਿ ਜ਼ਰੂਰੀ ਹੈ ਕਿ ਪੰਜਾਬ ਦੀ ਜਨਤਾ ਦਾ ਭਰੋਸਾ ਕਾਇਮ ਰਹੇ ਅਤੇ ਉਹ ਲੋਕ, ਉਹ ਜਨਤਾ ਜਿਹੜੀ ਆਤੰਕਵਾਦ ਤੋਂ ਭੈ-ਭੀਤ ਹੋਈ ਪਈ ਹੈ, ਉਸ ਨੂੰ ਇਸ ਤੋਂ ਨਿਜ਼ਾਤ ਮਿਲੇ ।

**Minister for Parliamentary Affairs** : Point of Order, Sir. Any reference made by Shri Madan Mohan Mittal regarding the State Government and Central Government is not desirable and should be expunged.

**Expunged as ordered by the Chair.

**Mr. Speaker** : Right

**Shri Madan Mohan Mittal** : I have referred to the Central Government regarding maintenance of security of Punjab and to provide more security forces.

**ਸ੍ਰੀ ਸਪੀਕਰ** : ਮਿੱਤਲ ਸਾਹਿਬ, ਤੁਸੀਂ ਬੋਲ ਚੁੱਕੇ ਹੋ । ਮੈਂ ਸੀ. ਐਮ. ਸਾਹਿਬ ਨੂੰ ਰਿਕੁਐਸਟ ਕੀਤੀ ਹੈ ਬੋਲਣ ਲਈ ।

**ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ)** ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਇਨ੍ਹਾਂ ਦਿਨਾਂ ਵਿਚ ਪੰਜਾਬ ਦੇ ਅੰਦਰ ਚਾਰ ਬੜੇ ਸੀਰੀਅਸ ਵਾਕਿਆ ਹੋਏ ਅਤੇ ਉਨ੍ਹਾਂ ਨਾਲ ਮੈਂ ਸਮਝਦਾ ਹਾਂ ਕਿ ਮੇਰੇ ਸਾਥੀਆਂ ਨੂੰ ਇਹ ਦੁੱਖ ਵੀ ਹੋਇਆ ਕਿ ਲੋਕਾਂ ਨੂੰ ਵਿਸ਼ਵਾਸ ਵੀ ਨਾ ਰਿਹਾ ਹੋਵੇਗਾ ਕਿ ਸ਼ਾਇਦ ਇਥੇ ਸ਼ਾਂਤੀ ਹੋਣੀ ਵੀ ਹੈ ਜਾਂ ਨਹੀਂ ਹੋਣੀ । ਮੈਂ ਸਭ ਤੋਂ ਪਹਿਲਾਂ ਇਹ ਯਕੀਨ ਦਿਵਾਉਣਾ ਚਾਹੁੰਦਾ ਹਾਂ, ਖਾਸ ਕਰਕੇ ਮਿੱਤਲ ਸਾਹਿਬ ਨੂੰ ਕਿ ਮੇਰੀਆਂ ਸਪੀਚਿਜ਼ ਬਦਲੀਆਂ ਨਹੀਂ ਹਨ, ਉਹੀ ਹਨ ਜਿਹੜੀਆਂ ਪਹਿਲਾਂ ਸਨ । ਮੈਂ ਔਰ ਮੇਰੀ ਸਰਕਾਰ ਇਸ ਗੱਲ ਵਾਸਤੇ ਖੜ੍ਹੇ ਹਾਂ ਕਿ ਇਸ ਪੰਜਾਬ ਦੇ ਅੰਦਰ ਅਮਨ ਅਮਾਨ ਲਿਆ ਕੇ ਰਖੀਏ । ਇਸ ਦੇ ਲਈ ਕਿੰਨੇ ਵੀ ਐਫਰਟਸ ਕਿਉਂ ਨਾ ਕਰਨੇ ਪੈਣ, ਅਸੀਂ ਕਰਾਂਗੇ । ਸੰਗਰੂਰ ਦੇ ਅੰਦਰ ਅਤੇ ਲੁਧਿਆਣੇ ਦੇ ਅੰਦਰ ਇਹ ਸਾਰੇ ਵਾਕਿਆ ਹੋਏ ਅਤੇ ਇਹ ਇਕ ਐਸੀ ਗੱਲ ਹੈ ਕਿ ਕੁਦਰਤੀ ਲੁਧਿਆਣੇ ਅਤੇ ਸੰਗਰੂਰ ਦੇ ਬਾਰਡਰ ਆਪਸ ਵਿੱਚ ਟੱਚ ਕਰਦੇ ਹਨ । ਲੁਧਿਆਣਾ ਇਕ ਵੱਡਾ ਸ਼ਹਿਰ ਹੈ ਜਿਥੇ ਅਤਿਵਾਦੀਆਂ ਨੂੰ, ਮਾੜੇ ਅਨਸਰਾਂ ਨੂੰ ਲੁਕਣ ਵਾਸਤੇ ਬੜੀ ਭਾਰੀ ਥਾਂ ਹੈ । ਜਿਹੜੀ ਫੈਕਟਰੀ ਦੂਸਰੇ ਪਾਸੇ ਸੰਗਰੂਰ ਵਿੱਚ ਗਰਗ ਸਾਹਿਬ ਨੇ ਲਾਉਣੀ ਸ਼ੁਰੂ ਕੀਤੀ ਹੈ ਅਤੇ ਜਿਹੜੀ ਹਾਲੇ ਇਨਕੰਪਲੀਟ ਪਈ ਹੈ, ਉਹ ਸੰਗਰੂਰ ਔਰ ਭਵਾਨੀਗੜ੍ਹ ਦੇ ਵਿੱਚ ਜਗ੍ਹਾ ਪੈਂਦੀ ਹੈ । ਉਹ ਸੰਗਰੂਰ ਸ਼ਹਿਰ ਵਿੱਚ ਨਹੀਂ । ਉਹ ਸ਼ਹਿਰ ਸੰਗਰੂਰ ਤੋਂ 7-8 ਮੀਲ ਬਾਹਰਲੇ ਪਾਸੇ ਹੈ ਅਤੇ 5-7 ਮੀਲ ਭਵਾਨੀਗੜ੍ਹ ਤੋਂ ਸੰਗਰੂਰ ਵਾਲੇ ਪਾਸੇ ਵੱਲ ਪੈਂਦੀ ਹੈ । ਉਥੇ ਜੋ ਘਟਨਾ ਵਾਪਰੀ, ਉਸ ਦਾ ਮੈਨੂੰ ਬੜਾ ਭਾਰੀ ਦੁੱਖ ਹੈ । ਮੈਂ ਉਥੇ ਦੂਸਰੇ ਦਿਨ ਸਜਰੇ ਹੀ, ਤਕਰੀਬਨ ਸਭ ਨਾਲੋਂ ਪਹਿਲਾਂ, ਮਾਲਕਾਂ ਨਾਲੋਂ ਵੀ ਪਹਿਲਾਂ ਪਹੁੰਚ ਗਿਆ ਸੀ । ਉਥੇ ਜਾ ਕੇ ਦੇਖਿਆ ਕਿ ਇਨਸਾਨੀ ਖੂਨ ਬੜਾ ਡੁੱਲ੍ਹਾ ਪਿਆ ਸੀ । ਉਹ ਲਾਲ ਖ਼ੂਨ ਸੀ, ਉਹ ਕਿਸੇ ਦਾ ਵੀ ਹੋਵੇ, ਕਿਸੇ ਹਿੰਦੂ ਦਾ ਹੋਵੇ ਜਾਂ ਸਿੱਖ ਦਾ, ਖ਼ੂਨ ਤਾਂ ਖ਼ੂਨ ਹੀ ਹੁੰਦਾ ਹੈ । ਉਥੇ ਜਾ ਕੇ ਜਦੋਂ ਪਤਾ ਕੀਤਾ ਤਾਂ ਪਤਾ ਲੱਗਾ ਕਿ ਸਿਕਿਉਰਟੀ ਦਾ ਲੈਪਸ ਸਰਕਾਰ ਉਤੇ ਘੱਟ ਸੀ, ਮਾਲਕਾਂ ਦਾ ਕੁਝ ਜ਼ਿਆਦਾ ਸੀ । ਮੈਂ ਇਥੋਂ ਬੜਾ ਗੁੱਸਾ ਲੈ ਕੇ ਗਿਆ ਸੀ ਕਿ ਜਿਸ ਕਿਸੇ ਦਾ ਵੀ ਕਸੂਰ ਹੋਵੇਗਾ ਉਸਨੂੰ ਬਖਸ਼ਣਾ ਨਹੀਂ ਪਰ ਕਹਾਣੀ ਕੁਝ ਹੋਰ ਹੀ ਨਿਕਲੀ । ਉਥੋਂ ਦਾ ਸਿਕਿਉਰਟੀ ਅਫਸਰ ਇਕ ਏਅਰ ਫੋਰਸ ਦਾ ਰਿਟਾਇਰਡ ਅਫਸਰ ਸੀ ਉਸ ਤੋਂ ਵੀ ਪੁੱਛ-ਗਿੱਛ ਕੀਤੀ ਗਈ । ਉਸ ਨੂੰ ਕਿਹਾ ਗਿਆ ਸੀ ਕਿ ਤੂੰ ਰਾਈਫਲਾਂ ਲੈ ਲੈ ਅਤੇ 12-14 ਐਕਸ-ਸਰਵਿਸਮੈਨ ਵੀ ਭਰਤੀ ਕਰ ਲੈ ਤਾਂ ਉਸ ਨੇ ਕਿਹਾ ਕਿ ਸਾਡੀ ਫਰਮ ਦੀ ਕੋਲੈਬੋਰੇਸ਼ਨ ਅਮਰੀਕਨਾਂ ਦੇ ਨਾਲ ਹੈ । ਹੈ ਤਾਂ ਇਹ ਲੇਮ ਐਕਸਕਿਊਜ਼ ਹੀ ਇਹ ਕਿਹਾ ਗਿਆ ਕਿ ਜਦੋਂ ਅਮਰੀਕਨ ਇਥੇ ਆਉਂਦੇ ਹਨ ਤਾਂ ਉਹ

ਕਹਿੰਦੇ ਹਨ ਕਿ ਅਸੀਂ ਇਥੇ ਸਿਕਿਉਰਟੀ ਵਾਲੇ, ਰਾਈਫਲਾਂ ਵਾਲੇ ਬਿਲਕੁਲ ਨਹੀਂ ਦੇਖਣਾ ਚਾਹੁੰਦੇ। ਅਸੀਂ ਨਹੀਂ ਚਾਹੁੰਦੇ ਕਿ ਇਥੇ ਅਮਨ ਅਮਾਨ ਜਿਹੜਾ ਹੈ ਉਹ ਬਾਡੀਗਾਰਡਾਂ, ਰਾਈਫਲਾਂ ਉਤੇ ਰਹੇ। ਮੈਨੂੰ ਨਹੀਂ ਪਤਾ ਇਸ ਗੱਲ ਦੇ ਬੀਹਾਈਂਡ ਕੀ ਗੱਲ ਸੀ। ਇਸ ਦੀ ਇਨਕੁਆਰੀ ਕਰਾਈ ਹੈ। ਚਾਰ ਰਾਈਫਲਾਂ ਪੁਲਿਸ ਵਾਲਿਆਂ ਨੇ ਵੀ ਉਨ੍ਹਾਂ ਨੂੰ ਦਿੱਤੀਆਂ ਕਿ ਤੁਸੀਂ ਇਸ ਤਰ੍ਹਾਂ ਸੇਫਗਾਰਡ ਕਰੋ। ਇਹ ਵਾਕਿਆ 7.30 ਵਜੇ ਦੇ ਕਰੀਬ ਹੋਇਆ। ਉਦੋਂ ਉਹ 4 ਰਾਈਫਲਾਂ ਵੀ ਕੱਢੀਆਂ ਨਾ ਗਈਆਂ। ਉਹ ਵੀ ਅਲਮਾਰੀਆਂ ਅੰਦਰ ਹੀ ਪਈਆਂ ਰਹੀਆਂ। ਜੋ ਮੌਕਾ ਮੈਂ ਉਥੇ ਦੇਖਿਆ, ਜਿਨ੍ਹਾਂ ਕਵਾਰਟਰਾਂ ਵਿਚ ਉਹ ਰਹਿੰਦੇ ਸਨ, ਉਹ 3-3, 4-4, ਮੰਜ਼ਲ ਕਵਾਰਟਰ ਬਣੇ ਹੋਏ ਹਨ, ਮਗਰ ਉਨ੍ਹਾਂ ਕਵਾਰਟਰਾਂ ਵਿਚ ਕਿਸੇ ਇਕ ਆਦਮੀ ਕੋਲ ਵੀ ਕੋਈ 12 ਬੋਰ ਦੀ ਰਾਈਫਲ ਵੀ ਹੁੰਦੀ ਤਾਂ ਉਸ ਵੇਲੇ ਮੁਕਾਬਲਾ ਕਾਫੀ ਹੋ ਸਕਦਾ ਸੀ ਔਰ ਅੱਤਿਵਾਦੀ ਸੁੱਕੇ ਨਹੀਂ ਸਨ ਜਾ ਸਕਦੇ। ਮੈਂ ਉਥੇ ਬੜਾ ਭੈੜਾ ਮੰਜ਼ਰ ਵੇਖਿਆ। ਉਸ ਤੋਂ ਬਾਅਦ ਅਸੀਂ ਸੰਗਰੂਰ ਦੇ ਅੰਦਰ ਪੀਸ ਕਮੇਟੀ ਦੀ ਮੀਟਿੰਗ ਕੀਤੀ। ਉਥੇ ਫੈਕਟਰੀ ਦਾ ਮਾਲਕ ਵੀ ਆਇਆ ਅਤੇ ਸਰਕਾਰੀ ਅਫਸਰ ਵੀ ਆਏ। ਫੌਜ ਦਾ ਬਿਰਗੇਡੀਅਰ ਵੀ ਬੁਲਾਇਆ ਗਿਆ। ਨੇੜੇ ਦੇ ਪਿੰਡ ਫੱਗੂਵਾਲ ਵਿਖੇ ਜੋ ਕਿ ਉਥੋਂ 2-3 ਮੀਲ ਤੇ ਪੈਂਦਾ ਹੈ, ਇਕ ਕੰਪਨੀ ਬੈਠੀ ਸੀ ਜਿਸ ਦਾ ਕਮਾਂਡਰ ਇਕ ਮੇਜਰ ਸੀ, ਉਸ ਨੂੰ ਵੀ ਬੁਲਾਇਆ ਗਿਆ। ਉਸੇ ਦਿਨ ਉਸ ਕੰਪਨੀ ਨੂੰ ਮੂਵ ਕਰਕੇ ਹੋਰ ਨੇੜੇ ਲਿਆਂਦਾ ਗਿਆ ਤਾਂ ਕਿ ਹੋਰ ਕੋਈ ਨੁਕਸਾਨ ਨਾ ਹੋ ਸਕੇ। ਜੋ ਕੁਝ ਹੋਇਆ, ਉਸ ਦਾ ਮੈਨੂੰ ਬਹੁਤ ਅਫਸੋਸ ਹੈ, ਦੁੱਖ ਹੈ। ਲੇਕਿਨ ਮੈਂ ਦਸਣਾ ਚਾਹੁੰਦਾ ਹਾਂ ਕਿ ਉਸ ਤੋਂ ਬਾਅਦ ਬੜੇ ਸਖਤ ਕਦਮ ਚੁਕੇ ਗਏ ਔਰ ਸੀ. ਆਰ. ਪੀ. ਐਫ ਦੀਆਂ 12 ਹੋਰ ਕੰਪਨੀਆਂ ਭੇਜੀਆਂ ਗਈਆਂ ਲੇਕਿਨ ਮੁਸ਼ਕਲ ਇਹ ਸੀ ਕਿ ਇਲੈਕਸ਼ਨਾਂ ਤੋਂ ਬਾਅਦ ਸੀ. ਆਰ. ਪੀ. ਐਫ. ਦੇ ਕੁਝ ਬੰਦੇ ਵੀ ਇਸ ਫੋਰਸ ਵਿਚ ਇਥੇ ਆ ਗਏ ਜੋ ਬਿਲਕੁਲ ਅਨ-ਟਰੇਂਡ ਸਨ, ਜਿਨ੍ਹਾਂ ਨੂੰ ਕੋਈ ਜ਼ਿਆਦਾ ਤਜਰਬਾ ਜਾਂ ਟ੍ਰੇਨਿੰਗ ਨਹੀਂ ਸੀ ਅਤੇ ਜੋ ਸਿਧੇ ਟ੍ਰੇਨਿੰਗ ਸਕੂਲਾਂ ਵਿਚੋਂ ਇਥੇ ਆ ਗਏ ਸਨ, ਸਿਰਫ ਨਫਰੀ ਪੂਰੀ ਕਰਨ ਵਾਸਤੇ। ਅੱਤਿਵਾਦੀਆਂ ਤੇ ਇਸ ਗੱਲ ਦਾ ਪੂਰਾ ਫਾਇਦਾ ਉਠਾਇਆ। ਐਡਮਨਿਸਟ੍ਰੇਸ਼ਨ ਨੇ ਕਿਹਾ ਕਿ ਸਾਨੂੰ ਸੀ. ਆਰ. ਪੀ. ਐਫ. ਦੀਆਂ 12 ਕੰਪਨੀਆਂ ਹੋਰ ਚਾਹੀਦੀਆਂ ਹਨ। ਉਹ 12 ਕੰਪਨੀਆਂ ਸੰਗਰੂਰ ਦੇ ਅੰਦਰ ਡੈਂਰਨ ਦਿੱਤੀਆਂ ਗਈਆਂ। ਮੈਂ ਸਮਝਦਾ ਹਾਂ ਕਿ ਇਹ ਜੋ ਅੱਤਿਵਾਦ ਹੈ, ਇਸ ਨੇ ਪਤਾ ਨਹੀਂ ਕਦੋਂ ਸਮਾਪਤ ਹੋਣਾ ਹੈ ਲੇਕਿਨ ਜਿਸ ਤਰ੍ਹਾਂ ਮਿੱਤਲ ਜੀ ਨੇ ਕਿਹਾ ਹੈ, ਅਸੀਂ ਸਖਤ ਕਦਮ ਜ਼ਰੂਰ ਚੁੱਕੇ ਹਨ। ਸੰਗਰੂਰ ਦੇ ਐਸ. ਐਚ. ਓ, ਨੂੰ ਬੜੀ ਤਾੜਨਾ ਕੀਤੀ। ਡੀ. ਆਈ. ਜੀ. ਨੂੰ ਬੜੀ ਤਾੜਨਾ ਕੀਤੀ ਅਤੇ ਕਿਹਾ ਕਿ ਇਸ ਏਰੀਏ ਦਾ ਖਾਸ ਖਿਆਲ ਰੱਖੋ। ਇਹ ਖੇਦ ਦੀ ਗੱਲ ਹੈ ਕਿ ਇੰਡਸਟਰੀ ਵਾਲੇ ਆਪਣੀ ਸਿਕਿਉਰਿਟੀ ਦੀ ਪਰਵਾਹ ਨਹੀਂ ਕਰਦੇ। ਇਸ ਬਾਰੇ ਅਸੀਂ ਇੰਡਸਟਰੀਲਿਸਟ ਨੂੰ ਚਿੱਠਿਆਂ ਵੀ ਲਿਖਿਆਂ ਹਨ। ਮੈਂ ਜਦ ਦਿੱਲੀ ਗਿਆ ਤਾਂ ਉਥੇ ਵੀ ਇੰਡਸਟਰੀਲਿਸਟ ਮੈਨੂੰ ਮਿਲੇ ਸਨ ਔਰ ਉਥੇ ਵੀ ਮੈਂ ਇਹ ਗੱਲ ਉਨ੍ਹਾਂ ਨੂੰ ਕਹੀ ਸੀ। ਆਉਣ ਵਾਲੀ 2 ਤਰੀਕ ਨੂੰ 100 ਇੰਡਸਟਰੀਲਿਸਟਾਂ ਦੀ ਮੀਟਿੰਗ ਵੀ ਸੱਦੀ ਹੈ। ਮੈਂ ਸਮਝਦਾ ਹਾਂ ਕਿ ਕੋਈ ਐਸੀ ਪਲੈਨ ਸਾਨੂੰ ਬਣਾਉਣੀ ਪਵੇਗੀ ਜਿਸ ਨਾਲ ਇੰਡਸਟਰੀਲਿਸਟਾਂ ਨੂੰ ਅਸੀਂ ਤਹੱਫਜ਼ ਦੇ ਸਕੀਏ। ਜੇ ਇਹ ਅਸੀਂ ਨਹੀਂ ਦੇ ਸਕਾਂਗੇ ਤਾਂ ਇੰਡਸਟਰੀ ਡਾਂਵਾਂਡੋਲ ਹੋ

[ਮੁੱਖ ਮੰਤਰੀ]

ਜਾਵੇਗੀ ਅਤੇ ਇਥੋਂ ਬਾਹਰ ਨੂੰ ਜਾਣ ਬਾਰੇ ਸੋਚੇਗੀ ਲੇਕਿਨ ਮੈਂ ਯਕੀਨ ਦਿਵਾਉਂਦਾ ਹਾਂ ਕਿ ਅਸੀਂ ਇਕ ਵੀ ਯੂਨਿਟ ਬਾਹਰ ਨਹੀਂ ਜਾਣ ਦੇਵਾਂਗੇ ਕਿਉਂਕਿ ਮੇਰੀ ਸਰਕਾਰ ਇੰਨੀ ਤਕੜੀ ਹੈ ਕਿ ਉਹ ਜ਼ਰੂਰੀ ਤਹੱਫਜ਼ ਦੇ ਸਕਦੀ ਹੈ। (ਜ਼ੋਰ ਦੀਆਂ ਤਾੜੀਆਂ) ਲੁਧਿਆਣੇ ਦੀਆਂ ਘਟਨਾਵਾਂ ਵਾਪਰੀਆਂ। ਸਪੀਕਰ ਸਾਹਿਬ, ਲੁਧਿਆਣੇ ਦੇ ਵਿੱਚ ਤੁਸੀਂ ਜਾਣਦੇ ਹੋ, ਅਤਿਵਾਦੀ ਜੋ, ਹਨ ਉਹ ਲੁਧਿਆਣਾ ਸ਼ਹਿਰ ਵੱਡਾ ਹੋਣ ਦੇ ਕਾਰਨ ਜ਼ਿਆਦਾ ਲੁਕਦੇ ਹਨ ਔਰ ਕਿਸੇ ਪੁਲਿਸ ਵਾਲੇ ਨੇ ਪੁੱਛਿਆ ਸੀ ਕਿ ਤੁਸੀਂ ਲੁਧਿਆਣੇ ਜ਼ਿਆਦਾ ਕਿਉਂ ਆਉਂਦੇ ਹੋ ? ਉਨ੍ਹਾਂ ਨੇ ਕਿਹਾ ਸੀ ਕਿ ਲੁਧਿਆਣਾ ਸ਼ਹਿਰ ਬਹੁਤ ਵੱਡਾ ਹੈ, ਦਿੱਲੀ ਤੋਂ ਸ਼ੁਰੂ ਹੋ ਕੇ ਵੱਡਾ ਸ਼ਹਿਰ ਇਹੀ ਆਉਂਦਾ ਹੈ, ਇਸ ਲਈ ਅਸੀਂ ਇਥੇ ਲੁਕਦੇ ਹਾਂ। ਇਹ ਗੱਲ ਮੈਨੂੰ ਸ਼ਰਮ ਨਾਲ ਕਹਿਣੀ ਪੈਂਦੀ ਹੈ। ਕੁਝ ਸੱਜਣਾਂ ਨੂੰ ਸੋਸ਼ਲ ਸਟੱਡੀਜ਼ ਜ਼ਿਆਦਾ ਆਉਂਦੀ ਹੈ, ਉਨ੍ਹਾਂ ਨੂੰ ਜ਼ਿਆਦਾ ਪਤਾ ਹੈ, ਲੇਕਿਨ ਗੱਲ ਇਹ ਹੈ ਕਿ ਉਥੇ ਸ਼ਹਿ ਲੈ ਕੇ ਰਹਿ ਜਾਂਦੇ ਹਨ। ਸਪੀਕਰ ਸਾਹਿਬ, ਮੈਨੂੰ ਆਪਣੇ ਸਾਥੀਆਂ ਨੂੰ ਇਹ ਬੇਨਤੀ ਕਰਨੀ ਪਵੇਗੀ ਕਿ ਸਾਨੂੰ ਸਾਰਿਆਂ ਨੂੰ ਰਲ ਕੇ ਇੱਕ ਗੱਲ ਕਰਨੀ ਚਾਹੀਦੀ ਹੈ ਕਿ ਜੋ ਅਜਿਹਾ ਅਨਸਰ ਹੈ ਉਸ ਨੂੰ ਕਨਡੈਂਮ ਕਰੀਏ। ਸਾਰੀਆਂ ਪੁਲੀਟੀਕਲ ਪਾਰ-ਟੀਆਂ ਰਲ ਕੇ ਕਨਡੈਂਮ ਕਰਨ। ਸਾਰਿਆਂ ਨਾਲੋਂ ਵੱਡਾ ਸਟੈਪ ਇਹੀ ਹੈ ਕਿ ਅਸੀਂ ਸਾਰੇ ਰਲ ਕੇ ਇਨ੍ਹਾਂ ਨੂੰ ਕਨਡੈਂਮ ਕਰੀਏ। ਖਾਸ ਤੌਰ ਤੇ ਅਕਾਲੀ ਪਾਰਟੀ ਕਹੋ, ਉਹ ਵੀ ਪੁਲੀਟੀਕਲ ਪਾਰਟੀ ਹੈ। ਸਾਡੇ ਤੇ ਜੋ ਇਹ ਲਾਹਨਤ ਹੈ ਇਸ ਨੂੰ ਕਨਡੈਂਮ ਕਰੀਏ। ਢੋਲੇ ਵਾਲਾ ਚੌਕ ਲੁਧਿਆਣੇ ਵਿੱਚ ਬਹੁਤ ਮਸ਼ਹੂਰ ਹੈ। ਇਹ ਬੜੀ ਮਸ਼ਹੂਰ ਜਗ੍ਹਾ ਹੈ। ਇੰਡਸਟੀਰੀਅਲ ਏਰੀਆ ਵੀ ਇਥੋਂ ਸ਼ੁਰੂ ਹੁੰਦਾ ਹੈ। ਇਸ ਇਲਾਕੇ ਦੇ ਪਿਛਲੇ ਪਾਸੇ ਲੁਹਾਰਾ, ਢਾਗ ਵਗੈਰਾ ਪਿੰਡ ਹਨ, ਇਨ੍ਹਾਂ ਪਿੰਡਾਂ ਨੂੰ ਹੀ ਇਥੋਂ ਰਾਹ ਜਾਂਦੇ ਹਨ। ਇਥੇ ਛੋਟੀਆਂ ਛੋਟੀਆਂ ਬਸਤੀਆਂ ਵੀ ਬਣੀਆਂ ਹੋਈਆਂ ਹਨ। ਇਥੇ ਕਾਰ ਤੱਕ ਵੀ ਨਹੀਂ ਜਾ ਸਕਦੀ ਔਰ ਜੋ ਟੈਰਾਰਿਸਟ ਹਨ ਉਹ ਇਸ ਗੱਲ ਦਾ ਫਾਇਦਾ ਉਠਾਉਂਦੇ ਹਨ। ਇਹੋ ਜਿਹੀ ਜਗ੍ਹਾ ਤੇ ਟਾਰਗੇਟ ਚੁਣ ਕੇ ਆਪਣਾ ਕੰਮ ਜਲਦੀ ਕਰਨਾ ਚਾਹੁੰਦੇ ਹਨ ਤਾਂ ਕਿ ਉਨ੍ਹਾਂ ਦੀ ਮਸ਼ਹੂਰੀ ਹੋਵੇ, ਨੁਕਸਾਨ ਵਧੇਰੇ ਹੋਵੇ। ਇਸ ਤਰ੍ਹਾਂ ਦੀ ਤੰਗ ਜਗ੍ਹਾ ਦਾ ਉਹ ਫਾਇਦਾ ਉਠਾਉਂਦੇ ਹਨ। ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ, ਵੈਸੇ ਤਜਰਬੇ ਦੇ ਤੌਰ ਤੇ ਤੁਸੀਂ ਸਾਰੇ ਲੋਕ ਜਾਣਦੇ ਹੋ, ਕਿ ਇੱਕ ਏ. ਕੇ. 47 ਵਾਲਾ ਜਾ ਕੇ ਕਿਸੇ ਢਾਬੇ ਤੇ, ਅਵੇਸਲੇ ਥਾਂ ਤੇ ਜਿੱਥੇ ਕੁਝ ਲੋਕ ਬੈਠੇ ਹੋਣ ਜਾ ਕੇ ਬ੍ਰਸੱਟ ਮਾਰੇ ਉਸ ਨਾਲ 50-100 ਬੰਦੇ ਉਥੇ ਹੀ ਮਰ ਸਕਦੇ ਹਨ। ਇਹ ਗੱਲਾਂ ਵੀ ਵੇਖਣ ਵਿੱਚ ਆਈਆਂ ਹਨ। ਲੇਕਿਨ ਮੈਂ ਇਹ ਗੱਲ ਤਸਲੀਮ ਕਰਦਾ ਹਾਂ ਕਿ ਇਹ ਲੋਕ ਜੋ ਤੁਰੇ ਫਿਰਦੇ ਹਨ ਉਹ ਪੂਰੀ ਤਰ੍ਹਾਂ ਕਾਬੂ ਨਹੀਂ ਹੋਏ ਔਰ ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਇੱਕ ਇੱਕ ਬੰਦੇ ਨੂੰ ਕਾਬੂ ਕਰੀਏ ਔਰ ਉਸ ਨੂੰ ਸਬਕ ਸਿਖਾਈਏ। ਅੰਨ੍ਹੇਵਾਹ ਗੋਲੀ ਚੱਲੇ ਇਹ ਬੜੀ ਅਫਸੋਸ ਦੀ ਗੱਲ ਹੈ, ਇਨਸਾਨੀਅਤ ਵਾਲੀ ਗੱਲ ਨਹੀਂ ਹੈ। ਅੰਨ੍ਹੇਵਾਹ ਗੋਲੀ ਚੱਲਣ ਨਾਲ ਕੋਈ ਰਾਹਗੀਰ ਵੀ ਮਾਰਿਆ ਗਿਆ, ਕੁਝ ਬੰਦੇ ਮਰੇ ਅਤੇ ਕੁਝ ਦੁਕਾਨਾਂ ਤੇ ਬੈਠੇ ਵੀ ਮਰੇ। ਦੂਸਰੇ ਦਿਨ ਵੀ ਇਹੀ ਕੁਝ ਹੋਇਆ। ਅਸੀਂ ਮੀਟਿੰਗਾਂ ਕੀਤੀਆਂ। ਡੀ. ਜੀ. ਪੀ. ਸਾਹਿਬ ਵੀ ਉਥੇ ਗਏ। ਉਨ੍ਹਾਂ ਨੂੰ ਕਿਹਾ ਕਿ ਤੁਸੀਂ ਹਫਤਾ ਉਥੇ ਹੀ ਬੈਠੋ ਔਰ ਉਹ ਉਥੇ ਹੀ ਬੈਠੇ ਰਹੇ। ਥਾਣਿਆਂ ਦੇ ਅਫਸਰਾਂ ਨੂੰ ਵੀ ਪੀਰਿਉ

ਕੀਤਾ ਅਤੇ ਕਈ ਹੋਰ ਥਾਣੇਦਾਰਾਂ ਦਾ ਵੀ ਕਿਰਦਾਰ ਦੇਖਿਆ । ਇਹ ਮੇਰਾ ਆਪਣਾ ਸ਼ਹਿਰ ਹੈ, ਮੈਂ ਵੀ ਚਿੰਤਾ ਵਿੱਚ ਸੀ । ਮੈਂ ਤਿੰਨ ਚਾਰ ਦਿਨ ਲਗਾਤਾਰ ਜਾਂਦਾ ਰਿਹਾ । ਜੋ ਦੂਸਰਾ ਇੰਸੀਡੈਂਟ ਹੋਇਆ, ਇਸ ਗੱਲ ਨਾਲ ਮੈਂ ਸਹਿਮਤ ਨਹੀਂ ਕਿ ਪੁਲਿਸ ਨੇ ਉਥੇ ਕੁਝ ਨਹੀਂ ਕੀਤਾ । ਸਪੀਕਰ ਸਾਹਿਬ, ਕੂਚਾ ਨੰ: 5 ਵਿੱਚ ਮੇਰੇ ਆਪਣੇ ਅਜ਼ੀਜ਼ ਦੋਸਤ ਪਰਾਸ਼ਰ ਸਾਹਿਬ ਦਾ ਘਰ ਹੈ ਔਰ ਉਹ ਉਥੇ ਰਹਿੰਦੇ ਸਨ, ਮੈਂ ਉਥੇ ਉਨ੍ਹਾਂ ਨੂੰ ਮਿਲਣ ਜਾਂਦਾ ਸੀ । ਉਸ ਕੂਚੇ ਦਾ ਜੋ ਨਕਸ਼ਾ ਬਣਦਾ ਹੈ ਉਸ ਨੂੰ ਬਹੁਤ ਤੰਗ ਕਿਹਾ ਜਾ ਸਕਦਾ ਹੈ । ਪਰਾਸ਼ਰ ਸਾਹਿਬ ਬਹੁਤ ਗਰੀਬ ਆਦਮੀ ਸੀ । ਉਥੇ ਉਹੀ ਗੱਲ ਹੋਈ ਹੈ ਕਿ ਉਨ੍ਹਾਂ ਨੇ ਅੰਨੇਵਾਹ ਗੋਲੀਆਂ ਚਲਾਈਆਂ ਜੋ ਵੀ ਰਾਹ ਵਿਚ ਆਇਆ ਉਹ ਮਾਰਿਆ ਗਿਆ । ਸਾਡੇ ਇਕ ਏ. ਐਸ. ਆਈ. ਨੇ ਅਤੇ ਦੋ ਸਿਪਾਹੀਆਂ ਨੇ ਬੜਾ ਭਾਰੀ ਪਿੱਛਾ ਕੀਤਾ । ਮੈਂ ਉਸ ਏ. ਐਸ. ਆਈ. ਨੂੰ ਮਿਲ ਨਹੀਂ ਸਕਿਆ । ਲੋਕਾਂ ਨੇ ਦੱਸਿਆ ਹੈ ਕਿ ਉਸ ਨੇ ਬੜਾ ਪਿੱਛਾ ਕੀਤਾ । ਅਸੀਂ ਉਸ ਦਾ ਸਨਮਾਨ ਵੀ ਕਰਾਂਗੇ, ਕੋਈ ਨਾ ਕੋਈ ਇਨਾਮ ਵੀ ਦੇਵਾਂਗੇ । ਇਸੇ ਤਰ੍ਹਾਂ ਹੀ ਤੀਸਰਾ ਵਾਕਿਆ ਜੋ ਰੋਜ਼ ਗਾਰਡਨ ਵਿੱਚ ਹੋਇਆ । ਰੋਜ਼ ਗਾਰਡਨ ਜੋ ਯੂਨੀਵਰਸਿਟੀ ਵਾਲੇ ਪਾਸੇ ਹੈ । ਲੜਕੀਆਂ ਦੇ ਗੌਰਮਿੰਟ ਕਾਲਜ ਦੇ ਨੇੜੇ ਸੈਰਗਾਹ ਹੈ ਔਰ ਰੋਜ਼ 50-100 ਬੰਦੇ ਉਥੇ ਸੈਰ ਕਰਨ ਜਾਂਦੇ ਹਨ । ਅਸਲ ਗੱਲ ਇਹ ਹੈ ਕਿ ਉਥੇ ਪੁਲਿਸ ਨਾਲ ਮੁਕਾਬਲਾ ਨਹੀਂ ਹੋਇਆ । ਇਹੀ ਕੋਈ 2/4 ਅਤਿਵਾਦੀ ਉਸ ਇਲਾਕੇ ਵਿੱਚ ਆਏ ਹੋਏ ਸਨ, ਉਨ੍ਹਾਂ ਦਾ ਇਹ ਮਕਸਦ ਸੀ ਕਿ ਅੱਜ ਫਿਰ ਦਾਅ ਲਾ ਕੇ 100 ਬੰਦੇ ਮਾਰ ਦੇਈਏ । ਇਹ ਲੋਕਾਂ ਨੂੰ, ਨਵੀਂ ਸਰਕਾਰ ਨੂੰ ਡੀ-ਐਸਟੈਬਲਾਈਜ਼ ਕਰਨ ਦੀ ਗੱਲ ਹੈ, ਅਮਨ ਭਗ ਕਰਨ ਦੀ ਗੱਲ ਹੈ । ਲੇਕਿਨ ਉਥੇ ਜੋ ਇੱਕ ਏ. ਐਸ. ਆਈ. ਸੀ ਉਸ ਨਾਲ ਹਵਾਲਦਾਰ ਸੀ ਔਰ ਦੋ ਹੋਮ ਗਾਰਡਜ਼ ਦੇ ਬੰਦੇ ਸਨ ਉਨ੍ਹਾਂ ਨੇ ਘਾਤ ਲਾ ਕੇ ਮੁਕਾਬਲਾ ਕੀਤਾ ਔਰ ਬੰਦੇ ਦੌੜ ਗਏ । ਏ. ਐਸ. ਆਈ. ਦੇ ਪੱਟ ਵਿੱਚ ਗੋਲੀਆਂ ਵੀ ਲੱਗੀਆ ਮੈਂ ਹਸਪਤਾਲ ਵਿੱਚ ਉਸ ਦੀ ਖਬਰ ਲਈ ਵੀ ਗਿਆ । ਉਸ ਦੇ ਪੱਟ ਵਿੱਚ ਗੋਲੀ ਲੱਗੀ, ਢਿੱਡ ਵਿੱਚ ਗੋਲੀ ਲੱਗੀ, ਆਂਤੜੀਆਂ ਵਿੱਚ ਗੋਲੀ ਲੱਗੀ । ਉਹ ਬਰਾਊਨ ਹਸਪਤਾਲ ਵਿੱਚ ਐਮਰਜੈਂਸੀ ਵਿੱਚ ਦਾਖਲ ਹੈ । ਇਕ ਸਿਪਾਹੀ ਦਯਾਨੰਦ ਹਸਪਤਾਲ ਵਿੱਚ ਐਮਰਜੈਂਸੀ ਵਿੱਚ ਦਾਖਲ ਹੈ । ਇਸ ਏ. ਐਸ. ਆਈ. ਨੂੰ ਕੋਈ ਨਾ ਕੋਈ ਪਰੋਮੋਸ਼ਨ ਦੇਣੀ ਚਾਹੀਦੀ ਹੈ ਔਰ ਇਹ ਸਰਕਾਰ ਦੇ ਵਿਚਾਰ ਅਧੀਨ ਹੈ । ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਥੇ ਇਹ ਦੱਸਣਾ ਚਾਹੁੰਦਾ ਹਾਂ ਜੋ ਜੋ ਸਟੈਪ ਲਏ ਗਏ ਉਨ੍ਹਾਂ ਵਿਚ ਐਸ. ਐਸ. ਪੀ. ਨੂੰ ਇਕਦਮ ਤਬਦੀਲ ਕੀਤਾ ਗਿਆ ਹੈ । ਐਸ. ਪੀ. (ਓਪਰੇਸ਼ਨ) ਨੂੰ ਵੀ ਫਟਾਫਟ ਤਬਦੀਲ ਕੀਤਾ ਗਿਆ ਔਰ ਥਾਣੇਦਾਰ ਦੇ ਪੱਧਰ ਤੇ ਵੀ ਤਬਾਦਲਾ ਕੀਤਾ ਗਿਆ । ਉਥੇ ਮੀਟਿੰਗਾਂ ਹੋਈਆਂ ਜਿਨ੍ਹਾਂ ਵਿੱਚ ਜਨਰਲ ਛਿੱਬਰ ਕੋਰ-ਕਮਾਂਡਰ ਜਲੰਧਰ ਵੀ ਸ਼ਾਮਲ ਹੋਏ । ਇਸ ਤੋਂ ਇਲਾਵਾ ਬ੍ਰਿਗੇਡੀਅਰ ਰਾਵਟ, ਡੀ. ਆਈ. ਜੀ, ਅਤੇ ਡੀ. ਜੀ. ਪੀ. ਵੀ ਉਸ ਵਿੱਚ ਸ਼ਾਮਲ ਹੋਏ ਸਨ । ਫੈਸਲਾ ਕਰਕੇ ਲੁਧਿਆਣੇ ਵਿਚ 100 ਬ੍ਰਿਗੇਡਾਂ ਨਾਲ 100 ਹੋਰ ਨਵੀਆਂ ਚੌਕੀਆਂ ਚਾਲੂ ਕੀਤੀਆਂ ਗਈਆਂ ਹਨ । ਮੈਂ ਸਮਝਦਾ ਹਾਂ ਕਿ ਇਹ ਜੋ ਬੜੇ ਭਾਰੀ ਸਟੈਪਸ ਲਏ ਗਏ ਹਨ ਉਨ੍ਹਾਂ ਨਾਲ ਲੁਧਿਆਣਾ ਵਾਸੀਆਂ ਨੂੰ ਕਾਫੀ ਰਾਹਤ ਹੋਵੇਗੀ । ਇਸੇ ਤਰ੍ਹਾਂ ਇਕ ਮੀਟਿੰਗ ਕੱਲ੍ਹ ਕੀਤੀ ਗਈ ਜਿਸ ਵਿੱਚ ਲਾਅ ਐਂਡ ਆਰਡਰ ਦਾ ਮਸਲਾ ਵਿਚਾਰਿਆ ਗਿਆ, ਜਿਸ ਵਿੱਚ ਵੱਡੇ ਵੱਡੇ ਅਫਸਰ, ਵੈਸਟਰਨ ਕਮਾਂਡ ਦੇ ਜਨਰਲ ਮਾਨਕੋਟੀਆ, ਕੁਲਵੰਤ ਸਿੰਘ ਸੀ. ਆਰ. ਪੀ. ਐਫ. ਦੇ ਜਨਰਲ, ਬੀ. ਐਸ. ਐਫ. ਦੇ ਜਰਨਲ ਇਹ

[ਮੁੱਖ ਮੰਤਰੀ ]

ਸਭ ਮੀਟਿੰਗ ਵਿੱਚ ਸ਼ਾਮਲ ਹੋਏ । ਉਸ ਤੋਂ ਬਾਅਦ ਸੰਗਰੂਰ ਜ਼ਿਲ੍ਹੇ ਵਿੱਚ ਵੀ ਮੀਟਿੰਗ ਹੋਈ । ਇਹ ਠੀਕ ਹੈ ਕਿ ਮੈਂ ਕੁਝ ਮਸ਼ਰੂਫ ਸੀ । ਮੈਂ ਹੁਸੈਨੀਵਾਲਾ ਵੀ ਗਿਆ ਸੀ, ਉਸ ਦਿਨ ਵੀ ਮੈਂ ਮਸ਼ਰੂਫ ਸੀ । ਇਹ ਜਿਹੜਾ ਅਹਿਮਦਗੜ੍ਹ ਦਾ ਸ਼ਹਿਰ ਹੈ ਇਹ ਮੇਰਾ ਆਪਣਾ ਸ਼ਹਿਰ ਹੈ ਅਤੇ ਮੇਰੇ ਹਲਕੇ ਪਾਇਲ੍ਹ ਵਿੱਚ ਪੈਂਦਾ ਹੈ । ਇਹ ਸੰਗਰੂਰ ਦੇ ਨਾਲੋਂ ਲੁਧਿਆਣਾ ਦੇ ਜ਼ਿਆਦਾ ਨੇੜੇ ਲਗਦਾ ਹੈ । ਮੈਂ ਉਥੇ ਵੀ ਗਿਆ ਉਥੇ ਵੀ ਸਾਡੀ ਪਾਰਟੀ ਦੇ ਵਿਅਕਤੀ, ਸ਼੍ਰੀ ਮਹਾਤਮਾ ਸਿੰਘ, ਨੂੰ ਗੋਲੀਆਂ ਲੱਗੀਆਂ । ਮੈਂ ਉਥੇ ਵੀ ਗਿਆ, ਉਸ ਦੀ ਪਤਨੀ ਨੂੰ ਵੀ ਗੋਲੀਆਂ ਮਾਰੀਆਂ ਗਈਆਂ । ਉਥੇ ਮੈਂ ਅਫਸੋਸ ਲਈ ਵੀ ਗਿਆ । ਮੈਂ ਕਹਿਣਾ ਚਾਹੁੰਦਾ ਹਾਂ ਮਿੱਤਲ ਸਾਹਿਬ ਕਿ ਅਹਿਮਦਗੜ੍ਹ ਦਾ ਸਾਰਾ ਬਜ਼ਾਰ ਕੱਲ ਖੁਲ੍ਹ ਗਿਆ ਹੈ । ਸਾਡੇ ਐਮ. ਐਲ. ਏ. ਸ਼੍ਰੀ ਅਬਦੁਲ ਗੁਫਾਰ ਵੀ ਉਥੇ ਸਨ । ਬੀ. ਜੇ. ਪੀ. ਦੇ ਲੀਡਰ ਜਿਸ ਨੇ ਉਥੇ ਇਲੈਕਸ਼ਨ ਲੜੀ ਸੀ ਉਹ ਵੀ ਉਥੇ ਸਨ, ਸੀ. ਪੀ. ਆਈ. ਦੇ ਸ਼੍ਰੀ ਭਾਨ ਸਿੰਘ ਭੌਰਾ ਵੀ ਉਥੇ ਸਨ । ਉਥੇ ਸਾਰੇ ਦਾ ਸਾਰਾ ਬਜ਼ਾਰ ਕੱਲ ਖੁਲ੍ਹ ਗਿਆ ਸੀ ਜਦੋਂ ਮੈਂ 10-00 ਵਜੇ ਉਥੇ ਗਿਆ ਤਾਂ ਵਜ਼ੀਰ ਬੀਬੀ ਭੱਠਲ ਸਾਹਿਬਾ, ਸਰਦਾਰ ਜਸਬੀਰ ਸਿੰਘ ਵੀ ਨਾਲ ਸਨ । ਮੈਂ ਸਮਝਦਾ ਹਾਂ ਕਿ ਉਥੇ ਲੋਕਾਂ ਦੇ ਅੰਦਰ ਕਨਫੀਡੈਂਸ ਬਹਾਲ ਹੋਇਆ ਹੈ ਔਰ ਉਹ ਇਸ ਕਰਕੇ ਹੋਇਆ ਹੈ ਕਿ ਜਿਹੜੇ ਦੋ ਨੌਜਵਾਨ ਸਨ, ਉਨ੍ਹਾਂ ਨੂੰ ਸਿਪਾਹੀ ਭਰਤੀ ਕਰ ਲਿਆ ਗਿਆ ਹੈ । ਜੇਕਰ ਸਾਰੇ ਨੌਜਵਾਨ ਇਸੇ ਤਰ੍ਹਾਂ ਅਤਿਵਾਦ ਦਾ ਤਕੜੇ ਹੋ ਕੇ ਮੁਕਾਬਲਾ ਕਰਨ ਤਾਂ ਜ਼ਰੂਰ ਹੀ ਅਤਿਵਾਦ ਤੋਂ ਰਾਹਤ ਮਿਲੇਗੀ ਅਤੇ ਉਹ ਕਾਰਵਾਈ ਕਰਕੇ ਦੌੜ ਨਹੀਂ ਸਕਣਗੇ । ਇਹ ਸਾਰੇ ਵਾਕਿਆਤ ਜੋ ਹੋਏ ਇਹ ਬੜੇ ਘਣਾਉਂਣੇ ਹੋਏ । ਲੇਕਿਨ ਮੈਂ, ਸਪੀਕਰ ਸਾਹਿਬ, ਤੁਹਾਡੀ ਮਾਰਫਤ, ਕਿਉਂਕਿ ਇਹ ਸਾਰੇ ਜੋ ਚਾਰ ਕੇਸਿਜ਼ ਮੈਂ ਵੇਖੇ, ਮੈਨੂੰ ਕਿਹਾ ਗਿਆ ਸੀ ਕਿ ਮੈਨੂੰ ਪਤਾ ਨਹੀਂ ਸੀ, ਚਲੋ ਇਹ ਅਲਿਹਦਾ ਗੱਲ ਹੈ ਕਿ ਮੈਂ ਮਸ਼ਰੂਫ ਸੀ ਲੇਕਿਨ ਮੇਰੇ ਐਜੂਕੇਸ਼ਨ ਮਨਿਸਟਰ ਸ਼੍ਰੀ ਹਰਨਾਮ ਦਾਸ ਜੌਹਰ, ਉਸੇ ਵੇਲੇ ਉਥੇ ਪੁੱਜ ਗਏ ਸੀ ਅਤੇ ਅੰਤਮ ਸੰਸਕਾਰ ਵੇਲੇ ਉਹ ਸ਼ਾਮਲ ਹੋਏ । ਮੈਂ ਉਨ੍ਹਾਂ ਨੂੰ ਹਦਾਇਤ ਕੀਤੀ ਸੀ ਕਿ ਉਹ ਉਥੇ ਤੁਰੰਤ ਪੁਜਣ ਕਿਉਂਕਿ ਬੜਾ ਭਾਰੀ ਜ਼ੁਲਮ ਹੋਇਆ ਹੈ । ਉਥੇ ਜੌਹਰ ਸਾਹਿਬ ਪੁੱਜੇ ਅਤੇ ਧਰਵਾਸ ਦੇ ਕੇ ਆਏ । ਮੈਂ ਇੱਥੇ ਯਕੀਨ ਦਿਲਾਉਂਣਾ ਚਾਹੁੰਦਾ ਹਾਂ ਕਿ ਮੈਂ ਔਰ ਮੇਰੇ ਮੰਤਰੀ ਸਾਹਿਬਾਨ ਔਰ ਮੇਰੀ ਪਾਰਟੀ, ਮਿੱਤਲ ਸਾਹਿਬ, ਇਸ ਅਤਿਵਾਦ ਦੀ, ਲਾਹਨਤ ਨੂੰ ਖ਼ਤਮ ਕਰਨ ਲਈ ਵਧ ਤੋਂ ਵੱਧ ਕੋਸ਼ਿਸ, ਕਰੇਗੀ । ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਹਰ ਗੱਲ ਨੂੰ ਸੋਚ-ਸਮਝ ਕੇ ਹੱਥ ਪਾਇਆ ਹੈ । ਮੈਂ ਤੁਹਾਡੇ ਤੋਂ ਵੀ ਕੋਅਪਰੇਸ਼ਨ ਮੰਗਦਾ ਹਾਂ ਔਰ ਜੇ ਤੁਸੀਂ ਸਾਨੂੰ ਕੋਅਪਰੇਸ਼ਨ ਦੇਵੋਂਗੇ, ਦੂਸਰੀਆਂ ਪਾਰਟੀਆਂ ਸਾਨੂੰ ਸਹਿਯੋਗ ਦੇਣਗੀਆਂ ਤਾਂ ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਅਤਿਵਾਦ ਵਰਗੀ ਲਾਹਨਤ ਨੂੰ ਪੰਜਾਬ ਵਿਚੋਂ ਖ਼ਤਮ ਕਰਨ ਲਈ ਅਸੀਂ ਜ਼ਰੂਰ ਸਫਲ ਹੋਵਾਂਗੇ । (ਥੰਪਿੰਗ)

---

## DISCUSSION ON GOVERNOR'S ADDRESS

**ਸ਼੍ਰੀ ਸਪੀਕਰ** : ਹੁਣ ਗਵਰਨਰ ਦੇ ਐਡਰੈਸ ਤੇ ਬਹਿਸ ਸ਼ੁਰੂ ਹੋਵੇਗੀ । ਸਰਦਾਰ ਜਸਬੀਰ ਸਿੰਘ ਜੀ, ਤੁਸੀਂ ਸ਼ੁਰੂ ਕਰੋ ।

**ਸ਼੍ਰੀ ਸਤਨਾਮ ਸਿੰਘ ਕੈਂਥ** : ਮਾਨਯੋਗ ਸਪੀਕਰ ਸਾਹਿਬ, ਮੈਂ ਬੋਲਣਾ ਚਾਹੁੰਦਾ ਹਾਂ ।

**ਸ੍ਰੀ ਸਪੀਕਰ** : ਹੁਣ ਇਹ ਵਾਈਂਡ-ਅਪ ਕਰ ਦਿੱਤਾ ਗਿਆ ਹੈ । ਤੁਸੀਂ ਪਹਿਲਾਂ ਦੱਸਣਾ ਸੀ । I have already called Sardar Jasbir Singh. I am sorry.

**ਸਰਦਾਰ ਜਸਬੀਰ ਸਿੰਘ (ਸੰਗਰੂਰ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ ਰਾਜਪਾਲ ਨੂੰ ਹੇਠ ਲਿਖੇ ਸ਼ਬਦਾਂ ਵਿਚ ਮਾਣ ਪੱਤਰ ਪੇਸ਼ ਕੀਤਾ ਜਾਵੇ :—

"ਕਿ ਇਸ ਸਮਾਗਮ ਵਿੱਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਉਸ ਭਾਸ਼ਣ ਲਈ ਰਾਜਪਾਲ ਦੇ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 18 ਮਾਰਚ, 1992 ਨੂੰ ਸਦਨ ਵਿੱਚ ਦੇਣ ਦੀ ਕਿਰਪਾਲਤਾ ਕੀਤੀ ।"

ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਆਪਣੀ ਪਾਰਟੀ ਅਤੇ ਇਸ ਦੇ ਨੇਤਾ ਸਰਦਾਰ ਬੇਅੰਤ ਸਿੰਘ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਅੱਜ ਇਸ ਮਹਾਨ ਹਾਊਸ ਵਿੱਚ ਗਵਰਨਰ ਸਾਹਿਬ ਦੇ ਭਾਸ਼ਣ ਤੇ ਧੰਨਵਾਦ ਦਾ ਮਤਾ ਪੇਸ਼ ਕਰਨ ਦਾ ਮਾਣ ਬਖਸ਼ਿਆ ਹੈ । ਮਾਨਯੋਗ ਸਪੀਕਰ ਸਾਹਿਬ, 18 ਮਾਰਚ, 1992 ਨੂੰ ਇਸ ਸਦਨ ਵਿੱਚ ਜੋ ਰਾਜਪਾਲ ਸਾਹਿਬ ਨੇ ਐਡਰੈਸ ਪੇਸ਼ ਕੀਤਾ ਉਹ ਬੜਾ ਤਵਾਰੀਖੀ ਦਸਤਾਵੇਜ਼ ਹੈ, ਮੈਂ ਇਸ ਦੇ ਪੰਨਾ 1 ਤੋਂ ਕੁਝ ਲਾਈਨਾਂ ਕੋਟ ਕਰਨ ਦੀ ਇਜਾਜ਼ਤ ਮੰਗਦਾ ਹਾਂ :

"ਸਾਡੀਆਂ ਅੰਤਰ-ਰਾਸ਼ਟਰੀ ਸਰਹੱਦਾਂ ਤੋਂ ਪਾਰ ਵਾਲੀਆਂ ਦੁਸ਼ਮਣ-ਤਾਕਤਾਂ ਦੇ ਫਰਮਾਨ ਉਤੇ ਰਾਜ ਵਿੱਚ ਕੰਮ ਕਰ ਰਹੀਆਂ ਦਹਿਸ਼ਤਪਸੰਦਾਂ ਦੀਆਂ ਟੋਲੀਆਂ ਦੁਆਰਾ ਦਿੱਤੀਆਂ ਹਿੰਸਾ ਦੀਆਂ ਧਮਕੀਆਂ ਕਾਰਨ ਨਾ ਕੇਵਲ ਸਥਿਤੀ ਉਲਝੀ ਹੀ ਸੀ ਸਗੋਂ ਕੁਝ ਸ਼ਰੇਆਮ ਕੰਮ ਕਰ ਰਹੀਆਂ ਸਿਆਸੀ ਪਾਰਟੀਆਂ ਦੁਆਰਾ ਦਿੱਤੇ ਚੋਣਾਂ ਦੇ ਬਾਈਕਾਟ ਦੇ ਸੱਦੇ ਨਾਲ ਇਹ ਸਥਿਤੀ ਹੋਰ ਵੀ ਬਦਤਰ ਹੋ ਗਈ ਸੀ ।"

ਮਾਨਯੋਗ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਇਸ ਭਾਸ਼ਣ ਵਿੱਚ ਤਿੰਨ ਗੱਲਾਂ ਦੀ ਬੜੀ ਹੀ ਦੂਰ-ਦ੍ਰਿਸ਼ਟੀ ਨਾਲ ਨਿਸ਼ਾਨ ਦੇਹੀ ਕੀਤੀ ਹੈ । ਪਹਿਲੀ ਸਰਹੱਦੋਂ ਪਾਰ ਦੁਸ਼ਮਣ ਤਾਕਤਾਂ, ਦੂਜੀ ਦਹਿਸ਼ਤ ਪਸੰਦਾਂ ਦੀਆਂ ਟੋਲੀਆਂ ਅਤੇ ਤੀਸਰੀ ਤਾਕਤ ਕੁਝ ਸਿਆਸੀ ਪਾਰਟੀਆਂ ।

ਮਾਨਯੋਗ ਸਪੀਕਰ ਸਾਹਿਬ, ਪੰਜਾਬ ਦੀਆਂ ਇਹ ਚੋਣਾਂ ਜੋ 19 ਫਰਵਰੀ ਨੂੰ ਹੋਈਆਂ ਸਨ ਇਸ ਤੋਂ ਪਹਿਲਾਂ ਜੋ ਪੰਜਾਬ ਦਾ ਮਾਹੌਲ ਸੀ ਮੈਂ ਆਪ ਜੀ ਦੀ ਇਜਾਜ਼ਤ ਦੇ ਨਾਲ ਉਸ ਬਾਰੇ ਕੁਝ ਗੱਲਾਂ ਕਹਿਣ ਦੀ ਆਗਿਆ ਲੈਣਾ ਚਾਹੁੰਦਾ ਹਾਂ । ਇਹ ਠੀਕ ਫੁਰਮਾਨ ਹੈ ਗਵਰਨਰ ਸਾਹਿਬ ਦਾ ਕਿ ਕਿਸ ਮਾਹੌਲ ਵਿਚ ਪੰਜਾਬ ਵਿੱਚ ਇਹ ਚੋਣਾਂ ਹੋਈਆਂ ਸਨ । ਇਸ ਤੋਂ ਪਹਿਲਾਂ ਕੀ ਕੁਝ ਨਹੀਂ ਹੋਇਆ ਪੰਜਾਬ ਵਿਚ । ਕਹਿਣ ਨੂੰ ਤਾਂ ਬਹੁਤ ਲੰਬੀ ਦਾਸਤਾਨ ਹੈ ਲੇਕਿਨ ਮੈਂ ਬੜੇ ਸੰਖੇਪ ਵਿਚ, ਸਿਰਫ ਇਸ਼ਾਰੇ ਨਾਲ ਹੀ, ਗੱਲਾਂ ਕਰਨੀਆਂ ਚਾਹੁੰਦਾ ਹਾਂ ਕਿ ਇਸ ਪੰਜਾਬ ਦੀ ਧਰਤੀ ਤੇ ਬਹੁਤ ਬੇਦੋਸ਼ੇ ਲੋਕਾਂ ਨੂੰ ਮਾਰਿਆ ਗਿਆ ਜਿਨ੍ਹਾਂ ਦਾ ਕੋਈ ਕਸੂਰ ਹੀ ਨਹੀਂ ਸੀ । ਕਿਸ ਤਰ੍ਹਾਂ ਬੱਸ ਵਿਚ ਬੈਠੇ ਲੋਕ ਹੱਸ ਰਹੇ ਸਨ, ਆਪਸ ਵਿਚ ਗੱਲਾਂ ਕਰ ਰਹੇ ਸਨ, ਕੋਈ ਆਇਆ, ਗੋਲੀਆਂ ਚਲਾਈਆਂ ਅਤੇ ਹੱਸਦੇ ਹੋਏ ਲੋਕਾਂ ਨੂੰ ਸਦਾ ਦੀ ਨੀਂਦ ਸੁਆ ਦਿੱਤਾ । ਕੋਈ ਆਇਆ ਅਤੇ ਸਕੂਲ ਦੇ ਅਧਿਆਪਕਾਂ ਨੂੰ ਇਕ ਕਮਰੇ

[ਸਰਦਾਰ ਜਸਬੀਰ ਸਿੰਘ]

ਵਿਚ ਖੜ੍ਹਾ ਕੀਤਾ, ਗੋਲੀਆਂ ਮਾਰੀਆਂ ਅਤੇ ਉਨ੍ਹਾਂ ਨੂੰ ਮਾਰ ਦਿੱਤਾ ਗਿਆ । ਇਸ ਪੰਜਾਬ ਦੀ ਧਰਤੀ ਤੇ ਕੇਵਲ ਸਕੂਲਾਂ ਦੇ ਅਧਿਆਪਕ ਹੀ ਨਹੀਂ ਬਿਜਲੀ ਦੇ ਕਾਮੇ, ਅਦਾਲਤਾਂ ਦੇ ਜੱਜ, ਵਕੀਲ ਔਰ ਹੋਰ ਵੀ ਬਹੁਤ ਬੇਦੋਸ਼ੇ ਲੋਕ ਗੋਲੀ ਦਾ ਨਿਸ਼ਾਨਾ ਬਣਾ ਦਿਤੇ ਗਏ । 85 ਵਰ੍ਹਿਆਂ ਦੇ ਅਕਾਲ ਤਖਤ ਸਾਹਿਬ ਦੇ ਸਾਬਕਾ ਜੱਥੇਦਾਰ, ਬਹੁਤ ਬਜ਼ੁਰਗ, ਜਿਨ੍ਹਾਂ ਦਾ ਬਹੁਤ ਇਹਤਰਾਮ ਸੀ, ਜੱਥੇਦਾਰ ਪ੍ਰਤਾਪ ਸਿੰਘ, ਉਨ੍ਹਾਂ ਨੂੰ ਗੋਲੀਆਂ ਦਾ ਨਿਸ਼ਾਨਾ ਬਣਾਇਆ ਗਿਆ । ਇਥੇ ਹੀ ਬੱਸ ਨਹੀਂ 7 ਸਾਲ ਦਾ ਮਾਸੂਮ ਬੱਚਾ ਉਹ ਵੀ ਮਾਰਿਆ ਗਿਆ । ਮੈਂ ਪੰਜਾਬ ਦੀ ਦੁੱਖਾਂ ਭਰੀ ਕਹਾਣੀ ਨੂੰ ਕਿਸ ਤਰ੍ਹਾਂ ਬਿਆਨ ਕਰਾਂ ਜੋ ਕਿ ਚੋਣਾਂ ਤੋਂ ਪਹਿਲਾਂ ਦੀ ਸੀ । ਪਰ ਉਸ ਦਾ ਬਿਆਨ ਕਰਨਾ ਵੀ ਬਹੁਤ ਜ਼ਰੂਰੀ ਹੈ । ਅਖ਼ਬਾਰਾਂ ਦੇ ਮਾਲਕ ਹੀ ਨਹੀਂ ਮਾਰੇ ਗਏ, ਖਬਰਾਂ ਲਿਖਣ ਵਾਲੇ ਵੀ ਮਾਰੇ ਗਏ । ਇਕ ਅਖਬਾਰ ਨੂੰ ਖਬਰਾਂ ਭੇਜਣ ਵਾਲੇ ਮਾਰੇ ਗਏ । ਸਪੀਕਰ ਸਾਹਿਬ, ਮੇਰਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ । ਮੇਰੇ ਸ਼ਹਿਰ ਦੇ ਨੇੜੇ, ਖੁਦ ਮੇਰੇ ਸ਼ਹਿਰ ਦੇ ਨੇੜੇ ਬਰਨਾਲਾ ਸ਼ਹਿਰ ਵਿਚ ਅੱਠਵੀਂ ਜਮਾਤ ਵਿਚ ਪੜ੍ਹਦਾ ਬੱਚਾ ਜੋ ਕਿ ਬਹੁਤ ਗਰੀਬ ਮੁੰਡਾ ਸੀ, ਮੇਰੇ ਵਰਗੇ ਗਰੀਬ ਘਰ ਵਿਚ ਪੈਦਾ ਹੋਇਆ ਸੀ, ਉਹ ਸਵੇਰੇ ਅਖਬਾਰਾਂ ਵੰਡਦਾ ਸੀ, ਲੋਕ ਪੋਹ ਮਾਘ ਦੀਆਂ ਠੰਢੀਆਂ ਰਾਤਾਂ ਨੂੰ ਰਜ਼ਾਈਆਂ ਵਿਚ ਸੌਂਦੇ ਹਨ, ਅਨੰਦ ਮਾਣਦੇ ਹਨ ਪਰ ਜਿਹੜਾ ਬੱਚਾ ਸਵੇਰੇ ਤੜਕੇ ਉਠ ਕੇ ਅਖਬਾਰਾਂ ਵੇਚ ਰਿਹਾ ਸੀ ਉਸ ਨੂੰ ਅਖ਼ਬਾਰਾਂ ਵੰਡਦੇ ਨੂੰ ਸ਼ਰ੍ਹੇਆਮ ਗੋਲੀ ਦਾ ਨਿਸ਼ਾਨਾ ਬਣਾਇਆ ਗਿਆ । ਇਥੇ ਹੀ ਬੱਸ ਨਹੀਂ ਇਕ ਖਾਸ ਕਿਸਮ ਦਾ ਅਖਬਾਰ ਪੜ੍ਹਨ ਵਾਲੇ ਜਿਹੜੇ ਲੋਕ ਸਨ, ਉਨ੍ਹਾਂ ਨੂੰ ਵੀ ਮਾਰਿਆ ਗਿਆ । ਇਥੇ ਹੀ ਬੱਸ ਨਹੀਂ ਪੰਜਾਬ ਦੇ ਅੰਦਰ ਖਾਸ ਕਿਸਮ ਦਾ ਕੋਡ ਆਫ ਕੰਡਕਟ ਲਾਗੂ ਕੀਤਾ ਗਿਆ । ਮਾਨਯੋਗ ਸਪੀਕਰ ਸਾਹਿਬ, ਕਿਸ ਤਰ੍ਹਾਂ ਸਕੂਲਾਂ ਦੇ ਬੱਚਿਆਂ ਨੂੰ ਡਰਾ ਕੇ, ਧਮਕਾ ਕੇ ਕਿਹਾ ਗਿਆ ਕਿ ਤੁਸੀਂ ਇਕ ਖਾਸ ਕਿਸਮ ਦੀ ਵਰਦੀ ਪਾਉ । ਉਨ੍ਹਾਂ ਬੱਚਿਆਂ ਨੂੰ ਕਿਹਾ ਗਿਆ, ਅਧਿਆਪਕਾਂ ਨੂੰ ਕਿਹਾ ਔਰ ਉਨ੍ਹਾਂ ਨੂੰ ਕਿਹਾ ਗਿਆ ਜ ਉਹ ਨਹੀਂ ਆਖੇ ਲੱਗਣਗੇ ਤਾਂ ਉਨ੍ਹਾਂ ਨੂੰ ਗੋਲੀਆਂ ਦਾ ਨਿਸ਼ਾਨਾ ਬਣਾ ਦਿਤਾ ਜਾਵੇਗਾ । ਕਿਹਾ ਗਿਆ ਕਿ ਤੁਸੀਂ ਸਕੂਲਾਂ ਵਿਚ ਕੌਮੀ ਤਰਾਨਾ ਨਹੀਂ ਗਾਉਣਾ । ਇਹ ਚੋਣਾਂ ਤੋਂ ਪਹਿਲਾਂ ਜੋ ਕੁਝ ਪੰਜਾਬ ਦੀ ਧਰਤੀ ਤੇ ਵਾਪਰਿਆ, ਉਸ ਤੋਂ ਪਹਿਲਾਂ ਅਜਿਹਾ ਕਦੇ ਨਹੀਂ ਸੀ ਸੁਣਿਆ । ਸਪੀਕਰ ਸਾਹਿਬ, ਇਕ ਬੱਚਾ ਰਮੇਸ਼ ਆਪਣੀ ਮਾਂ ਦੇ ਫੁੱਲ ਲੈ ਕੇ ਜਾ ਰਿਹਾ ਸੀ । ਸਾਡਾ ਮਾਵਾਂ ਪ੍ਰਤੀ ਕਿੰਨਾ ਸਤਿਕਾਰ ਹੈ, ਉਹ ਬੱਚਾ ਆਪਣੀ ਮਾਂ ਦੇ ਫੁੱਲ ਆਪਣੀ ਛਾਤੀ ਨਾਲ ਲਾ ਕੇ ਲੈ ਜਾ ਰਿਹਾ ਸੀ । ਬੱਸ ਲਾਲੜੂ ਪਿੰਡ ਕੋਲ ਜਾ ਰਹੀ ਸੀ, ਬੱਸ ਵਿਚ ਹੋਰ ਵੀ ਲੋਕ ਬੈਠੇ ਸਨ, ਸਪੀਕਰ ਸਾਹਿਬ, ਕਿਸ ਤਰ੍ਹਾਂ ਲੋਕ ਗੜ੍ਹਵਾਲ ਤੋਂ ਪੰਜਾਬ ਵਿਚ ਆਪਣੀ ਰੋਜ਼ੀ ਕਮਾਉਣ ਆਉਂਦੇ ਹਨ, ਉਹ ਬੱਚਾ ਰਮੇਸ਼ ਉਸ ਬਸ ਵਿਚ ਆਪਣੀ ਮਾਂ ਦੇ ਫੁੱਲ ਆਪਣੀ ਛਾਤੀ ਨਾਲ ਲਾ ਕੇ ਲੈ ਜਾ ਰਿਹਾ ਸੀ ਕਿ ਉਸ ਨੂੰ ਗੋਲੀ ਮਾਰੀ ਗਈ । ਇਹ ਪਹਿਲੀ ਵਾਰੀ ਤਾਰੀਖ ਵਿਚ ਹੋਇਆ ਹੈ ਕਿ ਕਿਸੇ ਬੱਚੇ ਨੂੰ ਮਾਂ ਦੇ ਫੁੱਲ ਲੈ ਜਾਂਦੇ ਹੋਏ ਨੂੰ ਮਾਰ ਦਿੱਤਾ ਜਾਵੇ । ਇਹ ਪੰਜਾਬ ਦੀ ਧਰਤੀ ਤੇ ਹੋਇਆ । ਮੈਨੂੰ ਅਫਸੋਸ ਇਸ ਗੱਲ ਦਾ ਹੈ ਕਿ ਇਸ ਤੋਂ ਅਗੇ ਹੋਰ ਵੀ ਬਹੁਤ ਕੁਝ ਹੋਇਆ ਹੈ । ਸਪੀਕਰ ਸਾਹਿਬ, ਮੈਂ ਪਹਿਲਾਂ ਅਰਜ਼ ਕੀਤੀ ਸੀ ਕਿ ਸਮਾਂ ਨਹੀਂ ਹੈ ਕਿ ਮੈਂ ਸਾਰੀ ਦਾਸਤਾਨ ਤੁਹਾਡੇ ਅੱਗੇ ਪੇਸ਼ ਕਰਾਂ । ਇਨ੍ਹਾਂ ਹਾਲਤਾਂ ਦੇ ਵਿਚ, ਫਿਰ ਹੱਦ ਹੋ ਗਈ 1991 ਵਿਚ ਜਿਹੜੀਆਂ ਜੂਨ ਵਿੱਚ ਚੋਣਾਂ ਹੋਣੀਆਂ

ਸਨ, ਜਿਹੜੀਆਂ ਚੋਣਾਂ ਮੁਲਤਵੀ ਹੋਈਆਂ, ਉਨ੍ਹਾਂ ਵਿੱਚ 27 ਲੋਕ ਸਭਾ ਤੇ ਵਿਧਾਨ ਸਭਾ ਦੇ ਵੱਖੋ ਵੱਖਰੀਆਂ ਪਾਰਟੀਆਂ ਦੇ ਮਾਨਯੋਗ ਉਮੀਦਵਾਰਾਂ ਦੇ ਕਤਲ ਹੋਏ। ਫਿਰ ਡਰਾਵੇ ਦਿੱਤੇ ਗਏ, ਧਮਕੀਆਂ ਦਿੱਤੀਆਂ ਗਈਆਂ ਕਿ ਦੁਨੀਆਂ ਦੀ ਕੋਈ ਤਾਕਤ ਪੰਜਾਬ ਦੇ ਅੰਦਰ ਚੋਣਾਂ ਨਹੀਂ ਕਰਵਾ ਸਕਦੀ। ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਭਾਰਤ ਦੇ ਪ੍ਰਧਾਨ ਮੰਤਰੀ, ਸ਼੍ਰੀ ਨਰਸਿਮ੍ਹਾ ਰਾਓ ਜੀ ਨੂੰ ਮੁਬਾਰਿਕਬਾਦ ਪੇਸ਼ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਇਹ ਚੋਣਾਂ ਕਰਵਾਈਆਂ। (ਥੰਪਿੰਗ) ਇਸ ਗੱਲ ਦੀ ਮੁਬਾਰਿਕਬਾਦ ਕਿ ਜਿਨ੍ਹਾਂ ਨੇ ਇਨ੍ਹਾਂ ਹਾਲਾਤ ਵਿੱਚ ਚੋਣਾਂ ਕਰਵਾਈਆਂ ਜਿਥੇ ਇਸ ਤਰ੍ਹਾਂ ਦੀਆਂ ਸ਼ਕਤੀਆਂ ਕਹਿਣ ਕਿ ਪੰਜਾਬ ਦੇ ਅੰਦਰ ਚੋਣਾਂ ਨਹੀਂ ਹੋ ਸਕਦੀਆਂ। ਸਰਹੱਦ ਤੋਂ ਪਾਰ ਇਕ ਐਸੀ ਤਾਕਤ ਹੋਵੇ ਜਿਸ ਦੇ ਲੋਕ ਪਰਜਾ ਦੇ ਰਾਜ ਨੂੰ ਤਰਸਦੇ ਹੋਣ, ਜਿਥੇ ਲੋਕਾਂ ਦੀਆਂ ਵੋਟਾਂ ਨਹੀਂ ਪੈਂਦੀਆਂ ਉਥੇ ਦੀ ਤਾਕਤ ਨੇ ਇਹ ਕਿਹਾ ਕਿ ਪੰਜਾਬ ਦੇ ਅੰਦਰ ਚੋਣਾਂ ਕੋਈ ਵੀ ਤਾਕਤ ਨਹੀਂ ਕਰਵਾ ਸਕਦੀ। ਜਿਹੜੀਆਂ ਸਿਆਸੀ ਪਾਰਟੀਆਂ ਚੋਣਾਂ ਦਾ ਬਾਈਕਾਟ ਕਰੀ ਬੈਠੀਆਂ ਰਹੀਆਂ, ਜਿਨ੍ਹਾਂ ਨੇ ਸਵਿੰਧਾਨ ਦੀ ਸੌਂਹ ਖਾ ਕੇ ਮੁਖ ਮੰਤਰੀ ਬਣੇ ਔਰ 12-12, 13-13 ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬਣੇ ਉਨ੍ਹਾਂ ਨੇ ਕਿਹਾ ਕਿ ਪੰਜਾਬ ਦੇ ਅੰਦਰ ਚੋਣਾਂ ਨਹੀਂ ਹੋਣ ਦੇਵਾਂਗੇ। ਮੈਂ ਖੁਦ ਪੋਸਟਰ ਦੇਖੇ ਹਨ, ਤੁਸੀਂ ਵੀ ਉਹ ਪੋਸਟਰਜ਼ ਦੇਖੇ ਹੋਣਗੇ, ਇਸ ਸਦਨ ਦੇ 117 ਮਾਨਯੋਗ ਮੈਂਬਰਾਂ ਨੇ ਉਹ ਪੋਸਟਰਜ਼ ਦੇਖੇ ਹੋਣਗੇ ਕਿ ਉਨ੍ਹਾਂ ਵਿੱਚ ਕਿਸ ਤਰ੍ਹਾਂ ਧਮਕੀਆਂ ਦਿੱਤੀਆਂ ਗਈਆਂ। ਮਾਨਯੋਗ ਸਪੀਕਰ ਸਾਹਿਬ, ਪਵਿੱਤਰ ਗੁਰਦੁਆਰਿਆਂ ਵਿੱਚ ਜਿਥੋਂ ਲਾਊਡ ਸਪੀਕਰਾਂ ਵਿਚੋਂ ਪਵਿੱਤਰ ਕੀਰਤਨ ਸੁਣਾਈ ਦਿੰਦੇ ਸਨ ਉਥੋਂ ਉਨ੍ਹਾਂ ਲਾਊਡ ਸਪੀਕਰਾਂ ਵਿੱਚੋਂ ਇਸ ਤਰ੍ਹਾਂ ਦੀਆਂ ਧਮਕੀਆਂ ਸੁਣਾਈ ਦਿੰਦੀਆਂ ਸਨ। ਇਹ ਧਮਕੀਆਂ ਲਾਊਡ ਸਪੀਕਰਾਂ ਰਾਹੀਂ ਦਿੱਤੀਆਂ ਗਈਆਂ ਕਿ ਜਿਨ੍ਹਾਂ ਨੇ ਵੋਟਾਂ ਪਾਈਆਂ ਉਨ੍ਹਾਂ ਦਾ ਕਤਲ ਕੀਤਾ ਜਾਵੇਗਾ। ਅਸੀਂ ਉਹ ਉਂਗਲਾਂ ਦੇਖਾਂਗੇ, ਜਿਨ੍ਹਾਂ ਦੀਆਂ ਉਂਗਲਾਂ ਦੇ ਨਿਸ਼ਾਨ ਦੇਖੇ ਉਨ੍ਹਾਂ ਦੀਆਂ ਉਂਗਲਾਂ ਵੱਢ ਦਿੱਤੀਆਂ ਜਾਣਗੀਆਂ। ਜਿਹੜੇ ਪਹਿਲੇ ਪੰਜ ਵੋਟਰ ਵੋਟਾਂ ਪਾਉਣ ਆਏ ਉਨ੍ਹਾਂ ਦਾ ਕਤਲ ਕਰ ਦਿੱਤਾ ਜਾਵੇਗਾ। ਪਰ ਮੈਂ ਮਾਨਯੋਗ ਸਪੀਕਰ ਸਾਹਿਬ, ਦੇਸ਼ ਦੇ ਪ੍ਰਧਾਨ ਮੰਤਰੀ, ਸ਼੍ਰੀ ਨਰਸਿਮ੍ਹਾ ਰਾਓ ਜੀ ਨੂੰ ਮੁਬਾਰਿਕਬਾਦ ਦੇਣਾ ਚਾਹੁੰਦਾ ਹਾਂ ਜਿਨ੍ਹਾਂ ਨੇ ਪਾਰਲੀਮੈਂਟ ਦੇ ਵਿੱਚ ਕਿਹਾ ਕਿ ਦੁਨੀਆਂ ਦੀ ਕੋਈ ਤਾਕਤ ਪੰਜਾਬ ਦੇ ਅੰਦਰ ਚੋਣਾਂ ਕਰਵਾਉਣ ਤੋਂ ਨਹੀਂ ਰੋਕ ਸਕਦੀ ਔਰ ਚੋਣਾਂ ਹੋਈਆਂ ਔਰ ਇਹ ਚੋਣਾਂ ਪੂਰੀ ਸਫਲਤਾ ਨਾਲ 19 ਫਰਵਰੀ ਨੂੰ ਹੋਈਆਂ। ਇਹ ਸਾਰਾ ਕਰੈਡਿਟ ਹਿੰਦੁਸਤਾਨ ਦੀ ਸਰਕਾਰ ਨੂੰ ਜਾਂਦਾ ਹੈ। (ਥੰਪਿੰਗ) ਮਾਨਯੋਗ ਸਪੀਕਰ ਸਾਹਿਬ, ਇਹ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਕੋਈ ਆਸਾਨ ਚੋਣਾਂ ਨਹੀਂ ਸਨ। ਇਹ ਮਹਿਜ਼ ਇਕ ਚੋਣਾਂ ਦੀ ਗੱਲ ਨਹੀਂ ਸੀ, ਇਹ ਜਮਹੂਰੀਅਤ ਨੂੰ ਬਚਾਉਣ ਦੀ ਗੱਲ ਸੀ। ਮੈਂ ਪੂਰੇ ਅਦਬ ਨਾਲ, ਪੂਰੇ ਸਤਿਕਾਰ ਨਾਲ ਪੰਜਾਬ ਦੇ ਵੋਟਰਾਂ ਨੂੰ ਸਲਾਮ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਵੋਟਾਂ ਪਾਈਆਂ ਔਰ ਇਹ ਵੋਟਾਂ ਆਪਣੀ ਹਥੇਲੀ ਤੇ ਜਾਨ ਰਖ ਕੇ ਪਾਈਆਂ। ਉਨ੍ਹਾਂ ਨੂੰ ਪਤਾ ਸੀ ਕਿ ਜੇ ਵੋਟਾਂ ਉਹ ਪਾਉਣਗੇ ਤਾਂ ਕੀ ਹੋਵੇਗਾ। ਵੋਟਾਂ ਪੈਣ ਤੋਂ ਪਹਿਲਾਂ ਬਰਨਾਲੇ ਹਲਕੇ ਵਿੱਚ ਕਈ ਲੋਕ ਮਾਰੇ ਗਏ। ਬਰਨਾਲੇ ਹਲਕੇ ਵਿੱਚ ਵੋਟਾਂ ਪੈਣ ਤੋਂ 3 ਰਾਤਾਂ ਪਹਿਲਾਂ 13 ਮਜਦੂਰਾਂ ਦਾ ਕਤਲ ਕਰ ਦਿੱਤਾ ਗਿਆ ਸੀ ਲੇਕਿਨ, ਮਾਨਯੋਗ ਸਪੀਕਰ ਸਾਹਿਬ, ਉਨ੍ਹਾਂ ਵੋਟਰਾਂ ਨੇ ਇਸ ਗੱਲ ਦੀ ਪ੍ਰਵਾਹ ਨਾ ਕਰਦੇ ਹੋਏ ਅਤੇ ਇਹ ਸਾਰਾ ਕੁਝ ਦੇਖਦੇ ਹੋਏ ਆਪਣੀਆਂ ਵੋਟਾਂ ਪਾਈਆਂ ਅਤੇ ਵੋਟਾਂ ਪਾ ਕੇ ਹਿੰਦੁਸਤਾਨ ਦੀ ਜਮਹੂਰੀਅਤ ਨੂੰ ਬਚਾਇਆ। (ਥੰਪਿੰਗ)

[ਸਰਦਾਰ ਜਸਬੀਰ ਸਿੰਘ]

ਹਿੰਦੂਸਤਾਨ ਦੀ ਅਜ਼ਮਤ ਨੂੰ ਬਚਾਇਆ । ਇਹ ਸਾਰਾ ਸਦਨ ਉਨ੍ਹਾਂ ਨੂੰ ਸਲਾਮ ਕਰਨਾ ਚਾਹੁੰਦਾ ਹੈ । ਜਿਨ੍ਹਾਂ ਨੇ ਨੇਕ ਨੀਅਤੀ ਨਾਲ ਵੋਟਾਂ ਪਾਈਆਂ, ਦ੍ਰਿੜ੍ਹਤਾ ਨਾਲ ਵੋਟਾਂ ਪਾ ਕੇ ਚੋਣਾਂ ਕਰਵਾਈਆਂ ਅਤੇ ਬੜੀ ਸਫਲਤਾ ਨਾਲ ਚੋਣਾਂ ਹੋਈਆਂ ।

ਦੂਸਰੀ ਗੱਲ, ਮਾਨਯੋਗ ਸਪੀਕਰ ਸਾਹਿਬ, ਮੈਂ ਇਹ ਕਾਹਣੀ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਕਿਹਾ ਹੈ ਕਿ ਇਕ ਨਵੇਂ ਯੁਗ ਦਾ ਆਰੰਭ ਹੋਇਆ ਹੈ । ਇਹ ਗੱਲ ਠੀਕ ਹੈ ਕਿ ਇਕ ਨਵੇਂ ਯੁਗ ਦਾ ਆਰੰਭ ਹੋਇਆ ਹੈ ਅਤੇ ਲੋਕਾਂ ਨੇ ਪੰਜਾਬ ਦੀ ਵਾਗਡੋਰ ਸਰਦਾਰ ਬੇਅੰਤ ਸਿੰਘ ਜੀ ਦੇ ਹੱਥਾਂ ਵਿੱਚ ਦਿੱਤੀ ਹੈ ਜੋ ਪੰਜਾਬ ਦੇ ਮੁੱਖ ਮੰਤਰੀ ਬਣੇ । ਮੈਂ ਪੂਰੀ ਜ਼ਿੰਮੇਵਾਰੀ ਨਾਲ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਜ਼ਿੰਦਗੀ ਇਕ ਖੁਲ੍ਹੀ ਕਿਤਾਬ ਹੈ । ਬਹੁਤ ਘੱਟ ਲੋਕ ਹਨ, ਮਾਨਯੋਗ ਸਪੀਕਰ ਸਾਹਿਬ, ਜੋ ਇਕ ਸਰਪੰਚ ਤੋਂ ਉਪਰ ਉਠ ਕੇ ਇਸ ਤਰ੍ਹਾਂ ਰਾਈਜ਼ ਕਰਦੇ ਹਨ । ਸਰਦਾਰ ਬੇਅੰਤ ਸਿੰਘ ਜੀ ਪਹਿਲਾਂ ਪਿੰਡ ਦੇ ਸਰਪੰਚ ਬਣੇ । ਪਹਿਲਾਂ ਸਰਦਾਰ ਬੇਅੰਤ ਸਿੰਘ ਜੀ ਬਿਲਾਸਪੁਰ ਪਿੰਡ ਦੇ ਸਰਪੰਚ ਬਣੇ, ਫਿਰ ਉਹ ਬਲਾਕ ਸੰਮਿਤੀ ਵਿੱਚ ਆਏ, ਫਿਰ ਉਹ ਜ਼ਿਲ੍ਹਾ ਪ੍ਰੀਸ਼ਦ ਵਿੱਚ ਰਹੇ, ਫਿਰ ਐਮ. ਐਲ. ਏ. ਬਣੇ, ਫਿਰ ਵਜ਼ੀਰ ਬਣੇ ਅਤੇ ਹੁਣ ਪੰਜਾਬ ਦੇ ਮੁੱਖ ਮੰਤਰੀ ਹਨ । ਇਨ੍ਹਾਂ ਦੀ ਰਾਜਨੀਤਕ ਜ਼ਿੰਦਗੀ ਬਹੁਤ ਵੱਡੀ ਹੈ । ਉਹ 25-30 ਸਾਲਾਂ ਦੀ ਰਾਜਨੀਤਕ ਜ਼ਿੰਦਗੀ ਵਿੱਚ ਇਥੇ ਆਏ । ਬਹੁਤ ਸਾਰੇ ਲੋਕੀਂ ਤਾਂ ਇਕ ਟਰਮ ਵਿੱਚ ਹੀ ਬਣ ਜਾਂਦੇ ਹਨ । ਇਤਨੀ ਲੰਮੀ ਰਾਜਨੀਤਕ ਜ਼ਿੰਦਗੀ ਵਿੱਚ ਇਨ੍ਹਾਂ ਦੀ ਸਾਰੀ ਦੀ ਸਾਰੀ ਚਾਦਰ ਚਿੱਟੀ ਹੈ । ਸਾਨੂੰ ਅੱਜ ਪੰਜਾਬ ਦੇ ਜਿਹੜੇ ਮੁੱਖ ਮੰਤਰੀ ਮਿਲੇ ਹਨ ਉਹ ਬੜੇ ਨੇਕ ਇਨਸਾਨ ਹਨ । ਉਨ੍ਹਾਂ ਦੀ ਸਾਰੀ ਦੀ ਸਾਰੀ ਚਾਦਰ ਸਫੇਦ ਹੈ । ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਥੇ ਕਿੰਨੇ ਕੁ ਲੋਕ ਸਨ, ਥੋੜ੍ਹੇ ਜਿਹੇ ਹੀ ਸਨ ਜਿਨ੍ਹਾਂ ਨੂੰ ਉਂਗਲੀਆਂ ਤੇ ਗਿਣਿਆ ਜਾ ਸਕਦਾ ਹੈ, ਜਿਨ੍ਹਾਂ ਨੇ ਪੂਰੀ ਦ੍ਰਿੜ੍ਹਤਾ ਨਾਲ, ਪੂਰੀ ਦਲੇਰੀ ਨਾਲ ਇਸ ਆਤੰਕਵਾਦ ਦੇ ਖਿਲਾਫ ਆਵਾਜ਼ ਉਠਾਈ ਅਤੇ ਵੋਟਾਂ ਪਾਈਆਂ । ਇਹ ਸਾਡੇ ਸਰਦਾਰ ਬੇਅੰਤ ਸਿੰਘ ਹੀ ਹਨ ਜਿਨ੍ਹਾਂ ਨੇ ਲੋਕਾਂ ਵਿਚ ਭਰੋਸਾ ਭਰਿਆ ਔਰ ਉਨ੍ਹਾਂ ਨੂੰ ਵੋਟਾਂ ਪਾਉਣ ਲਈ ਅੱਗੇ ਲਿਆਂਦਾ । ਵੋਟਾਂ ਪਈਆਂ ਔਰ ਉਨ੍ਹਾਂ ਦਾ ਦਲੇਰਾਨਾ ਕਿਰਦਾਰ ਦੇਖ ਕੇ ਉਨ੍ਹਾਂ ਨੂੰ ਮੁੱਖ ਮੰਤਰੀ ਬਣਾਇਆ ਗਿਆ । ਦੂਜੇ ਪਾਸੇ ਪਾਕਿਸਤਾਨ ਨਾਲ ਮਿਲ ਕੇ ਕੁਝ ਐਸੀਆਂ ਤਾਕਤਾਂ ਨੇ ਲੋਕਾਂ ਦੇ ਮਨਾਂ ਵਿਚ ਭੈਅ ਪੈਦਾ ਕੀਤਾ ਇਹ ਕਹਿ ਕੇ ਕਿ ਜਿਹੜਾ ਵੀ ਪੰਜਾਬ ਦੇ ਅੰਦਰ ਬੋਲੇਗਾ ਉਸ ਨੂੰ ਕਤਲ ਕਰ ਦਿੱਤਾ ਜਾਏਗਾ, ਗੋਲੀ ਮਾਰ ਦਿਤੀ ਜਾਏਗੀ । ਲੋਕਾਂ ਨੇ ਗੋਲੀ ਦੀ ਪਰਵਾਹ ਨਾ ਕਰਕੇ ਔਰ ਵੋਟਾਂ ਪਾ ਕੇ ਪੰਜਾਬ ਦੀ ਸੇਵਾ ਕੀਤੀ ਔਰ ਮੈਂ ਸਮਝਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਦੇ ਮੁੱਖ ਮੰਤਰੀ ਬਣ ਜਾਣ ਨਾਲ ਪੰਜਾਬ ਦਾ ਭਵਿੱਖ ਉਨ੍ਹਾਂ ਦੇ ਹੱਥਾਂ ਵਿਚ ਸੇਫ ਹੈ । (ਥੰਪਿੰਗ) ਮਾਨਯੋਗ ਸਪੀਕਰ ਸਾਹਿਬ, ਜਿਨ੍ਹਾਂ ਸਿਆਸੀ ਪਾਰਟੀਆਂ ਨੇ ਇਲੈਕਸ਼ਨਾਂ ਦਾ ਬਾਈਕਾਟ ਕੀਤਾ ਹੈ ਉਨ੍ਹਾਂ ਨੇ ਕਦੇ ਵੀ ਇਸ ਗੱਲ ਦੀ ਨਿਖੇਧੀ ਨਹੀਂ ਕੀਤੀ ਜਿਹੜੇ ਬੇਕਸੂਰ ਲੋਕਾਂ ਤੇ ਜ਼ੁਲਮ ਹੋਏ । ਸਪੀਕਰ ਸਾਹਿਬ, ਹਰਿਮੰਦਰ ਸਾਹਿਬ ਵਿਚ, ਅਕਾਲ ਤਖਤ ਸਾਹਿਬ ਤੇ ਅਤੇ ਗੁਰੂ ਰਾਮ

ਦਾਸ ਸਰਾਏ ਵਿਖੇ ਇਸ ਤਰ੍ਹਾਂ ਦੀਆਂ ਘਿਨਾਉਣੀਆਂ ਗੱਲਾਂ ਹੋਈਆਂ ਉਨ੍ਹਾਂ ਨੇ ਉਸ ਦੇ ਖਿਲਾਫ ਆਵਾਜ਼ ਬੁਲੰਦ ਕਿਉਂ ਨਹੀਂ ਕੀਤੀ । ਮੈਂ ਉਨ੍ਹਾਂ ਤਾਕਤਾਂ ਨੂੰ ਇਹ ਪੁੱਛਣ ਦੀ ਗੁਸਤਾਖੀ ਕਰ ਰਿਹਾ ਹਾਂ ਕਿ ਉਹ ਜ਼ਿੰਮੇਵਾਰੀਆਂ ਲੈਂਦੇ ਹਨ ਔਰ ਉਹ ਜ਼ਿੰਮੇਵਾਰੀਆਂ ਅਖ਼ਬਾਰਾਂ ਵਿਚ ਛਪਦੀਆਂ ਹਨ ਔਰ ਅਸੀਂ ਉਨ੍ਹਾਂ ਦਾ ਹੀ ਇਹ ਸੰਤਾਪ ਭੋਗ ਰਹੇ ਹਾਂ । 13 ਬੰਦੇ ਪੰਜਾਬ ਵਿਚ ਮਰੇ ਇਹ ਕਹਿੰਦੇ ਹਨ ਕਿ ਅਸੀਂ ਮਾਰੇ ਹਨ, ਅਸੀਂ ਜ਼ਿੰਮੇਵਾਰੀ ਲੈਂਦੇ ਹਾਂ । ਗਰਭਵਤੀ ਔਰਤ ਜਿਸ ਦੇ ਪੇਟ ਵਿਚ ਬੱਚਾ ਸੀ ਮਾਰ ਦਿਤੀ ਔਰ ਕਹਿ ਦਿਤਾ ਕਿ ਅਸੀਂ ਜ਼ਿੰਮੇਵਾਰੀ ਲੈਂਦੇ ਹਾਂ, ਇਹ ਜ਼ਿੰਮੇਵਾਰੀ ਲੈਂਦੇ ਹਨ ਟੀਚਰਜ਼ ਮਾਰ ਕੇ । ਮੈਂ ਬਹੁਤ ਬੜਾ ਵਿਦਵਾਨ ਤਾਂ ਨਹੀਂ ਪਰ ਮੈਂ ਜੋ ਥੋੜ੍ਹਾ ਬਹੁਤ ਸਿੱਖੀ ਧਰਮ ਪੜ੍ਹਿਆ ਹੈ ਉਸ ਵਿਚ ਕਦੇ ਕਿਸੇ ਨਿਰਦੋਸ਼ੇ ਨੂੰ ਮਾਰਨਾ ਨਹੀਂ ਲਿਖਿਆ । ਕਿਸੇ ਨੂੰ ਬੇਵਜ੍ਹਾ ਕਤਲ ਨਹੀਂ ਕੀਤਾ ਜਾਣਾ ਚਾਹੀਦਾ । ਇਹ ਕਤਲ ਕਰਦੇ ਹਨ ਔਰ ਫਿਰ ਉਸ ਦੀ ਜ਼ਿੰਮੇਵਾਰੀ ਲੈਂਦੇ ਹਨ । ਕਦੇ ਵੀ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਨੇ ਇਹ ਨਹੀਂ ਕਿਹਾ ਕਿ ਇਹ ਕਤਲ ਸਿੱਖ ਧਰਮ ਦੇ ਖਿਲਾਫ਼ ਹਨ ਜਾਂ ਮੁਤਾਬਕ ਹਨ । ਅੱਜ ਦੇ ਸਾਡੇ ਮੁੱਖ ਮੰਤਰੀ ਸਾਹਿਬ ਤੋਂ ਲੋਕ ਪੁੱਛਦੇ ਹਨ ਕਿ ਇਹ ਕਤਲ ਕਿੰਨੇ ਜਾਇਜ਼ ਹਨ ਔਰ ਕਿੰਨੇ ਨਾਜਾਇਜ਼ ਹਨ । ਮੈਂ ਇਹ ਬੜੀ ਜ਼ਿੰਮੇਵਾਰੀ ਨਾਲ ਕਹਿੰਦਾ ਹਾਂ ਕਿ ਪੰਜਾਬ ਦੀ ਜੋ ਦੁਰਦਸ਼ਾ ਹੋਈ ਹੈ ਉਹ ਇਨ੍ਹਾਂ ਤਾਕਤਾਂ ਕਰਕੇ ਹੋਈ ਹੈ । ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਏਕਤਾ ਦੀ ਗੱਲ ਕੀਤੀ ਹੈ ਇਹ ਸਾਡਾ ਆਪਣਾ ਦੇਸ਼ ਹੈ, ਆਪਣਾ ਮੁਲਕ ਹੈ—

> 'ਯੇਹ ਵਤਨ ਤੇਰੀ ਮੇਰੀ ਨਸਲ ਕੀ ਜਾਗੀਰ ਨਹੀਂ
> ਸੈਂਕੜੋਂ ਨਸਲੋਂ ਕੀ ਮਿਹਨਤ ਨੇ ਸੰਵਾਰਾ ਹੈ ਯਹ ਚਮਨ ।'

ਭਾਵੇਂ ਕੋਈ ਛੋਟਾ ਹੈ ਜਾਂ ਬੜਾ ਹੈ ਇਹ ਸਾਡੇ ਸਾਰਿਆਂ ਦਾ ਮੁਲਕ ਹੈ । ਗਵਰ-ਨਰ ਸਾਹਿਬ ਨੇ ਆਪਣੇ ਐਡਰੈਸ ਦੇ ਸਫ਼ਾ ਪੰਜ ਤੇ ਠੀਕ ਕਿਹਾ ਹੈ ਕਿ—

> 'ਪਿਛਲੇ ਕੁਝ ਸਾਲਾਂ ਤੋਂ ਹਜ਼ਾਰਾਂ ਬੇਦੋਸ਼ੇ ਵਿਅਕਤੀ ਅਤਿਵਾਦੀਆਂ ਹੱਥੋਂ ਆਪਣੀਆਂ ਜਾਨਾਂ ਗੁਆ ਚੁਕੇ ਹਨ । ਕੁਝ ਰਾਜਨੀਤਕ ਗਰੁਪਾਂ ਨੇ ਅਸੰਗਤ ਮਾਮਲੇ ਜੋ ਅਮਨ ਅਤੇ ਤਰੱਕੀ ਲਈ ਘਾਤਕ ਹਨ, ਉਠਾ ਕੇ ਪੰਜਾਬ ਦੇ ਨੌਜੁਆਨਾਂ ਨੂੰ ਕੁਰਾਹੇ ਪਾ ਦਿਤਾ ਹੈ ।

ਮਾਨਯੋਗ ਸਪੀਕਰ ਸਾਹਿਬ, ਜਿਹੜੇ ਮਸਲੇ ਕੁਸੰਗਤ ਸਨ, ਜਿਨ੍ਹਾਂ ਦੀ ਕੋਈ ਰੈਲੇਵੈਂਸੀ ਨਹੀਂ ਸੀ ਉਹ ਮਸਲੇ ਇਨ੍ਹਾਂ ਤਾਕਤਾਂ ਨੇ ਉਠਾਏ । ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਬਾਰ ਬਾਰ ਕਿਹਾ ਕਿ ਸਿੱਖ ਦੂਜੇ ਦਰਜੇ ਦੇ ਸ਼ਹਿਰੀ ਹਨ । ਉਨ੍ਹਾਂ ਨੇ ਨੌਜਵਾਨਾਂ ਨੂੰ ਕਿਹਾ, ਤੁਸੀਂ ਗੁਲਾਮ ਹੋ । ਸਿੱਖਾਂ ਦੇ ਪੈਰਾਂ ਵਿਚ ਗੁਲਾਮੀ ਦੀਆਂ ਜੰਜੀਰਾਂ ਪਈਆਂ ਹੋਈਆਂ ਹਨ, ਇਨ੍ਹਾਂ ਨੂੰ ਤੋੜਨਾ ਹੈ । ਉਨ੍ਹਾਂ ਨੇ ਕਿਹਾ ਸਿੱਖਾਂ ਨਾਲ ਧੱਕਾ ਹੋ ਰਿਹਾ ਹੈ । ਮੈਂ ਇਸ ਹਾਊਸ ਵਿਚ ਮਿਸਾਲ ਦੇਣੀ ਚਾਹਵਾਂਗਾ, ਮਾਨਯੋਗ ਸਪੀਕਰ ਸਾਹਿਬ, ਆਪ ਜੀ ਦੇ ਦੁਆਰਾ ਕਿ ਇਨ੍ਹਾਂ ਨੇ ਨੌਜਵਾਨ ਗੁਮਰਾਹ ਕੀਤੇ ਹੋਏ ਹਨ ਜਿਹੜੇ ਆਪਣੇ ਹੱਥਾਂ ਵਿਚ ਬੰਦੂਕਾਂ ਲਈ ਫਿਰਦੇ ਹਨ । ਇਹ ਕਹਿੰਦੇ ਹਨ ਕਿ ਸਿੱਖਾਂ ਨੂੰ ਦੂਜੇ ਦਰਜੇ ਦੇ ਸ਼ਹਿਰੀ ਸਮਝਿਆ ਜਾਂਦਾ ਹੈ, ਇਹ ਕਹਿੰਦੇ ਹਨ ਕਿ ਸਿੱਖਾਂ ਦਾ ਦੇਸ਼ ਵਿਚ ਮਾਣ ਇਜ਼ਤ ਨਹੀਂ ਹੈ । ਸਪੀਕਰ ਸਾਹਿਬ, ਚੋਣਾਂ ਤੋਂ ਪਹਿਲਾਂ ਪਾਰਲੀਮੈਂਟ ਦੇ ਅੰਦਰ ਪੰਜਾਬ ਦਾ ਕੋਈ ਨੁਮਾਇੰਦਾ ਨਹੀਂ ਸੀ ।

[ਸਰਦਾਰ ਜਸਬੀਰ ਸਿੰਘ]

ਅੱਜ ਦੇਸ਼ ਦੀ, ਦੁਨੀਆਂ ਦੀ ਆਰਥਕ ਹਾਲਤ ਕੀ ਹੈ, ਸਾਡੀ ਪਾਰਲੀਮੈਂਟ ਵਿਚ ਕੋਈ ਨੁਮਾਇੰਦਗੀ ਨਹੀਂ ਸੀ । ਜਦੋਂ ਪ੍ਰਾਈਮ ਮਨਿਸਟਰ, ਸ੍ਰੀ ਨਰਸਿਮਹਾ ਰਾਓ ਬਣੇ ਉਨ੍ਹਾਂ ਨੇ ਸਭ ਤੋਂ ਪਹਿਲਾਂ ਕੀ ਕੀਤਾ ? ਦੇਸ਼ ਦੇ ਖਜ਼ਾਨੇ ਦੀਆਂ ਚਾਬੀਆਂ ਕਿਸ ਨੂੰ ਫੜਾਈਆਂ ? ਕਿਸ ਨੂੰ ਬਣਾਇਆ ਖਜ਼ਾਨਾ ਮੰਤਰੀ ? ਜਿਹੜੇ ਮੇਰੇ ਵੀਰ ਕਹਿੰਦੇ ਹਨ ਕਿ ਸਿੱਖ ਦੂਸਰੇ ਦਰਜੇ ਦੇ ਸ਼ਹਿਰੀ ਹਨ, ਸਪੀਕਰ ਸਾਹਿਬ, ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਡਾਕਟਰ ਮਨਮੋਹਨ ਸਿੰਘ ਨੂੰ ਹਿੰਦੁਸਤਾਨ ਦਾ ਫਾਇਨਾਂਸ ਮਨਿਸਟਰ ਬਣਾਇਆ ਜਿਹੜੇ ਕਿ ਲੋਕ ਸਭਾ ਦੇ ਮੈਂਬਰ ਨਹੀਂ, ਰਾਜ ਸਭਾ ਦੇ ਵੀ ਮੈਂਬਰ ਨਹੀਂ ਸਨ, ਪਰ ਪ੍ਰਾਈਮ ਮਨਿਸਟਰ ਸਾਹਿਬ ਨੇ ਮਾਣ ਕੀਤਾ ਹੈ ਸਿੱਖਾਂ ਦਾ ।

**Shri Madan Mohan Mittal** : I am on a Point of Order. I am sorry to understand where from the Finance Minister, the Prime Minister and the proceedings of the Parliament House have come.

**Mr. Speaker** : Not allowed.

**ਸਰਦਾਰ ਜਸਬੀਰ ਸਿੰਘ** : ਮਾਨਯੋਗ ਸਪੀਕਰ ਸਾਹਿਬ, ਇਹ ਗਵਰਨਰ ਸਾਹਿਬ ਦੇ ਐਡਰੈਸ ਵਿਚ ਦਰਜ ਹੈ । ਗਵਰਨਰ ਸਾਹਿਬ ਨੇ ਕਿਹਾ ਹੈ 'ਅਸੰਗਤ ਮਾਮਲੇ' (ਵਿਘਨ)

**Mr. Speaker** : Sardar Jasbir Singh, please speak on.

**ਸਰਦਾਰ ਜਸਬੀਰ ਸਿੰਘ** : ਠੀਕ ਹੈ ਜੀ । ਸਪੀਕਰ ਸਾਹਿਬ, ਇਹ ਮਸਲਾ ਇਨ੍ਹਾਂ ਲੋਕਾਂ ਨੇ ਖੜਾ ਕੀਤਾ ਹੈ । ਪੰਜਾਬ ਦੇ ਬਜ਼ਾਰਾਂ ਵਿਚ ਖੜੇ ਹੋ ਕੇ ਕਿਹਾ ਕਿ ਸੰਵਿਧਾਨ ਨੂੰ ਅੱਗ ਲਾ ਦਿਉ, ਸਾੜ ਦਿਉ ਪਰ ਜੇਕਰ ਮੁੱਖ ਮੰਤਰੀ ਆਪ ਬਣ ਜਾਣ ਤਾਂ ਉਸੇ ਹੀ ਸੰਵਿਧਾਨ ਨੂੰ ਸਿਰ ਤੇ ਰੱਖ ਕੇ ਸੌਂਹ ਖਾਂਦੇ ਹਨ ਪਰ ਜੇਕਰ ਮੁੱਖ ਮੰਤਰੀ ਨਾ ਬਣਨ ਤਾਂ ਕਹਿੰਦੇ ਹਨ ਕਿ ਸਿੱਖਾਂ ਦਾ ਭਲਾ ਨਹੀਂ ਹੋ ਸਕਦਾ । ਇਸ ਕਰਕੇ ਇਹ ਪੰਜਾਬ ਦੇ ਨੌਜਵਾਨਾਂ ਨੂੰ ਇਨ੍ਹਾਂ ਨੇ ਗੁਮਰਾਹ ਕੀਤਾ ਹੈ । ਇਹ ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਦਿੱਲੀ ਦੀ ਸਰਕਾਰ ਨੇ ਹਮੇਸ਼ਾਂ ਹੀ ਸਿੱਖਾਂ ਦਾ ਔਰ ਪੰਜਾਬ ਦੇ ਲੋਕਾਂ ਦਾ ਮਾਣ ਵਧਾਇਆ ਹੈ ।

ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ । ਗਵਰਨਰ ਸਾਹਿਬ ਦੇ ਭਾਸ਼ਣ ਵਿਚ ਸਿੱਖ ਅਧਿਕਾਰ ਸਭਾਵਾਂ ਦਾ ਜ਼ਿਕਰ ਆਇਆ ਹੈ । ਇਹ ਸਭਾਵਾਂ ਬਣਾਈਆਂ ਹਨ । ਫਿਰ ਇਥੇ ਐਮ.ਐਲ.ਏ. ਸਾਹਿਬਾਨ ਨੇ ਅਹਿਮਦਗੜ੍ਹ ਦਾ ਜ਼ਿਕਰ ਕੀਤਾ ਹੈ, ਲੁਧਿਆਣਾ ਦਾ ਜ਼ਿਕਰ ਕੀਤਾ ਹੈ, ਸੰਗਰੂਰ ਨੇੜੇ ਲੋਕ ਮਾਰੇ ਗਏ । ਉਹ ਲੋਕ ਉਨ੍ਹਾਂ ਦਾ ਜ਼ਿਕਰ ਨਹੀਂ ਕਰਦੇ ਪਰ ਜੇਕਰ ਮੁਕਾਬਲੇ ਵਿਚ ਕੋਈ ਇਕ ਅੱਧ ਬੰਦਾ ਮਰ ਜਾਵੇ ਤਾਂ ਜ਼ਿਕਰ ਸਾਰੀਆਂ ਥਾਵਾਂ ਤੇ ਕਰਦੇ ਹਨ ਕਿ ਸਿੱਖਾਂ ਨੂੰ ਪੰਜਾਬ ਵਿਚ ਕਤਲ ਕੀਤਾ ਜਾ ਰਿਹਾ ਹੈ । ਉਨ੍ਹਾਂ ਦਾ ਇਹ ਗੈਰ-ਜ਼ਿੰਮੇਵਾਰੀ ਦਾ ਰੋਲ ਇਥੋਂ ਤੱਕ ਪੁੱਜ ਗਿਆ ਹੈ । ਉਨ੍ਹਾਂ ਲੋਕਾਂ ਨੇ ਕਦੇ ਵੀ ਕਿਸੇ ਬੇਦੋਸ਼ ਕਤਲ ਦੀ ਅੱਜ ਤੱਕ ਨਿਖੇਧੀ ਨਹੀਂ ਕੀਤੀ । ਜਿਹੜੇ ਨਿਖੇਧੀ ਕਰਦੇ ਹਨ ਉਹ ਆਪਣੀਆਂ ਜਾਨਾਂ ਹਥੇਲੀ ਤੇ ਰੱਖ ਕੇ ਕਰਦੇ ਹਨ ਔਰ ਉਨ੍ਹਾਂ ਨੇ ਉਸ ਵਕਤ ਵੀ

ਨਿਖੇਧੀ ਕੀਤੀ ਹੈ ਜਦੋਂ ਇਹ ਸਰਕਾਰ ਨਹੀਂ ਸੀ ਬਣੀ। ਐਡਰੈਸ ਵਿਚ ਕਿਹਾ ਗਿਆ ਹੈ ਕਿ ਪੁਲਿਸ ਨੇ ਚੰਗਾ ਰੋਲ ਅਦਾ ਕੀਤਾ ਹੈ। ਅਫ਼ਸਰ ਮਾਰੇ ਗਏ, 500 ਤੋਂ ਵੱਧ ਪੁਲਿਸ ਕਰਮਚਾਰੀ ਮਾਰੇ ਗਏ, ਉਨ੍ਹਾਂ ਦੇ ਟੱਬਰ ਮਾਰੇ ਗਏ। ਉਨ੍ਹਾਂ ਨੇ ਵੀ ਦੇਸ਼ ਦੀ ਚੰਗੀ ਸੇਵਾ ਕੀਤੀ ਹੈ, ਗਵਰਨਰ ਸਾਹਿਬ ਨੇ ਠੀਕ ਕਿਹਾ ਹੈ। ਲੇਕਿਨ ਮੁੱਖ ਮੰਤਰੀ ਜੀ, ਠੀਕ ਹੈ ਕਿ ਬਹੁਤ ਸਾਰੇ ਅਫ਼ਸਰਾਂ ਨੇ, ਕਾਂਸਟੇਬਲਾਂ ਨੇ ਸੇਵਾ ਕੀਤੀ ਹੈ, ਜਾਨ ਹਥੇਲੀ ਤੇ ਰੱਖ ਕੇ ਸੇਵਾ ਕੀਤੀ ਹੈ, ਗੁਰੂ ਗਰੰਥ ਸਾਹਿਬ ਜੀ ਵਿਚ ਜ਼ਿਕਰ ਹੈ—"ਸੰਤਾਂ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ।" 57 ਮਹੀਨੇ ਅਫ਼ਸਰਾਂ ਦਾ ਰਾਜ ਰਿਹਾ ਹੈ, ਕੁਝ ਅਫ਼ਸਰਾਂ ਨੇ ਪੰਜਾਬ ਨੂੰ ਖ਼ੂਬ ਲੁਟਿਆ ਹੈ, ਜ਼ਿਆਦਤੀਆਂ ਕੀਤੀਆਂ ਹਨ। ਜਿਥੇ ਚੰਗੀ ਸੇਵਾ ਕਰਨ ਵਾਲਿਆਂ ਸਾਹਮਣੇ ਮੈਂ ਸਿਰ ਝੁਕਾਉਂਦਾ ਹਾਂ ਉਥੇ ਜਿਨ੍ਹਾਂ ਨੇ ਜ਼ਿਆਦਤੀਆਂ ਕੀਤੀਆ ਹਨ, ਉਨ੍ਹਾਂ ਨੂੰ ਸਜ਼ਾ ਵੀ ਮਿਲਣੀ ਚਾਹੀਦੀ ਹੈ।

ਸਪੀਕਰ ਸਾਹਿਬ, ਇਕ ਹੋਰ ਬੜਾ ਅਹਿਮ ਮਸਲਾ ਹੈ ਜਿਸ ਦਾ ਜ਼ਿਕਰ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਕੀਤਾ ਹੈ। ਉਨ੍ਹਾਂ ਨੇ ਕਿਹਾ ਹੈ ਕਿ .—

> "ਮਿਤੀ 1 ਨਵੰਬਰ, 1966 ਨੂੰ ਪੰਜਾਬ ਦੇ ਪੁਨਰਗਠਨ ਅਤੇ ਮੌਜੂਦਾ ਪੰਜਾਬ ਰਾਜ ਦੇ ਹੋਂਦ ਵਿਚ ਆਉਣ ਤੋਂ ਕੁਝ ਮਸਲੇ ਜਿਵੇਂ ਚੰਡੀਗੜ੍ਹ ਦਾ ਪੰਜਾਬ ਨੂੰ ਤਬਾਦਲਾ, ਭਾਸ਼ਾ ਦੇ ਆਧਾਰ ਤੇ ਇਲਾਕਾਈ ਨਿਪਟਾਰਾ ਅਤੇ ਦਰਿਆਈ ਪਾਣੀਆਂ ਦੀ ਵੰਡ, ਪੰਜਾਬ ਅਤੇ ਹਰਿਆਣਾ ਵਿਚਕਾਰ ਅਣਸੁਲਝੇ ਰਹਿ ਗਏ ਹਨ।"

ਸਪੀਕਰ ਸਾਹਿਬ, ਮੈਂ ਇਸ ਦੀ ਪਿਛੋਕੜ ਵਿਚ ਆਪ ਦੀ ਇਜਾਜ਼ਤ ਨਾਲ ਕੁਝ ਕਹਿਣਾ ਚਾਹਵਾਂਗਾ ਕਿ ਪੰਜਾਬੀ ਸੂਬਾ 1 ਨਵੰਬਰ, 1966 ਨੂੰ ਹੋਂਦ ਵਿਚ ਆਇਆ। ਇਹ ਮਸਲਾ ਉਦੋਂ ਪੈਦਾ ਹੋਇਆ ਸੀ, ਇਨ੍ਹਾਂ ਮਸਲਿਆਂ ਦੀ ਸਾਰੀ ਜ਼ਿੰਮੇਵਾਰੀ ਸ਼੍ਰੋਮਣੀ ਅਕਾਲੀ ਦਲ ਦੀ ਆਉਂਦੀ ਹੈ ਜਿਨ੍ਹਾਂ ਨੇ ਅੱਜ ਵੀ ਇਲੈਕਸ਼ਨਾਂ ਦਾ ਬਾਈਕਾਟ ਕੀਤਾ ਹੈ ਔਰ ਪੰਜਾਬ ਦੇ ਮਸਲਿਆਂ ਦਾ ਧਿਆਨ ਨਹੀਂ ਕੀਤਾ। ਸਪੀਕਰ ਸਾਹਿਬ, ਜਦੋਂ ਪਾਣੀ ਦਾ ਮਸਲਾ ਸ਼ੁਰੂ ਹੋਇਆ ਤਾਂ ਕਪੂਰੀ ਦਾ ਮੋਰਚਾ ਲਗਿਆ। ਅਕਾਲੀ ਦਲ ਨੇ ਵੀ ਮੋਰਚਾ ਲਾਇਆ ਉਨ੍ਹਾਂ ਨਾਲ ਕਮਿਊਨਿਸਟ ਪਾਰਟੀਆਂ ਵੀ ਸਨ। ਇਹ ਠੀਕ ਹੈ ਕਿ ਮੋਰਚੇ ਦਾ ਅਧਿਕਾਰ ਉਨ੍ਹਾਂ ਨੂੰ ਸੀ ਪਰ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਪਾਣੀ ਦਾ ਮਸਲਾ ਜਿਹੜਾ ਸਾਂਝਾ ਮਸਲਾ ਹੈ, ਜਿਸ ਦਾ ਕੋਈ ਰੰਗ ਨਹੀ, ਕੋਈ ਧਰਮ ਨਹੀਂ, ਕੋਈ ਮਜ਼ਹਬ ਨਹੀਂ ਜਿਸ ਦੀ ਕੋਈ ਜ਼ਾਤ ਨਹੀਂ, ਉਹੀ ਹਿੰਦੂ ਦਾ ਪਾਣੀ ਹੈ, ਉਹੀ ਸਿੱਖ ਦਾ ਪਾਣੀ ਹੈ, ਉਹੀ ਮੁਸਲਮਾਨ ਦਾ ਪਾਣੀ ਹੈ, ਇਨ੍ਹਾਂ ਅਕਾਲੀ ਪਾਰਟੀ ਵਾਲਿਆਂ ਨੇ ਉਸ ਪਾਣੀ ਦੇ ਸਾਂਝੇ ਮਸਲੇ ਨੂੰ ਕਪੂਰੀ ਤੋਂ ਚੁੱਕ ਕੇ ਅੰਮ੍ਰਿਤਸਰ ਵਿਚ ਧਰਮ ਯੁੱਧ ਦੇ ਨਾਂ ਤੇ ਸ਼ੁਰੂ ਕੀਤਾ। ਇਹ ਸਾਰੇ ਮਸਲੇ ਉਦੋਂ ਧਰਮ ਯੁੱਧ ਨੇ ਪੈਦਾ ਕੀਤੇ। ਇਸ ਲਈ ਇਹ ਸਾਰੀ ਜ਼ਿੰਮੇਵਾਰੀ ਉਨ੍ਹਾਂ ਲੋਕਾਂ ਤੇ ਹੀ ਆਉਂਦੀ ਹੈ। ਚੀਫ਼ ਮਨਿਸਟਰ ਸਾਹਿਬ ਨੇ ਬਿਲਕੁਲ ਠੀਕ ਕਿਹਾ ਹੈ ਕਿ ਪੰਜਾਬ ਦੇ ਮਸਲੇ ਨੂੰ ਭਾਈਚਾਰਕ ਤਰੀਕੇ ਨਾਲ ਹੱਲ ਕਰਨਾ ਚਾਹੀਦਾ ਹੈ। ਸਪੀ-ਕਰ ਸਾਹਿਬ, ਇਸੇ ਤਰ੍ਹਾਂ ਹੀ ਹਰਿਆਣਾ ਦੇ ਮੁੱਖ ਮੰਤਰੀ ਜੀ ਨੇ ਵੀ ਕੱਲ ਬਿਲਕੁਲ ਠੀਕ ਕਿਹਾ ਹੈ ਕਿ ਪੰਜਾਬ ਦੇ ਮਸਲੇ ਬੈਠ ਕੇ ਹੱਲ ਕਰਾਂਗੇ। ਪੰਜਾਬ ਦੇ ਮੁੱਖ ਮੰਤਰੀ ਔਰ

[ਸਰਦਾਰ ਜਜਬੀਰ ਸਿੰਘ]

ਹਰਿਆਣਾ ਦੇ ਮੁੱਖ ਮੰਤਰੀ ਬੈਠ ਕੇ ਇਹ ਮਸਲੇ ਦਾ ਨਿਪਟਾਰਾ ਕਰਨਗੇ । ਤੁਹਾਨੂੰ ਪਤਾ ਹੈ ਕਿ ਜਦੋਂ ਇਹ ਝਗੜੇ ਪੈਦਾ ਹੋਏ ਤਾਂ 1 ਨਵੰਬਰ, 1966 ਨੂੰ ਜਦੋਂ ਕਮਿਸ਼ਨ ਨੇ ਫੈਸਲਾ ਕਰਨਾ ਸੀ ਤਾਂ ਚਾਹੇ ਉਹ ਚੰਡੀਗੜ੍ਹ ਦਾ ਮਸਲਾ ਸੀ, ਇਲਾਕੇ ਦਾ ਮਸਲਾ ਸੀ, ਪਾਣੀ ਦਾ ਮਸਲਾ ਸੀ ਤਾਂ ਉਸ ਵੇਲੇ ਦੇ ਇਨ੍ਹਾਂ ਦੇ ਨੇਤਾ ਸੰਤ ਫ਼ਤਿਹ ਸਿੰਘ ਜੀ ਸਨ, ਸਪੀਕਰ ਸਾਹਿਬ, ਜਦੋਂ ਕੋਈ ਮੁਰਬਾਬੰਦੀ ਹੋਣੀ ਹੁੰਦੀ ਹੈ ਤਾਂ ਕਿਸਾਨ ਬੜਾ ਚੌਕਸ ਹੁੰਦਾ ਹੈ, ਉਹ ਪਟਵਾਰੀ ਤੇ ਨਜ਼ਰ ਰਖਦਾ ਹੈ, ਵਕੀਲ ਕਰਦਾ ਹੈ ਅਤੇ ਹੋਰ ਪੂਰੀ ਤਰ੍ਹਾਂ ਧਿਆਨ ਦਿੰਦਾ ਹੈ ਪਰ ਇਨ੍ਹਾਂ ਅਕਾਲੀ ਪਾਰਟੀ ਦੇ ਨੇਤਾ ਸੰਤ ਫਤਿਹ ਸਿੰਘ ਜਦੋਂ ਮਸਲੇ ਦਾ ਹੱਲ ਹੋਣਾ ਸੀ, ਪਾਣੀ ਦਾ ਮਸਲਾ ਹੱਲ ਹੋਣਾ ਸੀ, ਚੰਡੀਗੜ੍ਹ ਦਾ ਮਸਲਾ ਹੱਲ ਹੋਣਾ ਸੀ, ਪਿੰਡਾਂ ਦਾ ਮਸਲਾ ਹੱਲ ਹੋਣਾ ਸੀ ਤਾਂ ਉਹ ਇੰਗਲੈਂਡ ਨੂੰ ਚਲੇ ਗਏ ਔਰ ਇਹ ਕਹਿ ਗਏ ਕਿ 'ਸਾਨੇ ਕੀ ਲੈਣਾ ਹੈ, 2 ਪਿੰਡ ਇਧਰ ਨੂੰ ਗਏ ਜਾਂ 2 ਪਿੰਡ ਉਧਰ ਨੂੰ ਗਏ, ਸਾਰਾ ਪੰਜਾਬ ਹੀ ਸਾਡਾ ਹੈ ।' ਉਸ ਵੇਲੇ ਕਿਸੇ ਨੇ ਪੰਜਾਬ ਦੇ ਮਸਲੇ ਦੀ ਪੈਰਵੀ ਨਹੀਂ ਕੀਤੀ ਔਰ ਇਹ ਸਾਰੇ ਮਸਲੇ ਉਦੋਂ ਦੇ ਪੈਦਾ ਹੋਏ ਹੋਏ ਹਨ । ਇਸ ਲਈ ਇਹ ਜੋ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਕਿਹਾ ਹੈ, ਮੈਂ ਉਸ ਦੀ ਤਾਈਦ ਕਰਦਾ ਹਾਂ ।

ਦੂਸਰੀ ਗੱਲ ਜਿਹੜੀ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਕਹੀ ਹੈ, ਉਹ ਬੜੀ ਹੀ ਮਹੱਤਵਪੂਰਣ ਗੱਲਾਂ ਵਿਚੋਂ ਗੱਲ ਹੈ । ਉਨ੍ਹਾਂ ਨੇ ਕਿਹਾ ਹੈ ਕਿ ਜਿਹੜੇ ਲੋਕ ਸਿਰ ਤੇ ਗੰਦ ਦੀ ਟੋਕਰੀ ਚੁੱਕਦੇ ਹਨ ਉਹ ਸਾਡੀ ਸਰਕਾਰ ਲਾਹ ਦੇਵੇਗੀ । ਮੈਂ ਇਸ ਗੱਲ ਲਈ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ (ਤਾੜੀਆਂ) । ਇਹ ਕਾਂਗਰਸ ਦੀ ਹੀ ਸਰਕਾਰ ਹੈ ਜਿਸ ਨੇ ਇਹ ਫੈਸਲਾ ਕੀਤਾ ਹੈ । ਮਹਾਤਮਾ ਗਾਂਧੀ ਨੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਅੰਦੋਲਨ ਕੀਤਾ ਔਰ ਅਜ਼ਾਦੀ ਦੀ ਲੜਾਈ ਲੜੀ । ਉਨ੍ਹਾਂ ਦੇ ਸਦਕਾ ਹੀ ਅਸੀਂ ਅੱਜ ਆਜ਼ਾਦ ਹਾਂ ਔਰ ਗੁਲਾਮ ਨਹੀਂ ਰਹੇ । ਇਹ ਕਾਂਗਰਸ ਸਰਕਾਰ ਨੇ ਹੀ ਔਰ ਹਿੰਦੁਸਤਾਨ ਦੇ ਉਸ ਵਕਤ ਦੇ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਨੇ ਕਾਨੂੰਨ ਪਾਸ ਕੀਤਾ ਔਰ ਵਿਧਾਨ ਬਣਾਇਆ । ਬੰਦਾ ਕੋਈ ਵੀ ਐਸ.ਸੀ. ਪੰਜਾਬ ਦੀ ਬੱਸ ਵਿਚ ਸਫ਼ਰ ਕਰੇ ਅਤੇ ਉਹ ਬੈਠਾ ਹੋਵੇ ਤਾਂ ਉਸ ਨੂੰ ਸੀਟ ਖਾਲ੍ਹੀ ਕਰਨ ਲਈ ਨਹੀਂ ਕਹਿ ਸਕਦਾ । ਕਿਸੇ ਦੀ ਕੋਈ ਤਾਕਤ ਨਹੀ ਹੈ । ਉਨ੍ਹਾਂ ਨੂੰ ਇਹ ਮਾਣ ਔਰ ਇਜ਼ਤ ਵੀ ਕਾਂਗਰਸ ਸਰਕਾਰ ਨੇ ਹੀ ਦਿੱਤੀ ਹੈ । (ਥੰਪਿੰਗ) ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ 6 ਕਰੋੜ ਰੁਪਏ ਦੀ ਗੱਲ ਕੀਤੀ ਹੈ ਭਾਵੇਂ ਹੋਰ ਕਿਤਨੇ ਵੀ ਕਰੋੜਾਂ ਰੁਪਏ ਲੱਗ ਜਾਣ ਪਰ ਟਾਈਮ ਫਿਕਸ ਕਰੋ ਅਤੇ ਲੋਕਾਂ ਦੀ ਭਲਾਈ ਕਰੋ । ਸੇਵਾਦਾਰ ਦਰਜਾ ਚਾਰ ਦੇ ਮੁਲਾਜ਼ਮ ਹਨ, ਮੇਰੀ ਬੇਨਤੀ ਹੈ ਕਿ ਉਨ੍ਹਾਂ ਨੂੰ ਤੀਸਰਾ ਦਰਜਾ ਮਿਲਣਾ ਚਾਹੀਦਾ ਹੈ । (ਥੰਪਿੰਗ) ਜਿਹੜੇ ਘਾਟੇ ਸੇਵਾਦਾਰਾਂ ਨੂੰ ਪਏ ਹਨ, ਉਨ੍ਹਾ ਦੇ ਸਾਰੇ ਘਾਟੇ ਨੂੰ ਦੂਰ ਕਰਨਾ ਚਾਹੀਦਾ ਹੈ। ਛੋਟੇ ਤੋਂ ਛੋਟੇ ਜੋ ਸਫਾਈ ਸੇਵਕ ਹਨ ਅਤੇ ਜੋ ਕੂੜਾ ਸਿਰ ਤੇ ਚੁਕਦੇ ਹਨ, ਉਹ ਬੰਦ ਹੋ ਜਾਵੇਗਾ । ਇਹ ਬੜੀ ਹੀ ਅੱਛੀ ਗੱਲ ਹੈ । ਗਰੀਬਾਂ ਦੇ ਭਲੇ ਲਈ ਕਰੋੜਾਂ ਰੁਪਿਆ ਲਗਾਇਆ ਜਾਵੇ ਤਾਂ ਬੜੀ ਅੱਛੀ ਗੱਲ ਹੈ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਅਰਜ਼ ਕਰਾਂਗਾ ਕਿ ਹਿੰਦੁਸਤਾਨ ਵਿਚ ਇਹ ਪਹਿਲਾ ਰਾਜ ਹੋਏਗਾ ਜਿਥੇ ਕਿ ਕਿਸੇ ਨੂੰ ਵੀ ਗੰਦਗੀ ਆਪਣੇ ਸਿਰ ਤੇ ਚੁੱਕਣ ਨਹੀਂ ਦਿੱਤੀ ਜਾਵੇਗੀ । (ਥੰਪਿੰਗ) ਇਸ ਬਾਰੇ ਮੈਂ ਮੁੱਖ ਮੰਤਰੀ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ ।

ਇਥੇ ਇੰਸਪੈਕਟਰੀ ਰਾਜ ਬਾਰੇ ਵੀ, ਸਪੀਕਰ ਸਾਹਿਬ, ਗੱਲ ਕੀਤੀ ਗਈ ਹੈ । ਫੈਕ-ਟਰੀਆਂ ਵਾਲੇ ਲੋਕ ਇੰਸਪੈਕਟਰਾਂ ਤੋਂ ਬਹੁਤ ਦੁੱਖੀ ਹਨ । ਉਨ੍ਹਾਂ ਨੂੰ ਇੰਸਪੈਕਟਰੀ ਫੌਜ ਤੋਂ ਬਹੁਤ ਹੀ ਜ਼ਿਆਦਾ ਡਰ ਲਗਦਾ ਹੈ । ਉਨ੍ਹਾਂ ਨੂੰ ਇੰਸਪੈਕਟਰੀ ਰਾਜ ਨੇ ਦੁਖੀ ਕੀਤਾ ਹੈ ਜੋ ਗਵਰਨਰ ਸਾਹਿਬ ਦੇ ਐਡਰੈਸ ਵਿਚ ਕਿਹਾ ਗਿਆ ਹੈ ਕਿ ਛੇਤੀ ਹੀ ਇੰਸਪੈਕਟਰੀ ਰਾਜ ਖਤਮ ਹੋ ਜਾਵੇਗਾ, ਮੈਂ ਇਸ ਗੱਲ ਦਾ ਸਵਾਗਤ ਕਰਦਾ ਹਾਂ । ਫੈਕਟਰੀ ਵਾਲਿਆਂ ਨੂੰ ਹੋਰ ਵੀ ਰਿਆਇਤਾਂ ਦਿੱਤੀਆਂ ਗਈਆਂ ਹਨ । ਅਫਸਰਸ਼ਾਹੀ ਰਾਜ 57 ਮਹੀਨੇ ਰਿਹਾ ਔਰ ਉਸ ਵਿੱਚ ਫੈਕਟਰੀ ਵਾਲਿਆਂ ਨੂੰ ਬਹੁਤ ਤਕਲੀਫਾਂ ਰਹੀਆਂ ਹਨ, ਪੰਜਾਬ ਦੇ ਲੋਕਾਂ ਨੂੰ ਤਕਲੀਫਾਂ ਰਹੀਆਂ ਹਨ । ਹੁਣ ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ ਜੀ ਦੀ ਅਗਵਾਈ ਵਿਚ ਨਵੀਂ ਸਰਕਾਰ ਬਣੀ ਹੈ । ਹੁਣ ਲੋਕਾਂ ਦੀਆਂ ਸਾਰੀਆਂ ਤਕਲੀਫਾਂ ਦੂਰ ਹੋਣੀਆਂ ਚਾਹੀਦੀਆਂ ਹਨ ।

ਇਸ ਐਡਰੈਸ ਵਿਚ ਰਾਜੀਵ-ਲੌਂਗੋਵਾਲ ਸਮਝੌਤੇ ਬਾਰੇ ਵੀ ਕਿਹਾ ਗਿਆ ਹੈ । ਉਹ ਇਕ ਬਹੁਤ ਵੱਡਾ ਦਸਤਾਵੇਜ਼ ਹੈ । ਇਸ ਸਮਝੌਤੇ ਰਾਹੀਂ ਪੰਜਾਬ ਦੇ ਮਸਲੇ ਹੱਲ ਹੋਣਗੇ । ਜੇਕਰ ਰਾਜੀਵ-ਲੌਂਗੋਵਾਲ ਸਮਝੌਤਾ ਲਾਗੂ ਹੋ ਗਿਆ ਤਾਂ ਸਾਰੇ ਮਸਲੇ ਹੱਲ ਹੋ ਜਾਣੇ ਹਨ । ਸਪੀਕਰ ਸਾਹਿਬ, ਮੈਂ ਸਰਦਾਰ ਬੇਅੰਤ ਸਿੰਘ ਜੀ ਨੂੰ ਇਸ ਗੱਲ ਦੀ ਮੁਬਾ-ਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਐਲਾਨ ਕੀਤਾ ਹੈ ਕਿ ਛੇਤੀ ਹੀ ਪੰਜਾਬ ਦੇ ਅੰਦਰ ਨਗਰਪਾਲਕਾਵਾਂ, ਬਲਾਕ ਸੰਮਿਤੀਆਂ ਅਤੇ ਦੂਸਰੀਆਂ ਸੰਮਿਤੀਆਂ ਦੀਆਂ ਚੋਣਾਂ ਹੋਣਗੀਆਂ । ਪੰਜਾਬ ਦੇ ਅੰਦਰ 19 ਫਰਵਰੀ ਨੂੰ ਚੋਣਾਂ ਅਸੈਂਬਲੀ ਅਤੇ ਪਾਰਲੀਮੈਂਟ ਦੀਆਂ ਹੋਈਆਂ ਹਨ । ਉਸੇ ਤਰਾਂ ਹੀ ਪੰਚਾਇਤਾਂ ਦੀਆਂ, ਬਲਾਕ ਸੰਮਿਤੀਆਂ ਦੀਆਂ ਅਤੇ ਨਗਰਪਾਲਕਾਵਾਂ ਦੀਆਂ ਚੋਣਾਂ ਜਲਦੀ ਕਰਾਈਆਂ ਜਾਣ ।

ਇੱਕ ਗੱਲ ਮੈਂ ਹੋਰ ਮੁੱਖ ਮੰਤਰੀ ਜੀ ਦੇ ਧਿਆਨ ਵਿਚ, ਸਪੀਕਰ ਸਾਹਿਬ, ਲਿਆਉਣੀ ਚਾਹੁੰਦਾ ਹਾਂ ਕਿ ਕੁਝ ਲੈਕਚਰਾਰ 1979 ਤੋਂ ਐਡਹਾਕ ਬੇਸਿਜ਼ ਤੇ ਕੰਮ ਕਰ ਰਹੇ ਹਨ । ਉਨ੍ਹਾਂ ਦੀ ਵਿਦਿਅਕ ਯੋਗਤਾ ਵੀ ਠੀਕ ਹੈ । ਉਨ੍ਹਾਂ ਲੈਕਚਰਾਰਾਂ ਨੂੰ ਠੀਕ ਢੰਗ ਨਾਲ ਡੀ. ਪੀ. ਆਈ. ਨੇ ਸਿਲੈਕਟ ਕੀਤਾ ਹੋਇਆ ਹੈ । ਸੁਪਰੀਮ ਕੋਰਟ ਨੇ ਹੁਕਮ ਵੀ ਕਰ ਦਿਤੇ ਹਨ । ਪੰਜਾਬ ਦੀ ਸਰਕਾਰ ਉਨ੍ਹਾਂ ਸਾਰੇ ਐਡਹਾਕ ਲੈਕਚਰਾਰਾਂ ਨੂੰ ਰੈਗੂਲਰ ਕਰ ਸਕਦੀ ਹੈ । ਹਰਿਆਣਾ ਦੀ ਸਰਕਾਰ ਨੇ ਵੀ ਸਾਰੇ ਐਡਹਾਕ ਲੈਕਚਰਾਰਾਂ ਨੂੰ ਰੈਗੂਲਰ ਕਰ ਦਿੱਤਾ ਹੈ । ਇਸੇ ਤਰ੍ਹਾਂ ਹੀ ਪੰਜਾਬ ਵਿਚ ਜੋ 250 ਲੈਕਚਰਾਰ ਹਨ, ਉਨ੍ਹਾਂ ਸਾਰਿਆਂ ਨੂੰ ਜਿਨ੍ਹਾਂ ਦੀਆਂ ਸੇਵਾਵਾਂ ਖਤਮ ਹੋ ਗਈਆਂ ਹਨ, ਉਨ੍ਹਾਂ ਸਾਰੇ ਲੈਕਚਰਾਰਾਂ ਨੂੰ ਰੈਗੂਲਰ ਕਰਨ ਦਾ ਯਤਨ ਕੀਤਾ ਜਾਵੇ । ਜਿਸ ਤਰ੍ਹਾਂ ਹਰਿਆਣੇ ਵਿਚ ਕੀਤਾ ਹੈ ਉਸੇ ਤਰ੍ਹਾਂ ਪੰਜਾਬ ਵਿਚ ਰੈਗੂਲਰ ਕੀਤਾ ਜਾਵੇ ।

ਨੌਜਵਾਨਾਂ ਨੂੰ ਖੇਡਾਂ ਵਿਚ ਤੇ ਹੋਰ ਪੰਜਾਬ ਵਿਚ ਜਿਹੜੀਆਂ ਕਮੇਟੀਆਂ ਬਣ ਰਹੀਆਂ ਹਨ, ਉਨ੍ਹਾਂ ਕਮੇਟੀਆਂ ਵਿਚ ਲਿਆ ਜਾ ਰਿਹਾ ਹੈ । ਨੌਜਵਾਨ ਹੀ ਇਸ ਦੇਸ਼ ਦੀ ਰੀੜ ਦੀ ਹੱਡੀ ਹਨ । ਕੁਝ ਬਾਹਰੀ ਤਾਕਤਾਂ ਜਿਹੜੀਆਂ ਹਨ, ਉਹ ਉਨ੍ਹਾਂ ਨੂੰ ਗੁਮਰਾਹ ਕਰ ਰਹੀਆਂ ਹਨ । ਜੇਕਰ ਅਸੀਂ ਖੇਡਾਂ ਦੇ ਖੇਤਰ ਵਿਚ, ਸਾਹਿਤ ਦੇ ਖੇਤਰ ਵਿਚ ਨੌਜਵਾਨਾਂ ਦੀਆਂ ਸੇਵਾਵਾਂ ਲਈਏ ਤਾਂ ਉਨ੍ਹਾਂ ਤੋਂ ਪੰਜਾਬ ਦੀ ਵੀ ਬਹੁਤ ਸੇਵਾ ਹੋ ਸਕਦੀ ਹੈ ਅਤੇ ਦੇਸ਼ ਦੀ ਵੀ ਸੇਵਾ ਹੋ ਸਕਦੀ ਹੈ ।

[ਸਰਦਾਰ ਜਸਬੀਰ ਸਿੰਘ]

ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਇਕ ਹੋਰ ਬੇਨਤੀ ਕਰਨ ਦੀ ਖੁਸ਼ੀ ਲੈਂਦਾ ਹਾਂ । ਅੱਜ ਹੀ ਸਾਨੂੰ ਮੁੱਖ ਮੰਤਰੀ ਸਾਹਿਬ, ਪੰਜਾਬ ਦੇ ਸਰਕਾਰੀ ਜਹਾਜ਼ ਵਿਚ ਅਹਿਮਦਗੜ੍ਹ ਲੈ ਕੇ ਗਏ ਸੀ । ਸਾਡੇ ਨਾਲ ਮਾਨਯੋਗ ਮੰਤਰੀ ਸਾਹਿਬਾ ਸਰਦਾਰਨੀ ਰਾਜਿੰਦਰ ਕੌਰ ਭੱਠਲ ਜੀ ਅਤੇ ਦੋ ਹੋਰ ਇਸ ਸਦਨ ਦੇ ਮਾਨਯੋਗ ਮੈਂਬਰ ਵੀ ਸਨ । ਮੁੱਖ ਮੰਤਰੀ ਸਾਹਿਬ, ਉਹ ਜਹਾਜ਼ ਜਿਹੜਾ ਹੈ ਉਹ ਖ਼ਰਾਬ ਹੈ । ਤੁਸੀਂ ਇਸ ਪੰਜਾਬ ਦੇ ਅਨਮੋਲ ਹੀਰੇ ਹੋ, ਅਸੀਂ ਅਤੇ ਤੁਸੀਂ ਸਭ ਨੇ ਰਲ ਕੇ ਪੰਜਾਬ ਦੀ ਸੇਵਾ ਕਰਨੀ ਹੈ । ਸਾਨੂੰ ਵਾਹਿਗੁਰੂ ਦੀ ਕਿਰਪਾ ਨਾਲ ਅਤੇ ਲੋਕਾਂ ਦੀ ਮਿਹਰਬਾਨੀ ਨਾਲ ਰੋਡ-ਵੇਜ਼ ਦੀਆਂ ਟੁੱਟੀਆਂ ਬੱਸਾਂ ਤੋਂ ਉਠ ਕੇ ਸਰਕਾਰੀ ਜਹਾਜ਼ ਵਿਚ ਸਫ਼ਰ ਕਰਨ ਦਾ ਮੌਕਾ ਮਿਲਿਆ ਹੈ ਪਰ ਇਸ ਦੀ ਹਾਲਤ ਬੜੀ ਖ਼ਸਤਾ ਹੋ ਚੁੱਕੀ ਹੈ । ਇਸ ਨੂੰ ਤੁਰੰਤ ਹੀ ਠੀਕ ਕਰਵਾਉਣਾ ਚਾਹੀਦਾ ਹੈ । ਜੇ ਨਵਾਂ ਨਹੀਂ ਲਿਆ ਜਾ ਸਕਦਾ ਤਾਂ ਘੱਟੋ-ਘੱਟ ਇਸ ਦੀ ਵਧੀਆ ਮੁਰੰਮਤ ਕਰਵਾਈ ਜਾਵੇ । ਮੈਂ ਤਾਂ ਅਹਿਮਦਗੜ੍ਹ ਜਾਣ ਤੱਕ ਅਤੇ ਉਥੋਂ ਵਾਪਸ ਆਉਣ ਤੱਕ ਚੌਪਈ ਸਾਹਿਬ ਦਾ ਪਾਠ ਹੀ ਕਰਦਾ ਰਿਹਾ ਅਤੇ ਵਾਹਿਗੁਰੂ ਅੱਗੇ ਅਰਦਾਸ ਹੀ ਕਰਦਾ ਰਿਹਾ ਕਿ ਅਸੀਂ ਸੁਖ-ਸਾਂਦ ਨਾਲ ਮੰਜ਼ਲ ਤੇ ਪਹੁੰਚ ਜਾਈਏ ।

ਦੂਸਰੀ ਅਰਜ਼ ਹੈ ਕਿ ਮੈਨੂੰ ਬੜੀ ਖੁਸ਼ੀ ਹੈ ਕਿ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿੱਚ ਬੜੇ ਅਹਿਮ ਨੁਕਤੇ ਉਠਾਏ ਹਨ । ਮੈਨੂੰ ਇਸ ਗੱਲ ਦੀ ਬੜੀ ਖੁਸ਼ੀ ਹੈ ਕਿ ਬਿਜਲੀ ਦੇ ਖੇਤਰ ਵਿਚ ਪੇਂਡੂ ਭਰਾਵਾਂ ਨੂੰ ਬਿਜਲੀ ਜਿਹੜੀ ਦਿੱਤੀ ਜਾਂਦੀ ਹੈ, ਉਹ ਸਸਤੀ ਦਿੱਤੀ ਜਾਂਦੀ ਹੈ । ਇਸ ਨਾਲ ਭਾਵੇਂ ਬਿਜਲੀ ਬੋਰਡ ਨੂੰ ਘਾਟਾ ਹੀ ਪੈਂਦਾ ਹੈ ਪਰ ਇਸ ਵਿੱਚ ਕਿਸੇ ਤਰ੍ਹਾਂ ਦੀ ਕੋਈ ਰੁਕਾਵਟ ਨਹੀਂ ਆਉਣ ਦਿੱਤੀ ਗਈ । ਅਸੀਂ ਕਿਸਾਨ ਭਰਾਵਾਂ ਨੂੰ ਭਾਅ ਵੀ ਸਭ ਤੋਂ ਵੱਧ ਲੈ ਕੇ ਦਿੱਤੇ ਹਨ । ਭਾਵੇਂ ਦਹਿਸ਼ਤਗਰਦੀ ਦਾ ਏਡਾ ਵੱਡਾ ਮਾਹੌਲ ਪੰਜਾਬ ਵਿਚ ਰਿਹਾ, ਲੋਕ ਡਰਦੇ ਮਾਰੇ ਖੇਤਾਂ ਵਿਚ ਵੀ ਨਹੀਂ ਗਏ, ਉਥੇ ਉਨ੍ਹਾਂ ਨੂੰ ਕਤਲ ਵੀ ਕੀਤਾ ਗਿਆ, ਡਰਾਵੇ ਵੀ ਦਿੱਤੇ ਗਏ, ਫਿਰ ਵੀ ਮੈਂ ਆਪਣੇ ਜ਼ਿਲ੍ਹੇ ਬਾਰੇ ਹੀ ਗੱਲ ਕਰਦਾ ਹਾਂ, ਸਪੀਕਰ ਸਾਹਿਬ, ਮੇਰਾ ਜ਼ਿਲ੍ਹਾ ਸੰਗਰੂਰ ਹੈ, ਇਥੇ ਬਹੁਤ ਚਿਰ ਪਹਿਲਾਂ ਕੱਲਰ ਹੀ ਕੱਲਰ ਹੁੰਦਾ ਸੀ ਅਤੇ ਬਹੁਤੀ ਖੇਤੀ ਨਹੀਂ ਸੀ ਹੁੰਦੀ । ਇਹ ਭਾਰਤ ਸਰਕਾਰ ਦੀ, ਕਾਂਗਰਸ ਸਰਕਾਰ ਦੀ ਮਿਹਰਬਾਨੀ ਹੈ ਕਿ ਇਥੇ ਹੁਣ ਇੰਨੀ ਕਣਕ ਪੈਦਾ ਹੁੰਦੀ ਹੈ । ਉਹ ਜ਼ਿਲ੍ਹਾ ਜਿਥੇ ਕੇਵਲ ਕੱਲਰ ਹੀ ਕੱਲਰ ਹੁੰਦਾ ਸੀ, ਮਾਨਯੋਗ ਸਪੀਕਰ ਸਾਹਿਬ, ਐਤਕੀ ਇਸ ਜ਼ਿਲ੍ਹੇ ਨੇ ਹਿੰਦੁਸਤਾਨ ਦੇ ਅੰਨ ਭੰਡਾਰ ਵਿਚ ਅਤੇ ਪੰਜਾਬ ਵਿਚ ਵੀ ਸਭ ਤੋਂ ਵੱਧ ਅਰਥਾਤ 14 ਲੱਖ 50 ਹਜ਼ਾਰ ਟਨ ਝੋਨਾ ਪੈਦਾ ਕੀਤਾ ਹੈ । (ਥੰਪਿੰਗ) ਮੈਂ ਇਸ ਸਰਕਾਰ ਨੂੰ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ ।

ਆਖਿਰ ਵਿਚ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਜੋ ਕਿਹਾ ਹੈ, ਮੈਂ ਉਹ ਗੱਲ ਕਹਿ ਕੇ ਬੈਠਣ ਦੀ ਖੁਸ਼ੀ ਲਵਾਂਗਾ । ਉਨ੍ਹਾਂ ਕਿਹਾ ਹੈ ਕਿ ਪੰਜਾਬ ਵਿੱਚ ਨਾ ਕੇਵਲ ਸਹੀ ਅਰਥਾਂ ਵਿਚ ਅਮਨ ਤੇ ਖੁਸ਼ਹਾਲੀ ਬਹਾਲ ਹੋਵੇਗੀ, ਸਗੋਂ ਪੰਜਾਬ ਉਸ ਰਾਜ ਵਜੋਂ ਆਪਣੀ ਸ਼ਾਨਦਾਰ ਤੇ ਇਤਿਹਾਸਕ ਭੂਮਿਕਾ ਵਿਚ ਪਰਤ ਆਵੇਗਾ ਜਿਸ ਨੇ

ਕੌਮੀ ਜੀਵਨ ਦੇ ਬਹੁਪੱਖੀ ਪਹਿਲੂਆਂ ਵਿੱਚ ਅਥਾਹ ਸ਼ਕਤੀ ਪ੍ਰਦਾਨ ਕੀਤੀ ਸੀ ਅਤੇ ਭਰੋਸੇ ਨਾਲ ਆਪਣੇ ਮਹਾਨ ਦੇਸ਼ ਨੂੰ ਇੱਕੀਵੀਂ ਸਦੀ ਵਿੱਚ ਲਿਜਾਣ ਲਈ ਅਗਵਾਈ ਕਰੇਗਾ। ਮਾਨਯੋਗ ਸਪੀਕਰ ਸਾਹਿਬ, ਮੈਂ ਇਸ ਮਹਾਨ ਹਾਊਸ ਵਿੱਚ ਆਪ ਜੀ ਦੀ ਆਗਿਆ ਨਾਲ ਪੰਜਾਬ ਦੇ ਇਸ ਅਮਨ ਬਾਰੇ ਇਕ ਦੁਆ ਕਰਕੇ ਬੈਠਣ ਦੀ ਖੁਸ਼ੀ ਲੈਂਦਾ ਹਾਂ। ਗੁਰੂ ਨਾਨਕ ਪਾਤਿਸ਼ਾਹ ਦੇ ਜੀਵਨ ਨਾਲ ਇਕ ਸਾਖੀ ਸਬੰਧਤ ਹੈ। ਬਾਬਰ ਨੇ ਲਾਹੌਰ ਤੇ ਹੱਲਾ ਕੀਤਾ ਤਾਂ ਸਾਰਾ ਲਾਹੌਰ ਜਲ ਰਿਹਾ ਸੀ, ਬਲ ਰਿਹਾ ਸੀ। ਕਿਸੇ ਦੀ ਜੁਰਅੱਤ ਨਹੀਂ ਸੀ ਕਿ ਜਲਦੇ ਲਾਹੌਰ ਤੇ ਪਾਣੀ ਦੀਆਂ ਛਿੱਟਾ ਮਾਰੇ। ਭਾਈ ਤਾਰਾ ਆਪਣੀ ਮਸ਼ਕ ਲੈ ਕੇ ਬਲਦੇ ਲਾਹੌਰ ਤੇ ਪਾਣੀ ਡੋਲ੍ਹ ਰਹੇ ਸਨ। ਉਨ੍ਹਾਂ ਨੂੰ ਗ੍ਰਿਫਤਾਰ ਕੀਤਾ ਗਿਆ ਅਤੇ ਹਾਕਮਾਂ ਸਾਹਮਣੇ ਪੇਸ਼ ਕੀਤਾ ਗਿਆ। ਉਨ੍ਹਾਂ ਪੁਛਿਆ ਕਿ ਤੂੰ ਪਾਣੀ ਕਿਉਂ ਪਾਉਂਦਾ ਹੈਂ। ਭਾਈ ਤਾਰੇ ਨੇ ਕਿਹਾ ਕਿ ਮੇਰੇ ਮਾਲਕ ਦਾ ਹੁਕਮ ਹੈ। ਉਨ੍ਹਾਂ ਪੁਛਿਆ ਕਿ ਤੇਰੇ ਮਾਲਕ ਦਾ ਕੀ ਹੁਕਮ ਹੈ। ਭਾਈ ਤਾਰੇ ਨੇ ਕਿਹਾ ਮੇਰੇ ਮਾਲਕ ਦਾ ਹੁਕਮ ਹੈ ਜਿੱਥੇ ਅੱਗ ਲੱਗੇ, ਉਥੇ ਪਾਣੀ ਦੀਆਂ ਛਿੱਟਾਂ ਮਾਰਨੀਆਂ ਹਨ।

ਮੈਂ ਅੱਜ ਸਾਰੇ ਪੰਜਾਬ ਨੂੰ, ਮਾਨਯੋਗ ਸਪੀਕਰ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜੋ ਪੰਜਾਬ ਅੱਜ ਸੜ ਤੇ ਬਲ ਰਿਹਾ ਹੈ, ਉਸ ਦੇ ਬਚਾਅ ਲਈ ਅਸੀਂ ਆਪਣੀ ਆਪਣੀ ਮਸ਼ਕ ਚੁਕੀਏ ਅਤੇ ਬਲਦੇ ਪੰਜਾਬ ਦੀ ਹਿੱਕ ਤੇ ਪਾਣੀ ਦੇ ਛਿੱਟੇ ਮਾਰੀਏ ਤਾਂਕਿ ਇਹ ਸਾਡਾ ਪੰਜਾਬ ਵਸਦਾ ਰਹੇ। ਇਸ ਪੰਜਾਬ ਦੇ ਲਈ ਅਸੀਂ ਦੁਆ ਕਰਦੇ ਹਾਂ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦੀ ਇਜਾਜ਼ਤ ਦਿੱਤੀ ਹੈ।

**ਸ਼੍ਰੀ ਸੰਤੋਖ ਸਿੰਘ ਚੌਧਰੀ (ਫਿਲੌਰ, ਐਸ. ਸੀ.)** : ਮਾਨਯੋਗ ਸਪੀਕਰ ਸਾਹਿਬ, ਜੋ ਸਰਦਾਰ ਜਸਬੀਰ ਸਿੰਘ ਨੇ ਗਵਰਨਰ ਸਾਹਿਬ ਦੇ ਐਡਰੈਸ ਤੇ ਧੰਨਵਾਦ ਵਜੋਂ ਮਤਾ ਪੇਸ਼ ਕੀਤਾ ਹੈ, ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ। ਮਾਨਯੋਗ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਦੇ ਆਰੰਭ ਵਿਚ ਇਹ ਕਿਹਾ ਹੈ ਕਿ "ਮੇਰੇ ਲਈ ਇਹ ਬੜੇ ਮਾਣ ਅਤੇ ਖੁਸ਼ੀ ਦੀ ਗੱਲ ਹੈ ਕਿ ਅੱਜ ਦੇ ਇਤਿਹਾਸਕ ਦਿਨ ਮੈਂ ਮਿਤੀ 11 ਮਈ, 1987 ਤੋਂ 24 ਫਰਵਰੀ, 1992 ਤੱਕ 57 ਮਹੀਨੇ ਦੇ ਰਾਸ਼ਟਰਪਤੀ ਰਾਜ ਦੇ ਕਾਫ਼ੀ ਲੰਮੇ ਸਮੇਂ ਬਾਅਦ ਆਪ ਸਾਰਿਆਂ ਨੂੰ ਮੁਖਾਤਿਬ ਹੋ ਰਿਹਾ ਹਾਂ"। ਸਪੀਕਰ ਸਾਹਿਬ, ਇਹ ਬੜੀ ਖੁਸ਼ੀ ਦੀ ਗੱਲ ਹੈ ਕਿ 57 ਮਹੀਨਿਆਂ ਦੇ ਰਾਸ਼ਟਰਪਤੀ ਰਾਜ ਤੋਂ ਬਾਅਦ ਅੱਜ ਪੰਜਾਬ ਵਿਚ ਲੋਕਰਾਜ ਪ੍ਰਣਾਲੀ ਬਹਾਲ ਹੋਈ ਹੈ। ਇਸ ਦੇ ਲਈ ਮੈਂ ਭਾਰਤ ਦੇ ਪ੍ਰਧਾਨ ਮੰਤਰੀ ਸ਼੍ਰੀ ਪੀ. ਵੀ. ਨਰਸਿਮਹਾ ਰਾਓ ਜੀ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਜਿਨ੍ਹਾਂ ਨੇ ਪ੍ਰਧਾਨ ਮੰਤਰੀ ਬਣਦੇ ਸਾਰ ਹੀ ਪਾਰਲੀਮੈਂਟ ਵਿਚ ਇਹ ਕਿਹਾ ਸੀ ਕਿ ਅਸੀਂ ਫਰਵਰੀ ਵਿਚ ਪੰਜਾਬ ਵਿਚ ਲੋਕ ਰਾਜ ਪ੍ਰਣਾਲੀ ਬਹਾਲ ਕਰਾਂਗੇ ਔਰ ਉਨ੍ਹਾਂ ਨੇ ਆਪਣੇ ਵਾਅਦੇ ਮੁਤਾਬਿਕ ਬਹੁਤ ਹੀ ਅੱਛੀ ਸਿਕਿਉਰਿਟੀ ਵਿਚ ਇਥੇ ਇਲੈਕਸ਼ਨ ਕਰਾਏ। ਜਿਥੇ ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਉਥੇ ਮੈਂ ਪੰਜਾਬ ਦੇ ਉਨ੍ਹਾਂ ਲੋਕਾਂ, ਉਨ੍ਹਾਂ ਵੀਰਾਂ ਦਾ ਵੀ ਧੰਨਵਾਦ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਡਰਾਉਣੇ ਇਸ਼ਤਿਹਾਰ ਅਤੇ ਧਮਕੀਆਂ ਦੇ ਬਾਵਜੂਦ ਵੋਟਾਂ ਪਾ ਕੇ ਸਾਨੂੰ ਇਥੇ ਅਸੈਂਬਲੀ ਹਾਲ ਵਿਚ ਭੇਜਿਆ। ਅੱਜ ਅਸੀਂ ਜੋ ਪੰਜਾਬ ਦੇ 117 ਨੁਮਾਇੰਦੇ ਇਥੇ ਬੈਠੇ ਹਾਂ ਇਹ ਉਨ੍ਹਾਂ ਲੋਕਾਂ ਦੇ ਸਦਕੇ ਬੈਠੇ ਹਾਂ ਜਿਨ੍ਹਾਂ ਨੇ ਆਪਣੀ ਜਾਨ ਹਥੇਲੀ ਤੇ ਰੱਖ ਕੇ ਵੋਟਾਂ

[ਸ਼੍ਰੀ ਸੰਤੋਖ ਸਿੰਘ ਚੌਧਰੀ]

ਪਾਈਆਂ ਔਰ ਅੱਜ ਦਾ ਇਹ ਸਦਨ ਹੋਂਦ ਵਿਚ ਆਇਆ। ਇਸ ਦੇ ਨਾਲ ਹੀ ਮੈਂ ਉਨ੍ਹਾਂ ਪਾਰਟੀਆਂ ਨੂੰ ਮੁਬਾਰਕਵਾਦ ਦਿੰਦਾ ਹਾਂ ਜਿਹੜੀਆਂ ਇਸ ਇਲੈਕਸ਼ਨ ਪ੍ਰਾਸੈਸ ਵਿਚ ਸ਼ਾਮਲ ਹੋਈਆਂ ਅਤੇ ਖ਼ੌਫ ਅਤੇ ਡਰਾਵਿਆਂ ਤੋਂ ਲਾਂਭੇ ਰਹਿ ਕੇ ਇਸ ਵਿਚ ਸ਼ਾਮਲ ਹੋਈਆਂ। ਸਪੀਕਰ ਸਾਹਿਬ, ਜਿਸ ਤਰ੍ਹਾਂ ਮੇਰੇ ਪਹਿਲੇ ਸਾਥੀ ਨੇ ਦਸਿਆ, ਇਲੈਕਸ਼ਨ ਤੋਂ ਪਹਿਲਾਂ ਬਹੁਤ ਸਾਰੇ ਡਰਾਵੇ ਦਿੱਤੇ ਗਏ, ਖ਼ਤਰਨਾਕ ਇਸ਼ਤਿਹਾਰ ਵੀ ਲੱਗੇ ਅਤੇ ਹੋਰ ਵੀ ਕਈ ਤਰ੍ਹਾਂ ਦੇ ਹੱਥ ਕੰਡੇ ਵਰਤੇ ਗਏ। ਮੇਰੇ ਆਪਣੇ ਹਲਕੇ ਫਿਲੌਰ ਵਿਖੇ ਮੇਰੇ ਵਰਕਰਾਂ ਤੇ ਅੱਤਿਵਾਦੀਆਂ ਵਲੋਂ ਗੋਲੀਆਂ ਚਲਾਈਆਂ ਗਈਆਂ ਪਰ ਮੈਂ ਸਦਕੇ ਜਾਂਦਾ ਹਾਂ ਉਨ੍ਹਾਂ ਵੀਰਾਂ ਦੇ, ਜਿਨ੍ਹਾਂ ਨੇ ਇਨ੍ਹਾਂ ਗੋਲੀਆਂ ਦੀ ਬੁਛਾਰ ਵਿਚ ਵੀ ਇਨ੍ਹਾਂ ਇਲੈਕਸ਼ਨਾਂ ਵਿਚ ਸ਼ਮੂਲੀਅਤ ਕੀਤੀ ਔਰ ਅੱਜ ਇਹ ਹਾਊਸ ਹੋਂਦ ਵਿਚ ਆਇਆ। ਸਪੀਕਰ ਸਾਹਿਬ, ਬਹੁਤ ਸਾਰੀਆਂ ਤਾਕਤਾਂ, ਬਹੁਤ ਸਾਰੇ ਲੋਕ ਇਸ ਇਲੈਕਸ਼ਨ ਵਿਚ ਸ਼ਾਮਲ ਨਹੀਂ ਹੋਏ। ਮੈਨੂੰ ਦੁੱਖ ਹੈ ਕਿ ਉਨ੍ਹਾਂ ਨੇ ਅੱਜ ਜੋ ਇਥੇ ਲੋਕਰਾਜ ਪ੍ਰਣਾਲੀ ਪੰਜਾਬ ਵਿਚ ਬਹਾਲ ਹੋਈ ਹੈ, ਉਸ ਵਿਚ ਸ਼ਮੂਲੀਅਤ ਨਹੀਂ ਕੀਤੀ ! ਮੈਨੂੰ ਯਾਦ ਹੈ ਕਿ ਜਦੋਂ ਪਹਿਲਾਂ ਜੂਨ ਵਿਚ ਇਲੈਕਸ਼ਨ ਹੋਣੇ ਸਨ ਤਾਂ ਉਸ ਵੇਲੇ ਉਨ੍ਹਾਂ ਨੇ ਇਲੈਕਸ਼ਨਾਂ ਵਿਚ ਸ਼ਮੂਲੀਅਤ ਕੀਤੀ ਸੀ। ਸਾਡੀ ਪਾਰਟੀ ਉਸ ਵਕਤ ਇਲੈਕਸ਼ਨ ਵਿਚ ਸ਼ਾਮਲ ਨਹੀਂ ਸੀ ਹੋਈ ਕਿਉਂਕਿ ਉਸ ਵਕਤ ਸਮਾਂ ਬਹੁਤ ਭਿਆਨਕ ਸੀ, ਬਹੁਤ ਖ਼ੂਨ ਖਰਾਬਾ ਸੀ। ਇਕ ਆਵਾਜ਼ ਉਠੀ ਸੀ ਕਿ ਉਹ ਇਲੈਕਸ਼ਨ ਵੱਖਵਾਦ ਦੇ ਹੱਕ ਵਿਚ ਇਕ ਰਿਫਰੈਂਡਮ ਹੈ। It will be a referendum on Khalistan. ਸਾਡੇ ਸਵਰਗਵਾਸੀ ਪ੍ਰਧਾਨ ਮੰਤਰੀ, ਸ਼੍ਰੀ ਰਾਜੀਵ ਗਾਂਧੀ ਨੇ ਉਸ ਵੇਲੇ ਪੁੱਛਿਆ ਸੀ ਕਿ ਇਹ ਜੋ ਆਵਾਜ਼ ਉਠੀ ਹੈ, ਤੁਸੀਂ ਇਸ ਵਿਚ ਸ਼ਾਮਲ ਹੋਣਾ ਚਾਹੁੰਦੇ ਹੋ ? ਮੈਨੂੰ ਯਾਦ ਹੈ ਸਰਦਾਰ ਬੇਅੰਤ ਸਿੰਘ ਜੀ ਵੀ ਉਸ ਵੇਲੇ ਉਥੇ ਸਨ ਸਰਦਾਰ ਬੇਅੰਤ ਸਿੰਘ ਜੀ ਨੇ ਉਸ ਵੇਲੇ ਕਿਹਾ ਸੀ ਕਿ ਗਾਂਧੀ ਸਾਹਿਬ ਸਾਨੂੰ ਪੰਜਾਬ ਚਾਹੀਦਾ ਹੈ ਸਾਨੂੰ ਇਲੈਕਸ਼ਨ ਨਹੀਂ ਚਾਹੀਦੀ, ਸਰਕਾਰ ਨਹੀਂ ਚਾਹੀਦੀ। ਉਸ ਵਕਤ ਅਸੀਂ ਬਾਈਕਾਟ ਕੀਤਾ ਪਰ ਅਫਸੋਸ ਉਹ ਲੋਕ ਸ਼ਕਤੀਆਂ ਜਦੋਂ ਇਸ ਤਰ੍ਹਾਂ ਦੀਆਂ ਭਿਆਨਕ ਅਵਾਜ਼ਾਂ ਪੰਜਾਬ ਵਿਚ ਉਠਦੀਆਂ ਸਨ ਉਸ ਵਕਤ ਇਸ ਪ੍ਰਣਾਲੀ ਵਿਚ ਸ਼ਾਮਲ ਹੋਏ ਪਰ ਜਦੋਂ ਹੁਣ ਪ੍ਰਧਾਨ ਮੰਤਰੀ ਜੀ ਨੇ ਇਹ ਕੋਸ਼ਿਸ਼ ਕੀਤੀ ਔਰ ਕਿਹਾ ਸੀ ਕਿ ਇਥੇ ਲੋਕ ਰਾਜ ਪ੍ਰਣਾਲੀ ਬਹਾਲ ਕੀਤੀ ਜਾਵੇ ਤਾਂ ਉਹ ਸ਼ਾਮਲ ਨਹੀਂ ਹੋਏ। ਸਾਡੇ ਵਿਚੋਂ ਮੇਰੇ ਸਾਥੀ ਜੋ ਇਧਰ ਬੈਠੇ ਹਨ (ਵਿਰੋਧੀ ਬੈਂਚ ਵੱਲ ਇਸ਼ਾਰਾ) ਇਹ ਵੀ ਸ਼ਾਮਲ ਹੋਏ ਸਨ ਪਰ ਬਹੁਤ ਸਾਰਿਆਂ ਨੇ ਜਦੋਂ ਦੇਖਿਆ ਕਿ ਸਾਡੇ 27 ਨੁਮਾਇੰਦੇ ਇਲੈਕਸ਼ਨ ਜੋ ਲੜ ਰਹੇ ਸਨ ਉਨ੍ਹਾਂ ਦਾ ਕਤਲ ਹੋਇਆ ਅਤੇ ਹੋਰ ਬਹੁਤ ਸਾਰੇ ਨਿਰਦੋਸ਼ ਲੋਕ ਕਤਲ ਹੋਏ ਤਾਂ ਕੁਝ ਪਾਰਟੀਆਂ ਨੇ ਵਿਦੜਰਾਅ ਕਰ ਲਿਆ ਸੀ ਪਰ ਅੱਜ ਉਹ ਲੋਕ ਰੁੱਸੇ ਬੈਠੇ ਹਨ। ਅੱਧੀ ਸਦੀ ਪਹਿਲਾਂ ਪੰਜਾਬੀ ਸ਼ਾਇਰ ਬਾਬੂ ਫਿਰੋਜ਼ਦੀਨ ਸ਼ਰਫ ਨੇ ਕਿਹਾ ਸੀ :

"ਸੋਹਣੇ ਦੇਸ਼ਾਂ ਵਿਚੋਂ ਦੇਸ਼ ਪੰਜਾਬ ਨੀ ਸਹੀਓ,
ਜਿਵੇਂ ਫੁੱਲਾਂ ਵਿਚੋਂ ਫੁੱਲ ਗੁਲਾਬ ਨੀ ਸਹੀਓ।

ਔਰ ਅੱਜ ਦੇ ਕਵੀ ਨੂੰ ਕਹਿਣਾ ਪੈਂਦਾ ਹੈ ;

ਫੁੱਲ ਗੁਲਾਬ ਦਾ ਤਾਂ ਹੱਸਦਾ ਵਸਦਾ ਰਸਦਾ ਸੀ,
ਪੱਤੀ ਪੱਤੀ ਚੰਦਰਾ ਕੌਣ ਖਿਲਾਰ ਗਿਆ ।

ਉਹ ਕੌਣ ਹਨ ਜਿਨ੍ਹਾਂ ਨੇ ਪੰਜਾਬ ਨੂੰ ਟੁਕੜੇ ਟੁਕੜੇ ਕਰਨ ਦੀ ਕੋਸ਼ਿਸ਼ ਕੀਤੀ, ਉਹ ਲੋਕ ਕੌਣ ਹਨ ਜਿਨ੍ਹਾਂ ਨੇ ਪੰਜਾਬ ਦਾ ਮਾਹੌਲ ਜਿਹੜਾ ਕਿ ਬੜਾ ਸ਼ਾਂਤਮਈ ਸੀ ਉਸ ਨੂੰ ਖ਼ਰਾਬ ਕਰਨ ਦੀ ਕੋਸ਼ਿਸ਼ ਕੀਤੀ ? ਜਿਹੜਾ ਪੰਜਾਬ ਕਿਸੇ ਵਕਤ ਹਿੰਦੁਸਤਾਨ ਦਾ ਸਿਰਤਾਜ ਕਿਹਾ ਜਾਂਦਾ ਸੀ ਉਸ ਦੇ ਟੁਕੜੇ ਟੁਕੜੇ ਕਰਨ ਦੀ ਕੋਸ਼ਿਸ਼ ਕੀਤੀ । ਅੱਜ ਉਹੀ ਲੋਕ ਧਰਮ ਦਾ ਸਹਾਰਾ ਲੈ ਕੇ, ਧਰਮ ਦਾ ਨਾਂ ਲੈ ਕੇ ਪੰਜਾਬ ਦੇ ਲੋਕਾਂ ਨੂੰ ਗੁਮਰਾਹ ਕਰਨਾ ਚਾਹੁੰਦੇ ਹਨ। ਧਰਮ ਦੇ ਅਸੂਲਾਂ ਦੇ ਖਿਲਾਫ਼ ਪੰਜਾਬ ਦੇ ਲੋਕਾਂ ਨੂੰ ਗੁਮਰਾਹ ਕਰਨਾ ਚਾਹੁੰਦੇ ਹਨ । ਸਾਡੀ ਇਸ ਧਰਤੀ ਤੇ ਬਹੁਤ ਸਾਰੇ ਜਿਹੜੇ ਸਾਡੇ ਗੁਰੂ, ਰਿਸ਼ੀ, ਮੁਨੀ ਆਏ ਹਨ ਉਨ੍ਹਾਂ ਸਾਰਿਆਂ ਨੇ ਸਾਨੂੰ ਇੱਕੋ ਪੈਗ਼ਾਮ ਦਿੱਤਾ ਹੈ । ਕਿਹੜੇ ਕਿਹੜੇ ਗੁਰੂ ਦਾ ਮੈਂ ਜ਼ਿਕਰ ਕਰਾਂ । ਗੁਰੂ ਨਾਨਕ ਦੇਵ ਜੀ ਨੇ ਹਿੰਦੁਸਤਾਨ ਉਤੇ ਜਦੋਂ ਬਾਬਰ ਨੇ ਹਮਲਾ ਕੀਤਾ ਤਾਂ ਉਨ੍ਹਾਂ ਨੇ ਕਿਹਾ

ਖੁਰਾਸਾਨ ਖਸਮਾਨਾ ਕੀਆ, ਹਿੰਦੁਸਤਾਨ ਡਰਾਇਆ,
ਆਪੈ ਦੋਸ਼ ਨ ਦੇਈ ਕਰਤਾ ਜਮੁ ਕਰਿ ਮੁਗਲ ਚੜਾਇਆ ।
ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨਾ ਆਇਆ ।

ਗੁਰੂ ਨਾਨਕ ਦੇਵ ਜੀ ਨੇ ਸਮੁੱਚੇ ਹਿੰਦੁਸਤਾਨ ਦੀ ਗੱਲ ਕੀਤੀ ਸੀ । ਇਹੀ ਨਹੀਂ ਨੌਵੇਂ ਪਾਤਸ਼ਾਹ ਜੋ ਹਨ ਉਨ੍ਹਾਂ ਨੇ ਆਪਣਾ ਸੀਸ ਦਿੱਲੀ ਵਿਖੇ ਜਾ ਕੇ ਹਿੰਦੂਆਂ ਦੇ ਵਾਸਤੇ, ਗਰੀਬਾਂ ਦੇ ਵਾਸਤੇ, ਨਿਤਾਣਿਆਂ ਦੇ ਵਾਸਤੇ ਔਰ ਘੱਟ ਗਿਣਤੀਆਂ ਦੇ ਵਾਸਤੇ ਦਿੱਤਾ ਸੀ । ਉਨ੍ਹਾਂ ਦੀ ਰੱਖਿਆ ਕਰਨ ਵਾਸਤੇ ਦਸਵੇਂ ਗੁਰੂ ਜੀ ਨੇ ਕਿਹਾ ਸੀ:

"ਮਾਨੁਸ ਕੀ ਜਾਤਿ ਸਭੈ ਏਕ ਹੀ ਪਹਿਚਾਨਬੋ"

ਉਨ੍ਹਾਂ ਨੇ ਵੀ ਇਹ ਪੈਗ਼ਾਮ ਦਿੱਤਾ ਸੀ, ਉਨ੍ਹਾਂ ਨੇ ਆਪਣੇ ਬੱਚੇ ਮਜ਼ਲੂਮਾਂ ਵਾਸਤੇ ਔਰ ਹਿੰਦੂਆਂ ਅਤੇ ਘੱਟ ਗਿਣਤੀਆਂ ਦੇ ਲੋਕਾਂ ਵਾਸਤੇ ਸ਼ਹੀਦ ਕਰਵਾਏ । ਗੁਰੂ ਗਰੰਥ ਸਾਹਿਬ ਦੇ ਵਿੱਚ ਗੁਰੂਆਂ ਦੀ ਬਾਣੀ ਹੈ, ਸਾਡੇ ਭਗਤਾਂ ਦੀ ਵੀ ਬਾਣੀ ਹੈ ! ਕਬੀਰ ਜੀ ਨੇ ਕਿਹਾ :—

'ਅਵਲਿ ਅਲਾਹ ਨੂਰ ਉਪਾਇਆ, ਕੁਦਰਤਿ ਕੇ ਸਭ ਬੰਦੇ ।
ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ ॥

ਗੁਰੂ ਰਵਿਦਾਸ ਜੀ ਨੇ ਕਿਹਾ —

"ਤੋਹੀ ਮੋਹੀ, ਮੋਹੀ ਤੋਹੀ ਅੰਤਰੁ ਕੈਸਾ"

ਸੋ ਸਾਡੇ ਸਾਰੇ ਗੁਰੂਆਂ ਨੇ ਜੋ ਪੈਗ਼ਾਮ ਦਿੱਤਾ ਹੈ ਅੱਜ ਇਹ ਲੋਕ ਧਰਮ ਦਾ ਨਾਂ ਲੈਂਦੇ ਹਨ, ਧਰਮ ਸਥਾਨਾਂ ਤੇ ਜਾ ਕੇ ਇਸ ਤਰ੍ਹਾਂ ਦੇ ਕੰਮ ਕਰਦੇ ਹਨ ਔਰ ਖ਼ਤਰਨਾਕ

[ਸ਼੍ਰੀ ਸੰਤੋਖ ਸਿੰਘ ਚੌਧਰੀ]

ਕਿਸਮ ਦੀਆਂ ਤਕਰੀਰਾਂ ਕਰਦੇ ਹਨ, ਖ਼ਤਰਨਾਕ ਨਾਹਰੇ ਦਿੰਦੇ ਹਨ ਪਰ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਕਿ ਧਰਮ ਦੇ ਨਾਂ ਤੇ ਪੰਜਾਬ ਦੇ ਟੁਕੜੇ ਟੁਕੜੇ ਨਹੀਂ ਹੋਣੇ ਚਾਹੀਦੇ । ਅੱਜ ਉਹ ਅਸਥਾਨ ਅਨੰਦਪੁਰ ਸਾਹਿਬ, ਜਿੱਥੇ ਦਸਵੇਂ ਪਾਤਸ਼ਾਹ ਨੇ ਬੈਠ ਕੇ ਗਰੀਬਾਂ ਵਾਸਤੇ, ਮਜ਼ਲੂਮਾਂ ਵਾਸਤ, ਹਿੰਦੂਆਂ ਵਾਸਤੇ ਦਿੱਲੀ ਸਲਤਨੱਤ ਨਾਲ ਲੜਾਈ ਲੜੀ ਅੱਜ ਉਸ ਅਸਥਾਨ ਤੋਂ ਵੱਖਵਾਦ ਔਰ ਖਾਲਿਸਤਾਨ ਦੇ ਨਾਹਰੇ ਲਗਦੇ ਹਨ । ਅੱਜ ਉਸ ਧਾਰਮਿਕ ਅਸਥਾਨ ਤੋਂ ਨਾ-ਫੁਰਮਾਨੀ ਦੇ ਨਾਹਰੇ ਲਗਦੇ ਹਨ । ਸਪੀਕਰ ਸਾਹਿਬ, ਅੱਜ ਅਸੀਂ ਇਥੇ ਗਵਰਨਰ ਸਾਹਿਬ ਦੇ ਭਾਸ਼ਣ ਦਾ ਧੰਨਵਾਦ ਕਰ ਰਹੇ ਹਾਂ । ਗਵਰਨਰ ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਦੀ ਸਰਕਾਰ ਪੰਜਾਬ ਦੇ ਵਿਚ ਅਮਨ ਔਰ ਸ਼ਾਂਤੀ ਬਹਾਲ ਕਰੇਗੀ । ਗਵਰਨਰ ਸਾਹਿਬ ਨੇ ਕਿਹਾ ਹੈ ਕਿ ਦੇਸ਼ ਦੀ ਅਖੰਡਤਾ ਔਰ ਏਕਤਾ ਨੂੰ ਕੋਈ ਦਾਗ ਨਹੀਂ ਲੱਗਣ ਦਿੱਤਾ ਜਾਵੇਗਾ । ਸਪੀਕਰ ਸਾਹਿਬ, ਰਾਜਨੀਤਿਕ ਵਿਚਾਰ ਦੋ ਹੋ ਸਕਦੇ ਹਨ ਪਰ ਦੇਸ਼ ਦੀ ਅਖੰਡਤਾ ਔਰ ਏਕਤਾ ਤੇ ਦੋ ਵਿਚਾਰ ਨਹੀਂ ਹੋ ਸਕਦੇ । ਭਾਰਤ ਸਰਕਾਰ ਨੇ, ਗਵਰਨਰ ਸਾਹਿਬ ਨੇ ਔਰ ਸਰਦਾਰ ਬੇਅੰਤ ਸਿੰਘ ਜੀ, ਜਿਨ੍ਹਾਂ ਨੇ ਸਾਡੇ ਇਸ ਪੰਜਾਬ ਦੀ ਸਰਕਾਰ ਦੀ ਵਾਗਡੋਰ ਸੰਭਾਲੀ ਉਹ ਪਿਛਲੇ ਸੱਤ ਸਾਲਾਂ ਤੋਂ ਪੰਜਾਬ ਵਿੱਚ ਅਮਨ ਔਰ ਸ਼ਾਂਤੀ ਬਹਾਲ ਕਰਨ ਵਿੱਚ ਯਤਨਸ਼ੀਲ ਰਹੇ ਹਨ ।

ਮੈਨੂੰ ਯਾਦ ਹੈ ਕਿ ਪਿਛਲੇ 6-7 ਸਾਲਾਂ ਤੋਂ ਉਹ ਸਰਫਰੋਸ਼ਾਂ ਦਾ, ਕਾਂਗਰਸੀਆਂ ਦਾ ਕਾਫਲਾ ਲੈ ਕੇ ਪੰਜਾਬ ਦੇ ਕੋਨੇ ਕੋਨੇ ਵਿੱਚ ਗਏ ਹਨ ਅਤੇ ਲੋਕਾਂ ਦੇ ਮਨਾਂ ਵਿੱਚ ਅਮਨ ਔਰ ਸ਼ਾਂਤੀ ਦਾ ਪੈਗਾਮ ਲੈ ਕੇ, ਆਪਸੀ ਭਾਈਚਾਰੇ ਨੂੰ ਮਜ਼ਬੂਤ ਰੱਖਣ ਦਾ ਪੈਗਾਮ ਦਿੰਦਿਆਂ ਉਹ ਕਾਫਲਾ ਜਿਸ ਦੇ ਵਿਚੋਂ ਬਹੁਤ ਸਾਰੇ ਸਾਥੀ ਗੋਲੀਆਂ ਦਾ ਨਿਸ਼ਾਨਾ ਬਣੇ ਪਰ ਪੰਜਾਬ ਦੇ ਇਹ ਮਹਾਨ ਸਪੂਤ ਸਰਦਾਰ ਬੇਅੰਤ ਸਿੰਘ ਪੰਜਾਬ ਦੇ ਕੋਨੇ ਕੋਨੇ ਵਿੱਚ ਗਏ । ਪੰਜਾਬ ਵਿੱਚ ਜਿਥੇ ਜਿਥੇ ਵੀ ਕੋਈ ਹਾਦਸਾ ਹੋਇਆ ਸਰਦਾਰ ਬੇਅੰਤ ਸਿੰਘ ਉਥੇ ਉਥੇ ਗਏ । ਜਦੋਂ ਸਰਦਾਰ ਬੇਅੰਤ ਸਿੰਘ ਜੀ ਮੁੱਖ ਮੰਤਰੀ ਨਹੀਂ ਸਨ ਉਸ ਵਕਤ ਵੀ ਪੰਜਾਬ ਦੇ ਵਿੱਚ ਅਮਨ ਅਤੇ ਸ਼ਾਂਤੀ ਬਹਾਲ ਕਰਨ ਲਈ ਪੰਜਾਬ ਦੇ ਕੋਨੇ ਕੋਨੇ ਵਿੱਚ ਗਏ ਹਨ । ਅੱਜ ਬੜੀ ਖੁਸ਼ੀ ਦੀ ਗੱਲ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਥੱਲੇ ਪੰਜਾਬ ਵਿੱਚ ਸਰਕਾਰ ਬਣੀ ਔਰ ਮੈਂ ਇਹ ਯਕੀਨ ਨਾਲ ਕਹਿ ਸਕਦਾ ਹਾਂ ਕਿ ਆਉਣ ਵਾਲਾ ਸਮਾਂ ਪੰਜਾਬ ਵਾਸਤੇ ਅੱਛਾ ਸਮਾਂ ਹੋਵੇਗਾ, ਖੁਸ਼ਹਾਲੀ ਵਾਲਾ ਹੋਵੇਗਾ ਅਤੇ ਸ਼ਾਂਤਮਈ ਹੋਵੇਗਾ ।

ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਪੰਜਾਬ ਦੀਆਂ ਹੱਕੀ ਮੰਗਾਂ ਬਾਰੇ ਜ਼ਿਕਰ ਕੀਤਾ ਹੈ । ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਕਾਂਗਰਸ ਪਾਰਟੀ ਪੰਜਾਬ ਵਿਚ ਬੜੇ ਅਰਸੇ ਤੋਂ ਇਹ ਜਿਹੜੀਆਂ ਮੰਗਾਂ ਹਨ, ਚਾਹੇ ਉਹ ਚੰਡੀਗੜ੍ਹ ਦਾ ਮਸਲਾ ਹੈ, ਚਾਹੇ ਉਹ ਪਾਣੀਆਂ ਦੀ ਵੰਡ ਦਾ ਮਸਲਾ ਹੈ ਅਤੇ ਚਾਹੇ ਉਹ ਪੰਜਾਬੀ ਬੋਲਦੇ ਇਲਾਕਿਆਂ ਦਾ ਮਸਲਾ ਹੈ, ਉਨ੍ਹਾਂ ਦੇ ਬਾਰੇ ਹਮੇਸ਼ਾਂ ਆਵਾਜ਼ ਉਠਾਉਂਦੀ ਰਹੀ ਹੈ । ਜੇ ਮੈਂ ਗਲਤ ਨਹੀਂ ਹਾਂ ਤਾਂ ਬੜਾ ਅਰਸਾ ਪਹਿਲਾਂ ਸਪੀਕਰ ਸਾਹਿਬ, ਤੁਹਾਨੂੰ ਵੀ

ਯਾਦ ਹੋਵੇਗਾ ਕਿ ਪ੍ਰਦੇਸ਼ ਕਾਂਗਰਸ ਨੇ ਇਸ ਬਾਰੇ ਰੈਜ਼ੋਲਿਊਸ਼ਨ ਵੀ ਪਾਸ ਕੀਤਾ ਸੀ ਔਰ ਅਸੀਂ ਹਮੇਸ਼ਾਂ ਇਨ੍ਹਾਂ ਹੱਕੀ ਮੰਗਾਂ ਵਾਸਤੇ ਯਤਨਸ਼ੀਲ ਰਹੇ ਹਾਂ । ਮੈਨੂੰ ਪੂਰਾ ਯਕੀਨ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਹੇਠ ਇਹ ਮਸਲੇ ਜਲਦੀ ਤੋਂ ਜਲਦੀ ਹੱਲ ਹੋ ਜਾਣਗੇ । ਇਸ ਗੱਲ ਦਾ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਨੇ ਲੌਂਗੋਵਾਲ ਸਾਹਿਬ ਸਮਝੌਤੇ ਦਾ ਜ਼ਿਕਰ ਕੀਤਾ ਹੈ । ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਹ ਕੌਣ ਲੋਕ ਹਨ, ਉਹ ਕਿਹੜੀਆਂ ਸ਼ਕਤੀਆਂ ਹਨ ਜਿਨ੍ਹਾਂ ਨੇ ਇਸ ਸਮਝੌਤੇ ਜਿਹੜਾ ਕਿ ਸ੍ਰੀ ਰਾਜੀਵ ਗਾਂਧੀ ਅਤੇ ਲੌਂਗੋਵਾਲ ਸਾਹਿਬ ਦੇ ਵਿਚਕਾਰ ਇਕ ਲਿਖਤੀ ਸਮਝੌਤਾ ਹੋਇਆ ਸੀ, ਉਸ ਸਮਝੌਤੇ ਤੋਂ ਫੌਰਨ ਬਾਅਦ ਲੌਂਗੋਵਾਲ ਸਾਹਿਬ ਦਾ ਕਤਲ ਕਰ ਦਿੱਤਾ । ਮੈਂ ਸਪੀਕਰ ਸਾਹਿਬ ਦੇ ਰਾਹੀਂ ਉਨ੍ਹਾਂ ਸ਼ਕਤੀਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਕਾਂਗਰਸ ਪਾਰਟੀ, ਭਾਰਤ ਸਰਕਾਰ ਅਤੇ ਪੰਜਾਬ ਦੇ ਕਾਂਗਰਸੀਆਂ ਦੀ ਹਮੇਸ਼ਾ ਇਹ ਪਾਲਿਸੀ ਰਹੀ ਹੈ ਕਿ ਟੇਬਲ ਤੇ ਬੈਠ ਕੇ ਗੱਲ ਕੀਤੀ ਜਾਏ ਅਤੇ ਇਸ ਤਰ੍ਹਾਂ ਮਸਲਿਆਂ ਦਾ ਹੱਲ ਕਰਨ ਲਈ ਉਹ ਹਮੇਸ਼ਾ ਤਿਆਰ ਹੈ । ਜਿਹੜੇ ਲੋਕ ਇਨ੍ਹਾਂ ਗੱਲਾਂ ਵਿੱਚ ਅੜਚਨਾਂ ਪਾਉਂਦੇ ਹਨ ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਮੁੱਖ ਮੰਤਰੀ ਜੀ ਇਹ ਕਹਿੰਦੇ ਹਨ ਕਿ ਉਹ ਟਕਰਾਓ ਦੀ ਨੀਤੀ ਨਹੀਂ ਅਪਨਾਉਣਾ ਚਾਹੁੰਦੇ, ਸਾਡੇ ਨਾਲ ਟੇਬਲ ਤੇ ਆ ਕੇ ਗੱਲ ਕਰੋ ਤਾਂ ਜੋ ਜਿਹੜੇ ਮਸਲੇ ਹਨ ਉਨ੍ਹਾਂ ਦਾ ਹੱਲ ਲੱਭਿਆ ਜਾ ਸਕੇ । ਮੈਂ ਸਪੀਕਰ ਸਾਹਿਬ ਦੇ ਰਾਹੀਂ ਉਨ੍ਹਾਂ ਵੀਰਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ ਪੰਜਾਬ ਸਰਕਾਰ ਨਾਲ ਗੱਲ ਕਰਨ, ਭਾਰਤ ਸਰਕਾਰ ਨਾਲ ਗੱਲ ਕਰਨ ਤਾਂ ਜੋ ਇਹ ਜਿਹੜਾ ਕਤਲੇਆਮ ਹੋ ਰਿਹਾ ਹੈ, ਪੰਜਾਬ ਵਿੱਚ ਖੂਨ ਦੀ ਹੋਲੀ ਖੇਡੀ ਜਾ ਰਹੀ ਹੈ, ਉਸ ਨੂੰ ਰੋਕਣ ਵਿੱਚ ਸਹਾਇਤਾ ਮਿਲ ਸਕੇ । ਜਿੰਨੀ ਦੇਰ ਤੱਕ ਡੈਮੋਕਰੇਟਿਕ ਤਰੀਕੇ ਨਾਲ ਸਰਦਾਰ ਬੇਅੰਤ ਸਿੰਘ ਸ੍ਰੀ ਨਰਸਿਮਹਾ ਰਾਓ ਜੀ ਨਾਲ ਟੇਬਲ ਤੇ ਆ ਕੇ, ਬੈਠ ਕੇ ਗੱਲ ਨਹੀਂ ਕਰਦੇ, ਮਸਲੇ ਹੱਲ ਨਹੀਂ ਹੋ ਸਕਦੇ ।

ਗਵਰਨਰ ਸਾਹਿਬ ਨੇ ਯੁਵਕਾਂ ਵਾਸਤੇ ਆਪਣੇ ਭਾਸ਼ਣ ਵਿੱਚ ਬਹੁਤ ਕੁਝ ਕਿਹਾ ਹੈ । ਉਨ੍ਹਾਂ ਨੇ ਦੱਸਿਆ ਹੈ ਕਿ ਕਪੂਰਥਲੇ ਅਤੇ ਨਾਭੇ ਵਿੱਚ ਪੂਰਵ-ਰੁਜ਼ਗਾਰ ਸਿਖਲਾਈ ਕੈਂਪ ਆਰੰਭ ਕੀਤੇ ਅਤੇ ਹੋਰ ਵੀ ਬਹੁਤ ਸਾਰੀਆਂ ਸਕੀਮਾਂ ਤਹਿਤ ਉਨ੍ਹਾਂ ਨੂੰ ਰੁਜ਼ਗਾਰ ਮੁਹੱਈਆ ਕਰਾਇਆ ਜਾਵੇਗਾ । ਮੈਂ ਸਪੀਕਰ ਸਾਹਿਬ ਰਾਹੀਂ ਉਨ੍ਹਾਂ ਗੁਮਰਾਹ ਹੋਏ ਨੌਜਵਾਨਾਂ ਨੂੰ ਜਿਹੜੇ ਪੰਜਾਬ ਦੇ ਲੋਕਾਂ ਦੀਆਂ ਜ਼ਿੰਦਗੀਆਂ ਨਾਲ ਖੇਡ ਰਹੇ ਹਨ, ਕਹਿਣਾ ਚਾਹੁੰਦਾ ਹਾਂ ਕਿ ਉਹ ਮੁੱਖ ਧਾਰਾ ਵਿਚ ਆ ਜਾਣ । ਜਿਸ ਤਰ੍ਹਾਂ ਗਵਰਨਰ ਸਾਹਿਬ ਨੇ ਕਿਹਾ ਹੈ ਅਤੇ ਜਿਸ ਤਰ੍ਹਾਂ ਮੁੱਖ ਮੰਤਰੀ ਸਾਹਿਬ ਦਾ ਵਿਚਾਰ ਹੈ ਉਹ ਮੁੱਖ ਧਾਰਾ ਵਿੱਚ ਆਉਣ ਔਰ ਉਨ੍ਹਾਂ ਦੀ ਇਮਪਲਾਇਮੈਂਟ ਦਾ ਜੋ ਸਵਾਲ ਹੈ, ਉਨ੍ਹਾਂ ਨੂੰ ਇਮਪਲਾਇਮੈਂਟ ਵੀ ਮੁਹੱਈਆ ਕਰਾਂਗੇ ਔਰ ਇਸ ਦੇ ਨਾਲ ਹੀ ਮੈਂ ਗਵਰਨਰ ਸਾਹਿਬ ਨੂੰ ਇਸ ਗੱਲ ਦੀ ਵਧਾਈ ਵੀ ਦਿੰਦਾ ਹਾਂ, ਮੁੱਖ ਮੰਤਰੀ ਸਾਹਿਬ ਨੂੰ ਵੀ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਇਹ ਵਿਚਾਰ ਪ੍ਰਗਟਾਏ ਹਨ । ਅਗਰ ਉਹ ਮੁੱਖ ਧਾਰਾ ਵਿੱਚ ਨਹੀਂ ਆਉਂਦੇ ਅਤੇ ਇਹ ਕੰਮ ਜਾਰੀ ਰੱਖਦੇ ਹਨ ਤਾਂ ਪੰਜਾਬ ਸਰਕਾਰ ਤਕੜੇ ਹੋ ਕੇ ਇਸ ਦਾ ਮੁਕਾਬਲਾ ਕਰੇਗੀ । ਸੋ, ਸਪੀਕਰ ਸਾਹਿਬ, ਹੋਰ ਬਹੁਤ ਸਾਰੀਆਂ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਵਿਕਾਸ ਵਾਸਤੇ ਗੱਲਾਂ ਕਹੀਆਂ ਹਨ

[ਸ਼੍ਰੀ ਸੰਤੋਖ ਸਿੰਘ ਚੌਧਰੀ]

ਉਨ੍ਹਾਂ ਨੇ ਕਿਹਾ ਹੈ ਕਿ ਆਉਣ ਵਾਲੇ ਸਾਲ 1992-93 ਦੀ ਜੋ ਯੋਜਨਾ ਹੈ ਉਸ ਦਾ ਆਕਾਰ ਵੱਡਾ ਕਰਨਾ ਹੈ ਕਿਉਂਕਿ ਇੱਥੇ ਅੱਤਿਵਾਦ ਬਹੁਤ ਰਿਹਾ ਔਰ ਇਸ ਕਰਕੇ ਜੋ ਉਦਯੋਗ ਹੈ ਉਹ ਪੰਜਾਬ ਦੇ ਅੰਦਰ ਵਿਕਾਸ ਨਹੀਂ ਕਰ ਸਕਿਆ। ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਪੰਜਾਬ ਸਰਕਾਰ ਦੀ ਇਹ ਪਾਲਿਸੀ ਹੈ ਕਿ ਸਾਲ 1992-93 ਦੀ ਜਿਹੜੀ ਯੋਜਨਾ ਹੈ ਉਸ ਵਿੱਚ ਵਿਕਾਸ ਦੇ ਕੰਮਾਂ ਵੱਲ ਵਿਸ਼ੇਸ਼ ਧਿਆਨ ਦੀ ਗੱਲ ਕੀਤੀ ਗਈ ਹੈ। ਮੈਂ, ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾ ਕਿ ਅੱਜ ਸਾਡਾ ਜੋ ਸਿਸਟਮ ਹੈ, ਅੱਜ ਜੋ ਸਾਡੀਆਂ ਕਦਰਾਂ ਕੀਮਤਾਂ ਹਨ, ਪੰਜਾਬ ਦਾ ਜੋ ਵਿਰਸਾ ਹੈ, ਅਸੀਂ ਅੱਜ ਇਨ੍ਹਾਂ ਕਦਰਾਂ ਕੀਮਤਾਂ ਤੋਂ ਪਿੱਛੇ ਹੱਟ ਰਹੇ ਹਾਂ। ਅੱਜ ਜੋ ਕੁਰੱਪਸ਼ਨ ਹੈ ਉਹ ਸਮੁੱਚੇ ਸਿਸਟਮ ਵਿੱਚ ਸਮਾ ਚੁੱਕੀ ਹੈ ਅੱਜ ਕੋਈ ਵੀ ਅਦਾਰਾ ਐਸਾ ਨਹੀਂ ਜਿੱਥੇ ਕੁਰੱਪਸ਼ਨ ਦਾ ਬੋਲ-ਬਾਲਾ ਨਹੀਂ ਹੈ। ਮੈਨੂੰ ਖੁਸ਼ੀ ਹੈ ਕਿ ਗਵਰਨਰ ਸਾਹਿਬ ਨੇ ਔਰ ਪੰਜਾਬ ਸਰਕਾਰ ਨੇ ਪੰਜਾਬ ਵਿੱਚੋਂ ਕੁਰੱਪਸ਼ਨ ਨੂੰ ਨੱਥ ਪਾਉਣ ਦਾ ਜੋ ਆਪਣਾ ਵਾਅਦਾ ਹੈ, ਉਹ ਦੁਹਰਾਇਆ ਹੈ ਕਿ ਉਹ ਆਉਣ ਵਾਲੇ ਸਮੇਂ ਵਿੱਚ ਕੁਰੱਪਸ਼ਨ ਨੂੰ ਦੂਰ ਕਰੇਗੀ। ਜਿਸ ਤਰ੍ਹਾਂ ਕਿ ਉਨ੍ਹਾਂ ਨੇ ਕਿਹਾ ਹੈ ਕਿ ਡਿਵੀਜ਼ਨਲ ਲੈਵਲ ਤੇ ਕਮਿਸ਼ਨਰ ਸਾਹਿਬ ਐਪੁਆਇੰਟ ਕੀਤੇ ਗਏ ਹਨ ਜੋ ਮਹਿਕਮਿਆਂ ਵਿੱਚ ਕੁਰੱਪਸ਼ਨ ਬਾਰੇ ਵੇਖਣਗੇ। ਜਿੱਥੇ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਉਥੇ ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਬੜੀ ਭਿਆਨਕ ਬੀਮਾਰੀ ਹੈ ਅਤੇ ਇਸ ਨੂੰ ਤਕੜੇ ਹੋ ਕੇ ਨੱਥ ਪਾਉ।

ਸਪੀਕਰ ਸਾਹਿਬ, ਉਦਯੋਗਿਕ ਵਿਕਾਸ ਵਾਸਤੇ ਵੀ ਗਵਰਨਰ ਸਾਹਿਬ ਨੇ ਕਿਹਾ ਹੈ ਕਿ ਇੰਸਪੈਕਟਰੀ ਰਾਜ ਖ਼ਤਮ ਕਰਨਾ ਹੈ, ਇਹ ਵੀ ਬੜੀ ਅੱਛੀ ਗੱਲ ਹੈ। ਜ਼ਿਲ੍ਹਿਆਂ ਦਾ ਪੁਨਰਗਠਨ ਕਰਨ ਵਾਸਤੇ ਕਿਹਾ ਗਿਆ ਹੈ। ਜਿੱਥੇ ਜਿੱਥੇ ਕੋਈ ਜ਼ਿਲ੍ਹਾ ਬਣਦਾ ਹੈ ਉਹ ਉਥੇ ਬਣਾਇਆ ਜਾਣਾ ਚਾਹੀਦਾ ਹੈ। ਮੈਂ ਇੱਥੇ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਂ ਇਤਿਹਾਸਕ ਨਗਰ ਫਿਲੌਰ ਤੋਂ ਚੋਣ ਜਿੱਤ ਕੇ ਆਇਆ ਹਾਂ ਜਿਸ ਦਾ ਮਹਾਰਾਜਾ ਰਣਜੀਤ ਸਿੰਘ ਨਾਲ ਇਤਿਹਾਸਕ ਤੁਅੱਲਕ ਹੈ। ਉਥੇ ਦਾ ਕਿਲਾ ਮਹਾਰਾਜਾ ਰਣਜੀਤ ਸਿੰਘ ਨੇ ਹੀ ਬਣਵਾਇਆ ਸੀ ਔਰ ਸਵਰਗੀ ਇੰਦਰਾ ਗਾਂਧੀ ਜੀ ਨੇ ਆਪਣੇ ਕਰ-ਕਮਲਾਂ ਨਾਲ ਰਣਜੀਤਗੜ੍ਹ ਦਾ ਨੀਂਹ ਪੱਥਰ ਰੱਖਿਆ ਸੀ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਹ ਜਿਹੜਾ ਪ੍ਰੋਜੈਕਟ ਸੀ, ਜਦੋਂ ਸਰਕਾਰ ਬਦਲ ਗਈ ਤਾਂ ਉਹ ਵੀ ਖ਼ਤਮ ਹੋ ਗਿਆ। ਫਿਲੌਰ ਵਿਖੇ ਹੀ ਸ੍ਰੀ ਸ਼ਰਧਾ ਰਾਮ ਫਿਲੌਰ ਹੋਏ ਹਨ ਜਿੰਨ੍ਹਾਂ ਦੀ "ਓਮ ਜੈ ਜਗਦੀਸ਼ ਹਰੇ" ਅਮਰ ਰਚਨਾ ਹੈ ਔਰ ਜਿਹੜੀ ਸਾਰੇ ਹਿੰਦੁਸਤਾਨ ਦੇ ਵਿੱਚ ਹੀ ਨਹੀਂ ਸਗੋਂ ਸਾਰੀ ਦੁਨੀਆਂ ਦੇ ਵਿੱਚ ਗੂੰਜ ਰਹੀ ਹੈ, ਇਸ ਪ੍ਰਾਜੈਕਟ ਨੂੰ ਰਵਿਊ ਕੀਤਾ ਜਾਵੇ, ਮੈਂ ਧੰਨਵਾਦੀ ਹੋਵਾਂਗਾ।

ਖੇਤੀਬਾੜੀ ਬਾਰੇ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਪੰਜਾਬ ਸਰਕਾਰ ਦੀ ਪਾਲਿਸੀ ਵਾਸਤੇ ਕਿਹਾ ਹੈ। ਹਰੇ ਇਨਕਲਾਬ ਦਾ ਜ਼ਿਕਰ ਆਇਆ ਹੈ। ਹਰਾ ਇਨਕਲਾਬ ਜਦੋਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਪੰਜਾਬ ਦੇ ਮੁੱਖ ਮੰਤਰੀ ਸਨ ਉਸ ਵਕਤ ਪੰਜਾਬ ਦੇ ਵਿਚ ਲਿਆਂਦਾ ਗਿਆ ਸੀ। ਸਪੀਕਰ ਸਾਹਿਬ, ਮੈਂ ਉਸ ਵਕਤ ਬਹੁਤ ਛੋਟਾ

ਜਿਹਾ ਸਕੂਲ ਗੋਇੰਗ ਸਟੂਡੈਂਟ ਸੀ । ਮੈਨੂੰ ਯਾਦ ਹੈ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਇਹ ਨਾਹਰਾ ਲਾਇਆ ਸੀ ਕਿ ਮੈਂ ਪੰਜਾਬ ਵਿਚ ਜੋ ਖੇਤੀ ਦੀ ਪਰੋਡੈਕਸ਼ਨ ਹੈ ਉਸ ਨੂੰ ਡਬਲ ਕਰਨਾ ਹੈ । ਮੈਨੂੰ ਪਤਾ ਹੈ ਕਿ ਮੇਰੇ ਪਿਤਾ ਮਾਸਟਰ ਗੁਰਬੰਤਾ ਸਿੰਘ ਖੇਤੀਬਾੜੀ ਮੰਤਰੀ ਸਨ । ਮੈਨੂੰ ਇਹ ਵੀ ਯਾਦ ਹੈ ਕਿ ਗਵਾਂਢੀ ਰਾਜ ਦੇ ਲੋਕਾਂ ਨੇ ਇਹ ਕਿਹਾ ਸੀ ਕਿ ਸਰਦਾਰ ਪ੍ਰਤਾਪ ਸਿੰਘ ਕੈਰੋਂ ਕੋਲ ਕਿਹੜਾ ਅਲਾਹਦੀਨ ਦਾ ਚਿਰਾਗ ਹੈ ਜਿਸ ਦੇ ਨਾਲ ਉਹ ਡਬਲ ਪਰੋਡਕਸ਼ਨ ਕਰ ਦੇਵੇਗਾ । ਪਰ ਮੈਨੂੰ ਖੁਸ਼ੀ ਹੈ, ਮੈਨੂੰ ਫਖ਼ਰ ਹੈ ਕਿ ਉਸ ਵਕਤ ਦੀ ਕਾਂਗਰਸ ਸਰਕਾਰ ਨੇ ਨਵੇਂ ਬੀਜ ਲਿਆਂਦੇ, ਫਰਟੇਲਾਈਜ਼ਰ ਦੀਆਂ ਫੈਕਟਰੀਆਂ ਲਗਾਈਆਂ ਅਤੇ ਅੱਜ ਡਬਲ ਪਰੋਡੈਕਸ਼ਨ ਕੀ ਅੱਜ ਤਿੰਨ ਗੁਣਾਂ ਪਰੋਡਕਸ਼ਨ ਹੋ ਗਈ ਹੈ । ਮੈਨੂੰ ਇਹ ਖੁਸ਼ੀ ਹੈ ਕਿ ਅੱਜ ਦੀ ਜਿਹੜੀ ਸਾਡੀ ਸਰਕਾਰ ਬਣੀ ਹੈ, ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਦੱਸਿਆ ਹੈ ਕਿ ਪੰਜਾਬ ਕਣਕ ਦਾ 71.4 % ਹਿੱਸਾ ਕੇਂਦਰ ਦੇ ਭੰਡਾਰ ਵਿਚ ਦਿੰਦਾ ਹੈ, ਚਾਵਲ 9% ਦਿੰਦਾ ਹੈ ਅਤੇ ਕਪਾਹ 28% ਦਿੰਦਾ ਹੈ । ਸਪੀਕਰ ਸਾਹਿਬ, ਇਹ ਵੀ ਦੱਸਿਆ ਹੈ ਕਿ ਆਉਣ ਵਾਲੇ ਸਾਲਾਂ ਵਿਚ ਜਿਹੜੀ ਸਾਡੀ 20% ਭੋਂਅ ਹੈ ਉਸ ਨੂੰ ਨਵੀਆਂ ਫਸਲਾਂ ਜਿਵੇਂ ਕਿ ਸੂਰਜਮੁਖੀ ਅਤੇ ਬਾਗਬਾਨੀ ਵਾਸਤੇ ਰੱਖਿਆ ਹੈ । ਇਹ ਬੜਾ ਅੱਛਾ ਕਦਮ ਹੈ ਕਿਉਂਕਿ ਕਣਕ ਔਰ ਦੂਸਰੀਆਂ ਜਿਹੜੀਆਂ ਫਸਲਾਂ ਹਨ ਉਨ੍ਹਾਂ ਦੇ ਵਿਚ ਕਈ ਵਾਰੀ ਕਾਸਟ ਆਫ ਪਰੋਡਕਸ਼ਨ ਜ਼ਿਆਦਾ ਹੋ ਜਾਂਦੀ ਹੈ ਅਤੇ ਕਿਸਾਨ ਨੂੰ ਉਸ ਦੇ ਵਿਚ ਔਕੜ ਹੁੰਦੀ ਹੈ । ਮੈਂ ਇਥੇ ਮੁੱਖ ਮੰਤਰੀ ਸਾਹਿਬ ਦੇ ਅੱਗੇ ਇਹ ਬੇਨਤੀ ਕਰਾਂਗਾ ਕਿ ਜਿਹੜਾ ਸਨਫਲਾਵਰ ਹੈ, ਸੂਰਜਮੁਖੀ ਹੈ ਇਸ ਦੀ ਸਪੋਰਟ ਪ੍ਰਾਈਸ 640/- ਰੁਪਏ ਹੈ, ਪਿਛਲੇ ਸਾਲ ਇਹ ਮੰਡੀ ਵਿਚ 450/- ਰੁਪਏ ਤੋਂ 1100 ਪ੍ਰਤੀ ਕੁਇੰਟਲ ਤੱਕ ਵਿਕਿਆ । ਮੈਂ ਬੇਨਤੀ ਕਰਾਂਗਾ ਕਿ ਇਹ ਬਹੁਤ ਅੱਛੀ ਫਸਲ ਹੈ ਇਸ ਵਾਸਤੇ ਕਿਸਾਨਾਂ ਨੂੰ ਜ਼ਿਆਦਾ ਪ੍ਰੋਤਸਾਹਨ, ਉਤਸ਼ਾਹ ਦਿਤਾ ਜਾਵੇ । ਪਰ ਇਸ ਦੀ ਸਪੋਰਟ ਪ੍ਰਾਈਸ ਨੂੰ ਵਧਾਇਆ ਜਾਵੇ ਤਾਂਕਿ ਆਉਣ ਵਾਲੇ ਸਮੇਂ ਵਿਚ ਪੰਜਾਬ ਐਡੀਬਲ ਆਇਲਜ਼ ਵਿਚ ਸੈਲਫ ਸਫੀਸ਼ੈਂਟ ਹੋ ਸਕੇ ਅਤੇ ਆਉਣ ਵਾਲੇ ਸੀਜ਼ਨ ਵਿਚ ਕਿਸਾਨਾਂ ਨੂੰ ਕੋਈ ਔਕੜ ਪੇਸ਼ ਨਾ ਆਵੇ ਅਤੇ ਕੋਈ ਪ੍ਰਾਬਲਮ ਪੇਸ਼ ਨਾ ਹੋਵੇ । ਸਪੋਰਟ ਪ੍ਰਾਈਸ ਵਧਾਉਣ ਨਾਲ ਉਨ੍ਹਾਂ ਦੀਆਂ ਪ੍ਰਾਬਲਮਜ਼ ਦੂਰ ਹੋਣਗੀਆਂ । ਇਸ ਦੇ ਨਾਲ ਨਾਲ ਥੋੜ੍ਹੀਆਂ ਜਿਹੀਆਂ ਗੱਲਾਂ ਕਿਸਾਨਾਂ ਦੇ ਬਾਰੇ ਮੈਂ ਮੁੱਖ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ । ਉਹ ਇਹ ਹਨ ਕਿ ਜਿਹੜੀ ਗੰਨੇ ਦੀ ਕੀਮਤ ਕਿਸਾਨ ਨੂੰ ਮਿਲਦੀ ਹੈ, ਸ਼ੂਗਰ ਇੰਡਸਟਰੀਜ਼ ਦੇ ਵਿਚੋਂ ਕਿਸਾਨ ਨੂੰ ਪੇਮੈਂਟ ਬਹੁਤ ਦੇਰ ਬਾਅਦ ਹੁੰਦੀ ਹੈ । ਪੇਮੈਂਟ ਦੇਰ ਨਾਲ ਹੋਣ ਕਰਕੇ ਕਿਸਾਨ ਗੰਨੇ ਦੀ ਫਸਲ ਤੋਂ ਦੂਰ ਜਾ ਰਿਹਾ ਹੈ । ਮੈਂ ਇਹ ਗੱਲ ਤੁਹਾਡੇ ਨੋਟਿਸ ਵਿਚ ਲਿਆਂਦੀ ਹੈ ਅਤੇ ਇਹ ਬੇਨਤੀ ਕਰਾਂਗਾ ਕਿ ਕਿਸਾਨਾਂ ਨੂੰ ਪੇਮੈਂਟ ਫੌਰੀ ਤੌਰ ਤੇ ਕਰਨ ਲਈ ਕਿਹਾ ਜਾਵੇ ।

ਹੁਣ ਸ਼ਹਿਦ ਦੀ ਨਵੀਂ ਖੇਤੀ ਲਿਆਂਦੀ ਹੈ । ਉਸ ਦੀ ਮਾਰਕੀਟਿੰਗ ਨਹੀਂ ਹੈ । ਉਸ ਨੂੰ ਵੇਚਣ ਦੀ ਪ੍ਰਾਬਲਮ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਦੀ ਮਾਰਕੀਟਿੰਗ ਵਾਸਤੇ ਕੋਈ ਉਪਰਾਲਾ ਕੀਤਾ ਜਾਵੇ । ਇਸ ਦੇ ਨਾਲ ਹੀ ਨਾਲ ਪਰੋਸੈਸਿੰਗ ਯੂਨਿਟਸ ਜ਼ਿਆਦਾ ਲਗਾਏ ਜਾਣ । ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਕਿਹਾ ਹੈ ਕਿਉਂਕਿ ਬਹੁਤ ਐਸੀਆਂ ਫਸਲਾਂ ਹਨ ਜਿਹੜੀਆਂ ਸਰਪਲਸ ਹੋ ਜਾਂਦੀਆਂ ਹਨ । ਸਾਰਿਆਂ ਕਿਸਾਨਾਂ ਵਾਸਤੇ ਉਨ੍ਹਾਂ ਲਈ ਬੜੀਆਂ ਔਕੜਾਂ ਪੈਦਾ ਹੋ ਜਾਂਦੀਆਂ ਹਨ । ਆਲੂ ਸਰਪਲਸ ਹੋ ਜਾਂਦੇ ਹਨ ।

[ਸ੍ਰੀ ਸੰਤੋਖ ਸਿੰਘ ਚੌਧਰੀ]

ਕਿਸਾਨ ਉਨ੍ਹਾਂ ਨੂੰ ਟੋਇਆਂ ਵਿਚ ਸੁੱਟਦਾ ਹੈ । ਇਸ ਲਈ ਪ੍ਰੋਸੈਸਿੰਗ ਯੂਨਿਟਸ ਜ਼ਿਆਦਾ ਹੋਣ। ਇਸ ਤਰ੍ਹਾਂ ਲੋਕਾਂ ਦੀਆਂ ਜਿਹੜੀਆਂ ਔਕੜਾਂ ਹਨ ਉਹ ਦੂਰ ਹੋਣਗੀਆਂ ।

ਇਕ ਬੇਨਤੀ ਮੈਂ ਹੋਰ ਕਰਨੀ ਚਾਹੁੰਦਾ ਹਾਂ । ਮੇਰੇ ਨੋਟਿਸ ਵਿਚ ਆਇਆ ਹੈ ਕਿ ਜੋ ਸਬਸਿਡੀ ਸੈਂਟਰ ਤੋਂ ਮਿਲਦੀ ਹੈ ਉਹ ਸਾਡੇ ਸੂਬੇ ਨੂੰ ਦੂਸਰੇ ਸੂਬਿਆਂ ਦੇ ਮੁਤਾਬਿਕ ਨਹੀਂ ਮਿਲਦੀ ਹੈ । ਚਾਲੂ ਮਾਲੀ ਸਾਲ ਵਿਚ ਜੋ ਐਗਰੀਕਲਚਰਲ ਮਸ਼ੀਨਰੀ ਦੀ ਸਬਸਿਡੀ ਪੰਜਾਬ ਨੂੰ ਮਿਲੀ ਹੈ। ਉਹ 2 ਕਰੋੜ ਰੁਪਏ ਹੈ । ਜਦ ਕਿ ਮਹਾਰਾਸ਼ਟਰ ਔਰ ਗੁਜਰਾਤ ਨੂੰ 20-20 ਕਰੋੜ ਰੁਪਏ ਸਬਸਿਡੀ ਮਿਲੀ ਹੈ । ਇਸ ਲਈ, ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਇਹ ਵੀ ਹਦਾਇਤਾਂ ਕੀਤੀਆਂ ਜਾਣ ਕਿ ਜਿਹੜੀ ਸਬਸਿਡੀ ਦੂਸਰੇ ਸੂਬਿਆਂ ਨੂੰ ਮਿਲੇ ਉਨ੍ਹਾਂ ਸੂਬਿਆਂ ਦੇ ਬਰਾਬਰ ਹੀ ਇਥੇ ਪੰਜਾਬ ਨੂੰ ਵੀ ਸਬਸਿਡੀ ਮਿਲੇ ਅਤੇ ਸਾਨੂੰ ਘੱਟ ਨਾ ਮਿਲੇ ।

ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਚਿੱਟੇ ਇਨਕਲਾਬ ਦਾ ਜ਼ਿਕਰ ਕੀਤਾ ਹੈ । ਚਿੱਟੇ ਇਨਕਲਾਬ ਬਾਰੇ ਮੈਨੂੰ ਪਤਾ ਹੈ ਕਿ ਇਹ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਵੇਲੇ ਜਦੋਂ ਉਹ ਮੁੱਖ ਮੰਤਰੀ ਸਨ, ਉਨ੍ਹਾਂ ਨੇ ਇਸ ਨੂੰ ਸ਼ੁਰੂ ਕੀਤਾ ਸੀ । ਮੈਨੂੰ ਉਨ੍ਹਾਂ ਦੇ ਲਫ਼ਜ਼ ਯਾਦ ਹਨ । ਉਹ ਕਹਿੰਦੇ ਹੁੰਦੇ ਸਨ ਕਿ ਮੈਂ ਪੰਜਾਬ ਦੇ ਲੋਕਾਂ ਨੂੰ ਕੋਕਾ ਕੋਲਾ ਦੀ ਥਾਂ ਤੇ ਦੁੱਧ ਦੀਆਂ ਬੋਤਲਾਂ ਪਿਲਾਵਾਂਗਾ । ਅੱਜ ਅਸੀਂ ਦੇਖਦੇ ਹਾਂ ਕਿ ਲੋਕੀਂ ਦੁੱਧ ਪੀਂਦੇ ਹਨ । ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਜਿਹੜੀ ਪਾਲਿਸੀ ਰਖੀ ਹੈ, ਇਸ ਨੂੰ ਜੋ ਉਤਸ਼ਾਹ ਦਿੱਤਾ ਹੈ ਉਸ ਦੇ ਲਈ ਮੈਂ ਧੰਨਵਾਦੀ ਹਾਂ ਔਰ ਮੈਨੂੰ ਇਸ ਗੱਲ ਦੀ ਬੜੀ ਖੁਸ਼ੀ ਹੈ। ਸਪੀਕਰ ਸਾਹਿਬ, ਸਹਿਕਾਰਤਾ ਵਿਭਾਗ ਜੋ ਹੈ ਉਹ ਹਰਾ ਇਨਕਲਾਬ ਅਤੇ ਚਿੱਟਾ ਇਨਕਲਾਬ ਲਿਆਉਣ ਵਿੱਚ ਬਹੁਤ ਸਹਾਇਕ ਹੈ । ਇਸ ਦੇ ਲਈ 95 ਕਰੋੜ ਰੁਪਿਆ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਆਉਣ ਵਾਲੇ ਸਮੇਂ ਵਿੱਚ ਖ਼ਰਚ ਕਰਨ ਲਈ ਰਖਿਆ ਹੈ । ਇਹ ਵੀ ਇਕ ਅੱਛਾ ਕਦਮ ਹੈ, ਉਤਸ਼ਾਹ ਵਾਲਾ ਕਦਮ ਹੈ । ਇਸ ਦੇ ਨਾਲ ਫਾਰਮਰਜ਼ ਨੂੰ ਕਰਜ਼ੇ ਮਿਲਣਗੇ ਅਤੇ ਇਸ ਦੇ ਨਾਲ ਉਪਜ ਹੋਰ ਚੰਗੀ ਹੋਵੇਗੀ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਪੇਂਡੂ ਵਿਕਾਸ ਦਾ ਜ਼ਿਕਰ ਵੀ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਕੀਤਾ ਹੈ । ਪੇਂਡੂ ਵਿਕਾਸ, ਪੰਚਾਇਤੀ ਰਾਜ ਵੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਜਦੋਂ ਪੰਜਾਬ ਦੇ ਮੁੱਖ ਮੰਤਰੀ ਸਨ ਤਾਂ ਉਦੋਂ ਸ਼ੁਰੂ ਕੀਤਾ ਗਿਆ ਸੀ । ਬਾਰ ਬਾਰ ਮੈਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਜੀ ਦਾ ਨਾਮ ਲੈ ਰਿਹਾ ਹਾਂ । ਮੈਂ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਪੰਚਾਇਤੀ ਰਾਜ ਐਕਟ ਬਣਿਆ ਸੀ ਤਾਂ ਉਸ ਵੇਲੇ ਮੇਰੇ ਪਿਤਾ ਜੀ, ਮਾਸਟਰ ਗੁਰਬੰਤਾ ਸਿੰਘ ਜੀ, ਪੰਚਾਇਤ ਵਿਭਾਗ ਦੇ ਮੰਤਰੀ ਸਨ । ਇਸ ਲਈ ਮੈਨੂੰ ਛੋਟੇ ਹੁੰਦੇ ਤੋਂ ਇਨ੍ਹਾਂ ਸਾਰੀਆਂ ਗੱਲਾਂ ਦਾ ਪਤਾ ਹੈ । ਉਦੋਂ ਸ੍ਰੀ ਏ. ਐਲ. ਫਲੇਚਰ ਡਿਵੈਲਪਮੈਂਟ ਕਮਿਸ਼ਨਰ ਹੁੰਦੇ ਸਨ ਔਰ ਮੈਨੂੰ ਯਾਦ ਹੈ ਕਿ ਕਿਸ ਤਰ੍ਹਾਂ ਮਿਹਨਤ ਨਾਲ ਪੰਚਾਇਤੀ ਰਾਜ

ਐਕਟ ਬਣਾਇਆ ਗਿਆ ਸੀ । ਪੰਡਿਤ ਜਵਾਹਰ ਲਾਲ ਨਹਿਰੂ ਜੀ ਦਾ ਸੁਪਨਾ ਸੀ ਕਿ ਪੇਂਡੂ ਵਿਕਾਸ ਹੋਵੇ, ਪਿੰਡਾਂ ਦੀਆਂ ਪੰਚਾਇਤਾਂ ਨੂੰ ਅਧਿਕਾਰ ਮਿਲਣ ਤਾਂਕਿ ਉਹ ਆਪਣੀ ਤਰੱਕੀ ਆਪ ਕਰ ਸਕਣ ਔਰ ਉਸ ਦੇ ਤਹਿਤ ਹੀ ਸਾਡੇ ਪਿੰਡਾਂ ਵਿਚ ਵਿਕਾਸ ਹੋਇਆ । ਗਿਆਨੀ ਜ਼ੈਲ ਸਿੰਘ ਜੀ ਜਦੋਂ ਇਥੇ ਪੰਜਾਬ ਦੇ ਮੁੱਖ ਮੰਤਰੀ ਰਹੇ, ਕਾਂਗਰਸ ਦੀ ਸਰਕਾਰ ਸੀ, ਉਸ ਵੇਲੇ ਪਿੰਡਾਂ ਵਿੱਚ ਸੜਕਾਂ ਦਾ ਜਾਲ ਵਿਛਾਇਆ ਗਿਆ । ਪਿੰਡਾਂ ਵਿੱਚ ਹਰੀਜਨਾਂ ਦੀਆਂ ਧਰਮਸ਼ਾਲਾਵਾਂ ਬਣਾਈਆਂ ਗਈਆਂ । (ਵਿਘਨ)

**ਸਰਦਾਰ ਬਲਦੇਵ ਸਿੰਘ ਭੱਟੀ** : ਸਪੀਕਰ ਸਾਹਿਬ, 'ਹਰੀਜਨ' ਸ਼ਬਦ ਤੇ ਪਾਬੰਦੀ ਲਗ ਚੁੱਕੀ ਹੈ । ਇਹ ਲਫਜ਼ ਵਾਪਸ ਲੈਣ ।

**ਸ੍ਰੀ ਸੰਤੋਖ ਸਿੰਘ ਚੌਧਰੀ** ਮੈਂ ਕੁਰੈਕਟ ਕਰਦਾ ਹਾਂ । ਅਨੁਸੂਚਿਤ ਜਾਤੀਆਂ ਦੀਆਂ ਧਰਮਸ਼ਾਲਾਵਾਂ ਬਣਾਈਆਂ ਗਈਆਂ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਇਹ ਧਰਮਸ਼ਾਲਾਵਾਂ ਅਕਾਲੀ ਸਰਕਾਰ ਨੇ ਬਣਵਾਉਣੀਆਂ ਸ਼ੁਰੂ ਕੀਤੀਆਂ ਸਨ । ਇਹ ਹਾਊਸ ਨੂੰ ਗੁਮਰਾਹ ਕਰ ਰਹੇ ਹਨ ।

**ਸ੍ਰੀ ਸਪੀਕਰ** : ਸਰਦਾਰ ਰਣਜੀਤ ਸਿੰਘ ਜੀ, ਜਦੋਂ ਤੁਹਾਡੀ ਬੋਲਣ ਦੀ ਵਾਰੀ ਆਵੇਗੀ ਤਾਂ ਤੁਸੀਂ ਉਦੋਂ ਬੋਲ ਲੈਣਾ ।

**ਸ੍ਰੀ ਸੰਤੋਖ ਸਿੰਘ ਚੌਧਰੀ** : ਇਹ 1972 ਵਿੱਚ ਬਣਨੀਆਂ ਸ਼ੁਰੂ ਹੋਈਆਂ ਸਨ । ਸਪੀਕਰ ਸਾਹਿਬ, 85 ਫੀਸਦੀ ਪਿੰਡਾਂ ਦੇ ਲੋਕ ਜੋ ਪੰਜਾਬ ਦੇ ਹਨ ਉਨ੍ਹਾਂ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਬਹੁਤ ਸਾਰੀਆਂ ਔਕੜਾਂ ਹਨ ਜਿਹੜੀਆਂ ਕਿ ਪਿੱਛਲੇ ਅਰਸੇ ਵਿੱਚ ਆ ਰਹੀਆਂ ਹਨ । ਕਿਉਂਕਿ ਇਹ ਸਰਕਾਰ 57 ਮਹੀਨੇ ਬਾਅਦ ਬਣੀ ਹੈ, ਇਸ ਲਈ ਬਹੁਤ ਸਾਰੀਆਂ ਗੱਲਾਂ ਅਧੂਰੀਆਂ ਪਈਆਂ ਹਨ ਜਿਵੇਂ ਕਿ ਪਿੰਡਾਂ ਵਿੱਚ ਜੋ ਲਿੰਕ ਰੋਡਜ਼ ਹਨ ਬਹੁਤ ਖ਼ਰਾਬ ਹਨ, ਉਨ੍ਹਾਂ ਦੀ ਬਹੁਤ ਬੁਰੀ ਹਾਲਤ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਜ਼ਿਲ੍ਹੇ ਜਲੰਧਰ ਵਿੱਚ ਇਕ ਹਜ਼ਾਰ ਮੀਲ ਲੰਬਾਈ ਦੀਆਂ ਲਿੰਕ ਰੋਡਜ਼ ਜੋ ਹਨ ਉਹ ਰਿਪੇਅਰ ਕਰਨ ਵਾਲੀਆਂ ਹਨ ਔਰ ਬਹੁਤ ਸਾਰੀਆਂ ਨਵੀਆਂ ਬਣਨ ਵਾਲੀਆਂ ਹਨ । ਸਪੀਕਰ ਸਾਹਿਬ, ਇਸ ਦੇ ਵਿੱਚ ਕੋਈ ਸ਼ਕ ਨਹੀਂ ਕਿ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਲਿੰਕ ਰੋਡਜ਼ ਔਰ ਦੂਸਰੀਆਂ ਰੋਡਜ਼ ਦੇ ਬਾਰੇ ਦੱਸਿਆ ਗਿਆ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਲਿੰਕ ਰੋਡਜ਼ ਹਨ ਇਨ੍ਹਾਂ ਨੂੰ ਜਲਦੀ ਤੋਂ ਜਲਦੀ ਠੀਕ ਕਰਵਾਇਆ ਜਾਵੇ ਤਾਂਕਿ ਜਿਹੜੇ ਪਿੰਡਾਂ ਵਿੱਚ ਲੋਕਾਂ ਨੂੰ ਔਕੜਾਂ ਆਉਂਦੀਆਂ ਹਨ ਉਹ ਦੂਰ ਹੋ ਸਕਣ ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਕ ਬਹੁਤ ਵਡੀ ਔਕੜ ਜੋ ਲੋਕਾਂ ਨੂੰ ਆ ਰਹੀ ਹੈ, ਉਹ ਹੈ ਗੰਦੇ ਪਾਣੀ ਦੇ ਨਿਕਾਸ ਬਾਰੇ ।ਗੰਦੇ ਪਾਣੀ ਦੇ ਨਿਕਾਸ ਦੀ ਸਮੱਸਿਆ ਇਤਨੀ ਭਿਆਨਕ ਰੂਪ ਅਖਤਿਆਰ ਕਰ ਰਹੀ ਹੈ ਕਿ ਇਸ ਦੇ ਨਾਲ ਕਈ ਕਿਸਮ ਦੀਆਂ ਬਿਮਾਰੀਆਂ ਫੈਲ ਰਹੀਆਂ ਹਨ । ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜੰਗੀ ਪੱਧਰ ਤੇ ਗੰਦੇ ਪਾਣੀ ਦੇ ਨਿਕਾਸ ਦਾ ਜੋ ਮਸਲਾ ਹੈ ਉਹ ਹੱਲ ਕੀਤਾ ਜਾਵੇ । ਇਸ ਦੇ ਵਿੱਚ ਸ਼ੱਕ ਨਹੀਂ ਕਿ ਇਸ ਦੇ ਲਈ 300 ਕਰੋੜ ਰੁਪਿਆ ਰਖਿਆ

[ਸ਼੍ਰੀ ਸੰਤੋਖ ਸਿੰਘ ਚੌਧਰੀ]

ਗਿਆ ਹੈ । ਇਹ ਬੜੀ ਖੁਸ਼ੀ ਦੀ ਗੱਲ ਹੈ ਪਰ ਇਸ ਕੰਮ ਨੂੰ ਜੰਗੀ ਪੱਧਰ ਤੇ ਕੀਤਾ ਜਾਵੇ ਤਾਂਕਿ ਪਿੰਡਾਂ ਵਿੱਚ ਲੋਕ ਸਫਾਈ ਦੀ ਜ਼ਿੰਦਗੀ ਬਸਰ ਕਰ ਸਕਣ ।

ਇਸ ਦੇ ਨਾਲ ਹੀ ਮੈਂ ਇਕ ਹੋਰ ਔਕੜ ਵਲ ਤੁਹਾਡਾ ਧਿਆਨ ਦਿਲਾਉਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਪਿੰਡਾਂ ਵਿਚ ਢੇਰਾਂ ਦੀ ਜਗ੍ਹਾ ਘੱਟ ਰਹੀ ਹੈ ਜਿਸ ਕਰਕੇ ਗਰੀਬ ਲੋਕਾਂ ਨੂੰ ਕਾਫ਼ੀ ਔਕੜਾਂ ਆ ਰਹੀਆਂ ਹਨ । ਮੈਂ ਮੁੱਖ ਮੰਤਰੀ ਜੀ ਨੂੰ ਕਹਾਂਗਾ ਕਿ ਸਾਡੇ ਪਿੰਡਾਂ ਵਿਚ ਢੇਰਾਂ ਲਈ ਕੋਈ ਪਿਟਸ ਬਣਾਏ ਜਾਣ ਜਿਸ ਨਾਲ ਇਹ ਪ੍ਰਾਬਲਮ ਦੂਰ ਹੋ ਸਕੇ ।

ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਾਡੀਆਂ ਧਰਮ-ਸ਼ਾਲਾਵਾਂ ਦੀਆਂ ਜਿਹੜੀਆਂ ਚਾਰ ਦੀਵਾਰੀਆਂ ਹਨ ਉਹ ਸਕੀਮ ਵਿਚ ਨਹੀਂ ਆਉਂਦੀਆਂ ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਵਾਸਤੇ ਵੀ ਕੋਈ ਉਪਰਾਲਾ ਕੀਤਾ ਜਾਏ ਅਤੇ ਵੱਧ ਤੋਂ ਵੱਧ ਫੰਡਜ਼ ਮੁਹੱਈਆ ਕੀਤੇ ਜਾਣ ।

ਇਕ ਹੋਰ ਔਕੜ ਹੈ ਕਿ ਕਈ ਪਿੰਡਾਂ ਵਿਚ ਪੰਚਾਇਤਾਂ ਐਸੀਆਂ ਹਨ ਜਿਨ੍ਹਾਂ ਦਾ ਕੋਈ ਸੋਰਸ ਆਫ਼ ਇਨਕਮ ਨਹੀਂ । ਜੋ ਗ੍ਰਾਂਟ-ਇਨ-ਏਡ ਪਿੰਡਾਂ ਦੀ ਡਿਵੈਲਪਮੈਂਟ ਲਈ ਆਉਂਦੀ ਹੈ ਤਾਂ ਉਹ ਯੂਟੇਲਾਈਜ਼ ਨਹੀਂ ਹੋ ਸਕਦੀ ਕਿਉਂਕਿ ਜਿਹੜਾ 25 ਫ਼ੀਸਦੀ ਮੈਚਿੰਗ ਗ੍ਰਾਂਟ ਦਾ ਪੈਸਾ ਹੁੰਦਾ ਹੈ ਉਹ ਨਹੀਂ ਹੁੰਦਾ । ਇਸ ਲਈ ਬੇਨਤੀ ਹੈ ਕਿ ਇਹ ਜਿਹੜੀ ਪਰਸੈਂਟੇਜ ਹੈ ਇਹ ਘਟਾਈ ਜਾਏ ਤਾਂਕਿ ਜਿਹੜੇ ਫੰਡਜ਼ ਜਿਸ ਪਰਪਜ਼ ਲਈ ਆਉਂਦੇ ਹਨ ਉਹ ਅਵੇਲ ਹੋ ਸਕਣ । ਇਨ੍ਹਾਂ ਪੰਚਾਇਤਾਂ ਦੀ ਆਮਦਨੀ ਬਣਾਉਣ ਵਾਸਤੇ ਅਗਰ ਜਿਹੜੀ ਮਾਰਕੀਟ ਫ਼ੀਸ ਹੈ ਉਸ ਦਾ 50 ਪੈਸੇ ਸੈਂਕੜਾ ਪਿੰਡਾਂ ਨੂੰ ਦੇ ਦਿੱਤਾ ਜਾਵੇ ਤਾਂ ਉਨ੍ਹਾਂ ਪਿੰਡਾਂ ਦੀ ਆਮਦਨ ਬਣ ਸਕਦੀ ਹੈ ।

ਉਦਯੋਗ ਬਾਰੇ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਜੋ ਲਿਖਿਆ ਹੈ ਉਹ ਬੜਾ ਉਤਸ਼ਾਹ ਜਨਕ ਹੈ । ਪੰਜਾਬ ਦੀ ਲਾਅ ਐਂਡ ਆਰਡਰ ਦੀ ਸਥਿਤੀ ਖ਼ਰਾਬ ਹੋਣ ਕਾਰਨ ਪੰਜਾਬ ਦਾ ਉਦਯੋਗ ਜਿੰਨਾ ਵਧਣਾ ਚਾਹੀਦਾ ਸੀ ਉਤਨਾ ਨਹੀਂ ਵੱਧ ਸਕਿਆ । ਬਹੁਤ ਸਾਰੇ ਲੋਕਾਂ ਨੇ ਦੂਸਰੇ ਸੂਬਿਆਂ ਵਿਚ ਇਨਵੈਸਟਮੈਂਟ ਕਰਨੀ ਸ਼ੁਰੂ ਕਰ ਦਿੱਤੀ ਹੈ । ਅੱਜ ਦੀ ਪੰਜਾਬ ਸਰਕਾਰ ਨੇ ਕਿਹਾ ਹੈ ਕਿ 17 ਫੋਕਲ ਪੁਆਇੰਟ ਲਗਾਉਣੇ ਹਨ ਤਾਂ ਕਿ ਜਿਹੜੇ ਬੇਰੋਜ਼ਗਾਰ ਨੌਜਵਾਨ ਹਨ ਉਨ੍ਹਾਂ ਨੂੰ ਰੋਜ਼ਗਾਰ ਮੁਹੱਈਆ ਕੀਤਾ ਜਾ ਸਕੇ । ਦੂਸਰੇ, ਮੈਂ ਇਹ ਵੀ ਇਥੇ ਕਹਾਂਗਾ ਕਿ ਨੌਜਵਾਨਾਂ ਨੂੰ ਸੈਲਫ਼ ਐਂਪਲਾਇਮੈਂਟ ਲਈ ਜਿਹੜੇ ਲੋਨ ਦਿਤੇ ਜਾਂਦੇ ਹਨ ਉਨ੍ਹਾਂ ਦਾ ਪ੍ਰੋਸੀਜਰ ਸਿੰਪਲੀਫ਼ਾਈ ਕੀਤਾ ਜਾਵੇ । ਸਾਡੇ ਨੋਟਿਸ ਵਿਚ ਆਇਆ ਹੈ ਕਿ ਜਦੋਂ ਉਹ ਲੋਨ ਲੈਣ ਲਈ ਜਾਂਦੇ ਹਨ ਤਾਂ ਉਨ੍ਹਾਂ ਨੂੰ ਪਰਸੈਂਟੇਜ ਦੇਣੀ ਪੈਂਦੀ ਹੈ । ਇਹ ਜਿਹੜੇ 17 ਫੋਕਲ ਪੁਆਇਟ ਲਗਾਉਣੇ ਹਨ ਮੈਂ ਮੁਖ ਮੰਤਰੀ ਜੀ ਨੂੰ ਕਹਾਂਗਾ ਕਿ ਮੇਰਾ ਜੋ ਇਲਾਕਾ ਫਿਲੌਰ ਹੈ ਉਥੇ ਕੋਈ ਉਦਯੋਗ ਨਹੀਂ ਜਿਸ ਕਰਕੇ ਲੋਕਾਂ ਨੂੰ ਰੋਜ਼ਗਾਰ ਦੇ ਮੌਕੇ ਨਹੀਂ ਮਿਲਦੇ । ਇਨ੍ਹਾਂ 17 ਫੋਕਲ ਪੁਆਇੰਟਾਂ ਵਿੱਚੋਂ ਇਕ ਮੇਰੇ ਹਲਕੇ ਫਿਲੌਰ ਵਿਚ ਲਗਾਉਣਾ ਚਾਹੀਦਾ ਹੈ ।

ਹੁਣ ਮੈਂ ਪੰਜਾਬ ਸਰਕਾਰ ਔਰ ਗਵਰਨਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਦੇਸ਼ ਦੀ ਮਹਾਨ ਸ਼ਖਸੀਅਤ ਬਾਬਾ ਸਾਹਿਬ ਡਾਕਟਰ ਅੰਬੇਡਕਰ ਸਾਹਿਬ ਦੇ ਨਾਂ ਤੇ ਜ਼ਿਲ੍ਹਿਆਂ ਵਿਚ ਭਵਨ ਬਣਾਉਣੇ ਨਿਸ਼ਚਿਤ ਕੀਤੇ ਹਨ ਔਰ ਇਨ੍ਹਾਂ ਵਾਸਤੇ 50, 50 ਲੱਖ ਰੁਪਏ ਦੀ ਗ੍ਰਾਂਟ ਦੇਣੀ ਹੈ ਇਹ ਬਹੁਤ ਹੀ ਅੱਛਾ ਕਦਮ ਹੈ। ਡਾਕਟਰ ਸਾਹਿਬ ਸਾਡੇ ਬੜੇ ਮਹਾਨ ਨੇਤਾ ਸਨ, ਉਹ ਗਰੀਬਾਂ ਅਤੇ ਅਨੁਸੂਚਿਤ ਜਾਤੀਆਂ ਦੇ ਮਸੀਹਾ ਸਨ। ਮੈਂ ਉਨ੍ਹਾਂ ਦਾ ਇਤਿਹਾਸ ਪੜ੍ਹਿਆ ਹੈ, ਉਨ੍ਹਾਂ ਦੀ ਜੀਵਨੀ ਪੜ੍ਹੀ ਹੈ ਉਸ ਵਿਚ ਉਨ੍ਹਾਂ ਦੀ ਦੇਸ਼ ਭਗਤੀ ਦੇ ਕਈ ਇਨਸਟਾਂਸ ਸਾਡੇ ਸਾਹਮਣੇ ਆਉਂਦੇ ਹਨ। ਜਦੋਂ ਉਹ ਗੋਲ ਮੇਜ਼ ਕਾਨਫਰੰਸ ਵਿਚ ਸ਼ਾਮਲ ਹੋਣ ਲਈ ਲੰਦਨ ਗਏ ਤਾਂ ਉਹ ਰਾਤ ਨੂੰ ਬਹੁਤ ਦੇਰ ਗਏ ਆਪਣੇ ਰੈਸਟ ਹਾਊਸ ਵਿਚ, ਜਿਥੇ ਉਹ ਠਹਿਰੇ ਹੋਏ ਸਨ, 2.00 ਵਜੇ ਦੇ ਕਰੀਬ ਬੈਠੇ ਕੰਮ ਕਰ ਰਹੇ ਸਨ, ਲੰਦਨ ਦੇ ਇੰਗਲਿਸ਼ ਜਰਨਲਿਸਟ ਜਿਹੜੇ ਸਨ ਉਹ ਡਾਕਟਰ ਸਾਹਿਬ ਦੇ ਸਥਾਨ ਤੇ ਗਏ, ਡਾਕਟਰ ਸਾਹਿਬ ਜਾਗਦੇ ਸਨ ਪੜ੍ਹ ਰਹੇ ਸਨ। ਜਰਨਲਿਸਟ ਨੇ ਡਾਕਟਰ ਸਾਹਿਬ ਨੂੰ ਪੁੱਛਿਆ ਕਿ ਡਾਕਟਰ ਸਾਹਿਬ ਦੂਸਰੇ ਲੀਡਰ ਸਾਹਿਬਾਨ ਤਾਂ ਕੰਮ ਨਹੀਂ ਕਰ ਰਹੇ, ਸੁਤੇ ਪਏ ਹਨ, ਪਰ ਤੁਸੀਂ ਜਾਗ ਰਹੇ ਹੋ, ਕੀ ਗੱਲ ਹੈ ? ਤਾਂ ਡਾਕਟਰ ਸਾਹਿਬ ਨੇ ਕਿਹਾ ਸੀ ਕਿ ਮੈਂ ਇਸ ਵਾਸਤੇ ਜਾਗ ਰਿਹਾ ਹਾਂ ਕਿਉਂਕਿ ਉਹ ਲੋਕ, ਉਹ ਲੀਡਰ ਜਿਹੜੇ ਹਨ ਉਹ ਸੌਂ ਰਹੇ ਹਨ ਕਿਉਂਕਿ ਉਨ੍ਹਾਂ ਦੀਆਂ ਕੌਮਾਂ ਇਸ ਵਕਤ ਜਾਗ ਰਹੀਆਂ ਹਨ। ਮੈਂ ਇਸ ਕਰਕੇ ਜਾਗ ਰਿਹਾ ਹਾਂ ਕਿ ਮੇਰੀ ਕੌਮ ਸੁੱਤੀ ਪਈ ਹੈ। ਮੈਂ ਉਸ ਨੂੰ ਜਗਾਉਣ ਲਈ, ਉਨ੍ਹਾਂ ਦਾ ਪੱਖ ਪੇਸ਼ ਕਰਨ ਲਈ ਤਿਆਰ ਹੋ ਰਿਹਾ ਹਾਂ। ਇਹ ਸੀ ਡਾਕਟਰ ਸਾਹਿਬ ਦੀ ਪੇਸ਼ਕਸ਼। ਇਹ ਜੋ ਉਨ੍ਹਾਂ ਦੇ ਨਾਮ ਉਤੇ ਭਵਨ ਬਣਾਉਣੇ ਨਿਸਚਿਤ ਕੀਤੇ ਹਨ, ਇਹ ਖੁਸ਼ੀ ਦੀ ਗੱਲ ਹੈ ਔਰ ਵਧਾਈ ਦੀ ਗੱਲ ਹੈ। ਦੇਸ਼ ਆਜ਼ਾਦ ਹੋਇਆ ਤਾਂ ਉਸ ਵਕਤ ਦੀ ਸਰਕਾਰ ਨੇ ਸੰਵਿਧਾਨ ਬਣਾਉਣ ਦਾ ਜ਼ਿੰਮਾ ਡਾਕਟਰ ਸਾਹਿਬ ਦਾ ਲਗਾਇਆ। ਡਾਕਟਰ ਸਾਹਿਬ ਨੇ ਦੁਨੀਆਂ ਦੇ ਸਭ ਸੰਵਿਧਾਨਾਂ ਨਾਲੋਂ ਬੇਹਤਰੀਨ ਸੰਵਿਧਾਨ ਬਣਾਇਆ ਉਹ ਸੰਵਿਧਾਨ ਦੇ ਚੀਫ ਆਰਕੀਟੈਕਟ ਸਮਝੋ। ਉਨ੍ਹਾਂ ਨੇ ਇੰਡਿਅਨ ਕੰਸਟੀਚਿਊਸ਼ਨ ਬਣਾਇਆ। ਉਨ੍ਹਾਂ ਦੇ ਨਾਮ ਤੇ ਭਵਨ ਬਣਾਉਣ ਦਾ ਪੰਜਾਬ ਸਰਕਾਰ ਦਾ ਅੱਛਾ ਕਦਮ ਹੈ। ਮੈਂ ਇਸ ਲਈ ਸਰਕਾਰ ਬੇਅੰਤ ਸਿੰਘ ਜੀ ਨੂੰ ਮੁਬਾਰਿਕਬਾਦ ਦਿੰਦਾ ਹਾਂ, ਵਧਾਈ ਦਿੰਦਾ ਹਾਂ।

ਗਵਰਨਰ ਸਾਹਿਬ ਦੇ ਭਾਸ਼ਣ ਵਿਚ ਚੀਫ ਮਨਿਸਟਰ ਸਾਹਿਬ ਦੀ ਜੋ ਪਾਲਿਸੀ ਆਈ ਹੈ ਗਵਰਨਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਪੰਜਾਬ ਵਿਚ ਅਨੁਸੂਚਿਤ ਜਾਤੀਆਂ ਦਾ ਨੌਕਰੀਆਂ ਵਿਚ ਜੋ ਬੈਕਲਾਗ ਹੈ ਉਸ ਨੂੰ ਕੇਂਦਰੀ ਪੱਧਰ ਤੇ, ਭਾਰਤ ਸਰਕਾਰ ਦੇ ਪੈਟਰਨ ਤੇ ਪੂਰਾ ਕਰਾਂਗੇ। ਇਹ ਬੜੀ ਖੁਸ਼ੀ ਦੀ ਗੱਲ ਹੈ। ਪਹਿਲਾਂ ਸ੍ਰੀਮਤੀ ਇੰਦਰਾ ਗਾਂਧੀ ਜੀ ਨੇ ਜੋ ਸਪੈਸ਼ਲ ਡਰਾਈਵ ਸ਼ੁਰੂ ਕੀਤੀ ਸੀ ਬੈਕਲਾਗ ਪੂਰਾ ਕਰਨ ਦੀ ਸੈਂਟਰਲ ਲੇਵਲ ਤੇ, ਉਸ ਤੋਂ ਬਾਅਦ ਸੰਨ 1989 ਵਿਚ ਸ੍ਰੀ ਰਾਜੀਵ ਗਾਂਧੀ ਜੀ ਨੇ ਇਹ ਡਰਾਈਵ ਦੁਬਾਰਾ ਆਰੰਭ ਕੀਤੀ ਸੀ ਔਰ ਪੰਜਾਬ ਵਿਚ ਵੀ ਉਨ੍ਹਾਂ ਦੇ ਆਦੇਸ਼ ਅਨੁਸਾਰ ਇਹ ਸ਼ੁਰੂ ਹੋਇਆ ਸੀ। ਇਕ ਕਮੇਟੀ ਬਣੀ ਵੀ ਸੀ। ਇਥੇ ਬੈਕਲਾਗ ਜੋ ਹੈ ਸਰਕਾਰ ਨੇ ਉਹ ਪੂਰਾ ਕਰਨਾ ਸੀ ਪਰ ਸਰਕਾਰੀ ਪੱਧਰ ਤੇ ਉਹ ਜੋ ਕੰਮ ਸੀ ਉਥੇ ਹੀ ਰਹਿ ਗਿਆ। ਇਸ ਵਕਤ ਜੋ ਮੇਰੇ ਨੋਟਿਸ ਵਿਚ ਹੈ ਕਲਾਸ ਵੰਨ ਅਤੇ ਕਲਾਸ ਟੂ ਵਿਚ 10% ਜਿਹੜੀਆਂ ਅਸਾਮੀਆਂ ਹਨ ਉਹ ਭਰੀਆਂ ਹਨ ਔਰ ਕਲਾਸ ਥਰੀ ਵਿਚ 15% ਭਰੀਆਂ ਹਨ। ਮੈਂ ਸਰਦਾਰ ਬੇਅੰਤ

[ਸ੍ਰੀ ਸੰਤੋਖ ਸਿੰਘ ਚੌਧਰੀ]

ਸਿੰਘ ਜੀ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸੈਂਟਰ ਦੀ ਸਰਕਾਰ ਦੇ ਪੈਟਰਨ ਤੇ ਇਹ ਜੋ ਬੈਕਲਾਗ ਹੈ, ਇਹ ਫੌਰੀ ਤੌਰ ਤੇ ਭਰਿਆ ਜਾਵੇ ਤਾਂ ਕਿ ਜਿਹੜੀਆਂ ਖਾਲੀ ਅਸਾਮੀਆਂ ਰਹਿੰਦੀਆਂ ਹਨ ਉਨ੍ਹਾਂ ਤੇ ਅਨੁਸੂਚਿਤ ਜਾਤੀਆਂ ਦੇ ਵੀਰ ਜੋ ਹਨ ਉਹ ਉਥੇ ਪੁੱਜ ਸਕਣ । ਇਸ ਦੇ ਨਾਲ ਹੀ ਮੇਰੇ ਨੋਟਿਸ ਵਿਚ ਹੋਰ ਵੀ ਬਹੁਤ ਸਾਰੀਆਂ ਗੱਲਾਂ ਆਈਆਂ ਹਨ । ਸਕੱਤਰੇਤ ਦੇ ਜਿਹੜੇ ਮੁਲਾਜ਼ਮ ਕਲਾਸ ਟੂ ਜਾਂ ਗਜ਼ਟਿਡ ਅਫਸਰ ਹਨ ਉਨ੍ਹਾਂ ਦੀਆਂ ਪ੍ਰੋਮੋਸ਼ਨਾਂ ਤੇ ਵੀ ਰੋਕ ਲੱਗੀ ਹੋਈ ਹੈ। ਹੋਰ ਵੀ ਡਿਪਾਰਟਮੈਂਟ ਹਨ ਜਿਨ੍ਹਾਂ ਵਿਚ ਕਲਾਸ ਟੂ ਅਤੇ ਕਲਾਸ ਵੰਨ ਦੇ ਜੋ ਅਫਸਰ ਹਨ ਉਨ੍ਹਾਂ ਦੀਆਂ ਪ੍ਰੋਮੋਸ਼ਨਾਂ ਤੇ ਵੀ ਰੋਕ ਲੱਗੀ ਹੋਈ ਹੈ । ਮੇਰੀ ਸਰਦਾਰ ਬੇਅੰਤ ਸਿੰਘ ਜੀ ਨੂੰ ਬਨਤੀ ਹੈ, ਕਿਉਂਕਿ ਸਰਦਾਰ ਬੇਅੰਤ ਸਿੰਘ ਜੀ ਅਨੁਸੂਚਿਤ ਜਾਤੀਆਂ ਦੇ ਲੋਕਾਂ ਦੇ ਬਹੁਤ ਸੁਭਚਿੰਤਕ ਹਨ, ਔਰ ਸਾਨੂੰ ਪਤਾ ਹੈ ਕਿ ਜਦੋਂ ਵੀ ਸਾਨੂੰ ਕੋਈ ਇਸ ਤਰ੍ਹਾਂ ਦੀ ਔਕੜ ਆਈ ਹੈ, ਸਰਦਾਰ ਬੇਅੰਤ ਸਿੰਘ ਨੇ ਮੂਹਰੇ ਲੱਗ ਕੇ ਉਹ ਸਾਡੀ ਮੰਗ ਪੂਰੀ ਕੀਤੀ ਹੈ, ਮੈਨੂੰ ਆਸ ਹੈ ਕਿ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਇਹ ਜੋ ਬੈਕਲਾਗ ਹੈ, ਇਸ ਨੂੰ ਫੌਰੀ ਤੌਰ ਤੇ ਪੂਰਾ ਕਰੇਗੀ ਔਰ ਜਿਹੜੀਆਂ ਆਸਾਮੀਆਂ ਸਾਡੀਆਂ ਖਾਲੀ ਹਨ ਉਹ ਭਰਨਗੇ । ਸਪੀਕਰ ਸਾਹਿਬ, ਮੈਂ ਇਕ ਬੇਨਤੀ ਸਰਦਾਰ ਬੇਅੰਤ ਸਿੰਘ ਜੀ ਅੱਗੇ ਹੋਰ ਕਰਨੀ ਚਾਹੁੰਦਾ ਹਾਂ ਕਿ ਜੋ ਰਿਜ਼ਰਵੇਸ਼ਨ ਦੀ ਪਾਲਿਸੀ ਹੈ, ਜਦੋਂ ਦੀ ਸਰਕਾਰ ਹੋਂਦ ਵਿਚ ਆਈ ਹੈ, ਉਹ ਪਾਲਸੀ ਹਮੇਸ਼ਾ ਹੀ ਵੈਲਫੇਅਰ ਡਿਪਾਰਟਮੈਂਟ ਕੋਲ ਰਹੀ ਹੈ । 1982 ਵਿਚ ਇਕ ਦਫਾ ਇਹ ਪਾਲਿਸੀ ਜਿਹੜੀ ਸੀ ਉਹ ਪਰਸੋਨਲ ਡਿਪਾਰਟ-ਮੈਂਟ ਕੋਲ ਚਲੀ ਗਈ ਸੀ । ਮੈਨੂੰ ਯਾਦ ਹੈ ਕਿ ਉਸ ਵੇਲੇ ਸਰਦਾਰ ਬੇਅੰਤ ਸਿੰਘ ਔਰ ਉਨ੍ਹਾਂ ਦੇ ਕੁਝ ਹੋਰ ਸਾਥੀ ਕੋਸ਼ਿਸ਼ ਕਰਕੇ ਇਹ ਮਸਲਾ ਕੈਬਨਿਟ ਵਿਚ ਲੈ ਆਏ ਸਨ ਔਰ ਦੁਬਾਰਾ ਇਹ ਪਾਲਿਸੀ ਵੈਲਫੇਅਰ ਡਿਪਾਰਟਮੈਂਟ ਕੋਲ ਲਿਆਂਦੀ ਸੀ । ਮੈਨੂੰ ਅਫਸੋਸ ਹੈ ਕਿ ਹੁਣ ਫਿਰ ਇਹ ਪਾਲਿਸੀ ਵੈਲਫੇਅਰ ਡਿਪਾਰਟਮੈਂਟ ਕੋਲ ਨਹੀਂ ਰਹੀ ਕਿਸੇ ਹੋਰ ਡਿਪਾਰਟਮੈਂਟ ਕੋਲ ਚਲੀ ਗਈ ਹੈ । ਇਸ ਨਾਲ ਕਈ ਔਕੜਾਂ ਆ ਰਹੀਆਂ ਹਨ ਜਿਸ ਕਾਰਨ ਬਹੁਤ ਸਾਰੇ ਲੋਕ ਹਾਈ ਕੋਰਟ ਔਰ ਸੁਪਰੀਮ ਕੋਰਟ ਵਿਚ ਚਲੇ ਜਾਂਦੇ ਹਨ । ਮੁੱਖ ਮੰਤਰੀ ਸਾਹਿਬ ਦੇ ਇਹ ਨੋਟਿਸ ਵਿਚ ਹੈ । ਤੁਸੀਂ ਪਹਿਲੇ ਗਵਰਨਰ ਸਾਹਿਬ ਨਾਲ ਗੱਲ ਕਰਕੇ ਇਹ ਰਕਿਆ ਸੀ ਪਰ ਹੁਣ ਤਾਂ ਤੁਸੀਂ ਆਪ ਹੀ ਮੁੱਖ ਮੰਤਰੀ ਹੋ, ਇਸ ਲਈ ਮੇਰੀ ਅਰਜ਼ ਹੈ ਕਿ ਇਹ ਪਾਲਿਸੀ ਫਿਰ ਵੈਲਫੇਅਰ ਡਿਪਾਰਟਮੈਂਟ ਕੋਲ ਆ ਜਾਣੀ ਚਾਹੀਦੀ ਹੈ ਅਤੇ ਰਿਜ਼ਰਵੇਸ਼ਨ ਐਕਟ ਬਣਨਾ ਚਾਹੀਦਾ ਹੈ ।

ਇਕ ਮੈਂ ਹੋਰ ਬੇਨਤੀ ਇਹ ਕਰਨੀ ਚਾਹੁੰਦਾ ਹਾਂ ਕਿ ਜੋ ਕੱਚੇ ਚਮੜੇ ਦਾ ਕੰਮ ਅਨੁਸੂਚਿਤ ਜਾਤੀਆਂ ਦੇ ਲੋਕ ਕਰਦੇ ਆ ਰਹੇ ਹਨ, ਇਸ ਦੀ ਸਥਿਤੀ ਜੋ ਅੱਜ ਤੋਂ 40 ਸਾਲ ਪਹਿਲੇ ਸੀ ਉਹੀ ਹੁਣ ਤਕ ਚਲੀ ਆ ਰਹੀ ਹੈ । ਮੈਂ ਬੇਨਤੀ ਕਰਦਾ ਹਾਂ ਕਿ ਇਸ ਪਾਸੇ ਕੁਝ ਸੋਚਿਆ ਜਾਵੇ । ਕੁਝ ਐਸੇ ਪਰੋਜੈਕਟਸ ਲਾਏ ਜਾਣ ਜਿਸ ਨਾਲ ਇਹ ਕਿੱਤਾ ਜਾਰੀ ਰਹਿ ਸਕੇ ਔਰ ਤਰੱਕੀ ਕਰੇ । ਕੱਚੇ ਚਮੜੇ ਦਾ ਇਹ ਇਕ ਐਸਾ ਵਪਾਰ ਹੈ ਜਿਸ ਨਾਲ ਲੋਕਾਂ ਨੂੰ ਸਵੈ ਰੋਜ਼ਗਾਰ ਵੀ ਮਿਲਦਾ ਹੈ ਔਰ ਫਾਰੇਨ ਕਰੰਸੀ ਵੀ ਪੰਜਾਬ ਨੂੰ ਮਿਲਦੀ ਹੈ । ਇਸ ਦਾ ਪੰਜਾਬ ਨੂੰ ਕਾਫੀ ਫਾਇਦਾ ਮਿਲ ਸਕਦਾ ਹੈ ਕਿਉਂਕਿ ਇਹ ਮਾਲ ਬਾਹਰ

ਵੀ ਬਹੁਤ ਜਾਂਦਾ ਹੈ । ਇਸ ਪਾਸੇ ਖਾਸ ਧਿਆਨ ਦਿੱਤਾ ਜਾਣਾ ਚਾਹੀਦਾ ਹੈ ਔਰ ਕੁਝ ਐਸੇ ਪਰੋਜੈਕਟਸ ਲਾਏ ਜਾਣ ਜਿਸ ਨਾਲ ਇਸ ਕਿੱਤੇ ਨੂੰ ਉਤਸ਼ਾਹ ਮਿਲੇ ।

ਇਕ ਅਰਜ਼ ਮੈਂ ਹੋਰ ਇਹ ਕਰਨੀ ਹੈ ਕਿ ਜਿਹੜੇ ਅਜ਼ਾਦੀ ਦੇ ਘੁਲਾਟੀਏ ਹਨ ਉਨ੍ਹਾਂ ਦੀ ਮਦਦ ਵਾਸਤੇ ਗਵਰਨਰ ਸਾਹਿਬ ਨੇ ਕਿਹਾ ਹੈ ਕਿ ਪੰਜਾਬ ਸਰਕਾਰ ਪਾਲਿਸੀ ਬਣਾਏਗੀ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਆਜ਼ਾਦੀ ਦੇ ਘੁਲਾਟੀਆਂ ਦੀ ਬਦੌਲਤ ਹੀ ਅਸੀਂ ਅੱਜ ਇੱਥੇ ਬੈਠੇ ਹਾਂ । ਇਨ੍ਹਾਂ ਨੇ ਦੇਸ਼ ਨੂੰ ਆਜ਼ਾਦ ਕਰਾਇਆ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਵਲ ਹੋਰ ਜ਼ਿਆਦਾ ਧਿਆਨ ਦਿੱਤਾ ਜਾਣਾ ਚਾਹੀਦਾ ਹੈ । ਇਹ ਜਿਹੜੀ ਉਨ੍ਹਾਂ ਨੂੰ ਇਕ ਪਰਸੈਂਟ ਰਿਜ਼ਰਵੇਸ਼ਨ ਦਿੱਤੀ ਜਾਂਦੀ ਹੈ ਇਸ ਨੂੰ ਵਧਾਉਣਾ ਚਾਹੀਦਾ ਹੈ । ਬਹੁਤ ਸਾਰੇ ਅਜ਼ਾਦੀ ਘੁਲਾਟੀਏ ਤਾਂ ਸਵਰਗਵਾਸ ਵੀ ਹੋ ਚੁਕੇ ਹਨ ਔਰ ਕੁਝ ਬਹੁਤ ਐਡਵਾਂਸ ਏਜ ਵਿਚ ਬੈਠੇ ਹਨ । ਉਨ੍ਹਾਂ ਵੱਲ ਖਾਸ ਧਿਆਨ ਦਿੱਤਾ ਜਾਵੇ ਔਰ ਉਨ੍ਹਾਂ ਦੇ ਬਚਿਆਂ ਨੂੰ ਜਿਥੇ ਪਹਿਲੇ ਹੀ ਐਜੂਕੇਸ਼ਨ ਵਿਚ ਸਹੂਲਤਾਂ ਮਿਲ ਰਹੀਆਂ ਹਨ ਉਨ੍ਹਾਂ ਨੂੰ ਪੋਸਟ ਗਰੇਜੂਏਟ ਪੱਧਰ ਤਕ ਫਰੀ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ।

ਸਪੀਕਰ ਸਾਹਿਬ, ਸਿਹਤ ਵਿਭਾਗ ਬਾਰੇ ਵੀ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਤਫਸੀਲ ਨਾਲ ਕਿਹਾ ਹੈ । ਬਹੁਤ ਅੱਛੀ ਗਲ ਹੈ ਕਿ ਪੰਜਾਬ ਵਿਚ ਨਵੀਆਂ ਡਿਸ-ਪੈਂਸਰੀਆਂ ਖਲ੍ਹੀਆਂ ਜਾ ਰਹੀਆਂ ਹਨ । ਪਰ ਇਸ ਸਬੰਧ ਵਿਚ ਮੈਂ ਬੇਨਤੀ ਕਰਾਂਗਾ ਕਿ ਜਿਹੜੀਆਂ ਪਿੰਡਾਂ ਵਿਚ ਡਿਸਪੈਂਸਰੀਆਂ ਹਨ ਉਨ੍ਹਾਂ ਦੀ ਹਾਲਤ ਨੂੰ ਇੰਪਰੂਵ ਕੀਤਾ ਜਾਵੇ ਉਥੇ ਆਮ ਲੋਕਾਂ ਨੂੰ ਸ਼ਿਕਾਇਤ ਹੁੰਦੀ ਹੈ ਕਿ ਪਿੰਡਾਂ ਵਿਚ ਪੂਰੀਆਂ ਸਹੂਲਤਾਂ ਨਹੀਂ ਮਿਲਦੀਆਂ ।

ਇਸ ਤੋਂ ਇਲਾਵਾ ਹੋਰ ਵੀ ਬਹੁਤ ਸਾਰੀਆਂ ਪੰਜਾਬ ਸਰਕਾਰ ਦੀਆਂ ਅੱਛੀਆਂ ਪਾਲਿਸੀਆਂ ਬਾਰੇ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਜ਼ਿਕਰ ਕੀਤਾ ਹੈ । ਜਿਵੇਂ ਪੇਂਡੂ ਵਿਕਾਸ ਬਾਰੇ ਕਿਹਾ ਹੈ ਕਿ ਇਸ ਵਾਸਤੇ 25 ਕਰੋੜ ਰੁਪਏ ਤੋਂ ਵਧਾ ਕੇ 80-90 ਕਰੋੜ ਰੁਪਏ ਤਕ ਕਰ ਦਿੱਤਾ ਹੈ । ਇਸ ਨਾਲ ਜਿਥੇ ਲੋਕਾਂ ਕੋਲ ਰਹਿਣ ਲਈ ਮਕਾਨ ਨਹੀਂ ਹਨ ਉਨ੍ਹਾਂ ਨੂੰ ਛੱਤ ਮੁਹੱਈਆ ਕੀਤੇ ਜਾਣ ਦੀ ਵਿਵਸਥਾ ਕੀਤੀ ਗਈ ਹੈ । ਇਸ ਸਬੰਧ ਵਿਚ ਮੇਰੀ ਬੇਨਤੀ ਹੈ ਕਿ ਇਹ ਮਕਾਨ ਸਹੀ ਤਰੀਕੇ ਨਾਲ ਬਣਾਏ ਜਾਣੇ ਚਾਹੀਦੇ ਹਨ । ਸਪੀਕਰ ਸਾਹਿਬ, ਆਮ ਤੌਰ ਤੇ ਜੋ ਇੰਪਰੂਵਮੈਂਟ ਟਰੱਸਟ ਅਤੇ ਹੋਰ ਏਜੰਸੀਆਂ ਮਕਾਨ ਬਣਾਉਂਦੀਆਂ ਹਨ ਉਨ੍ਹਾਂ ਮਕਾਨਾਂ ਵਿਚ ਮੈਟੀਰੀਅਲ ਦੀ ਕਮੀ ਹੁੰਦੀ ਹੈ, ਮੈਟੀਰੀਅਲ ਮਕਾਨਾਂ ਵਿਚ ਠੀਕ ਨਹੀਂ ਲਗਦਾ ਜਿਸ ਨਾਲ ਲੋਕਾਂ ਦੀ ਜਾਨ ਨੂੰ ਖ਼ਤਰਾ ਬਣਿਆ ਰਹਿੰਦਾ ਹੈ । ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਵੱਲ ਪੂਰਾ ਧਿਆਨ ਦਿੱਤਾ ਜਾਵੇ ।

ਖੁਰਾਕ ਅਤੇ ਸਿਵਲ ਸਪਲਾਈ ਬਾਰੇ ਵੀ ਕਿਹਾ ਗਿਆ ਹੈ । ਵੰਡ ਪ੍ਰਣਾਲੀ ਜੋ ਇਸ ਮਹਿਕਮੇ ਕੋਲ ਹੁੰਦੀ ਹੈ, ਉਹ ਠੀਕ ਨਹੀਂ ਹੁੰਦੀ । ਮੈਂ ਬੇਨਤੀ ਕਰਾਂਗਾ ਕਿ ਇਸ ਵੱਲ ਧਿਆਨ ਦਿੱਤਾ ਜਾਵੇ । ਜਮ੍ਹਾਂ ਖੋਰੀ ਅਤੇ ਮਿਲਾਵਟ ਕਰਨ ਵਾਲਿਆਂ ਨਾਲ ਸਖਤੀ ਨਾਲ ਕੰਮ ਕੀਤਾ ਜਾਵੇ, ਉਨ੍ਹਾਂ ਤੇ ਸਖਤੀ ਨਾਲ ਕੰਟਰੋਲ ਕੀਤਾ ਜਾਵੇ । ਆਮ ਲੋਕਾਂ ਨੂੰ ਕੋਈ ਔਕੜ ਪੇਸ਼ ਨਾ ਆਵੇ ।

[ਸ਼੍ਰੀ ਸੰਤੋਖ ਸਿੰਘ ਚੌਧਰੀ]

ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਵਿਚ ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ ਦੀ ਸਰਕਾਰ ਦੀ ਪਾਲਿਸੀ ਦਿੱਤੀ ਗਈ ਹੈ । ਮੈਂ ਕਹਾਂਗਾ ਕਿ ਇਹ ਇੱਕ ਇਤਿਹਾਸਕ ਪਾਲਿਸੀ ਹੈ । ਬੜੇ ਹੀ ਅੱਛੇ ਕਦਮ ਉਠਾਏ ਗਏ ਹਨ । ਸਰਦਾਰ ਬੇਅੰਤ ਸਿੰਘ ਜੀ ਬਾਰੇ ਮੇਰੇ ਸਾਥੀ ਨੇ ਕਿਹਾ ਸੀ ਕਿ ਉਹ ਪੰਚਾਇਤ ਪੱਧਰ ਤੋਂ ਉਠ ਕੇ ਮੁੱਖ ਮੰਤਰੀ ਦੀ ਕੁਰਸੀ ਤੇ ਆਏ ਹਨ । ਉਹ ਪਿੰਡਾਂ ਤੋਂ ਲੈ ਕੇ ਉਪਰ ਤਕ ਜਾਣੂੰ ਹਨ । ਉਹ ਲੋਕਾਂ ਦੀਆਂ ਤਕਲੀਫਾਂ ਤੋਂ ਜਾਣੂੰ ਹਨ । ਮੈਨੂੰ ਪੂਰਾ ਯਕੀਨ ਹੈ ਕਿ ਆਉਣ ਵਾਲੇ ਸਮੇਂ ਵਿਚ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਥੱਲੇ ਜਿਹੜੀ ਸਰਕਾਰ ਬਣੀ ਹੈ, ਆਉਣ ਵਾਲਾ ਸਮਾਂ ਪੰਜਾਬ ਵਾਸਤੇ ਬੜਾ ਹੀ ਅੱਛਾ ਹੋਵੇਗਾ । ਮੁੱਖ ਮੰਤਰੀ ਜੀ ਮਿਸ਼ਨਰੀ ਸਪਿਰਿਟ ਨਾਲ ਲੋਕਾਂ ਦੀ ਸੇਵਾ ਕਰਦੇ ਹਨ । ਅਮਨ ਅਤੇ ਸ਼ਾਂਤੀ ਬਹਾਲ ਕਰਨ ਵਿਚ ਪੂਰਾ ਯਤਨ ਕਰ ਰਹੇ ਹਨ । ਮੈਨੂੰ ਪੂਰਾ ਯਕੀਨ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਥੱਲੇ ਪੰਜਾਬ ਦੀਆਂ ਤਕਲੀਫਾਂ ਦੂਰ ਹੋਣਗੀਆਂ, ਅਮਨ ਅਤੇ ਸ਼ਾਂਤੀ ਪੰਜਾਬ ਵਿਚ ਹੋਵੇਗੀ । ਪੰਜਾਬ ਵਿਚ ਨਵਾਂ ਦੌਰ ਸ਼ੁਰੂ ਹੋਵੇਗਾ ਅਤੇ ਨਵਾਂ ਯੁਗ ਸ਼ੁਰੂ ਹੋਵੇਗਾ । ਪੰਜਾਬ ਵਿਚ ਸ਼ਾਂਤੀ ਅਤੇ ਖੁਸ਼ਹਾਲੀ ਦਾ ਯੁਗ ਸ਼ੁਰੂ ਹੋਵੇਗਾ । ਮੈਨੂੰ ਪੂਰਾ ਯਕੀਨ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਥੱਲੇ ਜੋ ਨਵੀਂ ਸਰਕਾਰ ਬਣੀ ਹੈ, ਇਸ ਨਾਲ ਪੰਜਾਬ ਵਿਚ ਨਵਾਂ ਯੁਗ, ਨਵਾਂ ਦੌਰ ਸ਼ੁਰੂ ਹੋਵੇਗਾ । ਪੰਜਾਬ ਵਿਚ ਸ਼ਾਂਤੀ ਅਤੇ ਖੁਸ਼ਹਾਲੀ ਆਵੇਗੀ । ਪੰਜਾਬ ਵਿਚ ਸੁਖ ਅਤੇ ਸ਼ਾਂਤੀ ਹੋਵੇਗੀ । ਨਿਮਾਣਿਆਂ ਨੂੰ ਮਾਣ, ਨਿਤਾਣਿਆਂ ਨੂੰ ਤਾਣ, ਨਿਆਸਰਿਆਂ ਨੂੰ ਆਸਰਾ ਅਤੇ ਨਿਓਟਿਆਂ ਨੂੰ ਓਟ ਪ੍ਰਦਾਨ ਕਰੇਗੀ । ਮੇਰੇ ਦੋਸਤ ਨੇ ਜੋ ਗਵਰਨਰ ਸਾਹਿਬ ਦੇ ਭਾਸ਼ਣ ਦਾ ਮਤਾ ਰਖਿਆ ਹੈ, ਮੈਂ ਉਸ ਦੀ ਪ੍ਰੋੜਤਾ ਕਰਦਾ ਹਾਂ ਅਤੇ ਸੈਕਿੰਡ ਕਰਦਾ ਹਾਂ । ਮੈਂ ਤੁਹਾਡਾ ਵੀ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ, ਸਪੀਕਰ ਸਾਹਿਬ ਬੋਲਣ ਦਾ ਮੌਕਾ ਦਿਤਾ ਹੈ ।(ਥੰਪਿੰਗ)

**ਸ਼੍ਰੀ ਸਪੀਕਰ** : ਪ੍ਰਸਤਾਵ ਪੇਸ਼ ਕੀਤਾ ਗਿਆ—

ਕਿ ਰਾਜਪਾਲ ਨੂੰ ਹੇਠ ਲਿਖੇ ਸ਼ਬਦਾਂ ਵਿਚ ਮਾਣ ਪੱਤਰ ਪੇਸ਼ ਕੀਤਾ ਜਾਵੇ :—

"ਕਿ ਇਸ ਸਮਾਗਮ ਵਿਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਉਸ ਭਾਸ਼ਣ ਲਈ ਰਾਜਪਾਲ ਦੇ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 18 ਮਾਰਚ, 1992 ਨੂੰ ਸਦਨ ਵਿਚ ਦੇਣ ਦੀ ਕਿਰਪਾਲਤਾ ਕੀਤੀ" ।

**ਸ਼੍ਰੀ ਸਤਨਾਮ ਸਿੰਘ ਕੈਂਥ** (ਬੰਗਾ, ਐਸ.ਸੀ.) ਮਾਨਯੋਗ ਸਪੀਕਰ ਸਾਹਿਬ, 18 ਮਾਰਚ, 1992 ਨੂੰ ਮਾਨਯੋਗ ਗਵਰਨਰ ਸਾਹਿਬ ਨੇ ਅਸੈਂਬਲੀ ਦੇ ਅੰਦਰ ਭਾਸ਼ਣ ਦਿਤਾ ਅਤੇ ਸਰਕਾਰ ਦੀਆਂ ਪਾਲਿਸੀਆਂ ਬਾਰੇ ਉਨ੍ਹਾਂ ਨੇ ਚਾਨਣਾ ਪਾਇਆ । ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਦੇ ਅੰਦਰ ਕਿਹਾ ਕਿ 11 ਮਈ, 1987 ਤੋਂ ਲੈ ਕੇ 24 ਫਰਵਰੀ, 1992 ਤਕ 57 ਮਹੀਨੇ ਪੰਜਾਬ ਦੇ ਲੋਕਾਂ ਨੂੰ ਲੋਕਤੰਤਰੀ ਢਾਂਚੇ ਤੋਂ ਵਾਂਝਾ ਹੋਣਾ ਪਿਆ । ਇਤਨਾ ਲੰਬਾ ਸਮਾਂ ਇਥੇ ਗਵਰਨਰੀ ਰਾਜ ਰਿਹਾ । 57 ਮਹੀਨਿਆਂ ਦਾ ਇਤਨਾ ਲੰਮਾ ਸਮਾਂ ਗਵਰਨਰੀ ਰਾਜ ਦਾ ਕਿਸੇ ਹੋਰ ਸਟੇਟ ਵਿਚ ਨਸੀਬ ਨਹੀਂ ਹੋਇਆ । ਲੋਕਾਂ ਨੂੰ ਇਨ੍ਹਾਂ ਹਾਲਾਤ ਵਿਚ ਕਿਉਂ ਵਿਚਰਨਾ ਪਿਆ, ਇਹ ਇਕ ਲੰਬੀ ਚੌੜੀ ਕਹਾਣੀ ਹੈ

ਅੱਜ ਅਸੀਂ ਦੇਖਦੇ ਹਾਂ ਕਿ ਪੰਜਾਬ ਦਾ ਮਾਹੌਲ ਜਿਹੜਾ ਹੈ ਉਹ ਬੜਾ ਸ਼ਾਂਤਮਈ ਨਹੀਂ ਅਤੇ ਨਾ ਹੀ ਉਹ ਫੇਅਰ ਐਂਡ ਫਰੀ ਹੈ ਕਿਉਂਕਿ ਇਥੇ ਹਰ ਆਦਮੀ ਆਪਣੇ ਆਪ ਨੂੰ ਅਸੁਰਖਿਅਤ ਮਹਿਸੂਸ ਕਰ ਰਿਹਾ ਹੈ। ਅੱਜ ਜਿਹੜੀ ਪੰਜਾਬ ਦੀ ਸਮੱਸਿਆ ਹੈ, ਚਾਹੇ ਉਹ ਅੰਤਰਰਾਜੀ ਸਮੱਸਿਆ ਹੈ, ਚਾਹੇ ਉਹ ਦਰਿਆਈ ਪਾਣੀਆਂ ਦੀ ਸਮੱਸਿਆ ਹੈ, ਚਾਹੇ ਉਹ ਲਾਅ ਐਂਡ ਆਰਡਰ ਦੀ ਪ੍ਰਾਬਲਮ ਹੈ, ਚਾਹੇ ਉਹ ਬੇਰੁਜ਼ਗਾਰੀ ਦੀ ਸਮੱਸਿਆ ਹੈ, ਜੇ ਇਨ੍ਹਾਂ ਵਿਚੋਂ ਅਸੀਂ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਦਾ ਕੋਈ ਵੀ ਆਧਾਰ ਮੰਨ ਲਈਏ ਤਾਂ ਠੀਕ ਨਹੀਂ। ਅਸੀਂ ਕਹੀਏ ਕਿ ਇਹ ਸਿਰਫ ਅਨਇਮਪ-ਲਾਇਮੈਂਟ ਕਰਕੇ ਹੈ ਜਾਂ ਇਹ ਮੰਨ ਲੈਣਾ ਕਿ ਪੰਜਾਬ ਦੀ ਸਮੱਸਿਆ ਜਿਹੜੀ ਹੈ ਉਹ ਹੈ ਹੀ ਲਾਅ ਐਂਡ ਆਰਡਰ ਦੀ ਸਮੱਸਿਆ ਤਾਂ ਬਹੁਜਨ ਸਮਾਜ ਪਾਰਟੀ ਇਸ ਗੱਲ ਨਾਲ ਸਹਿਮਤ ਨਹੀਂ। ਬਹੁਜਨ ਸਮਾਜ ਪਾਰਟੀ ਮੰਨਦੀ ਹੈ ਕਿ ਪੰਜਾਬ ਦੀ ਜਿਹੜੀ ਸਮੱਸਿਆ ਹੈ ਉਹ ਬਹੁ-ਪੱਖੀ ਸਮੱਸਿਆ ਹੈ, ਇਹ ਪੁਲੀਟੀਕਲ ਸਮੱਸਿਆ ਵੀ ਹੈ ਅਤੇ ਨਾਲ ਹੀ ਸੋਸ਼ਲ ਪ੍ਰਾਬਲਮ ਵੀ ਹੈ ਅਤੇ ਸਭ ਤੋਂ ਵੱਡੀ ਜਿਹੜੀ ਪੰਜਾਬ ਦੀ ਸਮੱਸਿਆ ਹੈ, ਉਹ ਸਿੱਖ ਸਮੱਸਿਆ ਹੋ ਕੇ ਨਿਬੜੀ ਹੈ। 1982 ਵਿੱਚ ਏਸ਼ੀਆਡ ਦੇ ਦੌਰਾਨ ਜਿਹੜੀ ਸਿੱਖਾਂ ਦੀ ਬੇਇਜ਼ਤੀ ਅਤੇ ਬੇਪਤੀ ਕੀਤੀ ਗਈ ਉਨ੍ਹਾਂ ਕਰਕੇ ਸਿੱਖਾਂ ਦੇ ਦਿਲਾਂ ਦੇ ਅੰਦਰ ਰੋਸ ਸੀ ਕਿ ਇਕ ਆਜ਼ਾਦ ਦੇਸ਼ ਦੇ ਅੰਦਰ ਇਹੋ ਜਿਹਾ ਵਤੀਰਾ ਕਿਸੇ ਇਕ ਖਾਸ ਕਮਿਊਨਿਟੀ ਨਾਲ, ਫਿਰਕੇ ਨਾਲ ਨਹੀਂ ਸੀ ਹੋਣਾ ਚਾਹੀਦਾ। ਇਹ ਠੀਕ ਹੈ ਕਿ 1984 ਵਿਚ ਬਲਿਊ-ਸਟਾਰ ਐਕਸ਼ਨ ਹੋਇਆ ਅਤੇ ਉਸ ਤੋਂ ਬਾਅਦ ਮਾਨਯੋਗ ਇੰਦਰਾ ਗਾਂਧੀ ਜੀ ਦਾ ਕਤਲ ਹੋਇਆ। ਪਰ ਇਸ ਦੇ ਬਾਅਦ ਹਜ਼ਾਰਾਂ ਬੇਗੁਨਾਹ ਆਦਮੀਆਂ ਨੂੰ ਕਤਲ ਕੀਤਾ ਗਿਆ, ਔਰਤਾਂ ਦੀ ਬੇਪਤੀ ਕੀਤੀ ਗਈ, ਮਾਸੂਮ ਬੱਚਿਆਂ ਦੀਆਂ ਜਾਨਾਂ ਲਈਆਂ ਗਈਆਂ। ਮੈਂ ਕਹਿੰਦਾ ਹਾਂ ਕਿ ਕੀ ਭਾਰਤ ਦੇਸ਼ ਦੇ ਅੰਦਰ ਅੱਜ ਦੋਹਰਾ ਕਾਨੂੰਨ ਨਹੀਂ ਚਲ ਰਿਹਾ ਕਿ 7-8 ਸਾਲ ਦੇ ਬਾਅਦ ਵੀ ਕੇਂਦਰੀ ਸਰਕਾਰ ਇਹ ਆਈਡੈਂਟੀਫਾਈ ਨਹੀਂ ਕਰ ਸਕੀ ਕਿ ਇਸ ਸਾਰੇ ਕਾਂਡ ਵਿੱਚ ਕਾਤਲ ਕੌਣ ਸਨ, ਉਹ ਜ਼ਾਲਮ ਜਿਨ੍ਹਾਂ ਨੇ ਇਹ ਘਿਨੌਣੇ ਕਤਲ ਕੀਤੇ ਕੀ ਉਨ੍ਹਾਂ ਨੂੰ ਸਜ਼ਾਵਾਂ ਮਿਲੀਆਂ ਹਨ ਜਾਂ ਨਹੀਂ? ਅਸੀਂ ਦੇਖਦੇ ਹਾਂ ਕਿ ਨੌਜਵਾਨ ਜਿਹੜੇ ਅੱਜ ਇਸ ਰਸਤੇ ਤੇ ਤੁਰੇ ਹਨ, ਉਨ੍ਹਾਂ ਇਹ ਰਸਤਾ ਕਿਉਂ ਚੁਣਿਆ? ਅੱਜ ਉਹ ਬੱਚੇ ਪੁੱਛਦੇ ਹਨ ਕਿ ਮੇਰੇ ਬਾਪ ਦਾ ਕਾਤਲ ਕੌਣ ਹੈ, ਮੇਰੇ ਭਰਾ ਦਾ ਕਾਤਲ ਕੌਣ ਹੈ, ਮੇਰੀ ਮਾਂ ਦਾ ਕਾਤਲ ਕੌਣ ਹੈ? ਅੱਜ ਇਨ੍ਹਾਂ ਸਵਾਲਾਂ ਲਈ ਨਾ ਸਾਡੇ ਦੇਸ਼ ਦੀ ਸਰਕਾਰ ਹੀ ਜਵਾਬਦੇਹ ਰਹੀ ਹੈ ਅਤੇ ਨਾ ਹੀ ਕਾਨੂੰਨ ਜਵਾਬਦੇਹ ਰਿਹਾ ਹੈ ਤੇ ਅੱਜ 7-8 ਸਾਲ ਬਾਅਦ ਵੀ ਅਸੀਂ ਉਨ੍ਹਾਂ ਨੂੰ ਕੋਈ ਇਨਸਾਫ ਨਹੀਂ ਦੁਆ ਸਕੇ। ਅਸੀਂ ਜਾਣਦੇ ਹਾਂ ਕਿ 1989 ਵਿੱਚ ਪੰਜਾਬ ਦੇ ਅੰਦਰ ਪਾਰਲੀਮੈਂਟ ਦੀ ਇਲੈਕਸ਼ਨ ਹੋਈ ਅਤੇ ਉਦੋਂ ਸਰਕਾਰ ਨੇ ਪਲੀਅ ਲਈ, ਕਾਂਗਰਸ ਸਰਕਾਰ ਨੇ ਪਲੀਅ ਲਈ ਕਿ ਪੰਜਾਬ ਦੇ ਅੰਦਰ ਜਿਹੜੀ ਇਲੈਕਸ਼ਨ ਹੋਈ ਹੈ ਉਹ ਗੋਲੀ ਦੀ ਨੋਕ ਤੇ ਹੋਈ ਹੈ। ਮੈਂ ਵੀ ਉਦੋਂ ਹੁਸ਼ਿਆਰਪੁਰ ਚੋਣ ਹਲਕੇ ਤੋਂ ਪਾਰਲੀਮੈਂਟ ਲਈ ਕੈਂਡੀਡੇਟ ਸੀ ਅਤੇ ਮੈਂ ਦੇਖਿਆ ਹੈ ਕਿਧਰੇ ਵੀ ਗੋਲੀ ਦੀ ਨੋਕ ਤੇ ਇਲੈਕਸ਼ਨ ਨਹੀਂ ਹੋਈ। ਪੰਜਾਬ ਦੇ ਅੰਦਰ ਪਾਰਲੀਮੈਂਟ ਦੀ ਇਲੈਕਸ਼ਨ ਕਰਵਾ ਦਿੱਤੀ ਗਈ। ਫੇਰ ਜੂਨ, 1991 ਦੇ ਅੰਦਰ ਚੰਦਰ ਸ਼ੇਖਰ ਜੀ ਨੇ ਪੰਜਾਬ ਦੇ ਅੰਦਰ ਵਿਧਾਨ ਸਭਾ ਇਲੈਕਸ਼ਨ ਦਾ ਐਲਾਨ ਕੀਤਾ। ਉਦੋਂ ਕਾਂਗਰਸ ਪਾਰਟੀ ਆਖ਼ਰੀ ਹੱਦ ਤੱਕ ਸਹਿਮਤ ਸੀ ਕਿ ਅਗਰ ਸਿਕਿਊਰਿਟੀ ਪ੍ਰੋਵਾਈਡ ਕੀਤੀ ਜਾਵੇ ਤਾਂ ਕਾਂਗਰਸ ਪਾਰਟੀ ਚੋਣ ਲੜਨ ਵਾਸਤੇ

[ਸ੍ਰੀ ਸਤਨਾਮ ਸਿੰਘ ਕੈਂਥ]

ਤਿਆਰ ਹੈ । ਪਰ ਆਖਰੀ ਸਮੇਂ ਤੇ ਜਾ ਕੇ ਕਾਂਗਰਸ ਪਾਰਟੀ ਨੇ ਫੈਸਲਾ ਕੀਤਾ ਅਤੇ ਆਪਣੇ ਆਪ ਨੂੰ ਇਲੈਕਸ਼ਨਾਂ ਵਿਚੋਂ ਵਿਦਡਰਾਅ ਕਰ ਲਿਆ । ਫੇਰ ਸਿਰਫ 22 ਘੰਟੇ ਪਹਿਲਾਂ ਪੰਜਾਬ ਦੀਆਂ ਇਲੈਕਸ਼ਨਾਂ ਨੂੰ ਪੋਸਟਪੋਨ ਕੀਤਾ ਗਿਆ ਅਤੇ ਫੇਰ ਕੈਂਸਲ ਹੀ ਕਰ ਦਿੱਤਾ ਗਿਆ । ਕੀ ਇਹ ਪੰਜਾਬ ਦੇ ਲੋਕਾਂ ਨਾਲ ਮਖੌਲ ਨਹੀਂ ਹੋਇਆ ? ਜਦੋਂ ਕਈ ਉਮੀਦਵਾਰਾਂ ਦੀ ਹੱਤਿਆ ਹੋਈ, ਇਲੈਕਸ਼ਨ ਪੋਸਟਪੋਨ ਤਾਂ ਉਦੋਂ ਹੋਣੀ ਚਾਹੀਦੀ ਸੀ, ਕੈਂਸਲ ਵੀ ਹੋਣੀ ਚਾਹੀਦੀ ਸੀ, ਸਿਰਫ 22 ਘੰਟੇ ਦੇ ਦੌਰਾਨ ਇਹ ਕਹਿਣਾ ਕਿ ਪੰਜਾਬ ਦੇ ਅੰਦਰ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਠੀਕ ਨਹੀਂ ਅਤੇ ਇਲੈਕਸ਼ਨ ਕੈਂਸਲ ਕੀਤੇ ਗਏ ਤਾਂ ਇਹ ਸਿਰਫ ਲੋਕਾਂ ਨਾਲ ਮਜ਼ਾਕ ਹੀ ਸੀ । ਉਦੋਂ ਅਕਾਲੀ ਵੀ ਸਹਿਮਤ ਸੀ ਕਿ ਪੰਜਾਬ ਦੇ ਅੰਦਰ ਇਲੈਕਸ਼ਨ ਹੋਣੀ ਚਾਹੀਦੀ ਹੈ । ਅੱਜ ਮੌਜੂਦਾ ਹਾਲਾਤ ਵਿੱਚ ਜਿਹੜਾ ਇਲੈਕਸ਼ਨ ਹੋਇਆ ਹੈ, ਇਸ ਨੂੰ ਸਰਕਾਰ ਕਹਿੰਦੀ ਹੈ ਕਿ ਫੇਅਰ ਐਂਡ ਫਰੀ ਇਲੈਕਸ਼ਨ ਹੋਇਆ ਹੈ, ਇਹ ਸਰਕਾਰ ਦਾ ਦਾਅਵਾ ਹੈ ਕਿ ਇਲੈਕਸ਼ਨ ਬਿਲਕੁਲ ਪੀਸਫੁੱਲ ਹੋਇਆ ਹੈ ਪਰ ਬਹੁਜਨ ਸਮਾਜ ਪਾਰਟੀ ਇਸ ਨੂੰ ਨਹੀਂ ਮੰਨਦੀ । ਪਹਿਲਾਂ ਅਕਾਲੀਆਂ ਨੂੰ ਬਜ਼ਿੱਦ ਕੀਤਾ ਗਿਆ ਕਿ ਉਹ ਬਾਈਕਾਟ ਕਰ ਦੇਣ । ਹਰ ਮਾਮਲੇ ਤੇ ਪੈਕੇਜ ਦੀਆਂ ਗੱਲਾਂ ਹੋਈਆਂ । ਬੀ. ਐਸ. ਪੀ. ਦਾ ਖਿਆਲ ਸੀ ਅਤੇ ਉਹ ਮੰਨਦੀ ਸੀ ਕੀ ਅਗਰ ਪੰਜ਼ਾਬ ਬਾਰੇ ਕਿਸੇ ਪੈਕੇਜ ਦਾ ਐਲਾਨ ਹੁੰਦਾ ਤਾਂ ਅੱਜ ਪੰਜਾਬ ਨੂੰ ਮੌਜੂਦਾ ਸਿਚੂਏਸ਼ਨ ਦਾ ਸਾਹਮਣਾ ਨਾ ਕਰਨਾ ਪੈਂਦਾ । ਇਹ ਜੋ ਕਿਹਾ ਗਿਆ ਕਿ ਫਰੀ ਐਂਡ ਫੇਅਰ ਇਲੈਕਸ਼ਨਜ਼ ਹੋਈਆਂ, ਇਹ ਬਿਲਕੁਲ ਗਲਤ ਹੈ । ਇਹ ਇਲੈਕਸ਼ਨਜ਼ ਫਰੀ ਐਂਡ ਫੇਅਰ ਨਹੀਂ ਹੋਈਆਂ । ਇਨ੍ਹਾਂ ਇਲੈਕਸ਼ਨਾਂ ਵਿਚ ਵਿਰੋਧੀ ਪਾਰਟੀਆਂ ਦੇ ਉਮੀਦਵਾਰਾਂ ਨੂੰ ਡਰਾਇਆ ਗਿਆ, ਧਮਕਾਇਆ ਗਿਆ । ਪੁਲਿਸ ਅਤੇ ਪੇਰਾ ਮਿਲਟਰੀ ਫੋਰਸ ਦਾ ਇਸਤੇਮਾਲ ਕੀਤਾ ਗਿਆ । ਸਮਾਣਾ ਦੇ ਸਾਡੇ ਕੈਂਡੀਡੇਟ ਸ. ਅਮਰਜੀਤ ਸਿੰਘ ਨੂੰ ਅਰੈਸਟ ਕੀਤਾ ਗਿਆ । ਸਰਹੰਦ ਦੇ ਅਵਤਾਰ ਸਿੰਘ ਲਾਟੌਰ ਨੂੰ ਪੁਲਿਸ ਨੇ ਇੰਨਾ ਮਾਰਿਆ ਕਿ ਉਹ 10 ਦਿਨ ਉਠ ਨਹੀਂ ਸਕਿਆ । ਵਿਰੋਧੀ ਪਾਰਟੀਆਂ ਦੇ ਉਮੀਦਵਾਰਾਂ ਨੂੰ ਸ਼ਾਮ 6.00 ਵਜੇ ਤੋਂ ਬਾਅਦ ਨਿਕਲਣ ਨਹੀਂ ਸੀ ਦਿੱਤਾ ਜਾਂਦਾ ਜਦਕਿ ਕਾਂਗਰਸ ਪਾਰਟੀ ਦੇ ਉਮੀਦਵਾਰ 10-00, 10-00 ਵਜੇ ਤਕ ਪ੍ਰਚਾਰ ਕਰਦੇ ਰਹੇ । ਪੰਜਾਬ ਵਿਚ ਵੱਡੇ ਪੈਮਾਨੇ ਤੇ ਬੂਥ ਕੈਪਚਰਿੰਗ ਔਰ ਰਿਗਿੰਗ ਹੋਈ । ਇਸ ਤੋਂ ਇਲਾਵਾ ਵੱਡੇ ਪੈਮਾਨੇ ਤੇ ਜਾਲ੍ਹੀ ਵੋਟਾਂ ਵੀ ਪਈਆਂ । ਬਹੁਤ ਵੱਡੇ ਪੈਮਾਨੇ ਤੇ ਘਪਲੇਬਾਜ਼ੀ ਹੋਈ । ਅਗਰ ਪੰਜਾਬ ਵਿਚ ਕਾਂਗਰਸ ਨੇ 10% ਵੋਟਾਂ ਲੈਕੇ ਸਰਕਾਰ ਬਣਾ ਲਈ ਹੈ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਇਲੈਕਸ਼ਨ ਫਰੀ ਐਂਡ ਫੇਅਰ ਹੋਏ । ਮੇਰੇ ਕੋਲ ਅਜਿਹਾ ਬੈਲਟ ਪੇਪਰ (ਕੋਈ ਕਾਗਜ਼ ਹੱਥ ਵਿਚ ਫੜ ਕੇ ਸਦਨ ਨੂੰ ਦਿਖਾਉਂਦੇ ਹੋਏ) ਮੌਜੂਦ ਹੈ ਜਿਸ ਉਪਰ ਇਲੈਕਸ਼ਨ ਤੋਂ ਪਹਿਲਾਂ ਹੀ ਕਾਂਗਰਸ ਪਾਰਟੀ ਦੀ ਮੋਹਰ ਲਗੀ ਹੋਈ ਹੈ ਅਤੇ ਉਸ ਉਪਰ ਰਿਟਰਨਿੰਗ ਅਫਸਰ ਦੇ ਸਾਈਨ ਵੀ ਹਨ ! ਅਸੀਂ ਕਿਸ ਤਰ੍ਹਾਂ ਕਹਿ ਸਕਦੇ ਹਾਂ ਕਿ ਪੰਜਾਬ ਵਿਚ ਫੇਅਰ ਐਂਡ ਫਰੀ ਇਲੈਕਸ਼ਨ ਹੋਏ । ਕਾਉਂਟਿੰਗ ਦੇ ਵੇਲੇ ਵੀ ਵੱਡੇ ਪੈਮਾਨੇ ਤੇ ਵਿਰੋਧੀ ਪਾਰਟੀਆਂ ਨੂੰ ਹੈਰਾਸ ਕੀਤਾ ਗਿਆ । ਪੰਜ ਗਰਾਈਂ ਤੋਂ ਸਾਡਾ ਕੈਂਡੀਡੇਟ ਰੇਡੀਓ ਤੋਂ ਵੀ ਅਤੇ ਟੀ. ਵੀ. ਤੋਂ ਜਿੱਤਿਆ ਡਿਕਲੇਅਰ ਕੀਤਾ ਗਿਆ । ਆਖਰੀ ਸਮੇਂ ਡੀ. ਸੀ. ਆਇਆ ਅਤੇ ਦੁਬਾਰਾ ਕਾਉਂਟਿੰਗ ਕਰਨ ਵਾਸਤੇ ਕਹਿ ਦਿੱਤਾ ਜਿਸ ਵਿਚ

ਕਾਂਗਰਸ ਦਾ ਉਮੀਦਵਾਰ ਜਿੱਤ ਗਿਆ। ਇਸੇ ਤਰ੍ਹਾਂ ਫਿਰੋਜ਼ਪੁਰ ਦੀ ਸੀਟ ਤੇ ਵੀ ਸਾਡੇ ਨਾਲ ਡਿਸਕ੍ਰਿਮੀਨੇਸ਼ਨ ਹੋਈ। ਇਹ ਬੜੇ ਦੁੱਖ ਦੀ ਗੱਲ ਹੈ ਕਿ ਕਾਂਗਰਸ ਪਾਰਟੀ ਮੰਨਦੀ ਹੈ ਅਤੇ ਸੀ.ਐਮ. ਸਾਹਿਬ ਦਾ ਵੀ ਇਹ ਦਾਅਵਾ ਹੈ ਕਿ ਪੰਜਾਬ ਦੇ ਅੰਦਰ ਸਰਕਾਰ ਅਤਿਵਾਦ ਨੂੰ ਕੁਚਲਣ ਵਿਚ ਕਾਮਯਾਬ ਹੋਵੇਗੀ। ਬੀ. ਐਸ. ਪੀ ਵੀ ਚਾਹੁੰਦੀ ਹੈ ਕਿ ਪੰਜਾਬ ਵਿਚ ਸ਼ਾਂਤੀ ਹੋਵੇ ਪਰ ਇਹ ਬੜੇ ਦੁੱਖ ਦੀ ਗੱਲ ਹੈ ਕਿ ਬਾਈਕਾਟ ਦੇ ਪੇਪਰਾਂ ਨੂੰ ਕਾਂਗਰਸ ਦੇ ਵਰਕਰਾਂ ਨੇ ਪੁਲਿਸ ਰਾਹੀਂ ਜਾਂ ਸੀ. ਆਰ. ਪੀ. ਰਾਹੀਂ ਵੰਡਿਆ। 16 ਤਰੀਕ ਨੂੰ ਨੂਰ ਮਹਿਲ ਵਿਖੇ ਇਕ ਬਹੁਤ ਵੱਡਾ ਦੁਖਾਂਤ ਹੋਇਆ। ਉਥੇ 3 ਆਦਮੀ ਮੌਕੇ ਤੇ ਮਰ ਗਏ, 6 ਹੋਰ ਆਦਮੀ ਹਸਪਤਾਲ ਵਿਚ ਜਾ ਕੇ ਸ਼ਹੀਦ ਹੋ ਗਏ ਔਰ ਇਸ ਦੇ ਨਾਲ 7-8 ਹੋਰ ਆਦਮੀ ਜ਼ਖਮੀ ਹੋ ਗਏ। ਅਸੀਂ ਸੋਚਦੇ ਸੀ ਕਿ ਜਦ ਇਹੋ ਜਿਹੇ ਦੁਖਾਂਤ ਪੰਜਾਬ ਅੰਦਰ ਹੋ ਰਹੇ ਹਨ ਤਾਂ ਇਲੈਕਸ਼ਨ ਨਹੀਂ ਹੋਣਗੇ। ਇਹ ਬੜੇ ਦੁੱਖ ਅਤੇ ਅਫਸੋਸ ਦੀ ਗੱਲ ਹੈ ਕਿ ਜਿਸ ਵੇਲੇ ਇਕ ਆਦਮੀ, ਚਮਨ ਲਾਲ ਜ਼ਖਮੀ ਹੋਇਆ ਅਤੇ 4 ਦਿਨ ਬਾਅਦ ਜਦੋਂ ਉਹ ਹੋਸ਼ ਵਿੱਚ ਆਇਆ ਤਾਂ ਉਸ ਨੇ ਸਾਡੇ ਆਫੀਸ਼ਲ ਕੈਂਡੀਡੇਟ ਨੂੰ ਕਿਹਾ ਕਿ ਇਹ ਗੋਲੀਆਂ ਮਾਰਨ ਵਾਲੇ ਕੋਈ ਅਤਿਵਾਦੀ ਨਹੀਂ ਬਲਕਿ ਨੂਰ ਮਹਿਲ ਦਾ ਆਫੀਸ਼ਲ ਕੈਂਡੀਡੇਟ ਅਤੇ 20 ਤਰੀਕ ਨੂੰ ਇਲੈਕਸ਼ਨ ਦਾ ਕਾਊਂਟਿੰਗ ਏਜੰਟ ਇੰਦਰਜੀਤ ਸਿੰਘ ਸੀ। ਉਸ ਨੇ ਕਿਹਾ ਕਿ ਮੈਂ ਵੀ ਪਹਿਲਾ ਕਾਂਗਰਸ ਦਾ ਵਰਕਰ ਸੀ। ਇਸ ਕਰਕੇ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਉਹ ਇੰਦਰਜੀਤ ਸਿੰਘ ..... (ਇਸ ਵਕਤ ਟਰੈਜ਼ਰੀ ਬੈਂਚਿਜ਼ ਦੇ ਮਾਨਯੋਗ ਮੈਂਬਰਜ਼ ਵਲੋਂ ਖੜ੍ਹੇ ਹੋ ਹੋ ਕੇ ਕਾਫੀ ਵਿਰੋਧਤਾ ਕੀਤੀ ਗਈ ਅਤੇ ਹਾਊਸ ਵਿਚ ਕਾਫੀ ਸ਼ੋਰ-ਸ਼ਰਾਬਾ ਪੈਦਾ ਹੋ ਗਿਆ)।

**Mr. Speaker** : No interruptions please. Resume your seats, please.

**ਸ੍ਰੀ ਸਤਨਾਮ ਸਿੰਘ ਕੈਂਥ** : ਮੈਂ ਇਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ ਕਿ ਮਿਸਟਰ ਇੰਦਰਜੀਤ ਸਿੰਘ ਜਿਸ ਤੇ ਅੱਜ ਵੀ ਮਿਸਟਰ ਚਮਨ ਲਾਲ ਦਾ ਬਲੇਮ ਹੈ ਪੰਜਵੜ ਦੇ ਨਾਂ ਤੇ ਕੀ ਇਸ ਤੋਂ ਪਹਿਲਾਂ ਲੁੱਟਾਂ ਖੋਹਾਂ ਨਹੀਂ ਕਰਦਾ ਸੀ, ਉਸਦੇ ਨਾਂ ਤੇ ਡਕੈਤੀਆਂ ਨਹੀਂ ਕਰਦਾ ਸੀ ? ਜਲੰਧਰ ਵਿਖੇ 4 ਤਰੀਕ ਨੂੰ ਜਦੋਂ ਸ਼ਿਵਰਾਤਰੀ ਦਾ ਜਲੂਸ ਕੱਢਿਆ ਜਾ ਰਿਹਾ ਸੀ ਪੁਲਿਸ ਨੇ ਕੀ ਕੇਸ ਰਜਿਸਟਰਡ ਨਹੀਂ ਕੀਤਾ ?

(ਵਿਘਨ), (ਸ਼ੋਰ)।

**Mr. Speaker** : No interruptions. Please rusume your seats.

**ਸ੍ਰੀ ਸਤਨਾਮ ਸਿੰਘ ਕੈਂਥ** : ਇਹ ਲਾਅ ਐਂਡ ਆਰਡਰ ਦੀ ਗੱਲ ਹੈ ਜੀ। ਇਹ ਫਰੀ ਐਂਡ ਫੇਅਰ ਇਲੈਕਸ਼ਨ ਵਿੱਚ ਆਉਂਦਾ ਹੈ।

**Mr. Speaker** : Try to speak on Governor's Address. Try to be to the point.

**ਸ੍ਰੀ ਸਤਨਾਮ ਸਿੰਘ ਕੈਂਥ** : ਇਸ ਤਰ੍ਹਾਂ ਜਦੋਂ 4 ਤਰੀਕ ਨੂੰ ਜਿਸ ਵੇਲੇ, ਮਾਨਯੋਗ ਸਪੀਕਰ ਸਾਹਿਬ, ਸ਼ਿਵਰਾਤਰੀ ਨੂੰ ਜਲੂਸ ਵਾਲੇ ਦਿਨ ਮਿਸਟਰ ਇੰਦਰਜੀਤ ਸਿੰਘ, ਲੋਕਲ

[ਸ਼੍ਰੀ ਸਤਨਾਮ ਸਿੰਘ ਕੈਂਥ]

ਐਮ. ਐਲ. ਏ. ਦੇ ਨਾਲ ਹਾਰ ਪਵਾ ਕੇ ਤੁਰਿਆ (ਵਿਘਨ) ਅਸੀਂ ਸੋਚਦੇ ਹਾਂ ਕਿ ਪੰਜਾਬ ਦੀ ਸਰਕਾਰ ਨੂੰ ਕੋਈ ਅਧਿਕਾਰ ਨਹੀਂ ਇਸ ਨੂੰ ਲੋਕਾਂ ਦੀ ਇਲੈਕਟਿਡ ਗੌਰਮਿੰਟ ਕਿਹਾ ਜਾ ਸਕੇ । ਇਸ ਨੂੰ ਲੋਕਾਂ ਦੀ ਸਰਕਾਰ ਨਹੀਂ ਕਿਹਾ ਜਾ ਸਕਦਾ ।

**ਸ਼੍ਰੀ ਸਪੀਕਰ** ਮੈਂ ਕੋਈ ਇੰਟਰਪਸ਼ਨ ਨਹੀਂ ਚਾਹੁੰਦਾ । Please try to be to the point.

**ਸਰਦਾਰ ਗੁਰਬਿੰਦਰ ਸਿੰਘ ਅਟਵਾਲ** : ਸਪੀਕਰ ਸਾਹਿਬ ਇਹ ਬਿਲਕੁਲ ਗਲਤ ਗੱਲ ਕਰ ਰਹੇ ਹਨ ।

**ਸ਼੍ਰੀ ਸਪੀਕਰ**: ਮੈਂ ਰਿਕੁਐਸਟ ਕਰਾਂਗਾ ਕਿ please resume your seat.

**ਸ਼੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਜਿਸ ਤਰ੍ਹਾਂ ਇਹ ਸਾਰੀਆਂ ਘਟਨਾਵਾਂ ਹੋਈਆਂ ਉਨ੍ਹਾਂ ਦੇ ਆਧਾਰ ਤੇ ਅਸੀਂ ਇਹ ਕਹਿ ਸਕਦੇ ਹਾਂ ਕਿ ਪੰਜਾਬ ਦੇ ਅੰਦਰ ਜੋ ਇਲੈਕਸ਼ਨਾਂ ਹੋਈਆਂ ਹਨ ਉਹ ਫਰੀ ਐਂਡ ਫੇਅਰ ਨਹੀਂ ਹੋਈਆਂ ਔਰ ਫਰੀ ਐਂਡ ਫੇਅਰ ਇਲੈਕਸ਼ਨ ਨਾ ਹੋਣ ਦੇ ਨਾਲ ਨਾਲ ਅਸੀਂ ਦੇਖਿਆ ਕਿ ਜਿਸ ਵੇਲੇ 1991 ਦੇ ਅੰਦਰ ਅਗਰ ਕਾਂਗਰਸ ਬਾਈਕਾਟ ਕਰਦੀ ਹੈ ਤਾਂ ਕਾਂਗਰਸ ਪਾਰਟੀ ਜਿਹੜੀ ਹੈ ਉਹ ਦੇਸ਼ ਭਗਤ ਔਰ ਅਗਰ ਅਕਾਲੀ ਪਾਰਟੀ ਕਰਦੀ ਹੈ ਤਾਂ ਉਹ ਦੇਸ਼ ਧਰੋਹੀ ਕਹਿਲਾਉਂਦੀ ਹੈ ਕਿਉਂਕਿ ਸਵਾਲ ਕੁਝ ਮੁਦਿਆਂ ਦਾ ਹੈ । ਅੱਜ ਜਿਹੜੀ ਰਿਜ਼ੈਂਟਮੈਂਟ ਹੈ ਅਕਾਲੀ ਸੈਕਸ਼ਨ ਦੇ ਅੰਦਰ, ਸਿੱਖ ਸਮਾਜ ਦੇ ਅੰਦਰ ਜਿਹੜੀ ਰਿਜ਼ੈਂਟਮੈਂਟ ਹੈ ਉਹ ਰਿਵੈਂਜਫੁੱਲ ਐਟੀਚੀਊਡ ਕਰਕੇ ਹੈ । ਸਾਨੂੰ ਕਿਸੇ ਨਾ ਕਿਸੇ ਨੀਤੀ ਤੇ ਪਹੁੰਚਣਾ ਚਾਹੀਦਾ ਹੈ । ਪੰਜਾਬ ਦੀਆਂ ਜਿੰਨੀਆਂ ਵੀ ਪਾਰਟੀਆਂ ਹਨ ਉਹ ਸਾਰੀਆਂ ਪੰਜਾਬ ਦੇ ਹਿੱਤਾਂ ਲਈ ਅੱਗੇ ਆਉਣ । ਇਸ ਦੇ ਨਾਲ ਹੀ ਅਕਾਲੀ ਲੀਡਰਾਂ ਨੂੰ ਵੀ ਜੇਲ੍ਹਾਂ ਵਿੱਚੋਂ ਰਿਹਾਅ ਕਰਨਾ ਚਾਹੀਦਾ ਹੈ । ਚੰਡੀਗੜ੍ਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ ਔਰ ਦਰਿਆਈ ਪਾਣੀ ਦਾ ਜੋ ਝਗੜਾ ਹੈ ਉਹ ਸੁਪਰੀਮ ਕੋਰਟ ਦੇ ਹਵਾਲੇ ਹੋਣਾ ਚਾਹੀਦਾ ਹੈ । ਇਸ ਦੇ ਨਾਲ ਨਾਲ 1984 ਦੇ ਦੰਗਿਆਂ ਦੇ ਦੋਸ਼ੀਆਂ ਨੂੰ ਸਜ਼ਾਵਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ । ਅੱਜ ਵੀ ਜਿਹੜੀਆਂ ਸਿੱਖ ਮਾਨਸਿਕ ਭਾਵਨਾਵਾਂ ਹਨ, ਜਿਹੜੇ ਆਪਣੇ ਆਪ ਨੂੰ ਅਨ-ਸੇਫ ਮਹਿਸੂਸ ਕਰ ਰਹੇ ਹਨ ਇਨ੍ਹਾਂ ਦੀ ਕਦਰ ਕਰਦੇ ਹੋਏ ਜਿਹੜਾ ਲੋਕਾਂ ਤੇ ਅਨਿਆ ਅਤੇ ਅਤਿਆਚਾਰ ਹੋਇਆ ਹੈ ਉਸ ਨੂੰ ਦੂਰ ਕਰਨਾ ਚਾਹੀਦਾ ਹੈ । ਇਸ ਤੋਂ ਇਲਾਵਾ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਅਨੁਸੂਚਿਤ ਜਾਤੀਆਂ ਵਾਸਤੇ ਅੰਬੇਦਕਰ ਭਵਨ ਬਣਾਏ ਜਾਣ ਬਾਰੇ ਕਿਹਾ ਗਿਆ ਹੈ । ਬਾਬਾ ਅੰਬੇਦਕਰ ਜਿਨ੍ਹਾਂ ਨੂੰ ਫਾਦਰ ਆਫ ਦੀ ਇੰਡੀਅਨ ਕੰਸਟੀਚੂਸ਼ਨ ਦਾ ਖਿਤਾਬ ਦਿੱਤਾ ਗਿਆ ਹੈ ਉਹ ਸਿਰਫ ਅਨੁਸੂਚਿਤ ਜਾਤੀਆਂ ਦੇ ਹੀ ਨਹੀਂ ਸਨ ਬਲਕਿ ਉਹ ਸਮੁੱਚੇ ਦੇਸ਼ ਦੇ ਮਹਾਨ ਲੀਡਰ ਹੋਏ ਹਨ ।

ਇਸ ਦੇ ਨਾਲ ਹੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਅਮਰੀਕਾ ਆਜ਼ਾਦ ਹੋਇਆ ਤਾਂ ਜਾਰਜ ਵਾਸ਼ਿੰਗਟਨ ਨੂੰ ਵੀ ਫਾਦਰ ਆਫ ਦੀ ਅਮਰੀਕਾ ਦਾ ਖ਼ਿਤਾਬ ਦਿੱਤਾ ਗਿਆ ਔਰ ਉਥੇ ਦੇ ਲੋਕਾਂ ਨੇ ਉਨ੍ਹਾਂ ਨੂੰ ਬਹੁਤ ਮਾਣ ਅਤੇ ਸਨਮਾਨ ਦਿੱਤਾ ਅਤੇ ਉਨ੍ਹਾਂ ਦੇ ਨਾਂ ਤੇ ਰਾਜਧਾਨੀ ਦਾ ਨਾਂ ਰੱਖਿਆ, ਪਰ ਇਥੇ ਜਿਸ ਇਨਸਾਨ ਨੂੰ ਫਾਦਰ ਆਫ ਦੀ

ਇੰਡੀਅਨ ਕੰਸਟੀਚੀਊਸ਼ਨ ਦਾ ਖਿਤਾਬ ਦਿੱਤਾ ਗਿਆ ਹੈ ਅੱਜ ਅਸੀਂ ਦੇਖਦੇ ਹਾਂ ਕਿ 1990-91 ਅਤੇ 1991-92 ਦਾ ਸਾਲ ਉਨ੍ਹਾਂ ਦੀ ਸ਼ਤਾਬਦੀ ਵਜੋਂ ਮਨਾਇਆ ਗਿਆ ਪਰ ਜੇਕਰ ਅਸੀਂ ਪਿਛਲੇ ਦੋ ਸਾਲਾਂ ਦੀਆਂ ਪਰੋਸੀਡਿੰਗਜ਼ ਕਢਵਾ ਕੇ ਦੇਖੀਏ ਤਾਂ ਪਤਾ ਲਗੇਗਾ ਕਿ ਇੱਕ ਵੀ ਪ੍ਰੋਜੈਕਟ ਉਨ੍ਹਾਂ ਦੇ ਨਾਂ ਤੇ ਸ਼ੁਰੂ ਨਹੀਂ ਹੋਇਆ। ਇਥੋਂ ਤੱਕ ਕਿ ਇਸ ਸਦਨ ਵਿੱਚ ਵੀ ਜਿਸ ਕੰਸਟੀਚੀਊਸ਼ਨ ਨੂੰ ਅਸੀਂ ਉੱਤਮ ਮੰਨ ਕੇ ਸੌਂਹ ਚੁੱਕਦੇ ਹਾਂ ਉਸ ਦੇ ਨਾਂ ਦੀ ਕੋਈ ਫੋਟੋ ਇਥੇ ਨਜ਼ਰ ਨਹੀਂ ਆਉਂਦੀ।

ਇਸ ਦੇ ਨਾਲ ਹੀ ਨਾਲ ਨੌਕਰੀਆਂ ਵਿੱਚ ਅਨੁਸੂਚਿਤ ਜਾਤੀਆਂ ਦਾ ਜਿਹੜਾ ਬੈਕਲਾਗ ਹੈ ਉਹ ਜਲਦੀ ਤੋਂ ਜਲਦੀ ਪੂਰਾ ਕੀਤਾ ਜਾਣਾ ਚਾਹੀਦਾ ਹੈ। ਇਹ ਬੈਕਲਾਗ ਪੂਰਾ ਕਰਨ ਦੀ ਸਰਕਾਰ ਦੀ ਜ਼ਿੰਮੇਵਾਰੀ ਹੈ, ਸਰਕਾਰ ਇਸ ਨੂੰ ਜਲਦੀ ਤੋਂ ਜਲਦੀ ਪੂਰਾ ਕਰੇ। ਜਨਰਲ ਮਲਹੋਤਰਾ ਜਦੋਂ ਇਥੇ ਗਵਰਨਰ ਸਨ ਉਸ ਵੇਲੇ ਇਹ ਫੈਸਲਾ ਹੋਇਆ ਸੀ ਕਿ ਹੁਸ਼ਿਆਰਪੁਰ ਦੇ ਅੰਦਰ ਬਾਬਾ ਸਾਹਿਬ ਅੰਬੇਦਕਰ ਜੀ ਦੇ ਨਾਂ ਤੇ ਇੱਕ ਕਾਲਿਜ ਖੋਲ੍ਹਿਆ ਜਾਵੇ। ਜਿਸਦੇ ਵਾਸਤੇ ਜ਼ਮੀਨ ਅਕਵਾਇਰ ਕਰਨ ਦੇ ਆਰਡਰ ਵੀ ਹੋਏ ਸਨ ਲੇਕਿਨ ਉਸ ਦੇ ਬਾਵਜੂਦ ਅੱਜ ਸਰਕਾਰ ਚੁੱਪ ਹੈ। ਇਸ ਦੇ ਨਾਲ ਹੀ ਅਸੀਂ ਦੇਖਦੇ ਹਾਂ ਕਿ ਕਿਸੇ ਵੀ ਵਿਭਾਗ ਦੇ ਅੰਦਰ ਜੋ ਸ਼ਡਿਊਲਡ ਕਾਸਟਾਂ ਦੇ ਲੋਕਾਂ ਲਈ ਰਿਜ਼ਰਵੇਸਨ ਵਾਲੀਆਂ ਨੌਕਰੀਆਂ ਹਨ, ਉਸ ਰਿਜ਼ਰਵੇਸ਼ਨ ਦੇ ਮੁਤਾਬਿਕ ਪੂਰੀਆਂ ਨਹੀਂ ਹੋ ਰਹੀਆਂ। ਅਸੀਂ ਪੁਰਜ਼ੋਰ ਮੰਗ ਕਰਦੇ ਹਾਂ ਕਿ ਪੰਜਾਬ ਨੂੰ ਪਹਿਲ ਕਰਨੀ ਚਾਹੀਦੀ ਹੈ ਤਾਂ ਜੋ ਸਮੁੱਚੇ ਦੇਸ਼ ਨੂੰ ਪਤਾ ਚਲ ਸਕੇ। ਪੰਜਾਬ ਦੀ ਅਸੈਂਬਲੀ ਵਿੱਚ ਇਕ ਰਿਜ਼ਰ-ਵੇਸ਼ਨ ਸਬੰਧੀ ਐਕਟ ਪਾਸ ਕੀਤਾ ਜਾਵੇ ਤਾਂਕਿ ਜਿਹੜੇ ਅਧਿਕਾਰੀ ਇਸ ਦਾ ਵਿਰੋਧ ਕਰਦੇ ਹਨ ਜਾਂ ਰਿਜ਼ਰਵੇਸ਼ਨ ਪੂਰੀ ਤਰ੍ਹਾਂ ਲਾਗੂ ਨਹੀਂ ਕਰਦੇ ਉਨ੍ਹਾਂ ਨੂੰ ਸਜ਼ਾ ਦੇ ਭਾਗੀ ਬਣਾਇਆ ਜਾ ਸਕੇ। ਬਾਕੀ ਜਿਹੜੇ ਪੰਜਾਬ ਦੇ ਬੈਕਵਰਡ ਕਲਾਸ ਨਾਲ ਸਬੰਧਤ ਲੋਕ ਹਨ ਉਨ੍ਹਾਂ ਨੂੰ ਯੋਗ ਰਿਜ਼ਰਵੇਸ਼ਨ ਦੇਣ ਲਈ ਮੰਡਲ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਲਾਗੂ ਕਰਨਾ ਚਾਹੀਦਾ ਹੈ। ਇਸ ਦੇ ਨਾਲ ਹੀ ਯੂਥ ਦੀਆਂ ਸਮੱਸਿਆਵਾਂ ਭਾਵੇਂ ਉਹ ਕਿਸੇ ਵੀ ਕਮਿਊਨਟੀ ਨਾਲ ਸਬੰਧ ਰਖਦਾ ਹੋਵੇ ਹੱਲ ਕਰਨੀਆਂ ਚਾਹੀਦੀਆਂ ਹਨ ਕਿਉਂਕਿ ਨੌਜਵਾਨ ਦੇਸ਼ ਦਾ ਭਵਿੱਖ ਸਮਝੇ ਜਾਂਦੇ ਹਨ। ਜੇਕਰ ਯੂਥ ਦੇ ਅੰਦਰ ਰਿਜ਼ੈਂਟਮੈਂਟ ਹੋਵੇ ਤਾਂ ਦੇਸ਼ ਖੁਸ਼ਹਾਲੀ ਵੱਲ ਨਹੀਂ ਵਧੇਗਾ। ਸਾਬਕਾ ਪ੍ਰਧਾਨ ਮੰਤਰੀ ਸ੍ਰੀ ਵੀ. ਪੀ. ਸਿੰਘ ਅਤੇ ਸ੍ਰੀ ਚੰਦਰ ਸ਼ੇਖਰ ਜੀ ਦੇ ਸਮੇਂ ਵਿੱਚ ਇਕ ਨੈਸ਼ਨਲ ਯੁਵਕ ਕਾਊਂਸਲ ਬਣਾਈ ਗਈ ਸੀ, ਜਿਸ ਦਾ ਮੈਂ ਵੀ ਮੈਂਬਰ ਸੀ। ਯਤਨ ਇਹ ਹੋਣਾ ਚਾਹੀਦਾ ਹੈ ਕਿ ਯੁਵਕ ਨੌਕਰੀਆਂ ਦੇ ਪਿਛੇ ਨਾ ਭੱਜਣ ਅਤੇ ਸਰਕਾਰ ਉਨ੍ਹਾਂ ਨੂੰ ਕਰਜ਼ਿਆਂ ਆਦਿ ਵਿੱਚ ਹੋਰ ਵਧੇਰੇ ਸਬਸਿਡੀ ਦੇਵੇ ਤਾਂਕਿ ਉਹ ਸੈਲਫ-ਇੰਪਲਾਇਮੈਂਟ ਚਲਾ ਸਕਣ। ਇਸ ਦੇ ਨਾਲ ਹੀ ਜਿਹੜੇ ਅੱਜ ਖੇਤੀਬਾੜੀ ਕਰਨ ਵਾਲੇ ਕਿਸਾਨ ਹਨ ਉਹ ਬੜੇ ਬੜੇ ਕਰਜ਼ਿਆਂ ਦੇ ਥੱਲੇ ਦਬੇ ਹੋਏ ਹਨ ਜਿਸ ਤੋਂ ਉਹ ਉਪਰ ਨਹੀਂ ਉਠ ਸਕਦੇ। ਇਸ ਲਈ ਬੀ. ਐਸ. ਪੀ. ਇਹ ਸਮਝਦੀ ਹੈ ਕਿ ਜੋ ਕਾਸਟ ਆਫ ਪ੍ਰੋਡਕਸ਼ਨ ਦੇ ਸਾਧਨ ਹਨ ਜਿਵੇਂ ਟਰੈਕਟਰ, ਮਸ਼ੀਨਰੀ, ਖਾਦਾਂ ਆਦਿ ਉਨ੍ਹਾਂ ਤੇ ਸਰਕਾਰ ਨੂੰ ਵੱਡੇ ਪੈਮਾਨੇ ਤੇ ਸਬਸਿਡੀ ਦੇਣੀ ਚਾਹੀਦੀ ਹੈ ਤਾਂ ਜੋ ਕਿਸਾਨ ਨੂੰ ਕਾਸਟ ਆਫ ਪ੍ਰੋਡਕਸ਼ਨ ਤੇ ਘੱਟ ਤੋਂ ਘੱਟ ਲਾਗਤ ਆਵੇ ਅਤੇ ਉਹ ਵਧੇਰੇ ਮੁਨਾਫਾ ਕਮਾ ਸਕੇ। ਬੀ. ਐਸ. ਪੀ. ਇਹ ਚਾਹੁੰਦੀ ਹੈ ਕਿ ਸਰਕਾਰ ਸਬਸਿਡੀ ਵੱਧ ਤੋਂ

[ਸ਼੍ਰੀ ਸਤਨਾਮ ਸਿੰਘ ਕੈਂਥ]

ਵੱਧ ਦੇਵੇ ਤਾਂ ਜੋ ਕਿਸਾਨ ਜਿਹੜੇ ਹਨ ਉਹ ਕਰਜ਼ਿਆਂ ਦੇ ਭਾਰ ਤੋਂ ਮੁਕਤ ਹੋ ਸਕਣ। ਜਿਸ ਤਰ੍ਹਾਂ ਕਿ ਜਪਾਨ ਵਿੱਚ ਲੋਕਾਂ ਦੀਆਂ ਛੋਟੀਆਂ ਬਸਤੀਆਂ ਦੇ ਵਿੱਚ ਸਮਾਲ ਸਕੇਲ ਇੰਡਸਟਰੀ ਲੱਗੀ ਹੋਈ ਹੈ, ਉਸ ਤਰ੍ਹਾਂ ਹੀ ਪੰਜਾਬ ਵਿੱਚ ਪਿੰਡ ਨੂੰ ਇਕਾਈ ਮੰਨ ਕੇ ਸਮਾਲ ਸਕੇਲ ਇੰਡਸਟਰੀ ਲਗਾਉਣੀ ਚਾਹੀਦੀ ਹੈ ਤਾਂ ਜੋ ਜਿਹੜੀਆਂ ਪਿੰਡਾਂ ਵਿੱਚ ਔਰਤਾਂ ਹਨ, ਜਿਹੜੀਆਂ ਕਿ ਵਿਹਲੀਆਂ ਹੁੰਦੀਆਂ ਹਨ ਉਹ ਇਸ ਮਾਧਿਅਮ ਰਾਹੀਂ ਸਮਾਲ ਸਕੇਲ ਇੰਡਸਟਰੀ ਲਗਾ ਕੇ ਆਪਣੀ ਡਿਵੈਲਪਮੈਂਟ ਕਰ ਸਕਣ, ਜਿਹੜੀਆਂ ਕਿ ਹਮੇਸ਼ਾਂ ਡਿਪੈਂਡੈਂਟ ਹੁੰਦੀਆਂ ਹਨ। ਬੀ. ਐਸ. ਪੀ. ਇਹ ਸੋਚਦੀ ਹੈ ਕਿ ਜਿਹੜਾ ਬੈਂਕਾਂ ਤੋਂ ਲੋਨ ਲੈਣ ਦਾ ਸਿਲਸਲਾ ਹੈ ਉਸ ਵਿੱਚ ਵੱਡੇ ਪੈਮਾਨੇ ਤੇ ਘਪਲਾ ਹੋ ਰਿਹਾ ਹੈ। ਬੈਂਕਾਂ ਵਿੱਚ ਕਰਜ਼ਾ ਸਬਸਿਡੀ ਤੇ ਦਿੱਤਾ ਜਾਂਦਾ ਹੈ। ਬੈਂਕ ਵਾਲੇ ਕਹਿੰਦੇ ਹਨ ਕਿ ਤੁਸੀਂ ਕਰਜ਼ਾ ਲੈ ਜਾਓ ਅਤੇ ਸਬਸਿਡੀ ਸਾਨੂੰ ਦੇ ਜਾਉ। ਇਸ ਕਰਕੇ ਬਹੁਤ ਸਾਰੇ ਲੋੜਵੰਦ ਵਿਅਕਤੀ ਕਰਜ਼ਾ ਲੈਣ ਤੋਂ ਵਾਂਝੇ ਹੀ ਰਹਿ ਜਾਂਦੇ ਹਨ। ਸਰਕਾਰ ਨੂੰ ਇਹ ਪਾਲਿਸੀ ਬਣਾਉਣੀ ਚਾਹੀਦੀ ਹੈ ਕਿ ਜਿੰਨਾ ਟਾਰਗੇਟ ਦਿੱਤਾ ਜਾਂਦਾ ਹੈ, ਉਸ ਟਾਰਗੇਟ ਨੂੰ ਪੂਰਾ ਕੀਤਾ ਜਾਵੇ ਤਾਂ ਜੋ ਲੋਕਾਂ ਦੀ ਬਿਹਤਰੀ ਹੋ ਸਕੇ ਅਤੇ ਉਹ ਆਪਣੀ ਇਕਨੌਮਿਕ ਡਿਵੈਲਪਮੈਂਟ ਕਰ ਸਕਣ। ਸਰਕਾਰ ਨੇ ਪੈਨਸ਼ਨ ਸਕੀਮ ਸ਼ੁਰੂ ਕੀਤੀ ਹੋਈ ਹੈ। ਅਗਰ ਪੈਨਸ਼ਨ ਦਾ ਕੇਸ ਪੂਰਾ ਕਰਾਉਣਾ ਹੋਵੇ ਤਾਂ ਉਸ ਦੇ ਲਈ ਇੰਨਾ ਕੰਪਲੀਕੇਟਿਡ ਪ੍ਰੋਸੀਜਰ ਹੈ ਕਿ ਮੇਰਾ ਖਿਆਲ ਹੈ ਕਿ, ਸ਼ਾਇਦ ਹੀ ਕੋਈ ਸੋਸ਼ਲ ਵਰਕਰ ਉਹ ਲਗਵਾ ਸਕਦਾ ਹੋਵੇਗਾ ਕਿਉਂਕਿ ਉਨ੍ਹਾਂ ਦੀਆਂ ਕੰਡੀਸ਼ਨਾਂ ਹੀ ਇੰਨੀਆਂ ਜ਼ਿਆਦਾ ਹਨ। ਇਨ੍ਹਾਂ ਕੰਡੀਸ਼ਨਾਂ ਨੂੰ ਸਿੰਪਲੀਫਾਈ ਕਰਨਾ ਚਾਹੀਦਾ ਹੈ ਤਾਂ ਕਿ ਲੋੜਵੰਦ ਵਿਅਕਤੀ ਇਸ ਤੋਂ ਫਾਇਦਾ ਉਠਾ ਸਕਣ। ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਜੋ ਕੁਝ ਕਿਹਾ ਹੈ, ਬੀ. ਐਸ. ਪੀ. ਉਨ੍ਹਾਂ ਵਿਚੋਂ ਬਹੁਤ ਸਾਰੇ ਆਸਪੈਕਟਸ ਤੋਂ ਸਹਿਮਤ ਨਹੀਂ ਹੈ।

**ਸਰਦਾਰ ਗੁਰਬਿੰਦਰ ਸਿੰਘ ਅਟਵਾਲ** : ਜੋ ਗੱਲ ਕੈਂਥ ਸਾਹਿਬ ਨੇ ਕਹੀ ਹੈ, ਘੱਟ ਘੱਟ ਉਨ੍ਹਾਂ ਨੂੰ ਇਹ ਜਾਣਨਾ ਚਾਹੀਦਾ ਹੈ......(ਵਿਘਨ)

**ਸ਼੍ਰੀ ਸਤਨਾਮ ਸਿੰਘ ਕੈਂਥ**: ਇਹ ਕਾਤਲਾਂ ਤੋਂ ਡਰਦੇ ਹਨ ਇਨ੍ਹਾਂ ਦੀ ਜੁਰਅਤ ਨਹੀਂ ਕਿ ਇਹ ਕਾਤਲਾਂ ਨੂੰ ਕਾਤਲ ਕਹਿ ਸਕਣ। (ਵਿਘਨ. ਸ਼ੋਰ)

**Mr. Speaker**: No interruptions. Please resume your seats. Shri Satnam Singh try to speak on Governor's Address. Try to be to the point. Try to be specific to the Governor's Address.

**Sardar Gurbinder Singh Atwal** : ** ** **

**Mr. Speaker**: No point of order. Please resume your seat. ਐਵੇਂ allegations or counter-allegations ਦਾ ਕੋਈ ਫਾਇਦਾ ਨਹੀਂ।

**Expunged as ordered by the Chair.

**श्रीमति लक्ष्मी कांता चावला** : (अमृतसर केंदरी). अध्यक्ष महोदय, राज्यपाल साहिब ने जो भाषण यहां पढ़ कर सुनाया और पेश किया है हम उसके साथ सहमत नहीं हैं। राज्यपाल महोदय ने अपने भाषण में जो लोग आतंकवादियों की गोलियों से मारे गए और उनके परिवार को दोबारा बसाने के लिए कुछ नहीं दर्ज किया है। न ही उन लड़कीयों के बारे में ही कुछ दर्ज किया गया है जो जवानी में ही विधवा हो गई हैं। उन लड़कीयों को पुन: बसाने या दोबारा शादी करने के बारे में भी कुछ नहीं कहा गया। जिन्हें डोली से निकले अभी दो हफ्ते ही हुए थे। स्पीकर साहिब, आप जानते हैं कि कई सैंकड़े ऐसे बच्चे भी हैं जिन के माता पिता दोनों ही नहीं रहे। मैं हज़ारों की बात नहीं कर रही मैं सैंकड़ों की बात कर रही हूं। क्या सरकार ऐसे बच्चों की पढ़ाई और उनको पालने के लिए कोई सैंटर खोल रही है ?

**एक आवाज** : यह पंजाब विधान सभा है, हरियाणा नहीं। ਤੁਸੀਂ ਪੰਜਾਬੀ ਬੋਲੋ।

**श्रीमति लक्ष्मी कांता चावला** : आप अंग्रेज़ी बोलनी बंद कर दो तो मैं पंजाबी बोलूंगी।

मेरा आप से यह प्रश्न है कि जो बच्चे बिना माता पिता के रह गये हैं क्या उन बच्चों को एक हज़ार रुपए पढ़ाई और गुजारे के लिए काफी हैं। राज्यपाल जी ने अपने भाषण में उन बच्चों के लिए एक शब्द भी नहीं कहा। हमारी यह मांग है कि जिन बच्चों का कोई नहीं बचा और जो माताएं असमर्थ हो गई हैं और बच्चों को पढ़ा लिखा नहीं सकती, सरकार की तरफ से ऐसे केंदर खोले जाएं जहां वह पढ़ लिख सकें और बड़े हो सकें। सरकार ने जो 1,000/- रूपए की पैंशन दी है यह कैसी पैंशन है जिस पर महंगाई भत्ता नहीं लगता है जब कि और सब प्रकार की पैंशनज़ पर महंगाई भत्ता बढ़ता है। कई ऐसे भी केस हैं जिन में परिवार के सारे लड़के मारे गए लेकिन बूढ़े माता पिता रह गए उनका गुज़ारा करने के लिए भी कोई प्रबंध किया जाना चाहिए।

राज्यपाल महोदय का भाषण इस विषय में एक दम खामोश हैं कि हर रोज़ एक-न-एक नव-विवाहित लड़की जल कर मरती है या जला कर मार दी जाती है। इस विषय में सरकार क्या कर रही है। सरकार को इस तरफ भी ध्यान देना चाहिए और दहेज़ जैसी लाहनत के खात्मे के लिए कदम उठाने चाहिए।

फिर बेरोज़गारों को नौकरी देने की बात आई है। जो बच्चे 5-5, 6-6 साल से घर बैठे हैं जिन्होंने एम्पलायमैंट एक्सचेंज में नाम लिखाया पर उनको नौकरी नहीं मिली। फिर नौकरियां पर प्रतिबंध लग गया।

[श्रीमति लक्ष्मी कांता चावला]

जब प्रतिबंध हटा तो उन्हें कहा गया कि अब आपकी उम्र नौकरी करने के योग्य नहीं रही। उन हज़ारों लड़कियों और लड़कों के बारे में सरकार ने कुछ नहीं सोचा। इस के बारे में राज्यपाल के भाषण में ज़िक्र नहीं किया गया। नवयुवक पढ़ाई कर के क्या करें? अगर लड़कियों और लड़कों ने सरकार से, कारपोरेशनों से कोई कर्ज़ा लेना हो तो उन्हें 18% सूद पर कर्ज़ा मिलता है। यह बहुत ज्यादा है। वे कैसे 18% सूद पर कर्ज़ा ले लेंगे?

शिक्षा,प्राईवेट स्कूलों में इतनी मंहगी है जिसका कोई हिसाब ही नहीं है। प्राईवेट स्कूलों में शिक्षा बड़ी मंहगी है। पंजाब सरकार ने इस के बारे में कुछ नहीं किया और न ही राज्यपाल महोदय ने अपने भाषण में इसका ज़िक्र किया है। आज हालत यह है कि अमीर लोगों के बच्चे ही प्राईवेट पब्लिक स्कूलों में पढ़ते हैं और गरीब लोगों के बच्चे सरकारी स्कूलों में पढ़ते हैं। यह भेद भाव किसने पैदा किया है? यह भेद भाव बच्चों के जन्म से ही पैदा हो जाता है। पब्लिक स्कूलों में नोटों के थैले वाला इन्टरवियू में पास हो जाता हैं वहां माता पिता की भी बच्चों के साथ इन्टरवियू होती है और उसे दाखला मिल जाता है मगर गरीब आदमी रह जाता है। उसे दाखला नहीं मिलता। अगर हमारे समय में माता पिता की इन्टरवियु की बात होती तो हम पढ़ ही न सकते, हम स्कूल ही न जा सकते। इस लिये इस बुराई को खत्म करना होगा। मगर इसका राज्यपाल के भाषण में कोई ज़िक्र नहीं आया। हज़ारों रुपये कैपीटेशन फीस के स्कूलों में लिये जाते हैं। मैंने पंजाब सरकार के शिक्षा सचिव को रिपोर्ट भेजी। गवर्नर साहिब को लिखा। लोग चीखते हैं, पुकारते हैं। कोई सुनवाई नहीं है। इस का ज़िक्र राज्यपाल के भाषण में नहीं है।

पंजाब के सरकारी स्कूलों में उग्रवादियों के कहने पर यूनीफार्म लड़कियों की काली सलवार और पीला दुपट्टा कर दी। इसी तरह लड़कों की भी यूनी-फार्म एक कर दी। यह कैसी सरकार है जिसके स्कूलों में आदेश उग्रवादियों का चलता है। हमने 3-1-1992 को प्रधानमंत्री के घर जाकर उन्हें कहा कि लोगों की अस्थियें उठ रही हैं, लोग चीख पुकार कर रहे हैं। इसका कुछ करें। मगर इधर किसी का ध्यान ही नहीं जाता। राज्यपाल के भाषण में भी कोई एशोरैंस नहीं दी गई।

पंजाब में बसों की क्या हालत है? इस के बारे में पंजाब रोडवेज़ की बसों के बारे में यह कहा जाता है कि:

"रोडवेज़ दी लारी, देखो रोडवेज़ दी लारी, न बूहा न बारी। रस्ते विच पुल चढ़ेडू दा ते जाना असीं अटारी"।....

तीन तीन सौ लोग लाईन में खड़े हो जाते हैं। एक बस आती है और वह

झट से निकल जाती है । लोगों की बुरी हालत है । लोग खड़े रह जाते हैं । यह जनता की सुविधा के बारे में कहते हैं । जब राज्यपाल जी के भाषण में कोई ऐसी चीज़ दिखाई ही नहीं देती तो हम इस भाषण पर कैसे धन्यवाद दें ? लोगों के जीवन की सुरक्षा होनी चाहिये । हस्पतालों में सरिंज नहीं मिलती, रूई नहीं मिलती । मरहम पटी करानी हो तो बहुत मुश्किल हो जाती है । लोग बाहर से 2 रूपये देकर बाज़ार से सरिंज चाय वाले से उबलवा कर लाते हैं । स्पीकर साहिब, यह तमाम हस्पतालों की हालत है, दुरव्यवस्था है ।

एमर्जेंसी वार्ड में दुरव्यवस्था है । उस को ठीक करने के लिये गवर्नर महोदय के भाषण में कोई भरोसा नहीं दिया गया । सरकारी हस्पतालों के डाक्टर्ज़ अपने नर्सिंग होम चला रहे हैं । जितना बड़ा कोई आदमी है, उतना बड़ा वह नर्सिंग होम चला रहा है । जो आज सरकारी हस्पतालों की हालत हम देखते हैं, उसके लिये कोई आश्वासन नहीं दिया गया कि उनका कैसे सुधार किया जायेगा ।

अध्यक्ष महोदय, पंजाब के अन्दर नौजवान लड़कियों की इज्ज़त लूटी गई, उगरवादियों ने ए. के. 47 की नोक पर पंजाब के अन्दर नौजवान लड़कियों की इज्ज़त लूटी और उनके बारे में एक भी शब्द भाषण में नहीं कहा गया तो कैसे हम गवर्नर महोदय के भाषण का धन्यवाद कर सकते हैं (विघ्न)

**Shri Faqir Chand**: On a point of order. There should be no mention of ladies.

**श्रीमति लक्ष्मी कांता चावला** अध्यक्ष महोदय, मैला उठाना एक बुरी बात कही गई है । कहा जाता है कि कोई भी इन्सान मैला नहीं उठायेगा । सिर पर मैला उठाना तो बुरी बात है ही, पर अमृतसर के अनेकों इलाकों में सीवरेज का बन्दोबस्त क्यों नहीं किया गया ? जब सड़कें बनाने की बात आती है तो माल रोड, कोर्ट रोड बनती हैं, पर अमृतसर में बाकी की जो टूटी हुई सड़कें हैं वे नहीं बनती । वहां सड़कें टूटी हुई है, बिजली नहीं है । आप अगर गुरदासपुर तक चले जायें तो हाईवे पर 20 मिन्ट लगते हैं लेकिन शहर के अन्दर तीन किलोमीटर के लिये 30 मिन्ट लगते हैं । गवर्नर महोदय के भाषण में सड़कों की बात आती है । मैंने पहले भी कहा था कि पंजाब सरकार पंजाब में हवाई जहाज़ में चढ़ कर जाती रही और उनको सड़कों के बारे में क्या मालूम हो सकता है ? वहां माल रोड और कोर्ट रोड को छोड़ कर दूसरी टूटी हुई सड़कों की तरफ ध्यान दिया जाये । हम यह भी चाहते हैं कि हस्पताल में एमरजैंसी वार्ड में रोगियों को पूरी सुविधायें दी जाये और जो डाक्टर नर्सिंग होम चला रहे हैं और हस्पतालों में काम नहीं करते, उनको नौकरी नहीं करनी चाहिए । जो लोग उगरवादियों की गोलियों से ज़खमी हो जाते हैं, उनका

[श्रीमति लक्ष्मी कान्ता चावला]

पूरा खर्चा, चाहे उन पर एक लाख रुपया खर्च आये, सरकार को करना चाहिए । जो विधवा पैंशन 1000/- रुपया दी जाती है, वह एक मजाक है जबकि आटा 5.50 रू. किलो मिल रहा है । यह पैंशन 1000/- रू. की बजाए 1500/- रू. दी जानी चाहिए ।

**श्री अध्यक्ष** : यह आप पहले भी कह चुकी हैं, आप रिपीट न करें ।

**श्रीमति लक्ष्मी कांता चावला** : जो गवर्नर महोदय का भाषण है, इसमें बेरोजगारी को दूर करने के बारे में कोई संकेत नहीं दिया गया । मैं बी. जे. पी. की तरफ से यह मांग करती हूं कि जो सरकार ने नौकरियों की भर्ती पर प्रतिबन्ध लगाया है, इसको खत्म किया जाये और जो लोग प्रतिबन्ध लगाने के समय सरकारी नौकरियों के लिये योग्य थे, अब जब यह प्रतिबन्ध खोला जाये, उनको योग्य करार दिया जाये । इस के साथ ही मैं आपका धन्यवाद करती हूं । जयहिन्द

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** (ਅਟਾਰੀ, ਐਸ.ਸੀ.) : ਮਾਨਯੋਗ ਸਪੀਕਰ ਸਾਹਿਬ, ਲੋਕਤੰਤਰ ਪ੍ਰਣਾਲੀ ਬਹਾਲ ਕਰਨ ਵਾਸਤੇ ਜੋ ਸਾਡੇ ਮੁੱਖ ਮੰਤਰੀ ਸਾਹਿਬ ਨੇ ਕੋਸ਼ਿਸ਼ਾਂ ਕੀਤੀਆਂ, ਮੈਂ ਉਨ੍ਹਾਂ ਦੀ ਇਸ ਗੱਲ ਲਈ ਬੜੀ ਭਾਰੀ ਸ਼ਲਾਘਾ ਕਰਦਾ ਹਾਂ ਅਤੇ ਜਿਹੜੀਆਂ ਸਿਆਸੀ ਪਾਰਟੀਆਂ ਨੂੰ ਇਲੈਕਸ਼ਨਾਂ ਵਿਚ ਹਿੱਸਾ ਲੈਣ ਲਈ ਅਪੀਲਾਂ ਕੀਤੀਆਂ ਗਈਆਂ ਸਨ ਅਤੇ ਉਨ੍ਹਾਂ ਨੇ ਹਿੱਸਾ ਨਹੀਂ ਲਿਆ, ਮੈਂ ਉਨ੍ਹਾਂ ਦੀ ਨਿਖੇਧੀ ਕਰਦਾ ਹਾਂ ।

ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਸਾਡੇ ਜਿਹੜੇ ਪੰਜਾਬ ਦੇ ਕਈ ਮਸਲੇ ਪਿਛਲੇ ਕਈ ਸਾਲਾਂ ਤੋਂ ਲਟਕ ਰਹੇ ਹਨ, ਤੁਹਾਡੇ ਕੋਲ 87 ਮੈਂਬਰ ਚੋਣਾਂ ਜਿੱਤ ਕੇ ਆਏ ਹਨ, ਉਨ੍ਹਾਂ ਦੇ ਸਹਿਯੋਗ ਨਾਲ ਸੈਂਟਰਲ ਸਰਕਾਰ ਨੂੰ ਤਰਜਮਾਨੀ ਕਰਦੇ ਹੋਏ, ਉਨ੍ਹਾਂ ਮਸਲਿਆਂ ਨੂੰ ਹੱਲ ਕੀਤਾ ਜਾਏ । ਅੱਜ ਪੰਜਾਬ ਵਿਚ ਵੀ ਅਤੇ ਸੈਂਟਰ ਵਿਚ ਵੀ ਸਾਡੀ ਆਪਣੀ ਪਾਰਟੀ ਦੀਆਂ ਸਰਕਾਰਾਂ ਹਨ । ਪੰਜਾਬ ਦੀ ਅਮਨ ਅਤੇ ਸ਼ਾਂਤੀ ਜਿਹੜੀ ਪੰਖ ਲਗਾ ਕੇ ਉੱਡ ਗਈ ਹੈ, ਅਸੀਂ ਸਾਰੇ ਪੰਜਾਬ ਦੇ ਲੈਜਿਸਲੇਟਰਜ਼ ਭਾਵੇਂ ਰੂਲਿੰਗ ਪਾਰਟੀ ਦੇ ਹਾਂ ਤੇ ਭਾਵੇਂ ਅਪੋਜ਼ੀਸ਼ਨ ਪਾਰਟੀ ਵਿਚ ਹਾਂ, ਸਾਨੂੰ ਪੰਜਾਬ ਦੇ ਲੋਕਾਂ ਦੀ ਸਹੀ ਤਰਜਮਾਨੀ ਕਰਦੇ ਹੋਏ, ਉਹ ਸ਼ਾਂਤੀ ਤੇ ਅਮਨ ਬਹਾਲ ਕਰਨ ਵਿਚ ਜੁੱਟ ਜਾਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਦੇ ਮੁੱਖ ਮੰਤਰੀ ਜੀ ਨੂੰ ਅਪੀਲ ਕਰਦਾ ਕਿ ਰਿਜ਼ਰਵੇਸ਼ਨ ਐਕਟ ਜੋ ਲਾਗੂ ਹੈ ਅਤੇ ਇਸ ਸਬੰਧੀ ਜੋ ਬੈਕਲੌਗ ਹੈ, ਉਹ ਜਲਦੀ ਤੋਂ ਜਲਦੀ ਪੂਰਾ ਕੀਤਾ ਜਾਏ । ਇਸ ਦੇ ਨਾਲ ਹੀ ਜੋ ਇਹ 5 ਹਜ਼ਾਰ ਰੁਪਏ ਦੇ ਕਰਜ਼ੇ ਮਾਫ ਕੀਤੇ ਹਨ, ਮੈਂ ਉਸ ਲਈ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ।

ਇਸ ਦੇ ਨਾਲ ਹੀ ਮੈਂ ਮੁੱਖ ਮੰਤਰੀ ਜੀ ਨੂੰ ਇਹ ਵੀ ਅਰਜ਼ ਕਰਦਾ ਹਾਂ ਕਿ ਜਿਹੜਾ ਕਰਮਚਾਰੀਆਂ ਦਾ ਬਾਰਡਰ ਅਲਾਊਂਸ ਗਵਰਨਰੀ ਰਾਜ ਵੇਲੇ ਵਾਪਸ ਲਿਆ ਗਿਆ ਸੀ, ਉਹ ਬਹਾਲ ਕੀਤਾ ਜਾਵੇ ।

ਇਕ ਹੋਰ ਅਰਜ਼ ਇਹ ਹੈ ਕਿ ਬਾਰਡਰ ਤੇ ਜਿਹੜੀਆਂ ਤਾਰਾਂ ਲਗਾਈਆਂ ਗਈਆਂ ਹਨ ਔਰ ਤਾਰਾਂ ਦੇ ਪਾਰ ਸਾਡੀ ਉਪਜਾਊ ਜ਼ਮੀਨ ਰਹਿ ਗਈ ਹੈ, ਉਸ ਦੀ ਦੇਖ ਰੇਖ ਵਾਸਤੇ ਸਾਨੂੰ ਬਹੁਤ ਮੁਸ਼ਕਲਾਂ ਆ ਰਹੀਆਂ ਹਨ। ਬਾਰਡਰ ਦੇ ਲੋਕਾਂ ਨੂੰ ਪਾਸ ਇਸ਼ੂ ਕੀਤੇ ਜਾਣ ਤਾਂ ਕਿ ਉਹ ਆਪਣੀਆਂ ਜ਼ਮੀਨਾਂ ਦੀ ਪੂਰੀ ਤਰ੍ਹਾਂ ਦੇਖ ਰੇਖ ਕਰ ਸਕਣ। ਦੂਸਰੇ, ਇਹ ਵੀ ਹੈ ਕਿ ਤਾਰਾਂ ਲਾਉਣ ਲਈ ਜਿਹੜੀਆਂ ਜ਼ਮੀਨਾਂ ਲਈਆਂ ਗਈਆਂ ਹਨ, ਅਜੇ ਤੱਕ ਉਨ੍ਹਾਂ ਦਾ ਮੁਆਵਜ਼ਾ ਗਰੀਬ ਲੋਕਾਂ ਨੂੰ ਨਹੀਂ ਮਿਲਿਆ, ਉਹ ਮੁਆਵਜ਼ਾ ਜਲਦੀ ਤੋਂ ਜਲਦੀ ਦਿੱਤਾ ਜਾਏ। ਸਪੀਕਰ ਸਾਹਿਬ, ਬਾਰਡਰ ਦੇ ਏਰੀਆ ਤੇ 24 ਘੰਟੇ ਬਿਜਲੀ ਪਾਣੀ ਦਾ ਪ੍ਰਬੰਧ ਹੋਣਾ ਚਾਹੀਦਾ ਹੈ ਕਿਉਂਕਿ ਉਹ ਇਕ ਡਿਸਟਰਬਡ ਏਰੀਆ ਹੈ! ਅਗਰ ਸਮੇਂ ਸਿਰ ਬਿਜਲੀ ਪਾਣੀ ਨਾ ਮਿਲੇ ਤਾਂ ਕਿਸ ਤਰ੍ਹਾਂ ਉਥੇ ਉਪਜ ਕੀਤੀ ਜਾ ਸਕਦੀ ਹੈ? ਇਧਰ ਧਿਆਨ ਦੇਣ ਦੀ ਲੋੜ ਹੈ।

ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਸ਼ਡਿਊਲਡ ਕਾਸਟਸ ਬੱਚਿਆਂ ਦਾ ਜਿਹੜਾ 30/- ਰੁਪਏ ਵਜ਼ੀਫਾ ਕੀਤਾ ਹੈ ਇਹ ਬੜਾ ਸ਼ਲਾਘਾਯੋਗ ਕਦਮ ਹੈ। ਨਾਲ ਹੀ ਮੈਂ ਇਹ ਵੀ ਮੰਗ ਕਰਾਂਗਾ ਕਿ ਸਾਡੇ ਹਰੀਜਨਾਂ ਨੂੰ ਸਸਤੇ ਰੇਟ ਤੇ ਮਕਾਨ ਬਣਾ ਕੇ ਦਿੱਤੇ ਜਾਣ ਔਰ ਜੋ ਲੋਕ ਅਜੇ ਤੱਕ ਮਕਾਨਾਂ ਤੋਂ ਵਾਂਝੇ ਹਨ, ਉਹ ਆਪਣੇ ਮਕਾਨਾਂ ਦੇ ਮਾਲਕ ਬਣ ਸਕਣ। ਹਰੀਜਨ ਵੈਲਫੇਅਰ ਵਿਭਾਗ ਤੋਂ ਜਿਹੜਾ ਮਹਿਕਮਾ ਖੋਹ ਕੇ ਪਰਸੋਨਲ ਡਿਪਾਰਟਮੈਂਟ ਨੂੰ ਦਿੱਤਾ ਗਿਆ ਹੈ, ਉਹ ਦੋਬਾਰਾ ਹਰੀਜਨ ਵੈਲਫੇਅਰ ਵਿਭਾਗ ਨੂੰ ਸੌਂਪਿਆ ਜਾਵੇ।

ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਜੋ ਆਪਣਾ ਭਾਸ਼ਣ ਦਿਤਾ ਹੈ, ਮੈਂ ਉਸ ਦਾ ਪੁਰ-ਜ਼ੋਰ ਸਮਰਥਨ ਕਰਦਾ ਹਾਂ। ਨਾਲ ਹੀ ਮੈਂ ਆਪਣੇ ਮਾਨਯੋਗ ਮੁੱਖ ਮੰਤਰੀ ਜੀ ਨੂੰ ਇਹ ਅਰਜ਼ ਕਰਾਂਗਾ ਕਿ ਜਿਹੜੀ ਸਾਡੀ ਅਫ਼ਸਰ ਲਾਬੀ ਹੈ, ਉਹ ਪੰਜਾਬ ਦੇ ਅਮਨ ਔਰ ਸ਼ਾਂਤੀ ਨੂੰ ਭੰਗ ਕਰਨ ਲਈ ਤੁਲੀ ਹੋਈ ਹੈ। ਇਸ ਵੱਲ ਪੂਰਾ ਪੂਰਾ ਧਿਆਨ ਦਿਤਾ ਜਾਏ ਔਰ ਜਿਹੜਾ ਵੀ ਅਫਸਰ ਇਸ ਦੇ ਖਿਲਾਫ਼ ਕੋਈ ਕਾਰਵਾਈ ਕਰਨ ਦੀ ਕੋਸ਼ਿਸ਼ ਕਰੇ, ਉਸ ਨੂੰ ਸਖਤ ਤੋਂ ਸਖਤ ਸਜ਼ਾ ਦਿੱਤੀ ਜਾਵੇ ਤਾਂ ਕਿ ਕਿਸੇ ਵੀ ਲਾਬੀ ਨੂੰ ਹਿੰਮਤ ਨਾ ਪਵੇ ਕਿ ਉਹ ਪੰਜਾਬ ਦੀ ਸ਼ਾਂਤੀ ਔਰ ਅਮਨ ਨੂੰ ਕੋਈ ਹਾਨੀ ਪਹੁੰਚਾ ਸਕੇ।

ਮੈਂ ਮੁੱਖ ਮੰਤਰੀ ਜੀ ਨੂੰ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਅੱਜ ਮੈਂ ਸ੍ਰ. ਜੋਗਿੰਦਰ ਸਿੰਘ ਮਾਨ ਨਾਲ ਫਗਵਾੜੇ ਗਿਆ ਤਾਂ ਉਥੇ ਪੁਲਿਸ ਦੇ ਐਸ.ਐਸ.ਪੀ. ਦਾ ਨਾ ਹੋਣਾ ਠੀਕ ਨਹੀਂ ਸਮਝਿਆ। ਜਿਥੇ ਮੰਤਰੀ ਸਾਹਿਬ ਜਾ ਰਹੇ ਹੋਣ, ਉਥੇ ਪੁਲਿਸ ਅਫਸਰ ਦਾ ਨਾ ਹੋਣਾ ਠੀਕ ਨਹੀਂ ਹੈ। ਇਸ ਲਈ ਇਸ ਗੱਲ ਵੱਲ ਧਿਆਨ ਦਿੱਤਾ ਜਾਵੇ। ਅਫਸਰ ਲਾਬੀ ਜੋ ਸਾਨੂੰ ਸਹਿਯੋਗ ਨਹੀਂ ਦੇ ਰਹੀ, ਜੋ ਕਿ ਹਿੰਦੁਸਤਾਨ ਦੀ ਲੋਕ-ਤੰਤਰ ਪ੍ਰਣਾਲੀ ਨੂੰ ਢਾਹ ਲਾਉਣ ਤੇ ਤੁਲੀ ਹੋਈ ਸੀ, ਉਸ ਨੂੰ ਨੱਥ ਪਾਉਣੀ ਪਵੇਗੀ। ਧੰਨਵਾਦ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** (ਖਡੂਰ ਸਾਹਿਬ, ਐਸ.ਸੀ.) : ਮਾਨਯੋਗ ਸਪੀਕਰ ਸਾਹਿਬ, ਨਵੀਂ ਸਰਕਾਰ ਪਛੜੀਆਂ ਸ਼੍ਰੇਣੀਆਂ ਕਰਕੇ ਹੀ ਇਥੇ ਹੋਂਦ ਵਿਚ ਆਈ ਹੈ ਅਤੇ ਲਾਅ ਐਂਡ ਆਰਡਰ ਨੂੰ ਵੀ ਜੋ ਇਨ੍ਹਾਂ ਨੇ ਸਮੱਸਿਆ ਦਾ ਬਹਾਨਾ ਬਣਾਇਆ ਹੈ, ਉਸ ਦੇ ਬਾਰੇ ਮੈਂ ਕਹਾਂਗਾ ਕਿ ਇਥੇ ਅਮਨ ਕਾਨੂੰਨ ਦੀ ਬਹੁਤੀ ਗੱਲ ਨਹੀਂ ਹੈ। ਇਥੇ ਸਿਆਸੀ ਹੱਲ ਚਾਹੀਦਾ ਹੈ। ਇਕ ਮਹੀਨਾ ਹੋ ਗਿਆ ਹੈ ਸਰਕਾਰ ਬਣੀ ਨੂੰ, ਜਦੋਂ ਕਿ ਪਹਿਲਾਂ ਸੈਂਟਰ ਨੇ ਤੋਤੇ ਵਾਲੀ ਰਟ ਲਗਾਈ ਹੋਈ ਸੀ ਕਿ ਚੁਣੀ ਹੋਈ ਸਰਕਾਰ ਨਾਲ ਗੱਲ ਕਰਨਗੇ। ਇਕ ਮਹੀਨਾ ਹੋਣ ਦੇ ਬਾਵਜੂਦ ਵੀ ਸੈਂਟਰ ਦੀ ਸਰਕਾਰ ਨੇ ਸਿਆਸੀ ਪਹਿਲ ਨਹੀਂ ਕੀਤੀ।

ਇਸੇ ਤਰ੍ਹਾਂ ਨਾ ਹੀ ਇਨ੍ਹਾਂ ਨੇ ਆਮ ਮੁਆਫੀ ਦੀ ਗੱਲ ਕੀਤੀ ਹੈ ਜਿਹੜੀ ਕਿ ਅਮਨ ਬਹਾਲੀ ਲਈ ਸਹਾਈ ਹੋ ਸਕਦੀ ਸੀ। ਇਨ੍ਹਾਂ ਨੇ ਇਸ ਪਾਸੇ ਕੋਈ ਪਹਿਲ ਕਦਮੀ ਨਹੀਂ ਕੀਤੀ ਅਤੇ ਨਾ ਹੀ ਅਮਨ ਬਹਾਲ ਕੀਤਾ ਹੈ ਸਗੋਂ ਤਸ਼ੱਦਦ ਦਾ ਦੌਰ ਵਧਿਆ ਹੈ। ਸਮੁੱਚੇ ਥਾਣੇ ਵਿਚ ਸਾਡੇ ਇਲਾਕੇ ਵਿਚ ਲੋਕ ਬੰਦ ਕਰ ਦਿੱਤੇ ਹਨ ਔਰ ਉਨ੍ਹਾਂ ਤੇ ਤਸ਼ੱਦਦ ਕਰਕੇ ਛੱਡਿਆ ਗਿਆ ਹੈ। ਸਪੀਕਰ ਸਾਹਿਬ, ਸ਼ਾਇਦ ਇਹ ਗੱਲ ਤੁਹਾਡੇ ਵੀ ਨੋਟਿਸ ਵਿਚ ਹੈ ਕਿਉਂਕਿ ਸਾਡੇ ਅੰਮ੍ਰਿਤਸਰ ਦੇ ਸਮੁੱਚੇ ਜ਼ਿਲ੍ਹੇ ਵਿਚ ਇਹ ਘਟਨਾ ਵਾਪਰੀ ਹੈ, ਹੋਰ ਵੀ ਲੋਕ ਜਿਹੜੇ ਹਨ, ਉਨ੍ਹਾਂ ਉਤੇ ਤਸ਼ੱਦਦ ਦਾ ਦੌਰ ਵਧਿਆ ਹੈ। ਜੇਕਰ ਸਰਕਾਰ ਦਾ ਇਸ ਤਰ੍ਹਾਂ ਹੀ ਕੰਮ ਚਲਦਾ ਰਿਹਾ ਤਾਂ ਜਿਹੜੇ ਲੋਕ ਅੱਗੇ ਹੀ ਭਟਕੇ ਹੋਏ ਹਨ, ਦੁਖੀ ਹਨ, ਉਹ ਕਿਸੇ ਹੋਰ ਰਾਹ ਤੇ ਭੱਜ ਜਾਣਗੇ ਔਰ ਫਿਰ ਪੰਜਾਬ ਵਾਸਤੇ ਨਵੀਂ ਸਮੱਸਿਆ ਖੜ੍ਹੀ ਹੋ ਜਾਵੇਗੀ। ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਸਰਪੰਚਾਂ ਤਸ਼ੱਦਦ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਬੇਗੁਨਾਹਾਂ ਨੂੰ ਥਾਣਿਆਂ ਵਿਚ ਬੰਦ ਕਰ ੱਤਾ ਹੈ, ਇਸ ਨੂੰ ਰੋਕਿਆ ਜਾਵੇ।

ਦੂਸਰੀ ਗੱਲ ਹੈ ਮੁੜ-ਵਸੇਬੇ ਦੀ। ਸਪੀਕਰ ਸਾਹਿਬ, ਜਿਹੜੇ ਬੇਗੁਨਾਹ ਬੰਦਿਆਂ ਦਾ ਕਤਲ ਹੋਇਆ ਹੈ ਜਾਂ ਕਿਸੇ ਹੋਰ ਤਰੀਕੇ ਨਾਲ ਹੋਇਆ ਹੈ, ਉਨ੍ਹਾਂ ਦੇ ਵਸੇਬੇ ਵਾਸਤੇ ਕਈਆਂ ਬੰਦਿਆਂ ਨੂੰ ਕੋਈ ਪੈਸਾ ਨਹੀਂ ਮਿਲਿਆ। ਛੇ, ਛੇ ਮਹੀਨਿਆਂ ਤੱਕ ਉਹ ਲੋਕ ਧੱਕੇ ਖਾਂਦੇ ਫਿਰਦੇ ਹਨ। ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਕੁਝ ਇਸ ਬਾਰੇ ਨਹੀਂ ਕਿਹਾ। ਉਦਯੋਗ ਸਬੰਧੀ ਸਰਕਾਰ ਨੇ ਕਹਿ ਦਿੱਤਾ ਹੈ, ਇਹ ਨਵੇਂ ਉਦਯੋਗਾਂ ਬਾਰੇ ਹੈ ਪਰ ਪੁਰਾਣਿਆਂ ਬਾਰੇ ਕੁਝ ਨਹੀਂ ਕਿਹਾ ਕਿ ਕੀ ਕਰਨਾ ਹੈ। ਇਸ ਬਾਰੇ ਵੀ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਕੋਈ ਗੱਲ ਕਹੀ ਜਾਣੀ ਚਾਹੀਦੀ ਸੀ। ਕਿਰਤੀ ਜਿਹੜੇ ਕਿ ਉਦਯੋਗ ਦੀ ਰੀੜ੍ਹ ਦੀ ਹੱਡੀ ਹਨ, ਉਨ੍ਹਾਂ ਕਿਰਤੀਆਂ ਬਾਰੇ ਕੁਝ ਨਹੀਂ ਕਿਹਾ ਗਿਆ। ਤੁਹਾਨੂੰ ਪਤਾ ਹੈ ਕਿ ਬੰਦ ਦੀਆਂ ਕਾਲਾਂ ਆਉਂਦੀਆਂ ਰਹਿੰਦੀਆਂ ਹਨ, ਪਰ ਜਿਹੜੇ ਦਿਹਾੜੀਦਾਰ ਹਨ, ਕਾਰਖਾਨਿਆਂ ਵਿਚ ਡੇਲੀ ਵੇਜਿਜ਼ ਤੇ ਆਪਣੀ ਰੋਟੀ ਕਮਾਉਂਦੇ ਹਨ ਉਨ੍ਹਾਂ ਦੇ ਬਾਰੇ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਕੁਝ ਨਹੀਂ ਕਿਹਾ ਗਿਆ।

ਸਪੀਕਰ ਸਾਹਿਬ, ਵੈਸੇ ਤਾਂ ਅਸੀਂ ਪੰਜਾਬ 'ਤੇ ਬੜਾ ਮਾਣ ਕਰਦੇ ਹਾਂ ਕਿ ਸਾਡੇ ਪੰਜਾਬ ਦੇ ਕਿਸਾਨ ਨੇ ਹਿੰਦੁਸਤਾਨ ਜਿਹੜਾ ਕਿ ਇਕ ਮੰਗਤੇ ਵਾਂਗ ਅਨਾਜ ਮੰਗਦਾ ਫਿਰਦਾ

ਸੀ, ਅੱਜ ਉਸ ਦਾ ਸਿਰ ਉਚਾ ਕੀਤਾ ਹੈ ਪਰ ਪੰਜਾਬ ਸਰਕਾਰ ਨੇ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਵਿਸ਼ੇਸ਼ ਇਸ ਪਾਸੇ ਧਿਆਨ ਨਹੀਂ ਦਿੱਤਾ । ਜਿੱਥੇ ਉਨ੍ਹਾਂ ਨੇ ਕਣਕ ਦੇ ਉਤਪਾਦਨ ਦਾ 24% ਵਾਧੇ ਦਾ ਜ਼ਿਕਰ ਕੀਤਾ ਹੈ, ਉਥੇ ਕੋਈ ਰਿਆਇਤ ਨਹੀਂ ਦਿੱਤੀ । ਤੁਹਾਨੂੰ ਸਪੀਕਰ ਸਾਹਿਬ, ਪਤਾ ਹੈ ਕਿ ਬਿਜਲੀ ਦੇ ਰੇਟ ਵਧੇ ਹਨ, ਇਸ ਲਈ ਉਨ੍ਹਾਂ ਨੂੰ ਸਬਸੀਡਾਈਜ਼ ਕਰਨਾ ਚਾਹੀਦਾ ਸੀ । ਜਿਸ ਤਰ੍ਹਾਂ ਕਿ ਤਾਮਿਲਨਾਡੂ ਵਿੱਚ ਬਿਜਲੀ ਫਰੀ ਦਿੱਤੀ ਜਾਂਦੀ ਹੈ, ਇਸੇ ਤਰ੍ਹਾਂ ਹੀ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਇਥੇ ਕਿਸਾਨ ਨੂੰ ਬਿਜਲੀ ਫਰੀ ਕਰਨ ਬਾਰੇ ਕਹਿਣਾ ਚਾਹੀਦਾ ਸੀ । ਇਹ ਵੀ ਕਿਸਾਨ ਨੂੰ ਫਰੀ ਮਿਲਣੀ ਚਾਹੀਦੀ ਹੈ । ਇਹ ਜਿਹੜਾ ਸਿਖਿਆ ਦਾ ਮਿਆਰ ਹੈ, ਇਸ ਵੱਲ ਧਿਆਨ ਦੇਣਾ ਚਾਹੀਦਾ ਹੈ । ਪ੍ਰਾਈਵੇਟ ਕੋਠੀਆਂ ਵਿਚ ਪਬਲਿਕ ਸਕੂਲਾਂ ਦੇ ਨਾਉਂ ਹੇਠ ਦੁਕਾਨਾਂ ਖੋਲ੍ਹੀਆਂ ਹੋਈਆਂ ਹਨ, ਉਨ੍ਹਾਂ ਨੂੰ ਬੰਦ ਕਰਾਉਣਾ ਚਾਹੀਦਾ ਹੈ । ਉਨ੍ਹਾਂ ਕੋਠੀਆਂ ਵਿਚ ਕੋਈ ਬੱਚਿਆਂ ਦੇ ਖੇਡਣ ਵਾਸਤੇ ਗਰਾਉਂਡ ਨਹੀਂ ਹੈ, ਉਨ੍ਹਾਂ ਵਿਚ ਕੋਈ ਲਿਬਾਰਟਰੀ ਨਹੀਂ ਹੈ, ਸਕੂਲਾਂ ਵਿਚ ਬੱਚਿਆਂ ਦੇ ਬੈਠਣ ਵਾਸਤੇ ਕੋਈ ਯੋਗ ਥਾਂ ਨਹੀਂ ਹੈ । ਉਨ੍ਹਾਂ ਨੂੰ ਇਸ ਕਰਕੇ ਬੈਠਣਾ ਪੈਂਦਾ ਹੈ ਕਿਉਂਕਿ ਉਨ੍ਹਾਂ ਦੇ ਮਾਲਿਕ ਜੋ ਹਨ, ਉਹ ਬਿਲਡਿੰਗ ਫ਼ੰਡ ਦੇ ਨਾਮ ਤੇ ਲੁੱਟੀ ਜਾ ਰਹੇ ਹਨ, ਨਾ ਹੀ ਉਨ੍ਹਾਂ ਵਿਚ ਪੜ੍ਹਾਈ ਅੱਛੀ ਹੋ ਰਹੀ ਹੈ । ਇਸ ਲਈ ਪ੍ਰਾਈਵੇਟ ਦੁਕਾਨਾਂ ਨੂੰ ਬੰਦ ਕਰਨਾ ਚਾਹੀਦਾ ਹੈ । ਉਨ੍ਹਾਂ ਵਿਚ ਸੁਧਾਰ ਕਰਨ ਦਾ ਕੋਈ ਉਪਰਾਲਾ ਨਹੀਂ ਕੀਤਾ ਜਿਹੜੇ ਕਿ ਆਮ ਪਬਲਿਕ ਨੂੰ ਲੁੱਟਦੇ ਹਨ ।

ਸਿਹਤ ਦੇ ਬਾਰੇ ਵੀ ਕਾਫੀ ਕੁਝ ਕਿਹਾ ਹੈ । ਹਾਲਤ ਇਹ ਹੈ ਕਿ ਅੱਜ ਡਾਕਟਰ ਹੈਲਥ ਸੈਂਟਰਾਂ ਵਿਚ ਡਰ ਦੇ ਕਾਰਨ ਨਹੀਂ ਜਾਂਦੇ । ਉਨ੍ਹਾਂ ਦੀ ਕੋਈ ਸੁਰੱਖਿਆ ਨਾ ਹੋਣ ਕਾਰਨ ਉਹ ਬਹੁਤ ਡਰੇ ਹੋਏ ਹਨ । ਕਈ ਵੀ ਡਾਕਟਰ ਰਾਤ ਨੂੰ ਤਾਂ ਉਨ੍ਹਾਂ ਦੂਰ ਦੇ ਹੈਲਥ ਸੈਂਟਰਾਂ ਵਿਚ ਕੀ ਰਹੇਗਾ, ਦਿਨ ਨੂੰ ਵੀ ਜਾਣ ਨੂੰ ਡਰਦੇ ਹਨ । ਜੋ ਅੱਜ ਹਾਲਾਤ ਬਣੇ ਹਨ, ਉਨ੍ਹਾਂ ਵਿਚ ਡਾਕਟਰਾਂ ਨੂੰ ਕੋਈ ਸੁਰੱਖਿਆ ਨਹੀਂ ਦਿੱਤੀ ਗਈ । ਕੋਈ ਸੁਰੱਖਿਆ ਦਾ ਯੋਗ ਪ੍ਰਬੰਧ ਨਹੀਂ ਹੈ, ਨਾ ਹੀ ਕੋਈ ਦਵਾਈਆਂ ਹਨ । ਉਲਟੇ ਉਥੇ ਵਾਇਰਲੈਸ ਸੈੱਟਸ ਲਾਏ ਹਨ । ਇਸ ਤਰ੍ਹਾਂ ਨਾਲ ਇਹ ਲੋਕਾਂ ਨੂੰ ਕੋਈ ਇਨਸਾਫ਼ ਦੇਣ ਦੀ ਗੱਲ ਨਹੀਂ ਕੀਤੀ ਗਈ ਕਿਉਂਕਿ ਉਨ੍ਹਾਂ ਨੂੰ ਕੋਈ ਦਵਾਈ ਵਗੈਰਾ ਉਥੇ ਨਹੀਂ ਮਿਲਦੀ ।

ਇਕ ਗੱਲ ਮੈਂ ਸਥਾਨਕ ਸਰਕਾਰ ਦੇ ਬਾਰੇ ਕਹਿੰਦਾ ਹਾਂ । 1975 ਵਿਚ ਇਹ ਕਿਹਾ ਗਿਆ ਸੀ ਕਿ ਕੋਈ ਵੀ ਇਨਸਾਨ, ਇਨਸਾਨ ਦਾ ਗੰਦ ਨਹੀਂ ਚੁਕੇਗਾ ਔਰ ਇਸ ਦੇ ਵਾਸਤੇ ਬੜੇ ਬੜੇ ਦਾਅਵੇ ਕੀਤੇ ਗਏ ਸਨ । ਅੱਜ 1992 ਆ ਗਿਆ ਹੈ ਪਰ ਹਾਲੇ ਤੱਕ ਕੋਈ ਯੋਗ ਪ੍ਰਬੰਧ ਨਹੀਂ ਕੀਤਾ ਗਿਆ, ਸਿਰਫ਼ ਟਾਲ ਮਟੋਲ ਵਾਲੀ ਗੱਲ ਕੀਤੀ ਗਈ ਹੈ ।

ਇਸੇ ਤਰ੍ਹਾਂ ਖੁਰਾਕ ਦੀ ਸਪਲਾਈ ਬਾਰੇ ਕਿਹਾ ਹੈ ਕਿ ਇਸ ਵਿਚ ਸੁਧਾਰ ਕੀਤਾ ਹੈ ਪਰ ਇਹ ਗੱਲ ਠੀਕ ਨਹੀਂ ਹੈ । ਮੈਂ ਦੱਸਦਾ ਹਾਂ ਕਿ ਜੰਮੂ ਕਸ਼ਮੀਰ ਵੀ ਹਿੰਦੁਸਤਾਨ ਦਾ ਇਕ ਹਿੱਸਾ ਹੈ, ਉਥੇ ਤਾਂ ਖੁਰਾਕ ਸਬਸਿਡਾਈਜ਼ ਰੇਟ ਤੇ ਦਿੱਤੀ ਜਾਂਦੀ ਹੈ ਪਰ ਪੰਜਾਬ ਵਿਚ ਜਿਥੇ ਬਹੁਤ ਸਾਰੇ ਲੋਕ ਗਰੀਬੀ ਦੀ ਲਾਈਨ ਤੋਂ ਥਲੇ ਰਹਿ ਰਹੇ ਹਨ, ਉਨ੍ਹਾਂ ਵਾਸਤੇ ਕੋਈ ਸਸਤੇ ਅਨਾਜ ਦਾ ਪ੍ਰਬੰਧ ਨਹੀਂ ਕੀਤਾ ਗਿਆ । ਪੰਜਾਬ ਵਿਚ ਇਨ੍ਹਾਂ ਲੋਕਾਂ ਨੂੰ ਸਸਤਾ

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਅਨਾਜ ਦੇਣ ਬਾਰੇ ਕੁਝ ਨਹੀਂ ਕਿਹਾ ਗਿਆ ਔਰ ਨਾ ਹੀ ਕੋਈ ਹੋਰ ਸਹੂਲਤ ਦੀ ਗੱਲ ਕੀਤੀ ਹੈ ।

ਇਸ ਲਈ ਕਿਉਂਕਿ ਇਸ ਗਵਰਨਰ ਐਡਰੈਸ ਵਿਚ ਕੋਈ ਲੋਕਾਂ ਦੇ ਹਿੱਤ ਦੀ ਗੱਲ ਨਹੀਂ ਕੀਤੀ ਗਈ, ਇਸ ਲਈ ਇਸ ਦਾ ਧੰਨਵਾਦ ਨਹੀਂ ਕੀਤਾ ਜਾ ਸਕਦਾ । ਇਤਨਾ ਕਹਿਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ ॥'

**ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ** (ਕਾਦੀਆਂ) ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਦੇ ਐਡਰੈਸ ਦੀ ਹਮਾਇਤ ਕਰਦੇ ਹੋਏ ਇਹ ਦੱਸਣਾ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਇਹ ਲਿਖਿਆ ਹੈ ਕਿ ਪੰਜਾਬ ਵਿਚ 57 ਮਹੀਨੇ ਪਿਛੋਂ ਇਥੇ ਇਲੈਕਸ਼ਨਜ਼ ਹੋਏ ਹਨ । ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਕਿ ਇਸ ਦੁਨੀਆਂ ਵਿਚ ਲੋਕ ਵੋਟ ਦਾ ਹੱਕ ਲੈਣ ਵਾਸਤੇ ਆਪਣੀਆਂ ਜਾਨਾਂ ਦੇ ਦਿੰਦੇ ਹਨ ਲੇਕਿਨ ਇਥੇ ਜਿਥੇ ਲੋਕਾਂ ਨੂੰ ਵੋਟ ਪਾਉਣ ਦਾ ਹੱਕ ਦਿੱਤਾ ਗਿਆ ਹੈ, ਉਸ ਵਾਸਤੇ ਲੋਕਾਂ ਨੂੰ ਜਾਨ ਦੀ ਬਾਜ਼ੀ ਲਾਉਣੀ ਪੈਂਦੀ ਹੈ । ਸਾਨੂੰ ਅਫ਼ਸੋਸ ਹੈ ਕਿ ਸਾਡੇ ਸੂਬੇ ਵਿਚ ਵੋਟ ਪਾਉਣ ਵਾਲੇ ਲੋਕਾਂ ਨੂੰ ਗੋਲੀਆ ਵਜਦੀਆਂ ਰਹੀਆਂ ਹਨ । ਇਹ ਸਾਡੀ ਬਦਕਿਸਮਤੀ ਹੈ ਕਿ ਇਥੇ ਡੈਮੋਕਰੇਸੀ ਨੂੰ ਕੁਚਲਣ ਦੀ ਕੋਸ਼ਿਸ਼ ਕੀਤੀ ਗਈ ਹੈ । ਜਦੋਂ ਇਥੇ ਗਵਰਨਰੀ ਰਾਜ ਸੀ ਤਾਂ ਉਸ ਰਾਜ ਵਿਚ ਪਬਲਿਕ ਦੀ ਕੋਈ ਸੁਣਵਾਈ ਨਹੀਂ ਸੀ, ਪਬਲਿਕ ਦਾ ਰਾਜ ਲਿਆਉਣ ਵਾਸਤੇ ਹਰ ਸਟੇਜ ਤੇ ਬੋਲਿਆ ਜਾਂਦਾ ਰਿਹਾ ਹੈ । ਹੁਣ ਜਦੋਂ ਪਬਲਿਕ ਦਾ ਰਾਜ ਆਇਆ ਹੈ ਤਾਂ ਸਾਡੇ ਕੁਝ ਸਾਥੀ ਬਾਈਕਾਟ ਕਰਕੇ ਚਲੇ ਗਏ । ਸਾਨੂੰ ਇਸ ਦੀ ਸਮਝ ਨਹੀਂ ਕਿ ਇਸ ਬਾਈਕਾਟ ਵਿਚੋਂ ਉਨ੍ਹਾਂ ਨੂੰ ਕੀ ਲਭਿਆ ਹੈ ? ਜੇ ਇਹ ਬਾਈਕਾਟ ਨਾ ਕਰਦੇ ਤਾਂ ਆਪਣੀਆਂ ਮੰਗਾਂ ਇਥੇ ਰੱਖਦੇ ਔਰ ਮੰਨਵਾਉਂਦੇ ਪਰ ਇਨ੍ਹਾਂ ਦੇ ਬਾਈਕਾਟ ਦਾ ਅਸਰ ਇਹ ਹੋਇਆ ਹੈ ਕਿ ਜਿਹੜੇ ਵੋਟਾਂ ਪਾਉਣ ਗਏ, ਉਨ੍ਹਾਂ ਵਿਚੋਂ ਕਈ ਗੋਲੀਆ ਦਾ ਸ਼ਿਕਾਰ ਹੋਏ । ਸੰਗਰੂਰ ਵਿਚ ਕਤਲ ਹੋਏ, ਲੁਧਿਆਣਾ ਵਿਚ ਕਤਲ ਹੋਏ ਅਤੇ ਹੋਰ ਕਈ ਥਾਈਂ ਗੋਲੀ ਚਲੀ । ਸਪੀਕਰ ਸਾਹਿਬ, ਜ਼ਿਲ੍ਹਾ ਸੰਗਰੂਰ ਵਿਚ ਜੋ ਬੰਦੇ ਮਰੇ, ਉਸ ਵਿਚ ਬਹੁਤ ਵੱਡੀ ਸਾਜਿਸ਼ ਸੀ । ਸਿਰਫ ਨਾਨ-ਪੰਜਾਬੀ ਨੂੰ ਮਾਰਿਆ, ਪੰਜਾਬੀਆਂ ਨੂੰ ਇਕ ਪਾਸੇ ਕਰ ਦਿੱਤਾ । ਉਹ ਪੰਜਾਬ ਵਿਚ ਕਮਿਊਨਲ ਰਾਇਟਸ ਕਰਾਉਣਾ ਚਾਹੁੰਦੇ ਸਨ ਜੋ ਕਿ ਨਹੀਂ ਹੋ ਸਕੇ । ਉਹ ਹਿੰਦੂ ਸਿੱਖਾਂ ਦੀ ਆਪਸ ਵਿਚ ਲੜਾਈ ਕਰਾਉਣਾ ਚਾਹੁੰਦੇ ਸਨ ਜੋ ਕਿ ਨਹੀਂ ਹੋਈ । ਨਾਨ-ਪੰਜਾਬੀ ਮਾਰੇ ਤਾਂਕਿ ਕੇਰਲਾ ਅਤੇ ਬੰਗਾਲ ਵਿਚ, ਪੰਜਾਬ ਤੋਂ ਬਾਹਰ ਰਹਿੰਦੇ ਪੰਜਾਬੀਆਂ ਦੀ ਪੱਗ ਲੱਥੇ ਤੇ ਉਹ ਉਥੋਂ ਭਜਣ । ਅਜੇ ਤਕ ਅਤਿਵਾਦੀ ਕਾਮਯਾਬ ਨਹੀਂ ਹੋ ਸਕੇ। ਉਹ ਆਪਣੇ ਟਾਰਗੈਟ ਨੂੰ ਪੂਰਾ ਨਹੀਂ ਕਰ ਸਕੇ । ਉਹ ਪੰਜਾਬ ਵਿਚ ਵਾਰ ਕਰਦੇ ਹਨ । ਅੱਜ ਕਿਤੇ ਵਾਰ ਕਰਦੇ ਹਨ ਅਤੇ ਕੱਲ ਨੂੰ ਕਿਤੇ ਹੋਰ ਵਾਰ ਕਰਦੇ ਹਨ । ਉਨ੍ਹਾਂ ਦੀ ਸਾਜਿਸ਼ ਨੂੰ ਸਮਝਣਾ ਚਾਹੀਦਾ ਹੈ ਅਤੇ ਡਟ ਕੇ ਪੁਲਿਸ ਨੂੰ ਮੁਕਾਬਲਾ ਕਰਨਾ ਚਾਹੀਦਾ ਹੈ । ਪੁਲਿਸ ਫੋਰਸ ਨੂੰ ਇੱਕ ਗੱਲ ਸਮਝਣੀ ਚਾਹੀਦੀ ਹੈ ਕਿ ਭਲੇ ਮਾਣਸਾਂ ਨਾਲ ਧੱਕਾ ਨਾ ਕਰੋ, ਉਨ੍ਹਾਂ ਦੀਆਂ ਮਜਬੂਰੀਆਂ ਨੂੰ ਚੰਗੀ ਤਰ੍ਹਾਂ ਸਮਝੋ । ਥੋੜ੍ਹੀ

ਜਿਹੀ ਇਹ ਗੱਲ ਉਨ੍ਹਾਂ ਨੂੰ ਸਮਝਣ ਦੀ ਲੋੜ ਹੈ ।

ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਦਸਿਆ ਹੈ ਕਿ ਅਨਇੰਪਲਾਇਮੈਂਟ ਦੂਰ ਕੀਤੀ ਜਾਵੇਗੀ । ਅਨਇੰਪਲਾਇਮੈਂਟ ਬਾਰੇ ਦੱਸਿਆ ਗਿਆ ਹੈ । ਸਪੀਕਰ ਸਾਹਿਬ, ਪਿਛਲੇ ਕਈ ਸਾਲਾਂ ਤੋਂ ਇੰਪਲਾਇਮੈਂਟ ਤੇ ਬੈਨ ਲਗਾ ਹੋਇਆ ਹੈ । ਸਾਡੇ ਨੌਜਵਾਨ ਵਿਹਲੇ ਫਿਰਦੇ ਹਨ । ਜੇਕਰ ਕਿਸੇ ਜਨਰਲ ਦੀ ਚਿੱਠੀ ਹੁੰਦੀ ਸੀ ਤਾਂ ਵੱਡੇ ਤੋਂ ਵੱਡਾ ਅਫਸਰ ਉਸ ਨੌਜਵਾਨ ਨੂੰ ਰੱਖ ਲੈਂਦਾ ਸੀ । ਪਰ ਸਾਡੇ ਭਲੇ ਮਾਣਸ ਦੇ ਕਹੇ ਕਿਸੇ ਨੂੰ ਨੌਕਰੀ ਨਹੀਂ ਮਿਲੀ । ਕਿਸੇ ਭਲੇ ਮਾਣਸ ਦੇ ਕਹਿਣ ਤੇ ਕਿਸੇ ਅਫਸਰ ਨੇ ਕਿਸੇ ਨੌਜਵਾਨ ਨੂੰ ਨੌਕਰੀ ਨਹੀਂ ਦਿੱਤੀ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਗੱਲ ਦੀ ਇਨਕੁਆਇਰੀ ਕਰਾਉਣ ਕਿ ਕਿਸ ਹਾਲਤ ਵਿਚ ਉਨ੍ਹਾਂ ਬੰਦਿਆਂ ਨੂੰ ਨੌਕਰੀਆਂ ਮਿਲੀਆਂ ਹਨ ? ਸਾਡੀ ਸਰਕਾਰ ਨੂੰ ਇਹ ਬੈਨ ਹਟਾਉਣਾ ਚਾਹੀਦਾ ਹੈ । ਅਸੀਂ ਆਪਣੇ ਨੌਜਵਾਨਾਂ ਨੂੰ ਇਮਪਲਾਇਡ ਨਹੀਂ ਕਰਾਂਗੇ ਤਾਂ ਹੋਰ ਕੀ ਕਰਾਂਗੇ ? ਸਰਕਾਰ ਨੂੰ ਇਹ ਬੈਨ ਚੁੱਕਣਾ ਚਾਹੀਦਾ ਹੈ । ਗਰੀਬ ਲੋਕਾਂ ਨੂੰ ਵੱਧ ਤੋਂ ਵੱਧ ਇਮਪਲਾਇਮੈਂਟ ਮਿਲੇ, ਇਸ ਗੱਲ ਵੱਲ ਖਾਸ ਖਿਆਲ ਸਰਕਾਰ ਨੂੰ ਰਖਣਾ ਚਾਹੀਦਾ ਹੈ ਜੇਕਰ ਪੰਜਾਬ ਦੇ ਨੌਜਵਾਨਾਂ ਨੂੰ ਇਮਪਲਾਇਮੈਂਟ ਮਿਲੇਗੀ ਤਾਂ ਹੀ ਪੰਜਾਬ ਦੇ ਹਾਲਾਤ ਠੀਕ ਹੋਣਗੇ ।

ਗਵਰਨਰ ਸਾਹਿਬ ਨੇ ਪੰਜਾਬ ਦੀ ਡਿਵੈਲਪਮੈਂਟ ਬਾਰੇ ਗੱਲ ਕੀਤੀ ਹੈ । ਐਗਰੀ-ਕਲਚਰ ਬਾਰੇ ਵੀ ਗੱਲ ਕੀਤੀ ਹੈ । ਕਣਕ ਦਾ ਭਾਅ ਬਹੁਤ ਘੱਟ ਹੈ । ਇਹ ਕਾਂਗਰਸ ਸਰਕਾਰ ਹੀ ਹੈ ਜਿਸ ਨੇ ਕਿਸਾਨਾਂ ਨੂੰ ਬੋਨਸ ਦੇਣਾ ਹੈ । ਪੰਜਾਬ ਵਿਚ ਵੀ ਕਾਂਗਰਸ ਸਰਕਾਰ ਹੈ ਅਤੇ ਦਿੱਲੀ ਵਿਚ ਵੀ ਕਾਂਗਰਸ ਸਰਕਾਰ ਹੈ । ਸਾਨੂੰ ਕਿਸਾਨਾਂ ਨੂੰ ਵੱਧ ਤੋਂ ਵਧ ਬੋਨਸ ਦੇਣਾ ਚਾਹੀਦਾ ਹੈ । ਸਾਨੂੰ ਕਿਸਾਨਾਂ ਨੂੰ 50/- ਰੁਪਏ ਪਰ ਕੁਇੰਟਲ ਦੇ ਹਿਸਾਬ ਨਾਲ ਬੋਨਸ ਦੇਣਾ ਚਾਹੀਦਾ ਹੈ । ਸਾਨੂੰ ਕਿਸਾਨਾਂ ਨੂੰ ਇਨਸੈਂਟਿਵ ਦੇਣਾ ਚਾਹੀਦਾ ਹੈ ਤਾਂ ਕਿ ਸਾਨੂੰ ਕਣਕ ਬਾਹਰੋਂ ਅਮਰੀਕਾ ਵਗੈਰਾ ਤੋਂ ਖਰੀਦਣ ਦੀ ਲੋੜ ਨਾ ਪਵੇ । ਉਹੀ ਭਾਅ ਪੰਜਾਬ ਦੇ ਕਿਸਾਨਾਂ ਨੂੰ ਦਿੱਤਾ ਜਾਵੇ ਜਿਹੜਾ ਭਾਅ ਅਸੀਂ ਕਣਕ ਦਾ ਅਮਰੀਕਾ ਨੂੰ ਦਿੰਦੇ ਹਾਂ । ਇਸ ਨਾਲ ਸਾਡਾ ਕਿਸਾਨ ਖੁਸ਼ਹਾਲ ਹੋਵੇਗਾ, ਸਾਡਾ ਪੰਜਾਬ ਖੁਸ਼ਹਾਲ ਹੋਵੇਗਾ । ਇਸ ਨਾਲ ਪੰਜਾਬ ਦਾ ਮਾਹੌਲ ਵੀ ਠੀਕ ਹੋਵੇਗਾ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਅਪੀਲ ਕਰਾਂਗਾ ਕਿ ਪੰਜਾਬ ਦੇ ਕਿਸਾਨਾਂ ਨੂੰ ਵੱਧ ਤੋਂ ਵੱਧ ਬੋਨਸ ਦਿੱਤਾ ਜਾਵੇ । ਸਪੀਕਰ ਸਾਹਿਬ, ਪੰਜਾਬ ਦਾ ਮਸਲਾ ਸਿਰਫ ਲਾਅ ਐਂਡ ਆਰਡਰ ਦਾ ਮਸਲਾ ਨਹੀਂ ਹੈ । ਇਹ ਪੁਲਿਟੀਕਲ ਮਸਲਾ ਵੀ ਹੈ । ਜਿਹੜੇ ਸਾਡੇ ਹਰਿਆਣੇ ਦੇ ਨਾਲ ਮਸਲੇ ਹਨ, ਉਨ੍ਹਾਂ ਨੂੰ ਛੇਤੀ ਤੋਂ ਛੇਤੀ ਹੱਲ ਕੀਤਾ ਜਾਵੇ ਤਾਂ ਕਿ ਅਸੀਂ ਲੋਕਾਂ ਨੂੰ ਦੱਸ ਸਕੀਏ ਕਿ ਸਾਡੀ ਸਰਕਾਰ ਨੇ ਇਹ ਕੁਝ ਅਚੀਵਮੈਂਟਸ ਕੀਤੀਆਂ ਹਨ । ਚੰਡੀਗੜ੍ਹ ਬਾਰੇ ਅਤੇ ਪੰਜਾਬੀ ਬੋਲਦੇ ਇਲਾਕੇ ਜੋ ਹਰਿਆਣੇ ਵਿਚ ਰਹਿ ਗਏ ਹਨ, ਉਹ ਲੈਣੇ ਚਾਹੀਦੇ ਹਨ । ਖਾਸ ਕਰਕੇ ਪਾਣੀ ਦਾ ਬੜਾ ਹੀ ਜ਼ਰੂਰੀ ਮਸਲਾ ਹੈ । ਗੁਰਦਾਸਪੁਰ ਜ਼ਿਲ੍ਹੇ ਵਿਚੋਂ ਜੋ ਨਹਿਰ ਨਿਕਲਦੀ ਹੈ, ਉਸ ਵਿਚ ਪਾਣੀ ਘੱਟ ਆਉਂਦਾ ਹੈ । ਉਸ ਵਿਚ ਪਾਣੀ ਵਧਾਉਣ ਦੀ ਲੋੜ ਹੈ । ਤੁਸੀਂ ਕੱਲ੍ਹ ਅਖਬਾਰਾਂ ਵਿੱਚ ਪੜ੍ਹਿਆ ਹੋਵੇਗਾ ਕਿ ਪੰਜਾਬ ਵਿੱਚ ਟਿਊਬਵੈਲ ਜ਼ਿਆਦਾ ਲੱਗਣ ਕਰਕੇ ਥੱਲੜਾ ਪਾਣੀ ਘਟਦਾ ਜਾ ਰਿਹਾ ਹੈ । ਇਸ ਤਰ੍ਹਾਂ ਤਾਂ 10-20

[ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ]

ਸਾਲਾਂ ਬਾਅਦ ਬਹੁਤ ਵੱਡਾ ਕਰਾਈਸਿਜ਼ ਪੈਦਾ ਹੋ ਜਾਵੇਗਾ । ਇਸ ਲਈ ਪੰਜਾਬ ਨੂੰ ਪਾਣੀ ਦੀ ਬਹੁਤ ਲੋੜ ਹੈ । ਸਾਨੂੰ ਯਮਨਾ ਦਾ ਪਾਣੀ ਪੂਰੇ ਹਕ ਨਾਲ ਮੰਗਣਾ ਚਾਹੀਦਾ ਹੈ । ਜੇਕਰ ਸਾਡੇ ਕੋਲ ਪਾਣੀ ਵੱਧ ਹੋਵੇ ਤਾਂ ਜ਼ਰੂਰ ਹਰਿਆਣਾ ਅਤੇ ਰਾਜਿਸਥਾਨ ਨੂੰ ਦੇਣਾ ਚਾਹੀਦਾ ਹੈ । ਉਹ ਵੀ ਸਾਡੇ ਭਰਾ ਹਨ । ਪਰ ਸਾਨੂੰ ਪਾਣੀ ਦੇ ਕੇ ਉਸਦੀ ਰਾਇਲਟੀ ਵੀ ਲੈਣੀ ਚਾਹੀਦੀ ਹੈ । ਜੇ ਸਾਡੇ ਕੋਲ ਕਣਕ ਸਰਪਲਸ ਹੈ ਤਾਂ ਉਹ ਸੈਂਟਰ ਲੈ ਕੇ ਰਾਇਲਟੀ ਦੇਵੇ । ਉਸ ਨਾਲ ਅਸੀਂ ਪੰਜਾਬ ਦੀ ਡਿਵੈਲਪਮੈਂਟ ਕਰ ਸਕਦੇ ਹਾਂ । ਜੇ ਆਸਾਮ ਆਇਲ ਦੇ ਕੇ ਉਸ ਦੀ ਰਾਇਲਟੀ ਲੈ ਸਕਦਾ ਹੈ, ਜੇ ਗੁਜਰਾਤ ਰਾਇਲਟੀ ਲੈ ਸਕਦਾ ਹੈ ਤਾਂ ਸਾਨੂੰ ਵੀ ਸੈਂਟਰ ਤੋਂ ਰਾਇਲਟੀ ਲੈਣੀ ਚਾਹੀਦੀ ਹੈ । ਦੂਜੇ ਸੂਬਿਆਂ ਤੋਂ ਰਾਇਲਟੀ ਲੈਣੀ ਚਾਹੀਦੀ ਹੈ ਜਿਥੇ ਸਾਡੀ ਕਣਕ ਜਾਂਦੀ ਹੈ ।

ਹੋਰ ਸਪੀਕਰ ਸਾਹਿਬ, ਇਹ ਜਿਹੜੀਆਂ ਸ਼ੂਗਰ ਮਿੱਲਾਂ ਹਨ, ਇਹ ਅੱਜ ਬੰਦ ਹੋਣ ਤੇ ਆਈਆਂ ਹਨ । ਜੱਟਾਂ ਦਾ ਗੰਨਾ ਜਿਹੜਾ ਹੈ, ਉਹ ਹਾਲੇ ਉਸੇ ਤਰ੍ਹਾਂ ਪੈਲੀਆਂ ਵਿੱਚ ਖੜਾ ਹੈ । ਪਿੱਛੇ ਸਰਕਾਰ ਨੇ ਹਰ ਜ਼ਿਲ੍ਹੇ ਵਿੱਚ ਮਿੱਲ ਲਾਉਣ ਦੀ ਕੋਸ਼ਿਸ਼ ਕੀਤੀ ਸੀ, ਪਰ ਇਹ ਬੜੀ ਬਦਕਿਸਮਤੀ ਦੀ ਗੱਲ ਹੈ ਕਿ ਖੰਡ ਖਾਂਦੇ ਤਾਂ ਵੇਖੇ ਸਨ, ਇਥੇ ਤਾਂ ਅਫਸਰ ਸ਼ੂਗਰ ਮਿੱਲਾਂ ਹੀ ਖਾ ਚਲੇ ਹਨ । ਕੋਆਪਰੇਟਿਵ ਮਹਿਕਮੇ ਵਿਚ ਬਹੁਤ ਕੁਰੱਪਸ਼ਨ ਹੋਈ ਹੈ । ਸ਼ੂਗਰ ਮਿੱਲਾਂ ਦੇ ਮਾਮਲੇ ਵਿੱਚ ਕਰੋੜਾਂ ਰੁਪਏ ਦੇ ਹਿਸਾਬ ਨਾਲ ਘਪਲੇ ਹੋਏ ਹਨ । ਅਜਨਾਲਾ ਮਿੱਲ ਦੀ ਹੀ ਗੱਲ ਲੈ ਲਓ । ਉਹ 10 ਦਿਨ ਚਲਦੀ ਹੈ ਤੇ ਇਕ ਮਹੀਨਾ ਬੰਦ ਰਹਿੰਦੀ ਹੈ। ਇਸ ਸਬੰਧੀ ਕੋਆਪਰੇਟਿਵ ਦੇ ਮਹਿਕਮੇ ਵੱਲ ਧਿਆਨ ਦੇਣਾ ਚਾਹੀਦਾ ਹੈ । ਇਕ ਪਾਸੇ ਓਸਵਾਲ ਸ਼ੂਗਰ ਮਿੱਲ ਹੈ । ਉਹ ਤਾਂ ਵਾਧੇ ਵਿੱਚ ਜਾਂਦੀ ਹੈ ਤੇ ਦੂਜੇ ਪਾਸੇ ਇਨ੍ਹਾਂ ਅਫਸਰਾਂ ਨੇ ਘਾਲੇ ਮਾਲੇ ਕਰਕੇ ਸਰਕਾਰੀ ਮਿੱਲਾਂ ਵਿੱਚ ਪੁਰਾਣਾ ਮਾਲ ਖਰੀਦ ਕੇ ਲਾ ਦਿੱਤਾ ਹੈ ਜਿਸ ਕਾਰਣ ਉਹ 10 ਦਿਨ ਚਲਦੀਆਂ ਹਨ ਤੇ 20 ਦਿਨ ਖ਼ਰਾਬ ਰਹਿੰਦੀਆਂ ਹਨ । ਇਨ੍ਹਾਂ ਅਫਸਰਾਂ ਨੂੰ ਯੋਗ ਸਜ਼ਾਵਾਂ ਦੁਆ ਕੇ ਸਾਨੂੰ ਇਕ ਮਿਸਾਲ ਕਾਇਮ ਕਰਨੀ ਚਾਹੀਦੀ ਹੈ । ਅਸੀਂ ਬੜਾ ਕਹਿੰਦੇ ਹਾਂ ਕਿ ਅਸੀਂ ਕੁਰੱਪਸ਼ਨ ਦੇ ਖਿਲਾਫ ਲੜਾਂਗੇ । ਹਾਂ, ਜੇਕਰ ਇਕ ਤਗੜੇ ਜਿਹੇ ਅਫਸਰ ਨੂੰ ਰਗੜਾ ਲਾ ਕੇ ਦੱਸੀਏ ਤਾਂ ਹੀ ਕੋਈ ਮਿਸਾਲ ਕਾਇਮ ਹੋ ਸਕਦੀ ਹੈ । ਇਹ ਕੋਈ ਗੱਲ ਨਹੀਂ ਬਣਦੀ ਕਿ ਉਸ ਨੂੰ ਇਧਰੋਂ ਬਦਲ ਕੇ ਉਧਰ ਕਰ ਛੱਡਿਆ ਤੇ ਉਧਰੋਂ ਬਦਲ ਕੇ ਇਧਰ ਕਰ ਛੱਡਿਆ । ਇਹ ਕੋਈ ਇਲਾਜ ਨਹੀਂ । ਕੋਆਪਰੇਟਿਵ ਮਹਿਕਮੇ ਵਿੱਚ ਕਿਉਂਕਿ ਘਪਲੇ ਸਭ ਤੋਂ ਜ਼ਿਆਦਾ ਹੋਏ ਹਨ, ਇਸ ਲਈ ਉਥੇ ਹੀ ਕੋਈ ਮਿਸਾਲ ਕਾਇਮ ਕਰਨੀ ਚਾਹੀਦੀ ਹੈ ।

ਸਪੀਕਰ ਸਾਹਿਬ, ਸਪੋਰਟਸ ਦੀ ਗੱਲ ਹੈ । ਸਾਡੇ ਪਿੰਡਾਂ ਵਿੱਚ ਨੌਜਵਾਨਾਂ ਲਈ ਕੋਈ ਸਪਰਟਸ ਸਟੇਡੀਅਮ ਨਹੀਂ । ਅੱਜ ਨੌਜਵਾਨ ਹਾਕੀਆਂ ਛੱਡ ਕੇ ਬੰਦੂਕਾਂ ਨਾਲ ਖੇਡਣ ਲਗ ਪਏ ਹਨ। ਸਾਨੂੰ ਨੌਜਵਾਨਾਂ ਲਈ ਵੱਧ ਤੋਂ ਵੱਧ ਸਟੇਡੀਅਮ ਬਣਾਉਣੇ ਚਾਹੀਦੇ ਹਨ । ਸਾਡੇ ਪੁਰਾਣੇ ਐਥਲੀਟ ਹਨ । ਉਨ੍ਹਾਂ ਨੇ ਸਟੇਟ ਨੂੰ ਆਨਰ ਲਿਆ ਕੇ ਦਿੱਤੇ ਹਨ । ਅਸੀਂ ਉਨ੍ਹਾਂ ਦੀ ਵੀ ਕਦਰ ਕਰੀਏ । ਮੇਰੇ ਆਪਣੇ ਸ਼ਹਿਰ ਦੀ ਮਿਸਾਲ ਹੈ । ਉਥੇ ਹੌਲਦਾਰ ਮੱਖਣ ਸਿੰਘ ਦੀ ਪਿੱਛੇ ਮੌਤ ਹੋਈ ਹੈ । ਜਦੋਂ ਪਹਿਲੀਆਂ ਏਸ਼ੀਆਈ ਖੇਡਾਂ ਹੋਈਆਂ ਸਨ

ਤਾਂ ਉਹ ਉਦੋਂ ਗੋਲਡਮੈਡਲ ਲੈ ਕੇ ਆਇਆ ਸੀ ਪਰ ਹੁਣ ਉਸਦੀ ਹਾਲਤ ਇਹ ਸੀ ਕਿ ਮਰਨ ਤੋਂ ਬਾਅਦ ਬਾਲਣ ਲਈ ਵੀ ਪੈਸੇ ਸ਼ਹਿਰ ਵਾਲਿਆਂ ਨੇ ਇਕੱਠੇ ਕਰਕੇ ਦਿੱਤੇ । ਉਸ ਕੋਲ ਇੰਨੇ ਪੈਸੇ ਨਹੀਂ ਸਨ। ਇਸ ਤੋਂ ਨੌਜਵਾਨ ਕੀ ਐਨਕਰੇਜ ਹੋਣਗੇ ? ਖੇਡਾਂ ਵਿੱਚ ਗੋਲਡ ਮੈਡਲ ਲੈਣ ਲਈ ਖਿਡਾਰੀ ਨੂੰ ਰੋਟੀ ਦਾ ਫਿਕਰ ਨਾਲ ਨਹੀਂ ਹੋਣਾ ਚਾਹੀਦਾ। ਖਿਡਾਰੀ ਦਾ ਧਿਆਨ ਤਾਂ ਸਿਰਫ ਗਰਾਊਂਡ ਵੱਲ ਹੋਣਾ ਚਾਹੀਦਾ ਹੈ। ਜੇ ਇਕ ਦਸਾਂ ਸਾਲਾਂ ਦਾ ਬੱਚਾ ਟੋਕਰੀ ਚੁੱਕਦਾ ਹੋਵੇਗਾ ਤਾਂ ਉਸ ਨੇ ਕੀ ਐਥਲੀਟ ਬਣਨਾ ਹੈ ? ਸਾਨੂੰ ਇਨ੍ਹਾਂ ਬੁਨਿਆਦੀ ਗੱਲਾਂ ਵੱਲ ਧਿਆਨ ਦੇਣਾ ਚਾਹੀਦਾ ਹੈ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਸਾਨੂੰ ਗਰਾਊਂਡਾਂ ਦੇਣੀਆਂ ਚਾਹੀਦੀਆਂ ਹਨ। ਸਾਡੇ ਸ਼ਹਿਰ ਵਿਚ ਜਿਹੜਾ ਸਕੂਲ ਚਲਦਾ ਹੈ, ਉਹ ਗੁਰਦਵਾਰੇ ਵਿੱਚ ਚਲਦਾ ਹੈ। ਉਥੇ ਸਕੂਲ ਲਈ ਬਿਲਡਿੰਗ ਵੀ ਨਹੀਂ ਹੈ, ਗਰਾਊਂਡ ਤਾਂ ਇਕ ਪਾਸੇ ਰਹੀ। ਇਹ ਸਾਡੇ ਗੌਰਮਿੰਟ ਸਕੂਲਾਂ ਦੇ ਹਾਲਾਤ ਹਨ। ਉਨ੍ਹਾਂ ਦੀ ਕੋਈ ਬਿਲਡਿੰਗ ਨਹੀਂ ਹੈ, ਕੋਈ ਗਰਾਊਂਡ ਨਹੀਂ ਅਤੇ ਨਾ ਹੀ ਕੋਈ ਸਪੋਰਟਸ ਵਿੰਗ ਹੈ। ਸਾਨੂੰ ਸਪੋਰਟਸ ਵਿੰਗ ਐਟਰੈਕਟਿਵ ਕਰਨਾ ਚਾਹੀਦਾ ਹੈ। ਦੱਸਣਾ ਚਾਹੀਦਾ ਹੈ ਕਿ ਇਕ ਚੰਗੇ ਪਲੇਅਰ ਨੂੰ ਇਹ ਸਹੂਲਤਾਂ ਮਿਲਣਗੀਆਂ, ਇਹ ਇਨਸੈਂਟਿਵ ਮਿਲਣਗੇ, ਇਹ ਡਾਈਟ ਹੋਵੇਗੀ। ਡਾਈਟ ਬਾਰੇ ਦੱਸਾਂ ਤਾਂ ਜਿਹੜੀ ਡਾਈਟ 10 ਸਾਲ ਪਹਿਲਾਂ ਚਲਦੀ ਸੀ, ਉਹੀ ਅੱਜ ਚਲ ਰਹੀ ਹੈ। ਹੁਣ ਮਹਿੰਗਾਈ ਕਿਧਰੇ ਦੀ ਕਿਧਰੇ ਚਲੀ ਗਈ ਹੈ । ਇਨ੍ਹਾਂ ਸਾਰੀਆਂ ਗੱਲਾਂ ਲਈ ਸਰਕਾਰ ਨੂੰ ਵੱਧ ਤੋਂ ਵੱਧ ਫਾਈਨਾਂਸਿਜ਼ ਦੇਣੇ ਚਾਹੀਦੇ ਹਨ।

ਪਿਛੇ ਸੈਂਟਰ ਦੀ ਸਰਕਾਰ ਨੇ ਆਇਰਨ ਡੀ-ਕੰਟਰੋਲ ਕਰ ਦਿੱਤਾ। ਇਹਦੇ ਨਾਲ ਸਾਡੇ ਗੁਰਦਾਸਪੁਰ ਜ਼ਿਲ੍ਹੇ ਦੀ ਅਤੇ ਪੰਜਾਬ ਦੀ ਸਾਰੀ ਇੰਡਸਟਰੀ ਨੂੰ ਧੱਕਾ ਲਗੇਗਾ। ਇਹਦਾ ਡੀ-ਕੰਟਰੋਲ ਪੰਜਾਬ ਵਿਚ ਨਹੀਂ ਹੋਣਾ ਚਾਹੀਦਾ। ਇਸ ਨਾਲ ਪੰਜਾਬ ਦੀ ਇੰਡਸਟਰੀ ਦੂਜੀਆਂ ਸਟੇਟਾਂ ਵਿਚ ਜਾਵੇਗੀ। ਉਨ੍ਹਾਂ ਨੂੰ ਜਿਥੇ ਘੱਟ ਭਾਅ ਤੇ ਰਾਅ ਮੈਟੀਰੀਅਲ ਮਿਲੇਗਾ, ਉਥੇ ਉਹ ਚਲੇ ਜਾਣਗੇ। ਇਸ ਲਈ ਇਹ ਜਿਹੜਾ ਆਰਡਰ ਹੈ, ਇਸ ਨੂੰ ਪੰਜਾਬ ਵਿਚ ਨਹੀਂ ਲਾਗੂ ਹੋਣ ਦੇਣਾ ਚਾਹੀਦਾ। ਗੁਰਦਾਸਪੁਰ ਜ਼ਿਲ੍ਹਾ ਬਾਰਡਰ ਦਾ ਜ਼ਿਲ੍ਹਾ ਹੈ। ਇਥੇ ਐਮਪਲਾਇਮੈਂਟ ਪਹਿਲਾਂ ਹੀ ਘੱਟ ਹੈ। ਜੇ ਇੰਡਸਟਰੀ ਵੀ ਬਾਹਰ ਜਾਣ ਲਗ ਪਈ ਤਾਂ ਜ਼ਿਲ੍ਹੇ ਦਾ ਹੋਰ ਵੀ ਜ਼ਿਆਦਾ ਨੁਕਸਾਨ ਹੋਵੇਗਾ। ਐਮਪਲਾਇਮੈਂਟ ਦੀ ਗੱਲ ਚਲੀ ਹੈ ਤਾਂ ਮੈਂ ਦੱਸਣਾ ਚਾਹੁੰਦਾ ਹਾਂ ਕਿ ਬੈਂਕਾਂ ਤੋਂ ਜੋ ਥੋੜ੍ਹਾ ਬਹੁਤਾ ਰੁਪਿਆ ਕਰਜ਼ ਕੰਮ-ਕਾਰ ਚਲਾਉਣ ਵਾਸਤੇ ਦਿੱਤਾ ਜਾਂਦਾ ਹੈ, ਇਹ ਕਾਫੀ ਨਹੀਂ ਹੈ। 25,000/- ਰੁਪਏ ਨਾਲ ਅੱਜ ਕਲ੍ਹ ਕੁਝ ਨਹੀਂ ਬਣਦਾ। ਪੰਜ ਸੱਤ ਹਜ਼ਾਰ ਤਾਂ ਮੈਨੇਜਰ ਹੀ ਲੈ ਜਾਂਦਾ ਹੈ। ਲੋਕਾਂ ਨੂੰ ਕਾਰੋਬਾਰ ਚਲਾਉਣ ਲਈ ਕੋਈ ਸੌਖਾ ਅਤੇ ਸਸਤਾ ਤਰੀਕਾ ਕੱਢਣਾ ਚਾਹੀਦਾ ਹੈ ਜਿਸ ਵਿਚ ਮੈਨੇਜਰ ਦੀ ਜ਼ਿਆਦਾ ਸੇਅ ਨਾ ਹੋਵੇ। ਇੰਡਸਟਰੀ ਡਿਪਾਰਟਮੈਂਟ ਦੇ ਬੰਦੇ ਥਾਂ ਥਾਂ ਤੇ ਜਾ ਕੇ ਲੋਕਾਂ ਨੂੰ ਦੱਸਣ ਕਿ ਫਲਾਣੀ ਇੰਡਸਟਰੀ ਫਾਇਦੇਮੰਦ ਹੈ। ਕੋਈ ਐਗਰੋ-ਬੇਸਡ ਇੰਡਸਟਰੀ ਲੱਗੇ। ਜਿਹੜਾ ਕਰਜ਼ਾ ਲਿਆ ਵੀ ਜਾਂਦਾ ਹੈ, ਉਸ ਬਾਰੇ ਆਮ ਲੋਕਾਂ ਨੂੰ ਪਤਾ ਨਹੀਂ ਹੁੰਦਾ ਕਿ ਇਸ ਨੂੰ ਪਰਾਪਰਲੀ ਯੂਟੇਲਾਈਜ਼ ਕਿਵੇਂ ਕਰਨਾ ਹੈ ! ਕਰਜ਼ਾ ਦਿੱਤਾ ਜਾਂਦਾ ਹੈ ਕਿਉਂਕਿ ਬੈਂਕ ਮੈਨੇਜਰ ਨੇ ਹਿੱਸਾ ਲੈਣਾ ਹੁੰਦਾ ਹੈ। ਸਿਰਫ ਪੈਸਾ ਲੈਣ ਦੀ ਗੱਲ ਹੁੰਦੀ ਹੈ, ਉਸ ਨੂੰ ਠੀਕ ਤਰ੍ਹਾਂ ਵਰਤਣ ਵਾਸਤੇ ਲੋਕਾਂ ਨੂੰ ਕੋਈ ਗਾਈਡੈਂਸ ਨਹੀਂ ਦਿੱਤੀ ਜਾਂਦੀ। ਜੇ ਲੋਕਾਂ ਨੂੰ ਪਰਾਪਰਲੀ ਗਾਈਡ ਕੀਤਾ ਜਾਵੇ ਤਾਂ ਹੀ ਕਰਜ਼ੇ ਲੈਣ ਦਾ ਕੋਈ ਫਾਇਦਾ ਹੈ। ਇੰਡਸਟਰੀ ਡਿਪਾਰਟਮੈਂਟ ਨੂੰ ਚਾਹੀਦਾ ਹੈ ਕਿ ਉਹ ਆਪਣੇ ਸਰਵੇਅਰ

[ਸਰਦਾਰ ਤ੍ਰਿਪਤ ਰਾਜਿੰਦਰ ਸਿੰਘ ਬਾਜਵਾ]

ਪਿੰਡਾਂ ਵਿਚ ਭੇਜੇ ਅਤੇ ਉਹ ਲੋਕਾਂ ਨੂੰ ਦੱਸਣ ਕਿ ਕਿਹੜਾ ਕੰਮ ਚਲਾਉਣਾ ਹੈ ਅਤੇ ਪੈਸੇ ਦਾ ਜਾਂ ਕਰਜ਼ੇ ਦਾ ਵੱਧ ਤੋਂ ਵੱਧ ਅੱਛੇ ਤਰੀਕੇ ਨਾਲ ਕਿਸ ਤਰ੍ਹਾਂ ਇਸਤੇਮਾਲ ਕਰਨਾ ਹੈ ।

ਹੁਣ ਡਿਸਟ੍ਰਿਕਟਸ ਰੀਆਰਗੇਨਾਈਜ਼ ਕਰਨ ਦੀ ਗੱਲ ਹੈ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਚੀਫ ਮਨੀਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਬਟਾਲੇ ਨੂੰ ਜ਼ਿਲ੍ਹਾ ਜ਼ਰੂਰ ਬਣਾਇਆ ਜਾਵੇ ਕਿਉਂਕਿ ਇਸ ਦੀ ਉਥੇ ਬਹੁਤ ਲੋੜ ਹੈ । ਪੁਲਿਸ ਜ਼ਿਲ੍ਹਾ ਤਾਂ ਉਹ ਬਣ ਹੀ ਚੁੱਕਾ ਹੈ, ਹੁਣ ਰੈਵੇਨਿਊ ਜ਼ਿਲ੍ਹਾ ਵੀ ਬਣਾ ਦਿੱਤਾ ਜਾਵੇ ਤਾਂ ਇਹ ਬਹੁਤ ਚੰਗੀ ਗੱਲ ਹੋਵੇਗੀ । ਚਾਹੇ ਅੰਮ੍ਰਿਤਸਰ ਜ਼ਿਲ੍ਹੇ ਨਾਲੋਂ ਕੁਝ ਹਿੱਸਾ ਲਾਹ ਕੇ ਇਸ ਵਿਚ ਮਿਲਾ ਦਿੱਤਾ ਜਾਵੇ ।

ਇਰੀਗੇਸ਼ਨ ਡਿਪਾਰਟਮੈਂਟ ਵਿਚ ਡਿਵੈਲਪਮੈਂਟ ਦੀ ਗੱਲ ਹੈ । ਪਿਛਲੀ ਸਰਕਾਰ ਵੇਲੇ ਇਹ ਗੱਲ ਬੜੀ ਚਲੀ ਕਿ ਇਸ ਡਿਪਾਰਟਮੈਂਟ ਵਿਚ ਬੜੀ ਡਿਵੈਲਪਮੈਂਟ ਹੋਈ ਹੈ ਪਰ 1984 ਵਿਚ ਕਾਹਨੂੰਵਾਨ ਡਰੇਨ ਤੇ ਪੁਲ ਬਣਾਉਣ ਦੀ ਗੱਲ ਚਲੀ ਸੀ । ਇਸ ਵਾਸਤੇ ਕਾਦੀਆਂ ਦੀ ਕਮੇਟੀ ਨੇ ਵੀ ਸਾਢੇ ਪੰਜ ਲੱਖ ਰੁਪਿਆ ਜਮ੍ਹਾਂ ਕਰਵਾਇਆ ਸੀ ਪਰ ਅਜੇ ਤੱਕ ਇਸ ਪੁਲ ਦਾ ਕੋਈ ਨਾਮੋ-ਨਿਸ਼ਾਨ ਨਹੀਂ ਹੈ, ਨਾ ਹੀ ਕੋਈ ਪੈਸਾ ਖਚਿਆ ਹੈ । ਬਿਆਸ ਉਤੇ ਪੁਲ ਬਣਦਿਆਂ ਨੂੰ ਵੀ 7-8 ਸਾਲ ਹੋ ਗਏ ਹਨ । ਮੇਰੀ ਅਰਜ਼ ਹੈ ਕਿ ਇਸ ਨੂੰ ਛੇਤੀ ਤੋਂ ਛੇਤੀ ਕੰਪਲੀਟ ਕੀਤਾ ਜਾਵੇ ਕਿਉਂਕਿ ਇਸ ਦੇ ਬਣਨ ਨਾਲ ਧਾਰਮਿਕ ਥਾਵਾਂ ਤੇ ਆਉਣ ਜਾਣ ਵਿਚ ਬਹੁਤ ਸਹੂਲਤ ਹੋ ਜਾਵੇਗੀ । ਜੇਕਰ ਅਸੀਂ ਡਿਵੈਲਪਮੈਂਟ ਦੀ ਸਪੀਡ ਤੇਜ਼ ਕਰਾਂਗੇ ਤਾਂ ਹੀ ਲੋਕ ਸਾਨੂੰ ਅਪਣਾਉਣਗੇ ।

ਪਿੰਡਾਂ ਦੀ ਗੱਲ ਚਲੀ ਹੈ ਤਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਆਮ ਲੋਕਾਂ ਨੂੰ ਪਤਾ ਹੀ ਨਹੀਂ ਕਿ ਇਹ ਸੁੰਦਰ ਵਿਲੇਜ ਸਕੀਮ ਕੀ ਚੀਜ਼ ਹੈ । ਇਸ ਸਕੀਮ ਅਧੀਨ ਕੀ ਕੀ ਹੋਣਾ ਹੈ, ਇਹ ਕਿਸੇ ਨੂੰ ਪਤਾ ਨਹੀਂ ਹੈ । ਇਸ ਬਾਰੇ ਲੋਕਾਂ ਨੂੰ ਦੱਸਣਾ ਚਾਹੀਦਾ ਹੈ । ਪਿੰਡਾਂ ਦਾ ਪਰਾਪਰ ਸਰਵੇ ਕਰਕੇ ਤਰਤੀਬਵਾਰ ਕੰਮ ਸਿਰੇ ਚੜ੍ਹਾਉਣੇ ਚਾਹੀਦੇ ਹਨ । ਆਮ ਤੌਰ ਤੇ ਕੀ ਹੁੰਦਾ ਹੈ ਕਿ ਇਕ ਡਿਪਾਰਟਮੈਂਟ ਸੜਕਾਂ/ਗਲੀਆਂ ਬਣਾਉਂਦਾ ਹੈ, ਦੂਸਰਾ ਉਸ ਨੂੰ ਪੁੱਟ ਜਾਂਦਾ ਹੈ । ਸਭ ਤੋਂ ਪਹਿਲਾਂ ਸੀਵਰੇਜ ਦਾ ਕੰਮ ਹੋਵੇ ਅਤੇ ਉਸ ਤੋਂ ਬਾਦ ਹੀ ਸੜਕਾਂ ਦਾ ਹੋਣਾ ਚਾਹੀਦਾ ਹੈ । ਜੇ ਇਹ ਕੰਮ ਠੀਕ ਤਰੀਕੇ ਨਾਲ ਹੋਣਗੇ ਤਾਂ ਖ਼ਰਚਾ ਵੀ ਘੱਟ ਆਵੇਗਾ । ਸਪੀਕਰ ਸਾਹਿਬ, ਮੈਂ ਸਰਦਾਰ ਬੇਅੰਤ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਇਸ ਸਾਲ ਦੇ ਲਈ ਬੜਾ ਸੋਹਣਾ ਪ੍ਰੋਗਰਾਮ ਦਿੱਤਾ ਹੈ । ਅਸੀਂ ਫੀਲ ਕਰਦੇ ਹਾਂ ਕਿ ਇਹ ਕਾਫੀ ਚੰਗਾ ਹੈ ਪਰ ਹਾਲੇ ਕੁਝ ਜ਼ਰੂਰਤਾਂ ਹਨ ਜਿਹੜੀਆਂ ਪੂਰੀਆਂ ਕਰਨੀਆਂ ਚਾਹੀਦੀਆਂ ਹਨ ਜਿਵੇਂ ਕਿ ਮੈਂ ਦੱਸਿਆ ਹੈ । ਆਖਿਰ ਵਿਚ ਮੈਂ ਫਿਰ ਅਪੀਲ ਕਰਦਾ ਹਾਂ ਕਿ ਬੋਨਸ ਜ਼ਰੂਰ ਵੱਧ ਤੋਂ ਵੱਧ ਦਿਵਾਇਆ ਜਾਵੇ । ਧੰਨਵਾਦ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** (ਜ਼ੀਰਾ) : ਸਤਿਕਾਰ ਯੋਗ ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਦੇ ਭਾਸ਼ਣ ਦੇ ਧੰਨਵਾਦ ਦੇ ਮਤੇ ਤੇ ਖੜ੍ਹਾ ਹੋਇਆ ਹਾਂ ਪਰ

ਧੰਨਵਾਦ ਕਰਨ ਦੇ ਲਈ ਇਸ ਮਤੇ ਦੇ ਵਿਚ ਕੁਝ ਨਹੀਂ ਕੀਤਾ ਗਿਆ ਜਿਵੇਂ ਕਿ ਗਵਰਨਰ ਸਾਹਿਬ ਨੇ ਕਿਹਾ ਕਿ ਇਹ ਲੋਕਾਂ ਦੀ ਸਰਕਾਰ ਚੁਣੀ ਹੋਈ ਹੈ ਪਰ ਜਿਸ ਸਰਕਾਰ ਬਣਾਉਣ ਦੇ ਲਈ ਜਿਨ੍ਹਾਂ ਬੰਦਿਆਂ ਨੂੰ, ਨੁਮਾਇੰਦਿਆਂ ਨੂੰ 5% ਵੋਟਾਂ ਪੋਲ ਹੋਈਆਂ ਹੋਣ, ਉਸ ਨੂੰ ਲੋਕਾਂ ਦੀ ਸਰਕਾਰ ਕਿਵੇਂ ਕਿਹਾ ਜਾ ਸਕਦਾ ਹੈ। ਅੱਜ ਗੱਲ ਤੁਲੀ ਹੈ ਬਾਈਕਾਟ ਦੀ। ਅਕਾਲੀ ਲੀਡਰਾਂ ਨੇ ਬਾਈਕਾਟ ਕੀਤਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਕਾਂਗਰਸ ਨੇ ਬਾਈਕਾਟ ਕੀਤਾ ਸੀ ਤਾਂ ਉਦੋਂ ਕਾਂਗਰਸ ਦੇਸ਼ ਭਗਤ ਸੀ ਪਰ ਅੱਜ ਜਦੋਂ ਕੁਝ ਰੁਸੇ ਹੋਏ ਵੀਰਾਂ ਨੇ, ਰੁੱਸੇ ਕਿਸ ਤੋਂ, ਤੁਹਾਡੇ ਕੋਲੋਂ, ਕਿਉਂਕਿ ਭਾਵੇਂ ਪੰਜਾਬ ਦੇ ਵਿਚ ਸਰਕਾਰ ਤੁਹਾਡੀ ਨਹੀਂ ਸੀ ਪਰ ਉਦੋਂ ਸੈਂਟਰ ਦੇ ਵਿਚ ਸਰਕਾਰ ਤੁਹਾਡੀ ਕਾਂਗਰਸ (ਆਈ) ਦੀ ਸੀ ਤਾਂ ਚੋਣਾਂ ਤੋਂ ਪਹਿਲਾਂ ਇਕ ਜ਼ਿੰਮੇਵਾਰ ਆਦਮੀ ਜੋ ਕੁਰਸੀ ਤੇ ਬੈਠੇ, ਉਨ੍ਹਾਂ ਨੇ ਇਹ ਗੱਲ ਕਹੀ ਸੀ ਕਿ ਚੋਣਾਂ ਤੋਂ ਪਹਿਲਾਂ ਪੈਕੇਜ ਦਾ ਐਲਾਨ ਕੀਤਾ ਜਾਵੇਗਾ ਪਰ ਅਖਬਾਰਾਂ ਦੇ ਵਿਚ ਆਉਂਦਾ ਰਿਹਾ ਕਿ ਪ੍ਰਧਾਨ ਮੰਤਰੀ ਜੀ ਕੁਝ ਹੀ ਦਿਨਾਂ ਦੇ ਵਿਚ ਚੰਡੀਗੜ੍ਹ ਆਉਣਗੇ ਔਰ ਪੈਕੇਜ ਦਾ ਐਲਾਨ ਕਰਨਗੇ ਜਿਸ ਦੇ ਵਿਚ ਚੰਡੀਗੜ੍ਹ ਪੰਜਾਬ ਨੂੰ ਦੇ ਦਿੱਤਾ ਜਾਵੇਗਾ, ਪਾਣੀਆਂ ਦਾ ਫੈਸਲਾ ਕਰ ਦਿੱਤਾ ਜਾਵੇਗਾ। ਪਰ ਹੋਇਆ ਕੀ ? ਕੁਝ ਵੀ ਨਹੀਂ ਦਿੱਤਾ ਗਿਆ। ਤਾਂ ਕੁਝ ਅਕਾਲੀ ਵੀਰਾਂ ਨੇ ਇਸ ਗੱਲ ਦਾ ਰੋਸ ਕਰਨ ਦੇ ਲਈ ਚੋਣਾਂ ਦਾ ਬਾਈਕਾਟ ਕੀਤਾ ਪਰ ਇਹ ਬਾਈਕਾਟ ਉਨ੍ਹਾਂ ਨੇ ਇਸ਼ਤਿਹਾਰਾਂ ਦੇ ਰਾਹੀਂ ਨਹੀਂ ਕੀਤਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਇਸ਼ਤਿਹਾਰ ਕਿਸ ਨੇ ਲਾਏ, ਕਿਸ ਨੇ ਗੋਲੀਆਂ ਚਲਾਈਆਂ, ਮੇਰੇ ਕੋਲ ਇਸ ਦੇ ਪਰੂਫ ਹਨ ਕਿ ਕਾਂਗਰਸੀਆਂ ਨੇ ਪਿੰਡਾਂ ਦੇ ਵਿਚ ਜਾ ਕੇ ਗੋਲੀਆਂ ਚਲਾਈਆਂ ਔਰ ਉਨ੍ਹਾਂ ਦੇ ਪਰਚੇ ਬੀ. ਐਸ. ਪੀ. ਦੇ ਵਰਕਰਾਂ ਵੱਲੋਂ ਲਗਵਾਏ ਗਏ। ** ** **

ਸਰਦਾਰ ਅਮਰਜੀਤ ਸਿੰਘ ਸਰਪੰਚ ਵਿਰੁੱਧ (ਇਸ ਵੇਲੇ ਹਾਊਸ ਵਿਚ ਬਹੁਤ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਬੋਲ ਰਹੇ ਸਨ ਅਤੇ ਸ਼ੋਰ ਹੋਣ ਕਾਰਨ ਕੁਝ ਵੀ ਸੁਣਾਈ ਨਹੀਂ ਦੇ ਰਿਹਾ ਸੀ।) (ਵਿਘਨ) (ਸ਼ੋਰ)।

**Mr. Speaker**: Do not name him. He is not present in the House. Please resume your seat. I am standing. Please sit down. ਮੈਂ ਕਿਸੇ ਕਿਸਮ ਦੀ ਕੋਈ ਇੰਟਰਪਸ਼ਨ ਨਹੀਂ ਹੋਣ ਦਿੱਤੀ। ਹੁਣ ਤੱਕ ਹਾਊਸ ਬੜਾ ਸੋਹਣਾ ਚਲਦਾ ਸੀ। ਜੇ ਅਸੀਂ ਇਸ ਤਰ੍ਹਾਂ ਗੈਰ-ਜ਼ਿੰਮੇਵਾਰੀ ਨਾਲ ਐਲੀਗੇਸ਼ਨ ਔਰ ਕਾਊਂਟਰ ਐਲੀਗੇਸ਼ਨ ਲਗਾਉਣ ਲੱਗ ਗਏ ਤਾਂ ਇਹ ਹਾਊਸ ਦੀ ਮਰਿਆਦਾ ਦੇ ਅਨੁਕੂਲ ਨਹੀਂ ਹੋਵੇਗਾ। ਤੁਸੀਂ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲੋ। ਜਿਹੜਾ ਆਦਮੀ ਇਥੇ ਮੌਜੂਦ ਨਹੀਂ, ਉਸ ਦਾ ਨਾਂ ਕਿਉਂ ਲੈਂਦੇ ਹੋ। ਜੋ ਸ਼ਬਦ ਸਰਦਾਰ ਹਰਚਰਨ ਸਿੰਘ ਹੀਰੋ ਦੇ ਬਾਰੇ ਕਹੇ ਗਏ ਹਨ, ਉਹ ਕਾਰਵਾਈ ਵਿਚੋਂ ਐਕਸਪੰਜ ਕੀਤੇ ਜਾਂਦੇ ਹਨ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ**: ਅਗਲੀ ਗੱਲ ਸੰਵਿਧਾਨ ਦੇ ਬਾਰੇ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਅਕਾਲੀ ਲੀਡਰ ਜੇਲ੍ਹਾਂ ਦੇ ਵਿਚ ਬੰਦ ਕੀਤੇ ਹੋਏ ਹਨ, ਉਹ ਕਿਸ ਸੰਵਿਧਾਨ ਦੇ ਤਹਿਤ ਬੰਦ ਕੀਤੇ ਹੋਏ ਹਨ ? ਅੱਜ ਸਰਕਾਰ ਚਲਾਉਣ ਲਈ

**Expunged as ordered by the Chair.

[ਸਰਦਾਰ ਇੰਦਰਜੀਤ ਸਿੰਘ ਜ਼ੀਰਾ]

ਧਮਕੀਆਂ ਦਿੱਤੀਆਂ ਜਾ ਰਹੀਆਂ ਹਨ ਕਿ ਫਲਾਣੇ ਲੀਡਰ ਨੂੰ ਜੇਲ੍ਹ ਵਿਚ ਬੰਦ ਕਰ ਦਿਤਾ ਜਾਵੇ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਸਰਕਾਰ ਨੂੰ ਚਲਾਉਣਾ ਹੈ ਤਾਂ ਅਕਾਲੀ ਲੀਡਰਾਂ ਨੂੰ ਰਿਹਾ ਕੀਤਾ ਜਾਵੇ ਅਤੇ ਜੇਲ੍ਹਾਂ ਦੇ ਬੂਹੇ ਖੋਲ੍ਹ ਦਿੱਤੇ ਜਾਣ ਅਤੇ ਸਾਰਿਆਂ ਨੂੰ ਆਮ ਮੁਆਫੀ ਦਿੱਤੀ ਜਾਵੇ । ਅੱਜ ਕਿਸੇ ਵੀ ਨੌਜਵਾਨ ਦਾ ਜੀਅ ਨਹੀਂ ਕਰਦਾ ਕਿ ਉਹ ਜੰਗਲਾਂ ਦੇ ਵਿਚ ਜਾਂ ਕਮਾਦਾਂ ਦੇ ਵਿਚ ਜਾ ਕੇ ਸੌਂਵੇ । ਕਿਸੇ ਮਾਂ-ਪਿਉ ਦਾ ਜੀਅ ਨਹੀਂ ਚਾਹੁੰਦਾ ਕਿ ਉਸ ਦਾ ਬੱਚਾ ਧੱਕੇ ਖਾਂਦਾ ਫਿਰੇ । ਜਿਹੜੀ ਸਰਕਾਰ ਹੁੰਦੀ ਹੈ, ਉਹ ਬਾਪ ਦੀ ਨਿਆਈਂ ਹੁੰਦੀ ਹੈ ਅਤੇ ਜਿਹੜੀ ਪਬਲਿਕ ਹੁੰਦੀ ਹੈ, ਉਹ ਬੱਚਿਆਂ ਦੀ ਨਿਆਈਂ ਹੁੰਦੀ ਹੈ । ਜੇਕਰ ਬਾਪ ਕੋਲੋਂ ਬੱਚੇ ਨੂੰ ਹੱਕ ਨਹੀਂ ਮਿਲਦਾ ਤਾਂ ਉਹ ਸਭ ਤੋਂ ਪਹਿਲਾਂ ਪੰਚਾਇਤ ਵਿਚ ਜਾਂਦਾ ਹੈ । ਉਸ ਤੋਂ ਬਾਅਦ ਵੀ ਜੇਕਰ ਉਸ ਨੂੰ ਹੱਕ ਨਹੀਂ ਮਿਲਦਾ ਤਾਂ ਫਿਰ ਉਹ ਆਪਣੇ ਸਾਰੇ ਰਿਸ਼ਤੇਦਾਰ ਇਕੱਠੇ ਕਰਦਾ ਹੈ ਪਰ ਫਿਰ ਵੀ ਜੇਕਰ ਉਸ ਨੂੰ ਹੱਕ ਨਹੀਂ ਮਿਲਦਾ ਤਾਂ ਆਖਿਰ ਉਹ ਡਾਂਗ ਚੁੱਕ ਲੈਂਦਾ ਹੈ ਤੇ ਕਹਿੰਦਾ ਹੈ ਕਿ ਜੇਕਰ ਤੁਸੀਂ ਮੈਨੂੰ ਖਾਣ ਨਹੀਂ ਦਿੰਦੇ ਤਾਂ ਮੈਂ ਵੀ ਤੁਹਾਨੂੰ ਨਹੀਂ ਖਾਣ ਦੇਵਾਂਗਾ । ** **

**ਸ੍ਰੀ ਸਪੀਕਰ** : ਇਹ ਸ਼ਬਦ ਰਿਕਾਰਡ ਵਿਚੋਂ ਕੱਟੇ ਜਾਂਦੇ ਹਨ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸ਼੍ਰੋਮਣੀ ਅਕਾਲੀ ਦਲ ਨੇ ਅਨੰਦਪੁਰ ਸਾਹਿਬ ਦਾ ਮਤਾ ਪਾਇਆ । ਉਸ ਵਿਚ ਅਜਿਹਾ ਕੁਝ ਨਹੀਂ ਸੀ ।

**ਸ੍ਰੀ ਸਪੀਕਰ** ਜ਼ੀਰਾ ਸਾਹਿਬ, ਮੈਂ ਤੁਹਾਨੂੰ ਬੋਲਣ ਦੀ ਪੂਰੀ ਅਪਰਚੂਨਿਟੀ ਦਿੱਤੀ ਹੈ ਤਾਂ ਕਿ ਤੁਸੀਂ ਆਪਣੇ ਜਜ਼ਬਾਤ ਦਾ ਪ੍ਰਗਟਾਵਾ ਕਰ ਸਕੋ । ਲੇਕਿਨ ਗੈਰ-ਜ਼ਿੰਮੇਦਾਰਾਨਾ ਭਾਸ਼ਨ ਦੇਣ ਦੀ ਮੈਂ ਇਜਾਜ਼ਤ ਨਹੀਂ ਦੇਵਾਂਗਾ । I would not let you do that.

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** ਮੈਂ ਮਜ਼ਲੂਮਾਂ ਦੀ ਹੱਤਿਆ ਦੇ ਹੱਕ ਵਿਚ ਨਹੀਂ ਹਾਂ । ਸ਼੍ਰੋਮਣੀ ਅਕਾਲੀ ਦਲ ਹਮੇਸ਼ਾ ਮਜ਼ਲੂਮਾਂ ਦੀਆਂ ਹੱਤਿਆਵਾਂ ਦਾ ਵਿਰੋਧ ਕਰਦਾ ਰਿਹਾ ਹੈ ।

**ਸਰਦਾਰ ਜਸਬੀਰ ਸਿੰਘ** : ** ** **

**Mr. Speaker**: No point of order.

**ਸਰਦਾਰ ਅਵਤਾਰ ਸਿੰਘ ਬਰਾੜ** : ** ** **

**Mr. Speaker**: No point of order.

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਜਦੋਂ ਇਹ ਆਪ ਮੁੜ ਮੁੜ ਅਕਾਲੀ ਲੀਡਰਾਂ ਦੀ ਗੱਲ ਕਰਦੇ ਹਨ ਕਿ ਕਾਂਗਰਸ ਉਨ੍ਹਾਂ ਸਾਰਿਆਂ ਨਾਲ ਗੱਲ ਕਰਨਾ ਚਾਹੁੰਦੀ ਹੈ, ਕੀ

**Expunged as ordered by the Chair.

ਇਹ ਉਨ੍ਹਾਂ ਨੂੰ ਲੀਡਰ ਮੰਨਦੇ ਹਨ ? ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਲੜਾਈ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਲਿਆਉਣ ਦੀ ਹੈ । ਜੇਕਰ ਪੰਜਾਬ ਵਿਚ ਅਮਨ ਲਿਆਉਣਾ ਚਾਹੁੰਦੇ ਹੋ ਤਾਂ ਲੀਡਰਾਂ ਨੂੰ ਰਿਹਾਅ ਕਰੋ ।

**ਡਾਕਟਰ (ਮਿਸਿਜ਼) ਮਾਲਤੀ ਥਾਪਰ :** ** ** **

**Mr. Speaker**: No point of order.

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** ਸ਼ਾਇਦ ਐਮ.ਐਲ.ਏ. ਸਾਹਿਬਾ ਨੇ ਅੱਗੇ ਸੁਣਿਆ ਨਹੀਂ । ਮੈਂ ਇਹ ਗੱਲ ਬੜੇ ਜ਼ੋਰ ਨਾਲ ਕਹਿ ਚੁੱਕਾ ਹਾਂ ਕਿ ਜੇ ਕਿਸੇ ਪੰਜਾਬੀ ਦਾ ਖ਼ੂਨ ਵਗਦਾ ਹੈ ਤਾਂ ਉਹ ਬੜੀ ਨਿੰਦਣਯੋਗ ਗੱਲ ਹੈ ਅਤੇ ਬੜੀ ਮਾੜੀ ਗੱਲ ਹੈ ।

ਇਸ ਤੋਂ ਅੱਗੇ ਗੱਲ ਚਲੀ ਕੁਰੱਪਸ਼ਨ ਦੀ । ਅੱਜ ਵੀ ਐਸੇ ਕਈ ਮਹਿਕਮੇ ਹਨ ਜਿਵੇਂ ਜਿਪਸਮ ਸਪਲਾਈ ਕਰਨ ਵਾਲਾ ਮਹਿਕਮਾ, ਉਥੇ ਬਹੁਤ ਕੁਰੱਪਸ਼ਨ ਹੋਈ । ਉਥੇ ਇਕ ਅਫ਼ਸਰ ਡੈਪੂਟੇਸ਼ਨ ਤੇ ਲਗਾ ਹੋਇਆ ਹੈ ਅਤੇ ਉਸ ਨੂੰ ਦੋਬਾਰਾ ਡੈਪੂਟੇਸ਼ਨ ਤੇ ਰੱਖਿਆ ਜਾ ਰਿਹਾ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਅਜਿਹੇ ਅਫ਼ਸਰ ਜਿਨ੍ਹਾਂ ਦੇ ਵਿਰੁੱਧ ਕੇਸ ਚਲ ਰਹੇ ਹਨ ਅਤੇ ਜੋ ਕੁਰੱਪਸ਼ਨ ਕਰਦੇ ਹਨ, ਉਨ੍ਹਾਂ ਨੂੰ ਦੁਬਾਰਾ ਡੈਪੂਟੇਸ਼ਨ ਤੇ ਨਹੀਂ ਰੱਖਣਾ ਚਾਹੀਦਾ । ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਸਹਿਕਾਰਤਾ ਮਹਿਕਮੇ ਦੀ ਗੱਲ ਕਰਦਾ ਹਾਂ । ਪਿਛਲੀ ਅਕਾਲੀ ਸਰਕਾਰ ਸਮੇਂ ਇਕ ਕਮੇਟੀ ਬਣਾਈ ਗਈ ਸੀ ਜਿਸ ਨੇ ਆਪਣੀ ਰਿਪੋਰਟ ਵੀ ਦੇ ਦਿੱਤੀ । ਇਹ ਕਮੇਟੀ ਇਸ ਲਈ ਬਣਾਈ ਗਈ ਸੀ ਕਿ ਜਿਹੜੇ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਨ, ਉਨ੍ਹਾਂ ਨੂੰ ਹੋਰ ਅਧਿਕਾਰ ਦਿਤੇ ਜਾਣ ਤਾਂ ਜੋ ਉਹ ਲੋਕ ਕਿਸਾਨਾਂ ਨੂੰ ਵੱਧ ਤੋਂ ਵੱਧ ਫਾਇਦਾ ਕਰਾ ਸਕਣ, ਪਰ ਇਸ ਕਮੇਟੀ ਦੀ ਰਿਪੋਰਟ ਵੀ ਸਰਕਾਰ ਕੋਲ ਹੈ, ਇਸ ਬਾਰੇ ਇਸ ਮਤੇ ਵਿਚ ਕੁਝ ਨਹੀਂ ਕਿਹਾ ਗਿਆ । ਜਿਵੇਂ ਕਿ ਮਿਲਕਫੈਡ, ਸਪਿੰਨ-ਫੈਡ ਬਹੁਤ ਹੀ ਘਾਟੇ ਵਿਚ ਜਾ ਰਹੀਆਂ ਹਨ, ਇਨ੍ਹਾਂ ਦਾ ਸੁਧਾਰ ਵੀ ਕੀਤਾ ਜਾਣਾ ਚਾਹੀਦਾ ਹੈ, ਇਸ ਬਾਰੇ ਵੀ ਕੁਝ ਨਹੀਂ ਕਿਹਾ ਗਿਆ । ਇਸੇ ਤਰ੍ਹਾਂ ਦਰਿਆਵਾਂ ਦੀ ਗੱਲ, ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਕਹੀ ਪਰ ਅਜੇ ਤੱਕ ਕਈ ਥਾਵਾਂ ਤੇ ਜਿਨ੍ਹਾਂ ਤੇ ਬੰਧ ਲਗਾਏ ਜਾਣੇ ਸਨ ਅਤੇ ਕਈ ਸਾਲਾਂ ਤੋਂ ਇਹ ਕੰਮ ਲਟਕਦਾ ਆ ਰਿਹਾ ਹੈ ਜਿਵੇਂ ਕਿ ਧੁੱਸੀ ਬੰਧ, ਕਈ ਵੇਰ ਇਸ ਦਾ ਸਰਵੇਅ ਹੋ ਚੁੱਕਿਆ ਹੈ ਅਤੇ ਘੱਟੋ ਘੱਟ 15 ਪਿੰਡ ਇਸ ਵਿਚ ਪੈਂਦੇ ਹਨ ਅਤੇ ਜਦੋਂ ਥੋੜ੍ਹਾ ਵੀ ਦਰਿਆ ਚੜ੍ਹਦਾ ਹੈ ਤਾਂ ਇਨ੍ਹਾਂ ਪਿੰਡਾਂ ਦਾ ਨੁਕਸਾਨ ਹੋ ਜਾਂਦਾ ਹੈ । ਮੈਂ ਇਹ ਵੀ ਬੇਨਤੀ ਕਰਾਂਗਾ ਕਿ ਜਦੋਂ ਪਿਛਲੀ ਵੇਰ ਹੜ੍ਹ ਆਏ ਸਨ, ਉਸ ਸਮੇਂ ਜੋ ਬੰਧ ਟੁਟੇ ਸਨ, ਉਸ ਸਮੇਂ ਵੀ ਬੜੀ ਘਪਲੇਬਾਜ਼ੀ ਹੋਈ ਹੈ । ਕੋਈ ਬੰਧ ਮੁੜਕੇ ਮੁਕੰਮਲ ਨਹੀਂ ਕੀਤਾ ਗਿਆ । ਇਸ ਲਈ ਇਸ ਸਬੰਧ ਵਿੱਚ ਵੀ ਤੁਰੰਤ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ ।

ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਬਿਜਲੀ ਬਾਰੇ ਕਿਹਾ ਕਿ ਅਸੀਂ ਕਿਸਾਨਾਂ ਨੂੰ ਬਿਜਲੀ ਬੜੇ ਹੀ ਸਸਤੇ ਰੇਟ ਤੇ ਮੁਹੱਈਆ ਕਰ ਰਹੇ ਹਾਂ ਔਰ ਜਲਦੀ ਤੋਂ

**Expunged as ordered by the Chair.

[ਸਰਦਾਰ ਇੰਦਰਜੀਤ ਸਿੰਘ ਜ਼ੀਰਾ]

ਜਲਦੀ ਕਰ ਰਹੇ ਹਾਂ ਪਰ ਕਈ ਨਗਰ ਐਸੇ ਹਨ ਜਿਥੋਂ ਦੇ ਲੋਕਾਂ ਨੇ 6-6 ਸਾਲਾਂ ਤੋਂ ਬਿਜਲੀ ਦੇ ਕੁਨੈਕਸ਼ਨਾਂ ਲਈ ਦਰਖਾਸਤਾਂ ਦਿਤੀਆਂ ਹੋਈਆਂ ਹਨ ਉਨ੍ਹਾਂ ਨੂੰ ਹੁਣ ਤੱਕ ਬਿਜਲੀ ਨਹੀਂ ਮਿਲੀ। ਕਈ ਨਗਰ ਐਸੇ ਵੀ ਹਨ ਜਿਨ੍ਹਾਂ ਨੂੰ ਦੋ-ਦੋ ਸਾਲ ਹੋ ਗਏ ਹਨ ਦਰਖਾਸਤਾਂ ਦਿਤੀਆਂ ਨੂੰ, ਉਨ੍ਹਾਂ ਨੂੰ ਵੀ ਅਜੇ ਤੱਕ ਬਿਜਲੀ ਨਹੀਂ ਮਿਲੀ। ਮੈਂ ਬੇਨਤੀ ਕਰਦਾ ਹਾਂ ਕਿ ਇਹ ਫੈਸਲਾ ਕਰੋ ਕਿ ਜਦੋਂ ਕੋਈ ਜ਼ਿਮੀਂਦਾਰ ਬਿਜਲੀ ਵਾਸਤੇ ਦਰਖਾਸਤ ਦੇ ਦਿੰਦਾ ਹੈ ਤਾਂ ਉਸ ਨੂੰ ਕੁਨੈਕਸ਼ਨ ਤਿੰਨ ਮਹੀਨਿਆਂ ਦੇ ਵਿਚ ਵਿਚ ਦਿੱਤਾ ਜਾਵੇ ਅੌਰ ਜਦੋਂ ਘਰ ਦੀ ਸਪਲਾਈ ਲਈ ਕੋਈ ਦਰਖਾਸਤ ਦੇ ਦਿੰਦਾ ਹੈ ਤਾਂ 7 ਦਿਨਾਂ ਦੇ ਵਿਚ ਵਿਚ ਉਸ ਦਾ ਨਿਪਟਾਰਾ ਕੀਤਾ ਜਾਵੇ।

ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਸੜਕਾਂ ਦੀ ਗੱਲ ਕੀਤੀ ਹੈ। ਮੇਰਾ ਜ਼ੀਰਾ ਏਰੀਆ ਕੁਝ ਦਰਿਆ ਵਿਚ ਪੈਂਦਾ ਹੈ ਜਿਸ ਵਿਚ ਬਹੁਤ ਸਾਰੇ ਪਿੰਡ ਐਸੇ ਹਨ ਜਿਥੇ ਕੋਈ ਸੜਕ ਨਹੀਂ ਜਾਂਦੀ। ਉਨ੍ਹਾਂ ਗੱਲ ਕੀਤੀ ਪੁਰਾਣੀਆਂ ਸੜਕਾਂ ਨੂੰ ਮੁਰੰਮਤ ਕਰਨ ਦੀ ਪਰ ਨਵੀਂਆਂ ਸੜਕਾਂ ਤੇ ਪਾਬੰਦੀ ਲਗੀ ਹੋਈ ਹੈ। ਇਸ ਪਾਬੰਦੀ ਨੂੰ ਇਹ ਹਟਾ ਦੇਣ ਅਤੇ ਜਿਹੜੇ ਪਿੰਡਾਂ ਵਿਚ ਸੜਕਾਂ ਨਹੀਂ ਗਈਆਂ, ਉਨ੍ਹਾਂ ਨੂੰ ਸੜਕਾਂ ਦੀ ਸਹੂਲਤ ਦਿੱਤੀ ਜਾਵੇ ਕਿਉਂਕਿ ਖਾਸ ਕਰਕੇ ਜਿਸ ਏਰੀਆ ਨੂੰ ਦਰਿਆ ਮਾਰ ਕਰਦਾ ਹੈ, ਉਥੇ ਦੇ ਕਿਸਾਨਾਂ ਨੂੰ ਆਪਣੀ ਫਸਲ ਮੰਡੀ ਤੱਕ ਪਹੁੰਚਾਉਣ ਲਈ ਸਭ ਤੋਂ ਵੱਡੀ ਮੁਸ਼ਕਲ ਪੇਸ਼ ਆਉਂਦੀ ਹੈ। ਇਸ ਲਈ ਪਹਿਲ ਦੇ ਆਧਾਰ ਤੇ ਇਹ ਸੜਕਾਂ ਬਣਾਈਆਂ ਜਾਣ।

ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਵਿਦਿਆ ਦੇ ਬਾਰੇ ਗੱਲ ਕੀਤੀ ਹੈ ਪਰ, ਸਪੀਕਰ ਸਾਹਿਬ, ਜਿਥੇ ਵਿਦਿਆ ਦੀ ਗੱਲ ਆਈ ਹੈ, ਸਕੂਲਾਂ ਨੂੰ ਅੱਪਗ੍ਰੇਡ ਕਰਨ ਵਾਸਤੇ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਦੇ ਵਿਚ ਇਕ ਵੀ ਲਫਜ਼ ਨਹੀਂ ਵਰਤਿਆ। ਉਨ੍ਹਾ ਨੇ ਗੱਲ ਕਹੀ ਹੈ ਕਿ ਸਕੂਲੀ ਵਿਦਿਆ ਦੀ ਜ਼ਰੂਰਤ ਹੈ ਪਰ ਸਕੂਲਾਂ ਨੂੰ ਅੱਪਗ੍ਰੇਡ ਕਰਨ ਬਾਰੇ ਇਕ ਵੀ ਲਫਜ਼ ਨਹੀਂ ਵਰਤਿਆ। ਮੈਂ ਬੇਨਤੀ ਕਰਦਾ ਹਾਂ ਕਿ ਸਭ ਤੋਂ ਪਹਿਲਾਂ ਪਿੰਡਾਂ ਦੇ ਸਕੂਲਾਂ ਨੂੰ ਅੱਪਗ੍ਰੇਡ ਕੀਤਾ ਜਾਵੇ ਅਤੇ ਖਾਲੀ ਪਈਆਂ ਹੋਈਆਂ ਆਸਾਮੀਆਂ ਨੂੰ ਪੂਰਾ ਕੀਤਾ ਜਾਵੇ। ਮੈਂ ਆਪਣੇ ਹਲਕੇ ਦੀ ਗੱਲ ਕਰਦਾ ਹਾਂ। ਮੇਰਾ ਖਿਆਲ ਹੈ ਕਿ ਉਥੇ 60 ਥਾਵਾਂ ਇਹੋ ਜਿਹੀਆਂ ਹਨ ਜਿਥੇ ਕਿ ਸਕੂਲ ਬੰਦ ਪਏ ਹਨ। ਉਥੇ ਹੈਡ ਟੀਚਰ ਹੀ ਨਹੀਂ ਹਨ। ਜਿਥੇ ਹੈਡ ਟੀਚਰ ਨਹੀਂ ਹੈ ਤਾਂ ਕਿਸ ਤਰੀਕੇ ਨਾਲ ਉਹ ਸਕੂਲ ਚੱਲ ਸਕੇਗਾ ?

ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਦੇ ਉਸ ਭਾਸ਼ਣ ਦੀ ਸ਼ਲਾਘਾ ਕਰਦਾ ਹਾਂ ਜਿਸ ਵਿਚ ਉਨ੍ਹਾਂ ਨੇ ਕਿਹਾ ਹੈ ਕਿ 3 ਸ਼ਹਿਰਾਂ ਦੇ ਵਿਚ ਨਸ਼ਾਬੰਦੀ, ਸ਼ਰਾਬਬੰਦੀ ਕੀਤੀ ਗਈ ਹੈ। (ਥੰਪਿੰਗ) ਮੈਂ ਚਾਹੁੰਦਾ ਹਾਂ ਕਿ ਜਿਸ ਤਰੀਕੇ ਦੇ ਨਾਲ ਤੁਸੀਂ 3 ਸ਼ਹਿਰਾਂ ਦੇ ਵਿਚ ਸ਼ਰਾਬਬੰਦੀ ਕੀਤੀ ਹੈ, ਇਸੇ ਤਰ੍ਹਾਂ ਪੰਜਾਬ ਵਿਚ ਹਰ ਇਕ ਨਸ਼ੇ ਤੇ ਪਾਬੰਦੀ ਲਾਈ ਜਾਵੇ (ਥੰਪਿੰਗ) ਜਿਵੇਂ ਕਿ ਗੁਜਰਾਤ ਵਿਚ ਸ਼ਰਾਬ ਦੀ ਵਰਤੋਂ ਤੇ ਬਿਲਕੁਲ ਪਾਬੰਦੀ ਹੈ। ਇਸੇ ਤਰ੍ਹਾਂ ਹੀ ਇਥੇ ਵੀ ਸ਼ਰਾਬ ਤੇ ਪਾਬੰਦੀ ਲਾਈ ਜਾਵੇ

ਕਿਉਂਕਿ ਜਿਹੜੇ ਨਸ਼ੇ ਇਨਸਾਨ ਦੀ ਸਿਹਤ ਲਈ ਹਾਨੀਕਾਰਕ ਹਨ, ਉਨ੍ਹਾਂ ਨੂੰ ਹਮੇਸ਼ਾਂ ਬੰਦ ਕਰ ਦਿਤਾ ਜਾਵੇ । ਮੈਂ ਇੰਨਾ ਕੁਝ ਕਹਿ ਕੇ ਜੇ ਕੋਈ ਵੱਧ ਘੱਟ ਲਫਜ਼ ਮੇਰੇ ਤੋਂ ਬੋਲਿਆ ਗਿਆ ਹੋਵੇ ਤਾਂ ਮੈਂ ਮਾਫੀ ਮੰਗਦਾ ਹਾਂ (ਥੰਪਿੰਗ) ਮੈਂ ਇਸ ਮਤੇ ਦਾ ਧੰਨਵਾਦ ਨਹੀਂ ਕਰਦਾ ਕਿਉਂਕਿ ਇਸ ਦੇ ਵਿਚ ਬਹੁਤ ਤਰੁੱਟੀਆਂ ਹਨ । ਇਸ ਲਈ ਇਹ ਧੰਨਵਾਦ ਕਰਨ ਦੇ ਹਿੱਤ ਨਹੀਂ ਹੈ ।

**ਸਰਦਾਰ ਮਲਕੀਅਤ ਸਿੰਘ ਦਾਖਾ** (ਦਾਖਾ, ਐਸ. ਸੀ.) : ਸਤਿਕਾਰਯੋਗ ਸਪੀਕਰ ਸਾਹਿਬ, ਤੁਹਾਡੀ ਮਿਹਰਬਾਨੀ ਦੇ ਨਾਲ ਇਸ ਪਵਿੱਤਰ ਹਾਊਸ ਦੇ ਵਿਚ ਮੈਨੂੰ ਕੁਝ ਬੋਲਣ ਦਾ ਮੌਕਾ ਮਿਲਿਆ ਹੈ । ਰਾਜਪਾਲ ਦੇ ਭਾਸ਼ਣ ਤੇ ਬਹਿਸ ਚੱਲ ਰਹੀ ਹੈ । ਮਾਨਯੋਗ ਲੀਡਰਾਂ ਨੇ, ਮੈਂਬਰ ਸਾਹਿਬ ਨੇ ਆਪਣੇ ਆਪਣੇ ਦ੍ਰਿਸ਼ਟੀਕੋਣ ਨੂੰ ਮੱਦੇ ਨਜ਼ਰ ਰੱਖਦੇ ਹੋਏ ਰੋਸ਼ਨੀ ਭਰਪੂਰ ਚਾਨਣਾ ਪਾਇਆ ਹੈ । ਇਸ ਵੇਲੇ ਪੰਜਾਬ ਦੇ ਮਾਹੌਲ ਤੇ ਬਹੁਤ ਸਾਰੀਆਂ ਗੱਲਾਂ ਹੋਈਆਂ ਹਨ । ਜਦੋਂ ਚੀਆਂ ਚੋਣਾਂ ਹੋਈਆਂ ਹਨ ਔਰ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਬਣੇ ਹਨ, ਹਰ ਪਿੰਡ ਵਿਚ ਹੱਟੀ, ਭੱਠੀ ਤੇ ਇਹ ਗੱਲ ਹੁੰਦੀ ਹੈ ਕਿ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੂੰ ਕਿੰਨੀਆਂ ਚੁਣੌਤੀਆਂ ਦਾ ਸਾਹਮਣਾ ਕਰਨਾ ਪਵੇਗਾ । ਜੋ ਕਰਨਾ ਪੈ ਰਿਹਾ ਹੈ, ਉਸ ਤੋਂ ਸਾਰੇ ਲੋਕ ਭਲੀ ਭਾਂਤ ਜਾਣੂ ਹਨ । ਪਰ ਮੈਂ ਬੜੀ ਦ੍ਰਿੜ੍ਹਤਾ ਨਾਲ ਇਹ ਗੱਲ ਕਹਿ ਸਕਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਕਿੰਨੇ ਨੇਕ ਨੀਯਤ, ਕਿੰਨੇ ਦੂਰ ਅੰਦੇਸ਼ੀ, ਕਿੰਨੇ ਸਹਿਣਸ਼ੀਲ ਹਨ, ਇਹ ਸਾਰੇ ਪੰਜਾਬ ਦੇ ਲੋਕ ਜਾਣਦੇ ਹਨ। (ਥੰਪਿੰਗ) ਭਾਵੇਂ ਅਕਾਲੀ ਪਾਰਟੀ ਦੇ ਹੋਣ, ਭਾਵੇਂ ਕਮਿਊਨਿਸਟ ਹੋਣ, ਭਾਵੇਂ ਬੀ.ਜੇ.ਪੀ. ਦੇ ਹੋਣ, ਸਾਰਾ ਹਾਊਸ ਇਸ ਗੱਲ ਤੋਂ ਭਲੀ ਭਾਂਤ ਜਾਣੂ ਹੈ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਜਿਹੜੀ ਕਿ ਇਥੇ ਕੰਮ ਕਰ ਰਹੀ ਹੈ, ਹੁਣ ਉਸ ਤੋਂ ਕੁਝ ਠੰਢੀ ਹਵਾ ਆਉਣ ਦੀ ਸੰਭਾਵਨਾ ਹੈ। ਸਪੀਕਰ ਸਾਹਿਬ, ਪਿੱਛਲੇ ਕੁਝ ਸਾਲਾਂ ਤੋਂ ਪੰਜਾਬ ਦੇ ਵਿੱਚ ਤੱਤੀ ਹਵਾ ਚਲ ਰਹੀ ਹੈ । ਪੰਜਾਬ ਦੇ ਵਿਚ ਵਸਣ ਵਾਲੇ ਜੋ ਵੀ ਲੋਕ ਹਨ, ਚਾਹੇ ਉਹ ਅਕਾਲੀ ਵੀਰ ਹਨ, ਚਾਹੇ ਬੀ.ਜੇ.ਪੀ. ਵੀਰ ਹਨ, ਕਮਿਊਨਿਸਟ ਵੀਰ ਹਨ ਜਾਂ ਹੋਰ ਜੋ ਵੀ ਹਨ, ਉਨ੍ਹਾਂ ਨੂੰ ਇਸ ਪੰਜਾਬ ਦੀ ਤੱਤੀ ਹਵਾ ਦਾ ਸੇਕ ਥੋੜ੍ਹਾ ਥੋੜ੍ਹਾ ਸਭ ਨੂੰ ਲਗਿਆ ਹੈ ਕਿਉਂਕਿ ਹਰ ਇਕ ਦੇ ਪਰੀਵਾਰ ਦੇ ਕਿਸੇ ਨਾ ਕਿਸੇ ਜੀਅ ਤੇ ਕੋਈ ਨਾ ਕੋਈ ਅਸਰ ਜ਼ਰੂਰ ਪਿਆ ਹੈ । ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦਾ ਮਾਹੌਲ ਠੀਕ ਕਰਨ ਵਾਸਤੇ ਸਾਨੂੰ ਉਸਾਰੂ ਰੋਲ ਅਦਾ ਕਰਨਾ ਚਾਹੀਦਾ ਹੈ ਔਰ ਜੇ ਅਸੀਂ ਸਾਰੇ ਰਲ ਕੇ ਉਸਾਰੂ ਰੋਲ ਅਦਾ ਕਰਾਂਗੇ ਤਾਂ ਹੀ ਪੰਜਾਬ ਦਾ ਮਾਹੌਲ ਠੀਕ ਹੋਵੇਗਾ । ਰਾਜਪਾਲ ਜੀ ਨੇ ਆਪਣੇ ਭਾਸ਼ਣ ਵਿੱਚ ਚਿੱਟੇ ਇਨਕਲਾਬ ਦੀ ਗੱਲ ਕੀਤੀ ਹੈ, ਹਰੇ ਇਨਕਲਾਬ ਦੀ ਗੱਲ ਕੀਤੀ ਹੈ ਪਰ ਮੈਂ ਇਹ ਕਹਿਣਾ ਚਾਹੁੰਦਾ ਹੈ ਕਿ ਪੰਜਾਬ ਦੇ ਅੰਦਰ ਜੇ ਅਮਨ ਹੋਵੇਗਾ, ਪੰਜਾਬ ਦੇ ਅੰਦਰ ਸ਼ਾਂਤੀ ਹੋਵੇਗੀ ਤਾਂ ਫਿਰ ਹਰਾ ਇਨਕਲਾਬ ਵੀ ਆ ਜਾਵੇਗਾ ਅਤੇ ਚਿੱਟਾ ਇਨਕਲਾਬ ਵੀ ਆ ਜਾਵੇਗਾ । ਮੈਂ, ਸਪੀਕਰ ਸਾਹਿਬ, ਜ਼ਿਆਦਾ ਕੁਝ ਨਾ ਕਹਿੰਦਾ ਹੋਇਆ, ਸਰਦਾਰ ਜਸਬੀਰ ਸਿੰਘ ਜੀ ਐਡਵੋਕੇਟ ਨੇ ਬੜੇ ਵਿਸਥਾਰ ਨਾਲ ਸਾਰੀਆਂ ਗੱਲਾਂ ਇਥੇ ਦੱਸੀਆਂ ਹਨ, ਇਹੀ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਮਾਹੌਲ ਨੂੰ ਠੀਕ ਕਰਨ ਵਾਸਤੇ, ਪੰਜਾਬ ਵਿੱਚ ਅਮਨ ਔਰ ਸ਼ਾਂਤੀ ਲਿਆਉਣ ਵਾਸਤੇ ਜੋ ਅਸੀਂ ਸਾਰੀਆਂ ਪਾਰਟੀਆਂ ਦੇ ਲੋਕ ਸਮੁੱਚੇ ਤੌਰ ਤੇ ਕੋਸ਼ਿਸ਼ ਕਰਾਂਗੇ ਤਾਂ ਆਉਣ

[ਸਰਦਾਰ ਮਲਕੀਅਤ ਸਿੰਘ ਦਾਖਾ]

ਵਾਲੇ ਸਮੇਂ ਵਿੱਚ ਪੰਜਾਬ ਵਿੱਚ ਸ਼ਾਂਤੀ ਦਾ ਮਾਹੌਲ ਹੋ ਜਾਵੇਗਾ ਔਰ ਅਸੀਂ ਸਾਰੇ ਅਮਨ ਨਾਲ ਇਥੇ ਰਹਿ ਸਕਾਂਗੇ। ਇਤਨਾ ਕੁਝ ਕਹਿਦਾ ਹੋਇਆ ਮੈਂ ਮੁਆਫ਼ੀ ਮੰਗਦਾ ਹਾਂ। ਜੈ ਹਿੰਦ।

ਸ੍ਰੀ ਫਕੀਰ ਚੰਦ (ਅੰਮ੍ਰਿਤਸਰ ਉੱਤਰੀ): ਮਾਨਯੋਗ ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਦੇ ਐਡਰੈਸ ਦਾ ਹਾਰਦਿਕ ਸਵਾਗਤ ਕਰਨ ਦੇ ਨਾਲ ਨਾਲ ਪ੍ਰਸ਼ੰਸਾ ਵੀ ਕਰਦਾ ਹਾਂ। ਉਨ੍ਹਾਂ ਨੇ ਜਿਹੜਾ ਐਡਰੈਸ ਪੇਸ਼ ਕੀਤਾ ਹੈ ਉਹ ਮਲਟੀ ਡਾਇਮੈਨਸ਼ਨਲ ਔਰ ਕਮਪ੍ਰੀਹੈਨਸਿਵ ਹੈ। ਇਸ ਨੂੰ 40 ਹਿੱਸਿਆਂ ਵਿੱਚ ਵੰਡਿਆ ਹੈ ਔਰ ਹਰ ਪਹਿਲੂ ਤੇ ਰੋਸ਼ਨੀ ਪਾਈ ਹੈ ਕਿ ਇਥੇ ਕੀ ਕੀਤਾ ਗਿਆ ਹੈ ਔਰ ਕੀ ਕੀਤਾ ਜਾ ਰਿਹਾ ਹੈ। ਸਿਰਫ ਇਰੀਗੇਸ਼ਨ ਨੂੰ ਹੀ ਨਹੀਂ ਲਿਆ, ਇੰਡਸਟਰੀ ਨੂੰ ਹੀ ਨਹੀਂ ਲਿਆ, ਉਨ੍ਹਾਂ ਨੇ ਬੈਕਵਰਡ ਲੋਕਾਂ ਵਾਸਤੇ ਔਰ ਪੀੜਤ ਲੋਕਾਂ ਵਾਸਤੇ ਕੀ ਕੁਝ ਕੀਤਾ ਜਾ ਰਿਹਾ ਹੈ, ਇਨ੍ਹਾਂ ਗੱਲਾਂ ਦਾ ਵੀ ਜ਼ਿਕਰ ਕੀਤਾ ਹੈ। ਮੈਂ ਇਸ ਸਾਰੀ ਗੱਲ ਲਈ ਉਨ੍ਹਾਂ ਦੀ ਸਰਾਹਨਾ ਕਰਦਾ ਹਾਂ। ਸਭ ਤੋਂ ਪਹਿਲਾਂ ਮੈਂ ਸਰਾਹਨਾ, ਸ੍ਰੀ ਨਰਸਿਮਹਾ ਰਾਓ ਜੀ ਜੋ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਜੀ ਹਨ, ਉਨ੍ਹਾਂ ਦੀ ਕਰਦਾ ਹਾਂ ਜਿਨ੍ਹਾਂ ਨੇ ਉਹ ਚੀਜ਼ ਕਰ ਦਿਖਾਈ ਜਿਸ ਦੇ ਬਾਰੇ ਦੂਸਰੀਆਂ ਪਾਰਟੀਆਂ ਇਹ ਸਮਝਦੀਆਂ ਸਨ ਕਿ ਪੰਜਾਬ ਦੇ ਵਿੱਚ ਚੋਣਾਂ ਨਹੀਂ ਹੋ ਸਕਦੀਆਂ। ਉਨ੍ਹਾਂ ਨੇ ਨਾਮੁਮਕਨ ਗੱਲ ਨੂੰ ਮੁਮਕਨ ਕਰਕੇ ਦਿਖਾਇਆ ਹੈ ਔਰ ਪੰਜਾਬ ਵਿੱਚ ਚੋਣਾਂ ਕਰਵਾਈਆਂ ਹਨ। ਸ੍ਰੀ ਨਰਸਿਮਹਾ ਰਾਓ ਜੀ ਨੇ ਕਿਹਾ ਸੀ ਕਿ ਪੰਜਾਬ ਦੇ ਵਿੱਚ ਇਲੈਕਸ਼ਨਾਂ ਹੋਣਗੀਆਂ, ਜ਼ਰੂਰ ਹੋਣਗੀਆਂ (ਥੰਪਿੰਗ) ਔਰ ਉਨ੍ਹਾਂ ਨੇ ਕਰਕੇ ਦਿਖਾਈਆਂ। मेरी एक बहन शहर के रहने वाली ने बड़े ज़ोर ज़ोर से स्त्री, स्त्री, लड़की लड़की की बात कही है। मैं उन से पूछना चाहता हूं कि क्या परिवार में लड़की नहीं होती ?

**Shri Madan Mohan Mittal** : Point of Order, Sir. ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸ਼ਾਇਦ ਮੈਂਬਰ ਸਾਹਿਬ ਨੂੰ ਇਸ ਗੱਲ ਦਾ ਇਲਮ ਨਹੀਂ ਕਿ ਉਹ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲ ਰਹੇ ਹਨ। ਐਸਾ ਕੋਈ ਪ੍ਰੋਸੀਜਰ ਨਹੀਂ, ਜੇ ਕੋਈ ਮਾਨਯੋਗ ਮੈਂਬਰ ਬੋਲ ਕੇ ਚਲਾ ਜਾਏ ਤਾਂ ਉਸ ਦੇ ਬਾਰੇ ਕ੍ਰਿਟਿਸਿਜ਼ਮ ਦਾ ਕੋਈ ਪ੍ਰੋਸੀਜਰ ਨਹੀਂ। He is unnecessary referring to whatever she has said. I think he should stick to his point.

ਸ੍ਰੀ ਸਪੀਕਰ : ਜਿਸ ਵੇਲੇ ਉਹ ਬੋਲ ਰਹੇ ਸਨ ਤਾਂ ਮੈਂ ਇਨ੍ਹਾਂ ਨੂੰ ਇੰਟਰੱਪਟ ਨਹੀਂ ਕਰਨ ਦਿੱਤਾ। ਉਨ੍ਹਾਂ ਦੀ ਜੋ ਮਰਜ਼ੀ ਸੀ, ਉਨ੍ਹਾਂ ਨੇ ਕਿਹਾ। ਇਨ੍ਹਾਂ ਨੂੰ ਜਵਾਬ ਦੇਣ ਦਾ ਮੌਕਾ ਤਾਂ ਹੁਣ ਹੀ ਮਿਲਣਾ ਸੀ।

ਸ੍ਰੀ ਮਦਨ ਮੋਹਨ ਮਿੱਤਲ: ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜਦੋਂ ਕੋਈ ਮੈਂਬਰ ਸਾਹਿਬ, ਬੋਲ ਕੇ ਚਲਾ ਜਾਂਦਾ ਹੈ ਤਾਂ ਉਸ ਦੇ ਭਾਸ਼ਣ ਤੇ ਕ੍ਰਿਟਿਸਿਜ਼ਮ

ਨਹੀਂ ਕਰਨਾ ਚਾਹੀਦਾ, ਗਵਰਨਰ ਸਾਹਿਬ ਦੇ ਭਾਸ਼ਣ ਤੇ ਕ੍ਰਿਟਿਸਿਜ਼ਮ ਕਰਨਾ ਚਾਹੀਦਾ ਹੈ ।

**Mr. Speaker** : It is obligatory on all of us that we should confine on the Governor's Address.

**श्री फकीर चन्द** : मेरी बहिन ने ऐसा शुरू किया कि मैं वैल्कम तो नहीं करती, आदर करती हू । मैं उनसे पूछना चाहता हूं कि क्या वैल्कम आदर नहीं और आदर वैल्कम नहीं है । यह जो आज देश में अत्याचार हो रहे हैं, मारोमार हो रही है, उसका जिम्मेवार कौन है ? उसकी जिम्मेवार बी. जे. पी. है या अकाली पार्टी है (विघ्न)

**ਸ੍ਰੀ ਸਪੀਕਰ** : ਪੰਡਿਤ ਜੀ, ਤੁਸੀਂ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲੋ ।

**श्री फकीर चन्द** : स्पीकर साहिब, मैं इनको कहना चाहता हूं कि यह एड्रैस ठीक तरह से पढ़ें, इनको पता चलेगा कि जहां पर बिजली की कमी है, वहां बिजली बढ़ाने के प्रबन्ध किये जा रहे हैं और जहां इरीगेशन के लिये पानी आदि की जरूरत है वहां प्राजैक्ट बनाये जा रहे हैं और जो लाखों एकड़ ज़मीन बंजर पड़ी थी, उसको आबाद किया जा रहा है । जो लोग बेघर हुए हैं और पीड़ित लोग हैं, उनकी सहायता कांग्रेस पार्टी ही तो कर रही है । हमारे चीफ मिनिस्टर साहिब को जब भी किसी घटना का पता चलता है, वे वहां पीड़ित लोगों में जाते हैं और पीड़ित लोगों की हर तरह से सहायता करते हैं । मैं कहता हूं कि सूझबूझ से काम लेना चाहिए जिससे देश के हालात सुधरें, न कि ऐसी बातें की जायें जिनसे हालात बिगड़ें । (विघ्न)

**ਸ੍ਰੀ ਸਪੀਕਰ** : ਪੰਡਿਤ ਜੀ, ਤੁਸੀਂ ਰਾਜਪਾਲ ਦੇ ਭਾਸ਼ਣ ਤੇ ਬੋਲੋ ।

**श्री फकीर चन्द** : गवर्नर साहिब के भाषण में कहा गया है कि जो पीड़ित लोग बेघर हुए हैं, उनको घर दिये जायेंगे । हमारी कांग्रेस पार्टी ने उग्रवादियों से कहा कि आओ हम तुम्हारी हर तरह से सहायता करेंगे । अगर उग्रवादियों को राहे-रास्त पर लाने का प्रयत्न कर रही है तो वह केवल कांग्रेस पार्टी है और सीधे रास्ते पर उनको लाने के लिये कांग्रेस पार्टी आवाज दे रही है, स्पीकर साहिब, गवर्नर साहिब के एड्रैस के कनक्ल्यूजन में लिखा है :

> "मैं इस सदन के सभी आदरणीय सदस्यों को यह विश्वास दिलाना चाहता हूं कि चाहे कितनी ही कठिनाइयां क्यों न आयें, मेरी सरकार जो, पंजाब के बहादुर और साहसी लोगों द्वारा गंभीर धमकियों और चुनौतियों के होते हुए चुनी गई है, गुजरे समय के घावों पर मरहम लगायेगी लोगों की पूरी क्षमता सहित सेवा करते हुए सुख एवं शांति पुनः स्थापित करेगी......।"

[श्री फकीर चन्द]

मेरी पार्टी की सरकार जो कहती है वह कर रही है और देश की उन्नति के लिये कर रही है। (विघ्न)

ਸਰਦਾਰ ਬਲਦੇਵ ਸਿੰਘ ਭੱਟੀ: ** ** **

ਸ੍ਰੀ ਸਪੀਕਰ: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

श्री फकीर चन्द: मेरी पार्टी देश को आगे बढ़ाने के लिये, बिगड़े हुए हालात को सुधारने के लिये पूरी तरह प्रयत्नशील है, देश में सभी लोग शांति चाहते हैं......अगर शांति के लिए यत्न नहीं कर रहे तो शांति स्थापित किस तरह होगी? कुछ ऐसी पार्टीज हैं जो उगरवाद को बढ़ावा दे रही हैं। वह यह काम कर रही हैं। अब सरकार स्थिति ठीक करने की कोशिश कर रही है। अपोज़ीशन वाले सज्जन सरकार का साथ दें क्योंकि तब ही देश को आगे ले जाया जा सकता है। इन शब्दों के साथ मैं गवर्नर साहिब के भाषण को वैल्कम करना चाहता हूं। जै हिन्द

ਡਾਕਟਰ ਹਰਬੰਸ ਲਾਲ (ਸਰਹਿੰਦ): ਸਤਿਕਾਰਯੋਗ ਸਪੀਕਰ ਸਾਹਿਬ, ਤੁਸੀਂ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਜੋ ਬਖਸ਼ਿਆ ਹੈ, ਉਸ ਲਈ ਮੈਂ ਤੁਹਾਡਾ ਧੰਨਵਾਦੀ ਹਾਂ। ਸਭ ਤੋਂ ਪਹਿਲਾ ਸਵਾਲ ਹੈ ਕਿ ਅਸੀਂ ਪੰਜਾਬੀ ਹਾਂ ਔਰ ਪੰਜਾਬ ਦੇ ਬਾਰੇ ਹੀ ਸੋਚਣਾ ਹੈ (ਥੰਪਿੰਗ)। ਕਿਉਂਕਿ ਸਾਡੇ ਪੰਜਾਬ ਵਿਚ ਕਈ ਵਰਸ਼ਾਂ ਤੋਂ ਜੋ ਅੱਗ ਲਗੀ ਹੋਈ ਹੈ, ਉਸ ਨੂੰ ਬੁਝਾਉਣ ਵਾਸਤੇ ਵੀਰਾਂ ਦੇ ਦਿਲਾਂ ਅੰਦਰ ਭਾਵਨਾਵਾਂ ਹਨ। ਉਨ੍ਹਾਂ ਲੋਕਾਂ ਦਾ ਮਨੋਬਲ ਗਿਰ ਚੁੱਕਾ ਹੈ। ਉਸ ਮਨੋਬਲ ਨੂੰ ਉਪਰ ਚੁੱਕਣ ਲਈ ਸਭਵ ਕਦਮ ਚੁੱਕਣੇ ਚਾਹੀਦੇ ਹਨ। ਮਨੋਬਲ ਜੋ ਗਿਰਿਆ ਹੈ, ਉਹ ਚੁੱਕਿਆ ਜਾ ਸਕਦਾ ਹੈ ਤਾਲਮੇਲ ਨਾਲ, ਆਪਸੀ ਭਾਈਚਾਰੇ ਨਾਲ। ਪੁਲਿਸ ਦੇ ਮਹਿਕਮੇ ਵਿਚ ਔਰ ਦੂਜਿਆਂ ਮਹਿਕਮਿਆਂ ਵਿਚ ਧਾਂਦਲੀ ਮਚੀ ਹੋਈ ਹੈ। ਗਰੀਬਾਂ ਨਾਲ ਧੱਕਾ ਹੋ ਰਿਹਾ ਹੈ। ਇਸ ਕਰਕੇ ਹੀ ਉਨ੍ਹਾਂ ਲੋਕਾਂ ਦਾ ਮਨੋਬਲ ਡਿਗਿਆ ਹੈ, ਕਿਉਂਕਿ ਜਦੋਂ ਵੀ ਕੋਈ ਵਿਅਕਤੀ ਪੁਲਿਸ ਦੇ ਪਾਸ ਆਪਣੀ ਸ਼ਿਕਾਇਤ ਲੈ ਕੇ ਜਾਂਦਾ ਹੈ, ਉਸ ਦੀ ਕੋਈ ਸੁਣਵਾਈ ਨਹੀਂ ਹੁੰਦੀ, ਉਸ ਨੂੰ ਧੱਕੇ ਖਾਣੇ ਪੈਂਦੇ ਹਨ। ਇਸ ਲਈ ਪੁਲਿਸ ਨੂੰ ਇਸ ਤਰ੍ਹਾਂ ਦਾ ਬਣਾਇਆ ਜਾਵੇ ਕਿ ਜਦੋਂ ਕੋਈ ਵਿਅਕਤੀ, ਕੋਈ ਗਰੀਬ ਜਾਵੇ ਤਾਂ ਉਸ ਨੂੰ ਅਹਿਸਾਸ ਹੋ ਜਾਵੇ ਕਿ ਉਹ ਪੁਲਿਸ ਵਾਲੇ ਉਸ ਦੀ ਰਕਸ਼ਾ ਕਰਨਗੇ। ਇਸ ਤਰ੍ਹਾਂ ਉਨ੍ਹਾਂ ਦਾ ਮਨੋਬਲ ਚੁੱਕਿਆ ਜਾ ਸਕਦਾ ਹੈ। ਤਰੱਕੀ ਦੀ ਗੱਲ ਆਉਂਦੀ ਹੈ ਪਰ ਜਦੋਂ ਸਾਡਾ ਮਨੋਬਲ ਹੀ ਗਿਰਿਆ ਹੋਵੇ ਤਾਂ ਪੰਜਾਬ ਤਰੱਕੀ ਵੱਲ ਨਹੀਂ ਜਾ ਸਕਦਾ। ਅਸੀਂ ਹਰਿਆਣੇ ਦੇ ਮੁਕਾਬਲੇ ਤਰੱਕੀ ਨਹੀਂ ਕਰ ਸਕੇ ਕਿਉਂਕਿ ਸਾਡਾ ਮਨੋਬਲ ਡਿਗਾ ਹੋਇਆ ਹੈ। ਸਾਡੀ ਹਰ ਫੀਲਡ ਵਿਚ ਤਰੱਕੀ ਹੋਣੀ ਚਾਹੀਦੀ ਹੈ ਕਿਉਂਕਿ ਹਿਮਾਚਲ ਪ੍ਰਦੇਸ਼ ਔਰ ਹਰਿਆਣੇ ਜਾਂ ਹੋਰ ਰਾਜ ਨਾਲ ਜਦੋਂ ਵੀ ਵਪਾਰ ਕਰਨਾ ਹੈ ਤਾਂ ਸਾਡੀ ਪਰਵਿਰਤੀ ਇਸ ਪਾਸੇ ਕਾਇਮ

**Expunged as ordered by the Chair.

ਹੋਣੀ ਚਾਹੀਦੀ ਹੈ । ਤਾਂ ਹੀ ਅਸੀਂ ਅੱਗੇ ਵਧਾਂਗੇ ਜੇਕਰ ਸਖ਼ਤ ਤੋਂ ਸਖ਼ਤ ਕਦਮ ਇਸ ਢਾਂਚੇ ਨੂੰ ਠੀਕ ਕਰਨ ਲਈ ਚੁੱਕਾਂਗੇ ।

ਸਾਨੂੰ ਪਤਾ ਲਗਿਆ ਹੈ ਕਿ ਅਕਾਲੀ ਸਰਕਾਰ ਬਹੁਤ ਜ਼ੋਰ ਲਗਾ ਰਹੀ ਹੈ ਅੰਮ੍ਰਿਤਸਰ ਨੂੰ ਪਵਿੱਤਰ ਕਰਾਰ ਦੇਣ ਵਾਸਤੇ । ਮੈਨੂੰ ਖੁਸ਼ੀ ਹੈ ਕਿ ਸਰਕਾਰ ਨੇ ਅੰਮ੍ਰਿਤਸਰ ਤਲਵੰਡੀ ਸਾਬੋ ਔਰ ਅਨੰਦਪੁਰ ਸਾਹਿਬ ਨੂੰ ਪਵਿੱਤਰ ਕਰਾਰ ਦੇਣ ਵਾਸਤੇ ਫੈਸਲਾ ਕੀਤਾ ਹੈ (ਥੰਪਿੰਗ)। ਫਤਿਹਗੜ੍ਹ ਸਾਹਿਬ, ਸਰਹਿੰਦ ਦੇ ਅੰਦਰ ਦੋ ਸਹਿਬਜ਼ਾਦੇ ਨੀਹਾਂ ਵਿਚ ਚਿਣਾਏ ਗਏ ਸਨ ਪਰ ਪਤਾ ਨਹੀਂ ਹੈ ਕਿ ਸਰਕਾਰ ਉਨ੍ਹਾਂ ਨੂੰ ਕਿਉਂ ਭੁੱਲ ਗਈ ਹੈ ? ਸ਼ਾਇਦ ਇਸ ਕਰਕੇ ਕਿ ਬੱਚੇ ਛੋਟੇ ਸਨ । ਇਸ ਲਈ ਮੇਰੀ ਬੇਨਤੀ ਹੈ ਕਿ ਉਸ ਨੂੰ ਵੀ ਪਵਿੱਤਰ ਕਰਾਰ ਦੇਣਾ ਚਾਹੀਦਾ ਹੈ ।

ਫਤਿਹਗੜ੍ਹ ਸਾਹਿਬ ਨੂੰ ਜ਼ਿਲ੍ਹਾ ਬਣਾਉਣ ਦੀ ਬਹੁਤ ਦੇਰ ਤੋਂ ਮੰਗ ਚਲੀ ਆ ਰਹੀ ਹੈ ਪਰ ਨਹੀਂ ਬਣਾਇਆ ਗਿਆ । ਜੇਕਰ ਉਸ ਨੂੰ ਜ਼ਿਲ੍ਹਾ ਬਣਾ ਦਿਉ ਤਾਂ ਬਹੁਤ ਧੰਨਵਾਦੀ ਹੋਵਾਂਗਾ ।

ਪਿੰਡਾਂ ਦੇ ਵਿਚ ਬੱਸਾਂ ਦੇ ਰੂਟ ਵੱਧ ਤੋਂ ਵੱਧ ਦਿਤੇ ਜਾਣ ਕਿਉਂਕਿ ਸ਼ਹਿਰਾਂ ਵਿਚ ਤਾਂ ਆਮ ਰੂਟ ਚਲਦੇ ਹਨ, ਕੋਈ ਮੁਸ਼ਕਲ ਨਹੀਂ ਹੁੰਦੀ ਕਿਉਂਕਿ ਪੇਂਡੂ ਵਿਅਕਤੀ ਨੇ ਸ਼ਹਿਰ ਨੂੰ ਵੇਲੇ ਕੁਵੇਲੇ ਚੀਜ਼ਾਂ ਖਰੀਦਣ ਲਈ ਜਾਣਾ ਹੁੰਦਾ ਹੈ ਇਸ ਲਈ ਪਿੰਡਾਂ ਵਿਚ ਜ਼ਿਆਦਾ ਬੱਸਾਂ ਦੀ ਜ਼ਰੂਰਤ ਹੈ । ਇਸ ਲਈ ਵੱਧ ਤੋਂ ਵੱਧ ਰੂਟ ਲਗਾਏ ਜਾਣ ਤਾਂ ਕਿ ਸ਼ਹਿਰ ਵਿਚ ਜਾਣ ਲਈ ਪਿੰਡਾਂ ਦੇ ਲੋਕਾਂ ਨੂੰ ਦਿੱਕਤ ਨਾ ਆਵੇ ।

ਦੂਸਰਾ, ਪਿੰਡਾਂ ਨੂੰ ਲਿੰਕ ਸੜਕਾਂ ਨਾਲ ਜੋੜਨ ਦਾ ਸਵਾਲ ਹੈ । ਕਈ ਲਿੰਕ ਸੜਕਾਂ ਇਕ-ਇਕ ਕਿਲੋਮੀਟਰ ਜਾਂ ਦੋ-ਦੋ ਕਿਲੋਮੀਟਰ ਦੇ ਟੋਟੇ ਹਨ । ਮੇਰੇ ਹਲਕੇ ਵਿਚ ਜਾ ਕੇ ਵੇਖੋ, ਮੈਂ ਦੂਸਰਿਆਂ ਇਲਾਕਿਆਂ ਵਿਚ ਤਾਂ ਨਹੀਂ ਗਿਆ । ਇਸ ਲਈ ਜਿਹੜੇ ਛੋਟੇ ਛੋਟੇ ਟੋਟੇ ਹਨ, ਉਨ੍ਹਾਂ ਨੂੰ ਪੂਰਾ ਕਰੋ । ਜੋ ਰਿਪੇਅਰ ਦਾ ਕੰਮ ਹੈ, ਉਹ ਵੀ ਠੀਕ ਨਹੀਂ ਹੁੰਦਾ । ਸੜਕਾਂ ਵਿਚ ਮਿੱਟੀ ਮਾੜੀ ਮੋਟੀ ਪਾ ਦਿੱਤੀ ਜਾਂਦੀ ਹੈ । ਦੋ ਚਾਰ ਮਿੱਟੀ ਦੇ ਤਸਲੇ ਪਾ ਕੇ ਰਿਪੇਅਰ ਕਰ ਦਿੱਤੀ ਜਾਂਦੀ ਹੈ । ਇਸ ਵਾਸਤੇ ਹੀ ਇਹ ਕੰਮ ਖ਼ਰਾਬ ਹੋ ਜਾਂਦਾ ਹੈ । ਇਸ ਲਈ ਸੜਕਾਂ ਤੇ ਬਕਾਇਦਾ ਪੈਚ ਵਰਕ ਹੋਣਾ ਚਾਹੀਦਾ ਹੈ । ਜ਼ਰੂਰਤ ਹੈ ਕਿ ਸਾਰੇ ਪੰਜਾਬ ਦੇ ਅੰਦਰ ਰਿਪੇਅਰ ਦਾ ਕੰਮ ਕੀਤਾ ਜਾਵੇ ਤਾਂ ਹੀ ਕਾਮਯਾਬੀ ਮਿਲੇਗੀ । ਸੜਕਾਂ ਬਨਾਉਣ ਦਾ ਟੀਚਾ ਜੋ ਹੈ, ਉਹ ਪੂਰਾ ਕਰਨਾ ਚਾਹੀਦਾ ਹੈ । ਇਸ ਵੇਲੇ ਕਿਧਰੇ ਕਿਧਰੇ ਰੋੜੇ ਪਏ ਹਨ । ਇਸ ਲਈ ਮੈਂ ਚਾਹੁੰਦਾ ਹਾਂ ਕਿ ਇਸ ਪ੍ਰੋਗਰਾਮ ਨੂੰ ਕਾਮਯਾਬ ਕਰਨ ਲਈ ਕੋਈ ਇਸ ਤਰ੍ਹਾਂ ਦੀ ਨੀਤੀ ਬਣਾਈ ਜਾਵੇ ਤਾਂ ਕਿ ਪਿੰਡਾਂ ਦੇ ਲੋਕਾਂ ਨੂੰ ਜਲਦੀ ਤੋਂ ਜਲਦੀ ਰਾਹਤ ਮਿਲ ਸਕੇ ।

ਸਪੀਕਰ ਸਾਹਿਬ, ਇਕ ਗੱਲ ਮੈਂ ਕਿਸਾਨ ਭਰਾਵਾਂ ਦੇ ਬਾਰੇ ਕਹਿਣੀ ਚਾਹੁੰਦਾ ਹਾਂ । ਕਿਸਾਨਾਂ ਨੇ ਸਾਡੇ ਸੂਬੇ ਵਿਚ ਹਰੀ ਕਰਾਂਤੀ ਲਿਆਉਣ ਵਾਸਤੇ ਬੜਾ ਯੋਗਦਾਨ ਪਾਇਆ ਹੈ, ਉਹ ਕਿਸਾਨ ਭਰਾ ਅੱਜ ਕਰਜ਼ੇ ਦੇ ਥਲੇ ਦਬੇ ਹੋਏ ਹਨ । ਉਨ੍ਹਾਂ ਨੂੰ ਇਸ ਕਰਜ਼ੇ ਤੋਂ ਬਚਾਉਣ ਵਾਸਤੇ ਉਨ੍ਹਾਂ ਨੂੰ ਖਾਦ ਔਰ ਦਵਾਈਆਂ ਵਗੈਰਾ ਤੇ ਸਬਸਿਡੀ ਦਿੱਤੀ ਜਾਣੀ ਚਾਹੀਦੀ ਹੈ ।

[ਡਾਕਟਰ ਹਰਬੰਸ ਲਾਲ]

ਇਕ ਗੱਲ ਮੈਂ ਹਸਪਤਾਲਾਂ ਦੇ ਬਾਰੇ ਕਹਿਣੀ ਚਾਹੁੰਦਾ ਹਾਂ । ਇਹ ਠੀਕ ਹੈ ਕਿ ਹਸਪਤਾਲ ਬਹੁਤ ਬਣਾਏ ਹਨ ਪਰ ਮੈਂ ਦੱਸਦਾ ਹਾਂ ਕਿ ਕਿਤੇ ਤਾਂ ਇਹ ਹਾਲਤ ਹੈ ਕਿ ਬਹੁਤ ਡਾਕਟਰ ਹਨ ਅਤੇ ਕਿਤੇ ਕੋਈ ਡਾਕਟਰ ਨਹੀਂ । ਇਨ੍ਹਾਂ ਡਾਕਟਰਾਂ ਨੂੰ ਖਿਚਣਾ ਚਾਹੀਦਾ ਹੈ ਕਿ ਉਹ ਸਹੀ ਢੰਗ ਨਾਲ ਮਰੀਜ਼ਾਂ ਦਾ ਇਲਾਜ ਕਰਨ । ਦੂਸਰਾ, ਅਗਰ ਹਸਪਤਾਲਾਂ ਵਿਚ ਮਰੀਜ਼ ਚਲਾ ਜਾਂਦਾ ਹੈ ਤਾਂ ਉਸ ਨੂੰ ਕੋਈ ਦਵਾਈ ਵਗੈਰਾ ਨਹੀਂ ਮਿਲਦੀ । ਜਿਹੜੀਆਂ ਅਮਰਜੈਂਸੀ ਮੈਡੀਸਨਜ਼ ਹਨ, ਉਹ ਉਨ੍ਹਾਂ ਨੂੰ ਉਥੇ ਜ਼ਰੂਰ ਮਿਲਣੀਆਂ ਚਾਹੀਦੀਆਂ ਹਨ । ਡਾਕਟਰਾਂ ਨੂੰ ਤਾਂ ਇਤਨੀਆਂ ਤਨਖਾਹਾਂ ਦਿੱਤੀਆਂ ਜਾਂਦੀਆਂ ਹਨ ਪਰ ਹਸਪਤਾਲਾਂ ਵਿਚ ਦਵਾਈਆਂ ਨਹੀਂ ਮਿਲਦੀਆਂ । ਮੇਰੀ ਮੰਗ ਹੈ ਕਿ ਮਰੀਜ਼ਾਂ ਨੂੰ ਜ਼ਰੂਰੀ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ । ਮੈਂ ਦੱਸਦਾ ਹਾਂ ਕਿ ਕਿਤੇ ਬਿਲਡਿੰਗ ਹੈ ਤਾਂ ਡਾਕਟਰ ਨਹੀਂ ਅਤੇ ਕਿਤੇ ਡਾਕਟਰ ਹੈ ਤਾਂ ਬਿਲਡਿੰਗ ਨਹੀਂ । ਮੇਰੇ ਹਲਕੇ ਵਿਚ ਹਸਪਤਾਲ ਵਿਚ. ਡਾਕਟਰ ਮੱਖੀਆਂ ਮਾਰਦੇ ਬੈਠੇ ਹਨ ਪਰ ਬਿਲਡਿੰਗ ਦੀ ਹਾਲਤ ਠੀਕ ਨਹੀਂ । ਇਸ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ ।

ਇੰਡਸਟਰੀ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਇਲਾਕੇ ਵਿਚ ਵੱਡੀ ਇੰਡਸਟਰੀ ਲਾਉਣ ਦੀ ਬੜੀ ਮੰਗ ਰਹੀ ਹੈ । ਪਿਛੇ ਜਦੋਂ ਉਥੇ ਪੰਜਾਬ ਦੇ ਰਾਜਪਾਲ ਸਾਹਿਬ ਆਏ ਸਨ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਬੱਸੀ ਵਿਚ 4-4 ਕਰੋੜ ਦੇ ਯੂਨਿਟ ਲਾਏ ਜਾਣਗੇ ਕਿਉਂਕਿ ਸਾਡਾ ਇਲਾਕਾ ਇੰਡਸਟਰੀ ਤੋਂ ਬੈਕਵਰਡ ਰਿਹਾ ਹੈ । ਇਸੇ ਕਾਰਨ ਹੀ ਉਥੇ ਅਬਾਦੀ ਘਟਦੀ ਜਾ ਰਹੀ ਹੈ ਜਦ ਕਿ ਹਰ ਸ਼ਹਿਰ ਦੀ ਅਬਾਦੀ ਵਧਦੀ ਹੈ । ਉਥੇ ਇੰਡਸਟਰੀ ਨਾ ਹੋਣ ਕਾਰਨ ਅਬਾਦੀ ਘਟਦੀ ਜਾ ਰਹੀ ਹੈ ਔਰ ਲੋਕ ਬਾਹਰ ਜਾ ਰਹੇ ਹਨ ਕਿਉਂਕਿ ਲੋਕਾਂ ਨੂੰ ਰੋਜ਼ਗਾਰ ਨਹੀਂ ਮਿਲ ਰਿਹਾ ।

ਆਖਿਰ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਥੇ ਰੋਜ਼ਗਾਰ ਦੀ ਮੰਗ ਕੀਤੀ ਜਾਂਦੀ ਰਹੀ ਹੈ, ਰੋਜ਼ਗਾਰ ਦੀ ਬਹੁਤ ਕਮੀ ਹੈ । ਠੀਕ ਹੈ, ਸਰਕਾਰ ਨੇ ਪੀਲੇ ਕਾਰਡ ਬਣਾਏ ਹਨ ਪਰ ਇਹ ਪੀਲੇ ਕਾਰਡ ਬਣਾਉਣ ਤੇ 6-6 ਮਹੀਨੇ ਲਗ ਜਾਂਦੇ ਹਨ । ਬੈਂਕਾਂ ਵਿਚ ਲੋਕਾਂ ਨੂੰ ਬਹੁਤ ਮੁਸ਼ਕਲ ਹੁੰਦੀ ਹੈ ਔਰ ਫਿਰ ਆਪਣਾ ਰੋਜ਼ਗਾਰ ਸ਼ੁਰੂ ਕਰਨ ਵਾਸਤੇ ਜਿਹੜਾ ਕਰਜ਼ਾ ਮਿਲਦਾ ਹੈ ,ਉਹ 5 ਹਜ਼ਾਰ ਜਾਂ 10 ਹਜ਼ਾਰ ਰੁਪਏ ਹੁੰਦਾ ਹੈ । ਇਹ ਰਕਮ ਬਹੁਤ ਘੱਟ ਹੈ । ਇਸ ਰਕਮ ਨਾਲ ਕੋਈ ਆਪਣਾ ਰੋਜ਼ਗਾਰ ਸ਼ੁਰੂ ਨਹੀਂ ਕਰ ਸਕਦਾ । ਜੇ ਇਹ ਕਰਜ਼ਾ ਦੇਣਾ ਹੈ ਤਾਂ 50 ਹਜ਼ਾਰ ਜਾਂ ਲੱਖ ਰੁਪਿਆ ਦੇਣਾ ਚਾਹੀਦਾ ਹੈ ਜਿਸ ਨਾਲ ਉਹ ਆਪਣੇ ਪੈਰਾਂ ਤੇ ਖੜ੍ਹੇ ਹੋ ਸਕਣ । ਦੂਸਰਾ, ਜਿਹੜੀ ਕਰਜ਼ਾ ਲੈਣ ਵਿਚ ਔਕੜ ਆਉਂਦੀ ਹੈ, ਕਰਜ਼ਾ ਲੈਣ ਵਾਲੇ ਅਨਪੜ੍ਹ ਹੁੰਦੇ ਹਨ, ਉਸ ਵਾਸਤੇ ਬੈਂਕ ਮਨੇਜਰਾਂ ਨੂੰ ਖਿਚਣਾ ਚਾਹੀਦਾ ਹੈ ਤਾ ਕਿ ਉਨ੍ਹਾਂ ਅਨਪੜ੍ਹ ਲੋਕਾਂ ਨੂੰ ਉਹ ਤੰਗ ਨਾ ਕਰਨ ।

ਆਖਿਰ ਵਿਚ ਮੈਂ ਇਹ ਕਹਿਣਾ ਹੈ ਕਿ ਸਾਡੀ ਅਬਾਦੀ ਜਿਹੜੀ ਦਿਨ ਬ ਦਿਨ ਵਧਦੀ ਜਾ ਰਹੀ ਹੈ ਇਸ ਦਾ ਕਾਰਨ ਸਾਡੇ ਦੇਸ਼ ਵਿਚ ਅਨਪੜ੍ਹਤਾ ਹੈ । ਜਦੋਂ ਇਹ ਅਨਪੜ੍ਹਤਾ ਖਤਮ ਹੋ ਜਾਵੇਗੀ ਤਾਂ ਅਬਾਦੀ ਵੀ ਘਟ ਜਾਵੇਗੀ । ਤੁਸੀਂ ਵੇਖੋ ਕਿ ਜ਼ਿਆਦਾ ਬੱਚੇ ਝੁਗੀ ਝੌਂਪੜੀ ਵਾਲਿਆਂ ਦੇ ਹੀ ਹੁੰਦੇ ਹਨ । ਜਦੋਂ ਉਨ੍ਹਾਂ ਦੇ ਬੱਚੇ ਪੜ੍ਹੇ ਲਿਖੇ ਹੋਣਗੇ

ਤਾਂ ਉਹ ਇਸ ਅਬਾਦੀ ਤੇ ਕੰਟਰੋਲ ਕਰਨਗੇ । ਐਨਾ ਕਹਿੰਦਾ ਹੋਇਆ ਮੈਂ ਗਵਰਨਰ ਸਾਹਿਬ ਦੇ ਭਾਸ਼ਣ ਦਾ ਧੰਨਵਾਦ ਕਰਦਾ ਹਾਂ (ਤਾੜੀਆਂ) ਪਰ ਜਿਹੜੀਆਂ ਮੈਂ ਮੰਗਾਂ ਰੱਖੀਆਂ ਹਨ, ਉਹ ਪੂਰੀਆਂ ਨਾ ਹੋਣ ਕਰਕੇ ਵਿਰੋਧ ਕਰਦਾ ਹਾਂ ।

**ਸਰਦਾਰ ਗੁਰਬਿੰਦਰ ਸਿੰਘ ਅਟਵਾਲ** (ਨੂਰ ਮਹਿਲ) : ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਰਾਜਪਾਲ ਸਾਹਿਬ ਅਤੇ ਸਰਕਾਰ ਨੂੰ ਹਾਰਦਿਕ ਵਧਾਈ ਪੇਸ਼ ਕਰਦਾ ਹਾਂ ਕਿ ਉਹ ਪੰਜਾਬ ਵਿਚ ਇਲੈਕਸ਼ਨ ਕਰਾਉਣ ਦੇ ਇਮਤਿਹਾਨ ਵਿਚ ਪਾਸ ਹੋਏ ਹਨ । ਸਪੀਕਰ ਸਾਹਿਬ, ਚੋਣਾਂ ਦੇ ਇਮਤਿਹਾਨ ਵਿਚੋਂ ਅਸੀਂ ਪਾਸ ਹੋ ਗਏ ਹਾਂ । ਮੈਂ ਉਨ੍ਹਾਂ ਸਾਰੇ ਲੋਕਾਂ ਦਾ ਜਿਨ੍ਹਾਂ ਨੇ ਇਲੈਕਸ਼ਨਾਂ ਵਿਚ ਹਿੱਸਾ ਪਾਇਆ ਅਤੇ ਆਪਣੀ ਜਾਨ ਹਥੇਲੀ ਤੇ ਰੱਖ ਕੇ ਇਲੈਕਸ਼ਨਾਂ ਵਿਚ ਕੁਦ ਪਏ, ਮੈਂ ਉਨ੍ਹਾਂ ਸਾਰੇ ਲੋਕਾਂ ਨੂੰ ਅਤੇ ਕਰਮਚਾਰੀਆਂ ਨੂੰ ਵਧਾਈ ਦਿੰਦਾ ਹਾਂ । (ਥੰਪਿੰਗ) ਸਪੀਕਰ ਸਾਹਿਬ, ਮੈਂ ਬੜੇ ਮਾਣ ਦੇ ਨਾਲ ਕਹਿ ਸਕਦਾ ਹਾਂ ਕਿ ਪੰਜਾਬ ਵਿਚ ਲੋਕ ਰਾਜ ਦੀ ਸਥਾਪਨਾ ਹੋਈ ਹੈ । ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਹੇਠ ਨਵੇਂ ਯਗ ਦਾ ਆਰੰਭ ਹੋਇਆ ਹੈ । ਮੈਂ ਇਹ ਵੀ ਕਹਿਣਾ ਚਾਹਵਾਂਗਾ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੂੰ ਲੋਕਾਂ ਨੇ ਭਾਰੀ ਬਹੁਮਤ ਦੇ ਨਾਲ ਜਿਤਾ ਕੇ ਭੇਜਿਆ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਦੇ ਉਨ੍ਹਾਂ ਵੀਰਾਂ ਨੂੰ ਅਪੀਲ ਕਰਦਾ ਹਾਂ ਜਿਨ੍ਹਾਂ ਨੇ ਚੋਣਾਂ ਵਿਚ ਹਿੱਸਾ ਨਹੀਂ ਲਿਆ, ਉਹ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਦਾ ਸਾਥ ਦੇਣ । ਹਿੰਦੁਸਤਾਨ, ਭਾਰਤ ਵਰਸ਼ ਸ਼ਹੀਦਾਂ ਦਾ ਦੇਸ਼ ਹੈ । ਅਜ਼ਾਦੀ ਸ਼ਹੀਦਾਂ ਦੀ ਦੇਣ ਹੈ । ਡਾਕਟਰ ਅੰਬੇਦਕਰ ਨੇ ਸੰਵਿਧਾਨ ਰਾਹੀਂ ਹਰ ਇੱਕ ਨੂੰ ਵੋਟ ਪਾਉਣ ਦਾ ਹੱਕ ਦਿੱਤਾ ਹੈ । ਕਿਸੇ ਨੂੰ ਮਜ਼੍ਹਬ ਜਾਂ ਜਾਤ ਬਰਾਦਰੀ ਦੇ ਨਾਂ ਤੇ ਵੋਟ ਪਾਉਣ ਦਾ ਹੱਕ ਨਹੀਂ ਦਿੱਤਾ ਗਿਆ । ਜਿਹੜੇ ਲੋਕ ਇਸ ਪ੍ਰੋਸੈਸ ਤੋਂ ਵਾਂਝੇ ਰਹਿ ਗਏ ਹਨ, ਉਹ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਦਾ ਸਮਰਥਨ ਦੇ ਕੇ ਦੇਸ਼ ਨੂੰ ਮਜ਼ਬੂਤ ਬਨਾਉਣ ਅਤੇ ਸਥਿਰ ਸਰਕਾਰ ਬਨਾਉਣ ਲਈ ਆਪਣਾ ਯੋਗਦਾਨ ਪਾਉਣ । ਸ਼ਹੀਦਾਂ ਨੇ ਗੋਲੀਆਂ ਖਾ ਕੇ, ਲਾਠੀਆਂ ਖਾ ਕੇ ਅਜ਼ਾਦੀ ਪ੍ਰਾਪਤ ਕੀਤੀ ਹੈ । ਜਿਨ੍ਹਾਂ ਨੇ ਲੋਕ ਰਾਜ ਨੂੰ ਖ਼ਤਮ ਕਰਨ ਦਾ ਬੀੜਾ ਚੁਕਿਆ ਹੈ, ਉਨ੍ਹਾਂ ਨੂੰ ਸਮਝਣਾ ਚਾਹੀਦਾ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਲੋਕਾਂ ਨੂੰ ਨਿਆਂ ਦੇਣ ਅਤੇ ਅਮਨ ਕਾਇਮ ਰੱਖਣ ਵਿਚ ਪੂਰਾ ਯੋਗਦਾਨ ਪਾਵੇਗੀ । ਕਾਂਗਰਸ ਸਰਕਾਰ ਹਾਲਾਤ ਨੂੰ ਠੀਕ ਕਰਨ ਲਈ ਆਪਣਾ ਪੂਰਾ ਹਿੱਸਾ ਪਾਵੇਗੀ । ਇਹ ਸਰਕਾਰ ਪੰਜਾਬ ਦੇ ਹਾਲਾਤ ਠੀਕ ਕਰਨ ਵਿਚ ਕਾਮਯਾਬ ਹੋਵੇਗੀ । ਸਪੀਕਰ ਸਾਹਿਬ, ਸਦਨ ਦੇ ਸਮੂਹ ਮੈਂਬਰਾਂ ਨੂੰ ਅਤੇ ਸਾਰੀਆਂ ਸਿਆਸੀ ਪਾਰਟੀਆਂ ਨੂੰ ਇਹ ਕੰਮ ਸਿਰੇ ਚੜ੍ਹਾਉਣ ਵਿਚ ਸਹਿਯੋਗ ਦੇਣਾ ਚਾਹੀਦਾ ਹੈ । ਸਾਰੀਆਂ ਸਿਆਸੀ ਪਾਰਟੀਆਂ ਨੂੰ ਧਰਮ ਨਿਰਪੱਖਤਾ ਵਿਚ ਵਿਸ਼ਵਾਸ ਰੱਖਣ ਵਾਲਿਆਂ ਨੂੰ ਸਰਦਾਰ ਬੇਅੰਤ ਸਿੰਘ ਜੀ ਨੂੰ ਸਮਰਥਨ ਦੇਣਾ ਚਾਹੀਦਾ ਹੈ । (ਥੰਪਿੰਗ) ਰਾਜ ਵਿਚ ਅਮਨ ਅਤੇ ਸ਼ਾਂਤੀ ਬਹਾਲ ਕਰਨੀ ਚਾਹੀਦੀ ਹੈ । ਸਾਡਾ ਫਰਜ਼ ਹੈ ਕਿ ਜਿਹੜੇ ਕੁਰੱਪਟ ਅਫਸਰ ਹਨ, ਉਨ੍ਹਾਂ ਨੂੰ ਬਦਲਿਆ ਜਾਵੇ ਅਤੇ ਉਨ੍ਹਾਂ ਤੇ ਐਕਸ਼ਨ ਲਿਆ ਜਾਵੇ । ਇਥੇ ਅਮਨ ਬਹਾਲ ਹੋ ਸਕੇ, ਇਹ ਸਾਡੀ ਸਾਰਿਆਂ ਦੀ ਜ਼ਿੰਮੇਂਵਾਰੀ ਹੈ ।

**ਸ੍ਰੀ ਸਪੀਕਰ** : ਅਟਵਾਲ ਜੀ, ਤੁਸੀਂ ਕਿਤਨਾ ਚਿਰ ਹੋਰ ਬੋਲਣਾ ਚਾਹੋਗੇ ? ਜੇਕਰ ਹਾਊਸ ਦੀ ਮਰਜ਼ੀ ਹੋਵੇ ਤਾਂ ਹਾਊਸ ਦਾ ਸਮਾਂ ਹੋਰ ਐਕਸਟੈਂਡ ਕਰ ਲਿਆ ਜਾਵੇ ?

ਆਵਾਜ਼ਾਂ : ਨਹੀਂ ਜੀ, ਨਹੀਂ ਜੀ। ਮੈਂਬਰ ਸਾਹਿਬ ਕੱਲ੍ਹ ਨੂੰ ਬੋਲ ਲੈਣਗੇ ।

**ਸਰਦਾਰ ਗੁਰਬਿੰਦਰ ਸਿੰਘ ਅਟਵਾਲ** : ਸਪੀਕਰ ਸਾਹਿਬ, ਮੈਂ ਤਾਂ ਅਜੇ ਬੋਲਣਾ ਹੀ ਸ਼ੁਰੂ ਕੀਤਾ ਹੈ। ਮੈਂ ਅਜੇ ਬੋਲਣਾ ਹੈ । ਸਪੀਕਰ ਸਾਹਿਬ, ਪੰਜਾਬ ਦੇ ਅਮਨ ਅਤੇ ਕਾਨੂੰਨ ਦੀ ਹਾਲਤ ਨੂੰ ਠੀਕ ਕਰਨ ਲਈ ਸਾਰੇ ਹਾਊਸ ਨੂੰ ਹਿੱਸਾ ਪਾਉਣਾ ਚਾਹੀਦਾ ਹੈ । ਆਪਾਂ ਸਾਰੇ ਮਿਲ ਕੇ ਸਰਦਾਰ ਬੇਅੰਤ ਸਿੰਘ ਜੀ ਦਾ ਸਾਥ ਦੇਈਏ। ਇਹ ਗੱਲ ਬਹੁਤ ਹੀ ਜ਼ਰੂਰੀ ਹੈ ।

ਸਪੀਕਰ ਸਾਹਿਬ, ਮੈਂ ਇਹ ਗੱਲ ਇਸ ਹਾਊਸ ਦੇ ਸਾਰੇ ਮਾਨਯੋਗ ਮੈਂਬਰਾਂ ਨੂੰ ਤੁਹਾਡੇ ਥਰੂ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਜਦੋਂ ਚੰਦਰ ਸ਼ੇਖਰ ਜੀ ਨੇ ਪੰਜਾਬ ਵਿੱਚ ਚੋਣ ਕਰਾਉਣੀ ਸੀ ਤਾਂ ਉਸ ਸਮੇਂ ਵੀ ਲੋਕ ਸਭਾ ਨੇ ਬੇਨਤੀ ਕੀਤੀ ਸੀ ਕਿ ਪੰਜਾਬ ਦੀਆਂ ਚੋਣਾਂ ਨੂੰ ਦੇਸ਼ ਦੇ ਬਾਕੀ ਹਿੱਸਿਆਂ ਨਾਲ ਨਾ ਜੋੜਿਆ ਜਾਵੇ ਪਰ ਚੰਦਰਸ਼ੇਖਰ ਜੀ ਨੇ ਇਸ ਦੀ ਪਰਵਾਹ ਨਾ ਕੀਤੀ । ਉਸ ਸਮੇਂ ਇਸ ਦੇਸ਼ ਦੀ ਰਾਜ ਸਭਾ ਨੇ ਵੀ ਇਹੋ ਬੇਨਤੀ ਕੀਤੀ ਕਿ ਪ੍ਰਧਾਨ ਮੰਤਰੀ ਜੀ, ਇਨ੍ਹਾਂ ਚੋਣਾਂ ਨੂੰ ਦੇਸ਼ ਦੇ ਬਾਕੀ ਹਿੱਸਿਆਂ ਨਾਲ ਨਾ ਕਰਵਾਇਆ ਜਾਵੇ ਪਰ ਚੰਦਰ ਸ਼ੇਖਰ ਜੀ ਨੇ ਇਹ ਗੱਲ ਨਹੀਂ ਮੰਨੀ । ਪ੍ਰਧਾਨ ਮੰਤਰੀ ਜੀ ਦੀ ਗੱਲ ਉਨ੍ਹਾਂ ਅਕਾਲੀ ਵੀਰਾਂ ਨੇ ਮੰਨੀ ਜਿਨ੍ਹਾਂ ਨੇ ਚਾਰ ਚਾਰ ਧੜਿਆਂ ਵਿੱਚ ਆਪਣੇ ਉਮੀਦਵਾਰ ਖੜੇ ਕੀਤੇ ।

**ਸ਼੍ਰੀ ਸਪੀਕਰ** : ਸਦਨ ਦੀ ਕਾਰਵਾਈ ਮਿਤੀ 26.3.1992 ਸਵੇਰੇ 9.00 ਵਜੇ ਤੱਕ ਸਥਗਿਤ ਕੀਤੀ ਜਾਂਦੀ ਹੈ । Atwal Ji, you will be on your legs tomorrow.

| *6.30 ਸ਼ਾਮ | (ਇਸ ਉਪਰੰਤ ਸਦਨ ਵੀਰਵਾਰ, 26 ਮਾਰਚ, 1992, ਸਵੇਰੇ ਦੇ 9-00 ਵਜੇ ਤੱਕ *ਸਥਗਿਤ ਹੋ ਗਿਆ ।) |
|---|---|

89—10-7-92—305—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

# PUNJAB VIDHAN SABHA

## DEBATES

*26th March, 1992*

(*Morning Sitting*)

Vol. 1—No. 6

OFFICIAL REPORT

CONTENTS

*Thursday, the 26th March, 1992*

(*Morning Sitting*)



---

**Punjab Vidhan Sabha Secretariat, Chandigarh.**

Price : Rs.......

## PUNJAB VIDHAN SABHA

*Thursday, the 26th March, 1992*

*The Vidhan Sabha met in Punjab Vidhan Sabha Hall, Vidhan Bhavan, Chandigarh, at 9-00 A.M. Mr. Speaker (Sardar Harcharn Singh Ajnala) in the Chair*

---

### STARRED QUESTIONS AND ANSWERS

**ਰਾਜ ਵਿੱਚ ਸਸਤੇ ਭਾਅ ਦੀਆਂ ਦੁਕਾਨਾਂ**

*5. **ਸ਼੍ਰੀਮਤੀ ਵਿਮਲਾ ਡਾਂਗ** ਕੀ ਖੁਰਾਕ ਤੇ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿੱਚ ਸਸਤੇ ਭਾਅ ਦੀਆਂ ਦੁਕਾਨਾਂ ਦੀ ਜ਼ਿਲ੍ਹਾਵਾਰ ਕੁੱਲ ਗਿਣਤੀ ਕਿੰਨੀ ਹੈ ?

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਦੁਕਾਨਾਂ ਰਾਹੀਂ ਸਪਲਾਈ ਕੀਤੀਆਂ ਜਾਂਦੀਆਂ ਵਸਤਾਂ ਦਾ ਵੇਰਵਾ ਕੀ ਹੈ ਅਤੇ ਹਰ ਇਕ ਵਸਤੂ ਦੀ ਕੀਮਤ ਕਿੰਨੀ ਕਿੰਨੀ ਹੈ ਅਤੇ ਪ੍ਰਤੀ ਜੀਅ ਪ੍ਰਤੀ ਮਹੀਨਾ ਕਿੰਨੀ ਮਾਤਰਾ ਸਪਲਾਈ ਕੀਤੀ ਜਾਂਦੀ ਹੈ ?

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ**: (ੳ) ਰਾਜ ਵਿੱਚ 10,664 ਸਸਤੇ ਭਾਅ ਦੀਆਂ ਦੁਕਾਨਾਂ ਹਨ । ਜ਼ਿਲ੍ਹਾਵਾਰ ਸੂਚੀ ਅਨੁਲੱਗ 'ੳ' ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਸਸਤੇ ਭਾਅ ਦੀਆਂ ਦੁਕਾਨਾਂ ਰਾਹੀਂ ਵੰਡੀਆਂ ਜਾ ਰਹੀਆਂ ਜ਼ਰੂਰੀ ਵਸਤਾਂ, ਉਨ੍ਹਾਂ ਦੇ ਭਾਅ ਅਤੇ ਮਿਕਦਾਰ ਬਾਰੇ ਸੂਚਨਾ ਅਨੁਲੱਗ 'ਅ' ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**ਅਨੁਲੱਗ 'ੳ'**

| ਲੜੀ ਨੰ: | ਜ਼ਿਲ੍ਹੇ ਦਾ ਨਾਂ | | ਸਸਤੇ ਭਾਅ ਦੀਆਂ ਦੁਕਾਨਾਂ ਦੀ ਗਿਣਤੀ |
|---|---|---|---|
| 1 | 2 | | 3 |
| 1. | ਅੰਮ੍ਰਿਤਸਰ | .. | 1,508 |
| 2. | ਬਠਿੰਡਾ | .. | 684 |
| 3. | ਫਰੀਦਕੋਟ | .. | 797 |
| 4. | ਫਿਰੋਜ਼ਪੁਰ | .. | 801 |

[ਖੁਰਾਕ ਤੇ ਸਪਲਾਈ ਮੰਤਰੀ]

| 1 | 2 | | 3 |
|---|---|---|---|
| 5. | ਗੁਰਦਾਸਪੁਰ | .. | 1,116 |
| 6. | ਹੁਸ਼ਿਆਰਪੁਰ | .. | 718 |
| 7. | ਜਲੰਧਰ | .. | 1,004 |
| 8. | ਕਪੂਰਥਲਾ | .. | 326 |
| 9. | ਲੁਧਿਆਣਾ | .. | 1,168 |
| 10. | ਪਟਿਆਲਾ | .. | 1,204 |
| 11. | ਰੋਪੜ | .. | 465 |
| 12. | ਸੰਗਰੂਰ | .. | 873 |
| | ਕੁਲ ਜੋੜ | .. | 10,664 |

**ਅਨੁਲੱਗ 'ਅ'**

| ਲੜੀ ਨੰ: | ਸਸਤੇ ਭਾਅ ਦੀਆਂ ਦੁਕਾਨਾਂ ਰਾਹੀਂ ਵੰਡੀਆਂ ਜਾ ਰਹੀਆਂ ਜ਼ਰੂਰੀ ਵਸਤਾਂ | ਕੀਮਤ | ਮਿਕਦਾਰ |
|---|---|---|---|
| 1 | 2 | 3 | 4 |
| 1. | ਚਾਵਲ | 4.80 ਰੁ: ਪ੍ਰਤੀ ਕਿਲੋ | ਹਰ ਰਾਸ਼ਨ ਕਾਰਡ ਤੇ ਵੱਧ ਤੋਂ ਵੱਧ 5 ਕਿਲੋ ਪ੍ਰਤੀ ਮਹੀਨਾ। |
| 2. | ਕਣਕ ਦਾ ਆਟਾ | 3.29 ਰੁ: ਪ੍ਰਤੀ ਕਿਲੋ | ਬੱਚਿਆਂ ਲਈ 5 ਕਿਲੋ ਅਤੇ ਵੱਡਿਆਂ ਲਈ 10 ਕਿਲੋ ਪ੍ਰਤੀ ਮਹੀਨਾ। ਹਰ ਰਾਸ਼ਨ ਕਾਰਡ ਤੇ ਵੱਧ ਤੋਂ ਵੱਧ 80 ਕਿਲੋ ਪ੍ਰਤੀ ਮਹੀਨਾ। |

| 1 | 2 | 3 | 4 |
|---|---|---|---|
| 3. | ਬਦੇਸ਼ੀ ਖਾਣ ਵਾਲੇ ਤੇਲ | 32.00 ਰੁ: ਪ੍ਰਤੀ ਕਿਲੋ (ਖੁਲ੍ਹਾ) 33.50 ਰੁ: ਪ੍ਰਤੀ ਕਿਲੋ (ਪਾਉਚ) | ਹਰ ਮਹੀਨੇ ਹਰ ਰਾਸ਼ਨ ਕਾਰਡ ਤੇ 5 ਕਿਲੋ । |
| 4. | ਲੇਵੀ ਖੰਡ | 6.90 ਰੁ: ਪ੍ਰਤੀ ਕਿਲੋ | ਹਰ ਮਹੀਨੇ ਹਰ ਜੀਅ ਨੂੰ 400 ਗ੍ਰਾਮ । |
| 5. | ਮਿੱਟੀ ਦਾ ਤੇਲ | 3.00 ਰੁ: ਪ੍ਰਤੀ ਲੀਟਰ | 4 ਤੋਂ ਵੱਧ ਜੀਆਂ ਲਈ 15 ਲੀਟਰ । 4 ਤੋਂ ਘੱਟ ਜੀਆਂ ਲਈ 10 ਲੀਟਰ ਪ੍ਰਤੀ ਪੰਦਰ-ਵਾੜਾ । **ਗੈਸ ਦੀ ਵਰਤੋਂ ਕਰਨ ਵਾਲਿਆਂ ਲਈ** 4 ਜੀਆਂ ਤੱਕ 5 ਲੀਟਰ ਅਤੇ 4 ਤੋਂ ਵੱਧ ਜੀਆਂ ਲਈ 15 ਲੀਟਰ ਪ੍ਰਤੀ ਮਹੀਨਾ । |
| 6. | ਕੰਟਰੋਲ ਦਾ ਕਪੜਾ | ਮਿੱਲ ਦੇ ਪ੍ਰਿੰਟ ਰੇਟਾਂ ਤੇ | ਲਾਂਗ ਕਲਾਥ ਦੀ ਕੋਈ ਸੀਮਾ ਨਹੀਂ । ਪੋਲੀਐਸਟਰ ਬਲੈਂਡਿਡ ਸ਼ਰਟਿੰਗ 5 ਮੀਟਰ ਹਰ ਜੀਅ ਜਾਂ 10 ਮੀਟਰ ਹਰ ਰਾਸ਼ਨ ਕਾਰਡ ਤੇ । |
| **ਹੋਰ ਵਸਤਾਂ** | | | |
| (ੳ) | ਜਨਤਾ ਸੋਪ | 1.85 ਰੁ: ਪ੍ਰਤੀ ਟਿੱਕੀ (ਟੈਕਸ ਅਲੱਗ) | ਮੰਗ ਅਨੁਸਾਰ ਰਾਸ਼ਨ ਕਾਰਡ ਤੋਂ ਬਿਨ੍ਹਾਂ । |
| (ਅ) | ਆਇਓਡਾਈਜ਼ਡ ਸਾਲਟ | 2.00 ਰੁ: ਪ੍ਰਤੀ ਕਿਲੋ | ਮੰਗ ਅਨੁਸਾਰ ਰਾਸ਼ਨ ਕਾਰਡ ਤੋਂ ਬਿਨਾਂ । |

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਇਹ ਜੋ ਖਾਣ ਵਾਲਾ ਆਟਾ ਵਿਕ ਰਿਹਾ ਹੈ, ਇਹ ਬਿਲਕੁਲ ਨਾਕਸ ਹੈ । ਇਸ ਤੋਂ ਇਲਾਵਾ ਹੋਰ ਬਹੁਤ ਸਾਰੀਆਂ ਚੀਜ਼ਾਂ ਜਿਵੇਂ ਐਡੀਬਲ ਆਇਲ ਆਦਿ, ਜਨਤਾ ਨੂੰ ਮਿਲ ਨਹੀਂ ਰਹੀਆਂ । ਕੈਰੋਸੀਨ ਆਇਲ ਦੀ ਬਲੈਕ ਹੋ ਰਹੀ ਹੈ । 400 ਗ੍ਰਾਮ ਦੇ ਹਿਸਾਬ ਨਾਲ ਜੋ ਖੰਡ ਦਿੱਤੀ ਜਾ ਰਹੀ ਹੈ, ਇਹ ਬਹੁਤ ਘੱਟ ਹੈ । ਪਿੰਡਾਂ ਵਿਚ ਡਿਪੂਆਂ ਦੀ ਵੀ ਬਹੁਤ ਘਾਟ ਹੈ । ਇਨ੍ਹਾਂ ਚੀਜ਼ਾਂ ਬਾਰੇ ਸਰਕਾਰ ਕੀ ਸੋਚ ਰਹੀ ਹੈ ?

**ਮੰਤਰੀ**: ਸਪੀਕਰ ਸਾਹਿਬ, ਮੈਂ ਪਿਛੇ 2-3 ਜ਼ਿਲ੍ਹਿਆਂ ਵਿਚ ਜਾ ਕੇ ਆਈ ਹਾਂ ਅਤੇ ਲੋਕਾਂ ਦੇ ਮਸਲਿਆਂ ਨੂੰ ਸੁਣਿਆ ਸੀ। ਆਟੇ ਦੇ ਬਾਰੇ ਜੋ ਇਨ੍ਹਾਂ ਨੇ ਕਿਹਾ ਹੈ, ਮੈਨੂੰ ਉਸ ਬਾਰੇ ਕਿਧਰੇ ਕੋਈ ਸ਼ਿਕਾਇਤ ਨਹੀਂ ਮਿਲੀ। ਇਨ੍ਹਾਂ ਨੇ ਅੰਮ੍ਰਿਤਸਰ ਦੀ ਗੱਲ ਕੀਤੀ ਹੈ। ਮੈਂ ਬੜੀ ਗੰਭੀਰਤਾ ਦੇ ਨਾਲ ਇਨ੍ਹਾਂ ਦੀ ਕੰਪਲੇਂਟ ਦਾ ਖਾਸ ਤੌਰ ਤੇ ਖਿਆਲ ਰੱਖਾਂਗੀ। ਦੂਸਰੀਆਂ ਚੀਜ਼ਾਂ ਬਾਰੇ ਜੋ ਇਨ੍ਹਾਂ ਨੇ ਕਿਹਾ ਹੈ, ਪਾਮੋਲੀਨ ਅਤੇ ਖੰਡ, ਇਹ ਦੋਨੋਂ ਚੀਜ਼ਾਂ ਦੀ ਗੌਰਮਿੰਟ ਆਫ਼ ਇੰਡੀਆ ਤੋਂ ਐਲੋਕੇਸ਼ਨ ਹੋ ਕੇ ਆਉਂਦੀ ਹੈ। ਇਹ ਠੀਕ ਹੈ ਕਿ ਪਿਛਲੇ ਸਮੇਂ ਵਿਚ ਇਨ੍ਹਾਂ ਚੀਜ਼ਾਂ ਦੀ ਕਮੀ ਰਹੀ ਹੈ। 400 ਗ੍ਰਾਮ ਦੇ ਹਿਸਾਬ ਨਾਲ ਜਿਹੜੀ ਖੰਡ ਦਿੱਤੀ ਜਾਂਦੀ ਹੈ, ਉਹਦੇ ਬਾਰੇ ਵੀ ਪੰਜਾਬ ਸਰਕਾਰ ਨੇ ਬਾਰ ਬਾਰ ਸੈਂਟਰ ਨੂੰ ਲਿਖਿਆ ਹੈ। 1986 ਦੀ ਰੇਸ਼ੋ ਦੇ ਮੁਤਾਬਿਕ ਸਾਨੂੰ ਇਹ ਖੰਡ ਦਿੱਤੀ ਜਾਂਦੀ ਸੀ। ਬਾਕੀ ਸਟੇਟਾਂ ਤੇ ਵੀ ਖੰਡ ਦੇ ਕੋਟੇ ਤੇ ਕੱਟ ਲਗੀ ਸੀ ਅਤੇ ਸਾਡੀ ਸਟੇਟ ਤੇ ਵੀ ਕੱਟ ਲੱਗੀ ਹੈ। ਹੁਣ ਕਿਉਂਕਿ ਨਵੀਂ ਸਰਕਾਰ ਬਣ ਗਈ ਹੈ, ਅਸੀਂ ਇਸ ਸਬੰਧ ਵਿਚ ਪੂਰੀ ਕੋਸ਼ਿਸ਼ ਕਰਾਂਗੇ ਅਤੇ ਸਾਡੇ ਕੋਟੇ ਤੇ ਜਿਹੜੀ ਕੱਟ ਲੱਗੀ ਹੈ, ਉਸ ਨੂੰ ਪੂਰਾ ਕਰਾਉਣ ਵਾਸਤੇ ਕੋਈ ਕਸਰ ਬਾਕੀ ਨਹੀਂ ਛੱਡੀ ਜਾਵੇਗੀ। ਬਾਕੀ ਮਿੱਟੀ ਦੇ ਤੇਲ ਦੀ ਗੱਲ ਹੈ, ਮੇਰੇ ਖਿਆਲ ਵਿਚ ਇਸ ਦੀ ਕੋਈ ਕਮੀ ਨਹੀਂ ਹੈ, ਫਿਰ ਵੀ ਜੇਕਰ ਅੰਮ੍ਰਿਤਸਰ ਵਿਚ ਕਿਧਰੇ ਕੋਈ ਬਲੈਕ ਹੋ ਰਹੀ ਹੈ ਤਾਂ ਇਹ ਐਸੇ ਕੇਸ ਮੇਰੇ ਨੋਟਿਸ ਵਿਚ ਲਿਆਉਣ, ਮੈਂ ਵਿਸ਼ਵਾਸ਼ ਦਿਵਾਉਂਦੀ ਹਾਂ ਕਿ ਕਿਸੇ ਨੂੰ ਵੀ ਬਖਸ਼ਿਆ ਨਹੀਂ ਜਾਵੇਗਾ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਸਪੀਕਰ ਸਾਹਿਬ, ਆਟਾ ਜੋ ਮਿਲ ਰਿਹਾ ਹੈ, ਇਹ ਖਾਣ ਵਾਲਾ ਨਹੀਂ ਹੈ, ਨਾਕਸ ਹੈ। ਆਟਾ ਪੀਸਣ ਦੇ ਵਿਚ ਬਹੁਤ ਗੜਬੜੀ ਹੋ ਰਹੀ ਹੈ। ਜਿਸ ਤਰ੍ਹਾਂ ਦਿੱਲੀ ਦੇ ਵਿਚ ਲੋਕਾਂ ਨੂੰ ਕਣਕ ਦਿੱਤੀ ਜਾਂਦੀ ਹੈ, ਕੀ ਇਹ ਇਸ ਤਰ੍ਹਾਂ ਦਾ ਕੋਈ ਉਪਰਾਲਾ ਕਰ ਸਕਦੇ ਹਨ ਕਿ ਦਿੱਲੀ ਦੇ ਪੈਟਰਨ ਤੇ ਲੋਕਾਂ ਨੂੰ ਕਣਕ ਹੀ ਦੇ ਦਿੱਤੀ ਜਾਵੇ ?

**ਮੰਤਰੀ**: ਜਿਵੇਂ ਮੈਂ ਪਹਿਲਾਂ ਦੱਸਿਆ ਹੈ, ਆਟੇ ਦੇ ਬਾਰੇ ਮੈਨੂੰ ਕੋਈ ਸ਼ਿਕਾਇਤ ਕਿਧਰੋਂ ਨਹੀਂ ਮਿਲੀ। ਹੋ ਸਕਦਾ ਹੈ ਕਿ ਇਨ੍ਹਾਂ ਦੇ ਨੋਟਿਸ ਵਿਚ ਘਟੀਆ ਆਟੇ ਬਾਰੇ ਕੋਈ ਕੇਸ ਹੋਵੇ। ਇਹ ਅਜਿਹਾ ਕੇਸ ਮੇਰੇ ਨੋਟਿਸ ਵਿਚ ਲਿਆ ਦੇਣ, ਮੈਂ ਉਸ ਦੇ ਬਾਰੇ ਪੂਰੀ ਤਰ੍ਹਾਂ ਗੌਰ ਕਰਾਂਗੀ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਕਣਕ ਸਪਲਾਈ ਕਰਨ ਬਾਰੇ ਤੁਹਾਡਾ ਕੀ ਖਿਆਲ ਹੈ ?

**ਮੰਤਰੀ**: ਇਸ ਚੀਜ਼ ਨੂੰ ਪੂਰੀ ਜ਼ਿੰਮੇਵਾਰੀ ਨਾਲ ਵਿਚਾਰਿਆ ਜਾਵੇਗਾ। ਮੈਂ ਕਈ ਜ਼ਿਲ੍ਹਿਆਂ ਵਿਚ ਜਾ ਕੇ ਵੇਖਿਆ ਹੈ, ਲੋਕਾਂ ਨੂੰ ਸੁਣਿਆ ਹੈ। ਮੈਨੂੰ ਇਸ ਬਾਰੇ ਕੋਈ ਸ਼ਿਕਾਇਤ ਨਹੀਂ ਮਿਲੀ। ਫਿਰ ਵੀ ਇਨ੍ਹਾਂ ਦੇ ਸੁਝਾਅ ਦਾ ਮੈਂ ਪੂਰਾ ਖਿਆਲ ਰੱਖਾਂਗੀ।

**ਸ਼੍ਰੀ ਰਮੇਸ਼ ਦੱਤ**: ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਰੋਪੜ ਜ਼ਿਲ੍ਹੇ ਦੇ ਵਿੱਚ ਜਿੰਨੇ ਡੀਪੂ ਹੋਲਡਰਜ਼ ਹਨ ਔਰ ਥੋਕ ਤੇਲ ਡੀਪੂ ਹੋਲਡਰਜ਼ ਹਨ ਉਨ੍ਹਾਂ ਦੇ ਖਿਲਾਫ ਜੁਆਇੰਟ ਸੈਕਟਰੀ ਪੰਜਾਬ ਨੇ ਇਨਕੁਆਰੀ ਕਰਵਾਈ, ਕੇਸ ਰਜਿਸ-

ਟਰ ਕਰਵਾਏ ਸਨ, ਪਰ ਸਾਡੇ ਜ਼ਿਲ੍ਹੇ ਵਿੱਚ ਉਨ੍ਹਾਂ ਡੀਲਰਾਂ ਦੀ ਸਪਲਾਈ ਚਾਲੂ ਕਰ ਦਿੱਤੀ ਗਈ ਹੈ ਬਿਨਾਂ ਕਿਸੇ ਐਕਸ਼ਨ ਦੇ, ਕੀ ਉਹ ਸਪਲਾਈ ਚਾਲੂ ਹੈ ? ਸਾਡੇ ਜ਼ਿਲ੍ਹੇ ਵਿੱਚ ਮੈਨੂੰ ਪਤਾ ਹੈ ਆਨੰਦਪੁਰ ਸਾਹਿਬ ਵਿੱਚ ਕਿੰਨੀ ਤੇਲ ਦੀ ਬਲੈਕ ਹੁੰਦੀ ਹੈ । ਮੇਰੇ ਕੋਲ ਇਸ ਬਾਰੇ ਅਖਬਾਰ ਵੀ ਹੈ ਔਰ ਦੋ ਤਿੰਨ ਵਾਰ ਇਨਕੁਆਰੀ ਵੀ ਕਰਵਾਈ ਹੈ, ਜਿਸ ਅਨੁਸਾਰ 16 ਡੀਲਰਾਂ ਦੇ ਖਿਲਾਫ ਕਾਰਵਾਈ ਕੀਤੀ ਗਈ ।....

**ਸ਼੍ਰੀ ਸਪੀਕਰ** : ਇਸ ਬਾਰੇ ਤੁਸੀਂ ਸੈਪਰੇਟ ਸਵਾਲ ਪੁੱਛ ਲਓ ।

**ਸ਼੍ਰੀ ਰਮੇਸ਼ ਦੱਤ** : ਕਈਆਂ ਦੇ ਕੇਸ ਚਲਦੇ ਹਨ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲਿਆ ਗਿਆ ਹੈ ਜਾਂ ਨਹੀਂ ?

**ਸ਼੍ਰੀ ਸਪੀਕਰ** : ਤੁਸੀਂ ਸੈਪਰੇਟ ਸਵਾਲ ਪੁੱਛ ਲਓ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਜੋ ਮੈਂਬਰ ਸਾਹਿਬਾਨ ਨੇ ਸਵਾਲ ਉਠਾਇਆ ਹੈ ਉਸ ਦਾ ਅੱਧਾ ਜਵਾਬ ਮੰਤਰੀ ਜੀ ਵੱਲੋਂ ਦਿੱਤਾ ਗਿਆ ਹੈ । ਸਵਾਲ ਇਹ ਸੀ ਕਿ ਡੀਪੂਆਂ ਰਾਹੀਂ ਖੰਡ ਦੀ ਸਪਲਾਈ, ਕਣਕ ਦਾ ਆਟਾ, ਮਿੱਟੀ ਦਾ ਤੇਲ ਆਦਿ ਕਿਸ ਤਰ੍ਹਾਂ ਸਪਲਾਈ ਕੀਤਾ ਜਾਂਦਾ ਹੈ । ਲੇਕਿਨ ਅਗਲੇ ਪ੍ਰਸ਼ਨ ਦਾ ਉੱਤਰ ਨਹੀਂ ਦਿੱਤਾ ਗਿਆ ਕਿ ਪਨਸਪ ਵੱਲੋਂ ਜਾਰੀ ਸੂਚੀ ਅਨੁਸਾਰ, ਤੁਹਾਡੇ ਵੱਲੋਂ ਡਿਕਲੇਅਰ ਸੂਚੀ ਅਨੁਸਾਰ ਪਿੰਡਾਂ ਅਤੇ ਸ਼ਹਿਰਾਂ ਦੇ ਵਿੱਚ ਸਾਰੀਆਂ ਚੀਜ਼ਾਂ ਸਹੀ ਤੌਰ ਤੇ ਸਪਲਾਈ ਨਹੀਂ ਕੀਤੀਆਂ ਜਾਂਦੀਆਂ । ਤੁਸੀਂ ਜਨਤਕ ਵੰਡ ਪ੍ਰਣਾਲੀ ਰਾਹੀਂ ਇਹ ਸਾਰੀਆਂ ਚੀਜ਼ਾਂ ਦੀ ਠੀਕ ਤਰ੍ਹਾਂ ਸਪਲਾਈ ਕਰੋਗੇ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਹਰ ਤਰ੍ਹਾਂ ਦੀਆਂ ਚੀਜ਼ਾਂ ਦੀ ਸਪਲਾਈ ਕਰਦੇ ਹਾਂ ਜਿਨ੍ਹਾਂ ਵਿਚ ਕਣਕ ਦਾ ਆਟਾ, ਚਾਵਲ, ਲੈਵੀ ਖੰਡ, ਮਿੱਟੀ ਦਾ ਤੇਲ, ਕਪੜਾ ਅਤੇ ਆਇਲ । ਜਿਵੇਂ ਇਨ੍ਹਾਂ ਨੇ ਕਿਹਾ ਜੇਕਰ ਕਿਸੇ ਖਾਸ ਥਾਂ ਤੋਂ ਇਹ ਸਪਲਾਈ ਨਹੀਂ ਹੋਈਆਂ ਤਾਂ ਇਹ ਮੈਨੂੰ ਦੱਸ ਦੇਣ । ਮੈਂ ਪੜਤਾਲ ਕਰਵਾ ਲਵਾਂਗੀ । ਦੂਸਰਾ, ਜਿਹੜਾ ਜਵਾਬ ਰਹਿ ਗਿਆ ਹੈ ਮਿਸਿਜ਼ ਡਾਂਗ ਦਾ ਕਿ ਨਵੇਂ ਡੀਪੂ ਖੋਲ੍ਹੇ ਜਾਣਗੇ ਕਿ ਨਹੀਂ, ਇਨ੍ਹਾਂ ਬਾਰੇ ਦੱਸਿਆ ਜਾਂਦਾ ਹੈ ਕਿ ਸਾਡੇ ਕੋਲ ਕਾਫੀ ਰਿਕਮੈਂਡੇਸ਼ਨ ਆ ਰਹੀਆਂ ਹਨ । ਐਮ.ਐਲ.ਏ. ਸਾਹਿਬਾਨ ਵੱਲੋਂ ਵੀ ਕੁਝ ਸ਼ਿਕਾਇਤਾਂ ਹਨ ਜਿਵੇਂ ਰੋਪੜ ਤੋਂ ਹੈ । ਮੈਂ ਇਹ ਸਾਰਾ ਕੇਸ ਮੰਗਵਾ ਕੇ ਦੇਖ ਲਵਾਂਗੀ । ਜਿਹੜੇ ਕਸੂਰਵਾਰ ਹੋਣਗੇ ਉਨ੍ਹਾਂ ਨੂੰ ਸਜ਼ਾ ਦਿੱਤੀ ਜਾਵੇਗੀ ਔਰ ਜਿੱਥੇ ਲੋੜ ਹੋਈ ਉਥੇ ਨਵੇਂ ਡੀਪੂ ਵੀ ਦੇ ਦਿੱਤੇ ਜਾਣਗੇ 2,000 ਦੀ ਰੇਸ਼ੋ ਮੁਤਾਬਿਕ ।

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਡੀਪੂ ਖੋਲ੍ਹੇ ਗਏ ਹਨ ਕੀ ਉਹ ਡੀਪੂ ਲੋਕਾਂ ਨੂੰ ਪੂਰੀ ਚੀਜ਼ ਸਪਲਾਈ ਕਰ ਰਹੇ ਹਨ ? ਸਾਡੇ ਨੋਟਿਸ ਵਿਚ ਆਇਆ ਹੈ ਕਿ ਵੱਡੇ ਪੈਮਾਨੇ ਤੇ ਜਿਹੜਾ ਕਪੜਾ ਔਰ ਮਿੱਟੀ ਦਾ ਤੇਲ ਹੈ ਉਸ ਦੀ ਬਲੈਕ ਹੋ ਰਹੀ ਹੈ ਔਰ ਜਿਹੜੇ ਡਿਜ਼ਰਵਿੰਗ ਲੋਕ ਹਨ ਉਨ੍ਹਾਂ ਨੂੰ ਇਹ ਚੀਜ਼ਾਂ ਨਹੀਂ ਮਿਲ ਰਹੀਆਂ । ਸਾਡੇ ਨੋਟਿਸ ਵਿਚ ਇਹ ਵੀ ਹੈ ਕਿ ਬਹੁਤ ਸਾਰੇ ਜਾਹਲੀ ਕਾਰਡ ਬਣੇ ਹੋਏ ਹਨ । ਜਿਹੜੇ ਡੀਪੂ ਹੋਲਡਰ ਬਲੈਕ ਦਾ ਧੰਦਾ ਕਰਦੇ ਹਨ ਉਨ੍ਹਾਂ ਦੀ ਗਿਣਤੀ ਲੁਧਿਆਣੇ ਜ਼ਿਲ੍ਹੇ ਵਿੱਚ ਕਾਫੀ ਹੈ ।

**Mr. Speaker** : This is no supplementary please. You can put a separate question. We take up the next question.

---

**ਡਰੱਗ ਇੰਸਪੈਕਟਰਾਂ ਦੀਆਂ ਆਸਾਮੀਆਂ**

*33. **ਸ਼੍ਰੀ ਸੰਤੋਖ ਸਿੰਘ ਚੌਧਰੀ:** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਇਸ ਸਮੇਂ ਡਰੱਗ ਇੰਸਪੈਕਟਰਾਂ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਅਤੇ ਇਨ੍ਹਾਂ ਵਿੱਚ ਕਿੰਨੀਆਂ ਆਸਾਮੀਆਂ ਅਨੁਸੂਚਿਤ ਜਾਤੀਆਂ ਲਈ ਰਾਖਵੀਆਂ ਹਨ ?

(ਅ) ਕੀ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵਿਅਕਤੀ ਉਨ੍ਹਾਂ ਲਈ ਰਾਖਵੀਆਂ ਰੱਖੀਆਂ ਗਈਆਂ ਆਸਾਮੀਆਂ ਤੇ ਕੰਮ ਕਰ ਰਹੇ ਹਨ ?

(ੲ) ਕੀ ਸਰਕਾਰ ਦੀ ਨੇੜੇ ਭਵਿੱਖ ਵਿੱਚ ਡਰੱਗ ਇੰਸਪੈਕਟਰਾਂ ਦੀਆਂ ਆਸਾਮੀਆਂ ਵਧਾਉਣ ਦੀ ਕੋਈ ਤਜਵੀਜ਼ ਹੈ ?

**ਸਰਦਾਰ ਲਾਲ ਸਿੰਘ** : (ੳ) ਇਸ ਸਮੇਂ ਰਾਜ ਵਿੱਚ ਡਰੱਗ ਇੰਸਪੈਕਟਰਾਂ ਦੀਆਂ ਕੁੱਲ 14 ਆਸਾਮੀਆਂ ਹਨ। ਇਨ੍ਹਾਂ ਵਿੱਚ ਤਿੰਨ ਆਸਾਮੀਆਂ ਅਨੁਸੂਚਿਤ ਜਾਤੀ ਦੇ ਉਮੀਦਵਾਰ ਲਈ ਰਾਖਵੀਆਂ ਹਨ।

(ਅ) ਕੇਵਲ ਇੱਕ ਡਰੱਗ ਇੰਸਪੈਕਟਰ ਹੀ ਰਾਖਵੀਂ ਆਸਾਮੀ ਤੇ ਕੰਮ ਕਰ ਰਿਹਾ ਹੈ। ਅਨੁਸੂਚਿਤ ਜਾਤੀ ਦੇ ਉਮੀਦਵਾਰ ਲਈ ਰਾਖਵੀਆਂ ਬਾਕੀ ਦੋ ਆਸਾਮੀਆਂ ਜਨਰਲ ਸ਼੍ਰੇਣੀ ਵਿੱਚੋਂ ਭਰੀਆਂ ਗਈਆਂ ਸਨ, ਕਿਉਂ ਜੋ ਭਰਤੀ ਸਾਲ 1983 ਦੌਰਾਨ ਅਨੁਸੂਚਿਤ ਜਾਤੀ ਦੇ ਯੋਗ ਉਮੀਦਵਾਰ ਉਪਲਬਧ ਨਹੀਂ ਸਨ।

(ੲ) ਹਾਂ ਜੀ, ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

**ਸ਼੍ਰੀ ਸੰਤੋਖ ਸਿੰਘ ਚੌਧਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਅਨੁਸੂਚਿਤ ਜਾਤੀਆਂ ਦੀਆਂ 2 ਡਰੱਗ ਇੰਸਪੈਕਟਰਾਂ ਦੀਆਂ ਆਸਾਮੀਆਂ ਜਨਰਲ ਕੈਟਾਗਰੀ ਵਿੱਚੋਂ ਭਰੀਆਂ ਗਈਆਂ ਹਨ ਕੀ ਉਨ੍ਹਾਂ ਵਾਸਤੇ ਕੋਈ ਐਡ-ਵਰਟਾਈਜ਼ਮੈਂਟ ਕੀਤੀ ਗਈ ਸੀ ਜਾਂ ਦਰਖਾਸਤਾਂ ਮੰਗੀਆਂ ਗਈਆਂ ਸਨ; ਜੇ ਮੰਗੀਆਂ ਗਈਆਂ ਸਨ, ਤਾਂ ਕਦੋਂ ?

**ਮੰਤਰੀ** ਡਰੱਗ ਇੰਸਪੈਕਟਰਾਂ ਦੀ 1984 ਵਿੱਚ ਭਰਤੀ ਹੋਈ ਸੀ। ਉਸ ਤੋਂ ਬਾਅਦ ਕੋਈ ਭਰਤੀ ਨਹੀਂ ਹੋਈ। ਹੁਣ 12 ਹੋਰ ਡਰੱਗ ਇੰਸਪੈਕਟਰਾਂ ਦੀਆਂ ਆਸਾਮੀਆਂ ਭਰਨ ਦੀ ਪ੍ਰੋਪੋਜ਼ਲ ਹੈ। ਭਰਤੀ ਕਰਨ ਵੇਲੇ ਇਸ ਗੱਲ ਦਾ ਧਿਆਨ ਰੱਖਿਆ ਜਾਵੇਗਾ।

ਸ੍ਰੀ ਸੰਤੋਖ ਸਿੰਘ ਚੌਧਰੀ: ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ 1983 ਵਿੱਚ ਇਕ ਹਾਥੀ ਕਮਿਸ਼ਨ ਦੀ ਰਿਪੋਰਟ ਆਈ ਸੀ ਜਿਸ ਦੇ ਵਿੱਚ ਪੰਜਾਬ ਵਿੱਚ 40 ਡਰੱਗ ਇੰਸਪੈਕਟਰਾਂ ਦੀਆਂ ਆਸਾਮੀਆਂ ਭਰੀਆਂ ਜਾਣੀਆਂ ਸਨ । ਮੈਂ ਪੁਛਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਉਸ ਵਿਚਲੀਆਂ ਸਿਫ਼ਾਰਸ਼ਾਂ ਨੂੰ ਅਪਨਾਵੇਗੀ: ਜੇ ਅਪਨਾਵੇਗੀ ਤਾਂ ਕਦੋਂ ਤੱਕ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸ ਚੁਕਿਆ ਹਾਂ ਕਿ 12 ਡਰੱਗ ਇੰਸਪੈਕਟਰਾਂ ਦੀਆਂ ਆਸਾਮੀਆਂ ਭਰਨ ਦੀ ਪ੍ਰੋਪੋਜ਼ਲ ਬਣਾ ਕੇ ਭੇਜੀ ਹੈ। ਇਸ ਤੋਂ ਇਲਾਵਾ ਹੋਰ ਕੋਈ ਪ੍ਰੋਪੋਜ਼ਲ ਨਹੀਂ ਹੈ ।

---

**ਤਹਿਸੀਲ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਚ ਸਕੂਲਾਂ ਦਾ ਪੱਧਰ ਉੱਚਾ ਕਰਨ ਬਾਰੇ**

*36. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਕੀ ਸਿਖਿਆ ਮੰਤਰੀ ਜੀ ਦੱਸਣ ਦੀ ਖੇਚਲ ਕਰਨਗੇ—

(ੳ) ਮਿਤੀ 1-1-1988 ਤੋਂ 29-2-1992 ਤੱਕ ਦੇ ਸਮੇਂ ਦੌਰਾਨ ਤਹਿਸੀਲ ਤਰਨ ਤਾਰਨ ਜ਼ਿਲ੍ਹਾ ਅੰਮ੍ਰਿਤਸਰ ਵਿਚ ਅਪਗਰੇਡ ਕਰਕੇ ਪ੍ਰਾਇਮਰੀ ਤੋਂ ਮਿਡਲ ਅਤੇ ਮਿਡਲ ਤੋਂ ਹਾਈ ਸਕੂਲ ਕੀਤੇ ਗਏ ਸਕੂਲਾਂ ਦੇ ਨਾਂ ਕੀ ਕੀ ਹਨ ;

(ਅ) ਕੀ ਨੇੜੇ ਭਵਿੱਖ ਵਿਚ ਕੁਝ ਹੋਰ ਸਕੂਲਾਂ ਨੂੰ ਅਪਗਰੇਡ ਕਰਕੇ ਪ੍ਰਾਇਮਰੀ ਤੋਂ ਮਿਡਲ ਅਤੇ ਮਿਡਲ ਤੋਂ ਹਾਈ ਸਕੂਲ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ ; ਜੇਕਰ ਅਜਿਹਾ ਹੈ, ਤਾਂ ਇਸ ਦੇ ਵੇਰਵੇ ਕੀ ਹਨ ?

**ਸ੍ਰੀ ਹਰਨਾਮ ਦਾਸ ਜੌਹਰ** : (ੳ) ਨਹੀਂ ਜੀ ।

(ਅ) ਸਾਲ 1991-92 ਵਿਚ 10 ਮਿਡਲ ਸਕੂਲਾਂ ਨੂੰ ਹਾਈ ਪੱਧਰ ਤੱਕ ਅਪਗਰੇਡ ਕਰਨ ਦੀ ਪਰਵਾਨਗੀ ਦਿੱਤੀ ਜਾ ਚੁੱਕੀ ਹੈ । ਇਸੇ ਤਰ੍ਹਾਂ ਸਾਲ 1991-92 ਵਿਚ ਦਸ ਪ੍ਰਾਇਮਰੀ ਸਕੂਲਾਂ ਨੂੰ ਮਿਡਲ ਪੱਧਰ ਤੱਕ ਅਪਗਰੇਡ ਕਰਨ ਦਾ ਕੇਸ ਵਿਚਾਰ ਅਧੀਨ ਹੈ ।

ਅੱਠਵੀਂ ਪੰਜ ਸਾਲਾ ਪਲਾਨ (1992-93 ਤੋਂ 1996-97) ਵਿਚ ਰਾਜ ਵਿਚ ਹਰ ਸਾਲ 50 ਪ੍ਰਾਇਮਰੀ ਸਕੂਲਾਂ ਨੂੰ ਮਿਡਲ ਪੱਧਰ ਅਤੇ 50 ਮਿਡਲ ਸਕੂਲਾਂ ਨੂੰ ਹਾਈ ਪੱਧਰ ਤਕ ਅਪਗਰੇਡ ਕਰਨ ਦੀ ਤਜਵੀਜ਼ ਸ਼ਾਮਲ ਕਰਨ ਲਈ ਰੱਖੀ ਗਈ ਹੈ ।

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸਕੂਲਾਂ ਦਾ ਉਨ੍ਹਾਂ ਨੇ ਵਿਵਰਣ ਕੀਤਾ ਹੈ ਕਿ 10 ਮਿਡਲ ਸਕੂਲਾਂ ਨੂੰ ਹਾਈ ਸਕੂਲ ਅਤੇ 10 ਪ੍ਰਾਇਮਰੀ ਸਕੂਲਾਂ ਨੂੰ ਮਿਡਲ ਪੱਧਰ ਤੱਕ ਕੀਤਾ ਜਾ ਰਿਹਾ ਹੈ । ਮੇਰੀ ਬੇਨਤੀ ਹੈ ਕਿ ਜਿਹੜੇ ਸਕੂਲ ਬਾਰਡਰ ਦੇ ਏਰੀਏ ਵਿੱਚ ਹਨ ਅਤੇ ਡਿਸਟਰਬਡ ਏਰੀਏ ਵਿੱਚ ਹਨ, ਉਨ੍ਹਾਂ ਨੂੰ ਵੀ ਅਪਗਰੇਡ ਕੀਤਾ ਜਾਣਾ ਚਾਹੀਦਾ ਹੈ । ਅਟਾਰੀ ਸਕੂਲ

[ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ]

ਨੂੰ 10 ਜਮ੍ਹਾਂ 2 ਕੀਤਾ ਜਾਵੇ । ਰੂੜੇ ਆਸਲ ਵਿਖੇ ਪ੍ਰਾਇਮਰੀ ਤੋਂ ਮਿਡਲ, ਦਉਕੇ ਵਿਖੇ ਪ੍ਰਾਇਮਰੀ ਤੋਂ ਮਿਡਲ, ਚਾਹਲ ਤੇ ਗੰਡਵਿੰਡ ਵਿਖੇ ਪ੍ਰਾਇਮਰੀ ਤੋਂ ਮਿਡਲ, ਖਾਪੜ ਖੇੜ ਵਿਖੇ ਲੜਕੀਆਂ ਦਾ ਮੈਟ੍ਰਿਕ ਦਾ ਸਕੂਲ ਬਣਾਇਆ ਜਾਵੇ । ਸੁਰ ਸਿੰਘ ਵਿਖੇ 10 ਜਮ੍ਹਾਂ 2 ਦਾ ਸਕੂਲ ਅਪਗਰੇਡ ਕੀਤਾ ਜਾਵੇ ਕਿਉਂਕਿ ਉਥੇ ਲਾਗੇ-ਚਾਗੇ ਕੋਈ ਸਕੂਲ ਨਹੀਂ ਹੈ ।

**ਸ੍ਰੀ ਸਪੀਕਰ** : ਕਿਰਪਾ ਕਰਕੇ ਸਪਲੀਮੈਂਟਰੀ ਸਵਾਲ ਪੁੱਛੋ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਸਿਖਿਆ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਉਨ੍ਹਾਂ ਨੇ ਦੱਸਿਆ ਹੈ ਕਿ ਅਗਲੀ ਯੋਜਨਾ ਵਿੱਚ 50 ਪ੍ਰਾਇਮਰੀ ਸਕੂਲਾਂ ਨੂੰ ਮਿਡਲ ਅਤੇ 50 ਮਿਡਲ ਸਕੂਲਾਂ ਨੂੰ ਹਾਈ ਸਕੂਲ ਵਿੱਚ ਅਪਗਰੇਡ ਕੀਤਾ ਜਾਵੇਗਾ । ਕੀ ਇਹ ਸਕੂਲ ਅਪਗਰੇਡ ਕਰਨ ਵਾਸਤੇ ਸਰਕਾਰ ਨੇ ਕੋਈ ਕਰਾਈਟੇਰੀਆ ਫਿਕਸ ਕੀਤਾ ਹੋਇਆ ਹੈ ? ਜਿਵੇਂ ਬੈਕਵਰਡ ਇਲਾਕੇ ਵਾਸਤੇ, ਅਨ-ਡਿਵੈਲਪਡ ਤੇ ਸੈਮੀ-ਹਿੱਲੀ ਏਰੀਆ ਵਾਸਤੇ ਕੋਈ ਪ੍ਰੀਆਰਿਟੀ ਦੇਣ ਦਾ ਫੈਸਲਾ ਕੀਤਾ ਹੋਇਆ ਹੈ ?

**ਮੰਤਰੀ** : ਸਪੀਕਰ ਸਾਹਿਬ, ਜ਼ਿਲ੍ਹਾ ਪਲਾਨਿੰਗ ਬੋਰਡ ਦੀਆਂ ਸਿਫਾਰਸ਼ਾਂ ਦੇ ਅਨੁਸਾਰ ਹੀ ਸਕੂਲ ਅਪਗਰੇਡ ਕੀਤੇ ਜਾਂਦੇ ਹਨ ਅਤੇ ਜਿਥੇ ਜਿਥੇ ਵੀ ਲੋੜ ਹੋਵੇਗੀ ਅਤੇ ਜਿਥੋਂ ਐਮ.ਐਲ.ਏ. ਸਾਹਿਬਾਨ ਰਿਕਮੈਂਡ ਕਰਵਾਉਣਗੇ, ਉਸ ਨੂੰ ਧਿਆਨ ਵਿੱਚ ਰਖਿਆ ਜਾਵੇਗਾ ਅਤੇ ਉਨ੍ਹਾਂ ਨੂੰ ਅਪਗਰੇਡ ਕੀਤਾ ਜਾਵੇਗਾ ।

---

## ਸਮਾਜਕ ਅਧਿਐਨ ਦੇ ਅਧਿਆਪਕਾਂ ਦੀ ਚੋਣ

*42. **ਸ੍ਰੀ ਸਜਵਾਰ ਸਿੰਘ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਵਿਦਿਆ ਵਿਭਾਗ ਦੀ ਵਿਭਾਗੀ ਚੋਣ ਕਮੇਟੀ ਦੁਆਰਾ ਸਮਾਜਿਕ ਅਧਿਐਨ ਦੇ ਅਧਿਆਪਕਾਂ ਦੀਆਂ ਆਸਾਮੀਆਂ ਲਈ ਚੁਣੇ ਗਏ ਉਮੀਦਵਾਰਾਂ ਦੀ ਕੁੱਲ ਗਿਣਤੀ ਕਿੰਨੀ ਹੈ, ਜਿਨ੍ਹਾਂ ਦੀ ਇੰਟਰਵਿਊ ਬਠਿੰਡਾ ਅਤੇ ਨਾਭਾ ਵਿਖੇ 1988 ਤੋਂ ਅੱਜ ਤਕ ਦੇ ਸਮੇਂ ਦੌਰਾਨ ਹੋਈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਵਿਚੋਂ ਕਿੰਨੇ ਅਧਿਆਪਕਾਂ ਨੂੰ ਨਿਯੁਕਤ ਕਰ ਦਿਤਾ ਗਿਆ ਹੈ; ਅਤੇ ਕਿੰਨਿਆਂ ਨੂੰ ਅਜੇ ਤਕ ਨੌਕਰੀ ਤੇ ਨਹੀਂ ਲਗਾਇਆ ਗਿਆ ਅਤੇ ਇਸ ਦੇ ਕੀ ਕਾਰਨ ਹਨ ?

**ਸ੍ਰੀ ਹਰਨਾਮ ਦਾਸ ਜੌਹਰ** : (ੳ) ਵਿਭਾਗੀ ਚੋਣ ਕਮੇਟੀ, ਬਠਿੰਡਾ ਦੀਆਂ ਸਿਫਾਰਸ਼ਾਂ ਤੇ ਸਾਰੇ ਰਾਜ ਵਿਚੋਂ 866 ਸਮਾਜਿਕ ਸਿਖਿਆ ਮਾਸਟਰਾਂ/ਮਿਸਟ੍ਰੈਸਾਂ ਨੂੰ ਚੁਣਿਆ ਗਿਆ ਸੀ ।

ਇਸ ਵਿਭਾਗੀ ਕਮੇਟੀ ਦੀ ਦੁਬਾਰਾ ਸਥਾਪਨਾ ਬਤੌਰ ਵਿਭਾਗੀ ਚੋਣ ਕਮੇਟੀ, ਨਾਭਾ ਦੇ ਕੀਤੀ ਗਈ ਸੀ ਅਤੇ ਰਾਜ ਦੇ ਪੰਜ ਜ਼ਿਲ੍ਹਿਆਂ ਭਾਵ ਪਟਿਆਲਾ, ਸੰਗਰੂਰ, ਰੋਪੜ, ਲੁਧਿਆਣਾ ਅਤੇ ਜਲੰਧਰ ਦੇ ਉਮੀਦਵਾਰਾਂ ਦੀ ਸਮਾਜਿਕ ਸਿਖਿਆ ਮਾਸਟਰਾਂ/ਮਿਸਟ੍ਰੈਸਾਂ

ਲਈ ਇੰਟਰਵਿਊ ਲਈ ਗਈ ਸੀ । ਬਾਕੀ ਰਹਿੰਦੇ ਸੱਤ ਜ਼ਿਲ੍ਹਿਆਂ ਦੇ ਉਮੀਦਵਾਰਾਂ ਦੀ ਇੰਟਰਵਿਊ ਹਾਲੇ ਲਈ ਜਾਣੀ ਹੈ, ਇਸ ਲਈ ਵਿਭਾਗੀ ਚੋਣ ਕਮੇਟੀ, ਨਾਭਾ ਵਲੋਂ ਅਜੇ ਕਿਸੇ ਵੀ ਉਮੀਦਵਾਰ ਦੀ ਚੋਣ ਨਹੀਂ ਕੀਤੀ ਗਈ ਹੈ ।

(ਅ) (i) ਵਿਭਾਗੀ ਚੋਣ ਕਮੇਟੀ, ਬਠਿੰਡਾ ਵਲੋਂ ਚੁਣੇ 866 ਉਮੀਦਵਾਰਾਂ ਨੂੰ ਨਿਯੁਕਤੀਆਂ ਦੇ ਦਿੱਤੀਆਂ ਗਈਆਂ ਹਨ ।

(ii) ਕਿਉਂਕਿ ਵਿਭਾਗੀ ਚੋਣ ਕਮੇਟੀ ਨਾਭਾ ਵਲੋਂ ਅਜੇ ਤੱਕ ਚੋਣ ਮੁਕੰਮਲ ਨਹੀਂ ਕੀਤੀ ਗਈ, ਇਸ ਲਈ ਕਿਸੇ ਨਿਯੁਕਤੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ, ਅਤੇ ਜਿਹੜੇ ਐਬਜ਼ੋਰਬ ਨਹੀਂ ਕੀਤੇ ਜਾ ਸਕਦੇ, ਉਨ੍ਹਾਂ ਬਾਰੇ ਇਸ ਵੇਲੇ ਕੋਈ ਗਿਣਤੀ ਨਹੀਂ ਦਿੱਤੀ ਜਾ ਸਕਦੀ ।

**ਸ੍ਰੀ ਸਜਵਾਰ ਸਿਘ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਵਲੋਂ ਦੱਸਿਆ ਗਿਆ ਹੈ ਕਿ ਬਠਿੰਡਾ ਵਿਖੇ ਵਿਭਾਗੀ ਚੋਣ ਕਮੇਟੀ, ਵਲੋਂ 866 ਉਮੀਦਵਾਰਾਂ ਨੂੰ ਨਿਯੁਕਤੀਆਂ ਦੇ ਦਿੱਤੀਆਂ ਗਈਆਂ ਹਨ ਪਰੰਤੂ ਵਿਭਾਗੀ ਚੋਣ ਕਮੇਟੀ, ਨਾਭਾ ਵਲੋਂ ਅਜੇ ਤੱਕ ਇੰਟਰਵਿਊ ਨਾ ਕਰਨ ਦੇ ਕੀ ਕਾਰਨ ਹਨ ?

**ਮੰਤਰੀ** : ਸਪੀਕਰ ਸਾਹਿਬ ਵਿਭਾਗੀ ਚੋਣ ਕਮੇਟੀ, ਨਾਭਾ ਦੀ ਜੋ ਇੰਚਾਰਜ ਬੀਬੀ ਵਿਦਿਆ ਮਤੀ ਜੀ ਸਨ ਅਤੇ ਉਹ ਸਰਕਲ ਐਜੂਕੇਸ਼ਨ ਅਫਸਰ, ਨਾਭਾ ਵੀ ਹਨ, ਉਹ ਲੰਮੀ ਛੁੱਟੀ ਤੇ ਚਲੇ ਗਏ ਔਰ ਉਸ ਦੇ ਬਾਅਦ ਅਸੀਂ ਨਵੀਂ ਨਿਯੁਕਤੀ ਡੀ. ਪੀ. ਆਈ. ਸ੍ਰੀ ਸਚਦੇਵਾ ਦੀ ਬਤੌਰ ਚੇਅਰਮੈਨ, ਵਿਭਾਗੀ ਚੋਣ ਕਮੇਟੀ ਕਰ ਦਿਤੀ ਹੈ, ਉਹ ਜਲਦੀ ਤੋਂ ਜਲਦੀ ਇੰਟਰਵਿਊ ਦਾ ਕੰਮ ਸ਼ੁਰੂ ਕਰ ਦੇਣਗੇ ।

**ਸ੍ਰੀ ਸਜਵਾਰ ਸਿਘ** : ਮੰਤਰੀ ਜੀ ਇਸ ਗੱਲ ਦਾ ਧਿਆਨ ਰੱਖਣਗੇ ਕਿ ਜੋ ਬਹੁਤ ਸਾਰੇ ਉਮੀਦਵਾਰ ਓਵਰ--ਏਜ ਹੋ ਗਏ ਹੋਣਗੇ; ਕੀ ਉਨ੍ਹਾਂ ਬਾਰੇ ਛੋਟ ਦਿਤੀ ਜਾਵੇਗੀ ?

**ਮੰਤਰੀ** : ਇਹ ਇੰਟਰਵਿਊ 15 ਦਿਨਾਂ ਦੇ ਅੰਦਰ ਅੰਦਰ ਸੈਸ਼ਨ ਖਤਮ ਹੋਣ ਤੋਂ ਉਪਰੰਤ ਸ਼ੁਰੂ ਹੋ ਜਾਣੀ ਹੈ, ਕਿਉਂਕਿ 15 ਦਿਨ ਦਾ ਸਮਾਂ ਉਨ੍ਹਾਂ ਨੂੰ ਚਾਹੀਦਾ ਹੈ ਇਹ ਸਾਰਾ ਇੰਤਜ਼ਾਮ ਕਰਨ ਵਾਸਤੇ । ਜਿੱਥੋਂ ਤੱਕ ਏਜ ਦਾ ਸਵਾਲ ਹੈ, ਉਹ ਕਾਨੂੰਨ ਦੇ ਮੁਤਾਬਿਕ ਹੀ ਹੋਵੇਗੀ ।

**ਸ੍ਰੀ ਸਜਵਾਰ ਸਿਘ** : ਜਿਨ੍ਹਾਂ ਉਮੀਦਵਾਰਾਂ ਦੀ ਇੰਟਰਵਿਊ ਹੋ ਚੁਕੀ ਹੈ ਔਰ ਉਨ੍ਹਾਂ ਦੀ ਚੋਣ ਵੀ ਹੋ ਚੁਕੀ ਹੈ, ਕਮੇਟੀ ਨੇ ਚੁਣ ਵੀ ਲਿਆ ਔਰ ਉਨ੍ਹਾਂ ਦਿਨਾਂ ਦੇ ਦਰਮਿਆਨ ਅਗਰ ਕਿਸੇ ਕਰਮਚਾਰੀ ਦੀ ਏਜ ਵਿੱਚ ਕੁਝ ਮਹੀਨਿਆਂ ਜਾਂ ਦਿਨਾਂ ਦਾ ਫਰਕ ਆ ਜਾਂਦਾ ਹੈ ਭਾਵ ਓਵਰ-ਏਜ ਹੋ ਜਾਂਦਾ ਹੈ ਤਾਂ ਉਨ੍ਹਾਂ ਉਮੀਦਵਾਰਾਂ ਦਾ ਕੀ ਕਸੂਰ ਹੈ ? ਕੀ ਮੰਤਰੀ ਜੀ ਇਸ ਗੱਲ ਦੀ ਵੀ ਪੜਤਾਲ ਕਰਾਉਣਗੇ ਕਿ ਵਿਭਾਗੀ ਚੋਣ ਕਮੇਟੀ, ਨਾਭਾ ਵਲੋਂ ਕਿਤੇ ਜਾਣ ਬੁਝ ਕੇ ਦੇਰੀ ਤਾਂ ਨਹੀਂ ਕੀਤੀ ਗਈ ?

**ਮੰਤਰੀ** : ਸਤਿਕਾਰਯੋਗ ਸਪੀਕਰ ਸਾਹਿਬ ਜਿਸ ਤਰ੍ਹਾਂ ਮੈਂ ਪਹਿਲਾਂ ਅਰਜ਼ ਕੀਤੀ ਹੈ ਸਾਰੀਆਂ ਚੀਜ਼ਾਂ ਕਾਨੂੰਨ ਦੇ ਮੁਤਾਬਿਕ ਹੀ ਚਲਦੀਆਂ ਹਨ। ਅਗਰ ਕੋਈ ਖਾਸ ਪਰਟੀਕੁਲਰ ਕੇਸ ਤੇ ਕਿਸੇ ਨੂੰ ਐਸੀ ਮੁਸ਼ਕਲ ਹੋਵੇਗੀ ਜਾਂ ਉਸ ਦੀ ਕੋਈ ਜ਼ਰੂਰਤ ਹੋਵੇਗੀ ਤਾਂ ਉਸ ਨੂੰ ਵਿਚਾਰਿਆ ਜਾ ਸਕਦਾ ਹੈ ।

———

**ਸਮਾਜ ਭਲਾਈ ਵਿਭਾਗ ਵਿੱਚ ਭ੍ਰਿਸ਼ਟਾਚਾਰ/ਗਬਨ**

*6. **ਸ਼੍ਰੀਮਤੀ ਵਿਮਲਾ ਡਾਂਗ** : ਕੀ ਸਮਾਜ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ : —

(ੳ) ਕੀ 1988 ਦੇ ਅੰਤ ਵਿਚ ਸਮਾਜ ਭਲਾਈ ਵਿਭਾਗ (ਪੈਨਸ਼ਨ ਭਾਗ) ਵਿਚ ਭ੍ਰਿਸ਼ਟਾਚਾਰ/ਗਬਨ ਦੇ ਕਿਸੇ ਕੇਸਾਂ ਬਾਰੇ ਰਾਜਪਾਲ ਨੂੰ ਦੱਸਿਆ ਗਿਆ ਸੀ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਵਿਭਾਗ ਦੇ ਕੋਈ ਅਧਿਕਾਰੀ/ਕਰਮਚਾਰੀ ਨੂੰ ਮੁਅੱਤਲ ਕੀਤਾ ਗਿਆ ਸੀ, ਜੇ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਨਾਂ ਕੀ ਹਨ ਅਤੇ ਉਨ੍ਹਾਂ ਵਿਰੁੱਧ ਕਿਸ ਕਿਸਮ ਦੇ ਦੋਸ਼ ਲਗਾਏ ਗਏ ਸਨ ;

(ੲ) ਕੀ ਕੁਝ ਹੋਰ ਕੇਸਾਂ ਦੀ ਜਾਂਚ ਪੜਤਾਲ ਕੀਤੀ ਜਾ ਰਹੀ ਹੈ, ਜੇਕਰ ਅਜਿਹਾ ਹੋਵੇ, ਤਾਂ ਕਦੋਂ ਤੇ ਜਾਂਚ ਪੜਤਾਲ ਕਦੋਂ ਤੱਕ ਮੁਕੰਮਲ ਹੋ ਜਾਣ ਦੇ ਸੰਭਾਵਨਾ ਹੈ ?

**ਸਰਦਾਰ ਉਮਰਾਓ ਸਿੰਘ** (ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ): (ੳ) ਹਾਂ ਜੀ ।

(ਅ) ਸ਼੍ਰੀ ਜਗਜੀਤ ਸਿੰਘ, ਸ਼੍ਰੀ ਨਰੰਜਨ ਦਾਸ (ਦੋਵੇਂ ਜ਼ਿਲ੍ਹਾ ਸਮਾਜ ਭਲਾਈ ਅਫਸਰ) ਸ਼੍ਰੀ ਹਰਪਾਲ ਸਿੰਘ ਅਤੇ ਸ਼੍ਰੀਮਤੀ ਇਕਬਾਲ ਕੌਰ (ਦੋਵੇਂ ਲੇਖਾਕਾਰ), ਰਿਸ਼ਵਤ ਤੇ ਧੋਖਾ ਦੇਹੀ ਦੇ ਕੇਸ ਵਿਚ ਮੁਅੱਤਲੀ ਅਧੀਨ ਹਨ । ਅਦਾਲਤ ਵਿਚ ਅਧੀਨ ਧਾਰਾ 409/420, 467/468, 471/120-ਬੀ, ਆਈ.ਪੀ.ਸੀ. ਅਧੀਨ ਮੁਕੱਦਮਾ ਚਲ ਰਿਹਾ ਹੈ ।

(ੲ) ਜ਼ਿਲ੍ਹਾ ਦਫਤਰ ਸਮਾਜ ਭਲਾਈ, ਅੰਮ੍ਰਿਤਸਰ ਦੇ ਲੇਖੇ ਦਾ ਅੰਦਰੂਨੀ ਆਡਿਟ ਕਰਵਾ ਕੇ ਰਪੋਟ ਜੂਨ, 1990 ਵਿਚ ਚੌਕਸੀ ਵਿਭਾਗ ਨੂੰ ਭੇਜੀ ਗਈ ਸੀ । ਚੌਕਸੀ ਵਿਭਾਗ ਹੋਰ ਅੱਗੋਂ ਪੜਤਾਲ ਕਰ ਰਿਹਾ ਹੈ ਜਿਹੜੀ ਕੁਝ ਸਮਾਂ ਲਵੇਗੀ ।

**ਸ਼੍ਰੀਮਤੀ ਵਿਮਲਾ ਡਾਂਗ**: ਮੰਤਰੀ ਮਹੋਦਯ ਦੱਸਣ ਦੀ ਖੇਚਲ ਕਰਨਗੇ ਕਿ ਇਸ ਇਨਕੁਆਰੀ ਵਿਚ ਦੇਰੀ ਦਾ ਕੀ ਕਾਰਨ ਹੈ ? ਇਹ ਤਾਂ ਨਹੀਂ ਕਿ ਇਸ ਦੇ ਵਿੱਚ ਵੱਡੇ ਵੱਡੇ ਅਫਸਰ ਇਨਵਾਲਵਡ ਹੋਣ ? ਦੂਜੀ ਗੱਲ ਇਹ ਕਿ ਇਨਕੁਆਰੀ ਕਦੋਂ ਤੱਕ ਮੁਕੰਮਲ ਹੋਵੇਗੀ ?

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ** : ਇਨਕੁਆਇਰੀ ਹੋ ਕੇ ਅਤੇ ਰਜਿਸਟਰੇਸ਼ਨ ਤੋਂ ਬਾਅਦ ਕੇਸ ਅਦਾਲਤ ਵਿਚ ਚਲਾ ਗਿਆ ਹੈ ਇਹ ਹੁਣ ਸਬਜੁਡਿਸ ਕੇਸ ਹੈ । ਇਸ ਲਈ ਇਸ ਵੇਲੇ ਮੈਂ ਟਾਈਮ ਦੇ ਬਾਰੇ ਕੁਝ ਨਹੀਂ ਦੱਸ ਸਕਦਾ । ਜਿਥੋਂ ਤੱਕ ਸਰਕਾਰ ਦਾ ਜਾਂ ਦੂਸਰੇ ਜਾਂ ਸਾਡੇ ਵਿਭਾਗ ਦਾ ਤੁਅੱਲਕ ਹੈ, ਆਲਰੇਡੀ ਕੇਸ ਰਜਿਸਟਰ ਕਰਵਾ ਦਿੱਤਾ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਕੇਸ ਦੇ ਦੋ ਹਿੱਸੇ ਹਨ । ਇਕ ਇਨ੍ਹਾਂ ਨੇ ਨਾਮ ਦੱਸੇ ਹਨ ਕਿ ਇਹ ਗਿਲਟੀ ਅਫਸਰ ਹਨ ਅਤੇ ਉਨ੍ਹਾਂ ਦੇ ਖਿਲਾਫ ਕੇਸ ਰਜਿਸਟਰ ਹੋ ਚੁੱਕੇ ਹਨ । ਇਕ ਇਨਕੁਆਇਰੀ ਪੈਂਡਿੰਗ ਸੀ । ਸਰਕਾਰ ਦੇ ਬਹੁਤ ਸਾਰੇ ਅਫਸਰ ਉਸ ਵਿਚ ਇਨਵਾਲਵਡ ਹੋਣਗੇ । ਇਹ ਜਿਹੜੀ ਇਨਕੁਆਰੀ ਪੈਂਡਿੰਗ ਸੀ ਇਹ ਕਦੋਂ ਤੱਕ ਪੜਤਾਲ ਕਰਕੇ ਜਿਹੜੇ ਦੋਸ਼ੀ ਪਾਏ ਜਾਣ ਉਨ੍ਹਾਂ ਨੂੰ ਸਜ਼ਾ ਦਿਤੀ ਜਾਵੇਗੀ ?

ਮੰਤਰੀ : ਸਪੀਕਰ ਸਾਹਿਬ, ਪਹਿਲੀ ਜਿਹੜੀ ਕੰਪਲੇਂਟ ਸੀ ਉਸ ਵਿਚ 2 ਕੇਸ ਸੀ। ਇਸ ਤੋਂ ਇਲਾਵਾ ਦੁਬਾਰਾ ਫਿਰ ਇਕ ਹੋਰ ਕੰਪਲੇਂਟ ਮਿਲੀ। ਉਸ ਉਤੇ ਕੁਝ ਕੇਸ ਜਿਹੜੇ ਪਾਏ ਗਏ ਉਨ੍ਹਾਂ ਦੀ ਇਨਕੁਆਇਰੀ ਕਰਕੇ ਇਹ ਵੀ ਕੇਸ ਦਰਜ ਕਰਨ ਦਾ ਫੈਸਲਾ ਕੀਤਾ ਹੈ।

**श्रीमती लक्ष्मी कांता चावला** : अध्यक्ष महोदय, क्या मन्त्री महोदय बतलायेंगे कि बड़ी दूर दूर से सैंकड़े लोग बुढ़ापा पैनशन लेने के लिये इनके विभाग के चक्कर लगाते हैं लेकिन उन्हें एक एक साल से पैनशन मिलती ही नहीं। इस के बारे में बतलायें कि कमी कहां है ?

**ਮੰਤਰੀ** : ਇਹ ਸਵਾਲ ਤਾਂ ਪੈਦਾ ਹੀ ਨਹੀਂ ਹੁੰਦਾ। ਜਿਹੜਾ ਸਵਾਲ ਉਨ੍ਹਾਂ ਨੇ ਕੀਤਾ ਹੈ ਇਕ ਸਿਮੀਲਰ ਕੁਐਸਚਨ ਸ਼ਾਮ ਨੂੰ ਸੈਕਿੰਡ ਸੀਟਿੰਗ ਵਿਚ ਆ ਰਿਹਾ ਹੈ ਉਸ ਵੇਲੇ ਜਵਾਬ ਦੇ ਦਿਆਂਗੇ।

---

**ਤਹਿਸੀਲ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਚ ਵੈਟਰਨਰੀ ਡਿਸਪੈਂਸਰੀਆਂ**

*37. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਕੀ ਪਸ਼ੂ ਪਾਲਣ ਅਤੇ ਮੱਛੀ ਪਾਲਣ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਮਿਤੀ 29 ਫ਼ਰਵਰੀ, 1992 ਨੂੰ ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਚ ਵੈਟਰਨਰੀ ਡਿਸਪੈਂਸਰੀਆਂ ਦੀ ਗਿਣਤੀ ਕਿੰਨੀ ਸੀ ਅਤੇ ਇਹ ਡਿਸਪੈਂਸਰੀਆਂ ਕਿਨ੍ਹਾਂ ਥਾਵਾਂ ਤੇ ਸਥਿੱਤ ਹਨ ;

(ਅ) ਕੀ ਨੇੜੇ ਭਵਿਖ ਵਿਚ ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਚ ਕੁੱਝ ਹੋਰ ਵੈਟਰਨਰੀ ਡਿਸਪੈਂਸਰੀਆਂ ਖੋਲ੍ਹਣ ਦੀ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੈ ਤਾਂ ਇਸ ਦੇ ਕੀ ਵੇਰਵੇ ਹਨ ?

**ਸਰਦਾਰ ਹਰਬੰਸ ਸਿੰਘ ਸਿੱਧੂ** : (ੳ) ਮਿਤੀ 29 ਫ਼ਰਵਰੀ, 1992 ਤੱਕ ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਪਸ਼ੂ ਡਿਸਪੈਂਸਰੀਆਂ ਦੀ ਗਿਣਤੀ 25 ਹੈ। ਇਹ ਡਿਸਪੈਂਸਰੀਆਂ ਹੇਠ ਲਿਖੀਆਂ ਥਾਵਾਂ ਤੇ ਸਥਿਤ ਹਨ :—

| | | | |
|---|---|---|---|
| 1. | ਭੁੱਚਰ ਕਲਾਂ | 8. | ਗੋਡੀਵਿੰਡ |
| 2. | ਨੁਸ਼ਿਹਰਾ ਢੱਲਾ | 9. | ਠੱਠਗੜ੍ਹ |
| 3. | ਛੀਨਾ | 10. | ਰੰਗ |
| 4. | ਚੱਕਨਾ ਕਲਾਂ | 11. | ਵੈਰੋਵਾਲ |
| 5. | ਜਠੌਲ | 12. | ਤਖਤੂਚੱਕ ਸਰਲੀ |
| 6. | ਸਰਾਏ ਅੰਮੰਤ ਖਾਂ | 13. | ਵੈਪੋਨੀ |
| 7. | ਮਲੂਵਾਲ ਸੰਤਾਂ | 14. | ਮਿਆਨਵਿੰਡ |

(ਰਾਜ ਮੰਤਰੀ, ਪਸ਼ੂ ਪਾਲਣ ਅਤੇ ਮੱਛੀ ਪਾਲਣ)

15. ਬਨਿਆਨ
16. ਚਬਾਲ
17. ਨੂਰਦੀ
18. ਅਲਾਦੀਪੁਰ
19. ਨਰੰਗਾਬਾਦ
20. ਬੇਹਲਾ
21. ਖੱਬੇ ਡੋਗਰਾਂ
22. ਬਾਠ
23. ਕੋਟ ਧਰਮਚੰਦ
24. ਨੂਸਲ
25. ਮਾਨੋਚਾਹਲ

(ਅ) ਨਹੀਂ ਜੀ ।

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ:** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਇਹ ਜੋ ਦੱਸਿਆ ਹੈ ਕਿ ਇਹ ਡਿਸਪੈਂਸਰੀਆਂ ਖੁੱਲ੍ਹੀਆਂ ਹਨ ਇਨ੍ਹਾਂ ਡਿਸਪੈਂਸਰੀਆਂ ਤੋਂ 10-10, 15-15 ਕਿਲੋਮੀਟਰ ਦੇ ਫਾਸਲੇ ਤੇ ਹੋਰ ਬਹੁਤ ਸਾਰੇ ਪਿੰਡ ਹਨ । ਜਿਵੇਂ ਪਸ਼ੂਆਂ ਨੂੰ ਮੂੰਹ ਖੁਰ ਦੀ ਬੀਮਾਰੀ ਹੋ ਜਾਂਦੀ ਹੈ ਤਾਂ ਉਨ੍ਹਾਂ ਦੂਰ ਦੇ ਪਿੰਡਾਂ ਨੂੰ ਆਪਣੇ ਪਸ਼ੂਆਂ ਨੂੰ ਡਿਸਪੈਂਸਰੀਆਂ ਵਿਚ ਲਿਆਉਣਾ ਬਹੁਤ ਮੁਸ਼ਕਲ ਹੋ ਜਾਂਦਾ ਹੈ । ਮੇਰੇ ਹਲਕੇ ਵਿਚ ਇਹ ਪਿੰਡ ਹਨ, ਜਿਵੇਂ ਕਿ ਰੋੜਾਂ ਵਾਲਾ, ਧਨੋਆ, ਭਰੋਭਾਨ, ਚਾਹਲ ਅਤੇ ਚੀਮਾਂ । ਇਸ ਲਈ ਕੀ ਉਥੇ ਡਿਸਪੈਂਸਰੀਆਂ ਖੋਲ੍ਹ ਦਿਤੀਆਂ ਜਾਣਗੀਆਂ ?

**ਰਾਜ ਮੰਤਰੀ:** ਕੋਈ ਐਸੀ ਗੱਲ ਨਹੀਂ ਹੈ, ਮੈਂਬਰ ਸਾਹਿਬ ਲਿਖ ਕੇ ਭੇਜ ਦੇਣ, ਮੈਂ ਦੇਖ ਲਵਾਂਗਾ ।

---

## ਜ਼ਿਲ੍ਹਾ ਫਿਰੋਜ਼ਪੁਰ ਵਿਚ ਪਸ਼ੂ ਹਸਪਤਾਲ

*43. **ਸ਼੍ਰੀ ਸਜਵਾਰ ਸਿੰਘ:** ਕੀ ਪਸ਼ੂ ਪਾਲਣ ਤੇ ਮੱਛੀ ਪਾਲਣ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਜ਼ਿਲ੍ਹਾ ਫਿਰੋਜ਼ਪੁਰ ਵਿਚ ਇਸ ਸਮੇਂ ਪਸ਼ੂਆਂ ਦੇ ਕੁਲ ਕਿੰਨੇ ਹਸਪਤਾਲ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਵਿਚੋਂ ਕਿੰਨੇ ਹਸਪਤਾਲ ਬਲਾਕ ਗੁਰੂ ਹਰਸਹਾਏ ਦੇ ਸਰਹੱਦੀ ਪਿੰਡਾਂ ਵਿਚ ਸਥਿੱਤ ਹਨ ?

(ੲ) ਬਲਾਕ ਗੁਰੂ ਹਰਸਹਾਏ ਵਿਚ ਕਿੰਨੇ ਪਸ਼ੂ-ਪਾਲਣ ਉਪਕੇਂਦਰ ਹਨ ?

**Sardar Harbans Singh Sidhu:** (a) There are 77 Veterinary Hospitals in District Ferozepur, (b) 5 (Five), (c) 4 (Four).

**ਸ਼੍ਰੀ ਸਜਵਾਰ ਸਿੰਘ:** ਸਪੀਕਰ ਸਾਹਿਬ, ਜ਼ਿਲ੍ਹਾ ਫਿਰੋਜ਼ਪੁਰ ਵਿਚ ਵਜ਼ੀਰ ਸਾਹਿਬ ਨੇ 5 ਹਸਪਤਾਲ ਅਤੇ 4 ਹਸਪਤਾਲਾਂ ਦਾ ਜ਼ਿਕਰ ਕੀਤਾ ਹੈ । ਸਪੀਕਰ ਸਾਹਿਬ, ਜੋ ਮੇਰਾ ਏਰੀਆ ਹੈ ਉਹ ਬਿਲਕੁਲ ਬਾਰਡਰ ਤੇ ਸਥਿਤ ਹੈ । ਇਹ ਮੇਰਾ ਖਿਆਲ ਹੈ ਕਿ 40 ਕਿਲੋਮੀਟਰ ਦਾ ਦਾਇਰਾ ਹੋਵੇਗਾ ਜੋ ਬਿਲਕੁਲ ਬਾਰਡਰ ਦੇ ਨੇੜੇ ਹੈ । ਉਥੇ ਸਿਰਫ

1-2 ਵੈਟਰਨਰੀ ਹਸਪਤਾਲ ਹਨ ਅਤੇ ਉਨ੍ਹਾਂ ਹਸਪਤਾਲਾਂ ਦੇ ਵਿਚ ਸਟਾਫ ਅੱਜ ਤੱਕ ਨਹੀਂ ਪਹੁੰਚਿਆ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਮੰਤਰੀ ਜੀ ਕ੍ਰਿਪਾ ਕਰਕੇ ਇਹ ਦੱਸਣ ਕਿ ਉਥੇ ਦੇ ਲੋਕਾਂ ਨੂੰ ਜਿਹੜੀ ਮੁਸ਼ਕਲ ਪੇਸ਼ ਆਉਂਦੀ ਹੈ ਉਸ ਨੂੰ ਮੁੱਖ ਰੱਖਦੇ ਹੋਏ ਉਥੇ ਕੋਈ ਹਸਪਤਾਲ ਬਣਾਉਣ ਦਾ ਇਨ੍ਹਾਂ ਦਾ ਵਿਚਾਰ ਹੈ ਜਾਂ ਨਹੀਂ ?

**ਰਾਜ ਮੰਤਰੀ:** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦੀ ਗਿਆਤ ਵਾਸਤੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਇਕ ਮੋਬਾਈਲ ਡਿਸਪੈਂਸਰੀ ਬਾਰਡਰ ਏਰੀਆ ਦੇ ਲਈ ਖੋਲ੍ਹ ਰਹੇ ਹਾਂ ਜਿਹੜੀ ਕਿ ਬੜੀ ਜਲਦੀ ਚਾਲੂ ਹੋ ਜਾਵੇਗੀ ।

**ਸ਼੍ਰੀ ਸਜਵਾਰ ਸਿੰਘ:** ਸਪੀਕਰ ਸਾਹਿਬ, ਮੇਰਾ ਕਹਿਣ ਦਾ ਭਾਵ ਇਹ ਹੈ ਕਿ ਇਹ ਬਾਰਡਰ ਤੇ ਰਹਿੰਦੇ ਲੋਕਾਂ ਦੀ ਸਹੂਲਤ ਵਾਸਤੇ ਉਥੇ ਵੈਟਰਨਰੀ ਹਸਪਤਾਲ ਖੋਲ੍ਹਣ । ਉਥੇ ਨਾ ਕੋਈ ਮੋਬਾਈਲ ਡਿਸਪੈਂਸਰੀ ਜਾਂਦੀ ਹੈ ਅਤੇ ਨਾ ਹੀ ਉਥੇ ਜਿਹੜੇ ਹਸਪਤਾਲ ਹਨ ਉਨ੍ਹਾਂ ਵਿਚ ਸਟਾਫ ਪਹੁੰਚਿਆ ਹੈ । ਉਹ ਹਸਪਤਾਲ ਦੂਰ ਦੂਰ ਹੋਣ ਕਰਕੇ ਉਥੇ ਪਹੁੰਚਣਾ ਮੁਸ਼ਕਲ ਹੈ । ਇਸ ਲਈ ਮੰਤਰੀ ਸਾਹਿਬ ਇਹ ਦੱਸਣ ਦੀ ਕ੍ਰਿਪਾ ਕਰਨ ਕਿ ਇਹ ਜਿਹੜੀਆਂ ਉਨ੍ਹਾਂ ਨੇ ਮੋਬਾਈਲ ਵੈਟਰਨਰੀ ਹਸਪਤਾਲਾਂ ਜਾਂ ਡਿਸਪੈਂਸਰੀਆਂ ਬਾਰੇ ਕਿਹਾ ਹੈ ਇਹ ਕਦੋਂ ਤੱਕ ਉਥੇ ਕੰਮ ਕਰਨਗੀਆਂ ?

**ਸ਼੍ਰੀ ਸਪੀਕਰ:** ਤੁਸੀਂ ਜਨਰਲ ਨੇਚਰ ਦਾ ਸਵਾਲ ਨਾ ਪੁੱਛੋ, ਸਪੈਸਿਫਿਕ ਸਪਲੀਮੈਂਟਰੀ ਕਰੋ ਜਿਹੜਾ ਸਵਾਲ ਨਾਲ ਤਲੱਕ ਰਖਦਾ ਹੋਵੇ ।

**ਰਾਜ ਮੰਤਰੀ:** ਮੈਂ; ਤੁਹਾਡੇ ਰਾਹੀਂ, ਸਪੀਕਰ ਸਾਹਿਬ, ਮੈਂਬਰ ਸਾਹਿਬ ਨੂੰ ਦਰਖ਼ਾਸਤ ਕਰਾਂਗਾ ਕਿ ਜਿਹੜੀ ਮੋਬਾਈਲ ਡਿਸਪੈਂਸਰੀ ਖੋਲ੍ਹਾਂਗੇ ਉਹ ਇਸੇ ਕੰਮ ਵਾਸਤੇ ਹੀ ਖੋਲ੍ਹਾਂਗੇ ਅਤੇ ਸਟਾਫ ਵੀ ਜ਼ਰੂਰ ਉਨ੍ਹਾਂ ਵਿਚ ਕੰਮ ਕਰੇਗਾ ।

---

### ਗੜ੍ਹਸ਼ੰਕਰ-ਰੋਪੜ ਬਰਾਸਤਾ ਨੂਰਪੁਰ ਬੇਦੀ ਸੜਕ ਤੇ ਚੋਆਂ ਉਪਰ ਪੁਲ ਬਣਾਉਣੇ

*50. **ਸ਼੍ਰੀ ਰਮੇਸ਼ ਦੱਤ:** ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਗੜ੍ਹਸ਼ੰਕਰ-ਰੋਪੜ ਬਰਾਸਤਾ ਨੂਰਪੁਰ ਬੇਦੀ ਸੜਕ ਤੇ ਕਿੰਨੇ ਚੋਅ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਚੋਆਂ ਵਿਚੋਂ ਉਨ੍ਹਾਂ ਚੋਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਬਰਸਾਤ ਦੇ ਦਿਨਾਂ ਦੌਰਾਨ ਪਾਣੀ ਇਕੱਠਾ ਹੋ ਜਾਂਦਾ ਹੈ ਅਤੇ ਸੜਕ ਰੁਕ ਜਾਂਦੀ ਹੈ;

(ੲ) ਕੀ ਸਰਕਾਰ ਦਾ ਉਕਤ ਚੋਆਂ ਤੇ ਪੁਲ ਬਣਾਉਣ ਦਾ ਵਿਚਾਰ ਹੈ ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜੋਗਿੰਦਰ ਸਿੰਘ ਮਾਨ**: (ੳ) ਵੀਹ (20). (ਅ) ਬਾਰਾਂ (12), (ੲ) ਇਹਨਾਂ 12 ਚੋਆਂ/ਖੱਡਾਂ ਉਤੇ ਪੁੱਲ/ਕਾਜ਼ਵੇ ਬਣਾਉਣ ਦੀ ਤਜਵੀਜ਼ ਹੈ। ਪਰ ਇਸ ਲਈ ਸਮਾਂ ਨਿਸ਼ਚਿਤ ਕਰਨਾ ਅਜੇ ਸੰਭਵ ਨਹੀਂ।

**ਸ੍ਰੀ ਰਮੇਸ਼ ਦੱਤ**: ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਲ 1988 ਤੋਂ ਬਾਅਦ ਕੀ ਇਨ੍ਹਾਂ ਚੋਆਂ ਤੇ ਪੁਲ ਬਣਾਉਣ ਵਾਸਤੇ ਮਹਿਕਮੇ ਵਲੋਂ ਕੁਝ ਰੁਪਏ ਸੈਂਕਸ਼ਨ ਕੀਤੇ ਗਏ ਸਨ; ਜੇ ਕੀਤੇ ਗਏ ਸਨ ਤਾਂ ਉਨ੍ਹਾਂ ਨੂੰ ਕਿਉਂ ਨਹੀਂ ਵਰਤਿਆ ਗਿਆ ?

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਿਤੇ ਵੀ ਕੋਈ ਐਸੀ ਯੋਜਨਾ ਨਹੀਂ ਬਣੀ ਕਿ 1988 ਵਿਚ ਕੋਈ ਪ੍ਰਬੰਧ ਕੀਤਾ ਗਿਆ ਹੋਵੇ ਪਰ ਹੁਣ ਮੈਂ ਇਨ੍ਹਾਂ ਨੂੰ ਜ਼ਰੂਰ ਦੱਸਣਾ ਚਾਹਾਂਗਾ ਕਿ ਅੱਠਵੀਂ ਪੰਜ ਸਾਲਾ ਯੋਜਨਾ ਵਿਚ ਪੈਸਾ ਰੱਖਿਆ ਗਿਆ ਹੈ ਤਾਂ ਕਿ ਇਨ੍ਹਾਂ ਨੂੰ ਕੰਮਪਲੀਟ ਕੀਤਾ ਜਾਵੇ।

**ਸ੍ਰੀ ਰਮੇਸ਼ ਦੱਤ** ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਜੋ ਨੂਰਪੁਰ ਬੇਦੀ ਸਬ-ਤਹਿਸੀਲ ਹੈ ਜਿਸ ਦੀ ਕੋਈ ਇਕ ਲੱਖ ਦੀ ਆਬਾਦੀ ਹੈ, ਜੇ ਉਥੇ ਬਰਸਾਤ ਦੇ ਦਿਨਾਂ ਵਿਚ ਇਕ ਘੰਟਾ ਵੀ ਮੀਂਹ ਪੈ ਜਾਵੇ ਤਾਂ ਕੋਈ ਰਸਤਾ ਤਹਿਸੀਲ ਹੈਡਕੁਆਰਟਰ ਜਾਂ ਜ਼ਿਲ੍ਹਾ ਹੈਡਕੁਆਰਟਰ ਤੇ ਜਾਣ ਵਾਸਤੇ ਨਹੀਂ ਹੁੰਦਾ। ਜੇ ਕਿਸੇ ਮਰੀਜ਼ ਨੇ ਜਾਂ ਕੋਈ ਡਿਲੀਵਰੀ ਕੇਸ ਹੋਵੇ ਜਾਂ ਕੋਈ ਮੁਲਾਜ਼ਮ ਹੋਵੇ ਉਸ ਨੇ ਜਾਣਾ ਹੋਵੇ ਤਾਂ ਉਹ ਤਹਿਸੀਲ ਹੈਡਕੁਆਰਟਰ ਜਾਂ ਜ਼ਿਲ੍ਹਾ ਹੈਡਕੁਆਰਟਰ ਤੇ ਨਹੀਂ ਪਹੁੰਚ ਸਕਦਾ। ਕੀ ਇਸ ਇਲਾਕੇ ਨੂੰ ਬੈਕਵਰਡ ਹੋਣ ਦੇ ਨਾਤੇ ਕੋਈ ਪਹਿਲੀ ਤਰਜੀਹ ਦਿੱਤੀ ਜਾਵੇਗੀ ?

**ਰਾਜ ਮੰਤਰੀ**: ਸਪੀਕਰ ਸਾਹਿਬ, ਮਾਨਯੋਗ ਮੈਂਬਰ ਦੀ ਇਹ ਗੱਲ ਬਿਲਕੁਲ ਠੀਕ ਹੈ ਕਿ ਬਰਸਾਤ ਦੇ ਦਿਨਾਂ ਵਿਚ ਇਹ ਰੋਪੜ ਨਾਲੋਂ ਜਾਂ ਤਹਿਸੀਲ ਆਨੰਦਪੁਰ ਸਾਹਿਬ ਨਾਲੋਂ ਕੱਟ ਜਾਂਦਾ ਹੈ। ਜਿਵੇਂ ਮੈਂ ਪਹਿਲਾਂ ਦੱਸਿਆ ਹੈ ਅਤੇ ਦੁਬਾਰਾ ਫਿਰ ਦੱਸਣਾ ਚਾਹੁੰਦਾ ਹਾਂ ਕਿ ਅੱਠਵੀਂ ਪੰਜ ਸਾਲਾ ਯੋਜਨਾ ਵਿਚ ਸਰਕਾਰ ਬਚਨਬੱਧ ਹੈ ਕਿ ਇਹ ਪੁਲ ਬਣਾ ਦਿੱਤਾ ਜਾਵੇਗਾ।

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਉਨ੍ਹਾਂ ਨੇ ਕਿਹਾ ਹੈ ਕਿ ਪੈਸੇ ਨਹੀਂ ਰਖੇ ਗਏ ਪਰ ਮੇਰੀ ਜਾਣਕਾਰੀ ਮੁਤਾਬਕ ਡਿਸਟ੍ਰਿਕਟ ਪਲੈਨਿੰਗ ਬੋਰਡ ਰੋਪੜ ਨੇ ਪੁਲ ਬਣਾਉਣ ਵਾਸਤੇ ਪੈਸੇ ਸੈਂਕਸ਼ਨ ਕੀਤੇ ਸਨ ਔਰ ਪੀ. ਡਬਲਿਊ. ਡੀ. ਦੁਆਰਾ ਪੁਲ ਬਣਨੇ ਸਨ। ਨੂਰਪੁਰ ਬੇਦੀ ਔਰ ਪਚਰੰਡੇ ਵਿਚਕਾਰ ਦੋ ਪੁਲ ਬਣਨੇ ਸਨ। ਇਹ ਪੁੱਲ ਆਲ ਵੈਦਰ ਬਣਾਉਣ ਵਾਸਤੇ ਕੀ ਮਨਿਸਟਰ ਸਾਹਿਬ ਇਸ ਗੱਲ ਦਾ ਭਰੋਸਾ ਦਿਵਾਉਣਗੇ ਜਿਹੜਾ ਪੈਸਾ ਰਖਿਆ ਗਿਆ ਸੀ ਉਹ ਪੈਸਾ ਵਰਤ ਕੇ ਇਨ੍ਹਾਂ ਪੁਲਾਂ ਨੂੰ ਬਣਾ ਦੇਣਗੇ ?

ਰਾਜ ਮੰਤਰੀ: ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਉਹ ਯੋਜਨਾ ਵਿਚਾਰ ਅਧੀਨ ਸੀ, ਕੰਮਪਲੀਟ ਨਹੀਂ ਸੀ ਹੋਈ। ਜਿਸ ਤਰ੍ਹਾਂ ਮੈਂ ਪਹਿਲਾਂ ਵੀ ਦੱਸਿਆ ਹੈ ਕਿ ਇਨ੍ਹਾਂ ਪੁਲਾਂ ਦੀ ਗਿਣਤੀ ਹੁਸ਼ਿਆਰਪੁਰ ਵਿਚ 3 ਅਤੇ ਰੋਪੜ ਵਿਚ 9 ਹੈ। ਅੱਠਵੀਂ ਪੰਜ ਸਾਲਾ ਯੋਜਨਾ ਵਿਚ ਇਨ੍ਹਾਂ ਪੁਲਾਂ ਨੂੰ ਬਣਾਉਣ ਵਾਸਤੇ, ਸਰਕਾਰ ਬਚਨਬੱਧ ਹੈ ਕਿ ਇਹ ਬਣਾ ਦਿੱਤੇ ਜਾਣਗੇ।

## ਤਹਿਸੀਲ ਆਨੰਦਪੁਰ ਸਾਹਿਬ ਦੇ ਪਿੰਡਾਂ ਵਿੱਚ ਪੀਣ ਵਾਲੇ ਪਾਣੀ ਦੀਆਂ ਹੋਰ ਟੂਟੀਆਂ ਲਾਉਣਾ

*17. **ਸ੍ਰੀ ਮਦਨ ਮੋਹਨ ਮਿੱਤਲ**: ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਇਹ ਠੀਕ ਹੈ ਕਿ ਤਹਿਸੀਲ ਆਨੰਦਪੁਰ ਸਾਹਿਬ ਦੇ ਸਾਰੇ ਪਿੰਡਾਂ ਵਿਚ ਸਾਲ 1962 ਤੱਕ ਪੀਣ ਵਾਲਾ ਪਾਣੀ ਮੁਹੱਈਆ ਕਰਨ ਦੀ ਤਜਵੀਜ਼ ਸੀ ;

(ਅ) ਜੇਕਰ ਉਪ੍ਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਸਾਰੇ ਪਿੰਡਾਂ ਨੂੰ ਪੀਣ ਵਾਲਾ ਪਾਣੀ ਮੁਹੱਈਆ ਕਰ ਦਿੱਤਾ ਗਿਆ ਹੈ:

(ੲ) ਕੀ ਉਨ੍ਹਾਂ ਪਿੰਡਾਂ ਵਿਚ, ਜਿਨ੍ਹਾਂ ਵਿਚ ਆਬਾਦੀ ਵੱਧ ਗਈ ਹੈ, ਹੋਰ ਟੂਟੀਆਂ ਲਾਉਣ ਦੀ ਸਰਕਾਰ ਦੀ ਤਜਵੀਜ਼ ਹੈ ?

**ਸਰਦਾਰ ਮਨਿੰਦਰਜੀਤ ਸਿੰਘ ਬਿੱਟਾ**: (ੳ) ਨਹੀਂ ਜੀ।

(ਅ) ਉਪਰੋਕਤ 'ੳ' ਦੇ ਸਨਮੁੱਖ ਸਵਾਲ ਪੈਦਾ ਹੀ ਨਹੀਂ ਹੁੰਦਾ। ਫਿਰ ਵੀ ਸਾਰੇ 197 ਪਿੰਡ ਜੋ ਬਤੌਰ ਔਕੜ ਵਾਲੇ ਪਿੰਡ ਪਾਏ ਗਏ ਹਨ, ਨੂੰ ਮਾਰਚ, 1987 ਤੱਕ ਪੀਣ ਵਾਲਾ ਪਾਣੀ ਦਿੱਤਾ ਜਾ ਚੁੱਕਾ ਹੈ।

(ੲ) ਕੇਂਦਰੀ/ਰਾਜ ਸਰਕਾਰ ਦੀ ਮੌਜੂਦਾ ਪਾਲਸੀ ਅਨੁਸਾਰ ।ਉਪਲਬਧ ਫੰਡ ਸਿਰਫ ਰਹਿੰਦੇ ਪਾਣੀ ਦੀ ਥੁੜ੍ਹ ਵਾਲੇ ਪਿੰਡਾਂ ਦੀਆਂ ਜਲ ਯੋਜਨਾਵਾਂ ਲਈ ਵਰਤੇ ਜਾਂਦੇ ਹਨ ਅਤੇ ਪਹਿਲਾਂ ਮੁਕੰਮਲ ਹੋਈਆਂ ਸਕੀਮਾਂ ਦੀ ਆਗੂਮੈਨ-ਟੇਸ਼ਨ ਦਾ ਕੰਮ ਬਾਕੀ ਰਹਿੰਦੇ ਪਿੰਡਾਂ ਨੂੰ ਕਵਰ ਕਰਨ ਉਪਰੰਤ ਹੀ ਕੀਤਾ ਜਾਣਾ ਹੈ। ਇਸ ਤਰ੍ਹਾਂ ਪਹਿਲਾਂ ਮੁਕੰਮਲ ਹੋਈਆਂ ਸਕੀਮਾਂ ਜਿਨ੍ਹਾਂ ਦੀ ਆਬਾਦੀ ਵਧੀ ਹੈ, ਉਹਨਾਂ ਵਿਚ ਹਾਲ ਦੀ ਘੜੀ ਵਧੇਰੇ ਪਾਣੀ ਦੀਆਂ ਟੂਟੀਆਂ ਲਗਾਉਣ ਦੀ ਕੋਈ ਸਕੀਮ ਨਹੀਂ ਹੈ।

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਹਾਲੇ ਸਾਡੇ ਕੋਲ ਐਸੀ ਕੋਈ ਸਕੀਮ ਨਹੀਂ ਹੈ। ਪਾਣੀ ਇਕ ਐਸੀ ਵਸਤੂ ਹੈ ਜਿਹੜੀ ਹਰ ਆਦਮੀ ਲਈ ਜ਼ਰੂਰੀ ਹੈ ਔਰ ਇਹ ਹਰ ਆਦਮੀ ਦਾ ਬਰਥ ਰਾਈਟ ਹੈ ਕਿ ਉਸ ਨੂੰ ਪਾਣੀ ਮਿਲੇ। ਪਹਿਲਾਂ ਆਬਾਦੀਆਂ ਵਿਚ ਇਕ ਵਾਟਰ ਟੇਪ ਦਾ ਪ੍ਰੋਵੀਜ਼ਨ ਸੀ। ਹੁਣ

[ਸ਼੍ਰੀ ਮਦਨ ਮੋਹਨ ਮਿੱਤਲ]

ਉਹ ਆਬਾਦੀਆਂ ਬਹੁਤ ਫੈਲ ਗਈਆਂ ਹਨ ਔਰ ਪਾਪੂਲੇਸ਼ਨ ਬਹੁਤ ਵੱਧ ਗਈ ਹੈ । ਉਨ੍ਹਾਂ ਨੂੰ ਪਾਣੀ ਦੀ ਸਪਲਾਈ ਕਦੋਂ ਤਕ ਪੂਰੀ ਕਰ ਦਿਤੀ ਜਾਵੇਗੀ ? ਦੂਸਰੇ ਇਹ ਕਿ ਜਿੱਥੇ ਟਿਊਬਵੈਲਜ਼ ਨਹੀਂ ਹਨ ਜਾਂ ਨਹੀਂ ਲਗਾਏ ਜਾ ਸਕਦੇ ਤਾਂ ਕੀ ਜਿਹੜੇ ਉਥੇ ਪੁਰਾਣੇ ਖੂਹ ਹਨ ਉਨ੍ਹਾਂ ਵਿਚ ਪੰਪਿੰਗ ਸੈਟਸ ਲਗਾ ਕੇ ਉਥੋਂ ਲੋਕਾਂ ਨੂੰ ਪਾਣੀ ਸਪਲਾਈ ਕਰਨ ਦੇ ਉਪਰਾਲੇ ਕਰਨਗੇ ?

**ਰਾਜ ਮੰਤਰੀ** : ਅਜੇ ਤੱਕ ਐਸੀ ਕੋਈ ਸਕੀਮ ਨਹੀਂ ਹੈ ਪਰ ਜੋ ਮੈਂਬਰ ਸਾਹਿਬ ਨੇ ਦਸਿਆ ਹੈ ਉਸ ਦੇ ਬਾਰੇ ਜਲਦੀ ਵਿਚਾਰ ਕਰਕੇ ਜੋ ਵੀ ਹ ਸਕਿਆ ਕਰਾਂਗੇ ।

**ਸ਼੍ਰੀ ਰਮੇਸ਼ ਦੱਤ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਸਕੀਮ ਆਨੰਦਪੁਰ ਸਾਹਿਬ ਵਾਸਤੇ ਬਣੀ ਸੀ, ਉਹ ਪਹਾੜੀਆਂ ਕੋਈ ਅੱਠ-ਅੱਠ ਕਿਲੋਮੀਟਰ ਲੰਮੀਆਂ ਹਨ ਔਰ ਉਥੇ ਪਾਣੀ ਬਿਲਕੁਲ ਨਹੀਂ ਜਾਂਦਾ । ਉਥੇ ਖੱਡਾਂ ਅਤੇ ਨਾਲੇ ਹਨ ਜੇ ਹੜ ਆ ਜਾਣ ਤਾਂ ਉਹ ਪਾਣੀ ਪੀਣ ਦੇ ਕਾਬਲ ਨਹੀਂ ਰਹਿੰਦਾ । ਕੀ ਇਹ ਸਕੀਮ ਬਾਈਫਰਕੇਟ ਕਰਕੇ ਪੀਣ ਦੇ ਪਾਣੀ ਦਾ ਪ੍ਰਬੰਧ ਕੀਤਾ ਜਾ ਸਕਦਾ ਹੈ ?

**ਰਾਜ ਮੰਤਰੀ** : ਇਸ ਬਾਰੇ ਜ਼ਰੂਰ ਵਿਚਾਰ ਕਰਾਂਗੇ ।

**ਸ਼੍ਰੀ ਹੰਸ ਰਾਜ ਜੋਸਨ** : ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਵਾਟਰ ਸਪਲਾਈ ਦੀਆਂ ਸਕੀਮਾਂ ਹਨ ਕੀ ਇਨ੍ਹਾਂ ਵਿਚੋਂ ਪ੍ਰਾਈਵੇਟ ਘਰਾਂ ਨੂੰ ਪਾਣੀ ਦੇਣ ਲਈ ਕੁਨੈਕਸ਼ਨਜ਼ ਦਿਤੇ ਜਾਣਗੇ ?

**ਰਾਜ ਮੰਤਰੀ** : ਅਜੇ ਐਸੀ ਕੋਈ ਸਕੀਮ ਨਹੀਂ ।

---

### ਮੋੜਾ ਵਾਟਰ ਸਕੀਮ ਤੋਂ ਪਾਣੀ ਦੀ ਸਪਲਾਈ

*51. **ਸ਼੍ਰੀ ਰਮੇਸ਼ ਦੱਤ** : ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਆਨੰਦਪੁਰ ਸਾਹਿਬ ਸਬ-ਡਿਵੀਜ਼ਨ ਵਿਚ ਮੋੜਾ ਵਾਟਰ ਸਪਲਾਈ ਸਕੀਮ ਨਾਂ ਦੀ ਕੋਈ ਸਕੀਮ ਚਾਲੂ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ ਤੋਂ ਅਤੇ ਉਕਤ ਸਕੀਮ ਹੇਠ ਕਿੰਨੇ ਪਿੰਡਾਂ ਨੂੰ ਲਿਆਂਦਾ ਗਿਆ ਹੈ ?

**ਸਰਦਾਰ ਮਨਿੰਦਰਜੀਤ ਸਿੰਘ ਬਿੱਟਾ** : ਜੀ ਹਾਂ । ਇਹ ਸਕੀਮ 1973 ਵਿਚ ਚਾਲੂ ਕੀਤੀ ਗਈ ਸੀ ਅਤੇ ਇਸ ਸਕੀਮ ਅਧੀਨ 6 ਪਿੰਡ ਕਵਰ ਕੀਤੇ ਗਏ ਹਨ ।

**ਸ਼੍ਰੀ ਰਮੇਸ਼ ਦੱਤ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਖੂਹ ਤੋਂ ਪਾਣੀ ਲਿਆ ਜਾਂਦਾ ਹੈ ਕੀ ਉਸ ਵਿਚ ਪਾਣੀ ਥੱਲੇ ਤੋਂ ਆਉਂਦਾ ਹੈ ਜਾਂ ਕਿਸੇ ਹੋਰ ਸੋਰਸ ਤੋਂ ਖੂਹ ਵਿਚ ਪਾਣੀ ਪੈਂਦਾ ਹੈ ?

**ਰਾਜ ਮੰਤਰੀ** : ਇਸ ਬਾਰੇ ਪਤਾ ਕਰਕੇ ਦੱਸ ਦਿਆਂਗੇ ।

**ਸ੍ਰੀ ਰਮੇਸ਼ ਦੱਤ:** ਇਸ ਸਕੀਮ ਦੇ ਅੰਦਰ ਖੂਹ ਵਿਚ ਕੋਈ ਪਾਣੀ ਨਹੀਂ ਹੈ ਜੋ ਖੱਡਾਂ ਹਨ ਉਨ੍ਹਾਂ ਵਿਚੋਂ ਪਾਣੀ ਉਪਰ ਜਿਹੜੀ ਟੈਂਕੀ ਬਣਾ ਰਖੀ ਹੈ ਉਸ ਵਿਚ ਲਿਫਟ ਕੀਤਾ ਜਾਂਦਾ ਹੈ......(ਵਿਘਨ) ਮੈਂ ਕਹਿੰਦਾ ਹਾਂ ਕਿ ਖੱਡਾਂ ਦਾ ਪਾਣੀ, ਬਰਸਾਤਾਂ ਦਾ ਪਾਣੀ, ਸਾਰਾ ਖੂਹ ਵਿਚ ਪੈਂਦਾ ਹੈ। ਇਹ 1973 ਤੋਂ ਉਹੀ ਪਾਣੀ ਸਪਲਾਈ ਕਰ ਰਹੇ ਹਨ। ਮੋੜਾ ਵਾਟਰ ਸਪਲਾਈ ਸਕੀਮ ਵਿਚੋਂ ਪਾਣੀ ਲੈ ਕੇ ਪੀਣ ਲਈ ਸਪਲਾਈ ਕੀਤਾ ਜਾ ਸਕਦਾ ਹੈ। (ਵਿਘਨ)

**ਸ੍ਰੀ ਸਪੀਕਰ:** ਇਹ ਕੋਈ ਸਪਲੀਮੈਂਟਰੀ ਨਹੀਂ।

**ਸ੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ, ਮੈਂਬਰ ਸਾਹਿਬ ਐਕਸਪਲੇਨ ਨਹੀਂ ਕਰ ਸਕੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਮੋੜਾ ਵਾਟਰ ਸਪਲਾਈ ਸਕੀਮ ਹੈ ਉਸ ਦੇ ਤਹਿਤ ਜਿਹੜੇ ਟਿਊਬਵੈਲਜ਼ ਬੋਰ ਕੀਤੇ ਸੀ ਉਹ ਫੇਲ੍ਹ ਹੋ ਗਏ। ਉਥੇ ਉਨ੍ਹਾਂ ਨੇ ਖੱਡਾਂ ਕਰ ਦਿਤੀਆਂ ਅਤੇ ਉਨ੍ਹਾਂ ਖੱਡਾਂ ਦਾ ਪਾਣੀ ਖੂਹ ਵਿਚ ਪਾ ਦਿਤਾ ਜਾਂਦਾ ਹੈ। 1973 ਤੋਂ ਇਹ ਚੀਜ਼ ਚਲ ਰਹੀ ਹੈ। ਜਿਨ੍ਹਾਂ ਕਰਮਚਾਰੀਆਂ ਨੇ ਗੰਦਾ ਪਾਣੀ ਲੋਕਾਂ ਨੂੰ ਪਿਲਾਇਆ ਕੀ ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਕੀਤੀ ਜਾਵੇਗੀ ?

**ਰਾਜ ਮੰਤਰੀ:** ਮੈਂਬਰ ਸਾਹਿਬ, ਮੇਰੇ ਚੈਂਬਰ ਵਿਚ ਆ ਜਾਣ (ਵਿਘਨ) ਅਗਰ ਕਿਸੇ ਅਫਸਰ ਤੋਂ ਗਲਤੀ ਹੋਈ ਹੋਵੇਗੀ ਤਾਂ ਵਿਚਾਰ ਕਰ ਲਿਆਂਗੇ।

**ਸ੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ ਮੰਤਰੀ ਮਹੋਦਯ ਨੇ ਦਸਿਆ ਹੈ ਕਿ 12 ਬਸਤੀਆਂ ਦੂਰ ਦੀਆਂ ਹਨ ਜਿਨ੍ਹਾਂ ਨੂੰ ਬਿਜਲੀ ਦਾ ਕੁਨੈਕਸ਼ਨ ਨਹੀਂ ਦਿਤਾ ਗਿਆ ਕਿਉਂਕਿ ਅਨਜਸਟੀਫਾਈਡ ਅਮਾਊਂਟ ਉਨ੍ਹਾਂ ਤੋਂ ਮੰਗੀ ਜਾ ਰਹੀ ਹੈ। ਇਸ ਗੱਲ ਲਈ ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਆਪ ਹੀ ਅਨਜਸਟੀਫਾਈਡ ਅਮਾਊਂਟ ਸਮਝਿਆ ਹੈ। ਕੀ ਇਨ੍ਹਾਂ ਲੋਕਾਂ ਦੀ ਖਾਸ ਗਰੀਬੀ ਦੀ ਹਾਲਤ ਨੂੰ ਦੇਖਦੇ ਹੋਏ ਔਰ ਸਰਕਾਰ ਦੀ ਹਰ ਪਿੰਡ ਨੂੰ ਬਿਜਲੀ ਦੇਣ ਦੀ ਸਕੀਮ ਨੂੰ ਵੇਖਦੇ ਹੋਏ, ਜਿਹੜੀ ਅਨਜਸਟੀ-ਫਾਈਡ ਅਮਾਊਂਟ ਮੰਗਣ ਦੀ ਕੰਡੀਸ਼ਨ ਹੈ, ਉਸ ਨੂੰ ਵੇਵ ਆਫ ਕਰਨਗੇ ?

**ਸਿੰਚਾਈ ਤੇ ਬਿਜਲੀ ਮੰਤਰੀ:** ਸਪੀਕਰ ਸਾਹਿਬ, ਮਿੱਤਲ ਸਾਹਿਬ ਨੇ ਕਿਹਾ ਹੈ ਕਿ ਉਹ ਗਰੀਬ ਲੋਕ ਹਨ ਔਰ ਇਤਨੇ ਪੈਸੇ ਨਹੀਂ ਦੇ ਸਕਦੇ। ਲੇਕਿਨ ਡਿਸਟਰਿਕਟ ਵੈਲਫੇਅਰ ਬੋਰਡ ਜਿਹੜਾ ਹੈ ਉਸ ਨੇ 2 ਲੱਖ 94 ਹਜ਼ਾਰ ਰੁਪਏ ਹੁਣ ਤਕ ਦਿਤੇ ਹਨ ਔਰ ਹੋਰ ਬਸਤੀ ਵਿਚ ਕੰਮ ਸ਼ੁਰੂ ਹੋ ਗਿਆ ਹੈ, ਉਥੇ ਅਪ੍ਰੈਲ ਤਕ ਕੰਮ ਖਤਮ ਹੋ ਜਾਵੇਗਾ ਔਰ ਜਿਉਂ ਜਿਉਂ ਪੈਸੇ ਆਉਣਗੇ ਦੂਸਰੀ ਜਗਾਹ ਵੀ ਕੰਮ ਸ਼ੁਰੂ ਕੀਤਾ ਜਾਵੇਗਾ।

**ਸ੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ, ਇਨ੍ਹਾਂ ਦੇ ਜਵਾਬ ਵਿਚ ਇਹ ਗੱਲ ਨਹੀਂ ਆਈ ਕਿ ਪੈਸੇ ਐਗਜ਼ੰਪਟ ਡੁਮੈਸਟਿਕ ਕੁਨੈਕਸ਼ਨ ਵਾਸਤੇ ਕੀਤੇ ਜਾਣਗੇ ਸਾਰਾ ਅਮਾਊਂਟ ਡਿਸਪੈਨਸ ਵਿਦ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਇਹ ਸਰਵਿਸ ਲਾਈਨ ਦਾ ਖਰਚਾ ਹੈ। ਇਹ ਨਹੀਂ ਲੈਣਾ ਚਾਹੀਦਾ taking the service line from a distance to their houses ਫਰੀ ਹੋਣਾ ਚਾਹੀਦਾ ਹੈ। ਇਹ ਕੰਡੀ ਦਾ ਏਰੀਆ ਹੈ ਔਰ ਇਸ ਖਰਚੇ ਨੂੰ ਕੀ ਕਿਸੇ ਹੋਰ ਪਾਸੇ ਡਾਈਵਰਟ ਕਰਕੇ ਕਿਸੇ ਹੋਰ ਸਕੀਮ ਥੱਲੇ ਸਰਕਾਰ ਮੀਟ ਵਿਦ ਕਰਨ ਲਈ ਇਰਾਦਾ ਰਖਦੀ ਹੈ ?

**ਤਹਿਸੀਲ ਅਨੰਦਪੁਰ ਸਾਹਿਬ, ਜ਼ਿਲ੍ਹਾ ਰੋਪੜ ਵਿਚ ਬਿਜਲੀ ਦੇ ਘਰੇਲੂ ਕੁਨੈਕਸ਼ਨ**

*16. **ਸ੍ਰੀ ਮਦਨ ਮੋਹਨ ਮਿੱਤਲ**: ਕੀ ਸਿੰਚਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਤਹਿਸੀਲ ਆਨੰਦਪੁਰ ਸਾਹਿਬ, ਜ਼ਿਲ੍ਹਾ ਰੋਪੜ ਦੇ ਸਾਰੇ ਪਿੰਡਾਂ ਵਿਚ ਘਰੇਲੂ ਖਪਤ ਲਈ ਬਿਜਲੀ ਦੇ ਕੁਨੈਕਸ਼ਨ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੈ, ਤਾਂ ਉਸ ਦਾ ਵੇਰਵਾ ਕੀ ਹੈ ਅਤੇ ਇਸ ਨੂੰ ਕਦੋਂ ਤੱਕ ਅੰਤਮ ਰੂਪ ਦਿਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਹਰਚਰਨ ਸਿੰਘ ਬਰਾੜ**: ਜੀ ਹਾਂ। ਆਨੰਦਪੁਰ ਸਾਹਿਬ ਤਹਿਸੀਲ ਵਿਖੇ ਸਾਰੇ ਪਿੰਡਾਂ ਵਿਚ ਬਿਜਲੀ ਦੇ ਕੁਨੈਕਸ਼ਨ ਦੇ ਦਿਤੇ ਗਏ ਹਨ ਪਰੰਤੂ ਪਿੰਡ ਤੋਂ ਦੂਰ ਵਸਦੀਆਂ 12 ਬਸਤੀਆਂ ਵਿਚ ਅਜੇ ਘਰੇਲੂ ਕੁਨੈਕਸ਼ਨ ਨਹੀਂ ਦਿਤੇ ਗਏ ਕਿਉਂਕਿ ਬਿਨੈਕਾਰ ਵਾਧੂ ਖਰਚੇ ਦੀ ਰਕਮ ਜੋ ਦੂਰੀ ਦੇ ਕਾਰਨ ਆਉਂਦੀ ਹੈ, ਦੇਣ ਨੂੰ ਤਿਆਰ ਨਹੀਂ।

**ਮੰਤਰੀ**: ਸਪੀਕਰ ਸਾਹਿਬ, ਹਰ ਕੁਨੈਕਸ਼ਨ ਤੇ 1200 ਰੁਪਏ ਖਰਚ ਕਰਦੇ ਹਾਂ ਔਰ ਜਿਹੜੇ ਇਸ ਤੋਂ ਵੱਧ ਹੋਣ ਉਹ ਕਨਜ਼ਿਊਮਰ ਨੂੰ ਦੇਣੇ ਪੈਂਦੇ ਹਨ। ਕਿਉਂਕਿ ਉਹ ਦੇ ਨਹੀਂ ਸਕਦੇ ਇਸ ਕਰਕੇ ਹੀ ਡਿਸਟਰਿਕਟ ਵੈਲਫੇਅਰ ਬੋਰਡ ਨੂੰ ਕਿਹਾ ਹੈ ਕਿ ਉਨ੍ਹਾਂ ਦੇ ਪੈਸੇ ਦੇ ਦਿਓ ਤਾਂਕਿ ਕੁਨੈਕਸ਼ਨ ਦਿਤੇ ਜਾ ਸਕਣ।

**ਸ੍ਰੀ ਸ਼ਮਸ਼ੇਰ ਸਿੰਘ ਰਾਏ**: ਸਪੀਕਰ ਸਾਹਿਬ, ਕੁਝ ਕੁਨੈਕਸ਼ਨ ਵੈਲਫੇਅਰ ਡਿਪਾਰਟ-ਮੈਂਟ ਵਲੋਂ ਲੋਕਾਂ ਨੂੰ ਦਿਵਾਏ ਗਏ ਲੇਕਿਨ ਉਨ੍ਹਾਂ ਦੇ ਕੁਨੈਕਸ਼ਨ ਹੁਣ ਤਕ ਚਾਲੂ ਨਹੀਂ ਹੋਏ ਛੇ ਛੇ ਮਹੀਨੇ ਹੋ ਗਏ ਹਨ। ਕੀ ਉਨ੍ਹਾਂ ਨੂੰ ਕੁਨੈਕਸ਼ਨ ਪ੍ਰੋਵਾਈਡ ਕਰ ਦਿਤੇ ਜਾਣਗੇ ?

**ਮੰਤਰੀ**: ਇਸ ਸਵਾਲ ਵਿਚੋਂ ਤਾਂ, ਸਪੀਕਰ ਸਾਹਿਬ, ਇਹ ਸਪਲੀਮੈਂਟਰੀ ਅਰਾਈਜ਼ ਨਹੀਂ ਹੁੰਦਾ। ਇਹ ਸੈਪਰੇਟ ਨੋਟਿਸ ਦੇ ਦੇਣ।

**ਸ੍ਰੀ ਸਪੀਕਰ**: ਸਵਾਲ ਖਤਮ ਹੋ ਗਏ ਹਨ।

---

## UNSTARRED QUESTIONS AND ANSWERS

**ਅਟਾਰੀ, ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਮਾਰਕਿਟ ਕਮੇਟੀ ਸਥਾਪਤ ਕਰਨਾ**

6. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ**: ਕੀ ਖੇਤੀਬਾੜੀ ਅਤੇ ਵਣ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਅਟਾਰੀ, ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਮਾਰਕਿਟ ਕਮੇਟੀ ਸਥਾਪਤ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ; ਜੇਕਰ ਨਹੀਂ, ਤਾਂ ਇਸਦੇ ਕਾਰਨ ਕੀ ਹਨ ?

**ਸਰਦਾਰ ਦਿਲਬਾਗ ਸਿੰਘ**: ਪੰਜਾਬ ਐਗਰੀਕਲਚਰਲ ਪ੍ਰੋਡਿਊਸ ਮਾਰਕਿਟਸ ਐਕਟ, 1961 (ਐਕਟ ਨੰ: 23 ਆਫ 1961) ਦੇ ਸਬ ਸੈਕਸ਼ਨ 1 ਆਫ ਸੈਕਸ਼ਨ 6 ਅਧੀਨ ਰਾਜ ਸਰਕਾਰ ਨੇ ਨੋਟੀਫਿਕੇਸ਼ਨ ਨੰ: 13(75) ਐਮ-111/1354, ਮਿਤੀ 20-1-87 ਰਾਹੀਂ ਮਾਰਕਿਟ ਕਮੇਟੀ, ਅਟਾਰੀ ਤਹਿਸੀਲ ਤਰਨ ਤਾਰਨ ਜ਼ਿਲ੍ਹਾ ਅੰਮ੍ਰਿਤਸਰ ਕਾਇਮ ਕੀਤੀ ਹੈ। ਐਕਟ ਦੀ ਧਾਰਾ 11 ਅਤੇ 12 ਅਧੀਨ ਇਸ ਕਮੇਟੀ ਦਾ ਮੁੱਖ ਦਫਤਰ, ਅਟਾਰੀ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਨਿਸ਼ਚਿਤ ਕੀਤਾ ਗਿਆ ਹੈ।

---

**ਅਟਾਰੀ, ਤਹਿਸੀਲ ਤਰਨ ਤਾਰਨ ਜ਼ਿਲ੍ਹਾ ਅੰਮ੍ਰਿਤਸਰ, ਵਿਖੇ ਅਨਾਜ ਮੰਡੀ ਕਾਇਮ ਕਰਨਾ**

7. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ**: ਕੀ ਖੇਤੀਬਾੜੀ ਅਤੇ ਵਣ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਚ ਅਟਾਰੀ ਵਿਖੇ ਅਨਾਜ ਮੰਡੀ ਕਾਇਮ ਕਰਨ ਦੀ ਕੋਈ ਤਜ਼ਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ, ਜੇਕਰ ਨਹੀਂ, ਤਾਂ ਉਸ ਦੇ ਕੀ ਕਾਰਨ ਹਨ?

**ਸਰਦਾਰ ਉਮਰਾਓ ਸਿੰਘ** (ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ): ਹਾਂ ਜੀ।

ਅਟਾਰੀ ਵਿਖੇ ਨਵੀਂ ਦਾਣਾ ਮੰਡੀ ਦੀ ਸਥਾਪਨਾ ਵਾਸਤੇ ਸਬੰਧਤ ਅਧਿਕਾਰੀਆਂ ਪਾਸੋਂ ਨਿਸ਼ਚਿਤ ਪ੍ਰੋਫਾਰਮੇਂ ਵਿਚ ਲੋੜੀਂਦੀ ਸੂਚਨਾ ਮੰਗੀ ਹੋਈ ਹੈ, ਤਾਂ ਜੋ ਇਥੇ ਮੰਡੀ ਦੀ ਸਥਾਪਨਾ ਦੀ ਸੰਭਾਵਨਾ/ਕਾਮਯਾਬੀ (feasibility/viability) ਦਾ ਜਾਇਜ਼ਾ ਲਿਆ ਜਾ ਸਕੇ। ਇਹ ਸੂਚਨਾ ਸਕੱਤਰ, ਮਾਰਕਿਟ ਕਮੇਟੀ, ਅਟਾਰੀ ਅਤੇ ਨਾਇਬ ਤਹਿਸੀਲਦਾਰ ਕਾਲੋਨੀ, ਜਲੰਧਰ ਪਾਸੋਂ ਪ੍ਰਾਪਤ ਹੋ ਚੁੱਕੀ ਹੈ। ਪ੍ਰੰਤੂ ਇਹ ਸੂਚਨਾ ਅਜੇ ਤੱਕ ਸਕੱਤਰ, ਪੰਜਾਬ ਮੰਡੀ ਬੋਰਡ, ਅਤੇ ਉਪ ਮੰਡਲ ਅਫਸਰ (ਸਿਵਲ) ਅੰਮ੍ਰਿਤਸਰ ਪਾਸੋਂ ਪ੍ਰਾਪਤ ਨਹੀਂ ਹੋਈ ਹੈ। ਨਵੀਂ ਦਾਣਾ ਮੰਡੀ ਦੀ ਸਥਾਪਨਾ ਲਈ ਮੁਕੱਰਰ ਕੀਤੇ ਨਾਰਮਾਂ (norms) ਵਿਚੋਂ ਮੁੱਖ ਨਾਰਮ ਇਹ ਹੈ ਕਿ ਇਕ ਸੀਜ਼ਨ (season) ਵਿਚ ਅਨਾਜ ਦੀ ਆਮਦ 80,000 ਕੁਵਿੰਟਲ ਤੋਂ ਵੱਧ ਹੋਣੀ ਚਾਹੀਦੀ ਹੈ। ਸਬੰਧਤ ਅਧਿਕਾਰੀਆਂ ਪਾਸੋਂ ਲੋੜੀਂਦੀ ਸੂਚਨਾ ਪ੍ਰਾਪਤ ਹੋਣ ਤੇ, ਜੇ ਇਹ ਪਾਇਆ ਗਿਆ ਕਿ ਨਵੀਂ ਮੰਡੀ ਦੀ ਸਥਾਪਨਾ ਸਬੰਧੀ ਨਿਸ਼ਚਿਤ ਕੀਤੇ ਨਾਰਮ ਪੂਰੇ ਹੁੰਦੇ ਹਨ, ਤਾਂ ਕਲਾਸ-ਸੀ ਮੰਡੀ ਬਣਾਈ ਜਾਂਦੀ ਹੈ। ਲੋੜੀਂਦੀ ਸੂਚਨਾ ਦੋ ਮਹੀਨੇ ਦੇ ਅੰਦਰ-ਅੰਦਰ ਇਕੱਤਰ ਕਰ ਲੈਣ ਦੀ ਸੰਭਾਵਨਾ ਹੈ ਅਤੇ ਇਸ ਉਪਰੰਤ ਇਸ ਸਬੰਧੀ ਅੰਤਿਮ ਫੈਸਲਾ ਲਿਆ ਜਾਵੇਗਾ।

---

**ਕਰਮਚਾਰੀਆਂ ਨੂੰ ਸਰਹੱਦੀ ਇਲਾਕਾ ਭੱਤਾ ਦੇਣਾ**

8. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ**: ਕੀ ਵਿੱਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਪੰਜਾਬ ਸਰਕਾਰ ਦੇ ਕਰਮਚਾਰੀਆਂ ਨੂੰ ਸਰਹਦੀ ਇਲਾਕਾ ਭੱਤਾ ਦੇ ਦਿਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋ; ਜੇਕਰ ਨਹੀਂ, ਤਾਂ ਇਸ ਦੇ ਕਾਰਨ ਕੀ ਹਨ?

**ਡਾਕਟਰ ਕੇਵਲ ਕ੍ਰਿਸ਼ਨ**: ਪੰਜਾਬ ਸਰਕਾਰ ਦੇ ਕਰਮਚਾਰੀਆਂ ਨੂੰ 15 ਰੁਪਏ ਤੋਂ 75 ਰੁਪਏ ਮਾਹਵਾਰ ਤੱਕ ਸਰਹੱਦੀ ਇਲਾਕਾ ਭੱਤਾ ਨਿਮਨ ਵਰਣਨ ਅਨੁਸਾਰ ਪਹਿਲਾਂ ਮਿਲਿਆ ਕਰਦਾ ਸੀ :—

| ਅਣਸੋਧੇ ਤਨਖਾਹ ਸਕੇਲਾਂ ਵਿਚ ਤਨਖਾਹ ਦੀ ਰੇਂਜ (31-8-1988 ਤੱਕ) | | ਮੁਆਵਜ਼ਾ ਭੱਤੇ ਦੀ ਮਾਸਕ ਰਕਮ |
|---|---|---|
| 1 | | 2 |
| | | ਰੁਪਏ |
| ਰੁਪਏ 300 ਤੋਂ 399 | .. | 15 |
| ਰੁਪਏ 400 ਤੋਂ 499 | .. | 25 |
| ਰੁਪਏ 500 ਤੋਂ 649 | .. | 45 |
| ਰੁਪਏ 650 ਤੋਂ 799 | .. | 55 |
| ਰੁਪਏ 800 ਤੋਂ 899 | .. | 65 |
| ਰੁਪਏ 900 ਅਤੇ ਉਪਰ | .. | 75 |

ਇਸ ਬਾਰੇ ਤੀਜੇ ਪੰਜਾਬ ਤਨਖਾਹ ਕਮਿਸ਼ਨ ਨੇ ਆਪਣੀ ਰਿਪੋਰਟ ਦੇ ਪੈਰਾ 18.15 ਅਤੇ 18.16 ਵਿਚ, ਜਿਸ ਦੇ ਟੂਕ ਨਾਲ ਨੱਥੀ ਕੀਤੇ ਜਾਂਦੇ ਹਨ, ਸਿਫਾਰਸ਼ ਕੀਤੀ ਸੀ ਕਿ ਸਰਹੱਦੀ ਇਲਾਕਿਆਂ, ਬੇਟ ਵਿਚ ਪੈਂਦੇ ਇਲਾਕਿਆਂ ਅਤੇ ਅਰਧ ਪਹਾੜੀ/ਕੰਡੀ ਇਲਾਕਿਆਂ ਲਈ ਮੁਆਵਜ਼ਾ ਭੱਤਾ ਬੰਦ ਕਰ ਦਿਤਾ ਜਾਵੇ । ਕਮਿਸ਼ਨ ਦੀ ਸਿਫਾਰਸ਼ ਅਨੁਸਾਰ ਪੰਜਾਬ ਸਰਕਾਰ ਨੇ ਇਹ ਭੱਤਾ ਬੰਦ ਕਰ ਦਿਤਾ ਅਤੇ ਇਸ ਵੇਲੇ ਇਸ ਨੂੰ ਦੁਬਾਰਾ ਸ਼ੁਰੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਕਿਉਂਕਿ ਸਰਕਾਰ ਨੇ ਕਮਿਸ਼ਨ ਦੀ ਸਿਫਾਰਸ਼ ਨੂੰ ਧਿਆਨ ਵਿਚ ਰੱਖਦੇ ਹੋਏ ਕਰਮਚਾਰੀਆਂ ਨੂੰ ਨਿਮਨ ਵਰਣਨ ਅਨੁਸਾਰ 50 ਰੁਪਏ ਤੋਂ 250 ਰੁਪਏ ਮਾਹਵਾਰ ਦੀ ਦਰ ਅਨੁਸਾਰ ਪੇਂਡੂ ਭੱਤਾ ਦੇਣਾ

ਪ੍ਰਵਾਨ ਕਰ ਦਿਤਾ ਹੈ :—

| ਸੋਧੇ ਹੋਏ ਤਨਖਾਹ ਸਕੇਲਾਂ ਵਿਚ ਤਨਖਾਹ ਰੇਂਜ (1-9-1988 ਤੋਂ) | | ਪੇਂਡੂ ਭੱਤੇ ਦੀ ਮਾਸਕ ਰਕਮ |
|---|---|---|
| 1 | | 2 |
| | | ਰੁਪਏ |
| ਰੁਪਏ 750 ਤੋਂ 1249 | .. | 50 |
| ਰੁਪਏ 1250 ਤੋਂ 1749 | .. | 75 |
| ਰੁਪਏ 1750 ਤੋਂ 2249 | .. | 100 |
| ਰੁਪਏ 2250 ਤੋਂ 2749 | .. | 125 |
| ਰੁਪਏ 2750 ਤੋਂ 3249 | .. | 150 |
| ਰੁਪਏ 3250 ਤੋਂ 3749 | .. | 175 |
| ਰੁਪਏ 3750 ਤੋਂ 4249 | .. | 200 |
| ਰੁਪਏ 4250 ਤੋਂ 4749 | .. | 225 |
| ਰੁਪਏ 4750 ਤੋਂ 5249 | .. | 250 |
| ਰੁਪਏ 5250 ਅਤੇ ਉਪਰ | .. | 250 |

ਇਸ ਤੋਂ ਇਲਾਵਾ ਭਾਰਤ ਦੀ ਅੰਤਰਰਾਸ਼ਟਰੀ ਸੀਮਾਂ ਦੇ ਨਾਲ ਲਗਦੇ 16 ਕਿਲੋਮੀਟਰ ਦੇ ਖਿੱਤੇ ਵਿਚ ਤੈਨਾਤ ਸਰਕਾਰੀ ਕਰਮਚਾਰੀ ਮੁਫਤ ਰਿਹਾਇਸ਼ੀ ਮਕਾਨ ਜਾਂ ਉਸ ਦੇ ਬਦਲੇ ਵਿਚ ਮੂਲ ਤਨਖਾਹ ਦੇ 5 ਫੀ ਸਦੀ ਦੇ ਵੀ ਹੱਕਦਾਰ ਹਨ ।

## ANNEXURE

18.15 ....So far as the border areas are concerned, while we generally agree with the Second Punjab Pay Commisions observations that these areas are vulnerable to dislocation of Civil life, obviously border areas could not fall within classification indentified by the second pay commission itself. In the chapter of house rent allowance, we have already recommended liberadly rates at per with the rates admissible to category 'B' cities for border areas and we feel there is no justification for giving any further eoncession to the employees posted in border areas. It may be noted that they are in addition also entitled to rural areas allowances where admissible and, therefore, there appears little need to have a additional concessions for these employees.

18.16 We recommend, therefore, that compensatory allowance for border areas, bet areas and sub-mountainous/Kandi Are as should be discontinued.

**ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ਦੇ ਸਰਹੱਦੀ ਇਲਾਕੇ ਵਿਚ ਬਿਜਲੀ ਦੀ ਕਮੀ**

9. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—'

(ੳ) ਕੀ ਉਨ੍ਹਾਂ ਨੂੰ ਇਸ ਗੱਲ ਦਾ ਪਤਾ ਹੈ ਕਿ ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ਦੇ ਸਰਹੱਦੀ ਇਲਾਕਿਆਂ ਵਿਚ ਬਿਜਲੀ ਦੀ ਭਾਰੀ ਕਮੀ ਦੀ ਸਮੱਸਿਆ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਹਾਂ' ਵਿਚ ਹੋਵੇ ਤਾਂ ਕੀ ਉਕਤ ਇਲਾਕੇ ਵਿਚ ਬਿਜਲੀ ਦੀ ਕਮੀ ਦੀ ਸਮੱਸਿਆ ਨੂੰ ਹੱਲ ਕਰਨ ਲਈ ਜ਼ਰੂਰੀ ਕਾਰਵਾਈ ਕਰਨ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**Sardar Harcharan Singh Brar** : (a) There is no problem of any shortage of electric power in the border areas of Tehsil Taran Tarn, district Amritsar.

(b) Does not arise.

**ਸ੍ਰੀ ਸਪੀਕਰ** : ਹੁਣ ਅਸੀਂ ਕਾਲ ਅਟੈਨਸ਼ਨ ਮੋਸ਼ਨਜ਼ ਲਵਾਂਗੇ । ਹਾਂ ਜੀ, ਕਾਮਰੇਡ ਹਰਦੇਵ ਸਿੰਘ ਅਰਸ਼ੀ ।

---

**ਨਿਯਮ 66 ਅਧੀਨ ਧਿਆਨ ਦਿਵਾਊ ਨੋਟਿਸ**

(ਕ੍ਰਮ ਨੰ: 4)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਕਿ ਹਾਲੇ ਤੱਕ ਪੰਜਾਬ ਅੰਦਰ ਵਿਸ਼ੇਸ਼ ਕਰਕੇ ਜ਼ਿਲ੍ਹਾ ਜਲੰਧਰ ਵਿਚ ਵਡੀ ਮਾਤਰਾ ਵਿਚ ਗੰਨੇ ਦੀ ਫਸਲ ਖੜੀ ਹੈ । ਦੂਸਰੇ ਪਾਸੇ ਸ਼ੂਗਰ ਮਿਲਾਂ ਤੇਜ਼ੀ ਨਾਲ ਬੰਦ ਹੋ ਰਹੀਆਂ ਹਨ, ਜਿਸ ਕਾਰਨ ਕਿਸਾਨਾਂ ਵਿਚ ਬਹੁਤ ਬੇਚੈਨੀ ਪਾਈ ਜਾ ਰਹੀ ਹੈ ।

ਕਿਰਪਾ ਕਰਕੇ ਸਬੰਧਤ ਮੰਤਰੀ ਸਦਨ ਵਿਚ ਦੱਸਣ ਦੀ ਖੇਚਲ ਕਰਨ ਕਿ ਸਰਕਾਰ ਇਸ ਬਾਰੇ ਕੀ ਕਦਮ ਪੁੱਟ ਰਹੀ ਹੈ, ਤਾਂ ਕਿ ਸਬੰਧਤ ਕਿਸਾਨਾਂ ਦੀ ਫਸਲ ਨੂੰ ਬਰਬਾਦ ਹੋਣ ਤੋਂ ਬਚਾਇਆ ਜਾਵੇ ।

**श्री सज्जन कुमार जाखड़** (सहिकारिता मन्त्री) : कोई भी शूगर मिल बांडिड गन्ना लिए बगैर बन्द नहीं हो सकती । आप की इनफरमेशन के लिए मैं बताना चाहता हूं कि जालन्धर जिला में तीन को-आप्रेटिव मिलज़ हैं - भोगपुर, नवांशहर और नकोदर । भोगपुर और नवांशहर शूगर मिलज़ चल रहीं हैं ।

नकोदर शूगर मिल ने 2.1 लाख टन गन्ना क्रश करना था और 2.3 लाख टन गन्ना क्रश करके बन्द हूई है । अगर कोई केस मेरे नोटिस में लाएं कि कोई भी मिल बांडिड गन्ना लिए बगैर बन्द हो गई है तो हम कार्यवाही करेंगे ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਸ ਵੇਲੇ ਇਹ ਗੱਲ ਹੋਰ ਵੀ ਦੁਖਦਾਈ ਹੈ ਕਿਉਂਕਿ ਖੇਤੀ ਬਾੜੀ ਦੇ ਮਾਹਿਰ ਔਰ ਸਰਕਾਰ ਵੀ ਇਸ ਗਲ ਤੇ ਜ਼ੋਰ ਦੇ ਰਹੀ ਹੈ ਕਿ ਗੰਨੇ ਦੀ ਜ਼ਿਆਦਾ ਜ਼ਰੂਰਤ ਹੈ ਪਰ ਕਿਸਾਨਾਂ ਨੂੰ ਪੇਮੈਂਟ ਵੇਲੇ ਸਿਰ ਨਹੀਂ ਹੁੰਦੀ ਕਰੋੜਾਂ ਰੁਪਏ ਉਨ੍ਹਾਂ ਦੇ ਖੜ੍ਹੇ ਹਨ । ਪਰ ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਕੋਈ ਮਿੱਲ ਬਾਂਡਿਡ ਗੰਨਾ ਕਰੱਸ਼ ਕਰਨ ਤੋਂ ਬਿਨਾਂ ਬੰਦ ਨਹੀਂ ਹੋਵੇਗੀ । ਪਰ ਕਿਸਾਨਾਂ ਨੂੰ ਪੈਸੇ ਮਿਲਣੇ ਚਾਹੀਦੇ ਹਨ । ਦੂਸਰਾ, ਇਨ੍ਹਾਂ ਨੇ ਤਿੰਨ ਕੋਆਪ੍ਰੇਟਿਵ ਮਿੱਲਾਂ ਦਾ ਜ਼ਿਕਰ ਕੀਤਾ ਹੈ । ਭੋਗਪੁਰ ਸ਼ੂਗਰ ਮਿੱਲ ਹੈ ਸਭ ਤੋਂ ਪਹਿਲਾਂ ਉਸ ਨੇ ਸੱਤ ਦਿਨਾਂ ਦਾ ਨੋਟਿਸ ਦਿੱਤਾ ਹੈ ਕਿ ਮਿੱਲ ਬੰਦ ਕਰ ਦੇਣੀ ਹੈ । 25-30% ਗੰਨਾ, ਸਪੀਕਰ ਸਾਹਿਬ, ਦੁਆਬੇ ਦਾ ਹੈ ਅਤੇ ਉਸ ਵਿਚ ਸਭ ਤੋਂ ਜ਼ਿਆਦਾ ਭੋਗਪੁਰ ਦਾ ਹਿੱਸਾ ਹੈ । ਇਸ ਕਰਕੇ ਮੈਨੂੰ ਖੁਸ਼ੀ ਹੋਵੇਗੀ ਕਿ ਅਗਰ ਤੁਸੀਂ ਗਰੰਟੀ ਕਰੋ ਜਿੰਨਾ ਚਿਰ ਤਕ ਸਾਰਾ ਗੰਨਾ ਪੀੜਿਆ ਨਹੀਂ ਜਾਂਦਾ ਉਹ ਮਿਲ ਬੰਦ ਨਹੀਂ ਹੋਣ ਦੇਣਗੇ ।

**ਮੰਤਰੀ** : ਇਹ ਗਲ ਐਮ. ਐਲ. ਏ. ਸਾਹਿਬ ਨੇ ਦਰੁਸਤ ਕਹੀ ਹੈ ਜੋ ਬਾਂਡਿਡ ਗਨ੍ਹਾ ਹੈ ਉਹ ਜਿੰਨਾ ਚਿਰ ਤਕ ਪੀੜਿਆ ਨਹੀਂ ਜਾਂਦਾ ਮਿਲ ਬੰਦ ਨਹੀਂ ਹੋਣ ਦੇਵਾਂਗੇ । ਇਸ ਮਿਲ ਵਿਚ _ਨ ਤਕ 13 ਲੱਖ ਕੁਇੰਟਲ ਦੇ ਕਰੀਬ ਗੰਨਾ ਕਰੱਸ਼ ਹੋ ਚੁਕਿਆ ਹੈ ਔਰ ਇਸ ਦੀ ਕਪੈਸਿਟੀ 1,100 ਟਨ ਪਰ ਡੇਅ ਹੈ ।

———

## FINANCIAL BUSINESS

### Presentation of Supple mentary Demands for Grants for the year 1991-92

**Mr. Speaker** : Now we come to the Financial Business.

**Finance Minister** ( Doctor Kewal Krishan) : Sir, I beg to present the Supplementary Demands for Grants for the expenditure of the Government of Punjab for the year 1991-92.

———

## RESUMPTION OF DISCUSSION ON GOVERNOR'S ADDRESS

**Mr. Speaker** : I have received five Notices of Amendments to the Motion of Thanks on the Governor's Address. These will be

[Mr. Speaker]

deemed to have been read and moved.

1. (i) **Comrade Hardev Singh Arshi**
(ii) **Shrimati Vimla Dang**
(iii) **Sardar Ajaib Singh Raunta**
: That in the motion, the following be added at the end namely :—

"The House regrets that the Governor in his address has made no reference to the need of his government asking the Government of India to take effective steps to punish the main culprits of 1984 anti-Sikh riots".

2. (i) **Sardar Ajaib Singh Raunta**
(ii) **Shrimati Vimla Dang**
(iii) **Comrade Hardev Singh Arshi**
That in the motion, the following be added at the end namely :—

"The House regrets that the Governor in his address has made no, reference to the need of radical land reforms with a view to give land to the agricultural labourers and poor peasants'

3. (i) **Shrimati Vimla Dang**
(ii) **Sardar Ajaib Singh Raunta,**
(iii) **Comrade Hardev Singh Arshi**
: That in the motion, the following be added at the end namely: —

"The House regrets that the Governor's Addrees does nol take adequate notice of steep rise in prices and does not specify any measures to bring them down."

4. (i) **Shri mati Vimla Dang**
(ii) **Comrade Hardev Singh Arshi**
(iii) **Sardar Ajaib Singh Raunta**
: That in the motion, the following be added at the end namely: —

"The House regrets that the Governor in his Address has not referred to the urgent need of taking step to make India more federal than it is today by giving more powers to States including Punjab,"

5. (i) **Sardar Gurnam Singh**
(ii) **Shrimati Vimla Dang,**
(iii) **Comrade Hardev Singh Arshi**
(iv) **Sardar Ajaib Singh Raunta**
: That in the motion, the following be added at the end namely: —

"The House regrets that the Address given by the Governor makes no mention of the fact that the decision of the previous Government to write off peasants loans upto Rs. 10,000/— has remained almost completely un-implemented nor does it spell out the steps which the present Governnment would take to implement the same."

**ਸ੍ਰੀ ਸਪੀਕਰ** : ਮੈਂ ਹਾਊਸ ਨੂੰ ਦੱਸਣਾ ਚਾਹਵਾਂਗਾ ਕਿ ਸਰਦਾਰ ਗੁਰਦਿਆਲ ਸਿੰਘ ਢਿੱਲੋਂ, ਸਾਬਕਾ ਸਪੀਕਰ ਦੀਆਂ ਅਸਥੀਆਂ ਅੱਜ ਸਾਡੇ ਮੈਂਬਰਜ਼ ਲੌਂਜ ਵਿਚ ਆਉਣਗੀਆਂ । ਉਸ ਵੇਲੇ 20-25 ਮਿੰਟ ਲਈ ਅਗਰ ਹਾਊਸ ਦੀ ਮਰਜ਼ੀ ਹੋਵੇ ਤਾਂ ਐਡਜਰਨ ਕਰ ਦਿੱਤਾ ਜਾਵੇ । ਜਦੋਂ ਟਾਈਮ ਦਾ ਪਤਾ ਲਗੇਗਾ, ਉਸ ਵੇਲੇ ਜਾਣਕਾਰੀ ਦੇ ਦਿੱਤੀ ਜਾਵੇਗੀ ।

(ਕਈ ਅਵਾਜ਼ਾਂ: ਠੀਕ ਹੈ, ਠੀਕ ਹੈ ਜੀ । )

**ਸ੍ਰੀ ਸਪੀਕਰ** : ਹੁਣ ਅਸੀਂ ਕਲ੍ਹ ਜਿਹੜੀ ਡਿਸਕਸ਼ਨ ਸ਼ੁਰੂ ਹੋਈ ਸੀ ਉਸ ਨੂੰ ਟੇਕ ਅਪ ਕਰਦੇ ਹਾਂ । ਸਰਦਾਰ ਗੁਰਬਿੰਦਰ ਸਿੰਘ ਅਟਵਾਲ ਕਲ੍ਹ ਬੋਲ ਰਹੇ ਸਨ । ਮੈਂ ਉਨ੍ਹਾਂ ਨੂੰ ਕਹਾਂਗਾ ਕਿ ਉਹ ਆਪਣੀ ਬਹਿਸ ਜਾਰੀ ਰਖਣ ।

**ਸਰਦਾਰ ਗੁਰਬਿੰਦਰ ਸਿੰਘ ਅਟਵਾਲ (ਨੂਰ ਮਹਿਲ)**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਲ੍ਹ ਇਹ ਬੇਨਤੀ ਕਰ ਰਿਹਾ ਸੀ ਕਿ ਜਿਨ੍ਹਾਂ ਨੇ ਚੋਣਾਂ ਵਿਚ ਹਿੱਸਾ ਨਹੀਂ ਲਿਆ, ਜਿਨ੍ਹਾਂ ਨੇ ਕੌਮ ਨੂੰ ਨਹੀਂ ਸਮਝਿਆ ਔਰ ਅਤਿਵਾਦ ਦੀ ਧਮਕੀ ਹੇਠ ਆ ਕੇ ਚੋਣਾਂ ਦਾ ਬਾਈਕਾਟ ਕੀਤਾ, ਉਨ੍ਹਾਂ ਲੋਕਾਂ ਨੇ ਮਾਸੂਮ ਲੋਕਾਂ ਦੀਆਂ ਜਾਨਾਂ ਬਚਾਉਣ ਦੇ ਬਜਾਏ ਆਪਣੇ ਆਪ ਨੂੰ ਬਚਾਉਣਾ ਠੀਕ ਸਮਝਿਆ। ਉਨ੍ਹਾਂ ਨੂੰ ਪੰਜਾਬ ਵਿਚ ਮਾਵਾਂ ਦੇ ਪੁੱਤਰ ਮਰਦੇ ਨਜ਼ਰ ਨਹੀਂ ਆਏ, ਪੰਜਾਬ ਵਿਚ ਹੋ ਰਹੇ ਕਤਲਾਂ ਦਾ ਬਿਆਨ ਚੋਣਾਂ ਦੇ ਮੈਦਾਨ ਵਿਚ ਨਹੀਂ ਕੀਤਾ । ਉਨ੍ਹਾਂ ਲੋਕਾਂ ਨੂੰ ਮੈਂ ਇਹ ਕਹਿਣਾ ਚਾਹਵਾਂਗਾ ਕਿ ਜਿਵੇਂ ਸਰਦਾਰ ਬੇਅੰਤ ਸਿੰਘ ਨੇ ਹੁਣ ਵੀ ਉਨ੍ਹਾਂ ਨੂੰ ਬੇਨਤੀ ਕੀਤੀ ਹੈ ਕਿ ਉਹ ਉਨ੍ਹਾਂ ਦੇ ਨਾਲ ਆ ਕੇ ਗਲ ਕਰਨ ਅਤੇ ਉਨ੍ਹਾਂ ਦੀ ਰਹਿਨੁਮਾਈ ਵਿਚ ਇਸ ਸੂਬੇ ਨੂੰ ਮਜ਼ਬੂਤ ਬਣਾਉਣ । ਕਈ ਦੋਸਤਾਂ ਨੇ ਇਹ ਵੀ ਕਿਹਾ ਹੈ ਕਿ ਉਨ੍ਹਾਂ ਨੂੰ ਜੇਲ੍ਹਾਂ ਵਿਚੋਂ ਰਿਹਾਅ ਕੀਤਾ ਜਾਵੇ । ਉਨ੍ਹਾਂ ਲੋਕਾਂ ਨੂੰ ਮੈਂ ਇਹ ਪੁੱਛਣਾ ਚਾਹਵਾਂਗਾ ਕਿ ਜਿਹੜੇ ਗਲ ਕਰਨ ਦੇ ਬਜਾਏ ਸਰਕਾਰ ਦਾ ਬਾਈਕਾਟ ਕਰਨ ਦਾ ਨਾਹਰਾ ਲਾਉਂਦੇ ਹਨ, ਜਿਹੜੇ ਲੋਕਾਂ ਨੂੰ ਸਿਵਲ ਨਾ ਫੁਰਮਾਨੀ ਕਰਨ ਦਾ ਨਾਹਰਾ ਲਾਉਂਦੇ ਹਨ, ਜਿਹੜੇ ਚੋਣਾਂ ਵਿਚ ਹਿੱਸਾ ਨਾ ਲੈਣ ਲਈ ਕਹਿੰਦੇ ਰਹੇ ਹਨ, ਜਿਹੜੇ ਅਗਰ ਕੁਰਸੀ ਮਿਲ ਜਾਵੇ, ਝੰਡੀ ਵਾਲੀ ਕਾਰ ਮਿਲ ਜਾਵੇ ਤਾਂ ਸੰਵਿਧਾਨ ਵਾਲੀਆਂ ਗਲਾਂ ਕਰਦੇ ਹਨ ਔਰ ਅਗਰ ਕੁਰਸੀ ਨਾ ਮਿਲੇ ਜਾਂ ਕਿਸੇ ਅਤਿਵਾਦ ਦੀ ਧਮਕੀ ਹੇਠ ਆ ਕੇ ਚੋਣਾਂ ਨਾ ਲੜਨ ਤਾਂ ਉਹ ਸੰਵਿਧਾਨ ਨੂੰ ਲੀਰੋ ਲੀਰ ਕਰਨ ਨੂੰ ਜਾਇਜ਼ ਸਮਝਦੇ ਹਨ ਉਨ੍ਹਾਂ ਨੂੰ ਕਿਵੇਂ ਮੁਆਫ਼ ਕੀਤਾ ਜਾਵੇ । ਕੁਝ ਹੋਰ ਦੋਸਤਾਂ ਨੇ ਇਹ ਵੀ ਕਿਹਾ ਹੈ ਕਿ ਉਨ੍ਹਾਂ ਨੂੰ ਆਮ ਮੁਆਫ਼ੀ ਕਰ ਦਿੱਤੀ ਜਾਵੇ । ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਸਾਡੀ ਪਾਰਟੀ ਨੇ ਕਿਸੇ ਬੇਗੁਨਾਹ ਨੂੰ ਵੀ ਜੇਲ੍ਹ ਵਿਚ ਬੰਦ ਨਹੀਂ ਕੀਤਾ । ਗਵਰਨਰ ਸਾਹਿਬ ਨੇ ਭਾਸ਼ਣ ਦੇ ਅੰਤ ਵਿਚ ਕਿਹਾ ਹੈ ਕਿ ਕਿੰਨੀਆਂ ਹੀ ਔਕੜਾਂ ਦੇ ਬਾਵਜੂਦ ਪੰਜਾਬ ਦੇ ਬਹਾਦਰ ਅਤੇ ਦਲੇਰ ਲੋਕਾਂ ਨੇ ਧਮਕੀਆਂ ਦੇ ਬਾਵਜੂਦ ਸਰਕਾਰ ਨੂੰ ਚੁਣਿਆ ਹੈ । ਪੰਜਾਬ ਦੇ ਲੋਕ ਇਹ ਆਪਣਾ ਫਰਜ਼ ਸਮਝਦੇ ਹਨ । ਸਫਾ 9 ਪੈਰਾ 13 ਤੇ ਗਵਰਨਰ ਸਾਹਿਬ ਨੇ ਯੁਵਕਾਂ ਨੂੰ ਕਿਹਾ ਹੈ, ਕਿ " ਉਹ ਆਪਣੇ ਹਥਿਆਰ ਸੁੱਟ ਕੇ ਰਾਸ਼ਟਰੀ ਮੁੱਖ ਧਾਰਾ ਵਿਚ ਪਰਤ ਆਉਣ " । ਮੈਂ ਸਦਨ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਹ ਗੁਮਰਾਹ ਹੋਏ ਨੌਜਵਾਨਾਂ ਨੂੰ ਇਹ ਗੱਲ ਸਮਝਾਉਣ ਕਿ ਜਿਹੜੇ ਕਰੋੜਾਂ ਰੁਪਏ ਲੁਟ ਰਹੇ ਹਨ, ਉਹ ਲੁਟੇ ਹੋਏ ਰੁਪਏ ਦਾ ਆਨੰਦ ਨਹੀਂ ਮਾਣ ਸਕਦੇ । ਉਹ ਨੌਜਵਾਨ ਆਪਣੀਆਂ ਮਾਵਾਂ

[ਸਰਦਾਰ ਗੁਰਬਿੰਦਰ ਸਿੰਘ ਅਟਵਾਲ]

ਕੋਲੋਂ ਅਤੇ ਭੈਣਾਂ ਕੋਲੋਂ ਰਾਤ ਦੀ ਰੋਟੀ ਨਹੀਂ ਖਾ ਸਕਦੇ । ਉਨ੍ਹਾਂ ਨੂੰ ਆਪਣੀ ਮਾਂ, ਭੈਣ ਕੋਲ ਹੱਥ ਦੀ ਰੋਟੀ ਖਾਣੀ ਨਸੀਬ ਨਹੀਂ ਹੁੰਦੀ । ਉਹ ਨੌਜਵਾਨ ਆਪਣੀਆਂ ਰਾਤਾਂ ਖੇਤਾਂ ਤੇ ਕਮਾਦਾਂ ਵਿਚ, ਮੰਡ ਵਿਚ ਗੁਜ਼ਾਰਦੇ ਹਨ । ਇਸ ਲਈ ਇਸ ਸਰਕਾਰ ਨੇ ਉਨ੍ਹਾਂ ਨੂੰ ਗਵਰਨਰ ਸਾਹਿਬ ਦੇ ਭਾਸ਼ਣ ਰਾਹੀਂ ਰਾਸ਼ਟਰੀ ਮੁੱਖ ਧਾਰਾ ਵਿਚ ਪਰਤ ਆਉਣ ਲਈ ਬੇਨਤੀ ਕੀਤੀ ਹੈ । ਸਪੀਕਰ ਸਾਹਿਬ, ਇਹ ਇੱਕ ਸੁਨਹਿਰੀ ਮੌਕਾ ਹੈ । ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਵੀ ਕਿਹਾ ਹੈ ਕਿ ਉਹ ਨੌਜਵਾਨ ਆਪਣੇ ਹਥਿਆਰ ਸੁਟ ਕੇ ਮੁੱਖ ਧਾਰਾ ਵਿਚ ਸ਼ਾਮਿਲ ਹੋ ਜਾਣ ਅਤੇ ਪੰਜਾਬ ਨੂੰ ਫੁੱਲਾਂ ਵਿਚੋਂ ਫੁੱਲ ਗੁਲਾਬ ਨੀ ਸਈਓ, ਦੇਸ਼ਾਂ ਵਿਚੋਂ ਦੇਸ਼ ਪੰਜਾਬ ਨੀ ਸਈਓ ਬਣਾਉਣ ਲਈ ਰਲ ਕੇ ਯਤਨ ਕਰੀਏ । ਸਪੀਕਰ ਸਾਹਿਬ, ਅੰਤਰ-ਰਾਜੀ ਝਗੜੇ ਬਾਰੇ ਵੀ ਗੱਲ ਕੀਤੀ ਗਈ ਹੈ । ਪੰਜਾਬ ਦੇ ਪੁਨਰਗਠਨ ਤੋਂ ਬਾਅਦ 25 ਸਾਲ ਬੀਤ ਗਏ ਹਨ । ਮਸਲੇ ਪੰਜਾਬ ਦੇ ਉਸੇ ਤਰਾਂ ਹੀ ਖੜ੍ਹੇ ਹਨ । ਸਪੀਕਰ ਸਾਹਿਬ, ਪੰਜਾਬ ਦੀਆਂ ਤਿੰਨ ਸਮਸਿਆਵਾਂ ਹਨ, ਚੰਡੀਗੜ੍ਹ ਪੰਜਾਬ ਨੂੰ ਦੇਣ ਦਾ ਮਸਲਾ ਹੈ, ਦਰਿਆਈ ਪਾਣੀਆਂ ਦੀ ਵੰਡ ਦਾ ਮਸਲਾ ਹੈ ਅਤੇ ਪੰਜਾਬੀ ਬੋਲਦੇ ਇਲਾਕੇ ਪੰਜਾਬ ਨੂੰ ਦੇਣ ਦਾ ਮਸਲਾ ਹੈ । ਵੱਖੋ ਵੱਖ ਸਰਕਾਰਾਂ ਨੇ ਇਨ੍ਹਾਂ ਮਸਲਿਆਂ ਵੱਲ ਪ੍ਰਭਾਵ-ਸ਼ਾਲੀ ਕਦਮ ਨਹੀਂ ਚੁਕਿਆ ਔਰ ਪੰਜਾਬ ਦਾ ਮਸਲਾ ਹੱਲ ਨਹੀਂ ਕੀਤਾ । ਇਹ ਪੰਜਾਬ ਦੀ ਕਾਂਗਰਸ ਸਰਕਾਰ ਹੀ ਹੈ । ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਥੱਲੇ ਪੰਜਾਬ ਦੇ ਸਾਰੇ ਮਸਲੇ ਹੱਲ ਹੋ ਜਾਣਗੇ । ਇਨ੍ਹਾਂ ਨੇ ਪੰਜਾਬ ਦੇ ਹੱਕਾਂ ਦੀ ਤਰਜਮਾਨੀ ਕੀਤੀ ਹੈ । ਸਪੀਕਰ ਸਾਹਿਬ, ਅਜ ਲੋੜ ਹੈ ਕਿ ਕੇਂਦਰ ਦੀ ਸਰਕਾਰ ਪੰਜਾਬ ਦੇ ਹੱਕਾਂ ਬਾਰੇ ਧਿਆਨ ਦੇਵੇ । ਪੰਜਾਬ ਦਾ ਹੱਕ ਪੰਜਾਬ ਨੂੰ ਮਿਲਣਾ ਚਾਹੀਦਾ ਹੈ । ਜਿਹੜਾ ਭਰੋਸਾ ਪੰਜਾਬ ਦੇ ਲੋਕਾਂ ਨੇ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੂੰ ਦਿੱਤਾ ਹੈ, ਜਿਹੜੇ ਮਸਲੇ ਪੈਂਡਿੰਗ ਪਏ ਹਨ, ਉਨ੍ਹਾਂ ਨੂੰ ਹੱਲ ਕੀਤਾ ਜਾ ਸਕਦਾ ਹੈ । ਮੈਂ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਆਪਣੀ ਲੀਡਰਸ਼ਿਪ ਥੱਲੇ ਅਤੇ ਆਪਣਾ ਅਸਰ ਰਸੂਖ ਵਰਤ ਕੇ ਸਾਰੀਆਂ ਮੰਗਾਂ ਕੇਂਦਰ ਸਰਕਾਰ ਤੋਂ ਮਨਵਾਉਣ ਅਤੇ ਕਮਿਸ਼ਨਾਂ ਤੇ ਕਮੇਟੀਆਂ ਦੀ ਰਾਜਨੀਤੀ ਤਿਆਗ ਕੇ ਇਸ ਵਿਸਾਖੀ ਦੇ ਸ਼ੁਭ ਅਵਸਰ ਦੇ ਚੰਡੀਗੜ੍ਹ ਪੰਜਾਬ ਨੂੰ ਦੇਣ ਦਾ ਐਲਾਨ ਕਰਾਉਣ । ਇਸ ਦੇ ਨਾਲ ਹੀ ਪਾਣੀਆਂ ਦੀ ਵੰਡ ਦਾ ਮਸਲਾ ਜਿਹੜਾ ਹੈ, ਉਹ ਇਸ ਦੇਸ਼ ਦੀ ਸਰਵਉੱਚ ਅਦਾਲਤ ਨੂੰ ਦੇ ਕੇ ਮੰਨੇ-ਪਰਮੰਨੇ ਨਿਯਮਾਂ ਦੇ ਆਧਾਰ ਤੇ ਹੱਲ ਕਰਵਾਉਣ ਤਾਂਕਿ ਪੰਜਾਬ ਦੇ ਸਿਰ ਜਾਂ ਕਿਸੇ ਹੋਰ ਦੇ ਸਿਰ ਕਿਸੇ ਕਿਸਮ ਦਾ ਕੋਈ ਉਲਾਂਭਾ ਨਾ ਰਹਿ ਜਾਵੇ ।

ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਬੇਨਤੀ ਕਰ ਚੁੱਕਾ ਹਾਂ ਕਿ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿੱਚ ਕਿਹਾ ਹੈ ਕਿ ਇਥੋਂ ਦੇ ਕੁਰੱਪਟ ਅਤੇ ਨਾਅਹਿਲ ਅਫਸਰਾਂ ਨੂੰ ਬਦਲਿਆ ਜਾਵੇ । ਮੈਂ ਇਹ ਗੱਲ ਫੇਰ ਦੁਹਰਾਉਣਾ ਚਾਹੁੰਦਾ ਹਾਂ ਕਿ ਯੋਗ ਪ੍ਰਸ਼ਾਸਕ ਜ਼ਿਲ੍ਹਿਆਂ ਵਿੱਚ ਲਾਏ ਜਾਣ ਅਤੇ ਕੁਰੱਪਟ ਤੇ ਨਾਅਹਿਲ ਅਫਸਰਾਂ ਨੂੰ ਬਾਹਰ ਕੱਢਿਆ ਜਾਵੇ ।

ਸਪੀਕਰ ਸਾਹਿਬ, ਮੈਂ ਉਦਯੋਗਿਕ ਸਥਿਤੀ ਬਾਰੇ ਵੀ ਬੇਨਤੀ ਕਰਨੀ ਚਾਹੁੰਦਾਂ ਹਾਂ ਜ਼ਿਲ੍ਹਾ ਜਲੰਧਰ ਨੂੰ ਉਨੱਤੀ ਅਤੇ ਤਰੱਕੀ ਦਾ ਜ਼ਿਲ੍ਹਾ ਮੰਨਿਆ ਗਿਆ ਹੈ । ਪਰ ਜਿਸ

ਹਲਕੇ ਨੂਰਮਹਿਲ ਤੋਂ ਮੈਂ ਆਇਆ ਹਾਂ, ਉਸ ਹਲਕੇ ਨੇ ਹਾਲੇ ਤੱਕ ਵੀ ਕਿਸੇ ਸਨਅੱਤ ਅਤੇ ਇੰਡਸਟਰੀ ਨਾਂ ਦੀ ਕੋਈ ਚੀਜ਼ ਨਹੀਂ ਦੇਖੀ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਤਲੁੱਜ ਦਰਿਆ ਦੇ ਨਾਲ ਲਗਦੇ ਇਲਾਕਿਆਂ ਨੂੰ ਵੀ ਉਨੱਤੀ ਦੇ ਰਾਹ ਤੇ ਲਿਆਂਦਾ ਜਾਵੇ ।

**ਸ਼੍ਰੀ ਸਪੀਕਰ** : ਅਟਵਾਲ ਸਾਹਿਬ, ਤੁਸੀਂ ਲਿਖੀ ਹੋਈ ਤਕਰੀਰ ਦਾ ਘੱਟ ਸਹਾਰਾ ਲਵੋ ।

**ਸਰਦਾਰ ਗੁਰਬਿੰਦਰ ਸਿੰਘ ਅਟਵਾਲ** : ਸਪੀਕਰ ਸਾਹਿਬ, ਮੈਂ ਵੈਸੇ ਹੀ ਦੱਸ ਰਿਹਾ ਹਾਂ । ਬਾਕੀ ਪੁਨਰਗਠਨ ਦੀ ਗੱਲ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿੱਚ ਕਹੀ ਹੈ । ਸਪੀਕਰ ਸਾਹਿਬ, ਜਿਸ ਹਲਕੇ ਦੇ ਲੋਕਾਂ ਨੇ ਮੈਨੂੰ ਚੁਣ ਕੇ ਏਥੇ ਭੇਜਿਆ ਹੈ ਉਸ ਹਲਕੇ ਦੇ ਸਬ-ਡਿਵੀਜ਼ਨ ਫਲੌਰ ਬਾਰੇ ਬੇਨਤੀ ਕਰਨੀ ਚਾਹੁੰਦਾ ਹਾਂ । ਜੇਕਰ ਉਥੋਂ ਦੇ ਲੋਕਾਂ ਦਾ ਕੋਈ ਦੀਵਾਨੀ ਮੁਕੱਦਮਾ ਹੋਵੇ ਜਾਂ 7/51/145 ਦਾ ਮੁਕੱਦਮਾ ਹੋ ਜਾਵੇ ਤਾਂ ਫਿਲੌਰ ਵਿੱਚ ਜਾਣ ਅਤੇ ਜੇਕਰ ਕੋਈ ਫੌਜਦਾਰੀ ਮੁਕੱਦਮਾ ਹੋ ਜਾਵੇ ਤਾਂ ਉਨ੍ਹਾਂ ਨੂੰ ਜਲੰਧਰ ਦੀ ਕਚਹਿਰੀ ਵਿੱਚ ਜਾਣਾ ਪੈਂਦਾ ਹੈ । ਫਿਲੌਰ ਨੂੰ ਸਬ-ਡਿਵੀਜ਼ਨ ਬਣੇ ਵੀ 30 ਸਾਲ ਹੋ ਚੁੱਕੇ ਹਨ । ਫਿਲੌਰ ਵਿੱਚ 2 ਜੱਜ ਵੀ ਤੈਨਾਤ ਕੀਤੇ ਹੋਏ ਹਨ । ਉਥੇ ਤਹਿਸੀਲ ਦਾ ਨਵਾਂ ਕੰਪਲੈਕਸ ਅਤੇ ਐਸ. ਡੀ. ਐਮ. ਦੀ ਕਚਹਿਰੀ ਦੇ ਨਵਾਂ ਕੰਪਲੈਕਸ ਬਣ ਚੁੱਕੇ ਹਨ । ਪਰ ਸਰਕਾਰ ਨੇ ਹਾਲੇ ਵੀ ਫੌਜਦਾਰੀ ਮੁਕੱਦਮਿਆਂ ਬਾਰੇ ਕੋਈ ਕਚਹਿਰੀ ਬਣਾਉਣ ਬਾਰੇ ਗੌਰ ਨਹੀਂ ਕੀਤੀ ।

ਸਪੀਕਰ ਸਾਹਿਬ, ਹੁਣ ਮੈਂ ਖੇਤੀਬਾੜੀ ਦੇ ਮਸਲੇ ਬਾਰੇ ਕਹਿੰਦਾ ਹਾਂ ਕਿ ਇਕ ਗੱਲ ਦੀ ਚਰਚਾ ਅਖਬਾਰਾਂ ਵਿੱਚ ਹਰ ਰੋਜ਼ ਹੋ ਰਹੀ ਹੈ ਕਿ ਕੇਂਦਰ ਸਰਕਾਰ ਵਿਦੇਸ਼ਾਂ ਤੋਂ ਕਣਕ ਆਇਯਾਤ ਕਰ ਰਹੀ ਹੈ । ਮੈਂ ਇਸ ਸਦਨ ਵਿੱਚ ਇਕ ਗੱਲ ਸਦਨ ਦੇ ਲੀਡਰ ਸਰਦਾਰ ਬੇਅੰਤ ਸਿੰਘ ਜੀ ਨੂੰ ਦੱਸਣੀ ਚਾਹੁੰਦਾ ਹਾਂ ਕਿ ਖੇਤੀ ਬਾੜੀ ਦੇ ਮੰਤਰੀ ਸਰਦਾਰ ਦਿਲਬਾਗ ਸਿੰਘ ਜੀ ਬੜੇ ਵਧੀਆ ਪ੍ਰਸ਼ਾਸਕ ਹਨ । ਜਿੰਨਾਂ ਪੈਸਾ ਕੇਂਦਰ ਸਰਕਾਰ ਨੇ ਕਣਕ ਬਾਹਰੋਂ ਮੰਗਵਾਉਣ ਤੇ ਖ਼ਰਚ ਕਰਨਾ ਹੈ, ਉਸ ਤੋਂ ਅੱਧਾ ਪੈਸਾ ਵੀ ਅਗਰ ਪੰਜਾਬ ਨੂੰ ਦੇ ਦਿੱਤਾ ਜਾਵੇ ਤਾਂ ਅਸੀਂ ਏਥੇ ਕਿਸਾਨਾਂ ਨੂੰ ਵਧੀਆ ਸਹੂਲਤਾਂ ਦੇ ਕੇ ਵਧੀਆ ਤਰੀਕੇ ਪ੍ਰੋਵਾਈਡ ਕਰਕੇ ਕੇਂਦਰ ਨੂੰ ਦੁਗਣਾ ਅਨਾਜ ਦੇ ਸਕਦੇ ਹਾਂ । (ਥੰਪਿੰਗ)

ਸਪੀਕਰ ਸਾਹਿਬ, ਪਿਛਲੀ ਇਲੈਕਸ਼ਨ ਵਿੱਚ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੇ ਪੰਜਾਬ ਵਿੱਚ ਲੋਕਰਾਜ ਨੂੰ ਕਾਇਮ ਕਰਨ ਲਈ ਸਭ ਤੋਂ ਵੱਧ ਹਿੱਸਾ ਪਾਇਆ ਅਤੇ ਆਪਣੀਆਂ ਜਾਨਾਂ ਹਥੇਲੀ ਤੇ ਰੱਖ ਕੇ ਵੋਟਾਂ ਪਾਈਆਂ ਹਨ ਅਤੇ ਵੱਧ ਤੋਂ ਵੱਧ ਗਿਣਤੀ ਵਿੱਚ ਵੋਟਾਂ ਪਾਈਆਂ ਹਨ । ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਲੋਕਾਂ ਦੇ 5-5 ਹਜ਼ਾਰ ਦੇ ਕਰਜ਼ੇ ਫੌਰੀ ਤੌਰ ਤੇ ਮੁਆਫ ਕਰ ਦੇਵੇ । (ਥੰਪਿੰਗ)

ਸਪੀਕਰ ਸਾਹਿਬ, ਸਹਿਕਾਰਤਾ ਵਿਭਾਗ ਪੰਜਾਬ ਦਾ ਸਭ ਤੋਂ ਵੱਡਾ ਮਹਿਕਮਾ ਹੈ ਜਿਸ ਦੇ ਨਾਲ ਤਕਰੀਬਨ ਹਰ ਪਿੰਡ ਵਿੱਚ ਵਸਣ ਵਾਲੇ ਦਾ ਵਾਹ ਪੈਂਦਾ ਹੈ । ਪਿਛਲੇ ਸਾਲਾਂ ਵਿੱਚ ਇਹ ਟ੍ਰੈਡੀਸ਼ਨ ਰਹੀ ਹੈ ਕਿ ਪਿੰਡਾਂ ਦੀਆਂ ਮਾਰਕੀਟਿੰਗ ਸੋਸਾਇਟੀਆਂ, ਕੋਆਪਰੇਟਿਵ ਸੋਸਾਇਟੀਆਂ ਅਤੇ ਐਗਰੀਕਲਚਰ ਸਰਵਿਸ ਸੋਸਾਇਟੀਆਂ ਹੀ ਫੂਡ ਐਂਡ

[ਸਰਦਾਰ ਗੁਰਬਿੰਦਰ ਸਿੰਘ ਅਟਵਾਲ]

ਸਪਲਾਈ ਦੁਆਰਾ ਦਿੱਤੀਆਂ ਹੋਈਆਂ ਵਸਤਾਂ ਦਾ ਵਿਤਰਣ ਕਰਦੀਆਂ ਰਹੀਆਂ ਹਨ। ਪਰ ਇਸ ਸਿਸਟਮ ਨੂੰ ਜਲੰਧਰ ਵਿੱਚ ਪਿਛਲੇ ਕੁਝ ਅਰਸੇ ਤੋਂ ਢਾਹ ਲਗਦੀ ਜਾ ਰਹੀ ਹੈ। ਮੈਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਵਿਤਰਣ ਦਾ ਪ੍ਰਬੰਧ ਫੂਡ ਐਂਡ ਸਪਲਾਈ ਕੋਲ ਹੀ ਰਹਿਣ ਦਿੱਤਾ ਜਾਵੇ ਕਿਉਂਕਿ ਜਿਹੜੇ ਡੀਪੂ ਹੋਲਡਰ ਹਨ, ਉਨ੍ਹਾਂ ਦੇ ਖਿਲਾਫ ਕਾਫੀ ਸ਼ਕਾਇਤਾਂ ਆਈਆਂ ਹਨ। ਜੇ ਕਿਸੇ ਡੀਪੂ ਹੋਲਡਰ ਨੂੰ ਤੇਲ ਮਿਲਦਾ ਹੈ ਗੜ੍ਹੇ ਪਿੰਡ ਲਈ ਤਾਂ ਉਹ ਲੁਧਿਆਣੇ ਜਾ ਕੇ ਵੇਚ ਆਉਂਦਾ ਹੈ। ਮੈਂ ਇਹ ਬੇਨਤੀ ਡੀਪੂ ਹੋਲਡਰਾਂ ਦੀ ਲੁੱਟ ਖਸੁੱਟ ਤੋਂ ਬਚਣ ਲਈ ਤੁਹਾਡੇ ਰਾਹੀਂ ਸਰਕਾਰ ਨੂੰ ਕਰਨੀ ਚਾਹੁੰਦਾ ਹਾਂ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਰੇ ਪਬਲਿਕ ਵਿਤਰੇਣ ਸਿਸਟਮ ਨੂੰ ਓਵਰਹਾਲ ਕੀਤਾ ਜਾਵੇ ਤਾਕਿ ਇਹ ਪੱਖ ਮਜ਼ਬੂਤ ਹੋ ਸਕੇ।

ਸਪੀਕਰ ਸਾਹਿਬ, ਇਕ ਗੱਲ ਮੈਂ ਅੱਗੇ ਵੀ ਕੀਤੀ ਸੀ, ਲੇਕਿਨ ਥੋੜ੍ਹੀ ਜਿਹੀ ਛੱਡ ਗਿਆ ਸੀ। ਇਸ ਕਰਕੇ ਦੁਬਾਰਾ ਕਰਨੀ ਚਾਹੁੰਦਾ ਹਾਂ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਪੰਜਾਬ ਵਿਚ ਕਤਲੋ-ਗਾਰਤ ਵਿਚ ਜਿੰਨੇ ਵੀ ਇਨਸਾਨ ਮਰੇ ਹਨ, ਮਨੁੱਖੀ ਜਾਨਾਂ ਖੋਹ ਹੋਈਆਂ ਹਨ, ਉਨ੍ਹਾਂ ਸਾਰਿਆਂ ਦੇ ਪਿਛੇ ਕਦੇ ਨਾ ਕਦੇ, ਕਿਸੇ ਨਾ ਕਿਸੇ ਭ੍ਰਿਸ਼ਟ ਅਫਸਰ ਦਾ ਜ਼ਰੂਰ ਹੱਥ ਰਿਹਾ ਹੈ। ਕਈ ਮੁੰਡਿਆਂ ਨੂੰ ਘਰਾਂ ਤੋਂ ਉਠਾ ਕੇ ਅੱਤਿਵਾਦ ਦੇ ਰਾਹ ਤੇ ਤੋਰਿਆ ਗਿਆ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਅਫਸਰਾਂ ਦੇ ਖਿਲਾਫ਼ ਜ਼ਰੂਰ ਕਾਰਵਾਈ ਕੀਤੀ ਜਾਵੇ। (ਥੰਪਿੰਗ)

ਸਪੀਕਰ ਸਾਹਿਬ, ਮੈਂ ਸਤਲੁਜ ਦਰਿਆ ਦੇ ਮੰਡ ਦਾ ਵਾਸੀ ਹਾਂ। ਜਦੋਂ ਹੜ੍ਹ ਆਉਂਦਾ ਹੈ, ਅਸੀਂ ਮਨੁੱਖੀ ਪਿੰਜਰ ਤਰਦੇ ਵੇਖੇ ਹਨ। ਲੋਕ ਕੋਠਿਆਂ ਤੇ, ਦਰੱਖਤਾਂ ਤੇ ਚੜ੍ਹ ਕੇ ਜਾਨ ਬਚਾਉਣ ਲਈ ਚੀਕਾਂ ਮਾਰਦੇ ਹਨ। ਫਿਰ ਵੀ ਮੰਡ ਦੇ ਇਲਾਕੇ ਨੇ ਅਨਾਜ ਦੀ ਪੈਦਾਵਾਰ ਵਿਚ ਸਭ ਤੋਂ ਵੱਧ ਹਿੱਸਾ ਪਾਇਆ, ਯੋਗਦਾਨ ਪਾਇਆ। ਜਦੋਂ ਵੀ ਹੜ੍ਹ ਆਉਂਦੇ ਹਨ, ਜਦੋਂ ਵੀ ਬਰਬਾਦੀ ਹੁੰਦੀ ਹੈ, ਜਦੋਂ ਵੀ ਤਬਾਹੀ ਹੁੰਦੀ ਹੈ, ਲੋਕੀਂ ਫਸਲਾਂ ਦੇ ਸਿੱਟੇ ਆਪਣੀਆਂ ਹਿੱਕਾਂ ਨਾਲ ਲਾਈ ਮੁਆਵਜ਼ੇ ਵਾਸਤੇ ਤਹਿਸੀਲਾਂ ਤੇ ਕਚਹਿਰੀਆਂ ਦੇ ਚੱਕਰ ਲਾਉਂਦੇ ਫਿਰਦੇ ਰਹਿੰਦੇ ਹਨ। ਮੈਨੂੰ ਖਾਸ ਤੌਰ ਤੇ ਇਸ ਗੱਲ ਦਾ ਮੌਕਾ ਮਿਲਿਆ ਹੈ ਅਤੇ ਮੈਂ ਵੇਖਿਆ ਹੈ ਕਿ ਪਿਛਲੇ ਹੜ੍ਹਾਂ ਵਿਚ ਫਿਲੌਰ ਸਬ-ਡਵੀਜ਼ਨ ਦੇ ਵਿਚ ਕਈ ਅਫ਼ਸਰਾਂ ਨੇ ਆਪਣੇ ਢਿੱਡ ਭਰੇ ਹਨ। ਮੈਂ ਕਈ ਅਫ਼ਸਰਾਂ ਦੇ ਢਿੱਡ ਇਸ ਮੁਆਵਜ਼ੇ ਨਾਲ ਵਧਦੇ ਵੇਖੇ ਹਨ। ਸੋ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿੰਨਾ ਮੁਆਵਜ਼ਾ ਸਰਕਾਰ ਇਨ੍ਹਾਂ ਹੜ੍ਹਾਂ ਵਾਸਤੇ ਦਿੰਦੀ ਹੈ, ਕਦੇ ਦੋ ਸੌ ਕਰੋੜ ਰੁਪਿਆ ਅਤੇ ਕਦੇ ਤਿੰਨ ਸੌ ਕਰੋੜ ਰੁਪਿਆ। ਇਸੇ ਮੁਆਵਜ਼ੇ ਦੀ ਰਕਮ ਨਾਲ ਸਰਕਾਰ ਨੂੰ ਸਤਲੁਜ ਦਰਿਆ ਦੇ ਉਪਰ ਕੋਈ ਬੰਨ੍ਹ ਬਣਾਉਣ ਦੀ ਸਕੀਮ ਬਣਾਉਣੀ ਚਾਹੀਦੀ ਹੈ, ਬੰਨ੍ਹ ਪੱਕਾ ਕਰਨ ਦੀ ਸਕੀਮ ਬਣਾਉਣੀ ਚਾਹੀਦੀ ਹੈ। ਮੈਂ ਇਹ ਤਾਂ ਨਹੀਂ ਕਹਿੰਦਾ ਕਿ ਇਕੋ ਵਾਰੀ ਹੀ ਰੋਪੜ ਤੋਂ ਲੈ ਕੇ ਫਿਰੋਜ਼ਪੁਰ ਤੱਕ ਬੰਨ੍ਹ ਬਣਾ ਦਿਓ, ਨਾ ਹੀ ਮੈਨੂੰ ਐਸੀ ਕੋਈ ਆਸ ਹੈ। ਲੇਕਿਨ ਕੋਈ ਨਾ ਕੋਈ ਐਸੀ ਸਕੀਮ ਜ਼ਰੂਰੀ ਬਣਾਈ ਜਾਵੇ ਤਾਂ ਜੋ ਲੋਕ ਸੁਖ ਦਾ ਸਾਹ ਲੈ ਸਕਣ।

ਸਪੀਕਰ ਸਾਹਿਬ, ਮੈਂ ਹੁਣ ਵਿਦਿਅਕ ਨੀਤੀ ਦੀ ਗੱਲ ਕਰਦਾ ਹਾਂ । ਇਕ 10+2 ਦੀ ਸਕੀਮ ਵਿਦਿਅਕ ਨੀਤੀ ਵਿਚ ਇੰਟਰੋਡਿਊਸ ਕੀਤੀ ਗਈ ਹੈ । ਮੈਂ ਸਮਝਦਾ ਹਾਂ ਕਿ ਅਗਰ ਇਹ ਕਲਾਸਾਂ ਕਾਲਜਾਂ ਵਿਚੋਂ ਕੱਢ ਕੇ ਸਕੂਲਾਂ ਵਿਚ ਦੇ ਦਿੱਤੀਆਂ ਗਈਆਂ ਤਾਂ ਪੰਜਾਬ ਦੇ 90% ਕਾਲਜ ਖਤਮ ਹੋ ਜਾਣਗੇ, ਆਪਣੀ ਮੌਤੇ ਆਪ ਮਰ ਜਾਣਗੇ । ਮੇਰੀ ਬੇਨਤੀ ਹੈ ਕਿ 10+2 ਦੀਆਂ ਜਮਾਤਾਂ ਸਿਰਫ ਕਾਲਜਾਂ ਵਿਚ ਹੀ ਰੱਖੀਆਂ ਜਾਣ ਕਿਉਂਕਿ ਸਕੂਲਾਂ ਵਿਚ ਨਾ ਤਾਂ ਲਿਬਾਰਟਰੀਆਂ ਹਨ ਅਤੇ ਨਾ ਹੀ ਬੱਚਿਆਂ ਦੇ ਪੜ੍ਹਨ ਲਈ ਕੋਈ ਲਾਇਬ੍ਰੇਰੀਆਂ । ਕਈ ਅਜਿਹੇ ਸਕੂਲ ਵੀ ਹਨ ਜਿਥੇ ਕਈ ਕਈ ਸਾਲਾਂ ਤੋਂ ਕੋਈ ਅਧਿਆਪਕ ਜਾਂ ਲੈਕਚਰਾਰ ਵੀ ਨਹੀਂ ਲਾਇਆ ਗਿਆ । ਇਹ ਸਕੀਮ ਨੌਜਵਾਨਾਂ ਦੇ ਭਵਿੱਖ ਨਾਲ ਖੇਡਣ ਤੋਂ ਇਲਾਵਾ ਹੋਰ ਕੋਈ ਗੱਲ ਨਹੀਂ ਹੋਵੇਗੀ । 10+2 ਦੀਆਂ ਕਲਾਸਾਂ ਸਿਰਫ ਕਾਲਜਾਂ ਵਿਚ ਹੀ ਰੱਖੀਆਂ ਜਾਣੀਆਂ ਚਾਹੀਦੀਆਂ ਹਨ । ਇਸ ਗੱਲ ਦਾ ਵੀ ਪੱਕੇ ਤੌਰ ਤੇ ਪ੍ਰਬੰਧ ਕੀਤਾ ਜਾਵੇ ਕਿ ਸਕੂਲਾਂ ਕਾਲਜਾਂ ਵਿਚ ਲਿਬਾਰਟਰੀਆਂ ਅਤੇ ਲਾਇਬ੍ਰੇਰੀਆਂ ਅਤੇ ਇਨ੍ਹਾਂ ਨਾਲ ਕੁਨੈਕਟਿਡ ਹੋਰ ਸਾਰਾ ਸਾਜ਼-ਸਮਾਨ ਮੁਹੱਈਆ ਕੀਤਾ ਜਾਵੇ ਤਾਂ ਜੋ ਕੋਈ ਵਿਦਿਆਰਥੀ ਆਪਣਾ ਸਾਲ ਬਰਬਾਦ ਨਾ ਕਰੇ, ਆਪਣੀ ਜਵਾਨੀ ਬਰਬਾਦ ਨਾ ਕਰੇ । ਇਸ ਸਬੰਧ ਵਿਚ ਮੈਂ ਇਕ ਹੋਰ ਗੱਲ ਵੀ ਕਹਿਣੀ ਚਾਹੁੰਦਾ ਹਾਂ । ਇਹ ਇਲਾਕਾ ਨੂਰ ਮਹਿਲ ਨਾਲ ਸਬੰਧ ਰਖਦਾ ਹੈ । 1947 ਤੋਂ ਬਾਅਦ ਪੰਜਾਬ ਨੇ ਵਿਦਿਆ ਦੇ ਖੇਤਰ ਵਿਚ ਬਹੁਤ ਤਰੱਕੀ ਕੀਤੀ ਹੈ । ਪੰਜਾਬ ਸਰਕਾਰ ਨੇ ਬੜੇ ਕਾਲਜ ਖੋਲ੍ਹੇ ਹੋਣਗੇ, ਵਿਦਿਆ ਦਾ ਬੜਾ ਚਾਨਣ ਕੀਤਾ ਹੋਵੇਗਾ ਲੇਕਿਨ ਸਾਡੇ ਨੂਰ ਮਹਿਲ ਵਿਚ ਵਿਦਿਆ ਦੀ ਕੋਈ ਛੋਟੀ ਜਿਹੀ ਬੈਟਰੀ ਵੀ ਨਹੀਂ ਮਾਰੀ ਗਈ । ਇਥੇ ਕੋਈ ਕਾਲਜ ਨਹੀਂ ਖੋਲ੍ਹਿਆ ਗਿਆ । ਮੇਰੀ ਬੇਨਤੀ ਹੈ ਕਿ ਇਥੇ ਘੱਟੋ ਘੱਟ ਕੋਈ ਇਕ ਡਿਗਰੀ ਕਾਲਜ ਹੀ ਨੂਰ ਮਹਿਲ ਵਿਚ ਖੋਲ੍ਹ ਦਿੱਤਾ ਜਾਵੇ ਤਾਂ ਕਿ ਅਸੀਂ ਵੀ ਕਹਿਣ ਵਾਲੇ ਬਣੀਏ ਕਿ ਭਾਵੇਂ ਲੇਟ ਹੀ ਸਹੀ, ਸਰਕਾਰ ਨੇ ਸਾਡੇ ਬਾਰੇ ਵੀ ਕੁਝ ਸੋਚਿਆ ਹੈ ।

ਸਪੀਕਰ ਸਾਹਿਬ, ਇਕ ਬੇਨਤੀ ਬੜੀ ਨਿਮਰਤਾ ਸਹਿਤ ਮੈਂ ਇਸ ਸਦਨ ਦੇ ਮੈਂਬਰਾਂ ਨੂੰ ਕਰਨੀ ਚਾਹੁੰਦਾ ਹਾਂ ਉਹ ਇਹ ਹੈ ਕਿ ਮੈਂ ਔਰ ਮੇਰੀ ਪਾਰਟੀ ਸ਼ਾਂਤੀ ਦੀ ਪੁਜਾਰੀ ਹੈ । ਮੈਂ ਉਸ ਪਾਰਟੀ ਦਾ ਨੁਮਾਇੰਦਾ ਚੁਣ ਕੇ ਆਇਆ ਹਾਂ ਜਿਸ ਪਾਰਟੀ ਨੂੰ ਇਸ ਦੇਸ਼ ਦੇ ਰਾਸ਼ਟਰ ਪਿਤਾ ਸ੍ਰੀ ਮਹਾਤਮਾ ਗਾਂਧੀ ਜੀ ਦੀ ਸਰਪ੍ਰਸਤੀ ਹਾਸਲ ਸੀ, ਉਸ ਪਾਰਟੀ ਨੇ ਚੁਣ ਕੇ ਭੇਜਿਆ ਹੈ ਮੈਨੂੰ ਇਸ ਸਦਨ ਦੇ ਵਿੱਚ ਜਿਸ ਦੇ ਨੇਤਾ ਸ੍ਰੀਮਤੀ ਇੰਦਰਾ ਗਾਂਧੀ ਔਰ ਸ੍ਰੀ ਰਾਜੀਵ ਗਾਂਧੀ ਜੀ ਸਨ, ਜਿਨ੍ਹਾਂ ਨੇ ਇਸ ਦੇਸ਼ ਦੀ ਏਕਤਾ ਅਤੇ ਅਖੰਡਤਾ ਦੇ ਲਈ ਆਪਣੀਆਂ ਜਾਨਾਂ ਦੀ ਬਾਜ਼ੀ ਲਗਾ ਦਿੱਤੀ । ਸਪੀਕਰ ਸਾਹਿਬ, ਮੇਰੀ ਪਾਰਟੀ ਕਿਸੇ ਦੀ ਜਾਨ ਲੈਣ ਵਿਚ ਵਿਸ਼ਵਾਸ ਨਹੀਂ ਰੱਖਦੀ । ਅਸੀਂ ਲੋਕਾਂ ਦੀਆਂ ਜਾਨਾਂ ਬਚਾਉਣ ਵਿਚ ਵਿਸ਼ਵਾਸ ਰੱਖਦੇ ਹਾਂ । ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ 16-2-1992 ਨੂੰ ਥਾਣਾ ਨਕੋਦਰ ਦੇ ਵਿੱਚ ਇੱਕ ਬਹੁਤ ਵੱਡਾ ਦੁਖਾਂਤ ਵਾਪਰਿਆ । ਸਾਡੀ ਪਾਰਟੀ ਇਸ ਗੱਲ ਦੀ ਜ਼ੋਰਦਾਰ ਸ਼ਬਦਾਂ ਵਿੱਚ ਨਿਖੇਧੀ ਕਰਦੀ ਹੈ ਔਰ ਸਾਨੂੰ ਉਸ ਸਾਕੇ ਦੇ ਵਿੱਚ ਜਾਨਾਂ ਦੇਣ ਵਾਲੇ ਸਾਥੀਆਂ ਦੇ ਪਰਵਾਰਾਂ ਨਾਲ ਡੂੰਘੀ ਹਮਦਰਦੀ ਹੈ । ਸਪੀਕਰ ਸਾਹਿਬ, ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਸਾਕੇ ਦੇ ਦੋਸ਼ੀਆਂ ਨੂੰ ਜਲਦੀ ਤੋਂ ਜਲਦੀ ਫੜ ਕੇ ਯੋਗ ਸਜ਼ਾਵਾਂ ਦੇਵੇ ਕਿਉਂਕਿ ਮੈਂ ਔਰ ਮੇਰੀ ਪਾਰਟੀ ਕਿਸੇ ਬੇਦੋਸ਼ੀਆਂ ਦੇ ਕਾਤਲਾਂ ਨੂੰ ਬਚਾਉਣ ਵਿੱਚ ਵਿਸ਼ਵਾਸ ਨਹੀਂ ਰੱਖਦੀ ।

[ਸਰਦਾਰ ਗੁਰਬਿੰਦਰ ਸਿੰਘ ਅਟਵਾਲ]

ਲੇਕਿਨ ਸਪੀਕਰ ਸਾਹਿਬ ਇਸ ਗੱਲ ਦੇ ਨਾਲ ਨਾਲ ਮੈਂ ਇੱਕ ਗੱਲ ਹੋਰ ਕਰਨੀ ਚਾਹੁੰਦਾ ਹਾਂ ਇਸ ਸਦਨ ਦੇ ਮੈਂਬਰਾਂ ਨੂੰ ਕਿ ਕਿਸੇ ਬੇਗੁਨਾਹ ਦੇ ਸਿਰ ਕਤਲ ਨੂੰ ਮੜ੍ਹ ਕੇ ਉਸ ਨੂੰ ਫਾਂਸੀ ਦੇ ਤਖਤੇ ਤੇ ਲਟਕਾ ਦੇਣਾ ਉਨ੍ਹਾਂ ਲੋਕਾਂ ਨਾਲੋਂ ਵੀ ਮਾੜਾ ਜੁਰਮ ਹੋਵੇਗਾ ਜਿਨ੍ਹਾਂ ਲੋਕਾਂ ਨੇ ਅਸਲ ਵਿੱਚ ਬੇਗੁਨਾਹ ਲੋਕਾਂ ਦੀਆਂ ਜਾਨਾਂ ਲਈਆਂ । ਇਸ ਹਿਸਾਬ ਦੇ ਨਾਲ ਉਨ੍ਹਾਂ ਲੋਕਾਂ ਦੀ ਮਦਦ ਹੋਵੇਗੀ ਜਿਨ੍ਹਾਂ ਲੋਕਾਂ ਨੇ ਸ਼ਰ੍ਹੇ ਬਜ਼ਾਰ ਲੋਕਾਂ ਦੀਆਂ ਜਾਨਾਂ ਲਈਆਂ ਔਰ ਬੇਗੁਨਾਹ ਲੋਕਾਂ ਦਾ ਖੂਨ ਵਹਾਇਆ ।

**Shri Satnam Singh Kainth**. On a point of order, Sir.

**ਸ੍ਰੀ ਸਪੀਕਰ** : ਕੈਂਥ ਸਾਹਿਬ, ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ ?

**ਸ੍ਰੀ ਸਤਨਾਮ ਸਿੰਘ ਕੈਂਥ** : ** ** **

**ਸਰਦਾਰ ਗੁਰਬਿੰਦਰ ਸਿੰਘ ਅਟਵਾਲ** : ਮੈਂ ਨੂਰ ਮਹਿਲ ਦੀ ਗੱਲ ਨਹੀਂ ਕੀਤੀ । ਮੈਂ ਨਕੋਦਰ ਬਾਰੇ ਗੱਲ ਕੀਤੀ ਹੈ ।

**ਸ੍ਰੀ ਸਤਨਾਮ ਸਿੰਘ ਕੈਂਥ** : ** ** **

**ਸ੍ਰੀ ਸਪੀਕਰ** : ਇਹ ਇੰਟਰਪੱਸ਼ਨ ਹੈ । ਇਹ ਕੋਈ ਪੁਆਇੰਟ ਆਫ ਆਰਡਰ ਨਹੀਂ । ਮੈਂ ਬੇਨਤੀ ਕਰਾਂਗਾ ਕਿ ਤੁਸੀਂ ਬੈਠ ਜਾਓ (ਕੈਂਥ ਸਾਹਿਬ ਵੱਲ ਇਸ਼ਾਰਾ) ਜਦੋਂ ਤੁਹਾਡੀ ਬੋਲਣ ਦੀ ਵਾਰੀ ਆਵੇਗੀ ਤੁਸੀਂ ਜੋ ਮਰਜ਼ੀ ਕਹਿ ਲੈਣਾ ।

**ਸਰਦਾਰ ਗੁਰਬਿੰਦਰ ਸਿੰਘ ਅਟਵਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਵੀ ਸਿਆਸੀ ਪਾਰਟੀ ਨੂੰ, ਕਾਤਲਾਂ ਦੀ ਸਿਆਸਤ ਨਾਲ ਨਹੀਂ ਖੇਲਣਾ ਚਾਹੀਦਾ । ਸਿਆਸਤ ਦਾ ਲਾਭ ਇਨ੍ਹਾਂ ਕੰਮਾਂ ਲਈ ਨਹੀਂ ਉਠਾਉਣਾ ਚਾਹੀਦਾ । ਮੈਂ ਸਾਰੇ ਮੈਂਬਰਾਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ......

**ਸ੍ਰੀ ਸਪੀਕਰ** : ਗਵਰਨਰ ਸਾਹਿਬ ਦੇ ਐਡਰੈਸ ਤੇ ਜ਼ਿਆਦਾ ਬੋਲੋ ।

**ਸਰਦਾਰ ਗੁਰਬਿੰਦਰ ਸਿੰਘ ਅਟਵਾਲ** : ਇਹ ਗੱਲ ਕਹਿ ਕੇ ਮੈਂ, ਸਪੀਕਰ ਸਾਹਿਬ, ਤੁਹਾਡੇ ਕੋਲੋਂ ਬੈਠਣ ਦੀ ਆਗਿਆ ਮੰਗਾਂਗਾ ਅਤੇ ਪੰਜਾਬ ਦੀ ਸਰਕਾਰ ਕੋਲੋਂ ਮੈਂ ਪੁਰਜ਼ੋਰ ਸ਼ਬਦਾਂ ਵਿੱਚ ਮੰਗ ਕਰਦਾ ਹਾਂ ਕਿ ਨੂਰ ਮਹਿਲ ਹਲਕੇ ਵਿੱਚ ਕੋਈ ਕਾਲਜ ਜ਼ਰੂਰ ਖੋਲ੍ਹਿਆ ਜਾਵੇ, ਕੋਈ ਸਨਅੱਤ ਲਵਾਈ ਜਾਵੇ ਔਰ ਸਤਲੁਜ ਦਰਿਆ ਦਾ ਬੰਨ੍ਹ ਪੱਕਾ ਕੀਤਾ ਜਾਵੇ । ਆਖਿਰ ਵਿੱਚ, ਸਪੀਕਰ ਸਾਹਿਬ, ਮੈਂ ਸਰਦਾਰ ਬੇਅੰਤ ਸਿੰਘ ਜੀ ਨੂੰ ਸਰਕਾਰ ਦੀ ਸਫਲਤਾ ਤੇ ਸ਼ੁਭ ਕਾਮਨਾਵਾਂ ਦੇਂਦਾ ਹਾਂ ਅਤੇ ਇਸ ਗੱਲ ਦੀ ਆਸ ਕਰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਕੇਂਦਰ ਸਰਕਾਰ ਤੇ ਜ਼ੋਰ ਪਾ ਕੇ ਪੰਜਾਬ ਦੇ ਮਸਲੇ ਹੱਲ ਕਰਾਉਣ ਲਈ ਆਪਣਾ ਅਸਰ ਰਸੂਖ ਵਰਤਣ ਵਿੱਚ ਕਾਮਯਾਬ ਹੋਵੇਗੀ ਅਤੇ ਗਵਰਨਰ ਸਾਹਿਬ ਦੇ ਏਨੇ

**Expunged as ordered by the Chair.

ਵਧੀਆ ਭਾਸ਼ਣ ਲਈ ਧੰਨਵਾਦ ਕਰਦਾ ਹਾਂ। ਇੱਕ ਗੱਲ ਮੈਂ ਜ਼ਰੂਰ ਕਹਿਣੀ ਚਾਹਾਂਗਾ ਕਿ ਇਹ ਸਾਡੇ ਸਾਰਿਆਂ ਲਈ ਬੜੀ ਮਾਣ ਵਾਲੀ ਗੱਲ ਹੈ ਕਿ ਗਵਰਨਰ ਸਾਹਿਬ ਨੇ ਆਪਣਾ ਭਾਸ਼ਣ ਪੰਜਾਬੀ ਵਿੱਚ ਬਣਾਇਆ ਅਤੇ ਪੜ੍ਹਿਆ ਹੈ। ਇਸ ਦੇ ਨਾਲ ਪੰਜਾਬੀ ਭਾਸ਼ਾ ਦਾ ਮਾਣ ਵਧਿਆ ਹੈ। ਏਨਾ ਕਹਿੰਦਾ ਹੋਇਆ ਮੈਂ, ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਮਹਾਨ ਸਦਨ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ।

ਸ਼੍ਰੀ ਮਦਨ ਮੋਹਨ ਮਿੱਤਲ (ਨੰਗਲ) : ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਪੰਜਾਬ ਵਿਧਾਨ ਸਭਾ ਵਿੱਚ ਜੋ ਆਪਣਾ ਐਡਰੈਸ ਪੜ੍ਹਿਆ ਹੈ ਮੈਂ ਉਸ ਭਾਸ਼ਣ ਦੀ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ। ਇਸ ਭਾਸ਼ਣ ਦੇ ਵਿੱਚ ਬਹੁਤ ਸਾਰੀਆਂ ਗੱਲਾਂ ਭਾਵੇਂ ਉਹ ਪੰਜਾਬ ਦੇ ਚੁਨਾਓ ਬਾਰੇ ਹਨ, ਭਾਵੇਂ ਪੰਜਾਬ ਦੀ ਕਾਨੂੰਨ ਦੀ ਸਥਿਤੀ ਬਾਰੇ ਹਨ ਅਤੇ ਭਾਵੇਂ ਪੰਜਾਬ ਅਤੇ ਹਰਿਆਣਾ ਦੇ ਪਾਣੀ ਔਰ ਟੈਰੀਟੋਰੀਅਲ ਡਿਸਪਿਊਟ ਬਾਰੇ ਹਨ ਜਾਂ ਤਰੱਕੀ ਜਾਂ ਕਿਸਾਨਾਂ ਦੀਆਂ ਸਮੱਸਿਆਵਾਂ ਦਾ ਜ਼ਿਕਰ ਹੈ। ਪਰ ਗਵਰਨਰ ਸਾਹਿਬ ਨੇ ਇਸ ਐਡਰੈਸ ਵਿੱਚ ਅਤਿਵਾਦ ਦੇ ਖਿਲਾਫ਼ ਲੜਨ ਵਾਸਤੇ ਕੋਈ ਸਪੱਸ਼ਟ ਨੀਤੀ ਦਾ ਦ੍ਰਿੜ ਪ੍ਰਗਟਾਵਾ ਨਹੀਂ ਕੀਤਾ। ਇਹ ਐਡਰੈਸ ਡਾਇਰੈਕਸ਼ਨਲੈਸ ਹੈ। ਭਾਵੇਂ ਇਸ ਦੇ ਵਿੱਚ ਜ਼ਿਕਰ ਕੀਤਾ ਗਿਆ ਹੈ ਕਿ ਕੁਝ ਵਿਦੇਸ਼ੀ ਤਾਕਤਾਂ ਪੰਜਾਬ ਦੇ ਹਾਲਾਤ ਨੂੰ ਖਰਾਬ ਕਰ ਰਹੀਆਂ ਹਨ ਲੇਕਿਨ ਉਨ੍ਹਾਂ ਨੂੰ ਕਿਸ ਤਰੀਕੇ ਨਾਲ ਹੱਲ ਕੀਤਾ ਜਾਵੇ ਅਤੇ ਉਸ ਦੇ ਵਾਸਤੇ ਸਰਕਾਰ ਨੇ ਕੀ ਦ੍ਰਿੜ ਨਿਸ਼ਚਾ ਕੀਤਾ ਹੈ ਜਾਂ ਕੇਂਦਰ ਦੀ ਸਰਕਾਰ ਨਾਲ ਮਿਲ ਕੇ ਕੀ ਕਦਮ ਉਠਾਉਣੇ ਹਨ, ਇਸ ਬਾਰੇ ਕੋਈ ਵੀ ਚਰਚਾ ਨਹੀਂ ਕੀਤੀ ਗਈ। ਪਿਛਲੇ ਸਾਲ ਜੂਨ, 1991 ਵਿੱਚ ਜਿਹੜੀਆਂ ਚੋਣਾਂ ਹੋਣੀਆਂ ਸਨ, ਉਨ੍ਹਾਂ ਦੇ ਬਾਰੇ ਰੂਲਿੰਗ ਪਾਰਟੀ ਦੇ ਮੈਂਬਰਾਂ ਨੇ ਚਰਚਾ ਕੀਤੀ ਹੈ, ਪ੍ਰੰਤੂ ਮੈਂ ਉਨ੍ਹਾਂ ਦੇ ਨਾਲ ਭਿੰਨਤਾ ਰੱਖਦਾ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਦਰਅਸਲ ਜਿਹੜੀ ਇਹ ਪੰਜਾਬ ਸਮੱਸਿਆ ਹੈ ਅਤੇ ਇਸ ਨੂੰ ਪੈਦਾ ਕਰਨ ਵਿੱਚ ਸਭ ਤੋਂ ਪਹਿਲਾਂ ਜੇ ਕਿਸੇ ਦਾ ਹੱਥ ਰਿਹਾ ਹੈ ਤਾਂ ਮੈਂ ਸਮਝਦਾ ਹਾਂ ਕਿ ਉਸ ਦੀ ਅਸਲ ਦੋਸ਼ੀ ਅੱਜ ਦੀ ਰੂਲਿੰਗ ਪਾਰਟੀ ਕਾਂਗਰਸ ਹੀ ਹੈ ਅਤੇ ਮੈਂ ਇਸ ਨੂੰ ਦੋਸ਼ੀ ਠਹਿਰਾਉਂਦਾ ਹਾਂ। (ਇਸ ਵੇਲੇ ਅਪੋਜ਼ੀਸ਼ਨ ਵੱਲੋਂ ਮੇਜ਼ ਥਪਥਪਾਏ ਗਏ) ਇਸ ਦੀ ਸ਼ੁਰੂਆਤ 1978 ਤੋਂ ਹੋਈ ਜਦੋਂ ਕਿ ਪੰਜਾਬ ਵਿੱਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਮੁੱਖ ਮੰਤਰੀ ਸਨ ਅਤੇ ਹੁਣ ਦੇ ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ) ਇਨ੍ਹਾਂ ਬੈਂਚਾਂ (ਵਿਰੋਧੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਤੇ ਬੈਠਦੇ ਸਨ। ਉਦੋਂ ਇਨ੍ਹਾਂ ਨੇ ਸੋਚਿਆ ਕਿ ਜਨਤਾ ਪਾਰਟੀ ਦਾ ਰਾਜ ਆ ਗਿਆ ਹੈ ਅਤੇ ਸਾਡਾ ਰਾਜ ਹੁਣ ਕਦੀ ਨਹੀਂ ਆਉਣਾ, ਤਾਂ ਉਸ ਵੇਲੇ ਪਹਿਲਾਂ ਤਾਂ ਅੰਮ੍ਰਿਤਸਰ ਦੀ ਘਟਨਾ ਹੋਈ, ਫਿਰ ਉਸ ਤੋਂ ਬਾਅਦ ਦਲ-ਖਾਲਸਾ ਦਾ ਜਨਮ ਹੋਇਆ ਅਤੇ ਇਸ ਨੂੰ ਜਨਮ ਦੇਣ ਵਾਲੀ ਅੱਜ ਦੀ ਕਾਂਗਰਸ ਸਰਕਾਰ ਹੀ ਹੈ। ਅਰੋਮਾ ਹੋਟਲ ਦੇ ਵਿੱਚ ਇਸ ਸਬੰਧੀ ਇਕ ਪ੍ਰੈਸ-ਕਾਨਫਰੰਸ ਕੀਤੀ ਗਈ ਅਤੇ ਹੋਟਲ ਦੇ ਬਿੱਲ ਕਾਂਗਰਸ ਪਾਰਟੀ ਦੇ ਮੁੱਖ ਨੇਤਾ ਨੇ ਅਦਾ ਕੀਤੇ। ਕਾਗਜ਼ੀ ਸਬੂਤ ਇਸ ਗੱਲ ਦੇ ਗਵਾਹ ਹਨ। ਮੈਂ ਅਕਾਲੀ ਦਲ ਦੇ ਨੇਤਾਵਾਂ ਨੂੰ ਵੀ ਪੂਰੀ ਤਰ੍ਹਾਂ ਬੇਲ-ਆਊਟ ਨਹੀਂ ਕਰਦਾ ਲੇਕਿਨ ਪੰਜਾਬ ਦੇ ਹਾਲਾਤ ਖਰਾਬ ਕਰਨ ਵਿੱਚ ਮੁੱਖ ਜ਼ਿੰਮੇਵਾਰੀ ਅੱਜ ਦੀ ਰੂਲਿੰਗ ਪਾਰਟੀ ਦੀ ਹੈ। ਇਸ ਨੇ ਪੰਜਾਬ ਦੇ ਮਸਲੇ ਨੂੰ ਪੋਲੀਟੀਕਲਾਈਜ਼ਡ ਕੀਤਾ ਅਤੇ ਪੰਜਾਬ ਦੀ ਸਮੱਸਿਆ ਅਤੇ ਹਾਲਾਤ ਖਰਾਬ ਹੁੰਦੇ ਚਲੇ ਗਏ।

**ਸਰਦਾਰ ਉਮਰਾਓ ਸਿੰਘ (ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ)** : ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਪੰਜਾਬ ਸਮੱਸਿਆ 1978 ਵਿੱਚ ਸ਼ੁਰੂ ਹੋਈ ਜਦੋਂ ਕਿ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਨ । ਇਹ ਵੀ ਉਦੋਂ ਸਰਕਾਰ ਵਿੱਚ ਭਾਈਵਾਲ ਸਨ । ਜ਼ਿੰਮੇਵਾਰੀ ਇਨ੍ਹਾਂ ਤੇ ਆਉਂਦੀ ਹੈ ਨਾ ਕਿ ਕਾਂਗਰਸ ਤੇ ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਇਸ ਬਾਰੇ ਜ਼ਿਆਦਾ ਜ਼ਿਕਰ ਇਸ ਕਰਕੇ ਨਹੀਂ ਕੀਤਾ ਕਿਉਂਕਿ ਮੈਂ ਸਮਝਦਾ ਸੀ ਕਿ ਰੈਫਰੈਂਸ ਆਉਣ ਦੇ ਨਾਲ ਹੀ ਇਹ ਸਭ ਕੁਝ ਸਮਝ ਗਏ ਹੋਣਗੇ ਕਿ ਜ਼ਿੰਮੇਂਵਾਰੀ ਇਨ੍ਹਾਂ ਦੀ ਹੀ ਹੈ । If he wants I can stretch it further.

**ਸ਼੍ਰੀ ਸਪੀਕਰ** : ਨਹੀਂ ਸਟਰੈਚ ਕਰਨ ਦੀ ਲੋੜ ਨਹੀਂ ।

**ਸ਼੍ਰੀ ਮਦਨ ਮੋਹਨ ਮਿੱਤਲ** : 1978 ਦੇ ਵਿੱਚ ਜਦੋਂ ਡੈਮੋਕਰੇਟਿਕ ਸਰਕਾਰ ਬਣੀ ਸੀ ਤਾਂ 1980 ਵਿੱਚ ਉਸ ਨੂੰ ਤੋੜ ਕੇ ਨਵੀਂ ਸਰਕਾਰ ਬਣੀ । ਇਨ੍ਹਾਂ ਨੇ ਇਹ ਸਮਝ ਲਿਆ ਕਿ ਸਾਨੂੰ ਮੈਨ-ਡੇਟ ਮਿਲ ਗਿਆ ਹੈ ਹਾਲਾਂਕਿ ਪੰਜਾਬ ਵਿਚ ਮੈਨ-ਡੇਟ ਵਾਲੀ ਅਜਿਹੀ ਕੋਈ ਗੱਲ ਨਹੀਂ ਸੀ । ਜਦੋਂ ਵੀ ਕਦੀ ਗੈਰ-ਕਾਂਗਰਸ ਸਰਕਾਰ ਪੰਜਾਬ ਵਿੱਚ ਬਣੀ ਹੈ ਤਾਂ ਉਸ ਨੂੰ ਮਿਉਂਸੀਪਲ ਕਮੇਟੀ ਦੀ ਤਰ੍ਹਾਂ ਟਰੀਟ ਕੀਤਾ ਗਿਆ । ਜਿਸਦਾ ਨਤੀਜਾ ਇਹ ਨਿਕਲਿਆ ਕਿ ਜੋ ਪੰਜਾਬ ਦੇ ਅਕਾਲੀ ਪਾਰਟੀ ਦੇ ਨੇਤਾ ਹਨ ਅਤੇ ਇਸ ਸਦਨ ਵਿੱਚ ਚੋਣਾਂ ਲੜ ਕੇ ਨਹੀਂ ਆਏ ਉਨ੍ਹਾਂ ਨੇ ਆਪਣੇ ਵਿਵਹਾਰਕ ਤੌਰ ਤੇ ਕਈ ਗਲਤੀਆਂ ਕੀਤੀਆਂ ਹੋਣਗੀਆਂ ਪ੍ਰੰਤੂ ਉਨ੍ਹਾਂ ਨੂੰ ਟੈਰੇਰਿਸਟਾਂ ਦੇ ਨਾਲ ਜੋੜਣ ਦੀ ਜ਼ਿੰਮੇਵਾਰੀ ਅੱਜ ਦੀ ਕਾਂਗਰਸ ਸਰਕਾਰ ਦੀ ਹੀ ਹੈ । ਇਥੇ ਸ੍ਰੀ ਨਰਸਿਮਾ ਰਾਓ ਜੀ ਨੂੰ ਬੜੀ ਸ਼ਾਬਾਸ਼ ਦਿੱਤੀ ਗਈ ਕਿ ਉਹ ਜਮਹੂਰੀਅਤ ਦੇ ਬੜੇ ਅਲੰਬਰਦਾਰ ਹਨ । ਉਨ੍ਹਾਂ ਨੇ ਪੰਜਾਬ ਦੇ ਵਾਸਤੇ ਬੜਾ ਕੁਝ ਕੀਤਾ ਹੈ ਅਤੇ ਸਭ ਤੋਂ ਵੱਡਾ ਕੰਮ ਉਨ੍ਹਾਂ ਨੇ ਇਹ ਕੀਤਾ ਹੈ ਕਿ ਪੰਜਾਬ ਵਿੱਚ ਜਮਹੂਰੀਅਤ ਪ੍ਰਣਾਲੀ ਚਾਲੂ ਕੀਤੀ ਹੈ । ਪ੍ਰੰਤੂ ਮੈਂ ਕਹਿਣਾ ਚਾਹੁੰਦਾ ਹਾਂ ਕਿ ਪ੍ਰਧਾਨ ਮੰਤਰੀ ਸ੍ਰੀ ਨਰਸਿਮਾ ਰਾਓ ਜੀ ਨੇ ਹੀ ਪੰਜਾਬ ਵਿੱਚ ਜਮਹੂਰੀ ਪ੍ਰਣਾਲੀ ਨੂੰ ਨੁਕਸਾਨ ਪਹੁੰਚਾਇਆ ਹੈ । ਇਥੇ ਇਹ ਵੀ ਚਰਚਾ ਕੀਤੀ ਗਈ ਕਿ ਜਿਹੜੀਆਂ ਪਾਰਟੀਆਂ ਨੇ ਚੋਣਾਂ ਨਹੀਂ ਲੜੀਆਂ ਉਨ੍ਹਾਂ ਨੇ ਬੜਾ ਮਾੜਾ ਕੰਮ ਕੀਤਾ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਚੋਣ ਬਾਈਕਾਟ ਦੀ ਪਰੰਪਰਾ ਚਲੀ ਹੈ ਇਸ ਦੀ ਸ਼ੁਰੂਆਤ ਵੀ ਕਾਂਗਰਸ ਪਾਰਟੀ ਨੇ ਆਪ ਹੀ ਕੀਤੀ ਹੈ । ਸਾਰਿਆਂ ਨੂੰ ਪਤਾ ਹੈ ਕਿ ਜੂਨ, 1991 ਵਿੱਚ ਜਿਹੜੀਆਂ ਚੋਣਾਂ ਹੋਣੀਆਂ ਸਨ ਅਤੇ ਜੋ ਉਪਲਬਧੀਆਂ ਹੋਣੀਆਂ ਸਨ, ਉਨ੍ਹਾਂ ਤੋਂ ਅਸੀਂ ਮਹਿਰੂਮ ਰਹਿ ਗਏ ਹਾਂ । ਉਸ ਵੇਲੇ ਸਾਰੀਆਂ ਪਾਰਟੀਆਂ ਚੋਣਾਂ ਲੜ ਰਹੀਆਂ ਸਨ । ਉਹ ਪਾਰਟੀਆਂ ਜਿਨ੍ਹਾਂ ਦਾ ਟੈਰੋਰਿਸਟਾਂ ਦੇ ਨਾਲ ਸਬੰਧ ਸੀ, ਉਹ ਵੋਟਾਂ ਮੰਗਣ ਦੀ ਪ੍ਰਣਾਲੀ ਵਿੱਚ ਸ਼ਾਮਲ ਹੋ ਰਹੀਆਂ ਸਨ ਅਤੇ ਜਮਹੂਰੀਅਤ ਦੇ ਰਸਤੇ ਤੇ ਆ ਗਏ ਸਨ । ਅਸੀਂ ਮੰਗ ਕਰਦੇ ਹਾਂ ਕਿ ਸਾਰੇ ਨੌਜਵਾਨ ਨੈਸ਼ਨਲ ਮੇਨ ਸਟਰੀਮ ਦੇ ਵਿੱਚ ਆਉਣ ਜਮਹੂਰੀਅਤ ਦੇ ਰਸਤੇ ਤੇ ਆਉਣ । ਉਨ੍ਹਾਂ ਦੇ ਕੁਝ ਸਾਥੀ ਪੰਜਾਬ ਤੋਂ ਜਨਤਾ ਦੇ ਦਰਬਾਰ ਵਿੱਚ ਗਏ ਅਤੇ ਉਨ੍ਹਾਂ ਨੇ ਵੀ ਕਿਹਾ ਕਿ ਉਹ ਖੂਨ-ਖਰਾਬੇ ਦੇ ਵਿਰੁੱਧ ਹਨ । ਭਾਵੇਂ ਯਕਦਮ ਅੱਤਵਾਦ ਛੱਡ ਕੇ, ਵਾਇਲੈਂਸ ਛੱਡ ਕੇ ਆਮ ਸ਼ਹਿਰੀ ਦਾ ਜੀਵਨ ਜਿਉਣਾ ਮੁਸ਼ਕਲ ਹੀ ਹੋਵੇ ਲੇਕਿਨ ਉਹ ਜੂਨ, 1991

ਵੇਲੇ ਚੋਣਾਂ ਦੇ ਮੈਦਾਨ ਵਿੱਚ ਆਏ ਅਤੇ ਉਨ੍ਹਾਂ ਨੇ ਲੋਕਾਂ ਤੋਂ ਵੋਟਾਂ ਦੀ ਮੰਗ ਕੀਤੀ। They pleaded for pe:ce to please the electorates. ਭਾਵੇਂ ਉਨ੍ਹਾਂ ਨੇ ਲੋਕਾਂ ਨੂੰ ਖੁਸ਼ ਕਰਨ ਵਾਸਤੇ ਹੀ ਇਹ ਫੈਸਲਾ ਕੀਤਾ ਹੋਵੇ। ਲੇਕਿਨ ਹੌਲੇ ਹੌਲੇ ਉਹ ਵਾਇਲੈਂਸ ਦਾ ਰਸਤਾ ਛੱਡ ਕੇ ਮੈਨ-ਸਟਰੀਮ ਵਿੱਚ ਆ ਰਹੇ ਸਨ। ਪਰ ਜਦੋਂ ਸ੍ਰੀ ਰਾਓ ਨੂੰ ਪਤਾ ਲੱਗਾ ਕਿ ਮੈਂ ਪ੍ਰਧਾਨ ਮੰਤਰੀ ਬਣ ਗਿਆ ਹਾਂ ਔਰ ਆਉਣ ਵਾਲੀਆਂ ਜੋ 13 ਲੋਕ ਸਭਾ ਅਤੇ 7 ਰਾਜ ਸਭਾ ਦੀਆਂ ਸੀਟਾਂ ਹੋਣਗੀਆਂ ਉਹ ਵੀ ਵਿਰੋਧੀ ਧਿਰ ਕੋਲ ਚਲੀਆਂ ਜਾਣ ਗਈਆਂ ਅਤੇ ਆਉਣ ਵਾਲੀਆਂ ਰਾਸ਼ਟਰਪਤੀ ਅਤੇ ਉਪ-ਰਾਸ਼ਟਰਪਤੀ ਦੀਆਂ ਚੋਣ ਸਮੇਂ ਵੀ ਔਕੜ ਪੇਸ਼ ਆਵੇਗੀ ਤਾਂ ਉਨ੍ਹਾਂ ਨੇ ਚੋਣਾਂ ਤੋਂ ਇਕ ਦਿਨ ਪਹਿਲਾਂ ਹੀ ਚੀਫ ਇਲੈਕਸ਼ਨ ਕਮਿਸ਼ਨਰ ਨੂੰ ਕਹਿ ਕੇ ਇਹ ਚੋਣਾਂ ਮੁਲਤਵੀ ਕਰਵਾ ਦਿੱਤੀਆਂ ਜਦ ਕਿ ਉਸ ਵੇਲੇ ਸਾਰੀਆਂ ਪਾਰਟੀਆਂ ਚੋਣਾਂ ਲੜ ਰਹੀਆਂ ਸਨ।

**Sardar Umrao Singh** (Minister for Rural Development and Panchayats) : Point of order, Sir. ਮਾਨਯੋਗ ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਚੋਣ ਕਮਿਸ਼ਨਰ ਦੀ ਮੈਂਟੈਲਟੀ ਤੇ ਸ਼ੱਕ ਕੀਤਾ ਹੈ ਔਰ ਪ੍ਰਧਾਨ ਮੰਤਰੀ ਜੀ ਨੂੰ ਗਲਤ ਤੌਰ ਤੇ ਨਾਲ ਲਿਆਉਣ ਦੀ ਕੋਸ਼ਿਸ਼ ਕੀਤੀ ਹੈ। ਮੈਂ ਚਾਹੁੰਦਾ ਹਾਂ ਕਿ ਇਸ ਦਾ ਗਵਰਨਰ ਐਡਰੈਸ ਨਾਲ ਕੋਈ ਸਬੰਧ ਨਹੀਂ ਹੈ। ਮੇਰੀ ਬੇਨਤੀ ਹੈ ਕਿ ਇਹ ਪੋਰਸ਼ਨ ਐਕਸਪੰਜ ਹੋਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਮੈਂ ਅਰਜ਼ ਕਰਾਂਗਾ ਕਿ ਗਵਰਨਰ ਸਾਹਿਬ ਦੇ ਭਾਸ਼ਣ ਤੇ ਹੀ ਡਿਸਕਸ਼ਨ ਹੋਣੀ ਚਾਹੀਦੀ ਹੈ।

**ਸ੍ਰੀ ਮਦਨ ਮੋਹਨ ਮਿੱਤਲ**: ਸ੍ਰੀਮਾਨ ਜੀ, ਜੋ ਗਵਰਨਰ ਐਡਰੈਸ ਵਿੱਚ ਹੈ ਮੈਂ ਉਸ ਦਾ ਹੀ ਜ਼ਿਕਰ ਕਰ ਰਿਹਾ ਹਾਂ। I have not gone irrelevant at all, Sir. ਗਵਰਨਰ ਸਾਹਿਬ ਦੇ ਐਡਰੈਸ ਵਿਚ ਚੋਣਾਂ ਦਾ ਜ਼ਿਕਰ ਸੀ, ਇਸੇ ਲਈ ਮੈਂ ਇਸ ਵਿਸ਼ੇ ਤੇ ਗੱਲ ਕਰ ਰਿਹਾ ਸੀ। ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਜੂਨ, 1991 ਵਿਚ ਜਦ ਸਾਰੀਆਂ ਅਕਾਲੀ ਪਾਰਟੀਆਂ ਚੋਣਾ ਵਿਚ ਭਾਗ ਲੈ ਰਹੀਆਂ ਸਨ ਅਤੇ ਜੋ ਲਾਅ ਐਂਡ ਆਰਡਰ ਦੀ ਹਾਲਤ ਮੱਦੇ ਨਜ਼ਰ ਰੱਖਦੇ ਹੋਏ ਚੋਣਾਂ ਮੁਲਤਵੀ ਕੀਤੀਆਂ ਗਈਆਂ ਹਨ ਤਾਂ ਉਹ ਤਾਂ ਉਸ ਵੇਲੇ ਵੀ ਮੁਲਤਵੀ ਹੋ ਸਕਦੀਆਂ ਸਨ ਜਦੋਂ ਲੁਧਿਆਣਾ ਵਿਖੇ 76 ਬੰਦੇ ਮਾਰੇ ਗਏ ਸਨ।

(ਇਕ ਆਵਾਜ਼ : ਕਿਹੜੇ ਅਕਾਲੀ ਦਲ ਦੀ ਗੱਲ ਕਰ ਰਹੇ ਹੋ ? ਸ਼੍ਰੋਮਣੀ ਅਕਾਲੀ ਦਲ ਵਾਲੇ ਤਾਂ ਇਥੇ ਬੈਠੇ ਹਨ।)

**ਸ੍ਰੀ ਮਦਨ ਮੋਹਨ ਮਿੱਤਲ**: ਉਹ ਵੀ ਦੱਸ ਦਿਆਂਗਾ।

**Mr. Speaker**: You kindly confine to the address.

**Shri Madan Mohan Mittal** : Sorry Sir, ਮੈਂ ਅਰਜ਼ ਕਰਦਾਂ ਹਾਂ ਕਿ ਪੰਜਾਬ ਦੀ ਸਮੱਸਿਆ ਨੂੰ ਲੈ ਕੇ ਅੱਜ ਜੋ ਇਹ ਮਾਮਲਾ ਇਤਨਾ ਵਿਗੜ ਗਿਆ ਹੈ ਕਿ ਅਸੀਂ ਲੋਕਾਂ ਨੂੰ ਜ਼ਮਹੂਰੀਅਤ ਤੋਂ ਦੂਰ ਕਰ ਦਿਤਾ ਹੈ। ਇਕ ਪਾਸੇ ਅਸੀਂ ਅਪੀਲ ਕਰਦੇ ਹਾਂ ਕਿ ਸਾਨੂੰ

[ਸ਼੍ਰੀ ਮਦਨ ਮੋਹਨ ਮਿੱਤਲ]

ਸਾਰਿਆਂ ਨੂੰ ਇਨ੍ਹਾਂ ਦੇ ਕਾਰਨਾਂ ਤੇ ਵਿਚਾਰ ਕਰਨੀ ਚਾਹੀਦੀ ਹੈ। ਦੂਜੇ ਪਾਸੇ ਅਸੀਂ ਲੋਕਾਂ ਨੂੰ ਜਮਹੂਰੀਅਤ ਤੋਂ ਦੂਰ ਕਰਦੇ ਜਾ ਰਹੇ ਹਾਂ। 1983 ਵਿਚ ਟ੍ਰੀਪਾਰਟਾਈਟ ਟਾਕਸ ਹੋਈਆਂ ਔਰ ਪੁਲੀਟੀਕਲ ਤੌਰ ਤੇ ਕੋਈ ਫੈਸਲਾ ਨਹੀਂ ਕੀਤਾ ਗਿਆ ਔਰ ਉਹ ਰਦ ਕਰ ਦਿਤੀਆਂ। ਜਦੋਂ ਕਾਂਗਰਸ ਪਾਰਟੀ ਨੂੰ ਇਹ ਲੱਗਿਆ ਕਿ ਕਾਂਗਰਸ ਪਾਰਟੀ ਨੂੰ ਇਸ ਦਾ ਕੋਈ ਲਾਭ ਨਹੀਂ ਹੋਵੇਗਾ ਤਾਂ ਰਾਜਨੀਤਿਕ ਹਿੱਤਾਂ ਨੂੰ ਧਿਆਨ ਵਿਚ ਰਖ ਕੇ ਇਹ ਰਦ ਕਰ ਦਿੱਤਾ। 3 ਮਈ, 1984 ਨੂੰ ਚੰਡੀਗੜ੍ਹ ਵਿਚ ਸ੍ਰੀ ਰਾਜੀਵ ਗਾਂਧੀ ਨੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਕਿਹਾ ਕਿ He is a saint ਪਰ ਇਕ ਮਹੀਨੇ ਬਾਅਦ ਅੰਮ੍ਰਿਤਸਰ ਹਰਿਮੰਦਰ ਸਾਹਿਬ ਵਿਚ Blue Star Operation ਕੀਤਾ। ਉਨ੍ਹਾਂ ਨੂੰ ਗੁਰਦੁਆਰੇ ਵਿਚੋਂ ਕੱਢਣ ਲਈ ਇਹ ਕਾਰਵਾਈ ਟਲ ਸਕਦੀ ਸੀ ਜੇਕਰ ਸਰਕਾਰ D.I.G. ਅਟਵਾਲ ਦੀ ਹੱਤਿਆ ਵੇਲੇ ਕਾਰਵਾਈ ਕਰ ਲੈਂਦੀ। ਸ਼ਾਂਤੀ ਲਿਆਉਣ ਲਈ ਅਤੇ ਜਮਹੂਰੀਅਤ ਬਹਾਲ ਕਰਨ ਲਈ ਰਾਜੀਵ-ਲੌਂਗੋਵਾਲ ਸਮਝੌਤਾ ਲਾਗੂ ਕੀਤਾ ਹੁੰਦਾ। ਉਸਨੂੰ ਇਮਪਲੀਮੈਂਟ ਨਹੀਂ ਕੀਤਾ ਗਿਆ ਔਰ ਪੰਜਾਬ ਦੇ ਹਿਤਾਂ ਨੂੰ ਆਪਣੇ ਹਿੱਤਾਂ ਲਈ ਇਸਤੇਮਾਲ ਕੀਤਾ। ਅਗਰ ਪ੍ਰਧਾਨ ਮੰਤਰੀ ਜੀ ਚਾਹੁੰਦੇ ਤਾਂ ਇਹ ਮਸਲਾ ਹਲ ਹੋ ਸਕਦਾ ਸੀ ਅਤੇ ਇਹ ਅਕਾਰਡ ਇਮਪਲੀਮੈਂਟ ਹੋ ਸਕਦਾ ਸੀ। ਪਾਣੀਆਂ ਦਾ ਮਸਲਾ ਸੁਪਰੀਮ ਕੋਰਟ ਦੇ ਹਵਾਲੇ ਕਰ ਦਿਤਾ ਜਾਂਦਾ। ਮੇਰੀ ਪਾਰਟੀ ਵੀ ਇਸ ਗੱਲ ਦੇ ਹੱਕ ਵਿਚ ਹੈ ਕਿ ਪਾਣੀ ਦਾ ਝਗੜਾ ਸੁਪਰੀਮ ਕੋਰਟ ਦੇ ਹਵਾਲੇ ਕਰ ਦਿਤਾ ਜਾਵੇ ਪਹਿਲਾਂ ਜਦੋਂ ਇਹ ਕੇਸ ਸੁਪਰੀਮ ਕੋਰਟ ਵਿਚ ਰੈਫਰ ਕੀਤਾ ਗਿਆ ਸੀ ਤਾਂ ਉਸ ਵੇਲੇ ਦੇ ਮੁੱਖ-ਮੰਤਰੀ ਜੋ ਇਸ ਵੇਲੇ ਇਸ ਸੰਸਾਰ ਵਿਚ ਨਹੀਂ, ਉਨ੍ਹਾਂ ਤੇ ਦਬਾਅ ਪਾ ਕੇ ਕੇਂਦਰ ਸਰਕਾਰ ਨੇ ਵਾਪਸ ਕਰਵਾ ਦਿਤਾ ਔਰ 1985 ਵਿਚ ਕੁਮਿਟਮੈਂਟ ਕੀਤੀ ਕਿ ਚੰਡੀਗੜ੍ਹ 26 ਜਨਵਰੀ ਨੂੰ ਪੰਜਾਬ ਨੂੰ ਦੇ ਦਿਤਾ ਜਾਵੇਗਾ। ਉਸ ਐਗਰੀਮੈਂਟ ਤੇ ਜਿਸ ਪ੍ਰਧਾਨ ਮੰਤਰੀ ਦੇ ਦਸਤਖਤ ਹਨ ਉਹ ਅੱਜ ਨਹੀਂ ਰਹੇ। ਬਜਾਏ ਇਸ ਦੇ ਚੰਡੀਗੜ੍ਹ 26 ਜਨਵਰੀ ਨੂੰ ਪੰਜਾਬ ਨੂੰ ਟਰਾਂਸਫਰ ਹੋ ਜਾਂਦਾ, ਉਨ੍ਹਾਂ ਨੇ ਆ ਕੇ ਚੰਡੀਗੜ੍ਹ ਦੇ ਲੋਕਾਂ ਨੂੰ ਕਿਹਾ ਕਿ ਮੈਂ ਤੁਹਾਡੇ ਨਾਲ ਕੁਮਿਟਮੈਂਟ ਕਰਦਾ ਹਾਂ ਕਿ ਕਦੇ ਵੀ ਇਸ ਤਰ੍ਹਾਂ ਨਹੀਂ ਕਰਾਂਗਾ। ਸਪੀਕਰ ਸਾਹਿਬ, ਪੰਜਾਬ ਦੇ ਹਿੱਤਾਂ ਦੀ ਰਖਸ਼ਾ ਨਹੀਂ ਹੁੰਦੀ। ਹਮੇਸ਼ਾਂ ਹੀ ਪੰਜਾਬ ਦੇ ਲੋਕਾਂ ਨਾਲ ਖਿਲਵਾੜ ਕੀਤੀ ਗਈ ਹੈ। ਫਿਰ ਫਰਵਰੀ, 1992 ਵਿਚ ਪੰਜਾਬ ਦੀਆਂ ਚੋਣਾਂ ਹੋਈਆਂ। ਸਪੀਕਰ ਸਾਹਿਬ, ਬਾਰ ਬਾਰ ਕਿਹਾ ਗਿਆ ਕਿ ਪ੍ਰਧਾਨ ਮੰਤਰੀ ਪੰਜਾਬ ਵਿਚ ਆਉਣਗੇ। ਹੋਮ ਮਨਿਸਟਰ ਪੰਜਾਬ ਆਉਣਗੇ। ਉਹ ਇਕਨਾਮਿਕ ਪੈਕੇਜ, ਪੁਲਿਟੀਕਲ ਪੈਕੇਜ ਜਾਂ ਸੋਮੇਨੀ ਅੱਦਰ ਪੈਕੇਜਿਜ਼ ਅਨਾਊਂਸ ਕਰਨਗੇ। ਪਰ ਕੁਝ ਲੋਕ ਸ਼ਰਾਰਤ ਨਾਲ ਅੱਜਿਹਾ ਨਹੀਂ ਸੀ ਹੋਣ ਦੇਣਾ ਚਾਹੁੰਦੇ। ਨਤੀਜਾ ਇਹ ਹੋਇਆ ਕਿ ਮੈਂ ਸਮਝਦਾ ਹਾਂ ਕਿ ਇਕ ਬੜੀ ਭਾਰੀ ਸਾਜਸ਼ ਹੋਈ। ਉਨ੍ਹਾ ਨੇ ਸੋਚਿਆ ਕਿ ਜੇ ਪੁਲਿਟੀਕਲ ਪੈਕੇਜ ਅਨਾਊਂਸ ਕਰ ਦਿਤਾ ਜਾ ਇਕਨਾਮਿਕ ਪੈਕੇਜ ਅਨਾਊਂਸ ਕਰ ਦਿਤਾ ਤਾਂ ਇਸ ਦੇ ਨਾਲ ਅਕਾਲੀ ਦਲ ਨੂੰ ਕਰੈਡਿਟ ਨਾ ਮਿਲ ਜਾਵੇ। This is how we have been treated by the Central Government.

ਫਿਰ 1987 ਵਿਚ ਜਦੋਂ ਹਰਿਆਣਾ ਦੀਆਂ ਚੋਣਾ ਹੋਈਆਂ ਤਾਂ ਐਸ. ਵਾਈ. ਐਲ.

ਕੇਨਾਲ ਬਾਰੇ ਕਿਹਾ ਗਿਆ ਕਿ ਬੜੀ ਤੇਜ਼ੀ ਨਾਲ ਬਣ ਰਹੀ ਹੈ । ਜਦ ਇਨ੍ਹਾਂ ਇਲੈਕਸ਼ਨਾਂ ਵਿਚ ਕਾਂਗਰਸ ਹਾਰ ਗਈ ਤਾਂ ਉਸ ਵਕਤ ਦੇ ਇਥੋਂ ਦੇ ਜਿਹੜੇ ਮੁੱਖ ਪ੍ਰਸ਼ਾਸ਼ਕ ਸੀ who was running the State Administration, the then Governor ਉਨ੍ਹਾਂ ਨੇ ਚੀਫ਼ ਇਜੀਨੀਅਰ ਨੂੰ ਕਿਹਾ ਕਿ now we have lost the election, you go slow for the construction of the SYL Canal ਨਤੀਜਾ ਇਹ ਹੋਇਆ ਕਿ ਜਿਹੜੀ ਐਸ. ਵਾਈ. ਐਲ. ਕੇਨਾਲ ਜੂਨ, 1988 ਵਿਚ ਪੂਰੀ ਕਰਨੀ ਸੀ, ਉਹ ਕੰਮ ਵਿਚੇ ਹੀ ਰਹਿ ਗਿਆ । ਇਹ ਸਾਰਾ ਕੁਝ ਰਾਜਨੀਤਿਕ ਹਿੱਤਾਂ ਨੂੰ ਪੂਰਾ ਕਰਨ ਵਾਸਤੇ ਕੀਤਾ ਗਿਆ । ਅਜਿਹੀਆਂ ਗੱਲਾਂ ਡੈਮੋਕਰੇਸੀ ਵਾਸਤੇ ਨੁਕਸਾਨਦੇਹ ਹਨ ।

ਮੈਂ ਹੁਣ ਥੋੜ੍ਹਾ ਜਿਹਾ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਲੋਕਾਂ ਨੇ ਜਿਹੜਾ ਇਨ੍ਹਾਂ ਚੋਣਾਂ ਵਿਚ ਹਿੱਸਾ ਲਿਆ, ਮੈਂ ਉਨ੍ਹਾਂ ਦਾ ਸਤਿਕਾਰ ਕਰਦਾ ਹਾਂ । ਪੰਜਾਬ ਦੇ ਲੋਕਾਂ ਨੇ ਬਹਾਦਰੀ ਨਾਲ ਕਿਸੇ ਦਾ ਭੈਅ ਨਾ ਖਾਂਦੇ ਹੋਏ ਚੋਣਾਂ ਵਿਚ ਹਿੱਸਾ ਲਿਆ । ਜਿਹੜੇ ਲੋਕ ਪਾਕਿਸਤਾਨ ਦੇ ਇਸ਼ਾਰੇ ਤੇ ਇਥੇ ਚੋਣਾਂ ਨਹੀਂ ਸਨ ਹੋਣ ਦੇਣਾ ਚਾਹੁੰਦੇ ਉਹ ਆਪਣੇ ਮਨੋਰਥ ਵਿਚ ਕਾਮਯਾਬ ਨਹੀਂ ਹੋਏ ਅਤੇ ਇਹ ਸਾਬਤ ਕਰ ਦਿਤਾ ਕਿ ਪਾਕਿਸਤਾਨ ਹਿੰਦੁਸਤਾਨ ਦੀ ਜਮਹੂਰੀਅਤ ਦਾ ਗਲਾ ਨਹੀਂ ਘੁੱਟ ਸਕਦਾ । ਜਿਹੜੇ ਲੋਕ ਇਨ੍ਹਾਂ ਚੋਣਾਂ ਦੀ ਸ਼ਾਬਸ਼ ਲੈਣਾ ਚਾਹੁੰਦੇ ਹਨ ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰੀਕੇ ਦੇ ਨਾਲ ਤੁਸੀਂ ਚੋਣਾਂ ਜਿੱਤ ਕੇ ਆਏ ਹੋ ਇਸ ਬਾਰੇ ਸਭ ਨੂੰ ਪਤਾ ਹੈ । ਜੋ ਕੁਝ ਹੋਇਆ ਉਸ ਦਾ ਸਭ ਨੂੰ ਪਤਾ ਹੈ । ਤੁਸੀਂ ਇਕ ਨਵੀਂ ਪ੍ਰਣਾਲੀ ਸ਼ੁਰੂ ਕੀਤੀ ਹੈ ਬਾਈਕਾਟ ਦੀ । ਫਿਰ ਉਸੇ ਤਰਾਂ ਦਾ ਬਾਈਕਾਟ ਕੁਝ ਹੋਰ ਪਾਰਟੀਆਂ ਨੇ ਕੀਤਾ ਇਨ੍ਹਾਂ ਚੋਣਾਂ ਦਾ । ਇਹ ਜਿਸ ਤਰੀਕੇ ਨਾਲ ਤੁਸੀਂ ਨਵੀਂ ਪ੍ਰਣਾਲੀ ਸ਼ੁਰੂ ਕੀਤੀ ਹੈ ਇਹ ਬਹੁਤ ਖਤਰਨਾਕ ਹੈ । ਤੁਸੀਂ ਬਾਈਕਾਟ ਦੀ ਮੋਡਸ ਓਪਰੇਂਡੀ ਗਲਤ ਸ਼ੁਰੂ ਕੀਤੀ ਹੈ । ਜਿਸ ਤਰ੍ਹਾਂ ਤੁਸੀਂ ਜਿੱਤ ਕੇ ਆਏ ਹੋ ਇਹ ਸਭ ਨੂੰ ਪਤਾ ਹੈ । ਇਹ ਜਿਹੜੀ ਤੁਸੀਂ ਗਲਤ ਪ੍ਰਣਾਲੀ ਸ਼ੁਰੂ ਕੀਤੀ ਹੈ ਇਸ ਦੀ ਸਜ਼ਾ ਆਉਣ ਵਾਲੀਆਂ ਚੋਣਾਂ ਵਿਚ ਸਭ ਨੂੰ ਮਿਲੇਗੀ । (ਥੰਪਿੰਗ) ਇਸ ਦਾ ਨਤੀਜਾ ਇਹ ਨਿਕਲਿਆ ਕਿ ਅਕਾਲੀ ਦਲ ਦੀ ਜੋ ਟਹੋਡੀਸ਼ਨ ਚੋਣਾਂ ਵਿਚ ਹਿੱਸਾ ਲੈਣ ਦੀ ਸੀ ਉਨ੍ਹਾਂ ਨੇ ਵੀ ਇਲੈਕਸ਼ਨਾਂ ਦਾ ਬਾਈਕਾਟ ਕਰ ਦਿੱਤਾ । ਮੈਂ ਇਸ ਦੀ ਡੀਟੇਲ ਵਿਚ ਨਹੀਂ ਜਾਣਾ ਚਾਹੁੰਦਾ । ਕੁਝ ਲਿਮੀਟੇਸ਼ਨਜ਼ ਹਨ । ਇਹ ਜੋ ਤੁਸੀਂ ਸ਼ੁਰੂਆਤ ਕੀਤੀ ਹੈ ਇਸ ਦਾ ਨਤੀਜਾ ਅਗਲੀਆਂ ਚੋਣਾਂ ਵਿਚ ਮਿਲ ਜਾਵੇਗਾ । ਚੋਣਾਂ ਦੇ ਦੌਰਾਨ ਜੋ ਬਿਹਾਰ ਵਿਚ ਹੋ ਰਿਹਾ ਹੈ ਜਾਂ ਹੋਰ ਸੂਬਿਆਂ ਵਿਚ ਹੋ ਰਿਹਾ ਹੈ ਉਸ ਦੀ ਸ਼ੁਰੂਆਤ ਤੁਸੀਂ ਇਥੇ ਕਰ ਦਿਤੀ ਹੈ । ਇਹ ਗੱਲਾਂ ਡੈਮੋਕਰੇਸੀ ਲਈ ਖਤਰਾ ਪੈਦਾ ਕਰ ਰਹੀਆਂ ਹਨ ਅਤੇ ਇਸ ਦਾ ਨਤੀਜਾ ਸਾਡੇ ਜਮਹੂਰੀ ਢਾਂਚੇ ਨੂੰ, ਪੰਜਾਬ ਦੇ ਜਮਹੂਰੀ ਢਾਂਚੇ ਨੂੰ ਭੁਗਤਣਾ ਪਵੇਗਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਦੇ ਸਾਹਮਣੇ ਜੋ ਹਾਲਾਤ ਹਨ ਉਹ ਬੜਾ ਭਾਰੀ ਸਾਡੇ ਲਈ ਚੈਲੰਜ ਹਨ । ਇਕ ਪਾਸੇ ਪੰਜਾਬ ਦੇ ਕੁਝ ਅੰਦਰੂਨੀ ਲੋਕ ਜੋ ਪੰਜਾਬ ਨੂੰ ਤੋੜਨਾ ਚਾਹੁੰਦੇ ਹਨ ਦੂਸਰੇ ਪਾਸੇ ਬਾਹਰਲੀਆਂ ਤਾਕਤਾਂ ਪੰਜਾਬ ਨੂੰ ਤੋੜਨਾ ਚਾਹੁੰਦੀਆਂ ਹਨ । ਉਹ ਹਿੰਦੁਸਤਾਨ ਨੂੰ ਕਮਜ਼ੋਰ ਕਰਨਾ ਚਾਹੁੰਦੀਆਂ ਹਨ । ਜੇ ਪਹਿਲੇ ਹੀ ਹਾਲਾਤ ਤੇ ਕਾਬੂ ਪਾਇਆ ਜਾਂਦਾ ਤਾਂ ਸ਼ਾਇਦ ਅਜਿਹੇ ਹਾਲਾਤ ਨਾ ਹੁੰਦੇ । ਜਦ 1982 ਵਿਚ ਸ਼੍ਰੀ ਅਟਵਾਲ ਤੇ ਹਮਲਾ ਹੋਇਆ

[ਸ੍ਰੀ ਮਦਨ ਮੋਹਨ ਮਿੱਤਲ]

ਸੀ ਜੋ ਉਦੋਂ ਪਰਾਪਰ ਕਦਮ ਉਠਾਏ ਜਾਂਦੇ ਤਾਂ ਸਾਨੂੰ 1984 ਦਾ ਦੁਖਾਂਤ ਛੇੜਨ ਦੀ ਲੋੜ ਨਾ ਪੈਂਦੀ। ਅਜੇ ਵੀ ਅਗਰ ਸਰਕਾਰ ਨੇ ਬਾਰਡਰ ਸੀਲ ਨਾ ਕੀਤਾ, ਸਿਕਿਉਰਿਟੀ ਬੈਲਟ ਦਾ ਕੋਈ ਪ੍ਰਬੰਧ ਨਾ ਕੀਤਾ, ਤਾਂ ਇਸ ਦੇ ਨਾਲ ਹਾਲਾਤ ਹੋਰ ਖਰਾਬ ਹੋਣਗੇ। ਇਸ ਨੂੰ ਨਾ ਕੇਵਲ ਪੁਲੀਟੀਕਲ ਮਸਲਾ ਹੀ ਸਮਝਿਆ ਗਿਆ, ਆਪਣੇ ਰਾਜਸੀ ਹਿੱਤਾਂ ਵਾਸਤੇ ਹੀ ਇਸ ਨੂੰ ਵਰਤਿਆ ਗਿਆ ਤਾਂ ਇਸ ਦੇ ਨਾਲ ਪੰਜਾਬ ਦਾ ਮਸਲਾ ਹੱਲ ਨਹੀਂ ਹੋਵੇਗਾ। ਜੇ ਸਰਕਾਰ ਵਾਕਿਆਈ ਇਸ ਮਸਲੇ ਨੂੰ ਹੱਲ ਕਰਨ ਵਾਸਤੇ ਸੀਰੀਅੱਸ ਹੈ ਤਾਂ ਇਸ ਮਸਲੇ ਨੂੰ ਸੀਰੀਅਸਲੀ ਲਵੇ ਅਤੇ ਪੰਜਾਬ ਵਿਚ ਜਿਹੜੇ ਪੁਲਿਸ ਅਫ਼ਸਰ ਹਨ ਜਿਹੜੇ ਆਪਣੀ ਡਿਊਟੀ ਪੂਰੀ ਤਰ੍ਹਾਂ ਨਹੀਂ ਨਿਭਾਉਂਦੇ, ਜਿਹੜੇ ਬਲੈਕ ਸ਼ੀਪ ਹਨ, ਉਨ੍ਹਾਂ ਦੀ ਸਕਰੀਨਿੰਗ ਕਰਨ ਦੀ ਲੋੜ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਦੀ ਸਕਰੀਨਿੰਗ ਕਰੇ ਔਰ ਤਹਿਸੀਲ ਲੈਵਲ ਤੇ ਜ਼ਿਲ੍ਹਾ ਲੈਵਲ ਤੇ ਉਨ੍ਹਾਂ ਦੀਆਂ ਜ਼ਿੰਮੇਵਾਰੀਆਂ ਫਿਕਸ ਕਰੇ ਜਿਸਦੇ ਨਾਲ ਲੋਕਾਂ ਵਿਚ ਉਨ੍ਹਾਂ ਪ੍ਰਤੀ ਕਾਂਫੀਡੈਂਸ ਪੈਦਾ ਹੋਵੇ। ਜਿਹੜੇ ਅਫ਼ਸਰ ਆਪਣੀ ਡਿਊਟੀ ਠੀਕ ਦਿੰਦੇ ਹਨ ਉਨ੍ਹਾਂ ਨੂੰ ਸ਼ਾਬਾਸ਼ ਦੇਣੀ ਚਾਹੀਦੀ ਹੈ ਅਤੇ ਜਿਹੜੇ ਆਪਣੀ ਡਿਊਟੀ ਠੀਕ ਨਹੀਂ ਨਿਭਾਉਂਦੇ ਉਨ੍ਹਾਂ ਨੂੰ ਸਜ਼ਾ ਦਿੱਤੀ ਜਾਵੇ। ਦੋਹਾਂ ਨੂੰ ਇਕੋ ਜਿਹਾ ਟਰੀਟ ਨਾ ਕੀਤਾ ਜਾਵੇ। ਮੈਂ ਕੱਲ ਵੀ ਗੱਲ ਕਹੀ ਸੀ ਕਿ ਪੰਜਾਬ ਦੀ ਜਨਤਾ ਦਾ ਇਸ ਸਰਕਾਰ ਤੇ ਹਾਲੀ ਕੋਈ ਕਾਂਫੀਡੈਂਸ ਨਹੀਂ ਪੈਦਾ ਹੋਇਆ। ਉਨ੍ਹਾਂ ਵਿਚ ਕਾਂਫੀਡੈਂਸ ਮਜ਼ਬੂਤ ਕਰਨ ਦੀ ਲੋੜ ਹੈ। ਉਨ੍ਹਾਂ ਵਿਚ ਲੈਕ ਆਫ਼ ਕਾਂਫੀਡੈਂਸ ਹੈ। ਜੇ ਪੰਜਾਬ ਵਿਚ ਇਸ ਤਰ੍ਹਾਂ ਦੇ ਹੀ ਹਾਲਾਤ ਰਹੇ ਤਾਂ ਇਸ ਨਾਲ ਮਾਈਗਰੇਸ਼ਨ ਵੱਧੇਗੀ। ਮਾਈਗਰੇਸ਼ਨ ਕਰਕੇ ਜੋ ਨਰਵ ਸੈਂਟਰਜ਼ ਹਨ ਉਹ ਡਿਸਟਰਬ ਹੋ ਗਏ ਹਨ। ਜੇ ਪੰਜਾਬ ਵਿਚੋਂ ਮਾਈਗਰੇਸ਼ਨ ਵਧਦੀ ਗਈ ਤਾਂ ਇਸ ਦੇ ਨਾਲ ਪੰਜਾਬ ਦੀ ਇਕਾਨਮੀ ਅੱਪਸੈਟ ਅਤੇ ਸ਼ੈਟਰ ਹੋ ਜਾਵੇਗੀ। ਮੈਂ, ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਅੰਦਰ ਹਾਲੀ ਵੀ ਲੋਕਾਂ ਵਿਚ ਬੜੀ ਆਪਸੀ ਸਾਂਝ ਹੈ, ਏਕਤਾ ਦੀ ਭਾਵਨਾ ਹੈ ਅਤੇ ਆਪਸ ਵਿਚ ਰੋਟੀ ਬੇਟੀ ਦੀ ਸਾਂਝ ਹੈ। ਇਹ ਗੱਲ ਨਹੀਂ ਹੈ ਜੇ ਮਰਨ ਵਾਲਿਆਂ ਦੀ ਗਿਣਤੀ ਲਾਈਏ ਤਾਂ ਮਰਨ ਵਾਲਿਆਂ ਦੀ ਜੋ ਗਿਣਤੀ ਹੈ ਸਿੱਖ ਭਰਾਵਾਂ ਦੀ ਜ਼ਿਆਦਾ ਵੱਧ ਹੈ। ਜੇ ਵਾਕਿਆਈ ਹੀ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਦੇਖਣਾ ਹੈ ਤਾਂ ਉਸ ਵਾਸਤੇ ਸਰਕਾਰ ਨੂੰ ਕੁਝ ਗੱਲਾਂ ਵਲ ਧਿਆਨ ਦੇਣਾ ਪਵੇਗਾ। 1984 ਵਿਚ ਪੰਜਾਬ ਤੋਂ ਬਾਹਰ ਜੋ ਪੰਜਾਬੀਆਂ ਨਾਲ ਹੋਇਆ ਉਸ ਸਾਰੀ ਚੀਜ਼ ਨੂੰ ਦੇਖਦੇ ਹੋਏ ਸਾਡਾ ਸਿਰ ਝੁਕ ਜਾਂਦਾ ਹੈ। ਇਸ ਦੇ ਵਾਸਤੇ ਜੋ ਕਸੂਰਵਾਰ ਹਨ ਉਨ੍ਹਾਂ ਨੂੰ ਕੋਈ ਸਜ਼ਾ ਨਹੀਂ ਦਿੱਤੀ ਗਈ। ਇਸ ਦੇ ਵਾਸਤੇ ਇਕ ਕਮਿਸ਼ਨ ਮੁੱਕਰਰ ਕੀਤਾ ਗਿਆ ਸੀ ਔਰ ਉਸ ਕਮਿਸ਼ਨ ਨੇ ਆਪਣੀਆਂ ਫਾਈਡਿੰਗਜ਼ ਦਿਤੀਆਂ, ਕਮਿਸ਼ਨ ਨੇ ਕੁਝ ਬੰਦਿਆਂ ਨੂੰ ਨੇਮ ਕਰ ਦਿੱਤਾ ਪਰ ਉਨ੍ਹਾਂ ਨੂੰ ਕੋਈ ਦੰਡ ਨਹੀਂ ਦਿਤਾ ਗਿਆ। ਉਨ੍ਹਾਂ ਨੂੰ ਦੰਡ ਦੇਣ ਦੀ ਬਜਾਏ they are enjoying the seats of power ਉਹ ਲੋਕ ਸਭਾ ਵਿਚ ਮੈਂਬਰ ਬਣ ਕੇ ਬੈਠੇ ਹਨ, ਮੰਤਰੀ ਬਣ ਕੇ ਬੈਠੇ ਹਨ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਵਲ ਧਿਆਨ ਦੇਣ ਦੀ ਲੋੜ ਹੈ. ਗਰਾਉਂਡ ਰੀਐਲੀਟੀਜ ਨੂੰ ਸਮਝਣ ਦੀ ਲੋੜ ਹੈ। ਜੇ ਪਹਿਲਾਂ ਸਿਚੂਏਸ਼ਨ ਖਰਾਬ ਕਰਕੇ ਫਿਰ ਕਹੋ ਕਿ ਇਸ ਨੂੰ ਠੀਕ ਕਰ ਦੇਵਾਂਗੇ ਤਾਂ ਫਿਰ ਇਹ ਠੀਕ ਨਹੀਂ ਹੋਵੇਗੀ ਅਤੇ ਸ਼ਾਂਤੀ ਦਾ ਮਾਹੌਲ ਨਹੀਂ ਬਣੇਗਾ। ਸਪੀਕਰ ਸਾਹਿਬ, ਗਵਰਨਰ ਐਡਰੈਸ ਵਿਚ ਇਸ ਗੱਲ ਦਾ ਕੋਈ

ਜ਼ਿਕਰ ਨਹੀਂ ਕੀਤਾ ਗਿਆ ਕਿ ਕਿਸ ਤਰ੍ਹਾਂ ਇਹ ਮਸਲਾ ਹੱਲ ਕਰਾਂਗੇ ਅਤੇ ਇਸ ਦੇ ਬਾਰੇ ਕੀ ਸੋਚਿਆ ਗਿਆ ਹੈ। ਇਸ ਦੇ ਵਾਸਤੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੇਂਦਰ ਨੂੰ ਬੇਨਤੀ ਕਰੋ ਕਿ ਇਫੈਕਟਿਵਲੀ ਬਾਰਡਰ ਨੂੰ ਸੀਲ ਕਰਨ ਦੀ ਲੋੜ ਹੈ, ਇਫੈਕਟਿਵਲੀ ਬਾਰਡਰ ਨੂੰ ਸੀਲ ਕਰਨ ਲਈ ਸਟੈਪਸ ਲਏ ਜਾਣ ਤਾਂਕਿ ਪਾਕਿਸਤਾਨ ਤੋਂ ਜੋ ਟਰੇਨਿੰਗ ਲੈ ਕੇ ਆਉਂਦੇ ਹਨ ਉਨ੍ਹਾਂ ਨੂੰ ਰੋਕਿਆ ਜਾ ਸਕੇ। ਇਸ ਦੇ ਵਾਸਤੇ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਡਿਪਲੋਮੈਟੀਕਲੀ ਇਸ ਗੱਲ ਦਾ ਪ੍ਰੈਸ਼ਰ ਪਾਉਣਾ ਚਾਹੀਦਾ ਹੈ ਕਿ ਪਾਕਿਸਤਾਨ ਹਿੰਦੁਸਤਾਨ ਦੀ ਏਕਤਾ ਤੇ ਅਖੰਡਤਾ ਨੂੰ ਭੰਗ ਕਰਨ ਵਾਸਤੇ ਅਤਿਵਾਦੀਆਂ ਨੂੰ ਟਰੇਨਿੰਗ ਦਿੰਦਾ ਹੈ। ਇਸ ਗੱਲ ਦਾ ਵਰਲਡ ਫੋਰਮਜ਼ 'ਚ ਪ੍ਰੈਸ਼ਰ ਪਾ ਕੇ ਵਰਲਡ ਓਪੀਨੀਅਨ ਕਰੀਏਟ ਕਰੋ ਕਿ ਪਾਕਿਸਤਾਨ ਅਤਿਵਾਦੀਆਂ ਨੂੰ ਟ੍ਰੇਨਿੰਗ ਦੇਣ ਦਾ ਮੁਲਕ ਬਣ ਚੁੱਕਾ ਹੈ ਲੇਕਿਨ ਅਫ਼ਸੋਸ ਦੀ ਗੱਲ ਹੈ ਕਿ ਕੇਂਦਰ ਦੀ ਸਰਕਾਰ ਹਾਲੀ ਵੀ ਪੰਜਾਬ ਦੀ ਕੋਈ ਚਰਚਾ ਨਹੀਂ ਕਰਦੀ, ਇਸ ਪਾਸੇ ਕੋਈ ਧਿਆਨ ਨਹੀਂ ਦਿੰਦੀ, ਕੋਈ ਕਮੇਟੀ ਨਹੀਂ ਮੁੱਕਰਰ ਕਰਦੀ। ਅਗਰ ਗੈਰ-ਕਾਂਗਰਸ ਸਰਕਾਰ ਕਿਧਰੇ ਕੋਈ ਹੈ ਤਾਂ ਗੈਰ-ਕਾਂਗਰਸ ਸਰਕਾਰ ਨੂੰ ਤੋੜਨ ਵਾਸਤੇ ਤਾਂ ਕਮੇਟੀਆਂ ਬਣਾ ਸਕਦੀ ਹੈ ਪਰ ਇਸ ਕੰਮ ਵਾਸਤੇ ਇਹ ਤਿਆਰ ਨਹੀਂ। ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੇ ਵਾਕਿਅਈ ਹਿੰਦੁਸਤਾਨ ਦੀ ਏਕਤਾ ਅਤੇ ਅਖੰਡਤਾ ਵਿਚ ਵਿਸ਼ਵਾਸ ਰਖਦੇ ਹੋ, ਇਸ ਨੂੰ ਮਜ਼ਬੂਤ ਕਰਨਾ ਚਾਹੁੰਦੇ ਹੋ ਤਾਂ ਪੰਜਾਬ ਵਿਚ ਪੰਜਾਬ ਦੀ ਗਰਾਊਂਡ ਰਿਆਲਿਟੀਜ਼ ਨੂੰ ਦੇਖਣ ਦੀ ਜ਼ਰੂਰਤ ਹੈ। ਅੱਜ ਪ੍ਰਧਾਨ ਮੰਤਰੀ ਸਾਹਿਬ ਨੂੰ ਇਸ ਪੱਦ ਤੇ ਬੈਠੇ ਨੂੰ 10 ਮਹੀਨੇ ਹੋ ਗਏ ਹਨ ਪਰ ਉਹ ਪੰਜਾਬ ਵਿਚ ਨਹੀਂ ਆ ਸਕੇ। 31 ਅਗਸਤ ਨੂੰ ਡਾਕਟਰ ਬਲਦੇਵ ਪ੍ਰਕਾਸ਼ ਜੀ ਨਾਲ ਅਸੀਂ ਉਨ੍ਹਾਂ ਨੂੰ ਮਿਲੇ ਸੀ ਅਤੇ ਕਿਹਾ ਸੀ ਕਿ ਤੁਸੀਂ ਪੰਜਾਬ ਵਿਚ ਆ ਕੇ ਇਸ ਸਾਰੀ ਸਮੱਸਿਆ ਨੂੰ ਦੇਖੋ ਤਾਂ ਉਨ੍ਹਾਂ ਨੇ ਇਸ ਗੱਲ ਦਾ ਸਾਡੇ ਨਾਲ ਪ੍ਰਾਮਿਸ ਕੀਤਾ ਸੀ ਕਿ in the near future ਮਹੀਨੇ ਦੇ ਅੰਦਰ ਅੰਦਰ, ਪੰਜਾਬ ਵਿਚ ਆਵਾਂਗੇ ਅਤੇ ਸਾਰੀਆਂ ਰਾਜਨੀਤਕ ਪਾਰਟੀਆਂ ਨਾਲ ਵਿਚਾਰ ਕਰਕੇ ਪੰਜਾਬ ਦੀ ਸਮੱਸਿਆ ਨੂੰ ਸਮਝਣ ਦੀ ਕੋਸ਼ਿਸ਼ ਕਰਾਂਗੇ, ਲੇਕਿਨ ਉਨ੍ਹਾਂ ਨੇ ਇਥੇ ਆਉਣ ਦੀ ਹਾਲੀ ਤਕ ਕੋਈ ਤਕਲੀਫ਼ ਗਵਾਰਾ ਨਹੀਂ ਕੀਤੀ। ਇਹ ਮਸਲਾ ਕੋਈ ਇਕੱਲਾ ਪੰਜਾਬ ਦਾ ਨਹੀਂ, ਇਸ ਨੂੰ ਹੱਲ ਕਰਨ ਦੀ ਲੋੜ ਹੈ ਇਹ ਦੇਸ਼ ਦੀ ਸੁਰੱਖਿਆ ਵਾਸਤੇ ਹੱਲ ਕਰਨ ਦੀ ਲੋੜ ਹੈ। ਜੇ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਹੋਵੇਗੀ ਤਾਂ ਦੇਸ਼ ਵਿਚ ਏਕਤਾ ਅਤੇ ਅਖੰਡਤਾ ਬਣ ਸਕੇਗੀ। ਇਸ ਲਈ ਇਹ ਸਿਰਫ ਪੰਜਾਬ ਨੂੰ ਬਚਾਉਣ ਦੀ ਗੱਲ ਨਹੀਂ ਸਾਰੇ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਬਚਾਉਣ ਦੀ ਗੱਲ ਹੈ। ਅਗਰ ਪੰਜਾਬ ਟੁੱਟ ਜਾਵੇਗਾ ਤਾਂ ਦੇਸ਼ ਨਹੀਂ ਬਚੇਗਾ। ਮੈਂ ਉਧਰ ਬੈਠੇ ਮਾਨਯੋਗ ਮੈਂਬਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਕਰੈਡਿਟ ਲੈਣ ਦੀ ਗੱਲ ਨਹੀਂ। ਆਈ ਡੋਂਟ ਮਾਈਂਡ ਕਰੈਡਿਟ ਤੁਸੀਂ ਲੈ ਲਓ। ਪੰਜਾਬ ਦੇ ਵਿਚ ਜੋ ਪਾਰਟੀ ਪਾਵਰ ਵਿਚ ਹੈ, ਚੰਡੀਗੜ੍ਹ ਦਾ ਵੀ ਐਮ. ਪੀ. ਉਨ੍ਹਾਂ ਦੀ ਪਾਰਟੀ ਦਾ ਹੈ, ਹਰਿਆਣਾ ਵਿਚ ਵੀ ਕਾਂਗਰਸ ਦੀ ਸਰਕਾਰ ਹੈ ਅਤੇ ਸੈਂਟਰ ਵਿਚ ਵੀ ਉਸੇ ਪਾਰਟੀ ਦਾ ਰਾਜ ਹੈ, ਹੁਣ ਕੀ ਸਮੱਸਿਆ ਹੈ ਕਿ ਪੰਜਾਬ ਦੀ ਸਮਸਿਆ ਹਲ ਨਹੀਂ ਕਰ ਸਕਦੇ ? ਹੁਣ ਪੰਜਾਬ ਦਾ ਕੋਈ ਐਸਾ ਮੁੱਖ ਮੰਤਰੀ ਵੀ ਨਹੀਂ ਜਿਹੜਾ ਕੋਈ ਔਕੜਾਂ ਖੜੀਆਂ ਕਰਨ ਵਾਲਾ ਹੋਵੇ। ਅਗਰ ਪੰਜਾਬ ਦੀ ਸ਼ਾਂਤੀ ਲਿਆਉਣ ਵਾਸਤੇ ਕੋਈ ਵੀ ਪਰਪੋਜ਼ਲ ਰਖੋਗੇ, ਅਸੀਂ ਫੁਲ ਚੜ੍ਹਾਵਾਂਗੇ। ਸਾਡੇ ਰਾਜਨੀਤਿਕ

[ਸ੍ਰੀ ਮਦਨ ਮੋਹਨ ਮਿੱਤਲ]

ਵਿਚਾਰ ਅਲਗ ਅਲਗ ਹੋ ਸਕਦੇ ਹਨ ਪਰ ਜਿਥੋਂ ਤਕ ਦੇਸ਼ ਦੇ ਹਿੱਤ ਦਾ ਸੁਆਲ ਹੈ ਅਸੀਂ ਪਾਰਟੀ ਦੇ ਹਿਤਾਂ ਤੋਂ ਉਪਰ ਉਠ ਕੇ ਸਭ ਕੁਝ ਕਰਨ ਨੂੰ ਤਿਆਰ ਹਾਂ, ਪਰ ਹਾਲੇ ਤਕ ਇਸ ਸਬੰਧੀ ਕੋਈ ਚੀਜ਼ ਪੰਜਾਬ ਸਰਕਾਰ ਵਲੋਂ ਨਾ ਆਈ ਹੈ ਔਰ ਨਾ ਕੇਂਦਰ ਦੀ ਸਰਕਾਰ ਵਲੋਂ ਆਈ ਹੈ ਜਿਸ ਤੇ ਅਸੀਂ ਕੋਈ ਤਬੱਸਰਾ ਕਰ ਸਕੀਏ ਕਿ ਤੁਸੀਂ ਇਹ ਚੀਜ਼ ਕਰੋ ਅਸੀਂ ਤੁਹਾਡੇ ਨਾਲ ਹਾਂ। ਥੋਹੜੇ ਦਿਨ ਹੋਏ ਪੰਜਾਬ ਦੀ ਲਾਅ ਐਂਡ ਆਰਡਰ ਦੀ ਸਥਿਤੀ ਬਾਰੇ ਇਕ ਮੀਟਿੰਗ ਹੋਈ ਸੀ ਮੈਂ ਉਸ ਦਿਨ ਵੀ ਕਿਹਾ ਸੀ ਕਿ ਕੁਝ ਭਰਾ ਪੰਜਾਬ ਦੀ ਸਮੱਸਿਆ ਨੂੰ ਸਿੱਖਾਂ ਦੀ ਸਮੱਸਿਆ ਬਣਾਉਣ ਦੀ ਗਲ ਕਰਦੇ ਹਨ। ਇਥੇ ਕੋਈ ਪੰਜਾਬ ਦੇ ਸਿਖਾਂ ਦੀ ਸਮੱਸਿਆ ਨਹੀਂ, ਕੋਈ ਵੀ ਐਸਾ ਵਸਨੀਕ ਨਹੀਂ ਪੰਜਾਬ ਵਿਚ ਜਿਹੜਾ ਸਿਖੀ ਧਰਮ ਨੂੰ ਨਾ ਮੰਨਦਾ ਹੋਵੇ ਕੋਈ ਐਸਾ ਵਸਨੀਕ ਨਹੀਂ ਜਿਹੜਾ ਗੁਰੂ ਸਾਹਿਬਾਨ ਨੂੰ ਨਾ ਮੰਨਦਾ ਹੋਵੇ। ਇਸ ਲਈ ਇਹ ਸਮੱਸਿਆ ਕੇਵਲ ਸਿੱਖਾਂ ਦੀ ਨਹੀਂ ਬਲਕਿ ਸਾਰੇ ਪੰਜਾਬੀਆਂ ਦੀ ਹੈ। ਸਾਰੇ ਪੰਜਾਬੀ ਮਿਲ ਕੇ ਪੰਜਾਬ ਦੀ ਸਮਸਿਆ ਦੇ ਹਲ ਲਈ ਯਤਨਸ਼ੀਲ ਹੋਣ। ਸਾਰੇ ਪੰਜਾਬੀ ਚਾਹੁੰਦੇ ਹਨ ਕਿ ਸਾਨੂੰ ਪਾਣੀ ਪੂਰਾ ਮਿਲਣਾ ਚਾਹੀਦਾ ਹੈ, ਪੰਜਾਬੀ ਬੋਲਦੇ ਇਲਾਕੇ ਪੰਜਾਬ ਵਿਚ ਆਉਣੇ ਚਾਹੀਦੇ ਹਨ, ਚੰਡੀਗੜ੍ਹ ਪਜਾਬ ਨੂੰ ਮਿਲਣਾ ਚਾਹੀਦਾ ਹੈ ਬਾਕੀ ਅਗਰ ਕੋਈ ਡਿਸਪਿਊਟ ਹੈ ਪਾਣੀ ਆਦਿ ਦਾ ਤਾਂ ਉਹ ਸੁਪਰੀਮ ਕੋਰਟ ਨੂੰ ਦੇ ਦਿਤਾ ਜਾਵੇ। ਚੰਡੀਗੜ੍ਹ ਦਾ ਜਿਹੜਾ ਮਸਲਾ ਹੈ ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਹੁਣ ਤਾਂ ਤਿੰਨੇ ਸਰਕਾਰਾਂ ਕਾਂਗਰਸ ਪਾਰਟੀਆਂ ਦੀਆਂ ਹਨ ਇਸ ਲਈ ਪ੍ਰਧਾਨ ਮੰਤਰੀ ਜੋ ਵੀ ਫੈਸਲਾ ਦੇ ਦੇਣ, ਉਹ ਸਾਰਿਆਂ ਤੇ ਬਾਧਯ ਹੋਣਾ ਚਾਹੀਦਾ ਹੈ। ਪੰਜਾਬ ਦੀ ਸਮਸਿਆ ਹਲ ਕਰਨ ਲਈ ਅਗਰ ਕੋਈ ਲੜਾਈ ਲੜਨੀ ਹੈ ਤਾਂ ਅਸੀਂ ਸਾਰੇ ਤੁਹਾਡੇ ਨਾਲ ਹਾਂ ਪਰ ਇਸ ਨੂੰ ਪੰਜਾਬ ਦੀ ਸਮਸਿਆ ਲੈ ਕੇ ਚਲੋ ਕਿਸੇ ਇਕ ਤਬਕੇ ਜਾਂ ਕਿਸੇ ਇਕ ਪਾਰਟੀ ਦੀ ਸਮਸਿਆ ਸਮਝ ਕੇ ਨਾ ਚਲੋ। ਇਹ ਨਾ ਹੋਵੇ ਕਿ ਤੁਸੀਂ ਪਹਿਲਾਂ ਸਹਿਮਤੀ ਕਰ ਲਵੋ ਕਿ ਅਗਰ ਇਹ ਚੀਜ਼ ਕੀਤੀ ਜਾਏ ਤਾਂ ਤੁਹਾਨੂੰ ਇਸ ਦਾ ਰਾਜਨੀਤਿਕ ਲਾਭ ਮਿਲ ਸਕਦਾ ਹੈ ਤੇ ਕਰ ਲਈਏ, ਅਸੀਂ ਇਸ ਤਰ੍ਹਾਂ ਨਹੀਂ ਕਰਾਂਗੇ। ਤੁਸੀਂ ਪੈਕੇਜ ਦੀ ਗਲ ਕਰਕੇ ਇਸ ਕਰਕੇ ਪਿਛੇ ਹੱਟ ਗਏ ਕਿ ਅਗਰ ਚੁਨਾਓ ਤੋਂ ਪਹਿਲਾਂ ਪੈਕੇਜ ਅਨਾਊਂਸ ਕਰ ਦਿਤਾ ਤਾਂ ਅਕਾਲੀ ਦਲ ਜਿਹੜੇ ਇਲੈਕਸ਼ਨ ਨਹੀਂ ਲੜੇ ਉਹ ਇਸ ਗਲ ਦਾ ਕਰੈਡਿਟ ਲੈ ਕੇ ਇਲੈਕਸ਼ਨਜ਼ ਸਵੀਪ ਕਰ ਜਾਣਗੇ। ਜਿਹੜਾ ਪੰਜਾਬ ਦਾ ਲਾਰਜ ਸੈਕਸ਼ਨ ਸੀ ਉਸ ਨੇ ਇਲੈਕਸ਼ਨਾਂ ਵਿਚ ਹਿੱਸਾ ਨਹੀਂ ਲਿਆ। ਭਾਵੇਂ ਉਹ ਬਾਈਕਾਟ ਕਰਕੇ ਜਾਂ ਡਰ ਕਾਰਣ, ਲੇਕਿਨ ਫੈਕਟ ਇਜ਼ ਏ ਫੈਕਟ ਕਿ ਬਹੁਤਾਤ ਨੇ ਇਲੈਕਸ਼ਨਾਂ ਵਿਚ ਹਿੱਸਾ ਨਹੀਂ ਲਿਆ। ਜਿਸ ਕਰਕੇ ਇਕ ਤਰੇੜ ਪੈ ਗਈ ਹੈ। ਜਿਨ੍ਹਾਂ ਲੋਕਾਂ ਨੇ ਡਰ ਦੇ ਮਾਰੇ ਜਾਂ ਕਿਸੇ ਹੋਰ ਕਾਰਣ ਹਿੱਸਾ ਨਹੀਂ ਲਿਆ ਸੀ। ਉਨ੍ਹਾਂ ਬਾਰੇ ਕੁਝ ਨਹੀਂ ਕਿਹਾ ਔਰ ਉਨ੍ਹਾਂ ਦੇ ਨੇਤਾਵਾਂ ਨੂੰ ਇਸ ਕਰਕੇ ਅੰਦਰ ਕਰ ਦਿਤਾ ਕਿ ਉਹ ਇਲੈਕਸ਼ਨਾਂ ਦੇ ਬਾਈਕਾਟ ਦਾ ਪ੍ਰਚਾਰ ਕਰਨਗੇ। ਮੈਂ ਉਸ ਵਕਤ ਦੀ ਐਡਮਨਿਸਟਰੇਸ਼ਨ ਨੂੰ ਪੁਛਦਾ ਹਾਂ ਕਿ ਕੀ ਗ੍ਰਿਫਤਾਰ ਕਰਨ ਤੋਂ ਬਾਅਦ ਅਸੀਂ ਪੂਰੀਆਂ ਵੋਟਾਂ ਪਵਾ ਸਕੇ ਹਾਂ। ਉਨ੍ਹਾਂ ਦੀ ਅਪੀਲ ਤੇ ਮਜਾਰਟੀ ਆਫ਼ ਦੀ ਪੀਪਲ ਨੇ ਵੋਟਾਂ ਨਹੀਂ ਪਾਈਆਂ। ਪਹਿਲਾਂ ਪੰਜਾਬ ਵਿਚ 55 ਤੋਂ 65% ਤਕ ਵੋਟਾਂ ਪੈਂਦੀਆਂ ਰਹੀਆਂ ਹਨ। 55 ਤੋਂ 65 ਫੀ ਸਦੀ ਤਕ ਨਾ ਸਹੀ, ਮੈਟ੍ਰਿਕ ਵਿਚ ਵਿਦਿਆਰਥੀ ਨੂੰ ਪਾਸ ਹੋਣ ਲਈ 33% ਮਾਰਕਸ ਚਾਹੀਦੇ ਹੁੰਦੇ ਹਨ, ਕੀ ਅਸੀਂ 33% ਵੋਟਾਂ ਪਵਾ ਸਕੇ ਹਾਂ। ਕੀ ਜਨਤਾ ਦੇ

ਮਨਾਂ ਵਿਚੋਂ ਸਰਕਾਰ ਡਰ ਔਰ ਭੈਅ ਦੂਰ ਕਰ ਸਕੀ ਹੈ । ਕੀ ਜੋ * * * ਸਰਕਾਰ ਨੇ ਇਸਤੇ ਕੋਈ ਐਕਸ਼ਨ ਲਿਆ ? ਸਪੀਕਰ ਸਾਹਿਬ, ਮੇਰੀ ਤਾਂ ਜਾਣਕਾਰੀ ਹੈ ਕਿ ਜਿੱਥੇ ਰੂਲਿੰਗ ਪਾਰਟੀ ਨੇ ਵੇਖਿਆ ਕਿ ਐਸੇ * * * *

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ**: ਸਪੀਕਰ ਸਾਹਿਬ, ਇਹ ਗਲਤ ਐਲੀਗੇਸ਼ਨ ਲਗਾ ਰਹੇ ਹਨ ਜੀ ।

**ਸ਼੍ਰੀ ਸਪੀਕਰ**: ਇਸ਼ਤਿਹਾਰ ਵਾਲੇ ਲਫ਼ਜ਼ ਐਕਸਪੰਜ ਕਰ ਦਿੱਤੇ ਜਾਣ ।

**ਸ਼੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਇਹ ਪੰਜਾਬ ਦੀ ਜਨਤਾ ਦਾ ਡਰ ਦੂਰ ਨਹੀਂ ਕਰ ਸਕੇ, ਫਿਰ ਉਨ੍ਹਾਂ ਵੀਰਾਂ ਨੂੰ ਗਰਿਫਤਾਰ ਕਰਨ ਦਾ ਕੀ ਲਾਭ ਹੈ । ਅਗਰ ਸਪੀਕਰ ਸਾਹਿਬ ਉਨ੍ਹਾਂ ਦੇ ਖਿਲਾਫ ਕੋਈ ਚਾਰਜ ਸੀ ਤਾਂ ਉਨ੍ਹਾਂ ਨੂੰ ਦੱਸਣ ਅਦਰਵਾਈਜ਼ ਕੋਈ ਗੱਲ ਜਸਟੀਫਾਈਡ ਨਹੀਂ ਹੈ ਕਿ ਇਕ ਪਾਸੇ ਤਾਂ ਐਡਰੈਸ ਵਿਚ ਕਿਹਾ ਗਿਆ ਹੈ, ਅਪੀਲ ਕੀਤੀ ਗਈ ਹੈ ਕਿ ਅਸੀਂ ਸਾਰਿਆਂ ਦੀ ਕੋਆਪ੍ਰੇਸ਼ਨ ਚਾਹੁੰਦੇ ਹਾਂ ਪਰ ਦੂਸਰੇ ਪਾਸੇ ਉਨ੍ਹਾਂ ਨੂੰ ਜੇਲ੍ਹਾਂ ਵਿਚ ਬੰਦ ਕਰ ਰੱਖਿਆ ਹੈ । ਉਨ੍ਹਾਂ ਨੂੰ ਛੱਡੋ ਤਾਂ ਸਹੀ, ਉਨ੍ਹਾਂ ਨਾਲ ਗੱਲ ਤਾਂ ਕਰੋ ।

**ਸ਼੍ਰੀ ਧਰਮਪਾਲ ਸੱਭਰਵਾਲ** (ਰਾਜ ਮੰਤਰੀ, ਛਪਾਈ ਅਤੇ ਲਿਖਣ ਸਮੱਗਰੀ): ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ** ** **

**ਸ਼੍ਰੀ ਸਪੀਕਰ**: ਨੋ ਪੁਆਇੰਟ ਆਫ ਆਰਡਰ । ਮਿੱਤਲ ਸਾਹਿਬ, ਮੈਨੂੰ ਐਡਰੈਸ ਕਰੋ ।

**ਸ਼੍ਰੀ ਮਦਨ ਮੋਹਨ ਮਿੱਤਲ**: ਮੈਂ ਤੁਹਾਨੂੰ ਹੀ ਐਡਰੈਸ ਕਰਾਂਗਾ ਜੀ । ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਹੋਲੇ ਮਹੱਲੇ ਤੇ ਅਨੰਦਪੁਰ ਸਾਹਿਬ ਵਿਚ ਕੀ ਹੋਇਆ ਹੈ. .(ਵਿਘਨ)

**ਸ਼੍ਰੀ ਸਪੀਕਰ**: ਪਲੀਜ਼ ਡੂ ਨਾਟ ਇਨਟਰੱਪਟ । ਮਿੱਤਲ ਜੀ, ਮੇਰੀ ਰਿਕੁਐਸਟ ਹੈ ਕਿ ਗਵਰਨਰ ਸਾਹਿਬ ਦੇ ਭਾਸ਼ਣ ਤੇ ਹੀ ਬੋਲੋ ।

**ਸ਼੍ਰੀ ਮਦਨ ਮੋਹਨ ਮਿੱਤਲ**: ਮੈਂ ਉਸ ਤੇ ਹੀ ਬੋਲਾਂਗਾ ਜੀ । ਸਪੀਕਰ ਸਾਹਿਬ, ਹੋਲੇ ਮਹੱਲੇ ਤੇ ਜੋ ਕੁਝ ਹੋਇਆ ਹੈ ਉਸ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ । (ਵਿਘਨ)

**ਸ਼੍ਰੀ ਸਪੀਕਰ**: ਆਰਡਰ ਪਲੀਜ਼, ਆਰਡਰ । ਮਿੱਤਲ ਸਾਹਿਬ, ਹੋਲੇ ਮਹੱਲੇ ਤੇ ਜੋ ਕੁਝ ਹੋਇਆ ਹੈ ਤੁਸੀਂ ਵੀ ਸਾਰੇ ਅਖ਼ਬਾਰਾਂ ਵਿਚ ਪੜ੍ਹ ਚੁਕੇ ਹੋ । ਇਸ ਲਈ ਤਫ਼ਸੀਲ ਵਿਚ ਨਾ ਜਾਓ ।

---

**Expunged as ordered by the Chair.

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਇਹ ਜ਼ਰੂਰੀ ਹੈ ਕਿ ਸਰਕਾਰ ਨੇ ਉਥੇ ਆਪਣੀ ਨਾਅਹਿਲੀਅਤ ਦਾ ਸਬੂਤ ਦਿੱਤਾ ਹੈ। ਉਥੇ ਜੋ ਭਾਸ਼ਣ ਹੋਏ, ਜੋ ਰੇਜ਼ੋਲਿਊਸ਼ਨ ਪੜ੍ਹੇ ਗਏ.....(ਇਕ ਆਵਾਜ਼: ਤੁਹਾਡੇ ਕਰਕੇ ਹੀ ਹੋਇਆ ਹੈ)

**ਸ੍ਰੀ ਹਰਬੰਸ ਲਾਲ**: ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਕਿ ਇਹ ਖੜੇ ਹੋ ਕੇ ਗੱਲ ਕਹਿਣ ਜਿਹੜੀ ਕਹਿਣਾ ਚਾਹੁੰਦੇ ਹਨ।

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ** : (ਬੈਠੇ ਬੈਠੇ) ਇਹ ਆਨੰਦਪੁਰ ਸਾਹਿਬ ਤੋਂ ਆਏ ਲਗਦੇ ਹਨ। (ਹਾਸਾ)

**ਸ੍ਰੀ ਸਪੀਕਰ**: ਆਈ ਐਮ ਸੋਰੀ। ਮੈਂ ਤਾਂ ਹਰ ਇਕ ਸੱਜਣ ਨੂੰ ਆਪ ਹੀ ਅਕਾਮੋਡੇਟ ਕਰ ਰਿਹਾ ਹਾਂ। ਫਿਰ ਵੀ ਅਗਰ ਹੀਟ ਜੈਨਰੇਟ ਹੁੰਦੀ ਹੈ ਤਾਂ ਚੰਗਾ ਨਹੀਂ ਲਗਦਾ। ਗਵਰਨਰ ਸਾਹਿਬ ਦੇ ਅਡਰੈਸ ਤੇ ਬਹਿਸ ਹੋ ਰਹੀ ਹੈ, ਹਾਊਸ ਦੀ ਮਰਿਆਦਾ ਔਰ ਮੈਂਬਰਜ਼ ਦੇ ਰਾਈਟਸ ਦਾ ਸਨਮਾਨ ਕਰਦਾ ਹਾਂ ਲੇਕਿਨ ਅਗਰ ਕੋਈ ਐਸੇ ਐਲੀਮੈਂਟਸ ਨੂੰ ਇਥੇ ਇੰਟਰੋਡਿਊਸ ਕਰੋਗੇ ਤਾਂ ਇਹ ਨਾ ਹੋਵੇ ਕਿ ਤੁਹਾਨੂੰ ਜਵਾਬ ਦੇਣਾ ਮੁਸ਼ਕਲ ਹੋ ਜਾਵੇ। ਮਿੱਤਲ ਜੀ ਤੁਸੀਂ ਕਨਫਾਈਨ ਕਰੋ ਗਵਰਨਰ ਸਾਹਿਬ ਦੇ ਅਡਰੈਸ ਤੇ ਹੀ।

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਹੋਲੇ ਮਹੱਲੇ ਤੇ ਕੁਝ ਘਟਨਾਵਾਂ ਹੋਈਆਂ ਹਨ। ਪਹਿਲਾਂ ਵੀ ਇਤਨੇ ਸਾਲਾਂ ਤੋਂ ਹੋਲਾ ਮਹੱਲਾ ਹੁੰਦਾ ਆ ਰਿਹਾ ਹੈ। ਗਵਰਨਰ ਸਾਹਿਬ ਦੇ ਪ੍ਰਸਾਸ਼ਨ ਵੇਲੇ ਵੀ ਐਸਾ ਨਹੀਂ ਹੋਇਆ ਜਿਹੜਾ ਹੁਣ ਹੋਇਆ ਹੈ, ਔਰ ਇਹ ਚੋਣਾਂ ਤੋਂ ਬਾਦ ਹੋਇਆ ਹੈ। ਉਥੇ ਐਂਟੀ ਨੈਸ਼ਨਲ ਸਲੋਗਨਜ਼ ਲਗੇ, ਦੇਸ਼-ਧਰੋਹੀ ਭਾਸ਼ਣ ਹੋਏ। ਦੇਸ਼ ਦੇ ਵਿਰੁੱਧ ਵੀ ਓਪਨਲੀ ਭਾਸ਼ਣ ਹੋਏ ਲੇਕਿਨ ਸਰਕਾਰ ਕੁਝ ਨਹੀਂ ਕਰ ਸਕੀ।

**ਸ੍ਰੀ ਸਪੀਕਰ**: ਤੁਸੀਂ ਅਖਬਾਰ ਦਾ ਜ਼ਿਕਰ ਨਾ ਕਰੋ। ਅਖਬਾਰਾਂ ਵਿਚ ਤਾਂ ਸਭ ਨੇ ਪੜ੍ਹਿਆ ਹੈ।

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਸਰਕਾਰ ਕਿਸੇ ਨੂੰ ਉਥੇ ਫੜ ਨਹੀਂ ਸਕੀ। ਉਸ ਵਾਕਿਆ ਦੀ ਜਿਤਨੀ ਨਿੰਦਾ ਕੀਤੀ ਜਾਵੇ ਥੋਹੜੀ ਹੈ। ਸਪੀਕਰ ਸਾਹਿਬ, ਇਸ ਐਡਰੈਸ ਵਿਚ ਪੰਜਾਬ ਦੀ ਤਰੱਕੀ ਦੀਆਂ ਗੱਲਾਂ ਕਹੀਆਂ ਗਈਆਂ ਹਨ। ਪੰਜਾਬ ਇਕ ਐਗਰੀਕਲਚਰ ਸਟੇਟ ਹੈ। ਇਥੇ ਦੀ ਸਟੇਟ ਦੀ ਬੈਕਬੋਨ ਹੈ, ਇਥੋਂ ਦਾ ਕਿਸਾਨ। ਹਿੰਦੁਸਤਾਨ ਦੀ ਬੈਕਬੋਨ ਹੈ ਅਨਾਜ ਦੇ ਮਸਲੇ ਵਿਚ ਪੰਜਾਬ ਦੇ ਕਿਸਾਨ ਦਾ ਹਿੰਦੁਸਤਾਨ ਦੀ ਤਰੱਕੀ ਵਿਚ ਸਭ ਤੋਂ ਵੱਧ ਹੱਥ ਹੈ। ਮੇਰੇ ਸਾਥੀ ਨੇ ਠੀਕ ਕਿਹਾ ਹੈ ਕਿ ਭਾਰਤ ਸਰਕਾਰ ਇਕ ਪਾਸੇ ਤਾਂ ਕਹਿ ਰਹੀ ਹੈ ਕਿਸਾਨ ਨੂੰ ਮਜ਼ਬੂਤ ਕਰਨਾ ਹੈ। ਦੂਜੇ ਪਾਸੇ ਵਿਦੇਸ਼ਾਂ ਤੋਂ ਅਨਾਜ ਇੰਪੋਰਟ ਕਰਨ ਲਗੇ ਹਨ। ਜੇ ਅਸੀਂ ਵੱਧ ਕੀਮਤ ਤੇ ਕੇਵਲ ਵਿਦੇਸ਼ੀ ਤਾਕਤਾਂ ਨੂੰ ਖੁਸ਼ ਕਰਨ ਵਾਸਤੇ ਅਨਾਜ ਇੰਪੋਰਟ ਕਰਾਂਗੇ ਤਾਂ ਇਸ ਨਾਲ ਕਿਸਾਨ ਮਜ਼ਬੂਤ ਨਹੀਂ ਹੋਵੇਗਾ। ਇਸ ਵਾਸਤੇ ਸਾਡੀ ਸਰਕਾਰ ਨੂੰ ਕੇਂਦਰੀ ਸਰਕਾਰ ਨਾਲ

ਗੱਲ ਕਰਨੀ ਚਾਹੀਦੀ ਹੈ । ਇਥੋਂ ਦੇ ਕਿਸਾਨ ਦੀ ਖਾਦ ਦੀ ਸਬਸਿਡੀ ਖਤਮ ਕਰ ਦਿੱਤੀ ਗਈ ਹੈ । ਜੇ ਇਹੀ ਸਬਸਿਡੀ ਉਨ੍ਹਾਂ ਨੂੰ ਦਿੱਤੀ ਜਾਵੇ ਔਰ ਇਸ ਦੇ ਨਾਲ ਕੁਝ ਹੋਰ ਸਹੂਲਤਾਂ ਵੀ ਦਿੱਤੀਆਂ ਜਾਣ ਤਾਂ ਸਾਡਾ ਕਿਸਾਨ ਪਹਿਲੇ ਨਾਲੋਂ ਵੱਧ ਕਣਕ ਪੈਦਾ ਕਰਕੇ ਵਿਖਾਏਗਾ ਔਰ ਸੈਂਟਰਲ ਪੂਲ ਵਿਚ ਦੇਵੇਗਾ ਅਤੇ ਬਾਹਰੋਂ ਕਣਕ ਖਰੀਦਣ ਦੀ ਲੋੜ ਹੀ ਨਹੀਂ ਪਵੇਗੀ । ਇਸ ਲਈ ਬਾਹਰ ਦੇ ਕਿਸਾਨ ਨੂੰ ਮਜ਼ਬੂਤ ਕਰਨ ਦੇ ਬਜਾਏ ਆਪਣੇ ਪੰਜਾਬ ਦੇ ਕਿਸਾਨ ਨੂੰ ਮਜ਼ਬੂਤ ਕੀਤਾ ਜਾਵੇ ਤਾਂ ਚੰਗਾ ਹੈ ।

ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਕਿਸਾਨ ਨੂੰ ਮਜ਼ਬੂਤ ਕਰਨ ਵਾਸਤੇ ਜਿਹੜੇ ਖੇਤੀਬਾੜੀ ਦੇ ਟੈਕਨੋਕਰੇਟ ਅੱਜ ਐਜੀਟੇਸ਼ਨ ਕਰ ਰਹੇ ਹਨ, ਉਨ੍ਹਾਂ ਦੀ ਜਾਇਜ਼ ਮੰਗ ਹੈ ਔਰ ਹੋਰ ਵੀ ਪਾਰਟੀਆਂ ਨੇ ਇਨਕਲੂਡਿੰਗ ਰੂਲਿੰਗ ਪਾਰਟੀ ਦੇ ਮੈਂਬਰਾਂ ਨੇ ਵੀ ਉਨ੍ਹਾਂ ਦੀਆਂ ਮੰਗਾਂ ਦਾ ਸਮਰਥਨ ਕੀਤਾ ਔਰ ਲਿਖਤੀ ਰੂਪ ਵਿਚ ਸਮਰਥਨ ਕੀਤਾ । ਉਨ੍ਹਾਂ ਦਾ ਤਨਖਾਹ ਦਾ ਕੋਈ ਵਿਤਕਰਾ ਹੈ, ਪੇ-ਕਮਿਸ਼ਨ ਉਸ ਵੇਲੇ ਉਹ ਦੂਰ ਨਹੀਂ ਕਰ ਸਕਿਆ, ਉਹ ਚਾਹੁੰਦੇ ਹਨ ਕਿ ਉਨ੍ਹਾਂ ਦੀ ਡਿਊਟੀ ਵੈਟਰਨਰੀ ਡਾਕਟਰਾਂ ਦੀ ਤਰ੍ਹਾਂ ਹੈ ਔਰ ਉਨ੍ਹਾਂ ਦੀ ਤਨਖਾਹ ਵੀ ਉਨ੍ਹਾਂ ਦੇ ਬਰਾਬਰ ਕੀਤੀ ਜਾਵੇ । ਇਸ ਬਾਰੇ ਸਾਡੇ ਕੇਂਦਰੀ ਮੰਤਰੀ ਸ਼੍ਰੀ ਬਲਰਾਮ ਜਾਖੜ ਜੀ ਨੇ ਵੀ ਕਿਹਾ ਹੈ, ਉਹ ਮੈਂ ਇਥੇ ਦੱਸਣ ਲੱਗਾ ਹਾਂ । ਜੇ ਹੁਣ ਵੀ ਉਨ੍ਹਾਂ ਦੀਆ ਮੰਗਾਂ ਨਾ ਮੰਨੀਆਂ ਗਈਆਂ ਤਾਂ ਉਨਾਂ ਨਾਲ ਜ਼ਿਆਦਤੀ ਹੋਵੇਗੀ । ਸ਼੍ਰੀ ਬਲਰਾਮ ਜਾਖੜ ਨੇ ਕਿਹਾ ਹੈ ਕਿ, "I have studied thoroughly. Their qualifications for entry into the service are better than veterinarians at every level and they have to perform tough field duties. Moreover,they have a greater social role to play in generating employment for rural youth, increasing foodgrain production and diversification of agriculture, helping the state in earning huge revenue from agriculture etc. I also remained in touch with them in Punjab and know well that they have played an important role to usher in Green Revolution by transferring new agricultural technology to farmers with whom they have a good rapport. So they fully deserve pay parity with veterinarians and other counterparts. Yet they remain neglected inspite of the Centre's directive to the States in January, 1986." ਸੋ ਸਪੀਕਰ ਸਾਹਿਬ, ਇਸ ਦਾ ਜ਼ਿਕਰ ਸ਼੍ਰੀ ਬਲਰਾਮ ਜਾਖੜ ਜੀ ਨੇ ਕੀਤਾ ਹੈ ਜਿਹੜੇ ਕਿ ਕਿਸਾਨਾਂ ਦੇ ਹਿਤੈਸ਼ੀ ਮੰਨੇ ਗਏ ਹਨ ਅਤੇ ਉਨ੍ਹਾਂ ਨੂੰ ਇਸ ਵਾਸਤੇ ਉਪਾਧੀ ਵੀ ਮਿਲੀ ਹੈ ਔਰ ਉਹ ਇਸ ਵੇਲੇ ਪੁਜ਼ੀਸ਼ਨ ਵਿਚ ਹਨ ਕੇਂਦਰੀ ਮੰਤਰੀ ਵੀ ਹਨ, ਉਨ੍ਹਾਂ ਨੇ ਵੀ ਇਨ੍ਹਾਂ ਦੀ ਸਟਰਗਲ ਨੂੰ ਰਿਕਮੈਂਡ ਕੀਤਾ ਹੈ । ਇਸ ਲਈ ਪੰਜਾਬ ਸਰਕਾਰ ਨੂੰ ਉਨ੍ਹਾਂ ਦੀ ਡਿਮਾਂਡਜ਼ ਨੂੰ ਮੰਨ ਕੇ ਪੰਜਾਬ ਦੇ ਕਿਸਾਨ ਨੂੰ ਮਜ਼ਬੂਤ ਕਰਨਾ ਚਾਹੀਦਾ ਹੈ । ਜੇ ਪੰਜਾਬ ਦੇ ਐਗਰੀਕਲਚਰਲ ਟੈਕਨੋਕਰੇਟਸ ਮਜ਼ਬੂਤ ਹੋਣਗੇ ਤਾਂ ਪੰਜਾਬ ਦਾ ਕਿਸਾਨ ਤਰੱਕੀ ਕਰੇਗਾ ਔਰ ਜੇ ਪੰਜਾਬ ਦਾ ਕਿਸਾਨ ਤਰੱਕੀ ਕਰੇਗਾ ਤਾਂ ਗਰੀਨ ਰੈਵੋਲਿਊਸ਼ਨ ਨੂੰ ਤਰੱਕੀ ਮਿਲੇਗੀ ।

ਸਪੀਕਰ ਸਾਹਿਬ, ਇਸ ਐਡਰਸ ਵਿਚ ਹਾਊਸਿੰਗ ਬੋਰਡ ਦੇ ਬਾਰੇ ਜ਼ਿਕਰ ਕੀਤਾ ਗਿਆ ਹੈ. . . .

———

## SHORT ADJOURNMENT OF THE HOUSE

**ਸ੍ਰੀ ਸਪੀਕਰ:** ਮੈਂ ਅਰਜ਼ ਕਰਾਂਗਾ ਡਾਕਟਰ ਗੁਰਦਿਆਲ ਸਿੰਘ ਢਿਲੋਂ ਦੀਆਂ ਅਸਥੀਆਂ ਰੇਲਵੇ ਸਟੇਸ਼ਨ ਤੇ ਪਹੁੰਚ ਚੁਕੀਆਂ ਹਨ ਔਰ ਇਸ ਬਾਰੇ ਪਹਿਲੇ ਵੀ ਹਾਊਸ ਦੀ ਮਨਜ਼ੂਰੀ ਹੋ ਗਈ ਹੈ, ਇਸ ਲਈ ਹੁਣ ਹਾਊਸ 11-30 ਵਜੇ ਤਕ *ਐਡਜਰਨ ਕੀਤਾ ਜਾਂਦਾ ਹੈ ।

*10.40 ਸਵੇਰੇ (ਇਸ ਉਪਰੰਤ ਸਦਨ 11.30 ਵਜੇ ਸਵੇਰੇ ਮੁੜ ਇਕੱਤਰ ਹੋਣ ਲਈ ਸਥਗਿਤ ਹੋ ਗਿਆ ।)

## RESUMPTION OF DISCUSSION ON GOVERNOR'S ADDRESS

**ਸ੍ਰੀ ਸਪੀਕਰ:** ਮਿੱਤਲ ਜੀ, ਤੁਸੀਂ ਜਲਦੀ ਵਾਈਂਡ ਅਪ ਕਰੋ ।

**ਸ੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ, ਮੈਂ ਹਾਊਸਿੰਗ ਬੋਰਡ ਬਾਰੇ ਅਰਜ਼ ਕਰ ਰਿਹਾ ਸੀ । ਮੈਂ ਜ਼ਿਆਦਾ ਬਹਿਸ ਵਿਚ ਨਹੀਂ ਪੈਂਦਾ । ਇਹ ਕਾਫੀ ਪੁਰਾਣਾ ਲੰਬਾ ਝਗੜਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ 1947 ਤੋਂ ਬਾਅਦ ਜੋ ਲੋਕ ਨੰਗਲ ਵਿਚ ਵੱਸ ਗਏ ਸਨ । ਹੁਣ ਉਹ ਸਰਵਿਸ ਵਿਚੋਂ ਰਿਟਾਇਰ ਹੋ ਗਏ ਹਨ । ਤਿੰਨ ਪੁਸ਼ਤਾਂ ਹੋ ਗਈਆਂ ਉਨ੍ਹਾਂ ਨੂੰ ਉਥੇ ਰਹਿੰਦੇ ਹੋਏ ਪਰ ਉਨ੍ਹਾਂ ਵਾਸਤੇ ਕੋਈ ਪ੍ਰਾਈਵੇਟ ਕਲੋਨੀ ਨਹੀਂ ਹੈ । ਉਨ੍ਹਾਂ ਵਾਸਤੇ ਸਰਕਾਰ ਕਲੋਨੀ ਬਣਾ ਕੇ ਦੇਵੇ । ਉਨ੍ਹਾਂ ਲੋਕਾਂ ਵਾਸਤੇ ਕੋਈ ਰਹਿਣ ਦਾ ਪ੍ਰਬੰਧ ਹੋਣਾ ਚਾਹੀਦਾ ਹੈ । ਇਸ ਦਾ ਜ਼ਿਕਰ ਗਵਰਨਰ ਦੇ ਐਡਰੈਸ ਵਿਚ ਨਹੀਂ ਹੈ ।

ਸਪੀਕਰ ਸਾਹਿਬ, ਮਾਲ ਮਹਿਕਮੇ ਦੀ ਵੀ ਗੱਲ ਹੈ । ਜੇਕਰ ਕੋਈ ਆਦਮੀ ਬੈਂਕ ਵਿਚ 20/- ਰੁਪਏ ਜਮਾਂ ਕਰਾਏ ਤਾਂ ਉਸ ਦੀ ਪਾਸ ਬੁੱਕ ਬਣਾ ਦਿਤੀ ਜਾਂਦੀ ਹੈ । ਜ਼ਿਮੀਂਦਾਰ ਕੋਲ ਜੇਕਰ 100 ਏਕੜ ਜਾਂ 200 ਏਕੜ ਜ਼ਮੀਨ ਹੈ ਤਾਂ ਉਸ ਨੂੰ ਜ਼ਮੀਨ ਦਾ ਨਹੀਂ ਪਤਾ । ਕਿਸਾਨਾਂ ਨੂੰ ਆਪਣੀ ਜ਼ਮੀਨ ਦਾ ਪਤਾ ਹੋਵੇ । ਪੰਜਾਬ ਸਰਕਾਰ ਉਨ੍ਹਾਂ ਵਾਸਤੇ ਕੋਈ ਪਾਸ ਬੁੱਕ ਦਾ ਪ੍ਰਬੰਧ ਕਰੇ । ਉਨ੍ਹਾਂ ਨੂੰ ਵੀ ਪਾਸ ਬੁੱਕਾਂ ਜਾਰੀ ਹੋਣੀਆਂ ਚਾਹੀਦੀਆਂ ਹਨ । ਡਿਸਟ੍ਰਿਕਟ ਵਾਈਜ਼ ਕਿਸਾਨਾਂ ਵਾਸਤੇ ਕੋਈ ਪ੍ਰਬੰਧ ਕਰ ਦਿਤਾ ਜਾਵੇ ਤਾਂਕਿ ਕਿਸਾਨਾਂ ਨੂੰ ਆਪਣੀ ਜ਼ਮੀਨ ਬਾਰੇ ਪਤਾ ਲਗ ਜਾਵੇ । 6 ਮਹੀਨਿਆਂ ਬਾਅਦ ਉਸ ਦੀ ਪਾਸ ਬੁੱਕ ਨੂੰ ਰਿਵਿਊ ਕਰ ਦਿਤਾ ਜਾਵੇ, ਜਿਸ ਤਰ੍ਹਾਂ ਦੂਸਰੇ ਲੋਕਾਂ ਦੀਆਂ ਬੈਂਕਾਂ ਵਿਚ ਪਾਸ ਬੁੱਕਾਂ ਰਿਵਿਊ ਹੁੰਦੀਆਂ ਹਨ । ਇਸ ਤਰ੍ਹਾਂ ਕਿਸਾਨ ਫਜ਼ੂਲ ਖਰਚੀ ਤੋਂ ਬਚ ਜਾਣਗੇ । ਇਸ ਦੇ ਨਾਲ ਹੀ ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਜਦੋਂ ਤਹਿਸੀਲਦਾਰ ਇੰਤਕਾਲ ਕਰਦਾ ਹੈ ਤਾਂ ਉਹ ਐਸ. ਡੀ. ਓ. ਨੂੰ ਦੁਬਾਰਾ ਕੇਸ ਘੱਲ ਦਿੰਦਾ ਹੈ । ਸਪੀਕਰ ਸਾਹਿਬ, ਟਾਇਮ ਨੂੰ ਬਚਾਉਣ ਵਾਸਤੇ ਅਤੇ ਡੁਪਲੀਕੇਸੀ ਤੋਂ ਕਿਸਾਨ ਬਚ ਜਾਵੇ, ਰੇਵੇਨਿਊ ਡਿਪਾਰਟ-ਮੈਂਟ ਨੂੰ ਚਾਹੀਦਾ ਹੈ ਕਿ ਜਦੋਂ ਕਿਸਾਨ ਦੀ ਜ਼ਮੀਨ ਦੀ ਰਜਿਸਟਰੀ ਹੁੰਦੀ ਹੈ ਤਾਂ ਰਜਿਸਟਰੀ ਦੀ ਨਕਲ ਨਾਲ ਦੀ ਨਾਲ ਹੀ ਮਿਲ ਸਕਦੀ ਹੈ । ਇਸ ਦੇ ਬਾਰੇ ਵਿਚ ਵੀ ਗਵਰਨਰ ਸਾਹਿਬ ਦੇ ਐਡਰਸ ਵਿਚ ਕੁਝ ਨਹੀਂ ਕਿਹਾ । ਇਸ ਲਈ ਮੈਂ ਇਸ ਗਵਰਨਰ ਦੇ ਐਡਰੈਸ ਦਾ ਸਮਰਥਨ ਨਹੀਂ ਕਰਦਾ ।

ਕੋਈ ਵੀ ਸਿਆਸੀ ਨੇਤਾ ਜੇਕਰ ਚਲਿਆ ਜਾਵੇ, ਇਹ ਕੋਈ ਛੋਟੀ ਮੋਟੀ ਗੱਲ ਨਹੀਂ ਹੈ। ਉਸ ਦਾ ਜਿਕਰ ਐਡਰਸ ਵਿਚ ਜਰੂਰੀ ਸੀ। ਅਖਬਾਰ ਹਾਕਰ ਚਲੇ ਗਏ, ਅਖਬਾਰਾਂ ਛਾਪਣ ਉਸ ਦਾ ਜਿਕਰ ਐਡਰੈਸ ਵਿਚ ਜ਼ਰੂਰੀ ਸੀ। ਵਾਲੇ ਚਲੇ ਗਏ, ਅਖਬਾਰਾਂ ਚਲਾਉਣ ਵਾਲੇ ਚਲੇ ਗਏ। ਉਨ੍ਹਾਂ ਸਾਰਿਆਂ ਪ੍ਰਤੀ ਬੜਾ ਹੀਦੁੱਖ ਹੁੰਦਾ ਹੈ। ਜਿਹੜੇ ਦੇਸ਼ ਦੀ ਏਕਤਾ ਅਤੇ ਅਖੰਡਤਾ ਖਾਤਰ ਮਰ ਗਏ ਹਨ। ਹੋਰ ਬਹੁਤ ਸਾਰੀਆਂ ਜਾਨਾਂ ਚਲੀਆਂ ਗਈਆਂ ਹਨ। ਉਨ੍ਹਾਂ ਦੇ ਪਰਿਵਾਰਾਂ ਨੂੰ ਅਜੇ ਤਕ ਨੌਕਰੀਆਂ ਨਹੀਂ ਮਿਲੀਆਂ। ਉਨ੍ਹਾਂ ਨੂੰ ਕੋਈ ਪਰਾਪਰ ਸਰਵਿਸ ਨਹੀਂ ਦਿਤੀ ਗਈ। ਪੰਜਾਬ ਦੀ ਸ਼ਾਂਤੀ ਬਹਾਲ ਕਰਨ ਵਾਸਤੇ, ਰਾਸ਼ਟਰ ਦੀ ਏਕਤਾ ਅਤੇ ਅਖੰਡਤਾ ਦੀ ਖਾਤਰ ਜੋ ਲੋਕ ਸ਼ਹੀਦ ਹੋਏ ਉਨ੍ਹਾਂ ਦੇ ਪਰਿਵਾਰਾਂ ਨੂੰ ਵੱਧ ਤੋਂ ਵੱਧ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਇਹ ਪੰਜਾਬ ਸਰਕਾਰ ਦਾ ਫਰਜ਼ ਬਣਦਾ ਹੈ। ਇਸ ਬਾਰੇ ਇੱਕ ਪੜਤਾਲ ਕਮੇਟੀ ਬਣਾਈ ਜਾਵੇ ਜੋ ਦੇਖੇ ਕਿ ਜਿਥੇ ਕਮੀਆਂ ਰਹਿ ਗਈਆਂ ਹਨ, ਉਨ੍ਹਾਂ ਨੂੰ ਦੂਰ ਕੀਤਾ ਜਾ ਸਕੇ। ਇਨ੍ਹਾਂ ਸ਼ਬਦਾਂ ਨਾਲ ਮੈਂ ਗਵਰਨਰ ਸਾਹਿਬ ਦੇ ਮਤੇ ਦੀ ਵਿਰੋਧਤਾ ਕਰਦਾ ਹਾਂ।

**ਸ੍ਰੀਮਤੀ ਵਿਮਲਾ ਡਾਂਗ (ਅੰਮ੍ਰਿਤਸਰ ਪੱਛਮੀ)**: ਸਪੀਕਰ ਸਾਹਿਬ, ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਇਹ ਗੱਲ ਕਹਿਣਾ ਚਾਹਾਂਗੀ ਕਿ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਇਹ ਗੱਲ ਠੀਕ ਕਹੀ ਹੈ ਕਿ ਪੰਜਾਬ ਦੇ ਬਹਾਦਰ ਲੋਕਾਂ ਨੇ ਧਮਕੀਆਂ ਦੇ ਬਾਵਜੂਦ ਇਲੈਕਸ਼ਨਾਂ ਵਿਚ ਹਿੱਸਾ ਪਾਇਆ ਹੈ। ਪੰਜਾਬ ਵਿਚ ਵੋਟਾਂ ਪਈਆਂ ਹਨ ਅਤੇ ਲੋਕਾਂ ਦੀ ਚੁਣੀ ਹੋਈ ਸਰਕਾਰ ਬਣੀ। ਅਸੀਂ ਇਸ ਜਮਹੂਰੀ ਪ੍ਰਕਿਰਿਆ ਦੇ ਹੱਕ ਵਿਚ ਹਾਂ, ਲੇਕਿਨ ਸਾਨੂੰ ਇਸ ਗੱਲ ਨੂੰ ਬਿਲਕੁਲ ਨਜ਼ਰ-ਅੰਦਾਜ਼ ਨਹੀਂ ਕਰਨਾ ਚਾਹੀਦਾ ਕਿ ਪੰਜਾਬ ਦੀ ਜਨਤਾ ਦਾ ਬਹੁਤ ਵੱਡਾ ਹਿੱਸਾ ਇਲੈਕਸ਼ਨ ਵਿਚ ਸ਼ਾਮਿਲ ਵੀ ਨਹੀਂ ਹੋਇਆ। ਜਿਹੜੀ ਸਰਕਾਰ ਪੰਜਾਬ ਦੀ ਹੁਣ ਬਣੀ ਹੈ ਉਸ ਵਿਚ ਜਨਤਾ ਦੇ ਬਹੁਤ ਵੱਡੇ ਹਿਸੇ ਦੀ ਨੁਮਾਇੰਦਗੀ ਨਹੀਂ ਹੈ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਔਰ ਮੈਂ ਮੰਗ ਕਰਦੀ ਹਾਂ ਕਿ ਸਰਕਾਰ ਸਾਰੀਆਂ ਸਿਆਸੀ ਪਾਰਟੀਆਂ ਦਾ ਵੱਧ ਤੋਂ ਵੱਧ ਮਿਲਵਰਤਣ ਲਵੇ। ਜਿਥੋਂ ਤੱਕ ਅਕਾਲੀ ਪਾਰਟੀ ਦੇ ਬਾਈਕਾਟ ਦਾ ਸਵਾਲ ਹੈ, ਅਸੀਂ ਇਸਨੂੰ ਠੀਕ ਨਹੀਂ ਸਮਝਦੇ ਪਰ ਜਿਸ ਤਰ੍ਹਾਂ ਕੁਝ ਹੋਰ ਸਾਡੀ ਵਿਧਾਨ ਸਭਾ ਦੇ ਮੈਂਬਰਾਂ ਨੇ ਇਹ ਰਾਏ ਦਿੱਤੀ ਹੈ ਕਿ ਜੇ ਸਰਕਾਰ ਵਾਰ ਵਾਰ ਐਲਾਨਿਆ ਹੋਇਆ ਪੁਲੀਟਿਕਲ ਪੈਕੇਜ ਅਨਾਊਂਸ ਕਰਦੀ ਔਰ ਪੰਜਾਬ ਦੀਆਂ ਰਾਜਸੀ ਮੰਗਾਂ ਮੰਨੀਆ ਜਾਂਦੀਆਂ ਤਾਂ ਅਸੀਂ ਮਾਡਰੇਟ ਅਕਾਲੀਆਂ ਨੂੰ, ਜਿਹੜੇ ਅਤਿਵਾਦੀ ਹਨ, ਉਨ੍ਹਾਂ ਕੋਲੋਂ ਨਿਖੇੜਨ ਵਿਚ ਸਫਲ ਹੁੰਦੇ, ਉਨ੍ਹਾਂ ਦਾ ਹਿੱਸਾ ਇਲੈਕਸ਼ਨਾਂ ਵਿਚ ਪਾਉਣ ਵਿੱਚ ਕਾਮਯਾਬ ਹੁੰਦੇ। ਇਸ ਵਿੱਚ ਮੈਂ ਸਹਿਮਤ ਹਾਂ ਕਿ ਇਸ ਲਈ ਬਹੁਤ ਵੱਡੀ ਜ਼ਿੰਮੇਵਾਰੀ ਰੂਲਿੰਗ ਪਾਰਟੀ ਦੀ ਹੁੰਦੀ ਹੈ। ਸਾਡੀ ਇਹ ਰਾਏ ਹੈ ਕਿ ਅਕਾਲੀ ਪਾਰਟੀ ਦੇ ਲੀਡਰਾਂ ਨੂੰ ਮਾਡਰੇਟ ਅਕਾਲੀਜ਼ ਦੀ ਰਵਾਇਤ ਨੂੰ ਬਰਕਰਾਰ ਰਖਦੇ ਹੋਏ ਆਪਣੇ ਆਪ ਨੂੰ ਅਤਿਵਾਦੀਆਂ ਕੋਲੋਂ ਵੱਖਰੇ ਰਹਿ ਕੇ ਪੰਜਾਬ ਦੇ ਲੋਕਾਂ ਦੀਆਂ ਸਾਰੀਆਂ ਜੋ ਜਾਇਜ਼ ਮੰਗਾਂ ਹਨ, ਉਨ੍ਹਾਂ ਦੇ ਲਈ ਆਵਾਜ਼ ਉਠਾਉਣੀ ਚਾਹੀਦੀ ਹੈ ਅਤੇ ਸਰਕਾਰ ਪ੍ਰਤੀ ਵੀ ਜਿਹੜੀ ਕਨਫਰੰਟੇਸ਼ਨ ਦੀ, ਟਕਰਾਓ ਦੀ ਪਾਲਿਸੀ ਹੈ, ਉਹ ਛੱਡਣੀ ਚਾਹੀਦੀ ਹੈ। ਇਸ ਦੇ ਨਾਲ ਹੀ ਅਸੀਂ ਪੰਜਾਬ ਸਰਕਾਰ ਨੂੰ, ਰੂਲਿੰਗ ਪਾਰਟੀ ਨੂੰ, ਵੀ ਇਹ ਗੱਲ ਕਹਾਂਗੇ ਕਿ ਅਕਾਲੀ ਪਾਰਟੀ ਦੇ ਲੀਡਰਾਂ ਪ੍ਰਤੀ ਉਨ੍ਹਾਂ ਨੂੰ ਇਕ ਉਸਾਰੂ ਰਵੱਈਆ ਧਾਰਨ ਕਰਨਾ ਚਾਹੀਦਾ ਹੈ ਔਰ ਉਨ੍ਹਾਂ ਦੀਆਂ ਰਿਹਾਈਆਂ ਹੋਣੀਆਂ ਚਾਹੀਦੀਆਂ ਹਨ। ਉਨ੍ਹਾਂ ਦੇ ਨਾਲ ਇਕ ਗੱਲਬਾਤ ਦਾ ਵਾਤਾਵਰਣ ਪੈਦਾ ਕਰਨਾ ਚਾਹੀਦਾ ਹੈ। ਜਿਥੋਂ ਤੱਕ

[ਸ੍ਰੀਮਤੀ ਵਿਮਲਾ ਡਾਂਗ]

ਗਵਰਨਰ ਸਾਹਿਬ ਦੇ ਐਡਰੈਸ ਵਿੱਚ ਪੰਜਾਬ ਦੇ ਸਾਰੇ ਮਸਲਿਆਂ ਦਾ ਸਬੰਧ ਹੈ, ਕੱਲ ਸੁਬਾਹ ਦੇ ਸੈਸ਼ਨ ਵਿੱਚ ਅਸੀਂ ਜੋ ਇਸ ਵਕਤ ਅਤਿਵਾਦੀਆਂ ਦੀਆਂ ਵਧ ਰਹੀਆਂ ਹਿੰਸਕ ਕਾਰਵਾਈਆਂ ਹਨ ਉਨ੍ਹਾਂ ਦੇ ਬਾਰੇ ਕਾਫੀ ਬਹਿਸ ਕੀਤੀ ਹੈ, ਸਾਡੀ ਪਾਰਟੀ ਦੀ ਪੱਕੀ ਰਾਏ ਹੈ ਕਿ ਪੰਜਾਬ ਦੀ ਸਮੱਸਿਆ ਬਹੁ-ਪੱਖੀ ਹੈ। ਕੇਵਲ ਪ੍ਰਸ਼ਾਸਨਿਕ ਢੰਗਾਂ ਨਾਲ ਇਸ ਸਮੱਸਿਆ ਦਾ ਹੱਲ ਨਹੀਂ ਹੋ ਸਕਦਾ। ਇਹ ਸਮੱਸਿਆ ਰਾਜਸੀ ਵੀ ਹੈ, ਆਰਥਿਕ ਵੀ ਹੈ ਅਤੇ ਇਸ ਦੇ ਨਾਲ ਹੀ ਸਿੱਖਾਂ ਦੇ ਦਿਲ ਉਪਰ ਜੋ ਕੁਝ ਮਾਨਸਿਕ ਤੌਰ ਤੇ ਪਿਛਲੇ ਅਰਸੇ ਦੀਆਂ ਘਟਨਾਵਾਂ ਦਾ ਪ੍ਰਭਾਵ ਪਿਆ ਹੈ, ਉਨ੍ਹਾਂ ਨੇ ਵੀ ਕਾਫੀ ਹਿੱਸਾ ਪਾਇਆ ਹੈ। ਮੈਨੂੰ ਇਸ ਗੱਲ ਦਾ ਦੁਖ ਹੈ ਕਿ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਜਿਥੋਂ ਤੱਕ ਪੰਜਾਬ ਦੀਆਂ ਰਾਜਸੀ ਸਮੱਸਿਆਵਾਂ ਜਿਵੇਂ ਪਾਣੀ ਦਾ ਝਗੜਾ ਹੈ, ਚੰਡੀਗੜ੍ਹ ਦਾ ਝਗੜਾ ਹੈ, ਪੰਜਾਬੀ ਬੋਲੀ ਨੂੰ ਉਚਿਤ ਸਥਾਨ ਦੇਣ ਦਾ ਸਵਾਲ ਹੈ, ਇਨ੍ਹਾਂ ਦਾ ਜ਼ਿਕਰ ਕੀਤਾ ਗਿਆ ਹੈ ਪਰ ਪੰਜਾਬ ਦੇ ਮਸਲੇ ਦੇ ਹੱਲ ਦਾ ਜਿਥੋਂ ਤੱਕ ਤਾਅਲੁੱਕ ਹੈ, ਉਸਨੂੰ ਇਸ ਨਾਲ ਜੋੜ ਕੇ ਨਹੀਂ ਲਿਆ ਗਿਆ। ਮੈਨੂੰ ਇਸ ਗੱਲ ਦਾ ਦੁੱਖ ਹੈ। ਜਿਥੋਂ ਤੱਕ 1984 ਦੇ ਸਿੱਖ ਵਿਰੋਧੀ ਦੰਗਿਆਂ ਵਿੱਚ ਸ਼ਾਮਲ ਦੋਸ਼ੀਆਂ ਨੂੰ ਉਚਿਤ ਸਜ਼ਾਵਾਂ ਦੇਣ ਦਾ ਸਵਾਲ ਹੈ, ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਇਸਦਾ ਕੋਈ ਜ਼ਿਕਰ ਨਹੀਂ ਹੈ। ਹਾਲਾਂਕਿ ਇਸ ਗੱਲ ਦੀ ਚਰਚਾ ਸਾਰੇ ਹਿੰਦੁਸਤਾਨ ਵਿੱਚ ਹੋਈ ਹੈ। ਏਸੇ ਤਰੀਕੇ ਨਾਲ ਪ੍ਰਾਂਤਾਂ ਨੂੰ ਵੱਧ ਅਧਿਕਾਰ ਦੇਣ ਦਾ ਸਵਾਲ ਹੈ, ਇਸ ਗੱਲ ਦਾ ਵੀ ਕੋਈ ਜ਼ਿਕਰ ਨਹੀਂ ਹੈ। ਏਕਤਾ ਤੇ ਜ਼ੋਰ ਦੇਣਾ ਬਿਲਕੁਲ ਠੀਕ ਹੈ ਪਰ ਏਕਤਾ ਨਾਲ ਦੇਸ਼ ਦੀ ਅਨੇਕਤਾ, ਸਾਰੇ ਪ੍ਰਾਂਤਾਂ ਨੂੰ ਵੱਧ ਤੋਂ ਵੱਧ ਅਧਿਕਾਰ ਦੇਣੇ, ਉਨ੍ਹਾਂ ਦੇ ਵਿਕਾਸ ਸਬੰਧੀ, ਬੋਲੀ ਸਬੰਧੀ, ਆਪਣੀਆਂ ਸਮੱਸਿਆਵਾਂ ਸਬੰਧੀ, ਇਨ੍ਹਾਂ ਗੱਲਾਂ ਦਾ ਉਕਾ ਹੀ ਜ਼ਿਕਰ ਭਾਸ਼ਣ ਵਿੱਚ ਨਹੀਂ ਆਉਂਦਾ। ਅਸੀਂ ਸਮਝਦੇ ਹਾਂ ਕਿ ਇਹ ਆਉਣਾ ਚਾਹੀਦਾ ਸੀ। ਇਕ ਗੱਲ ਵੱਲ ਅਸੀਂ ਹਾਊਸ ਦਾ ਹੋਰ ਵੀ ਧਿਆਨ ਦਿਵਾਉਣਾ ਚਾਹਵਾਂਗੇ ਕਿ ਇਹ ਠੀਕ ਹੈ ਕਿ ਪੁਲਿਸ ਐਂਰ ਸਿਕਿਓਰਟੀ, ਸੁਰਕਸ਼ਾ ਫੋਰਸਿਜ਼ ਵਿੱਚ ਬਹੁਤ ਸਾਰੇ ਲੋਕਾਂ ਨੇ ਡੱਟ ਕੇ ਅਤਿਵਾਦੀਆਂ ਦਾ ਮੁਕਾਬਲਾ ਕੀਤਾ ਹੈ, ਪੁਲਿਸ ਦੇ ਅਫਸਰਾਂ, ਕਰਮਚਾਰੀਆਂ ਨੇ ਆਪਣੇ ਬੱਚੇ ਕੁਰਬਾਨ ਕੀਤੇ, ਬਹੁਤ ਸਾਰੇ ਪਰਿਵਾਰਾਂ ਨੇ ਅਥਾਹ ਮੁਸੀਬਤਾਂ ਝੱਲੀਆਂ ਹਨ ਪਰ ਨਾਲ ਹੀ ਇਹ ਗੱਲ ਵੀ ਮੰਨਣੀ ਪਵੇਗੀ ਕਿ ਜਿਹੜੀਆਂ ਪੁਲਿਸ ਵਧੀਕੀਆਂ ਹੋ ਰਹੀਆਂ ਹਨ, ਉਨ੍ਹਾਂ ਦਾ ਕੋਈ ਜ਼ਿਕਰ ਨਹੀਂ ਹੈ। ਜਿਹੜਾ ਉਨ੍ਹਾਂ ਬਾਰੇ ਸਟ੍ਰੈਸ, ਐਮਫੇਸਿਜ਼ ਦੇਣਾ ਚਾਹੀਦਾ ਹੈ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ, ਉਨ੍ਹਾਂ ਨਹੀਂ ਦਿੱਤਾ। ਮੈਂ ਅੰਮ੍ਰਿਤਸਰ ਜ਼ਿਲ੍ਹੇ ਵਿਚੋਂ ਆਈ ਹਾਂ। ਹਰ ਰੋਜ਼ ਉਥੇ ਸਾਡੇ ਦਫਤਰ ਵਿੱਚ ਪੁਲਿਸ ਐਕਸੈਸਿਜ਼ ਦੇ ਕੇਸਿਜ਼ ਆਉਂਦੇ ਹਨ। ਮੈਂ ਜ਼ਿੰਮੇਂਵਾਰੀ ਨਾਲ ਇਹ ਗੱਲ ਕਹਿਣੀ ਚਾਹੁੰਦੀ ਹਾਂ ਕਿ ਕਾਫੀ ਜ਼ਿਆਦਾ ਗਿਣਤੀ ਵਿੱਚ ਬੇਦੋਸ਼ੇ ਲੋਕ ਪਕੜ ਪਕੜ ਕੇ ਇੰਟੈਰੋਗੇਸ਼ਨ ਸੈਂਟਰਜ਼ ਅਤੇ ਜੇਲ੍ਹਾਂ ਵਿੱਚ ਕੁੱਟੇ ਜਾਂਦੇ ਹਨ। ਇਥੋਂ ਤੱਕ ਕਿ ਜੋ ਮਾਵਾਂ ਭੈਣਾਂ ਹਨ, ਉਨ੍ਹਾਂ ਨੂੰ ਵੀ ਖੜ੍ਹੇ ਕਰਕੇ ਤੇ ਬਾਹਵਾਂ ਲਟਕਾ ਲਟਕਾ ਕੇ ਬਹੁਤ ਜ਼ਿਆਦਾ ਦੁੱਖ ਤਸੀਹੇ ਦਿੱਤੇ ਜਾਂਦੇ ਹਨ। ਮੈਂ ਇਸ ਗੱਲ ਦਾ ਵੀ ਜ਼ਿਕਰ ਕਰਦੀ ਹਾਂ ਕਿ ਜਿਹੜੇ ਸਿੱਖ ਨੌਜਵਾਨ ਗੁੰਮਰਾਹ ਹੋ ਗਏ ਹਨ, ਉਨ੍ਹਾਂ ਨੂੰ ਨੈਸ਼ਨਲ ਮੇਨਸਟਰੀਮ ਵਿਚ ਲਿਆਉਣਾ

ਚਾਹੀਦਾ ਹੈ ਪਰ ਜੇ ਅਸੀਂ ਇਹੀ ਵਤੀਰਾ ਅਖਤਿਆਰ ਕਰਦੇ ਰਹਾਂਗੇ ਤਾਂ ਅਸੀਂ ਇਸ ਸਮੱਸਿਆ ਦਾ ਹੱਲ ਨਹੀਂ ਕਰ ਸਕਾਂਗੇ। ਸਾਡੀ ਪਾਰਟੀ ਦੀ ਇਹ ਪੱਕੀ ਰਾਏ ਹੈ ਉਹ ਚਾਹੁੰਦੀ ਹੈ ਕਿ ਸਰਕਾਰ ਔਰ ਰੂਲਿੰਗ ਪਾਰਟੀ 13 ਅਪ੍ਰੈਲ ਵਾਲੇ ਦਿਨ, ਵਿਸਾਖੀ ਵਾਲੇ ਦਿਨ, ਜਲ੍ਹਿਆਂ ਵਾਲੇ ਬਾਗ ਵਾਲੇ ਦਿਨ, ਪੁਲੀਟੀਕਲ ਪੈਕੇਜ ਦੀ ਅਨਾਊਂਸਮੈਂਟ ਕਰੇ, ਨਾ ਸਿਰਫ ਚੰਡੀਗੜ੍ਹ ਬਾਰੇ ਬਲਕਿ ਦੂਸਰੀਆਂ ਰਾਜਸੀ ਮੰਗਾਂ ਬਾਰੇ ਵੀ। ਮੈਂ ਇਕ ਹੋਰ ਤਜਵੀਜ਼ ਹਾਊਸ ਦੇ ਸਾਹਮਣੇ ਰੱਖਣਾ ਚਾਹੁੰਦੀ ਹਾਂ। ਮੁੱਖ ਮੰਤਰੀ ਸਾਹਿਬ ਇਸ ਵੇਲੇ ਹਾਊਸ ਵਿਚ ਬੈਠੇ ਨਹੀਂ ਹਨ। ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦੀ ਹਾਂ ਕਿ ਉਹ ਦੋ ਮਸਲਿਆਂ ਬਾਰੇ ਆਪਣਾ ਸਾਰਾ ਜ਼ੋਰ ਲਗਾਉਣ ਅਤੇ ਧਿਆਨ ਦੇਣ। ਉਨ੍ਹਾਂ ਵਿਚੋਂ ਇਕ ਤਾਂ ਹੈ ਪੰਜਾਬ ਵਿਚ ਲਾਅ ਐਂਡ ਆਰਡਰ ਦਾ ਮਸਲਾ। ਇਸ ਸਬੰਧ ਵਿਚ ਆਤੰਕਵਾਦ ਦੀ ਨਿਖੇਧੀ ਤੇ ਮੁਕਾਬਲਾ ਕਰਕੇ ਅਤੇ ਠੀਕ ਸਟੈਪਸ ਲੈ ਕੇ ਆਤੰਕਵਾਦ ਦੇ ਜੋ ਹਮਲੇ ਹੋ ਰਹੇ ਹਨ, ਉਨ੍ਹਾਂ ਨੂੰ ਪਛਾੜਿਆ ਜਾਵੇ। ਦੂਸਰਾ ਹੈ ਪੁਲੀਟੀਕਲ ਸਲੂਸ਼ਨ। ਇਹ ਰਾਜਸੀ ਸਮੱਸਿਆ ਹੈ ਅਤੇ ਇਸ ਵੱਲ ਜਲਦੀ ਤੋਂ ਜਲਦੀ ਸਟੈਪਸ ਲੈਣ ਦੀ ਲੋੜ ਹੈ। ਬਾਕੀ ਗੱਲਾਂ ਔਰ ਬਾਕੀ ਮਸਲੇ ਦੂਸਰਿਆਂ ਮੰਤਰੀਆਂ ਦੇ ਜ਼ਿੰਮੇ ਹੋ ਜਾਣ। ਇਹ ਦੋ ਮੁੱਖ ਮਸਲੇ ਹਨ ਅਤੇ ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗੀ ਕਿ ਉਹ ਆਪਣਾ ਸਾਰਾ ਟਾਈਮ, ਸਾਰੀ ਤਵੱਜੋ ਅਤੇ ਸਾਰਾ ਜ਼ੋਰ ਇਨ੍ਹਾਂ ਤੇ ਹੀ ਲਗਾਉਣ। ਜਿਥੋਂ ਤੱਕ ਆਤੰਕ ਪੀੜਤ ਪਰਿਵਾਰਾਂ ਦੀ ਸਮੱਸਿਆ ਦਾ ਸਵਾਲ ਹੈ, ਇਸ ਬਾਰੇ ਮੇਰੇ ਤੋਂ ਪਹਿਲਾਂ ਕਈ ਹੋਰ ਸਾਥੀਆਂ ਨੇ ਵੀ ਸਰਕਾਰ ਦਾ ਧਿਆਨ ਦਿਵਾਇਆ ਹੈ। ਆਤੰਕ ਪੀੜਤ ਪਰਿਵਾਰਾਂ, ਬੇਵਾ ਔਰਤਾਂ, ਯਤੀਮ ਬੱਚਿਆਂ ਨੂੰ ਜ਼ਰੂਰੀ ਸਹੂਲਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਪਹਿਲਾਂ ਨੌਕਰੀਆਂ ਇਹ ਪ੍ਰੀਆਰਟੀ ਦੀ ਗੱਲ ਮੰਨੀ ਗਈ ਸੀ ਅਤੇ ਇਸ ਗੱਲ ਤੇ ਕੁਝ ਹੱਦ ਤੱਕ ਅਮਲ ਵੀ ਹੋਇਆ ਕਿ ਸਰਕਾਰੀ ਨੌਕਰੀਆਂ ਵਿਚ ਇਨ੍ਹਾਂ ਲੋਕਾਂ ਨੂੰ ਪ੍ਰਾਇਰਿਟੀ ਦਿੱਤੀ ਜਾਵੇਗੀ, ਘਟੋ ਘੱਟ ਪਰਿਵਾਰ ਦੇ ਇਕ ਜੀਅ ਨੂੰ, ਬੇਵਾ ਨੂੰ ਜਾਂ ਉਸ ਤੇ ਨਿਰਭਰ ਕਿਸੇ ਹੋਰ ਨੂੰ ਨੌਕਰੀਆਂ ਮਿਲਣਗੀਆਂ ਪਰ ਮੈਨੂੰ ਦੁਖ ਹੈ ਕਿ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਹੁਣ ਇਸਤੋਂ ਉਲਟ ਸੰਕੇਤ ਦਿੱਤਾ ਗਿਆ ਹੈ ਜੋ ਠੀਕ ਨਹੀਂ ਹੈ। ਸੋ, ਮੈਂ ਆਸ ਕਰਾਂਗੀ ਕਿ ਇਸ ਸਬੰਧ ਵਿਚ ਸੋਧ ਜ਼ਰੂਰ ਕੀਤੀ ਜਾਏਗੀ।

ਇਕ ਹੋਰ ਮਸਲਾ ਮੈਂ ਹਾਊਸ ਦੇ ਸਾਹਮਣੇ ਰੱਖਣਾ ਚਾਹਵਾਂਗੀ। ਉਹ ਹੈ ਐਸ. ਪੀ. ਓਜ਼ ਅਤੇ ਹੋਮ ਗਾਰਡਜ਼ ਦੇ ਬਾਰੇ। ਇਹ ਲੋਕ ਵੱਡੀ ਗਿਣਤੀ ਵਿਚ ਸਾਡੀਆਂ ਪੁਲੀਟੀਕਲ ਪਾਰਟੀਜ਼ ਨਾਲ ਅਟੈਚਡ ਹਨ, ਸਾਡੇ ਵਾਸਤੇ ਬੜੀਆਂ ਕੁਰਬਾਨੀਆਂ ਕਰ ਰਹੇ ਹਨ ਅਤੇ ਬਹੁਤ ਸਾਰੇ ਮਾਰੇ ਵੀ ਗਏ ਹਨ ਲੇਕਿਨ ਜਿਥੋਂ ਤੱਕ ਉਨ੍ਹਾਂ ਦੀਆਂ ਤਨਖਾਹਾਂ, ਉਨ੍ਹਾਂ ਦੇ ਪੇ ਸਕੇਲਜ਼/ਗਰੇਡਜ਼ ਦਾ ਸਬੰਧ ਹੈ, ਇਸ ਵੱਲ ਸਰਕਾਰ ਦੀਆਂ ਤਵੱਜੋ ਨਹੀਂ ਹੈ। ਹੋਮ ਗਾਰਡਜ਼ ਦੇ ਬਾਰੇ ਵਿਚ ਇਹ ਐਲਾਨ ਹੋਇਆ ਸੀ ਔਰ ਸ਼ਾਇਦ ਬਾਦ ਵਿਚ ਇਸ ਤੇ ਕੋਈ ਸਪਸ਼ਟੀਕਰਨ ਵੀ ਦਿੱਤਾ ਜਾਵੇਗਾ ਕਿ ਉਨ੍ਹਾਂ ਦੀਆਂ ਤਨਖਾਹਾਂ 900 ਰੁਪਏ ਤੋਂ ਵਧਾ ਕੇ 1200 ਰੁਪਏ ਕਰ ਦਿੱਤੀਆਂ ਗਈਆਂ ਹਨ, ਲੇਕਿਨ ਐਸ. ਪੀ. ਓ. ਦੀ ਤਨਖਾਹ ਅਜੇ ਤਕ ਵੀ 900 ਰੁਪਏ ਮਹੀਨਾ ਹੈ। ਜਿਹੜੇ ਸਫ਼ਾਈ ਸੇਵਕ ਜਾਂ ਕਲਾਸ ਫੋਰ ਦੇ ਮੁਲਾਜ਼ਮ ਹਨ, ਉਨ੍ਹਾਂ ਦੀ ਤਨਖਾਹ ਵੀ ਇਸ ਵੇਲੇ 1200, 1300 ਜਾਂ 1400 ਰੁਪਏ ਮਹੀਨਾ ਹੈ। ਸਾਨੂੰ ਇਸ ਤੇ ਕੋਈ ਇਤਰਾਜ਼ ਨਹੀਂ

[ਸ਼੍ਰੀਮਤੀ ਵਿਮਲਾ ਡਾਂਗ]

ਹੈ ਪਰ ਐਸ. ਪੀ. ਓ. ਦੀ ਤਨਖਾਹ ਵਧਾਉਣ ਵਿਚ ਵੀ ਸਰਕਾਰ ਨੂੰ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ ।

ਇਸ ਤੋਂ ਇਲਾਵਾ ਜਿਹੜੀ ਸਾਡੀ ਸਨਅੱਤ ਹੈ, ਪੰਜਾਬ ਦੀ ਇੰਡਸਟਰੀ ਹੈ, ਉਸ ਤੇ ਆਤੰਕਵਾਦ ਦਾ ਬਹੁਤ ਅਸਰ ਪਿਆ ਹੈ । ਗਵਰਨਰ ਸਾਹਿਬ ਦਾ ਜੋ ਭਾਸ਼ਣ ਪੜ੍ਹੀਏ ਤਾਂ ਸਪਸ਼ਟ ਤੌਰ ਤੇ ਇਸ ਗੱਲ ਦਾ ਸੰਕੇਤ ਮਿਲਦਾ ਹੈ ਕਿ ਪੰਜਾਬ ਦੀ ਸਨਅੱਤ, ਇਥੋਂ ਦਾ ਉਦਯੋਗ, ਇਥੋਂ ਦੀ ਇੰਡਸਟਰੀ ਬੜੀ ਤਰੱਕੀ ਕਰ ਰਹੀ ਹੈ ਪਰ ਮੈਂ ਸਮਝਦੀ ਹਾਂ ਕਿ ਸਾਡੀ ਇੰਡਸਟਰੀ ਨੂੰ ਆਤੰਕਵਾਦ ਦੇ ਹੱਥੋਂ ਬਹੁਤ ਧੱਕਾ ਲਗਾ ਹੈ । ਬਹੁਤ ਸਾਰੀ ਇੰਡਸਟਰੀ ਬਾਹਰ ਚਲੀ ਗਈ ਹੈ । ਇਸ ਬਾਰੇ ਜ਼ਰੂਰ ਧਿਆਨ ਦਿੱਤਾ ਜਾਵੇ । ਬਹੁਤ ਸਾਰੇ ਇੱਟਾਂ ਦੇ ਭੱਠਿਆਂ ਵਾਲ ਅਤੇ ਕਈ ਹੋਰ ਸਨਅੱਤਕਾਰ ਬਾਹਰ ਚਲੇ ਗਏ । ਮੈਂ ਆਸ ਕਰਦੀ ਹਾਂ ਕਿ ਸਰਕਾਰ ਸਨਅੱਤਕਾਰਾਂ ਦੀ ਮੀਟਿੰਗ ਕਰਕੇ ਉਨ੍ਹਾਂ ਨਾਲ ਇਸ ਸਬੰਧੀ ਡਿਸਕਸ਼ਨ ਕਰੇਗੀ ਅਤੇ ਮਸਲੇ ਦਾ ਹਲ ਕਰੇਗੀ । ਇਹ ਇੱਕ ਸ਼ਲਾਘਾਯੋਗ ਕਦਮ ਹੋਵੇਗਾ ਪਰ ਇਸ ਦੇ ਬਾਰੇ ਇੰਡਸਟਰੀ ਦਾ ਜੋ ਮਾੜਾ ਪੱਖ ਹੈ ਉਹ ਗਵਰਨਰ ਸਾਹਿਬ ਦੇ ਐਡਰਸ ਵਿੱਚ ਨਹੀਂ ਦਿੱਤਾ ਗਿਆ ਉਸ ਨੂੰ ਮੈਂ ਕਾਫੀ ਠੀਕ ਨਹੀਂ ਸਮਝਦੀ ।

ਇਸ ਤੋਂ ਇਲਾਵਾ ਮੈਂ ਇਸ ਹਾਊਸ ਦੇ ਵਿੱਚ ਇਹ ਗੱਲ ਹੋਰ ਮੈਂਬਰਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦੀ ਹਾਂ ਕਿ ਸਰਕਾਰ ਨੇ ਫੈਸਲਾ ਕੀਤਾ ਹੈ ਪਨਵੈਕ ਨੂੰ ਬੰਦ ਕਰ ਦਿੱਤਾ ਜਾਵੇ । ਇਸ ਫੈਸਲੇ ਦੇ ਨਾਲ 125 ਔਰਤਾਂ ਉਥੇ ਬੇਕਾਰ ਹੋ ਜਾਣਗੀਆਂ ਔਰ ਜੋ ਬਹੁਤ ਜ਼ਿਆਦਾ ਕਰਮਚਾਰੀ ਔਰਤਾਂ ਜੋ 1984 ਦੇ ਦੰਗਿਆਂ ਤੋਂ ਪਰਭਾਵਤ ਹਨ ਉਨ੍ਹਾਂ ਤੇ ਵੀ ਅਸਰ ਪਵੇਗਾ । ਸਰਕਾਰ ਇਸ ਫੈਸਲੇ ਨੂੰ ਬਦਲੇ ਅਤੇ ਵਾਪਸ ਲਵੇ ਔਰ ਇਸ ਸਬੰਧ ਵਿੱਚ ਮੁੱਖ ਮੰਤਰੀ ਜੀ ਇਸ ਸਦਨ ਵਿੱਚ ਆਪਣਾ ਬਿਆਨ ਦੇਣ । ਏਸੇ ਤਰੀਕੇ ਦੇ ਨਾਲ ਹੈਂਡਲੂਮ ਟੈਕਸਟਾਈਲ ਕਾਰਪੋਰੇਸ਼ਨ ਜੋ ਹੈ ਉਸ ਨੂੰ ਵੀ ਭੰਗ ਕਰਨ ਦਾ ਐਲਾਨ ਹੋਇਆ ਹੈ ਜਿਸ ਨਾਲ 200 ਮੁਲਾਜ਼ਮ ਔਰ 1,000 ਵੀਵਰਜ਼ ਬੇਕਾਰ ਹੋਣਗੇ । ਮੈਂ ਮੰਗ ਕਰਦੀ ਹਾਂ ਕਿ ਇਹ ਫੈਸਲਾ ਸਰਕਾਰ ਨੂੰ ਵਾਪਸ ਲੈਣਾ ਚਾਹੀਦਾ ਹੈ ।

ਇਸ ਤੋਂ ਇਲਾਵਾ ਸਰਹੱਦੋਂ ਪਾਰ ਜਿਹੜੀ ਕੰਡਿਆਲੀ ਤਾਰ ਲਗਵਾਈ ਗਈ ਹੈ, ਉਸ ਦੇ ਵਿੱਚ ਠੇਕੇਦਾਰਾਂ ਵੱਲੋਂ ਕੀਤੀ ਗਈ ਬੇਈਮਾਨੀ ਕਾਰਨ ਬਹੁਤ ਨੁਕਸਾਨ ਹੋਇਆ ਹੈ ਇਸ ਦੀ ਸਰਕਾਰ ਪੜਤਾਲ ਕਰੇ। ਜਿਨ੍ਹਾਂ ਲੋਕਾਂ ਦੀ ਜ਼ਮੀਨ ਔਰ ਫਸਲ ਦਾ ਇੱਟਾਂ ਬਜਰੀ ਰੱਖਣ ਕਾਰਨ ਨੁਕਸਾਨ ਹੋਇਆ ਹੈ ਸਰਕਾਰ ਦੇ ਪੀ.ਡਬਲਯੂ.ਡੀ. ਡੀਪਾਰਟਮੈਂਟ ਵੱਲੋਂ ਉਨ੍ਹਾਂ ਲੋਕਾਂ ਨੂੰ ਮੁਨਾਸਿਬ ਮੁਆਵਜ਼ਾ ਨਹੀਂ ਦਿੱਤਾ ਗਿਆ । ਲੋਕਾਂ ਨੂੰ ਜਾਇਜ਼ ਮੁਆਵਜ਼ਾ ਦਿੱਤਾ ਜਾਣਾ ਚਾਹੀਦਾ ਹੈ ।

ਇਸੇ ਤਰੀਕੇ ਨਾਲ ਕੁਰੱਪਸ਼ਨ ਬਾਰੇ, ਭ੍ਰਿਸ਼ਟਾਚਾਰ ਬਾਰੇ ਗਵਰਨਰ ਦੇ ਐਡਰੈਸ ਵਿੱਚ ਜ਼ਿਕਰ ਆਇਆ ਹੈ ਪਰ ਇਸ ਨੂੰ ਹੱਲ ਕਰਨ ਦੇ ਲਈ ਕੋਈ ਠੋਸ 'ਸੁਝਾਅ ਜਾਂ ਦਲੀਲ ਨਹੀਂ ਦਿੱਤੀ ਗਈ ਹੈ । ਮੈਂ ਦੋ ਤਿੰਨ ਮਿਸਾਲਾਂ ਇਸ ਹਾਊਸ ਦੇ ਸਾਹਮਣੇ ਰੱਖਣਾ ਚਾਹੁੰਦੀ ਹਾਂ ਕਿ ਅੰਮ੍ਰਿਤਸਰ ਵਿੱਚ ਬਾਰਡਰ ਏਰੀਆ ਇੰਪਲਾਇਮੈਂਟ ਸਕੀਮ ਦੇ

ਤਹਿਤ ਟੀਚਰਜ਼ ਦੀਆਂ ਜਿਹੜੀਆਂ ਨਿਯੁਕਤੀਆਂ ਹੋਈਆਂ ਹਨ ਉਸ ਦੇ ਵਿੱਚ ਰੱਜ ਕੇ ਕੁਰੱਪਸ਼ਨ ਹੋਈ ਹੈ। ਝੂਠੇ ਸਰਟੀਫਿਕੇਟ ਬਣਾਏ ਗਏ। ਔਰ ਇਸ ਦੇ ਵਿੱਚ ਦੋਸ਼ੀ ਅੰਮ੍ਰਿਤਸਰ ਦਾ ਏ. ਡੀ. ਸੀ. ਹੈ। ਉਨ੍ਹਾਂ ਦੇ ਖਿਲਾਫ ਕਾਰਵਾਈ ਨਹੀਂ ਹੋਈ ਔਰ ਕਾਰਵਾਈ ਹੋਣੀ ਚਾਹੀਦੀ ਹੈ।

ਸਵੇਰ ਦੇ ਸੈਸ਼ਨ ਵਿੱਚ ਵਿਧਵਾਵਾਂ ਔਰ ਬੁਢਾਪਾ ਪੈਨਸ਼ਨ ਦੇ ਸਵਾਲ ਉਤੇ ਅਸੀਂ ਕੁਝ ਪ੍ਰਸ਼ਨ ਕੀਤੇ ਸਨ। ਜਦੋਂ ਰਿਬੇਰੋ ਸਾਹਿਬ ਏਥੇ ਐਡਵਾਈਜ਼ਰ ਸੀ ਉਸ ਵਕਤ ਚਾਰ ਬੰਦਿਆਂ ਨੂੰ ਗਬਨ ਦੇ ਕੇਸ ਵਿੱਚ ਸਸਪੈਂਡ ਕੀਤਾ ਗਿਆ ਔਰ ਉਸ ਤੋਂ ਬਾਅਦ ਲੱਖਾਂ ਰੁਪਏ ਦਾ ਗਬਨ ਹੋਇਆ ਲੇਕਿਨ ਉਹ ਕੇਸ ਦਬਾਏ ਗਏ ਔਰ ਪੜਤਾਲ ਨੂੰ ਡੀਲੇਅ ਕੀਤਾ ਜਾ ਰਿਹਾ ਹੈ ਕਿਉਂਕਿ ਕੁਝ ਹਾਈ-ਅੱਪਸ, ਕੁਝ ਵੱਡੇ ਅਫਸਰ ਇਸ ਕੇਸ ਦੇ ਵਿੱਚ ਇਨਵਾਲਵਡ ਹਨ। ਮੈਂ ਸਮਝਦੀ ਹਾਂ ਕਿ ਇਹ ਨਹੀਂ ਹੋਣਾ ਚਾਹੀਦਾ। ਜਿੱਥੇ ਤੱਕ ਇੰਟਰਨਲ ਮਾਈਗਰੇਸ਼ਨ ਦਾ ਸਵਾਲ ਹੈ 35 ਲੱਖ ਰੁਪਏ ਦਾ ਗਬਨ ਹੋਇਆ ਹੈ ਔਰ ਇੱਕ ਪੀ. ਸੀ. ਐਸ. ਅਫਸਰ ਇਨਵਾਲਵਡ ਹੈ ਅਤੇ ਜਿਹੜੇ ਕੁਰੱਪਸ਼ਨ ਦੇ ਕੇਸ ਹਨ ਉਨ੍ਹਾਂ ਬਾਰੇ ਸਰਕਾਰ ਨੂੰ ਔਰ ਮੁੱਖ ਮੰਤਰੀ ਸਾਹਿਬ ਨੂੰ ਪੜਤਾਲ ਕੰਪਲੀਟ ਕਰਕੇ ਦੋਸ਼ੀਆਂ ਨੂੰ ਮੁਨਾਸਿਬ ਸਜ਼ਾਵਾਂ ਦੇਣੀਆਂ ਚਾਹੀਦੀਆਂ ਹਨ।

ਏਸੇ ਤਰੀਕੇ ਦੇ ਨਾਲ ਮੈਂ ਇੱਕ ਹੋਰ ਮਿਸਾਲ ਏਥੇ ਦੇਣੀ ਚਾਹਾਂਗੀ ਕਿ ਸਰਕਾਰ ਨੇ ਪਬਲਿਕ ਗਰੀਵੀਐਂਸਿਜ਼ ਕਮੇਟੀਆਂ ਬੇਸ਼ਕ ਬਣਾਈਆਂ ਸਨ ਪਰ ਹੁਣ ਉਹ ਤੋੜ ਦਿੱਤੀਆਂ ਹਨ। ਜਿੱਥੋਂ ਤੱਕ ਕੁਝ ਨਵੇਂ ਮੈਂਬਰ ਪਾਏ ਜਾਣ ਦਾ ਸਵਾਲ ਸੀ ਮੈਂਬਰ ਪਾਏ ਜਾਂਦੇ ਪਰ ਇਨ੍ਹਾਂ ਕਮੇਟੀਆਂ ਨੂੰ ਤੋੜਣ ਨਾਲ ਜਨਤਾ ਦਾ ਨੁਕਸਾਨ ਹੋਇਆ ਹੈ। ਮੈਂ ਅਨੁਰੋਧ ਕਰਾਂਗੀ ਕਿ ਜਿਹੜੀ ਸ਼ਕਾਇਤ ਕਮੇਟੀਆਂ ਹਨ ਉਨ੍ਹਾਂ ਨੂੰ ਮੁੜ ਕੇ ਚਾਲੂ ਕੀਤਾ ਜਾਵੇ ਅਤੇ ਉਨ੍ਹਾਂ ਕਮੇਟੀਆਂ ਦੇ ਵਿੱਚ ਇਕੱਲੀ ਰੂਲਿੰਗ ਪਾਰਟੀ ਦੇ ਲੋਕਾਂ ਨੂੰ ਹੀ ਨਾ ਪਾਇਆ ਜਾਵੇ ਸਗੋਂ ਦੂਸਰੀਆਂ ਪਾਰਟੀਆਂ ਨੂੰ ਵੀ ਨੁਮਾਇੰਦਗੀ ਦਿੱਤੀ ਜਾਵੇ।

ਇੱਕ ਹੋਰ ਸੁਝਾਅ ਮੈਂ ਸਰਕਾਰ ਦੇ ਸਾਹਮਣੇ ਰੱਖਣਾ ਚਾਹੁੰਦੀ ਹਾਂ ਕਿ ਸੂਬਾ ਪੱਧਰ ਤੇ ਸਟੇਟ ਲੈਵਲ ਤੇ ਵੀ ਸ਼ਕਾਇਤ ਕਮੇਟੀਆਂ ਬਨਾਉਣੀਆਂ ਚਾਹੀਦੀਆਂ ਹਨ ਕਿਉਂਕਿ ਕਈ ਵਾਰ ਜ਼ਿਲ੍ਹਾ ਲੈਵਲ ਤੇ ਜਿਹੜੇ ਸਵਾਲ ਦਰਪੇਸ਼ ਆਉਂਦੇ ਹਨ ਉਨ੍ਹਾਂ ਦਾ ਹੱਲ ਨਹੀਂ ਹੋ ਸਕਦਾ। ਇਸ ਕਰਕੇ ਸਾਡੀ ਪਾਰਟੀ ਵੱਲੋਂ ਇਹ ਪਰਪੋਜ਼ਲ ਹੈ ਕਿ ਸਟੇਟ ਲੈਵਲ ਤੇ ਵੀ ਪਬਲਿਕ ਗਰੀਵੈਂਸਿਜ਼ ਕਮੇਟੀ ਬਨਾਉਣੀ ਚਾਹੀਦੀ ਹੈ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ, ਸਰ। ਇਹ ਹਾਊਸ ਇਨ੍ਹਾਂ ਕੰਮਾਂ ਲਈ ਕਾਫੀ ਹੈ। ਸਟੇਟ ਲੈਵਲ ਤੇ ਇਹ ਕਮੇਟੀਆਂ ਦੀ ਲੋੜ ਨਹੀਂ ਰਹਿ ਜਾਂਦੀ। The House is a better Grievances Committee. I think this is the best representative of the people.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਉਨ੍ਹਾਂ ਨੇ ਸੁਝਾਅ ਦਿੱਤਾ ਹੈ, ਸੁਣ ਲੈਣਾ ਚਾਹੀਦਾ ਹੈ।

**ਸ਼੍ਰੀਮਤੀ ਵਿਮਲਾ ਡਾਂਗ:** ਸਾਨੂੰ ਪਹਿਲਾਂ ਹੀ ਪਤਾ ਸੀ ਕੁਝ ਅਫਸਰਾਂ ਨੂੰ ਇਹ ਪਸੰਦ ਨਹੀਂ ਆਵੇਗਾ ਲੇਕਿਨ ਸਾਡੀ ਪਾਰਟੀ ਦੀ ਇਹ ਠੋਸ ਪਰਪੋਜ਼ਲ ਹੈ ।

ਪ੍ਰਧਾਨ ਮੰਤਰੀ ਨੇ ਹਾਲ ਹੀ ਵਿਚ ਜ਼ਮੀਨੀ ਸੁਧਾਰ ਤੇ ਜ਼ੋਰ ਦਿਤਾ ਪਰ ਗਵਰਨਰ ਸਾਹਿਬ ਨੇ ਆਪਣੇ ਭਾਸ਼ਨ ਵਿੱਚ ਜ਼ਮੀਨੀ ਸੁਧਾਰ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਅਤੇ ਨਾ ਹੀ ਖੇਤ ਮਜ਼ਦੂਰਾਂ ਦੀਆਂ ਮੰਗਾਂ ਸਬੰਧੀ ਕੋਈ ਸਰਬ-ਵਿਆਪੀ ਕਾਨੂੰਨ ਦੀ ਮੰਗ ਬਾਰੇ । ਅਸੀਂ ਇਸ ਦੀ ਮੰਗ ਕਰਦੇ ਹਾਂ । ਪੰਜਾਬ ਦੇ ਵਿੱਚ ਬਹੁਤ ਸਾਰੀ ਸਰਪਲੱਸ ਜ਼ਮੀਨ ਬਾਕੀ ਪਈ ਹੈ । ਇਹ ਗਰੀਬ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਦੇ ਵਿਚਕਾਰ ਵੰਡ ਦੇਣੀ ਚਾਹੀਦੀ ਹੈ । ਜਿਥੋਂ ਤੱਕ ਮਜ਼ਦੂਰਾਂ ਦੀ ਘੱਟੋ ਘੱਟ ਉਜਰਤ ਦਾ ਸਵਾਲ ਹੈ, ਇਸ ਬਾਰੇ ਗਵਰਨਰ ਸਾਹਿਬ ਦੇ ਭਾਸ਼ਨ ਵਿੱਚ ਇਹ ਗੱਲ ਕਹੀ ਗਈ ਹੈ ਕਿ ਇਹ ਸ਼ਾਇਦ ਹਿੰਦੁਸਤਾਨ ਦੇ ਸਾਰੇ ਸੂਬਿਆਂ ਨਾਲੋਂ ਵੱਧ ਉਜਰਤਾਂ ਹਨ । ਪਰ ਹਕੀਕਤ ਇਹ ਹੈ ਕਿ ਜੇ ਕਰ ਪੰਜਾਬ ਵਿਚ ਮਜ਼ਦੂਰਾਂ ਦੀ ਤਨਖਾਹ ਨੂੰ ਵੇਖਿਆ ਜਾਵੇ ਤਾਂ ਸ਼ਾਇਦ ਇਹ ਥੱਲੇ ਵਾਲੇ ਪਾਸਿਉਂ ਦੂਜੇ ਜਾਂ ਤੀਜੇ ਨੰਬਰ ਤੇ ਆਵੇਗੀ । ਬਹੁਤ ਵੱਡੀ ਗਿਣਤੀ ਵਿੱਚ ਜਿਹੜੇ ਕਿਰਤੀ ਲੋਕ ਹਨ, ਮਜ਼ਦੂਰ ਲੋਕ ਹਨ ਉਹ ਵੱਖ ਵੱਖ ਗੈਰ ਮੁਨੱਜ਼ਮ ਵਿਭਾਗਾਂ ਤੇ ਧੰਦਿਆਂ ਆਦਿ ਵਿੱਚ ਕੰਮ ਕਰਦੇ ਹਨ ਜਿਵੇਂ ਪੀ. ਡਬਲਿਊ. ਡੀ. ਵਿੱਚ, ਇੱਟਾਂ ਦੇ ਭੱਠਿਆਂ ਵਿੱਚ, ਖੇਤੀ ਵਿੱਚ । ਸਾਡੀਆਂ ਮਾਤਾਵਾਂ, ਭੈਣਾਂ, ਔਰਤਾਂ ਅਤੇ ਨੌਜਵਾਨ ਲੜਕੀਆਂ ਜਿਥੇ ਕੰਮ ਕਰਦੀਆਂ ਹਨ ਉਨ੍ਹਾਂ ਉਪਰ ਇਹ ਘੱਟੋ ਘੱਟ ਉਜਰਤ ਦਾ ਕਾਨੂੰਨ ਲਾਗੂ ਨਹੀਂ ਹੁੰਦਾ । ਜਿਹੜੀਆਂ ਔਰਤਾਂ ਬਾਲਵਾੜੀਆਂ ਅਤੇ ਆਂਗਨਵਾੜੀਆਂ ਵਿੱਚ ਕੰਮ ਕਰਦੀਆਂ ਹਨ ਉਨ੍ਹਾਂ ਉਪਰ ਵੀ ਇਹ ਕਾਨੂੰਨ ਲਾਗੂ ਨਹੀਂ ਹੋ ਰਿਹਾ । ਇਨ੍ਹਾਂ ਸਾਰੀਆਂ ਪ੍ਰਸਥਿਤੀਆਂ ਦਾ ਪੂਰਾ ਪੂਰਾ ਧਿਆਨ ਰੱਖਣਾ ਚਾਹੀਦਾ ਹੈ ।

ਕੀਮਤਾਂ ਦੇ ਸਵਾਲ ਉਤੇ ਸਵੇਰ ਦੇ ਸੈਸ਼ਨ ਵਿੱਚ ਗੱਲ ਹੋਈ ਹੈ । ਮੈਂ ਕਹਿਣਾ ਚਾਹਾਂਗੀ ਕਿ ਜਿਹੜਾ ਆਟਾ ਡਿਪੂਆਂ ਉਤੇ ਮਿਲਦਾ ਹੈ ਉਹ ਨਾਕਸ ਕਿਸਮ ਦਾ ਹੁੰਦਾ ਹੈ । ਕੈਰੋਸੀਨ ਦੀ ਬਲੈਕ ਕੇਵਲ ਅੰਮ੍ਰਿਤਸਰ ਵਿੱਚ ਹੀ ਨਹੀਂ ਹੋ ਰਹੀ ਬਲਕਿ ਸਾਰੇ ਪੰਜਾਬ ਵਿੱਚ ਹੋ ਰਹੀ ਹੈ । ਜਿਹੜੀਆਂ ਜੀਵਨ ਲੋੜਾਂ ਦੀ ਬਾਬਤ ਕਾਮਰੇਡ ਹਰਦੇਵ ਸਿੰਘ ਅਰਸ਼ੀ ਹੋਰਾਂ ਨੇ ਜ਼ਿਕਰ ਕੀਤਾ ਹੈ ਤੇ ਤਜਵੀਜ਼ਾਂ ਦਿਤੀਆਂ ਉਹ ਮੰਨ ਲੈਣੀਆਂ ਚਾਹੀਦੀਆਂ ਹਨ । ਚਾਹ ਪੱਤੀ 65-70 ਰੁਪਏ ਪ੍ਰਤੀ ਕਿਲੋ ਵਿਕ ਰਹੀ ਹੈ । ਇਹ ਵੀ ਗਰੀਬਾਂ ਨੂੰ ਡਿਪੂਆਂ ਤੋਂ ਮਿਲਣੀ ਚਾਹੀਦੀ ਹੈ । ਅਸੀਂ ਇਸ ਗੱਲ ਦੀ ਸਬੰਧਤ ਮੰਤਰੀ ਸਰਦਾਰਨੀ ਰਾਜਿੰਦਰ ਕੌਰ ਭੱਠਲ ਜੀ ਤੋਂ ਮੰਗ ਕਰਦੇ ਹਾਂ ਕਿ ਇਹ ਤਮਾਮ ਜੀਵਨ ਲੋੜਾਂ ਸਸਤੀਆਂ ਕੀਮਤਾਂ ਤੇ ਮਿਲਣੀਆਂ ਚਾਹੀਦੀਆਂ ਹਨ । ਪਬਲਿਕ ਡਿਸਟਰੀਬਿਊਸ਼ਨ ਸਿਸਟਮ ਨੂੰ ਓਵਰ-ਹਾਲ ਕਰਨਾ ਚਾਹੀਦਾ ਹੈ ਅਤੇ ਬਲੈਕ ਨੂੰ ਖਤਮ ਕਰਨ ਲਈ ਸਰਕਾਰ ਨੂੰ ਕਦਮ ਚੁੱਕਣੇ ਚਾਹੀਦੇ ਹਨ ।

ਖੇਤੀ ਟੈਕਨੋਕਰੇਟਸ ਮੁਲਾਜ਼ਮਾਂ ਦੀ ਗੱਲ ਹੋਈ ਹੈ । ਇਸ ਬਾਰੇ ਮਿੱਤਲ ਸਾਹਿਬ ਨੇ ਵੀ ਕਿਹਾ ਹੈ । ਉਨ੍ਹਾਂ ਦੀ ਲੜੀਵਾਰ ਭੁੱਖ ਹੜਤਾਲ 673ਵੇਂ ਦਿਨ ਵਿੱਚ ਦਾਖਲ ਹੋ ਗਈ ਹੈ । ਤੁਸੀਂ ਇਸ ਗੱਲ ਦਾ ਅੰਦਾਜ਼ਾ ਲਗਾ ਲਓ ਕਿ ਕਿਸ ਤਰੀਕੇ

ਦਾ ਉਨ੍ਹਾਂ ਦੀਆਂ ਮੰਗਾਂ ਪ੍ਰਤੀ ਰਵਈਆ ਅਪਨਾਇਆ ਜਾ ਰਿਹਾ ਹੈ ? ਇਸ ਨਾਲ ਪੰਜਾਬ ਦੀ ਖੇਤੀਬਾੜੀ ਤੇ ਵੀ ਅਸਰ ਪੈ ਰਿਹਾ ਹੈ । ਅਸੀਂ ਚਾਹੁੰਦੇ ਹਾਂ ਕਿ ਜੇ ਕਰ ਉਨ੍ਹਾਂ ਦੀਆਂ ਮੰਗਾਂ ਜਾਇਜ਼ ਹਨ ਤਾਂ ਉਨ੍ਹਾਂ ਦੀਆਂ ਮੰਗਾਂ ਮੰਨੀਆਂ ਜਾਣੀਆਂ ਚਾਹੀਦੀਆਂ ਹਨ । ਬਾਰਡਰ ਏਰੀਆ ਅਲਾਉਂਸ ਜੋ ਕਿ ਪਿਛਲੀ ਸਰਕਾਰ ਨੇ ਬੰਦ ਕਰ ਦਿੱਤਾ ਸੀ, ਸਾਡੀ ਮੰਗ ਹੈ ਕਿ ਉਹ ਮੁੜ ਕੇ ਚਾਲੂ ਹੋਣਾ ਚਾਹੀਦਾ ਹੈ, ਪ੍ਰਾਈਵੇਟ ਕਾਲਜਾਂ ਦੀਆਂ ਟੀਚਰਜ਼ ਸਾਡੇ ਸੈਸ਼ਨ ਦੇ ਦੌਰਾਨ ਇਥੇ ਆਈਆਂ ਪਰ ਉਨ੍ਹਾਂ ਨੂੰ ਐਮ. ਐਲ. ਏ. ਹੋਸਟਲ ਦੇ ਕੋਲੋਂ ਹੀ ਗ੍ਰਿਫਤਾਰ ਕਰਕੇ ਜੇਲਾਂ ਵਿੱਚ ਬੰਦ ਕਰ ਦਿੱਤਾ ਗਿਆ । ਅਸੀਂ ਸਮਝਦੇ ਹਾਂ ਕਿ ਮੁਲਾਜ਼ਮਾਂ ਪ੍ਰਤੀ ਸਰਕਾਰ ਨੂੰ ਜੋ ਨੀਤੀ ਅਪਨਾਉਣੀ ਚਾਹੀਦੀ ਹੈ ਉਹ ਹਮਦਰਦਾਨਾ ਹੋਣੀ ਚਾਹੀਦੀ ਹੈ । ਮੈਂ ਸਮਝਦੀ ਹਾਂ ਕਿ ਮੁੱਖ ਮੰਤਰੀ ਸਾਹਿਬ ਜਾਂ ਸਬੰਧਤ ਮੰਤਰੀ ਨੂੰ, ਜਦੋਂ ਵੀ ਮੁਲਾਜ਼ਮ ਆਪਣੀਆਂ ਮੰਗਾਂ ਪ੍ਰਤੀ ਪ੍ਰਦਰਸ਼ਨ ਕਰਦੇ ਹਨ, ਉਨ੍ਹਾਂ ਪਾਸੋਂ ਮੈਮੋਰੰਡਮ ਲੈ ਲੈਣਾ ਚਾਹੀਦਾ ਹੈ, ਬਜਾਏ ਇਸ ਦੇ ਕਿ ਉਨ੍ਹਾਂ ਨੂੰ ਗ੍ਰਿਫਤਾਰ ਕਰਕੇ ਜੇਲਾਂ ਵਿੱਚ ਸੁਟਿਆ ਜਾਵੇ ।

ਮੈਂ ਮਿਉਂਸਪਲ ਕਾਰਪੋਰੇਸ਼ਨਾਂ ਦੇ ਸਬੰਧ ਵਿੱਚ ਮੰਗ ਰੱਖਣਾ ਚਾਹੁੰਦੀ ਹਾਂ । ਜਿਹੜੀਆਂ ਸਾਡੀਆਂ ਤਿੰਨ ਮਿਉਂਸਪਲ ਕਾਰਪੋਰੇਸ਼ਨਾਂ ਲੁਧਿਆਣਾ, ਜਲੰਧਰ ਅਤੇ ਅੰਮ੍ਰਿਤਸਰ ਹਨ, ਉਨ੍ਹਾਂ ਦੀ ਮਾਲੀ ਹਾਲਤ ਬਹੁਤ ਖਰਾਬ ਹੈ । ਜਿਹੜਾ ਰੋਡ ਟੈਕਸ, ਐਂਟਰਟੇਨਮੈਂਟ ਟੈਕਸ ਅਤੇ ਵਹੀਕਲ ਟੈਕਸ ਹੈ ਉਸਦਾ ਜੋ ਹਿੱਸਾ ਜਿਹੜਾ ਉਨ੍ਹਾਂ ਨੂੰ ਮਿਲਣਾ ਚਾਹੀਦਾ ਹੈ ਉਹ ਉਨ੍ਹਾਂ ਨੂੰ ਨਹੀਂ ਮਿਲ ਰਿਹਾ । ਸਰਕਾਰ ਇਸ ਗੱਲ ਨੂੰ ਯਕੀਨੀ ਬਣਾਵੇ ਕਿ ਉਨ੍ਹਾਂ ਨੂੰ ਬਣਦਾ ਹਿੱਸਾ ਮਿਲ ਸਕੇ ।

ਮੈਂ ਸਰਕਾਰ ਅੱਗੇ ਇਸ ਗੱਲ ਦੀ ਬੇਨਤੀ ਕਰਾਂਗੀ ਕਿ ਸਾਡੇ ਨੌਜਵਾਨਾਂ ਦੇ ਸਬੰਧ ਵਿੱਚ ਬਹੁਤ ਸਾਰੇ ਸੈਲਫ਼-ਇੰਪਲਾਏਮੈਂਟ ਪ੍ਰੋਜੈਕਟ ਰੱਖੇ ਗਏ ਹਨ ਤਾਂ ਕਿ ਉਹ ਆਪਣਾ ਕਾਰੋਬਾਰ ਸ਼ੁਰੂ ਕਰਨ ਲਈ ਕਰਜ਼ਾ ਲੈ ਸਕਣ, ਗਰਾਂਟ ਲੈ ਸਕਣ ਜੋ ਕਿ ਸਰਕਾਰ ਉਨ੍ਹਾਂ ਨੂੰ ਦੇਣ ਲਈ ਤਿਆਰ ਹੈ । ਸਾਡੀ ਮੰਗ ਹੈ ਕਿ ਪੰਜਾਬ ਦੇ ਨੌਜਵਾਨਾਂ ਨੂੰ ਨੌਕਰੀਆਂ ਦੇਣ ਦਾ ਮਸਲਾ ਬੜਾ ਗੰਭੀਰ ਹੈ । ਜੇਕਰ ਉਨ੍ਹਾਂ ਨੂੰ ਨੈਸ਼ਨਲ ਮੇਨ-ਸਟਰੀਮ ਵਿੱਚ ਲਿਆਉਣਾ ਹੈ ਤਾਂ ਸਰਕਾਰ ਉਨ੍ਹਾਂ ਦੇ ਵਾਸਤੇ ਰੁਜ਼ਗਾਰ ਦੇ ਵਸੀਲੇ ਆਪਣੇ ਆਪ ਹੀ ਪੈਦਾ ਕਰੇ ਤਾਂ ਕਿ ਵੱਧ ਤੋਂ ਵੱਧ ਨੌਜਵਾਨਾਂ ਨੂੰ ਰੁਜ਼ਗਾਰ ਮਿਲ ਸਕੇ ।

ਅਖੀਰ ਵਿੱਚ ਮੈਂ ਆਪਣੀਆਂ ਬੇਵਾ ਔਰਤਾਂ ਅਤੇ ਬੁਢਾਪਾ ਔਰਤਾਂ ਦੀ ਪੈਨਸ਼ਨ ਸਬੰਧੀ ਗੱਲ ਕਰਨੀ ਚਾਹੁੰਦੀ ਹਾਂ । ਅਗਰ ਕਿਸੇ ਵਿਧਵਾ ਦਾ 18 ਸਾਲ ਦਾ ਪੁੱਤਰ ਹੋ ਜਾਵੇ ਤਾਂ ਉਸਦੀ ਪੈਨਸ਼ਨ ਦਾ ਫਾਰਮ ਕੈਂਸਲ ਕਰ ਦਿਤਾ ਜਾਂਦਾ ਹੈ ਇਹ ਗੈਰ-ਵਾਜ਼ਬ ਹੈ । ਬੇਵਾ ਔਰ ਬੁਢਾਪਾ ਪੈਨਸ਼ਨ ਦਾ ਜਿਹੜਾ ਰੇਟ ਹੈ ਉਹ 100/ ਰੁਪਏ ਤੋਂ ਵਧਾ ਕੇ 250/-ਰੁਪਏ ਕਰਨਾ ਚਾਹੀਦਾ ਹੈ ਔਰ ਪੁੱਤਰ ਦੀ ਉਮਰ ਦੀ ਜਿਹੜੀ ਸ਼ਰਤ ਹੈ ਇਹ ਗਲਤ ਲਗਾਈ ਗਈ ਹੈ, ਇਹ ਵੀ ਖਤਮ ਹੋਣੀ ਚਾਹੀਦੀ ਹੈ ।

ਸੈਕਸ ਡੀਟਰਮੀਨੇਸ਼ਨ ਟੈਸਟ ਆਨ ਪਰੈਗਨੈਂਟ ਵੁਮੈਨ ਦੇ ਸਬੰਧ ਵਿੱਚ ਅਸੀਂ ਵੱਖਰਾ ਰੈਜ਼ੋਲਿਉਸ਼ਨ ਵੀ ਦਿਤਾ ਹੈ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਰੂਲਿੰਗ ਪਾਰਟੀ ਦੇ ਮੈਂਬਰਾਂ ਨੇ ਵੀ ਇਹ ਰੈਜ਼ੂਲੇਸ਼ਨ ਦਿਤਾ ਹੈ । ਸਰਬ-ਸੰਮਤੀ ਨਾਲ ਸਾਨੂੰ ਅੱਜ ਇਸ

[ਸ਼੍ਰੀਮਤੀ ਵਿਮਲਾ ਡਾਂਗ]

ਗੱਲ ਤੇ ਫੈਸਲਾ ਲੈਣਾ ਚਾਹੀਦਾ ਹੈ ਕਿ ਇਸਤਰੀ ਜ਼ਾਤੀ ਦੇ ਨਾਲ ਇਹ ਜੋ ਬੜਾ ਵੱਡਾ ਧੱਕਾ ਤੇ ਜ਼ੁਲਮ ਹੋ ਰਿਹਾ ਹੈ, ਇਸ ਤੇ ਬੈਨ ਲਗਾਇਆ ਜਾਣਾ ਚਾਹੀਦਾ ਹੈ ਜਿਸ ਤਰ੍ਹਾਂ ਮਹਾਂਰਾਸ਼ਟਰ ਦੀ ਸਰਕਾਰ ਨੇ ਬੈਨ ਲਗਾਇਆ ਹੈ। ਇੱਕ ਮੈਂ ਲਿਖਤੀ ਬੇਨਤੀ ਕੀਤੀ ਸੀ ਮਾਨਯੋਗ ਸਪੀਕਰ ਸਾਹਿਬ ਨੂੰ, ਕਿ ਇਥੇ ਸੂਬਾ ਪੱਧਰ ਦਾ ਇਸਤਰੀ ਕਮਿਸ਼ਨ ਬਣਾਇਆ ਜਾਏ ਜਿਸਨੂੰ ਪੂਰੇ ਸੰਵਿਧਾਨਕ ਅਧਿਕਾਰ ਹੋਣ ਪਰੰਤੂ ਉਨ੍ਹਾਂ ਨੇ ਮੇਰਾ ਉਹ ਕੁਐਸਚਨ ਇਹ ਲਿਖ ਕੇ ਵਾਪਸ ਕਰ ਦਿਤਾ ਹੈ ਕਿ ਉਹ ਅਧੂਰਾ ਹੈ। ਕੇਂਦਰ ਸਰਕਾਰ ਨੇ ਕਾਨੂੰਨ ਮੁਤਾਬਕ ਕੌਮੀ ਪਧਰ ਦਾ ਇਸਤਰੀ ਕਮਿਸ਼ਨ ਬਣਾਇਆ ਹੈ।

**ਸ੍ਰੀ ਸਪੀਕਰ :** ਮਿਸਜ਼ ਡਾਂਗ, ਤੁਸੀਂ ਮੇਰੇ ਨਾਲ ਇਸ ਬਾਰੇ ਮੇਰੇ ਚੈਂਬਰ ਵਿੱਚ ਗੱਲ ਕਰਨਾ, ਮੈਂ ਤੁਹਾਡੀ ਪੂਰੀ ਸੈਟੇਸਫੈਕਸ਼ਨ ਕਰਵਾ ਦੇਵਾਂਗਾ। ਤੁਹਾਨੂੰ ਇੱਥੇ ਉਸਦਾ ਜ਼ਿਕਰ ਕਰਨ ਦੀ ਲੋੜ ਨਹੀਂ ਹੈ।

**ਸ਼੍ਰੀਮਤੀ ਵਿਮਲਾ ਡਾਂਗ :** ਮੇਰੀ ਪ੍ਰੋਪੋਜ਼ਲ ਇਹ ਹੈ ਕਿ ਜਿਵੇਂ ਇਸਤਰੀਆਂ ਤੇ ਕਰਾਈਮਜ਼ ਨੂੰ ਰੋਕਣ ਵਾਸਤੇ ਨੈਸ਼ਨਲ ਲੈਵਲ ਤੇ ਕਮਿਸ਼ਨ ਬਣਾਇਆ ਗਿਆ ਹੈ ਉਸੇ ਤਰ੍ਹਾਂ ਸਟੇਟ ਪੱਧਰ ਤੇ ਵੀ ਕਮਿਸ਼ਨ ਬਣਾਇਆ ਜਾਵੇ। ਇੱਕ ਗੱਲ ਦਾ ਮੈਂ ਜ਼ਿਕਰ ਕਰਨਾ ਚਾਹਾਂਗੀ ਜਿਵੇਂ ਕਿ ਮੇਰੀ ਭੈਣ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਨੇ ਵੀ ਗੱਲ ਕੀਤੀ ਹੈ ਕਿ ਇੱਟਾਂ ਦੇ ਭੱਠਿਆਂ ਤੇ ਪਿੰਡ ਕੋਟ ਖਾਲਸਾ ਤੇ ਹੋਰ ਪਿੰਡਾਂ ਵਿੱਚ ਰੇਪ ਦੇ ਕੇਸ ਹੋਏ, ਹੋਰ ਵੀ ਥਾਵਾਂ ਤੇ ਹੁੰਦੇ ਸੁਣੇ ਜਾਂਦੇ ਹਨ ਪਰੰਤੂ ਉਨ੍ਹਾਂ ਕਰੀਮੀਨਲਜ਼ ਦੇ ਵਿਰੁੱਧ ਕੋਈ ਕਾਰਵਾਈ ਨਹੀਂ ਹੁੰਦੀ ਅਤੇ ਉਹ ਸ਼ਰੇਆਮ ਘੁੰਮਦੇ ਫਿਰਦੇ ਹਨ। ਇਸ ਲਈ ਇਹ ਕਮਿਸ਼ਨ ਬਣਨਾ ਚਾਹੀਦਾ ਹੈ।

ਅਖੀਰ ਵਿੱਚ ਮੈਂ ਇਹ ਗੱਲ ਕਹਾਂਗੀ ਕਿ ਟ੍ਰੇਜ਼ਰੀ ਬੈਂਚਿਜ਼ ਵਲੋਂ ਵੀ ਜਿਹੜੀ ਆਵਾਜ਼ ਆਈ ਹੈ ਕਿ ਦੇਸ਼ ਦੀ ਏਕਤਾ ਤੇ ਅਖੰਡਤਾ ਦੇ ਸਵਾਲ ਤੇ ਸਾਨੂੰ ਸੱਭ ਨੂੰ ਦੇਸ਼ ਦੇ ਹਿੱਤਾਂ ਵਿੱਚ ਇਕੱਠੇ ਹੋ ਕੇ ਪੰਜਾਬ ਦੀ ਬਿਹਤਰੀ ਲਈ ਲੜਨਾ ਚਾਹੀਦਾ ਹੈ ਅਤੇ ਇਨ੍ਹਾਂ ਕਾਰਜਾਂ ਨੂੰ ਪਹਿਲ ਦੇ ਆਧਾਰ ਤੇ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਸਾਡਾ ਪੰਜਾਬ ਸੁਖੀ ਵੱਸੇ। ਮੈਂ ਇਨ੍ਹਾਂ ਲਫ਼ਜ਼ਾਂ ਨਾਲ ਧੰਨਵਾਦ ਕਰਦੀ ਹਾਂ।

**ਸਰਦਾਰ ਹਰਨੇਕ ਸਿੰਘ (ਘੜੂੰਆਂ) :** ਸਪੀਕਰ ਸਾਹਿਬ, ਬੜੀ ਮਿਹਰਬਾਨੀ ਤੁਹਾਡੀ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਵਾਸਤੇ ਟਾਇਮ ਦਿਤਾ। ਮੈਂ ਤੁਹਾਡੇ ਰਾਹੀਂ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ ਪ੍ਰਧਾਨ ਮੰਤਰੀ ਜੀ ਨੂੰ ਜਿਨ੍ਹਾਂ ਨੇ ਆਪਣੇ ਦ੍ਰਿੜ੍ਹ ਇਰਾਦੇ ਨਾਲ ਪੰਜਾਬ ਦੇ ਵਿੱਚ ਚੋਣਾਂ ਕਰਵਾਈਆਂ। ਸਾਰੇ ਪ੍ਰੋਸੈਸ ਦੇ ਵਿੱਚ ਲੋਕਾਂ ਨੂੰ ਇਹ ਖਦਸ਼ਾ ਸੀ ਕਿ ਚੋਣਾਂ ਹੋ ਵੀ ਸਕਣਗੀਆਂ ? ਸੋ ਇਸ ਕਰਕੇ ਉਹ ਵਧਾਈ ਦੇ ਪਾਤਰ ਹਨ ਜਿਨ੍ਹਾਂ ਨੇ ਇਸ ਪ੍ਰੋਸੈਸ ਨੂੰ ਸਿਰੇ ਚੜ੍ਹਾਇਆ। ਮੈਂ ਸੱਜਦਾ ਕਰਦਾ ਹਾਂ ਉਨ੍ਹਾਂ ਦੋਸਤਾਂ ਨੂੰ, ਉਨ੍ਹਾਂ ਵਰਕਰਾਂ ਨੂੰ, ਜਿੰਨ੍ਹਾ ਦੀਆਂ ਜਾਨਾਂ ਚਲੀਆਂ ਗਈਆਂ ਇਨ੍ਹਾਂ ਇਲੈਕਸ਼ਨਾਂ ਦੇ ਦੌਰਾਨ। ਮੈਂ ਸਤਿਕਾਰ ਕਰਦਾ ਹਾਂ ਉਨ੍ਹਾਂ ਵੋਟਰਾਂ ਵੀਰਾਂ ਦਾ ਜਿਨ੍ਹਾਂ ਨੇ ਹਜ਼ਾਰਾਂ ਦੀ ਗਿਣਤੀ ਵਿਚ ਆ ਕੇ ਵੋਟਾਂ ਪਾਈਆਂ ਜਦ ਕਿ ਮਾਹੌਲ ਇਹ ਸੀ ਕਿ ਘਰ ਘਰ ਟੈਲੀਫੋਨ ਕੀਤੇ ਗਏ, ਕੰਧਾਂ ਤੇ ਇਸ਼ਤਿਹਾਰ ਚਿਪਕਾ ਦਿਤੇ ਗਏ, ਬੜਾ

ਪ੍ਰਚਾਰ ਕਰ ਦਿਤਾ ਗਿਆ ਕਿ ਜੇ ਕਿਸੇ ਬੰਦੇ ਦੀ ਉਂਗਲੀ ਤੇ ਵੋਟ ਪਾਉਣ ਦਾ ਨਿਸ਼ਾਨ ਵੇਖਿਆ ਗਿਆ ਤਾਂ ਉਸਦੇ ਸਾਰੇ ਪ੍ਰਵਾਰ ਨੂੰ ਸੋਧਿਆ ਜਾਵੇਗਾ । ਸੋ, ਮੇਰੇ ਵੀਰਾਂ ਨੇ ਬੜੀ ਹਿੰਮਤ ਦੇ ਨਾਲ, ਦਲੇਰੀ ਵਿਖਾ ਕੇ ਵੋਟਾਂ ਪਾਈਆਂ ਔਰ ਉਹ ਬੈਡ-ਐਲੀਮੈਂਟ ਦਬਕੇ ਮਾਰਦਾ ਫਿਰਦਾ ਰਹਿ ਗਿਆ, ਉਹ ਫਰਸਟੇਟ ਹੋਇਆ, ਜਿਸ ਨੂੰ ਇਹ ਆਸ ਨਹੀਂ ਸੀ ਕਿ ਹਜ਼ਾਰਾਂ ਦੀ ਗਿਣਤੀ ਵਿੱਚ ਵੋਟਾਂ ਪੈਣਗੀਆਂ । ਸੋ, ਸਪੀਕਰ ਸਾਹਿਬ, ਗਵਰਨਰ ਸਾਹਿਬ ਦਾ ਜੋ ਐਡਰੈਸ ਹੈ, ਉਸ ਦੇ ਵਿਚੋਂ ਰੋਸ਼ਨੀ ਦੀ ਕਿਰਨ ਆਉਂਦੀ ਹੈ ਜਿਸ ਦੇ ਵਿਚ ਭ੍ਰਿਸ਼ਟਾਚਾਰ ਨੂੰ ਖ਼ਤਮ ਕਰਨ ਦਾ ਜ਼ਿਕਰ ਕੀਤਾ ਗਿਆ ਹੈ, ਜਿਸ ਦੇ ਵਿਚ ਉਦਯੋਗਿਕ ਵਿਕਾਸ ਦੀ ਗੱਲ ਕੀਤੀ ਗਈ ਹੈ, ਜਿਸ ਦੇ ਵਿਚ ਜ਼ਿਲ੍ਹਿਆਂ ਦੇ ਪੁਨਰਗਠਨ ਦੀ ਗੱਲ ਕੀਤੀ ਗਈ ਹੈ, ਜਿਸ ਦੇ ਵਿਚ ਖੇਤੀਬਾੜੀ ਅਤੇ ਬਾਗਬਾਨੀ ਨੂੰ ਪ੍ਰਫੁੱਲਤ ਕਰਨ ਦਾ ਯਤਨ ਕੀਤਾ ਗਿਆ ਹੈ, ਸਹਿਕਾਰਤਾ ਲਹਿਰ ਨੂੰ ਹੋਰ ਮਜ਼ਬੂਤ ਕਰਨ ਦਾ ਯਤਨ ਕੀਤਾ ਗਿਆ ਹੈ, ਪਸ਼ੂ ਪਾਲਣ, ਮੱਛੀ ਪਾਲਣ ਦਾ ਜ਼ਿਕਰ ਕੀਤਾ ਗਿਆ ਹੈ, ਅਤੇ ਪਿੰਡਾਂ ਨੂੰ ਸੰਚਾਰ ਸਾਧਨਾਂ ਨਾਲ ਜੋੜਨ ਦਾ ਯਤਨ ਕੀਤਾ ਗਿਆ ਹੈ । ਬਹੁਤ ਹੀ ਖ਼ੂਬਸੂਰਤ ਭਾਸ਼ਣ ਮੈਨੂੰ ਨਜ਼ਰ ਆਇਆ ਹੈ । ਇਸ ਭਾਸ਼ਣ ਦੇ ਪੰਨਾ 4 ਅਤੇ 5 ਤੇ ਗਵਰਨਰ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਮਿਹਨਤਕਸ਼ ਲੋਕਾਂ ਦੇ ਜਜ਼ਬਾਤ ਨੂੰ ਕੁਝ ਪਾਰਟੀਆਂ ਨੇ ਭੜਕਾਇਆ ਅਤੇ ਜ਼ਿਕਰ ਕੀਤਾ ਕਿ ਕਿਸੇ ਵੀ ਸੱਭਿਆ ਸਮਾਜ ਵਿਚ ਝਗੜਿਆਂ ਨੂੰ ਨਿਪਟਾਉਣ ਲਈ ਬੰਦੂਕ ਦੀ ਤਾਕਤ ਵਰਤਣੀ ਕੋਈ ਹੱਲ ਨਹੀਂ ਹੈ । ਜੋ ਪਿਛਲੇ 10 ਸਾਲਾਂ ਦੇ ਵਿਚ ਵਾਪਰਿਆ ਉਸ ਨਾਲ ਬੜੀ ਹੀ ਮਨ ਨੂੰ ਤਕਲੀਫ ਹੁੰਦੀ ਹੈ । ਬੀਬੀ ਅੰਮ੍ਰਿਤਾ ਪ੍ਰੀਤਮ ਦੀਆਂ ਇਹ ਲਾਈਨਾਂ ਲਿਖੀਆਂ ਮੈਨੂੰ ਯਾਦ ਆ ਰਹੀਆਂ ਹਨ :

ਵੇ ਦਰਦ ਮੰਦਾਂ ਦਿਆ ਦਰਦੀਆ ਉਠ ਤੱਕ ਆਪਣਾ ਪੰਜਾਬ ।
ਅੱਜ ਬੇਲੇ ਲਾਸ਼ਾਂ ਵਿਛੀਆਂ ਲਹੂ ਦੀ ਭਰੀ ਚਨਾਬ ॥

ਮੇਰੇ ਵੱਡੇ ਵੀਰ ਸਤਿਕਾਰਯੋਗ ਮਿੱਤਲ ਜੀ ਨੇ ਜ਼ਿਕਰ ਕੀਤਾ ਕਿ ਇਸ ਦੁਖਾਂਤ ਦੀ ਸ਼ੁਰੂਆਤ ਬਾਦਲ ਸਰਕਾਰ ਦੇ ਵੇਲੇ ਹੋਈ । ਮੈਂ ਮੰਨਦਾ ਹਾਂ ਇਸ ਗੱਲ ਨੂੰ ਕਿ ਇਸ ਦੁਖਾਂਤ ਦੀ ਸ਼ੁਰੂਆਤ ਉਸ ਵੇਲੇ ਦੀ ਸਰਕਾਰ ਦੀ ਨਾਅਹਿਲੀਅਤ ਸੀ । ਅੰਮ੍ਰਿਤਸਰ ਦੇ ਵਿਚ ਸਮਾਗਮ ਹੋਇਆ । ਇਕ ਫਿਰਕੇ ਦਾ ਇਕੱਠ ਸੀ । ਇਨ੍ਹਾਂ ਦਾ ਫਰਜ਼ ਬਣਦਾ ਸੀ ਕਿ ਇਹ ਉਨ੍ਹਾਂ ਵੀਰਾਂ ਨੂੰ ਦੱਸਦੇ ਕਿ ਅੱਜ ਵਿਸਾਖੀ ਦਾ ਦਿਹਾੜਾ ਹੈ ਇਸ ਲਈ ਤੁਸੀਂ ਇਹ ਸਮਾਗਮ ਅੰਮ੍ਰਿਤਸਰ ਦੀ ਬਜਾਏ ਜਲੰਧਰ ਕਰ ਲਵੋ ਜਾਂ ਲੁਧਿਆਣਾ ਵਿਖੇ ਕਰ ਲਵੋ ਅਤੇ ਅੰਮ੍ਰਿਤਸਰ ਨਾ ਰੱਖੋ ਕਿਉਂਕਿ ਟਾਕਰੇ ਦਾ ਖਦਸ਼ਾ ਸੀ । ਪਰ ਜੇ ਉਨ੍ਹਾਂ ਨੇ ਅਲਾਓ ਕੀਤਾ ਤਾਂ ਉਹ ਸਰਕਾਰ ਦੀ ਜ਼ਿੰਮੇਵਾਰੀ ਬਣਦੀ ਸੀ ਕਿ ਉਥੇ ਲਾਅ ਐਂਡ ਆਰਡਰ ਬਣਾਕੇ ਰੱਖਦੀ । ਕੁਝ ਲੋਕਾਂ ਨੇ ਆ ਕੇ ਉਨ੍ਹਾਂ ਉਤੇ ਹਮਲਾ ਕਰ ਦਿੱਤਾ ਜਿਸ ਦੇ ਨਾਲ 10-11 ਜਾਨਾਂ ਚਲੀਆਂ ਗਈਆਂ ! ਇਹ ਉਸ ਵੇਲੇ ਦੀ ਸਰਕਾਰ ਦੀ ਨਾਅਹਿਲੀਅਤ ਸੀ । ਇਹ ਮਾਰੋ ਮਾਰ ਦੀ ਸ਼ੁਰੂਆਤ ਉਦੋਂ ਸ਼ੁਰੂ ਹੋਈ ।

ਇਸ ਤੋਂ ਬਾਅਦ ਜੋ ਗਵਰਨਰ ਸਾਹਿਬ ਨੇ ਜ਼ਿਕਰ ਕੀਤਾ ਹੈ, ਜਜ਼ਬਾਤ ਭੜਕਾਉਣ ਦੀ ਗੱਲ ਕੀਤੀ ਹੈ ਕਿ ਕਿਵੇਂ ਕਪੂਰੀ ਮੋਰਚਾ ਲੱਗਿਆ ਪਾਣੀ ਵਾਸਤੇ, ਮੇਰੇ ਅਕਾਲੀ ਵੀਰਾਂ ਨੇ ਮਹਿਸੂਸ ਕੀਤਾ ਕਿ ਸਾਡੀ ਗੱਲ ਨਹੀਂ ਚੱਲ ਰਹੀ, ਮੋਰਚਾ ਫੇਲ੍ਹ ਹੁੰਦਾ ਜਾ ਰਿਹਾ ਹੈ, ਉਨ੍ਹਾਂ ਨੇ ਉਸ ਮੋਰਚੇ ਨੂੰ ਤਬਦੀਲ ਕੀਤਾ ਅੰਮ੍ਰਿਤਸਰ ਦੇ ਵਿਚ । ਉਥੇ ਬੜੀਆਂ

[ਸਰਦਾਰ ਹਰਨੇਕ ਸਿੰਘ]

ਜਜ਼ਬਾਤ ਨੂੰ ਭੜਕਾਉਣ ਵਾਲੀਆਂ ਸਪੀਚਾਂ ਹੁੰਦੀਆਂ ਰਹੀਆਂ। ਅੱਤਵਾਦੀਆਂ ਨੂੰ ਮਰਜੀਵੜੇ ਬਣਾਇਆ ਗਿਆ। ਨੌਜਵਾਨਾਂ ਨੂੰ ਕਿਹਾ ਕਿ ਤੁਸੀਂ ਜੋ ਕੁਝ ਕਰਨਾ ਹੈ ਕਰੋ ਅਤੇ ਇਹ ਕਿਹਾ ਗਿਆ ਕਿ ਜੇ ਦਰਬਾਰ ਸਾਹਿਬ ਵਿਚ ਪੁਲਿਸ ਆਈ ਤਾਂ ਉਹ ਸਾਡੀਆਂ ਲਾਸ਼ਾਂ ਦੇ ਉਤੋਂ ਲੰਘ ਕੇ ਜਾਵੇਗੀ। ਪਰ ਜਿਨ੍ਹਾਂ ਲੋਕਾਂ ਨੇ ਨੌਜਵਾਨਾਂ ਦੇ ਜਜ਼ਬਾਤ ਭੜਕਾਏ ਹੁਣ ਆਪਣੀਆਂ ਬਾਹਾਂ ਖੜੀਆਂ ਕਰਕੇ ਬਾਹਿਰ ਨਿਕਲ ਆਏ ਪਰ ਉਹ ਨੌਜਵਾਨ ਬੰਦੂਕ ਲੈ ਕੇ ਅੱਗੇ ਨੂੰ ਤੁਰਦੇ ਗਏ ਇਹ ਬੰਦੂਕ ਦੀ ਜੋ ਗੱਲ ਚੱਲੀ ਹੈ ਇਹ ਇਨ੍ਹਾਂ ਭਾਸ਼ਣਾਂ ਦਾ ਸਿੱਟਾ ਹੈ।

ਜ਼ਿਕਰ ਕੀਤਾ ਮੇਰੇ ਵੀਰਾਂ ਨੇ ਕਿ ਏਸ਼ੀਆਡ ਦੀਆਂ ਖੇਡਾਂ ਦੇਖਣ ਜੋ ਲੋਕ ਜਾ ਰਹੇ ਸਨ ਉਨ੍ਹਾਂ ਦੀ ਬੇਇੱਜ਼ਤੀ ਹੋਈ। ਇਹ ਬੜੇ ਦੁੱਖ ਦੀ ਗੱਲ ਹੈ। ਬਹੁਤ ਹੀ ਮਾੜੀ ਗੱਲ ਹੋਈ ਹੈ। ਪਰ ਇਸ ਦਾ ਦੂਸਰਾ ਪੱਖ ਵੀ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਅਕਾਲੀ ਲੀਡਰਸ਼ਿਪ ਵਲੋਂ ਬਿਆਨ ਦਿਤੇ ਗਏ ਕਿ ਅਸੀਂ ਏਸ਼ੀਆਡ ਦੀਆਂ ਖੇਡਾਂ ਨਹੀਂ ਹੋਣ ਦਿਆਂਗੇ। ਕਿੰਨੀ ਮਾੜੀ ਗੱਲ ਹੈ। ਮੇਰੇ ਘਰ ਦੇ ਵਿੱਚ ਵਿਆਹ ਹੋ ਰਿਹਾ ਹੋਵੇ ਜਾਂ ਕਿਸੇ ਹੋਰ ਦੋਸਤ ਦੇ ਘਰ ਵਿਆਹ ਹੋ ਰਿਹਾ ਹੋਵੇ ਗਵਾਂਢੀ ਇਹ ਕਹੇ ਕਿ ਮੈਂ ਵਿਆਹ ਨਹੀਂ ਹੋਣ ਦਿਆਂਗਾ ਅਤੇ ਟਕਰਾ ਦੀ ਨੀਤੀ ਵਰਤੇ ਅਤੇ ਫਿਰ ਕਹੇ ਕਿ ਮੇਰੀ ਬੇਇਜ਼ਤੀ ਹੋਈ ਤਾਂ ਫਿਰ ਇਹ ਬੜੀ ਮਾੜੀ ਗੱਲ ਹੈ। ਸਰਕਾਰ ਦੀ ਐਸੀ ਕੋਈ ਨੀਅਤ ਨਹੀਂ ਸੀ, ਨੀਅਤ ਇਹ ਸੀ ਕਿ ਇਸ ਨੂੰ ਰੋਕਿਆ ਜਾਵੇ। ਉਥੇ, ਸਪੀਕਰ ਸਾਹਿਬ, ਉਸ ਵੇਲੇ ਦੇ ਅਕਾਲੀ ਦੱਲ ਦੇ ਪ੍ਰਧਾਨ ਨੇ ਦਰਸ਼ਕਾਂ ਵਿਚ ਇਕ ਕਿਤਾਬਚਾ ਵੰਡਿਆ ਜਿਸ ਵਿੱਚ ਦੱਸਿਆ ਕਿ ਦੁਨੀਆਂ ਭਰ ਦੇ ਲੋਕੋ ਹਿੰਦੁਸਤਾਨ ਵਿਚ ਸਿੱਖਾਂ ਦਾ ਸਥਾਨ ਕੋਈ ਨਹੀਂ ਹੈ, ਸਿੱਖਾਂ ਦੀ ਬੇਇਜ਼ਤੀ ਹੋ ਰਹੀ ਹੈ। ਮੈਨੂੰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਅਸੀਂ ਘਰ ਵਿਚ ਗੁੱਸੇ ਵੀ ਹੋ ਜਾਂਦੇ ਹਾਂ, ਸਾਡਾ ਕੋਈ ਗਿਲਾ ਵੀ ਹੁੰਦਾ ਹੈ ਤਾਂ ਉਸ ਨੂੰ ਘਰ ਵਿੱਚ ਹੀ ਗੁੱਸਾ ਗਿਲਾ ਦੂਰ ਕਰਨਾ ਹੁੰਦਾ ਹੈ। ਇਨ੍ਹਾਂ ਨੂੰ ਕੀ ਲੋੜ ਪਈ ਸੀ ਕਿ ਉਥੇ ਇਸ ਗੱਲ ਦਾ ਢੰਡੋਰਾ ਪਿਟਿਆ ਜਿਸ ਗੱਲ ਦੇ ਵਿੱਚ ਕੋਈ ਸਚਾਈ ਨਹੀਂ ਸੀ। ਸਪੀਕਰ ਸਾਹਿਬ, ਇਥੇ ਕਈ ਐਸੀਆਂ ਗਲਾਂ ਚਲੀਆਂ ਅਤੇ ਬਾਰ ਬਾਰ ਇਥੇ ਜ਼ਿਕਰ ਆਇਆ ਕਿ ਪਹਿਲਾਂ ਪੰਜਾਬ ਪੈਕੇਜ ਦਾ ਐਲਾਨ ਹੋਵੇ ਤਾਂ ਅਕਾਲੀ ਵੀਰ ਇਲੈਕਸ਼ਨ ਵਿੱਚ ਪਾਰਟੀਸੀਪੇਟ ਕਰਨਗੇ। ਸਾਡੇ ਤੇ ਵੀ ਇਸ ਗੱਲ ਦਾ ਕਿੰਤੂ ਵਿੰਤੂ ਕੀਤਾ ਗਿਆ ਕਿ ਪਹਿਲਾਂ ਤੁਸੀਂ ਪਾਰਟੀਸੀਪੇਟ ਨਹੀਂ ਸੀ ਕੀਤਾ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਅਸੀਂ ਪਾਰਟੀਸੀਪੇਟ ਨਹੀਂ ਸੀ ਕੀਤਾ ਤਾਂ ਉਸ ਵੇਲੇ ਦੇ ਪ੍ਰਧਾਨ ਮੰਤਰੀ ਸਾਹਿਬ ਨੂੰ ਇਹ ਕਿਹਾ ਸੀ ਕਿ ਇਤਨੀ ਸਿਕਿਉਰਿਟੀ ਦਾ ਪ੍ਰਬੰਧ ਇਲੈਕਸ਼ਨਾਂ ਦੇ ਦੌਰਾਨ ਨਹੀਂ ਹੋ ਸਕਣਾ। ਪੰਜਾਬ ਦੀਆਂ ਵੋਟਾਂ ਬਾਕੀ ਦੇਸ਼ ਨਾਲੋਂ ਬਾਅਦ ਵਿੱਚ ਕਰਾਈਆਂ ਜਾਣ, ਅਸੀਂ ਸ਼ਾਮਲ ਹੋਣ ਲਈ ਤਿਆਰ ਹਾਂ ਜਿਹੜੀ ਗੱਲ ਦਾ ਡਰ ਸੀ ਅਤੇ ਜਿਹੜੀ ਗੱਲ ਅਸੀਂ ਕਹਿੰਦੇ ਸੀ ਉਹ ਸੱਚ ਹੋ ਗਈ, ਸਪੀਕਰ ਸਾਹਿਬ, ਕਿ ਇਕ ਨਹੀਂ, ਦੋ ਨਹੀਂ ਦਰਜਨਾਂ ਹੀ ਕੈਂਡੀਡੇਟਸ ਮੌਤ ਦਾ ਸ਼ਿਕਾਰ ਹੋਏ। ਜੋ ਅਕਾਲੀ ਵੀਰ ਪੰਜਾਬ ਪੈਕੇਜ ਦੀ ਗੱਲ ਕਰਦੇ ਹਨ ਕਿ ਪੈਕੇਜ ਐਲਾਨ ਕਰੋ ਤਾਂ ਇਲੈਕਸ਼ਨ ਵਿੱਚ ਪਾਰਟੀਸੀਪੇਟ ਕਰਦੇ ਹਾਂ, ਮੈਂ ਉਨ੍ਹਾਂ ਨੂੰ ਪੁੱਛਣਾ

ਚਾਹੁੰਦਾ ਹਾਂ ਕਿ ਜਦੋਂ ਅਸੀਂ ਇਨ੍ਹਾਂ ਨੂੰ ਕਿਹਾ ਸੀ ਕਿ ਟੇਬਲ ਤੇ ਬੈਠ ਕੇ ਗੱਲ ਕਰ ਲਓ ਤਾਂ ਫਿਰ ਕਿਉਂ ਨਹੀਂ ਗੱਲ ਬਾਤ ਕਰਦੇ । ਜਦੋਂ ਇਨ੍ਹਾਂ ਨੇ ਪਿਛਲੀਆਂ ਚੋਣਾਂ ਵਿਚ ਹਿੱਸਾ ਲਿਆ ਕੀ ਉਦੋਂ ਕੋਈ ਪੈਕੇਜ ਦਾ ਐਲਾਨ ਹੋ ਗਿਆ ਸੀ ? ਜਿਹੜਾ ਹੁਣ ਕਹਿੰਦੇ ਹਨ ਕਿ ਪੈਕੇਜ ਦਾ ਐਲਾਨ ਕਰੋ । ਇਹ ਚਾਹੁੰਦੇ ਸੀ ਕਿ ਪਹਿਲਾਂ ਪੈਕੇਜ ਦਾ ਐਲਾਨ ਹੋ ਜਾਏ ਅਤੇ ਅਸੀਂ ਬਾਅਦ ਵਿਚ ਇਹ ਕਹਿ ਸਕੀਏ ਕਿ ਇਹ ਵਿੰਗਾ ਹੋਇਆ ਹੈ, ਇਹ ਟੇਡਾ ਹੋਇਆ ਹੈ, ਇਹ ਇਧਰੋਂ ਇਸ ਤਰ੍ਹਾਂ ਹੋਣਾ ਚਾਹੀਦਾ ਸੀ । ਇਹ ਉਧਰੋ ਇਸ ਤਰਾਂ ਹੋਣਾ ਚਾਹੀਦਾ ਸੀ । ਇਹ ਇਨ੍ਹਾਂ ਦੀ ਬਦਨੀਤੀ ਸੀ, ਜੇ ਨੀਯਤ ਸਾਫ ਹੁੰਦੀ ਤਾਂ ਸਾਰਾ ਮਸਲਾ ਹੱਲ ਹੋ ਜਾਣਾ ਸੀ। ਅੱਜ ਵੀ, ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਜੀ ਪੰਜਾਬ ਦੀਆਂ ਮੰਗਾਂ ਵਾਸਤੇ ਸਿਰ ਤੋੜ ਕੇ ਲਗੇ ਹੋਏ ਹਨ । ਕਈ ਵਾਰੀ ਉਨ੍ਹਾਂ ਨੇ ਕਿਹਾ ਕਿ ਚੰਡੀਗੜ੍ਹ ਪੰਜਾਬ ਨੂੰ ਦਿੱਤਾ ਜਾਵੇ, ਕਈ ਵਾਰੀ ਉਨ੍ਹਾਂ ਨੇ ਕਿਹਾ ਕਿ ਪਾਣੀਆਂ ਦਾ ਮਸਲਾ ਸੁਪਰੀਮ ਕੋਰਟ ਵਿੱਚ ਜਾਣਾ ਚਾਹੀਦਾ ਹੈ, ਕਈ ਵਾਰੀ ਉਨ੍ਹਾਂ ਨੇ ਕਿਹਾ ਕਿ ਪੰਜਾਬੀ ਬੋਲਦੇ ਇਲਾਕੇ ਜੋ ਹਨ ਉਹ ਪੰਜਾਬ ਵਿੱਚ ਸ਼ਾਮਲ ਹੋਣੇ ਚਾਹੀਦੇ ਹਨ । ਮੇਰਾ ਲੀਡਰ ਬੜੀ ਸੰਜੀਦਗੀ ਨਾਲ ਇਸ ਪਾਸੇ ਲਗਿਆ ਹੋਇਆ ਹੈ । ਸਪੀਕਰ ਸਾਹਿਬ, ਇਕ ਹੋਰ ਜ਼ਿਕਰ ਮਾਨਯੋਗ ਮੈਂਬਰ ਮਿੱਤਲ ਸਾਹਿਬ ਨੇ ਕੀਤਾ ਹੈ, ਇਸ ਵੇਲੇ ਉਹ ਆਪਣੀ ਸੀਟ ਤੇ ਬੈਠੇ ਨਹੀਂ ਹਨ, ਉਨ੍ਹਾਂ ਨੇ ਕਿਹਾ ਕਿ ਸਰਕਾਰਾਂ ਤੋੜ ਦਿੱਤੀਆਂ ਗਈਆਂ । ਸਪੀਕਰ ਸਾਹਿਬ, 1977 ਵਿੱਚ ਜਦੋਂ ਬਹੁ-ਗਿਣਤੀ ਦੀਆਂ ਸਰਕਾਰਾਂ ਕਾਂਗਰਸ ਪਾਰਟੀ ਦੀਆਂ ਜੋ ਚਲ ਰਹੀਆਂ ਸਨ ਜਿਨ੍ਹਾਂ ਦੇ 19-19 ਮਹੀਨੇ ਅਜੇ ਰਹਿੰਦੇ ਸੀ ਤਾਂ ਉਸ ਸਰਕਾਰ ਨੇ ਜਿਸ ਵਿੱਚ ਮਿੱਤਲ ਸਾਹਿਬ ਦੀ ਪਾਰਟੀ ਵੀ ਭਾਈਵਾਲ ਸੀ ਅਤੇ ਜਿਸ ਵੇਲੇ ਹੋਮ ਮਨਿਸਟਰ ਚੌਧਰੀ ਚਰਨ ਸਿੰਘ ਜੀ ਸਨ ਤਾਂ ਉਸ ਵੇਲੇ ਉਹ ਸਰਕਾਰਾਂ ਤੋੜ ਦਿੱਤੀਆਂ । (ਵਿਘਨ)

**ਸ੍ਰੀ ਰਮੇਸ਼ ਦੱਤ:** ** ** ** (ਵਿਘਨ)

**Mr. Speaker**: This is no point of order.

**ਸਰਦਾਰ ਹਰਨੇਕ ਸਿੰਘ** : ਸ, ਮੈਂ ਬੇਨਤੀ ਕਰਦਾ ਹਾਂ ਕਿ ਇਕ ਮੇਰੇ ਵੀਰ ਨੇ ਫ਼ਰਮਾਇਆ ਹੈ ਕਿ ਸਾਨੂੰ ਗਰੰਟੀ ਦੇਵੋ ਕਿ ਸਰਕਾਰ ਨਹੀਂ ਤੋੜੀ ਜਾਏਗੀ ਤਾਂ ਅਸੀਂ ਪਾਰਟੀਸੀਪੇਟ ਕਰਾਂਗੇ । ਸਾਡੀ ਸਰਕਾਰ ਤਾਂ ਗਾਰੰਟੀ ਦੇਣ ਲਈ ਤਿਆਰ ਹੈ, ਪ੍ਰਾਬਲਮ ਇਹ ਆਉਂਦੀ ਹੈ ਕਿ ਇਨ੍ਹਾਂ ਵੀਰਾਂ ਦੀ ਗਰੰਟੀ ਕੌਣ ਲਵੇ । 1967 ਵਿਚ ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਬਣੀ ਪਰ ਗਿੱਲ ਸਾਹਿਬ 17 ਐਮ. ਐਲ. ਏ. ਲੈ ਕੇ ਖਿਸਕ ਗਏ । 1969 ਵਿਚ ਫਿਰ ਸਰਕਾਰ ਬਣੀ ਜਿਸ ਦਾ ਹੈਡ ਸੀ ਸਰਦਾਰ ਗੁਰਨਾਮ ਸਿੰਘ । ਉਸ ਪਾਰਟੀ ਦੇ ਪ੍ਰਧਾਨ ਸੰਤ ਫ਼ਤਿਹ ਸਿੰਘ ਨੇ, ਜਦੋਂ ਅਸੰਬਲੀ ਵਿਚ ਬਜਟ ਪੇਸ਼ ਹੋ ਰਿਹਾ ਸੀ ਤਾਂ ਇੱਕਲੇ ਇੱਕਲੇ ਮੈਂਬਰ ਨੂੰ ਬੁਲਾ ਕੇ ਕਸਮ ਦਵਾਈ ਕਿ ਉਹ ਇਸ ਸਰਕਾਰ ਦੇ ਖਿਲਾਫ਼ ਵੋਟ ਪਾਉਣਗੇ । ਉਹ ਵੀ ਸਰਕਾਰ ਟੁਟ ਗਈ । ਇਸ ਤੋਂ ਬਾਅਦ ਫਿਰ ਇਕ ਟਾਈਮ ਆਇਆ ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਬਣੇ । ਉਸ ਵੇਲੇ ਦੀ ਅਕਾਲੀ ਪਾਰਟੀ ਦੇ ਪ੍ਰਧਾਨ ਸਰਦਾਰ ਜਗਦੇਵ ਸਿੰਘ ਤਲਵੰਡੀ, ਕੈਬਨਿਟ ਦੇ ਮੰਤਰੀ ਸਰਦਾਰ ਜਸਵਿੰਦਰ ਸਿੰਘ, ਨੂੰ ਨਾਲ ਲੈ ਕੇ ਗਵਰਨਰ ਸਾਹਿਬ ਨੂੰ ਮਿਲੇ ਕਿ ਇਹ ਸਰਕਾਰ ਕੁਰਪਟ ਹੈ ਇਸ

**Expunged as ordered by the Chair.

**ਸਰਦਾਰ ਹਰਨੇਕ ਸਿੰਘ]**

ਲਈ ਤੋੜ ਦਿਤੀ ਜਾਏ। ਅਸੀਂ ਤਾਂ ਗਾਰੰਟੀ ਦੇ ਸਕਦੇ ਹਾਂ ਪਰ ਮੁਸ਼ਕਲ ਤਾਂ ਇਨ੍ਹਾਂ ਦੀ ਆਪਣੀ ਗਰੰਟੀ ਦੀ ਹੈ। 1985 ਵਿਚ ਬਰਨਾਲਾ ਸਾਹਿਬ ਦੀ ਸਰਕਾਰ ਆਈ। ਉਹ ਬਹੁਤਾਤ ਵਿਚ ਜਿੱਤ ਕੇ ਆਏ। ਅਜੇ ਥੋਹੜਾ ਸਮਾਂ ਹੀ ਹੋਇਆ ਸੀ ਕਿ ਦਰਬਾਰ ਸਾਹਿਬ ਵਿਚ ਖਾਲਿਸਤਾਨ ਦਾ ਮਤਾ ਪਾਸ ਹੋ ਗਿਆ, ਜਿਹੜੀ ਕਿ ਬਹੁਤ ਮਾੜੀ ਗਲ ਸੀ। ਬਰਨਾਲਾ ਸਾਹਿਬ ਨੇ ਇਸ ਗਲ ਨੂੰ ਮੁੱਖ ਰਖਦਿਆਂ ਦਰਬਾਰ ਸਾਹਿਬ ਪੁਲਿਸ ਭੇਜੀ। ਅੱਜ ਵੀ ਮੇਰੇ ਸਤਿਕਾਰਯੋਗ ਮੈਂਬਰ ਮਹਾਰਾਜਾ ਸਾਹਿਬ ਇਥੇ ਨਹੀਂ ਬੈਠੇ, ਮੈਂ ਉਨ੍ਹਾਂ ਨੂੰ ਪੁਛਣਾ ਸੀ ਉਹ 25, 26 ਆਦਮੀ ਲੈ ਕੇ ਅੱਡ ਹੋ ਗਏ (ਵਿਘਨ)। ਕੀ ਉਹ ਖਾਲਿਸਤਾਨ ਦੇ ਹੱਕ ਵਿਚ ਹਨ। ਸਪੀਕਰ ਸਾਹਿਬ, ਸੋ ਮੈਂ ਬੇਨਤੀ ਕਰਦਾ ਹਾਂ ਕਿ ਇਸ ਤਰ੍ਹਾਂ ਮੌਕਾ ਤਾੜੂ ਗਲ ਹੋਈ ਔਰ ਮਹਾਰਾਜਾ ਸਾਹਿਬ ਛੱਡ ਕੇ ਚਲੇ ਗਏ ਸੀ। ਹੁਣ ਫਿਰ ਇਲੈਕਸ਼ਨਾਂ ਆਈਆਂ ਤੇ ਫਿਰ ਬਰਨਾਲਾ ਸਾਹਿਬ ਨਾਲ ਉਨ੍ਹਾਂ ਦੀਆਂ ਜੱਫੀਆਂ ਪੈ ਗਈਆਂ। ਹਾਲਤ ਪੰਜਾਬ ਦੀ ਇਹ ਹੈ ਕਿ ਗੱਲਾਂ ਖਾਲਿਸਤਾਨ ਦੀਆਂ ਹੋ ਰਹੀਆਂ ਹਨ ਔਰ ਕਈ ਮੈਂਬਰ ਵੀਰਾਂ ਨੇ ਜ਼ਿਕਰ ਕੀਤਾ ਹੈ ਕਿ ਇਹ ਲੋਕ ਗੁਮਰਾਹ ਹਨ। ਹੋ ਸਕਦਾ ਹੈ ਇਕ ਦੋ ਪਰਸੈਂਟ ਕੋਈ ਗੁਮਰਾਹ ਵੀ ਹੋਣ ਪਰ ਬਹੁਤਾ ਐਸਾ ਤਬਕਾ ਹੈ ਜਿਹੜਾ ਪੈਸੇ ਲੁਟਦਾ ਹੈ। ਬੜਾ ਸੌਖਾ ਕੰਮ ਹੈ, ਇਕ ਚਿੱਠੀ ਲਿਖੋ, ਪੰਜ ਲੱਖ ਰੁਪਏ ਘਰ ਪਹੁੰਚ ਜਾਂਦੇ ਹਨ। ਇਹ ਜਿਹੜਾ ਸੁਆਦ ਪਿਆ ਹੈ, ਇਹ ਉਸ ਕਰਕੇ ਸਭ ਕੁਝ ਹੋ ਰਿਹਾ ਹੈ। ਇਹ ਗੱਲਾਂ ਖਾਲਿਸਤਾਨ ਦੀਆਂ ਕਰਦੇ ਹਨ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਤੁਹਾਡੇ ਖਾਲਿਸਤਾਨ ਵਿਚ ਕਿਸ ਕਿਸਮ ਦੇ ਲੋਕ ਰਹਿ ਸਕਣਗੇ ਕਿਉਂਕਿ ਇਥੇ ਤਾਂ ਕੋਈ ਬੱਚਾ ਸੇਫ ਨਹੀਂ, ਕੋਈ ਔਰਤ ਸੇਫ ਨਹੀਂ, ਕੋਈ ਹਿੰਦੂ ਸੇਫ ਨਹੀਂ ਹੈ। ਮੈਂ ਤਾਂ ਇਥੋਂ ਤਕ ਕਹਾਂਗਾ ਕਿ ਅੰਮ੍ਰਿਤਧਾਰੀ ਸਿੱਖ ਜਿਹੜੇ ਹਨ, ਉਹ ਵੀ ਸੇਫ਼ ਨਹੀਂ। ਇਸੇ ਅਰਸੇ ਦੇ ਦੌਰਾਨ ਸਤਿਕਾਰਯੋਗ ਜੱਥੇਦਾਰ ਅਕਾਲ ਤਖ਼ਤ ਦਾ ਬੜੀ ਬੇਰਹਿਮੀ ਨਾਲ ਕਤਲ ਹੋਇਆ, ਗਿਆਨੀ ਸੋਹਣ ਸਿੰਘ ਜੋ ਹੈਡ ਗ੍ਰੰਥੀ ਸਨ, ਦਰਬਾਰ ਸਾਹਿਬ ਦੇ, ਉਨ੍ਹਾਂ ਦਾ ਕਤਲ ਹੋਇਆ, ਸਰਦਾਰ ਭਾਨ ਸਿੰਘ ਦਾ ਕਤਲ ਹੋਇਆ, ਮਾਸਟਰ ਤਾਰਾ ਸਿੰਘ ਜੋ ਸਤਿਕਾਰਯੋਗ ਹਸਤੀ ਸਨ, ਉਨ੍ਹਾਂ ਦੀ ਲੜਕੀ ਬੀਬੀ ਰਾਜਿੰਦਰ ਕੌਰ ਦਾ ਕਤਲ ਹੋਇਆ ਬੜੀ ਬੇਰਹਿਮੀ ਨਾਲ। ਸਾਡਾ ਸਿਰ ਸ਼ਰਮ ਨਾਲ ਝੁਕਦਾ ਹੈ ਜਦੋਂ ਪੁਰਾਣੀਆਂ ਸਿੱਖੀ ਦੀਆਂ ਰਵਾਇਤਾਂ ਵੇਖੀਦੀਆਂ ਹਨ ਤਾਂ ਪਤਾ ਲਗਦਾ ਹੈ, ਕਿ ਅਹਿਮਦਸ਼ਾਹ ਅਬਦਾਲੀ ਹਿੰਦੁਸਤਾਨ ਵਿਚ ਆਇਆ। ਉਸ ਦੇ ਨਾਲ ਇਕ ਕਾਜ਼ੀ ਨੂਰ ਮੁਹੰਮਦ ਸੀ ਜੋ ਸਿੱਖਾਂ ਨੂੰ ਬੜੀ ਨਫਰਤ ਕਰਦਾ ਸੀ ਔਰ ਉਨ੍ਹਾਂ ਨੂੰ 'ਸਗਾਂ' ਕਿਹਾ ਕਰਦਾ ਸੀ। ਸਗਾਂ ਕੁੱਤੇ ਨੂੰ ਕਿਹਾ ਜਾਂਦਾ ਹੈ। ਪਰ ਉਹ ਵੀ ਇਕ ਗੱਲ ਮੰਨ ਗਿਆ ਕਿ ਸਿੱਖਾਂ ਦਾ ਕਰੈਕਟਰ ਹੈ। ਇਹ ਧੀ ਭੈਣ ਦੀ ਇਜ਼ਤ ਨਹੀਂ ਲੁਟਦੇ, ਇਹ ਧੀ ਭੈਣ ਤੇ ਆਪਣਾ ਹਥਿਆਰ ਨਹੀਂ ਚੁਕਦੇ, ਇਹ ਬੱਚੇ ਤੇ ਹਥਿਆਰ ਨਹੀਂ ਚੁੱਕਦੇ, ਇਹ ਨਿਹੱਥੇ ਤੇ ਹਥਿਆਰ ਨਹੀਂ ਚੁਕਦੇ ਪਰ ਹੁਣ ਕਿਥੋਂ ਤੋਂ ਕਿੱਥੇ ਜਾ ਪੁੱਜੇ ਹਾਂ। ਬੜਾ ਹੀ ਦੁੱਖ ਹੁੰਦਾ ਹੈ, ਤਕਲੀਫ ਹੁੰਦੀ ਹੈ ਜਦੋਂ ਇਹ ਕੁਝ ਵੇਖੀਦਾ ਹੈ। ਸੋ, ਸਪੀਕਰ ਸਾਹਿਬ, ਸਾਡੀ ਕਾਂਗਰਸ ਪਾਰਟੀ ਹਮੇਸ਼ਾ ਹੀ ਮੁਦੱਈ ਰਹੀ ਹੈ ਪੰਜਾਬ ਦੀਆਂ ਮੰਗਾਂ ਵਾਸਤੇ: ਜਦੋਂ ਗਿਆਨੀ ਜ਼ੈਲ ਸਿੰਘ ਜੀ ਮੁੱਖ ਮੰਤਰੀ ਸਨ ਤਾਂ ਸੰਤ ਫਤਹਿ ਸਿੰਘ ਨੇ ਕਿਹਾ ਕਿ ਆਓ ਆਪਾਂ ਚੰਡੀਗੜ੍ਹ ਦੀ ਗੱਲ ਕਰੀਏ ਕਿ ਪੰਜਾਬ ਨੂੰ ਮਿਲਣਾ ਚਾਹੀਦਾ ਹੈ। ਸੰਤ

ਜੀ ਨੇ ਜਲੂਸ ਕੱਢਿਆ ਔਰ ਕਿਹਾ 'ਖਿੜਿਆ ਫੁੱਲ ਗੁਲਾਬ ਦਾ, ਚੰਡੀਗੜ੍ਹ ਪੰਜਾਬ ਦਾ'। ਸਪੀਕਰ ਸਾਹਿਬ, ਉਸ ਜਲੂਸ ਵਿਚ ਸਤਿਕਾਰਯੋਗ ਗਿਆਨੀ ਜ਼ੈਲ ਸਿੰਘ ਜੀ ਸ਼ਾਮਲ ਹੋਏ। ਮੈਂ ਜ਼ਿਕਰ ਨਹੀਂ ਕਰਾਂਗਾ, ਉਸ ਪੁਰਾਣੀ ਸਖਸ਼ੀਅਤ ਦਾ, ਉਸ ਮਹਾਨ ਸ਼ਹੀਦ ਫੇਰੂਮਾਨ ਜੀ ਦਾ ਜਿਨ੍ਹਾਂ ਦੀ ਬੈਕਗਰਾਊਂਡ ਕਾਂਗਰਸੀ ਸੀ। ਉਨ੍ਹਾਂ ਨੇ ਚੰਡੀਗੜ੍ਹ ਵਾਸਤੇ ਮਰਨ-ਵਰਤ ਰਖਿਆ ਔਰ ਤਿਨਕਾ ਤਿਨਕਾ ਕਰਕੇ ਉਨ੍ਹਾਂ ਦੇ ਸਵਾਸ ਨਿਕਲੇ। 84 ਦਿਨਾਂ ਤੋਂ ਬਾਦ ਉਨ੍ਹਾਂ ਆਪਣੇ ਪ੍ਰਾਣ ਤਿਆਗ ਦਿੱਤੇ, ਪਰ ਜਦੋਂ ਉਨ੍ਹਾਂ ਦੀ ਲਾਸ਼ ਨੂੰ ਦਰਬਾਰ ਸਾਹਿਬ ਅੱਗੇ ਲਿਜਾਇਆ ਗਿਆ ਤਾਂ ਅਕਾਲੀ ਵੀਰਾਂ ਨੇ ਐਂਟਰੀ ਨਾ ਕਰਨ ਦਿੱਤੀ। ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਇਕ ਹੋਰ ਵੀਰ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਪੰਜਾਬ ਦੀ ਕਤੁੱਤਣ ਵਿਚ ਹਿੱਸਾ ਪਾਇਆ ਹੈ। ਉਸ ਨੇ ਪੰਜਾਬੀ ਬੋਲੀ ਜੋ ਮਾਂ ਬੋਲੀ ਹੈ, ਉਸ ਨੂੰ ਸਵੀਕਾਰ ਕਰਨ ਤੋਂ ਇਨਕਾਰ ਕਰ ਦਿੱਤਾ। ਉਸ ਨੇ ਹਿੰਦੂ ਵੀਰਾਂ ਨੂੰ ਵੀ ਗੁਮਰਾਹ ਕੀਤਾ ਕਿ ਤੁਸੀਂ ਲਿਖਵਾਓ ਕਿ ਸਾਡੀ ਬੋਲੀ ਪੰਜਾਬੀ ਨਹੀਂ ਹੈ। ਜਦੋਂ ਜਲੰਧਰ ਵਿਚ ਮਰਦਮਸ਼ੁਮਾਰੀ ਵਾਲੇ ਗਏ, ਉਨ੍ਹਾਂ ਨੇ ਹਿੰਦੂ ਵੀਰਾਂ ਨੂੰ ਪੁੱਛਿਆ ਕਿ ਤੁਹਾਡੀ ਮਾਂ ਬੋਲੀ ਕਿਹੜੀ ਹੈ ਤਾਂ ਉਹ ਗੁਮਰਾਹ ਕੀਤੇ ਹੋਏ ਵੀਰਾਂ ਨੇ ਸਪਸ਼ਟ ਲਫਜ਼ਾਂ ਵਿਚ ਕਿਹਾ ਕਿ ਸਾਡੀ ਮਾਂ ਬੋਲੀ ਹਿੰਦੀ ਹੈ। ਇਹ ਗਲਤ ਗੱਲ ਹੋਈ ਹੈ..

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ ਜੀ।

**ਸਰਦਾਰ ਹਰਨੇਕ ਸਿੰਘ**: ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਕੁਝ ਪਿੱਛੇ ਹੋਇਆ, ਸੋ ਹੋਇਆ, ਆਓ ਅੱਜ ਸਾਰੇ ਪੰਜਾਬ ਵਾਸੀ ਇਕੱਠੇ ਹੋ ਕੇ ਇਸ ਅਤਿਵਾਦ ਦੀ ਨਿਖੇਧੀ ਕਰੀਏ। ਇਸ ਅਤਿਵਾਦ ਦੇ ਖਿਲਾਫ ਜੂਝੀਏ। ਜੇ ਦੇਸ਼ ਰਹੇਗਾ, ਪੰਜਾਬ ਰਹੇਗਾ, ਸਾਡੀਆਂ ਪਾਰਟੀਆਂ ਰਹਿਣਗੀਆਂ। ਸੋ ਅੰਤ ਦੇ ਵਿਚ ਇਕ ਗੱਲ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੁੱਖ ਮੰਤਰੀ ਤਾਂ ਨਹੀਂ ਬੈਠੇ, ਵਜ਼ੀਰ ਸਾਹਿਬ ਬੈਠੇ ਹਨ, ਉਨ੍ਹਾਂ ਦੇ ਧਿਆਨ ਵਿਚ ਲਿਆਉਣੀ ਚਾਹੁੰਦਾ ਹਾਂ ਕਿ ਮੇਰਾ ਹਲਕਾ ਨੇੜੇ ਪੈਂਦਾ ਹੈ, ਮੋਹਾਲੀ। ਉਥੇ ਬਹੁਤ ਜ਼ਿਆਦਾ ਬਿਜਲੀ ਔਰ ਸੜਕਾਂ ਦੀ ਹਾਲਤ ਮਾੜੀ ਹੈ। ਡੂੰਘੇ ਟਿਊਬਵੈਲਾਂ ਦੀ ਲੋੜ ਹੈ। ਮੇਹਰਬਾਨੀ ਕੀਤੀ ਜਾਵੇ, ਇਹ ਕੰਮ ਕਰਵਾ ਦਿਤਾ ਜਾਵੇ। ਅੰਤ ਵਿਚ ਮੈਂ ਗਵਰਨਰ ਸਾਹਿਬ ਦੇ ਭਾਸ਼ਣ ਦੀ ਪ੍ਰੋੜ੍ਹਤਾ ਕਰਦਾ ਹਾਂ ਜਿਹੜਾ ਬਹੁਤ ਅੱਛਾ ਭਾਸ਼ਣ ਹੈ ਜਿਸ ਵਿਚੋਂ ਚਾਨਣ ਦੀ ਕਿਰਨ ਨਜ਼ਰ ਆਉਂਦੀ ਹੈ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ (ਮਹਿਲਪੁਰ, ਐਸ. ਸੀ.)** : ਮਾਨਯੋਗ ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਦੇ ਸਬੰਧ ਵਿਚ ਮੈਂ ਖੜ੍ਹਾ ਹੋਇਆ ਹਾਂ। ਮੈਂ ਗਵਰਨਰ ਸਾਹਿਬ ਦੇ ਭਾਸ਼ਣ ਨੂੰ ਚੰਗੀ ਤਰ੍ਹਾਂ ਸਟੱਡੀ ਕੀਤਾ ਹੈ ਔਰ ਸਟੱਡੀ ਕਰਨ ਤੋਂ ਬਾਦ ਇਸ ਸਿੱਟੇ ਤੇ ਪੁੱਜਾ ਹਾਂ ਕਿ ਪੰਜਾਬ ਦੇ ਮੌਜੂਦਾ ਹਾਲਾਤ ਨੂੰ ਔਰ ਪੰਜਾਬ ਦੀਆਂ ਚੋਣਾਂ ਬਾਰੇ ਜਾਂ ਜੋ ਹੋਰ ਕਿਸਮ ਦੀਆਂ ਸਮਸਿਆਵਾਂ ਹਨ, ਉਨ੍ਹਾਂ ਬਾਰੇ ਇਸ ਵਿਚ ਜੋ ਕੁਝ ਕਿਹਾ ਗਿਆ ਹੈ, ਉਸ ਨਾਲ ਬਹੁ-ਜਨ ਸਮਾਜ ਪਾਰਟੀ ਬਿਲਕੁਲ ਅਸਹਿਮਤ ਹੈ। ਕਿਉਂਕਿ ਸਭ ਤੋਂ ਪਹਿਲਾਂ ਤਾਂ ਇਲੈਕਸ਼ਨਾਂ ਦੀ ਗੱਲ ਕੀਤੀ ਗਈ ਹੈ। ਇਲੈਕਸ਼ਨ ਸਫਲਤਾ-ਪੂਰਵਕ, ਸ਼ਾਂਤੀ ਪੂਰਵਕ ਔਰ ਨਿਰਪੱਖ ਤੌਰ ਤੇ ਹੋਏ ਦੱਸਿਆ ਗਿਆ ਹੈ। ਮੈਂ ਵਿਸਥਾਰ ਵਿਚ ਨਹੀਂ ਜਾਣਾ ਚਾਹੁੰਦਾ। ਮੈਂ ਇਤਨੀ ਗੱਲ ਕਹਿਣੀ ਚਾਹੁੰਦਾ ਹਾਂ ਕਿ

[ਸਰਦਾਰ ਅਵਤਾਰ ਸਿੰਘ ਕਰੀਮਪੁਰੀ]

ਚੋਣਾਂ ਤੋਂ ਤਿੰਨ ਦਿਨ ਪਹਿਲਾਂ ਬਹੁਜਨ ਸਮਾਜ ਪਾਰਟੀ ਦੇ ਵਰਕਰਾਂ ਉਤੇ ਗੋਲੀਆਂ ਚਲਾਈਆਂ ਗਈਆਂ। ਬਹੁਜਨ ਸਮਾਜ ਪਾਰਟੀ ਦੇ ਕਾਰਜ ਕਰਤਾਵਾਂ ਦੇ ਹੌਸਲੇ ਨੂੰ ਪੰਜਾਬ ਵਿਚ ਡੇਗਣ ਲਈ ਇਸ ਤਰ੍ਹਾਂ ਕੀਤਾ ਗਿਆ। ਉਹ ਗੋਲੀਆਂ ਚਲਾਉਣ ਵਾਲਾ ਕੋਈ ਅਤਿਵਾਦੀ ਨਹੀਂ ਸੀ, ਬਲਕਿ ਕਾਂਗ੍ਰਸ ਦਾ ਹਮਾਇਤੀ ਇੰਦਰਜੀਤ ਸਿੰਘ ਸੀ। ਇੰਦਰਜੀਤ ਸਿੰਘ 20-3-92 ਨੂੰ ਕਾਂਗਰਸ ਦਾ ਕਾਊਂਟਿੰਗ ਏਜੰਟ ਵੀ ਸੀ। ਅਸੀਂ ਮੰਗ ਕਰਦੇ ਹਾਂ ਕਿ ਅਜਿਹੇ ਕਤਲ, ਖਾਸ ਤੌਰ ਤੇ ਅਜਿਹੇ ਰਾਜਨੈਤਿਕ ਕਤਲ ਹੋਣ ਤਾਂ ਕਾਤਲਾਂ ਨੂੰ ਸਖਤ ਤੋਂ ਸਖਤ ਸਜ਼ਾ ਦੇਣੀ ਚਾਹੀਦੀ ਹੈ ਤਾਂਕਿ ਇਹ ਉਦਾਹਰਣ ਬਣੇ ਔਰ ਆਉਣ ਵਾਲੇ ਸਮੇਂ ਵਿਚ ਕੋਈ ਅਜਿਹੀ ਕਾਰਵਾਈ ਨਾ ਕਰੇ ਔਰ ਉਹ ਆਪਣੀ ਜ਼ਿੰਮੇਵਾਰੀ ਨੂੰ ਸਮਝਣ।

ਇਸ ਤੋਂ ਅੱਗੇ ਪੰਜਾਬ ਦੀ ਸਮੱਸਿਆ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਪੰਜਾਬ ਦੀ ਸਮਸਿਆ ਵਿਚ ਸਭ ਤੋਂ ਵੱਡਾ ਹੱਥ ਕਾਂਗ੍ਰਸ ਸਰਕਾਰ ਦਾ ਹੀ ਹੈ ਕਿਉਂਕਿ ਅਸੀਂ ਸਮੱਝਦੇ ਹਾਂ ਕਿ ਚੰਡੀਗੜ੍ਹ ਪੰਜਾਬ ਨੂੰ ਦੇਣਾ, ਇਸ ਬਾਰੇ ਸਾਡੇ ਮੁੱਖ ਮੰਤਰੀ ਵੀ ਗੱਲ ਕਰ ਰਹੇ ਹਨ ਔਰ ਸ਼ਾਇਦ ਸਮਝੌਤਾ ਵੀ ਕਰ ਚੁੱਕੇ ਹਨ, ਪਾਣੀ ਦਾ ਮਸਲਾ ਵੀ ਚਲ ਰਿਹਾ ਹੈ, ਪਰ ਇਹ ਸਾਰੀ ਗੱਲ ਜਿਸ ਵੇਲੇ ਸ਼ੁਰੂ ਹੋਈ, ਜਿਸ ਵੇਲੇ ਇਨੀਸ਼ਅਲੀ ਤੌਰ ਤੇ ਇਹ ਸਮੱਸਿਆ ਸ਼ੁਰੂ ਹੋਈ ਤਾਂ ਉਸ ਵੇਲੇ ਹੁਕਮਰਾਨ ਪਾਰਟੀ ਨੇ ਇਸ ਨੂੰ ਸੀਰੀਅਸਲ ਨਹੀਂ ਲਿਆ ਜਿਸ ਦਾ ਨਤੀਜਾ ਇਹ ਹੋਇਆ ਕਿ ਅੱਜ ਕੋਈ ਚੰਡੀਗੜ੍ਹ ਨਹੀਂ ਮੰਗ ਰਿਹਾ, ਨਾ ਕੋਈ ਪਾਣੀ ਦੀ ਗੱਲ ਚਲ ਰਹੀ ਹੈ। ਇਸ ਵੇਲੇ ਤਾਂ ਪੰਜਾਬ ਦਾ ਸਿੱਖ ਇਹ ਸਮਝਦਾ ਹੈ ਕਿ ਸਾਡੇ ਨਾਲ ਦੂਜੇ ਦਰਜੇ ਦੇ ਸ਼ਹਿਰੀ ਵਾਲਾ ਸਲੂਕ ਹੋ ਰਿਹਾ ਹੈ। ਜਦੋਂ 1984 ਦੇ ਦੰਗੇ ਹੋਏ, ਜਦੋਂ ਸਾਡੇ ਪ੍ਰਧਾਨ ਮੰਤਰੀ ਦਾ ਕਤਲ ਹੋਇਆ ਸੀ ਤਾਂ ਉਸ ਦੇ ਕਾਤਲਾਂ ਨੂੰ ਤਾਂ ਹੁਣ ਤਕ ਸਜ਼ਾਵਾਂ ਮਿਲ ਚੁੱਕੀਆਂ ਹਨ ਲੇਕਿਨ ਜਿਹੜੇ ਹਜ਼ਾਰਾਂ ਬੇਗੁਨਾਹਾਂ ਦਾ ਕਤਲ ਕੀਤਾ ਗਿਆ, ਉਸ ਵੇਲੇ ਕੋਈ ਦੋਸ਼ੀ ਨਹੀਂ ਵੇਖਿਆ ਗਿਆ ਬਲਕਿ ਜਿਸ ਨੇ ਵੀ ਸਿੱਖੀ ਪਹਿਰਾਵਾ ਪਾਇਆ ਸੀ, ਉਨ੍ਹਾਂ ਦੇ ਗਲੇ ਵਿਚ ਟਾਇਰ ਪਾ ਕੇ ਔਤ ਤੇਲ ਪਾ ਕੇ ਸਾੜਿਆ ਗਿਆ। ਬੜੇ ਦੁਖ ਦੇ ਨਾਲ ਕਹਿਣਾ ਪੈਂਦਾ ਹੈ ਔਰ ਸਾਡਾ ਸ਼ਰਮ ਨਾਲ ਸਿਰ ਝੁਕ ਜਾਂਦਾ ਹੈ ਕਿ ਹੁਣ ਤਕ 1984 ਦੇ ਦੰਗੇ ਕਰਨ ਵਾਲਿਆਂ ਨੂੰ ਸਾਰਿਆਂ ਨੂੰ ਆਈਡੈਂਟੀ-ਫਾਈ ਨਹੀਂ ਕੀਤਾ ਗਿਆ ਔਰ ਜਿਨ੍ਹਾਂ ਨੂੰ ਕਮਿਸ਼ਨ ਨੇ ਆਈਡੈਂਟੀਫਾਈ ਕੀਤਾ ਵੀ ਹੈ ਤਾਂ ਉਨ੍ਹਾਂ ਤੇ ਹੁਣ ਤਕ ਕੋਈ ਕਾਰਵਾਈ ਨਹੀਂ ਕੀਤੀ ਗਈ। ਮੇਰੀ ਅਰਜ਼ ਹੈ ਕਿ ਉਨ੍ਹਾਂ ਨੂੰ ਸਜ਼ਾ ਦੇ ਕੇ ਇਸ ਸਰਕਾਰ ਨੂੰ ਇਹ ਪਹਿਲ ਕਦਮੀ ਕਰਨੀ ਚਾਹੀਦੀ ਹੈ। ਇਸ ਵਿਚ ਹੋਰ ਜ਼ਿਆਦਾ ਨਾ ਜਾਂਦਾ ਹੋਇਆ ਹੁਣ ਮੈਂ ਹੋਰ ਗੱਲ ਕਹਿੰਦਾ ਹਾਂ।

ਇਸ ਤੋਂ ਅੱਗੇ ਗੱਲ ਚਲਦੀ ਹੈ ਸਿਖਿਆ ਦੀ। ਸਿਖਿਆ ਦੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਿਖਿਆ ਦੇ ਖੇਤਰ ਵਿਚ ਸਾਡੇ ਸ਼ਡਿਊਲਡ ਕਾਸਟਸ ਔਰ ਬੈਕਵਰਡ ਕਲਾਸਿਜ਼ ਦੇ ਸਟੂਡੈਂਟਸ ਨੂੰ ਜਿਹੜਾ 1974 ਤੋਂ ਵਜ਼ੀਫ਼ਾ ਮਿਲਦਾ ਸੀ ਉਹੀ ਚਲਿਆ ਆ ਰਿਹਾ ਹੈ। ਜਿਹੜਾ ਵਜ਼ੀਫ਼ਾ ਉਸ ਵੇਲੇ ਤੈਅ ਹੋਇਆ ਸੀ, ਉਸ ਨੂੰ ਹੁਣ ਤਕ ਵਧਾਇਆ ਨਹੀਂ ਗਿਆ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਤੇ ਫਿਰ ਵਿਚਾਰ ਕਰਕੇ ਇਸ ਵਜ਼ੀਫ਼ੇ ਦੀ ਰਕਮ ਨੂੰ ਵਧਾਉਣਾ ਚਾਹੀਦਾ ਹੈ।

ਇਸ ਤੋਂ ਅੱਗੇ ਗੱਲ ਚਲਦੀ ਹੈ ਖਿਡਾਰੀਆਂ ਦੀ । ਖੇਡਾਂ ਦੇ ਬਾਰੇ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਕਿਹਾ ਗਿਆ ਹੈ । ਪੰਜਾਬ ਵਿਚ ਖੇਡਾਂ ਨੂੰ ਉਤਸ਼ਾਹ ਦੇਣ ਲਈ ਜਿਹੜੇ ਨੈਸ਼ਨਲ ਲੈਵਲ ਤੇ ਅਤੇ ਇੰਟਰਨੈਸ਼ਨਲ ਲੈਵਲ ਤੇ ਖੇਡਦੇ ਹਨ, ਉਨ੍ਹਾਂ ਨੂੰ ਚਾਰ ਚੰਨ ਲਾਵਾਂਗੇ ਔਰ ਉਸ ਨੂੰ ਪਹਿਲ ਦੇਵਾਂਗੇ । ਪਰ ਮੈਂ ਦਸਦਾ ਹਾਂ ਕਿ ਖੇਡਾਂ ਨੂੰ ਉਤਸ਼ਾਹ ਦੇਣ ਲਈ ਜਿਹੜੇ ਖਿਡਾਰੀ ਹਨ, ਉਨ੍ਹਾਂ ਨੂੰ ਉਤਸ਼ਾਹ ਦੇਣਾ ਚਾਹੀਦਾ ਹੈ, ਪਰ ਸਾਡੀ ਸਰਕਾਰ ਵਲੋਂ ਹੁਣ ਤਕ ਉਨ੍ਹਾਂ ਨੂੰ ਡਾਈਟ ਲਈ ਇਕ ਰੁਪਿਆ ਰੋਜ਼ ਦਾ ਦਿੱਤਾ ਜਾਂਦਾ ਹੈ ਔਰ ਬਾਲੀਬਾਲ ਲਈ ਤਾਂ ਸਿਰਫ 50 ਪੈਸੇ ਹੀ ਦਿੱਤੇ ਜਾਂਦੇ ਹਨ । ਉਹ ਵੀ ਉਸ ਦਿਨ ਜਿਸ ਦਿਨ ਉਨ੍ਹਾਂ ਨੇ ਸਿਰਫ ਖੇਡਣਾ ਹੁੰਦਾ ਹੈ । ਮੈਂ ਸਮਝਦਾ ਹਾਂ ਕਿ ਇਹ ਜਿਹੜੇ ਡਾਈਟ ਲਈ ਖਿਡਾਰੀਆਂ ਨੂੰ ਪੈਸੇ ਦਿੱਤੇ ਜਾਂਦੇ ਹਨ, ਇਹ ਬਹੁਤ ਥੋੜ੍ਹੇ ਹਨ । ਇਸ ਨਾਲ ਉਨ੍ਹਾਂ ਖਿਡਾਰੀਆਂ ਦਾ ਉਤਸ਼ਾਹ ਨਹੀਂ ਬਣਦਾ । ਜਿਨ੍ਹਾਂ ਖਿਡਾਰੀਆਂ ਨੇ ਨੈਸ਼ਨਲ ਲੈਵਲ ਤੇ ਅਤੇ ਇੰਟਰ-ਨੈਸ਼ਨਲ ਲੈਵਲ ਤੇ ਖੇਡਣਾ ਹੈ ਔਰ ਖੇਡਾਂ ਨੂੰ ਚਾਰ ਚੰਨ ਲਾਉਣੇ ਹਨ, ਉਨ੍ਹਾਂ ਦਾ ਉਤਸ਼ਾਹ ਵਧਾਉਣ ਲਈ ਇਹ ਪੈਸੇ ਜ਼ਰੂਰ ਵਧਾਉਣੇ ਚਾਹੀਦੇ ਹਨ ।

ਫਿਰ ਜਿਹੜਾ ਐਜੂਕੇਸ਼ਨ ਫੰਡ ਆਉਂਦਾ ਹੈ, ਉਹ ਸਾਰਾ ਸਕੂਲਾਂ ਤੇ ਖਰਚ ਨਹੀਂ ਕੀਤਾ ਜਾਂਦਾ । ਉਸ ਵਿਚੋਂ 75% ਤਾਂ ਡੀ.ਈ.ਓ. ਆਫਿਸ ਵਿਚ ਹੀ ਲਗ ਜਾਂਦਾ ਹੈ । ਸਪੀਕਰ ਸਾਹਿਬ, ਇਸ ਬਾਰੇ ਗੰਭੀਰਤਾ ਦੇ ਨਾਲ ਵਿਚਾਰ ਹੋਣੀ ਚਾਹਦੀ ਹੈ । ਉਨ੍ਹਾਂ ਦਾ ਮਾਨਸਿਕ ਤੌਰ ਤੇ ਝੁਕਾਓ ਹੋਵੇ । 50 ਪੈਸੇ ਨਾਲ ਤਾਂ ਬੰਟਾ ਵੀ ਨਹੀਂ ਆ ਸਕਦਾ । ਖਾਣ ਨੂੰ ਡਾਈਟ ਤਾਂ ਕੀ ਮਿਲਣੀ ਹੈ । ਸ਼ਡਿਊਲਡ ਕਾਸਟਸ, ਬੈਕਵਰਡ ਕਲਾਸ ਅਤੇ ਸ਼ਡਿਊਲਡ ਟਰਾਈਬਜ਼ ਬਾਰੇ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਕੋਈ ਖਾਸ ਗੱਲ ਨਹੀਂ ਕਹੀ ਗਈ । ਇਹ ਗਰੀਬ ਲੋਕ ਬਹੁਤ ਸਮੱਸਿਆਵਾਂ ਵਿਚ ਘਿਰੇ ਹੋਏ ਹਨ । ਸ਼ਡਿਊਲਡ ਕਾਸਟਸ ਦੀਆਂ ਬਸਤੀਆਂ ਵਿਚੋਂ ਗੰਦਾ ਪਾਣੀ ਲੰਘਾ ਦਿਤਾ ਜਾਂਦਾ ਹੈ । ਉਨ੍ਹਾਂ ਬਸਤੀਆਂ ਵਿਚੋਂ ਕੋਈ ਲੰਘ ਵੀ ਨਹੀਂ ਸਕਦਾ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਰਿਜ਼ਰਵੇਸ਼ਨ ਐਕਟ ਬਣਾਉਣਾ ਚਾਹੀਦਾ ਹੈ । ਸ਼ਡਿਊਲਡ ਕਾਸਟਸ ਬੈਕਵਰਡ ਕਲਾਸਿਜ਼ ਅਤੇ ਸ਼ਡਿਊਲਡ ਟਰਾਈਬਜ਼ ਦਾ ਬੈਕ ਲਾਗ ਪੂਰਾ ਹੋਣਾ ਚਾਹੀਦਾ ਹੈ ।

ਰਾਜ ਮੰਤਰੀ (ਛਪਾਈ ਅਤੇ ਲਿਖਣ ਸਮਗਰੀ) : ਪੁਆਇੰਟ ਆਫ ਆਰਡਰ, ਸਰ ।** **

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਮਨਿਸਟਰ ਸਾਹਿਬ ਨੂੰ ਇੰਟਰਵੀਨ ਨਹੀਂ ਕਰਨਾ ਚਾਹੀਦਾ । ਸਰਦਾਰ ਉਮਰਾਓ ਸਿੰਘ ਜੀ, ਤੁਸੀਂ ਸੁਜੈਸ਼ਨਾਂ ਜੋ ਆ ਰਹੀਆਂ ਹਨ, ਕੀ ਉਹ ਨੋਟ ਕਰ ਰਹੇ ਹੋ ?

ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ : ਹਾਂ ਜੀ, ਨੋਟ ਕਰ ਰਹੇ ਹਾਂ ।

ਸਰਦਾਰ ਅਵਤਾਰ ਸਿੰਘ ਕਰੀਮਪੁਰੀ : ਉਨ੍ਹਾਂ ਨੂੰ ਸਹੂਲਤਾਂ ਦੇਣਾ ਜ਼ਰੂਰੀ ਹੈ ! ਜਿਨ੍ਹਾਂ ਸਕੂਲਾਂ ਵਿਚ ਗਰੀਬ ਬੱਚੇ ਪੜ੍ਹਦੇ ਹਨ, ਉਨ੍ਹਾਂ ਸਕੂਲਾਂ ਵਿਚ ਟਾਟ ਨਹੀਂ, ਚਾਕ ਨਹੀਂ, ਟੀਚਰਜ਼ ਨਹੀਂ ਹਨ । ਵਕਤ ਸਿਰ ਉਨ੍ਹਾਂ ਨੂੰ ਕੋਈ ਵੀ ਚੀਜ਼ ਨਹੀਂ ਮਿਲਦੀ ।

**Expunged as ordered by the Chair.

[ਸਰਦਾਰ ਅਵਤਾਰ ਸਿੰਘ ਕਰੀਮਪੁਰੀ]

ਨੰਗੇ ਪੈਰੀਂ ਉਹ ਬੱਚੇ ਸਕੂਲ ਜਾਂਦੇ ਹਨ । ਦੂਸਰੇ ਤਬਕਿਆਂ ਦੇ ਬੱਚੇ ਮਾਡਲ ਸਕੂਲਾਂ ਵਿਚ ਪੜ੍ਹਦੇ ਹਨ। ਸਾਰੇ ਸਕੂਲ ਇਕੋ ਜਿਹੇ ਹੋਣੇ ਚਾਹੀਦੇ ਹਨ । ਸਾਰੇ ਸਕੂਲਾਂ ਵਿਚ ਐਜੂਕੇਸ਼ਨ ਦਾ ਪੱਧਰ ਇਕੋ ਜਿਹਾ ਹੋਵੇ । ਖਾਣ ਨੂੰ, ਪਹਿਨਣ ਨੂੰ ਇਕੋ ਜਿਹਾ ਮਿਲੇ। ਸਾਰੇ ਸਕੂਲਾਂ ਵਿਚ ਇਕੋ ਜਿਹੇ ਟੀਚਰਜ਼ ਹੋਣ । Only then we will not ask for reservation. ਫਿਰ ਅਸੀਂ ਰਿਜ਼ਰਵੇਸ਼ਨ ਨਹੀਂ ਚਾਹੁੰਦੇ । ਸਪੀਕਰ ਸਾਹਿਬ, ਦੇਸ਼ ਤਰੱਕੀ ਤਦ ਹੀ ਕਰ ਸਕਦਾ ਹੈ ਜੇਕਰ 85% ਲੋਕਾਂ ਨੂੰ ਜੋ ਪਿੰਡਾਂ ਵਿਚ ਰਹਿੰਦੇ ਹਨ, ਗਰੀਬ ਲੋਕ ਹਨ, ਉਨ੍ਹਾਂ ਨੂੰ ਵੱਧ ਤੋਂ ਵੱਧ ਸਹੂਲਤਾਂ ਮਿਲਣ । ਸਪੀਕਰ ਸਾਹਿਬ, ਕਿਸਾਨਾਂ ਨੂੰ ਖੇਤੀਬਾੜੀ ਲਈ ਲੋੜੀਂਦੀਆਂ ਵਸਤਾਂ ਘੱਟ ਰੇਟ ਤੇ ਮੁਹੱਈਆ ਕਰਨੀਆਂ ਚਾਹੀਦੀਆਂ ਹਨ । ਮਹਿੰਗਾਈ ਕਾਰਨ ਦਿਨ ਪ੍ਰਤੀ ਦਿਨ ਕਿਸਾਨਾਂ ਦਾ ਲੱਕ ਟੁੱਟ ਰਿਹਾ ਹੈ। ਕਿਸਾਨ ਮੰਡੀਆਂ ਵਿਚ ਆਪਣੀ ਜਿਨਸ ਲੈ ਕੇ ਜਾਂਦੇ ਹਨ, ਉਨ੍ਹਾਂ ਨੂੰ ਪੇਮੈਂਟ ਨਹੀਂ ਮਿਲਦੀ । ਉਨ੍ਹਾਂ ਦੀ ਪੇਮੈਂਟ ਵਿਚ ਡੀਲੇਅ ਕੀਤੀ ਜਾਂਦੀ ਹੈ । ਪੇਮੈਂਟ ਜਲਦੀ ਮਿਲਣੀ ਚਾਹੀਦੀ ਹੈ । ਜੇਕਰ ਹੋ ਸਕੇ ਤਾਂ ਇਮੀਜੇਟਲੀ ਮਿਲਣੀ ਚਾਹੀਦੀ ਹੈ। ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਕਿਹਾ ਹੈ ਕਿ ਨਵਾਂ ਯੁਗ ਸ਼ੁਰੂ ਹੋਣ ਵਾਲਾ ਹੈ ।

**Mr. Speaker** : Please try to wind up.

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਸਪੀਕਰ ਸਾਹਿਬ, ਨਵੇਂ ਯੁਗ ਵਿਚ ਇਹ ਚੀਜ਼ ਹੋਣੀ ਚਾਹੀਦੀ ਹੈ :

ਭੈਅ ਕਾਹੇ ਕੋ ਦੇਤਿ ਨਾਹਿ,
ਨਹਿ ਭੈਅ ਮਾਨਤ ਆਨਿ ।

ਸਪੀਕਰ ਸਾਹਿਬ, ਨਾ ਕਿਸੇ ਨੂੰ ਭੈ ਦਿਉ ਔਰ ਨਾ ਕਿਸੇ ਦਾ ਭੈ ਸਹੋ । 16 ਤਾਰੀਖ ਨੂੰ ਪੰਜਾਬ ਦੇ ਅੰਦਰ ਕੁਝ ਰਾਜਨੀਤਿਕ ਅਤੇ ਗੈਰ ਰਾਜਨੀਤਕ ਜੱਥੇਬੰਦੀਆਂ ਨੇ ਬੰਦ ਦਾ ਸੱਦਾ ਦਿਤਾ ਸੀ । ਇਹ ਠੀਕ ਹੈ ਕਿ ਪੰਜਾਬ ਵਿਚ ਲੋਕ ਖੁਸ਼ੀ ਨਾਲ ਬੰਦ ਨਹੀਂ ਕਰਦੇ ਅਤੇ ਹੋ ਸਕਦਾ ਹੈ ਕਿ ਡਰ ਦੇ ਕਾਰਨ ਬੰਦ ਕਰਦੇ ਹੋਣ ਜੋ ਕਿ ਅੱਜ ਕਲ੍ਹ ਪੰਜਾਬ ਦਾ ਮਾਹੌਲ ਹੈ । ਪਰ ਉਸ ਦਿਨ ਪੂਰੇ ਪੰਜਾਬ ਵਿੱਚ ਕਾਫੀ ਅਜਿਹੇ ਕਸਬੇ ਹਨ, ਜਿਥੇ ਦੁਕਾਨਾਂ ਦੇ ਜੰਦਰੇ ਪੁਲਿਸ ਦੁਆਰਾ ਤੋੜੇ ਗਏ । ਦੁਕਾਨਦਾਰਾਂ ਨੂੰ ਬੇਪੱਤ ਕੀਤਾ ਗਿਆ, ਬੇਇੱਜ਼ਤ ਕੀਤਾ ਗਿਆ । ਇਸ ਬਾਰੇ ਤੁਸੀਂ ਅਖਬਾਰਾਂ ਵਿੱਚ ਵੀ ਪੜ੍ਹ ਚੁੱਕੇ ਹੋਵੋਗੇ । ਕੀ ਇਹ ਨਵਾਂ ਯੁਗ ਹੈ, ਕੀ ਨਵੇਂ ਯੁੱਗ ਦੀ ਇਹੋ ਹੀ ਸ਼ੁਰੂਆਤ ਹੈ ? ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮੌਜੂਦਾ ਸਰਕਾਰ ਨੂੰ ਆਪਣੇ ਰਵੱਈਏ ਵਿੱਚ ਪ੍ਰੀਵਰਤਨ ਕਰਨਾ ਚਾਹੀਦਾ ਹੈ । ਇਕ ਪਾਸੇ ਤਾਂ ਅਸੀਂ ਜਨਤਾ ਤੋਂ ਸਹਿਯੋਗ ਮੰਗਦੇ ਹਾਂ । ਦੂਜੇ ਪਾਸੇ ਜਿਥੇ ਜੰਦਰੇ ਤੋੜੇ ਗਏ ਹਨ, ਉਥੇ ਲੋਕ ਕਹਿ ਰਹੇ ਹਨ ਕਿ ਇਹ ਗੁਲਾਮੀ ਹੈ । ਜਿੰਨਾਂ ਸਮਾਂ ਭੋਗਣੀ ਹੈ, ਭੋਗ ਲਵੋ । ਮੈਂ ਕਹਿੰਦਾ ਹਾਂ ਕਿ ਪ੍ਰਸ਼ਾਸਨ ਦੁਆਰਾ ਇਸ ਤਰ੍ਹਾਂ ਦੀ ਕਾਰਵਾਈ ਲੋਕਾਂ ਨੂੰ ਪ੍ਰਸ਼ਾਸਨ ਅੰਤੇ ਸਰਕਾਰ ਨਾਲੋਂ ਤੋੜਨ ਵਿੱਚ ਸਹਾਈ ਸਿੱਧ ਹੁੰਦੀ ਹੈ । ਇਸ ਰਵਾਇਤ ਵਿੱਚ ਅਮੈਂਡਮੈਂਟ ਹੋਣੀ ਚਾਹੀਦੀ ਹੈ ।

ਸਪੀਕਰ ਸਾਹਿਬ, ਅਗਲੀ ਗੱਲ ਇਹ ਹੈ ਕਿ ਪੰਜਾਬ ਵਿੱਚ ਸਰਕਾਰ ਨੇ ਪੁਲਿਸ ਦਾ ਇਕ ਬਲੈਕ ਕੈਟ ਸੈੱਲ ਬਣਾਇਆ ਹੋਇਆ ਹੈ ਜਿਸ ਨੂੰ ਕਾਲੀਆਂ ਬਿੱਲੀਆਂ ਵੀ ਕਿਹਾ ਜਾਂਦਾ ਹੈ। ਇਹ ਸਿਵਲ ਡ੍ਰੈਸ ਵਿੱਚ ਪਿੰਡਾਂ ਵਿੱਚ ਏ. ਕੇ. 47 ਲੈ ਕੇ ਚਲੇ ਜਾਂਦੇ ਹਨ ਤਾਂ ਪਿੰਡਾਂ ਦੇ ਲੋਕ ਦੁਬਿਧਾ ਵਿੱਚ ਪੈ ਜਾਂਦੇ ਹਨ ਕਿ ਇਹ ਲੋਕ ਕੌਣ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਗੱਲ ਸਰਕਾਰ ਤੱਕ ਪਹੁੰਚਾਉਣੀ ਚਾਹੁੰਦਾ ਹਾਂ ਕਿ ਇਹ ਜੋ ਬਲੈਕ ਕੈਟ ਸੈੱਲ ਹੈ, ਇਹ ਖਤਮ ਹੋਣਾ ਚਾਹੀਦਾ ਹੈ ਕਿਉਂਕਿ ਜੇ ਅਸੀਂ ਪੰਜਾਬ ਵਿੱਚ ਕੋਈ ਸੁਖਾਵਾਂ ਮਾਹੌਲ ਬਨਾਉਣਾ ਚਾਹੁੰਦੇ ਹਾਂ, ਜਿਸ ਤਰ੍ਹਾਂ ਕਿ ਸਰਕਾਰ ਕੋਸ਼ਿਸ਼ ਕਰਨਾ ਚਾਹੁੰਦੀ ਹੈ, ਤਾਂ ਕੀ ਸਾਨੂੰ ਵਰਦੀ ਤੇ ਯਕੀਨ ਨਹੀਂ ਰਿਹਾ ਜੋ ਸਾਨੂੰ ਵਰਦੀ ਨੂੰ ਉਤਾਰ ਕੇ ਜਾਣਾ ਪੈਂਦਾ ਹੈ ਅਤੇ ਏ.ਕੇ. 47 ਲੈ ਕੇ ਬਿਨਾ ਵਰਦੀ ਦੇ ਵਿਚਰਨਾ ਪੈਂਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸੈੱਲ ਖਤਮ ਹੋਣਾ ਚਾਹੀਦਾ ਹੈ।

**Mr. Speaker** : Try to wind up please.

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਸਪੀਕਰ ਸਾਹਿਬ, ਇਸ ਤੋਂ ਅੱਗੇ ਮੈਂ ਪ੍ਰੈਸ ਦੀ ਆਜ਼ਾਦੀ ਦੇ ਬਾਰੇ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਪ੍ਰੈਸ ਦਾ ਗਲਾ ਘੁੱਟਿਆ ਜਾ ਰਿਹਾ ਹੈ। ਜਿਸ ਦਿਨ 16 ਤਾਰੀਖ ਨੂੰ ਬੰਦ ਹੋਇਆ ਹੈ, ਜਿਹੜੇ ਪੱਤਰਕਾਰ ਪੁਲਿਸ ਦੇ ਤਾਲੇ ਵੱਢਦਿਆਂ ਦੀਆਂ ਫੋਟੋਆਂ ਲੈ ਰਹੇ ਸਨ, ਉਨ੍ਹਾਂ ਨੂੰ ਵੀ ਕੁਟਿਆ ਗਿਆ, ਮਾਰਿਆ ਗਿਆ ਅਤੇ ਬੇਇੱਜ਼ਤ ਕੀਤਾ ਗਿਆ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਦੇ ਇਸ ਰਵੱਈਏ ਵਿੱਚ ਤਬਦੀਲੀ ਹੋਣੀ ਚਾਹੀਦੀ ਹੈ। ਜਿਹੜੇ ਲੋਕ ਜਾਨ ਨੂੰ ਖਤਰੇ ਵਿੱਚ ਪਾ ਕੇ ਮੌਜੂਦਾ ਪੰਜਾਬ ਦੇ ਹਾਲਾਤ ਵਿੱਚ ਪੱਤਰਕਾਰੀ ਦੀ ਜ਼ਿੰਮੇਂਵਾਰੀ ਨਿਭਾ ਰਹੇ ਹਨ ਅਗਰ ਉਨ੍ਹਾਂ ਨੂੰ ਜ਼ਲੀਲ ਕੀਤਾ ਜਾਵੇ, ਇਹ ਬਹੁਤ ਹੀ ਮੰਦਭਾਗੀ ਗੱਲ ਹੈ। ਇਸ ਤੇ ਜਲਦੀ ਹੀ ਪਾਬੰਦੀ ਲਗਣੀ ਚਾਹੀਦੀ ਹੈ ਅਤੇ ਪ੍ਰੈਸ ਨੂੰ ਆਜ਼ਾਦੀ ਮਿਲਣੀ ਚਾਹੀਦੀ ਹੈ।

ਸਪੀਕਰ ਸਾਹਿਬ, ਅੱਗੇ ਮੈਂ ਜ਼ਿਆਦਾ ਵਿਸਥਾਰ ਵਿੱਚ ਨਾ ਜਾਂਦਾ ਹੋਇਆ ਜਿਹੜੀ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਜ਼ਿਲ੍ਹਿਆਂ ਦੇ ਪੁਨਰਗਠਨ ਬਾਰੇ ਗੱਲ ਆਈ ਹੈ, ਉਸ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੈਂ ਮਾਹਿਲਪੁਰ ਹਲਕੇ ਤੋਂ ਆਇਆ ਹਾਂ, ਇਹ ਗੜ੍ਹਸ਼ੰਕਰ ਤਹਿਸੀਲ ਵਿੱਚ ਪੈਂਦਾ ਹੈ। ਮੇਰੀ ਸਰਕਾਰ ਨੂੰ ਬੇਨਤੀ ਹੈ ਕਿ ਜਿਸ ਵੇਲੇ ਜ਼ਿਲ੍ਹਿਆਂ ਦਾ ਪੁਨਰਗਠਨ ਹੋਵੇ, ਮਾਹਿਲਪੁਰ ਨੂੰ ਤਹਿਸੀਲ ਵਜੋਂ ਮਾਨਤਾ ਦਿੱਤੀ ਜਾਵੇ। ਮਹਿਲਪੁਰ ਇਕ ਐਸਾ ਇਲਾਕਾ ਹੈ ਜਦੋਂ ਵਰਖਾ ਬਹੁਤ ਹੁੰਦੀ ਹੈ. ਉਦੋਂ ਉਥੇ ਬਹੁਤ ਜਾਨੀ ਔਰ ਮਾਲੀ ਨੁਕਸਾਨ ਹੁੰਦਾ ਹੈ। ਇਸ ਗੱਲ ਵੱਲ ਵੀ ਗੌਰ ਕੀਤਾ ਜਾਵੇ। ਉਥੇ ਸੜਕਾਂ ਦਾ ਬਹੁਤਾ ਬੁਰਾ ਹਾਲ ਹੈ। ਹਸਪਤਾਲਾਂ ਦੀ ਬੜੀ ਬੁਰੀ ਹਾਲਤ ਹੈ। ਸਰਕਾਰ ਇਨ੍ਹਾਂ ਸਮੱਸਿਆਵਾਂ ਤੇ ਗੰਭੀਰਤਾ ਨਾਲ ਵਿਚਾਰ ਕਰਕੇ ਇਨ੍ਹਾਂ ਨੂੰ ਹੱਲ ਕਰਨ ਦਾ ਯਤਨ ਕਰੇ। ਅਗਲੀ ਗੱਲ ਇਹ ਹੈ, ਸਪੀਕਰ ਸਾਹਿਬ, ਮਹਿਲਪੁਰ ਹਲਕੇ ਵਿੱਚ ਕੋਈ ਵੀ ਇੰਡਸਟਰੀ ਨਹੀਂ ਹੈ। ਇਹ ਪਛੜਿਆ ਹੋਇਆ ਇਲਾਕਾ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਪੈਂਦਾ ਹੈ। ਫੇਰ ਵੀ ਕੋਈ ਐਸਾ ਕਦਮ ਨਹੀਂ ਚੁਕਿਆ ਗਿਆ ਕਿ ਇਸਦਾ ਕੋਈ ਸੁਧਾਰ ਹੋਵੇ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਹਿਲਪੁਰ ਹਲਕੇ ਵਿੱਚ ਕੋਈ ਵੱਡੀ

[ਸਰਦਾਰ ਅਵਤਾਰ ਸਿੰਘ ਕਰੀਮਪੁਰੀ]

ਇੰਡਸਟਰੀ ਲਗਾਈ ਜਾਵੇ ਜਿਸ ਤੋਂ ਉਥੇ ਰੋਜ਼ਗਾਰ ਦੇ ਜ਼ਿਆਦਾ ਤੋਂ ਜ਼ਿਆਦਾ ਮੌਕੇ ਪੈਦਾ ਹੋ ਸਕਣ।

ਸਪੀਕਰ ਸਾਹਿਬ, ਅੰਤ ਵਿੱਚ ਮੈਂ ਇਕ ਗੱਲ ਕਹਿ ਕੇ ਖਤਮ ਕਰਦਾ ਹਾਂ। ਤੁਹਾਨੂੰ ਵੀ ਪਤਾ ਹੀ ਹੈ ਕਿ ਬਾਬਾ ਸਾਹਿਬ ਡਾ. ਭੀਮ ਰਾਓ ਅੰਬੇਦਕਰ ਨੇ ਕਿਸ ਤਰ੍ਹਾਂ ਦਿਨ ਰਾਤ ਮਿਹਨਤ ਕਰਕੇ ਇਸ ਦੇਸ਼ ਦੇ ਸੰਵਿਧਾਨ ਦੀ ਰਚਨਾ ਕੀਤੀ। ਮੈਂ ਮੌਜੂਦਾ ਸਰਕਾਰ ਤੱਕ ਇਹ ਗੱਲ ਪਹੁੰਚਾਉਣੀ ਚਾਹੁੰਦਾ ਹਾਂ ਕਿ ਬਾਬਾ ਸਾਹਿਬ ਡਾ. ਭੀਮ ਰਾਓ ਅੰਬੇਦਕਰ ਦੀ ਫੋਟੋ ਹਾਊਸ ਵਿੱਚ ਲਗਣੀ ਚਾਹੀਦੀ ਹੈ ਤਾਂ ਕਿ ਜਿਸ ਸੰਵਿਧਾਨ ਨੂੰ ਅਸੀਂ ਮੰਨ ਕੇ ਚਲਣਾ ਹੈ, ਉਸ ਸੰਵਿਧਾਨ ਦੇ ਨਿਰਮਾਤਾ, ਪਿਤਾਮਾ ਦੇ ਅੱਗੇ ਅਸੀਂ ਸ਼ਰਧਾ ਦੇ ਨਾਲ ਸੀਸ ਝੁਕਾ ਸਕੀਏ। ਮੈਂ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਅਖੀਰ ਵਿਚ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਮਾਨਯੋਗ ਗਵਰਨਰ ਸਾਹਿਬ ਨੇ ਜੋ ਇਹ ਭਾਸ਼ਣ ਦਿੱਤਾ ਹੈ, ਅਸੀਂ ਇਸ ਦੇ ਨਾਲ ਸਹਿਮਤ ਨਹੀਂ ਹਾਂ। ਇਸ ਦੇ ਵਿਚ ਕੋਈ ਡਿਵੈਲਪਮੈਂਟ ਦੀ ਗੱਲ ਨਹੀਂ ਹੈ, ਨਾ ਹੀ ਪੰਜਾਬ ਦੇ ਹਾਲਾਤ ਨੂੰ ਸਮਝਣ ਦੀ ਗੱਲ ਹੈ। ਗੋਲੀ ਦਾ ਜਵਾਬ ਗੋਲੀ-ਇਸ ਸੋਚ ਨਾਲ ਮਸਲੇ ਦਾ ਹਲ ਨਹੀਂ ਹੋ ਸਕਦਾ। ਜੇ ਅਸੀਂ ਸਰਬੱਤ ਦੇ ਭਲੇ ਦੀ ਗੱਲ ਕਰਦੇ ਹਾਂ ਤਾਂ ਫਿਰ ਸਾਨੂੰ ਨਰਮ ਵਤੀਰਾ ਅਖਤਿਆਰ ਕਰਨਾ ਚਾਹੀਦਾ ਹੈ! ਇਸ ਦੇ ਨਾਲ ਹੀ ਜੇਲ੍ਹਾਂ ਵਿਚ ਬੰਦ ਅਕਾਲੀ ਲੀਡਰਾਂ ਨੂੰ ਰਿਹਾ ਕਰਨਾ ਚਾਹੀਦਾ ਹੈ। ਜੈ ਭੀਮ ! ਜੈ ਭਾਰਤ !!

**ਸ੍ਰੀ ਸਪੀਕਰ** : ਮੈਂ ਮਾਨਯੋਗ ਮੈਂਬਰਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਤੁਹਾਡਾ ਸਾਰਿਆਂ ਦਾ ਲੰਚ ਇਥੇ ਹੀ ਹੈ, ਵਿਧਾਨ ਸਭਾ ਵਿਚ। ਤੁਸੀਂ ਉਸ ਵਿਚ ਸ਼ਾਮਲ ਹੋਣ ਦੀ ਕ੍ਰਿਪਾਲਤਾ ਕਰਨੀ। ਜੇ ਮੈਂਬਰ ਸਾਹਿਬਾਨ ਸਹਿਮਤ ਹੋਣ ਤਾਂ ਹਾਊਸ ਦੇ ਟਾਈਮ ਨੂੰ ਰੈਗੂਲੇਟ ਕੀਤਾ ਜਾਵੇ ਤਾਂ ਜੋ ਮੈਂਬਰਾਂ ਨੂੰ ਬੋਲਣ ਲਈ ਵਧ ਤੋਂ ਵਧ ਸਮਾਂ ਦਿੱਤਾ ਜਾ ਸਕੇ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ** : ਸਪੀਕਰ ਸਾਹਿਬ, ਆਪੋਜ਼ੀਸ਼ਨ ਨੇ ਬਹੁਤ ਟਾਈਮ ਲੈ ਲਿਆ ਹੈ, ਹੁਣ ਤਾਂ ਸਾਡੀ ਵਾਰੀ ਹੈ।

**ਸ੍ਰੀ ਸਪੀਕਰ** ਮੈਂ ਸਾਰੀ ਚੀਜ਼ ਵੇਖ ਰਿਹਾ ਹਾਂ। ਉਨ੍ਹਾਂ ਨੇ ਵੀ ਬੋਲਣਾ ਹੈ, ਤੁਸੀਂ ਵੀ ਬੋਲਣਾ ਹੈ। ਖੁਸ਼ਹਾਲ ਬਹਿਲ ਜੀ, ਤੁਸੀਂ ਬੋਲੋ।

**ਸ੍ਰੀ ਖੁਸ਼ਹਾਲ ਬਹਿਲ** (ਗੁਰਦਾਸਪੁਰ) : ਸਪੀਕਰ ਸਾਹਿਬ, ਗਵਰਨਰ ਐਡਰੈਸ ਤੇ ਜਿਹੜਾ ਸ਼ੁਕਰੀਏ ਦਾ ਪ੍ਰਸਤਾਵ ਪੇਸ਼ ਹੋਇਆ ਹੈ, ਮੈਂ ਤੁਹਾਡੀ ਇਜਾਜ਼ਤ ਨਾਲ ਉਸ ਦੇ ਹਕ ਵਿਚ ਕਹਿਣਾ ਚਾਹੁੰਦਾ ਹਾਂ। ਗਵਰਨਰ ਐਡਰੈਸ ਨੂੰ ਅਸੀਂ 4 ਹਿੱਸਿਆਂ ਵਿਚ ਵੰਡ ਸਕਦੇ ਹਾਂ - ਐਡਮਨਿਸਟ੍ਰੇਸ਼ਨ, ਸਿਆਸੀ ਆਰਥਿਕ ਅਤੇ ਸਮਾਜਿਕ। ਇਸ ਦੇ ਪੁਲੀਟੀਕਲ ਪੱਖ ਬਾਰੇ ਤਾਂ ਬਹੁਤ ਕੁਝ ਕਿਹਾ ਜਾ ਚੁਕਿਆ ਹੈ। ਇਕ ਗੱਲ ਤਾਂ ਬੜੀ ਸਪਸ਼ਟ ਹੈ ਕਿ ਜਿਹੜੇ ਹਾਲਾਤ ਪੰਜਾਬ ਵਿਚ ਵਾਪਰੇ ਹਨ, ਉਨ੍ਹਾਂ ਵਿਚ ਜਮਹੂਰੀਅਤ ਦਾ ਪਨਪਨਾ ਬੜਾ ਮੁਸ਼ਕਲ ਸੀ। ਇਹ ਠੀਕ ਹੈ ਕਿ ਜਿਹੜੀ ਟਰੈਡੀਸ਼ਨਲ ਲੀਡਰਸ਼ਿਪ ਹੈ, ਉਹ ਇਰ-ਰੇਲੇਵੈਂਟ ਹੋਣੀ ਸੀ। ਗੱਲ ਕਰਨੀ ਜਾਂ ਨਾ ਕਰਨੀ ਇਕ ਵੱਖਰੀ ਚੀਜ਼ ਹੈ ਲੇਕਿਨ ਪੁਲੀਟੀਕਲ ਪ੍ਰਾਸੈੱਸ ਵਿਚ ਹਿੱਸਾ ਤਾਂ ਉਹ ਲੈ

ਸਕਦੀ ਸੀ ਪਰ ਉਸ ਨੇ ਹਿੱਸਾ ਨਹੀਂ ਲਿਆ ਤੇ ਉਸ ਦਾ ਹਸ਼ਰ ਅੱਜ ਸਾਡੇ ਸਾਹਮਣੇ ਹੈ। ਪੰਜਾਬ ਦੇ ਹਾਲਾਤ ਤੋਂ ਲੋਕ ਦੁਖੀ ਸਨ। ਪਿੰਡਾਂ ਵਿਚ ਜਿਹੜੇ ਲੋਕ ਥੋੜ੍ਹੀ ਬਹੁਤੀ ਰੋਟੀ ਖਾਂਦੇ ਸਨ, ਉਹ ਪਿੰਡ ਛੱਡ ਕੇ ਸ਼ਹਿਰਾਂ ਵਿਚ ਆ ਰਹੇ ਸਨ। ਮੁੰਡਿਆਂ ਦੇ ਕਾਰਿਆਂ ਤੋਂ ਉਹ ਦੁਖੀ ਸਨ। ਜਿਸ ਤਰ੍ਹਾਂ ਇਥੇ ਮੇਰੇ ਤੋਂ ਪਹਿਲਾਂ ਕਿਹਾ ਗਿਆ ਹੈ, ਜਿਹੜੇ ਕਤਲ ਹੋਏ, ਉਹ ਜ਼ਿਆਦਾਤਰ ਪਿੰਡਾਂ ਵਿਚ ਹੋਏ। 100 ਵਿਚੋਂ 70 ਕਤਲ ਪਿੰਡਾਂ ਵਿਚ ਹੋਏ। ਪੁਲਿਸ ਦੀਆਂ ਵਧੀਕੀਆਂ ਤੋਂ ਵੀ ਲੋਕ ਤੰਗ ਸਨ। ਰਾਤ ਨੂੰ ਮੁੰਡੇ ਆ ਜਾਂਦੇ ਸਨ, ਸਵੇਰ ਨੂੰ ਪੁਲਿਸ ਆ ਜਾਂਦੀ ਸੀ। ਹਕੀਕਤ ਇਹ ਹੈ ਕਿ ਮਾਰੇ ਜਾਣ ਵਾਲੇ ਇਨੋਸੈਂਟ ਸਨ। ਇਹ ਵੀ ਹਕੀਕਤ ਹੈ ਕਿ ਗਵਰਨਰੀ ਰਾਜ ਵਿਚ ਐਡਮਨਿਸਟ੍ਰੇਸ਼ਨ ਵਲੋਂ ਠੀਕ ਢੰਗ ਨਾਲ ਇਨਸਾਫ ਨਹੀਂ ਦਿੱਤਾ ਜਾ ਸਕਦਾ। ਮਾਲ ਅਫਸਰ ਹੋਵੇ ਜਾਂ ਕੋਈ ਹੋਰ ਅਫਸਰ, ਇਨ੍ਹਾਂ ਸਾਰਿਆਂ ਤੋਂ ਕਿਸਾਨ ਦੁਖੀ ਸਨ ਕਿਉਂਕਿ ਹਰ ਕਿਸੇ ਨੂੰ ਕੰਮ ਕਰਾਉਣ ਵਾਸਤੇ ਪੈਸੇ ਦੇਣੇ ਪੈਂਦੇ ਸਨ। ਕੋਈ ਮਹਿਕਮਾ ਵੀ ਐਸਾ ਨਹੀਂ ਸੀ ਜਿਥੇ ਪੈਸੇ ਤੋਂ ਬਗੈਰ ਉਹ ਕੰਮ ਕਰਵਾ ਸਕਦਾ। ਚਾਹੇ ਇਰੀਗੇਸ਼ਨ ਦਾ ਮਹਿਕਮਾ ਹੋਵੇ ਜਾਂ ਨੌਕਰੀਆਂ ਦੀ ਸਿਲੈਕਸ਼ਨ ਦਾ ਮਸਲਾ ਹੋਵੇ। ਲੋਕਾਂ ਨੂੰ ਇਨਸਾਫ ਨਹੀਂ ਸੀ ਮਿਲਦਾ। ਲੋਕ ਬਹੁਤ ਔਖੇ ਸਨ। ਇਨ੍ਹਾਂ ਹਾਲਾਤ ਦੇ ਵਿਚ ਇਲੈਕਸ਼ਨਾਂ ਦਾ ਹੋਣਾ ਇਕ ਐਸਾ ਮਸਲਾ ਸੀ ਜਿਸ ਦੀ ਮੈਂ ਸਮਝਦਾ ਹਾਂ ਕਿ ਲੋਕਾਂ ਦੀ ਬੜੀ ਮੰਗ ਸੀ। ਸੋ, ਲੋਕਾਂ ਦੀ ਮੰਗ ਸਰਕਾਰ ਨੇ ਮੰਨੀ। ਗਵਰਨਰ ਐਡਰੈਸ ਵਿਚ ਇਹ ਚੀਜ਼ ਸਪਸ਼ਟ ਹੈ। ਇਲੈਕਸ਼ਨ ਦਾ ਪ੍ਰਾਸੈੱਸ ਬੜਾ ਸੋਚ ਸਮਝ ਕੇ ਤੋਰਿਆ ਗਿਆ ਪਰ ਕਈ ਪਾਰਟੀਆਂ ਨੇ ਇਸ ਦਾ ਬਾਈਕਾਟ ਕੀਤਾ। ਇਸ ਬਾਈਕਾਟ ਦੀ ਗੱਲ ਮੈਨੂੰ ਅਜੇ ਤਕ ਸਮਝ ਨਹੀਂ ਆ ਸਕੀ। ਮੈਂ ਇਹ ਨਹੀਂ ਕਹਿੰਦਾ ਕਿ ਇਲੈਕਸ਼ਨ ਤੋਂ ਪਹਿਲਾਂ ਕੀ ਹੋਇਆ? ਮੈਂ ਸੋਚਦਾ ਸੀ ਕਿ ਲੋਕੀਂ ਨਵਾਂ ਰਾਹ ਚਾਹੁੰਦੇ ਹਨ, ਲੋਕੀ ਸੁਖ ਚਾਹੁੰਦੇ ਹਨ। ਉਹ ਚਾਹੁੰਦੇ ਸਨ ਕਿ ਸਾਡੀ ਜ਼ਿੰਦਗੀ ਵਿਚ ਕੋਈ ਸੁਖ ਹੋਵੇ। ਉਹ ਚਾਹੁੰਦੇ ਸਨ ਕਿ ਲੋਕਰਾਜ ਹੋਵੇ। ਜੇ ਪਾਪੂਲਰ ਸਰਕਾਰ ਹੋਵੇਗੀ ਤਾਂ ਉਹ ਲੋਕਾਂ ਨੂੰ ਜਵਾਬ ਦੇਹ ਹੋਵੇਗੀ ਅਤੇ ਉਨ੍ਹਾਂ ਦੀ ਗੱਲ ਸੁਣੀ ਜਾ ਸਕੇਗੀ। ਇਸ ਵੇਲੇ ਮੈਂ ਸਮਝਦਾ ਹਾਂ ਕਿ ਪੰਜਾਬ ਦੇ ਜਿਹੜੇ ਲੋਕ ਹਨ ਇਨ੍ਹਾਂ ਦੀ ਮੰਗ ਨੂੰ ਮੂਹਰੇ ਰਖਦੇ ਹੋਏ ਸਿਆਸੀ ਪਾਰਟੀਆਂ ਨੂੰ ਅੱਗੇ ਆਉਣਾ ਚਾਹੀਦਾ ਹੈ। ਦੇਖਣਾ ਇਹ ਚਾਹੀਦਾ ਹੈ ਕਿ ਲੋਕੀ ਚਾਹੁੰਦੇ ਕੀ ਹਨ? ਜੇ ਲੋਕੀ ਇਲੈਕਸ਼ਨ ਚਾਹੁੰਦੇ ਹਨ ਤਾਂ ਫਿਰ ਤੁਸੀਂ ਇਸ ਜ਼ਿੰਮੇਵਾਰੀ ਨੂੰ ਚੁੱਕੋ ਔਰ ਪਿੱਛੇ ਨਾ ਭੱਜੋ ਔਰ ਅਗਰ ਤੁਸੀਂ ਜ਼ਿੰਮੇਵਾਰੀ ਤੋਂ ਭੱਜਦੇ ਹੋ ਤਾਂ ਇਸਦਾ ਮਤਲਬ ਹੈ ਕਿ ਤੁਸੀਂ ਲੋਕਾਂ ਨੂੰ ਲੀਡ ਨਹੀਂ ਕਰਨਾ ਚਾਹੁੰਦੇ। ਮੈਂ ਸਮਝਦਾ ਹਾਂ ਕਿ ਇਹ ਜਿਹੜਾ ਇਲੈਕਸ਼ਨ ਹੋਇਆ ਹੈ, ਇਹ ਲੋਕਾਂ ਦੀ ਮੰਗ ਪੂਰੀ ਹੋਈ ਹੈ। ਇਹ ਲੋਕਾਂ ਵਾਸਤੇ ਇੱਕ ਨਵਾਂ ਰਾਹ ਲੱਭਿਆ ਹੈ ਜਿਸ ਰਾਹੀਂ ਲੋਕਾਂ ਦੀਆਂ ਹਰ ਰੋਜ਼ ਦੀਆਂ ਮੁਸ਼ਕਲਾਂ ਦਾ ਹੱਲ ਹੋਵੇਗਾ।

12-40 ਬਾਅਦ ਦੁਪਹਿਰ (ਇਸ ਸਮੇਂ ਸ੍ਰੀ ਰਮੇਸ਼ ਡੋਗਰਾ, ਮੈਂਬਰ, ਪੈਨਲ ਆਫ਼ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਅਸੀਂ ਇਸ ਨਵੇਂ ਰਾਹ ਤੇ ਤੁਰੇ ਹਾਂ। ਇੱਕ ਗੱਲ ਮੈਂ ਉਨ੍ਹਾਂ ਪਾਰਟੀਆਂ ਨੂੰ ਕਹਾਂਗਾ ਕਿ ਉਨ੍ਹਾਂ ਨੇ ਪੰਜਾਬ ਦੇ ਲੋਕਾਂ ਦੇ ਹਿੱਤਾਂ ਦਾ ਧਿਆਨ ਨਹੀਂ ਕੀਤਾ। ਇਸ ਕਰਕੇ ਮੈਂ ਗਵਰਨਰ ਐਡਰੈਸ ਵਿੱਚ ਜੋ ਇਹ ਗੱਲ ਕਹੀ ਹੈ ਕਿ ਕੋ-ਅਪ੍ਰੇਸ਼ਨ ਮੰਗੀ ਹੈ, ਦੀ ਤਾਈਦ ਕਰਦਾ ਹਾਂ। ਕੋ-ਅਪ੍ਰੇਸ਼ਨ ਚਾਹੇ ਕੋਈ ਬਾਹਰ ਬੈਠਾ ਹੋਵੇ, ਅਸੈਂਬਲੀ ਦੇ ਵਿੱਚ ਹੋਵੇ ਜਾਂ ਬਾਹਰ, ਸਿਆਸੀ ਪਾਰਟੀਆਂ ਤੋਂ ਕੋ-ਅਪ੍ਰੇਸ਼ਨ ਮੰਗੀ ਗਈ ਹੈ। ਹਰ ਇੱਕ ਦੀ ਆਪਣੀ

[ਸ੍ਰੀ ਖੁਸ਼ਹਾਲ ਬਹਿਲ]

ਆਪਣੀ ਜ਼ਿੰਦਗੀ ਹੈ, ਹਰ ਇੱਕ ਪਾਰਟੀ ਦਾ ਆਪਣਾ ਆਪਣਾ ਪਰਾਸੈਸ ਚਲਦਾ ਹੈ । ਕੋ-ਅਪ੍ਰੇਸ਼ਨ ਮੰਗਣੀ ਬਹੁਤ ਜ਼ਰੂਰੀ ਹੈ ਕਿਉਂਕਿ ਪੰਜਾਬ ਦੇ ਵਿੱਚ ਜਿਹੜੇ ਹਾਲਾਤ ਚੱਲ ਰਹੇ ਹਨ ਉਸ ਅਨੁਸਾਰ ਪ੍ਰਾਇਰਟੀ ਤੇ ਨੰਬਰ-1 ਤੇ ਅਮਨ ਆਉਂਦਾ ਹੈ । ਅਮਨ ਜ਼ਰੂਰ ਹੋਣਾ ਚਾਹੀਦਾ ਹੈ । ਉਸ ਤੋਂ ਬਾਅਦ ਪੰਜਾਬ ਦੇ ਹਿੱਤਾਂ ਨੂੰ ਔਰ ਹੱਕ ਜੋ ਹਨ, ਉਨ੍ਹਾਂ ਨੂੰ ਹਾਸਲ ਕਰਨਾ ਚਾਹੀਦਾ ਹੈ ਔਰ ਤੀਸਰਾ ਇਹ ਹੈ ਕਿ ਜਿਹੜਾ ਵੀ ਕੋਈ ਪਲੀਟੀਕਲ ਪੈਕੇਜ ਹੋਵੇ, ਉਸ ਲਈ ਤੁਰਨਾ ਚਾਹੀਦਾ ਹੈ । ਸਟੇਟ ਦੀ ਡੀਵੈਲਪਮੈਂਟ ਹੋਣੀ ਚਾਹੀਦੀ ਹੈ ।ਦਿਮਾਗੀ ਤੌਰ ਤੇ ਲੋਕਾਂ ਨੂੰ ਵਧਣ, ਫੁੱਲਣ ਲਈ ਸਹੀ ਵਾਤਾਵਰਣ ਕਾਇਮ ਹੋਣਾ ਚਾਹੀਦਾ ਹੈ । ਇਹ ਸਭ ਕੁਝ ਤਾਂ ਹੀ ਹੋ ਸਕਦਾ ਹੈ ਜੇ ਅਸੀਂ ਕੋ-ਅਪ੍ਰੇਸ਼ਨ ਮੰਗੀਏ ਔਰ ਹਰ ਸਿਆਸੀ ਪਾਰਟੀ ਤੋਂ ਮੰਗੀਏ । ਕੁਝ ਮਿਨੀਮੱਮ ਪ੍ਰੋਗਰਾਮ ਰੱਖ ਕੇ ਉਨ੍ਹਾਂ ਦੀ ਪ੍ਰਾਪਤੀ ਲਈ ਸਾਨੂੰ ਕਦਮ ਚੁੱਕਣੇ ਚਾਹੀਦੇ ਹਨ । ਮੁੱਖ ਮੰਤਰੀ ਜੀ ਨੇ ਵੀ ਔਰ ਨੈਸ਼ਨਲ ਲੀਡਰਾਂ ਨੇ ਵੀ ਕਿਹਾ ਹੈ ਕਿ ਟਕਰਾਓ ਦੀ ਨੀਤੀ ਅਸੀਂ ਪਰਸੂ ਨਹੀਂ ਕਰਨਾ ਚਾਹੁੰਦੇ । ਮੈਂ ਸਮਝਦਾ ਹਾਂ ਕਿ ਟਕਰਾਓ ਦੀ ਨੀਤੀ ਤੇ ਇਹ ਹਿੰਦੁਸਤਾਨ ਕਦੀ ਨਹੀਂ ਪਨਪਿਆ । ਨਾ ਹੀ ਇਸ ਦੀ ਅਜਿਹੀ ਕੋਈ ਪਰੰਪਰਾ ਹੈ । ਜੋ ਪਰੰਪਰਾ ਹੈ ਉਹ ਹੈ ਕਨਸੈਂਸਸ । ਚਾਹੇ ਕੋਈ ਵੀ ਮੂਵਮੈਂਟ ਹੈ, ਬੇਸ਼ੱਕ ਭਗਤੀ ਮੂਵਮੈਂਟ ਹੋਵੇ । ਜਿੱਥੇ ਸਾਰੇ ਤੁਰ ਸਕਣ, ਇਕੱਠੇ ਹੋ ਕੇ ਕੰਮ ਕਰਨ । ਇਹ ਨਾ ਹੋਵੇ ਕਿ ਇਧਰ ਨਹੀਂ ਜਾਣਾ, ਉਧਰ ਨਹੀਂ ਜਾਣਾ ।

ਕਨਸੈਂਸਜ਼ ਨਾਲ ਕਾਮਯਾਬੀ ਮਿਲਦੀ ਹੈ । ਕਨਸੈਂਸਸ ਦਾ ਕਨਸੈਪਟ ਕੋਈ ਨਵਾਂ ਨਹੀਂ । ਇਹ ਸਾਡੇ ਲਈ ਬਹੁਤ ਪੁਰਾਣਾ ਹੈ । ਇਸ ਲਈ ਨੈਸ਼ਨਲ ਪੱਧਰ ਤੇ ਇਸੇ ਕਨਸੈਪਟ ਨੂੰ ਲੈ ਕੇ ਤੁਰਨਾ ਚਾਹੀਦਾ ਹੈ । ਪੰਜਾਬ ਵਿੱਚ ਇਸ ਦੀ ਬਹੁਤ ਜ਼ਰੂਰਤ ਹੈ, ਬੜੀ ਅਵਸ਼ਕਤਾ ਹੈ । ਇਸ ਲਈ ਗਵਰਨਰ ਸਾਹਿਬ ਨੇ ਜੋ ਕੋ-ਅਪ੍ਰੇਸ਼ਨ ਦੀ ਮੰਗ ਕੀਤੀ ਹੈ, ਟਕਰਾਓ ਦੀ ਨੀਤੀ ਨੂੰ ਛੱਡ ਕੇ ਉਸ ਨੂੰ ਖੁਸ਼ਆਮਦੀਦ ਕਰ ਕੇ ਤੁਰਨਾ ਚਾਹੀਦਾ ਹੈ । ਇਹ ਠੀਕ ਹੈ ਕਿ ਰੇਜ਼ੋਲਿਊਸ਼ਨ ਪਾਸ ਹੁੰਦੇ ਹਨ ਐਜੀਟੇਸ਼ਨ ਦੇ ਮੁਤਅਲੱਕ ਪਰ ਇੱਕ ਗੱਲ ਬੜੀ ਸਪਸ਼ਟ ਹੈ ਕਿ ਮਹਾਤਮਾ ਗਾਂਧੀ ਨੇ ਇੱਕ ਮੂਵਮੈਂਟ ਤੋਰੀ ਸੀ, ਸਿਵਲ ਨਾ ਫੁਰਮਾਨੀ ਦੀ । ਉਸ ਵੇਲੇ ਹਰ ਵਰਗ ਦੇ ਹਿੰਦੁਸਤਾਨੀ ਉਨ੍ਹਾਂ ਦੇ ਪਿੱਛੇ ਸੀ ਔਰ ਬੇਸ਼ੁਮਾਰ ਲੋਕ ਜੇਲ੍ਹਾਂ ਵਿਚ ਸਨ ਔਰ ਉਨ੍ਹਾਂ ਤੇ ਤਸ਼ੱਦਦ ਕੀਤਾ ਜਾਂਦਾ ਸੀ । ਉਦੋਂ ਉਨ੍ਹਾਂ ਨੇ ਇਹ ਮੂਵਮੈਂਟ ਲਿਆਂਦੀ ਔਰ ਲੋਕਾਂ ਨੂੰ ਆਸ ਬੱਝੀ ਕਿ ਹੁਣ ਛੇਤੀ ਹੀ ਮੁਲਕ ਆਜ਼ਾਦ ਹੋਣ ਲੱਗਾ ਹੈ, ਅਸੀਂ ਛੇਤੀ ਹੀ ਆਜ਼ਾਦੀ ਹਾਸਲ ਕਰਨ ਵਾਲੇ ਹਾਂ ਉਸ ਮੂਵਮੈਂਟ ਵਿੱਚ ਕੁਝ ਐਸਾ ਐਲੀਮੈਂਟ ਆ ਗਿਆ ਜਿਹੜਾ ਕਿ ਤਸ਼ੱਦਦ ਕਰਨ ਲਗ ਪਿਆ । ਗਾਂਧੀ ਜੀ ਨੇ ਕਿਹਾ ਕਿ ਮੈਂ ਤਸ਼ੱਦਦ ਤੇ ਨਹੀਂ ਤੁਰਨਾ । ਮੈਂ ਇਸ ਮੂਵਮੈਂਟ ਨੂੰ ਵਾਪਸ ਲੈਂਦਾ ਹਾਂ । ਉਸ ਵੇਲੇ ਜੇਲ੍ਹਾਂ ਵਿੱਚ ਬੈਠੇ ਸ੍ਰੀ ਮੋਤੀ ਲਾਲ ਨਹਿਰੂ ਪਟੇਲ ਸਾਹਿਬ ਅਤੇ ਸੀ. ਡੀ. ਦਾਸ ਸਾਰਿਆਂ ਨੇ ਰੌਲਾ ਪਾਇਆ ਕਿ ਗਾਂਧੀ ਜੀ ਨੇ ਇਹ ਕੀ ਕੀਤਾ । ਅਸੀਂ ਹੁਣ ਸਵਰਾਜ ਲੈ ਲੈਣਾ ਸੀ ਔਰ ਗਾਂਧੀ ਜੀ ਨੇ ਮੂਵਮੈਂਟ ਵਾਪਸ ਲੈ ਲਈ ਹੈ ਔਰ ਹੋਰ ਕਈ ਲੋਕਾਂ ਨੇ ਕਈ ਕੁਝ ਕਿਹਾ, ਲੇਕਿਨ ਦੋ ਸਾਲ ਤੋਂ ਬਾਅਦ ਪੰਡਿਤ ਨਹਿਰੂ ਜੀ ਨੇ ਕਿਹਾ ਕਿ ਗਾਂਧੀ ਜੀ ਠੀਕ ਸਨ ਕਿਉਂਕਿ

ਉਹ ਭਾਂਪ ਗਏ ਸਨ ਕਿ ਜਿਹੜੀ ਇਹ ਸਿਵਲ ਨਾ-ਫੁਰਮਾਨੀ ਮੂਵਮੈਂਟ ਤੁਰੀ ਹੈ, ਇਸ ਦੇ ਵਿੱਚ ਬਾਅਦ ਵਿੱਚ ਐਂਟੀ ਸੋਸ਼ਲ ਐਲੀਮੈਂਟ ਰਲ ਗਿਆ, ਲੁਟੇਰੇ ਆ ਗਏ ਤਾਂ ਇਹ ਬਦਨਾਮ ਹੋ ਜਾਵੇਗੀ ਔਰ ਜਿਹੜੀ ਅਸੀਂ ਇਹ ਆਜ਼ਾਦੀ ਲੈਣੀ ਹੈ, ਉਹ ਫਿਰ ਕਾਫੀ ਪਿੱਛੇ ਪੈ ਜਾਵੇਗੀ । ਇਸ ਕਰਕੇ ਉਨ੍ਹਾਂ ਨੇ ਜੁਰੱਅਤ ਕੀਤੀ ਔਰ ਕਿਹਾ ਕਿ ਮੈਂ ਇਹ ਮੂਵਮੈਂਟ ਵਾਪਸ ਲੈਂਦਾ ਹਾਂ । ਇਸ ਕਰਕੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹੁਣ ਸਮੇਂ ਨਹੀਂ ਮੂਵਮੈਂਟਸ ਦਾ, ਲੋਕ ਮੂਵਮੈਂਟਸ ਨਹੀਂ ਚਾਹੁੰਦੇ । ਲੋਕਾਂ ਨੂੰ ਜਾ ਕੇ ਪੁੱਛੋ, ਲੋਕ ਕੀ ਚਾਹੁੰਦੇ ਹਨ, ਲੋਕ ਚਾਹੁੰਦੇ ਹਨ ਕਿ ਸਾਨੂੰ ਮੂਵਮੈਂਟ ਨਹੀਂ ਚਾਹੀਦੀ, ਸਾਨੂੰ ਸੁੱਖ ਦਿਓ, ਅਸੀਂ ਆਪਣੀ ਨੀਂਦੇ ਜਾਗੀਏ, ਸਵੇਰੇ ਉਠੀਏ, ਆਰਥਕ ਤੌਰ ਤੇ ਆਪਣੇ ਆਪ ਨੂੰ ਖੜ੍ਹਾ ਕਰੀਏ ਔਰ ਆਪਣੀ ਜ਼ਿੰਦਗੀ ਨੂੰ ਸੁਖ ਨਾਲ ਚਲਾਈਏ ।

ਪੰਜਾਬ ਓਹੀ ਪੁਰਾਣਾ ਪੰਜਾਬ ਹੋਣਾ ਚਾਹੀਦਾ ਹੈ । ਇਸ ਕਰਕੇ ਮੈਂ ਕਹਾਂਗਾ ਕਿ ਜੇ ਅਸੀਂ ਕੋ-ਆਪਰੇਸ਼ਨ ਲੈਣੀ ਹੈ, ਅਸੀਂ ਕਨਸੈਂਸਸ ਲੈ ਕੇ ਚਲਣਾ ਹੈ ਤਾਂ ਹਰ ਸਿਆਸੀ ਪਾਰਟੀ ਨੂੰ ਪੰਜਾਬ ਦੇ ਹਿੱਤਾਂ ਦੀ ਗੱਲ ਕਰਨੀ ਚਾਹੀਦੀ ਹੈ । ਇਥੇ ਮੈਂ ਇਹ ਵੀ ਕਹਾਂਗਾ ਕਿ ਇਸ ਵੇਲੇ ਕੋਈ ਵੀ ਮੂਵਮੈਂਟ ਚਲਾਉਣ ਦੇ ਕੋਈ ਮਾਅਨੇ ਨਹੀਂ ਹੋਣਗੇ । ਇਹ ਤਾਂ ਫਿਰ ਲੋਕਾਂ ਦੇ ਹਿੱਤਾਂ ਤੋਂ ਦੂਰ ਜਾਣ ਵਾਲੀ ਗੱਲ ਹੋਵੇਗੀ ਜਿਸ ਬਾਰੇ ਕਿ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਵੀ ਜ਼ੋਰ ਦਿੱਤਾ ਗਿਆ ਹੈ । ਜਿਥੋਂ ਤੱਕ ਉਨ੍ਹਾਂ ਦੇ ਹਿੱਤਾਂ ਬਾਰੇ ਕਾਂਗਰਸ ਦੀ ਵਚਨਬੱਧਤਾ ਦਾ ਸਵਾਲ ਹੈ, ਇਕ ਵਾਰੀ ਨਹੀਂ, ਕਈ ਵਾਰੀ ਇਸ ਸਦਨ ਦੇ ਵਿੱਚ ਹਰ ਪਾਰਟੀ ਵੱਲੋਂ ਰੈਜ਼ੋਲਿਊਸ਼ਨ ਆਇਆ ਹੈ ਅਤੇ ਹਰ ਪਾਰਟੀ ਨੇ ਸ਼ਾਮਲ ਹੋ ਕੇ ਕਿਹਾ ਹੈ ਕਿ ਉਹ ਪੰਜਾਬ ਦੇ ਹਿੱਤਾਂ ਵਾਸਤੇ ਖੜ੍ਹੀ ਹੈ । ਪਾਣੀ ਦਾ ਮਸਲਾ ਹੈ । ਯਮਨਾ ਦੇ ਪਾਣੀ ਵਿੱਚ ਸਾਡਾ ਹਿੱਸਾ ਬਣਦਾ ਹੈ ਔਰ ਸਰਕਾਰ ਆਪਣੇ ਢੰਗ ਨਾਲ ਇਸ ਬਾਰੇ ਪੇਪਰ ਬਣਾ ਰਹੀ ਹੈ ਔਰ ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਇਹ ਹਿੱਸਾ ਲੈਣਾ ਹੈ । ਅਸੀਂ ਇਹ ਨਹੀਂ ਕਹਿੰਦੇ ਕਿ ਜੇ ਸਾਡੇ ਕੋਲ ਪਾਣੀ ਫਾਲਤੂ ਹੋਵੇ ਤਾਂ ਉਹ ਕਿਸੇ ਦੂਜੇ ਨੂੰ ਨਾ ਮਿਲੇ ਜਾਂ ਕਿਸੇ ਦੀ ਜ਼ਰੂਰਤ ਪੂਰੀ ਨਾ ਹੋਵੇ । ਪਰ ਬਣਦੇ ਹਿੱਸੇ ਦੇ ਮੁਤਾਬਿਕ ਪਾਣੀ ਲੈਣਾ ਸਾਡੀ ਸਰਕਾਰ ਦੀ ਵਚਨਬੱਧਤਾ ਹੈ । ਇਲੈਕਸ਼ਨਾਂ ਦੇ ਵੇਲੇ ਇਹ ਸਵਾਲ ਆਇਆ ਸੀ ਕਿ ਪੰਜਾਬ ਵਾਸਤੇ ਕੋਈ ਪੈਕੇਜ ਡੀਲ ਹੋ ਰਿਹਾ ਹੈ । ਵੈਸੇ ਤਾਂ ਮੈਨੂੰ ਪੈਕੇਜ-ਡੀਲ ਸ਼ਬਦ ਚੰਗਾ ਹੀ ਨਹੀਂ ਲਗਦਾ । ਇਲੈਕਸ਼ਨਾਂ ਵਿੱਚ ਇਹ ਪਤਾ ਨਹੀਂ ਸੀ ਕਿ ਸਰਕਾਰ ਕੌਰੇ ਕਿਸ ਕਿਸਮ ਦੀ ਬਣੇ ਅਤੇ ਉਨ੍ਹਾਂ ਦੇ ਨਾਲ ਬੈਠ ਕੇ ਕਿਸ ਤਰ੍ਹਾਂ ਗੱਲ ਕੀਤੀ ਜਾਵੇ । ਪਰ ਮੈਂ ਸਮਝਦਾ ਹਾਂ ਕਿ ਹੁਣ ਸਰਕਾਰ ਬਣ ਗਈ ਹੈ ਅਤੇ ਆਪੋਜ਼ੀਸ਼ਨ ਨੂੰ ਵੀ ਨੁਮਾਇੰਦਗੀ ਹਾਸਲ ਹੈ । ਜਿਥੋਂ ਤੱਕ ਪਾਣੀ ਦਾ ਮਸਲਾ, ਚੰਡੀਗੜ੍ਹ ਦਾ ਮਸਲਾ, ਟੈਰੇਟਰੀ ਦਾ ਮਸਲਾ, ਭਾਸ਼ਾ ਦਾ ਮਸਲਾ, ਹਿਮਾਚਲ ਪ੍ਰਦੇਸ਼, ਹਰਿਆਣਾ ਅਤੇ ਦਿੱਲੀ ਵਿੱਚ ਪੰਜਾਬੀ ਭਾਸ਼ਾ ਦਾ ਮਸਲਾ ਹੈ ਇਨ੍ਹਾਂ ਸਾਰਿਆਂ ਮਸਲਿਆਂ ਨੂੰ ਜਿਵੇਂ ਕਿ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿੱਚ ਕਿਹਾ ਹੈ, ਇਨ੍ਹਾਂ ਨੂੰ ਪ੍ਰਾਇਰਟੀ ਦੇ ਕੇ ਹਾਸਿਲ ਕਰਨਾ ਚਾਹੀਦਾ ਹੈ । ਜਿਹੜੀਆਂ ਪਾਰਟੀਆਂ ਬਾਹਰ ਰਹਿ ਗਈਆਂ ਹਨ, ਉਹ ਵੀ ਆ ਕੇ ਬੈਠ ਕੇ ਆਪਣੇ ਆਪਣੇ ਸੁਜੈਸ਼ਨ ਦੇਣ ਤਾਂ ਕਿ within some time limit ਇਨ੍ਹਾਂ ਦਾ ਹੱਲ ਨਿਕਲ ਸਕੇ । ਇਸ ਦੇ ਲਈ ਸਰਕਾਰ ਵਚਨਬੱਧ ਹੈ । ਇਕ ਗੱਲ ਹੋਰ ਟੈਰੇਟਰੀ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਐਜੀਟੇਸ਼ਨ ਚਲ ਰਹੀ ਸੀ ਤਾਂ ਜਿਹੜੇ ਕਹਿੰਦੇ ਸਨ ਕਿ

[ਸ੍ਰੀ ਖੁਸ਼ਹਾਲ ਬਹਿਲ]

ਪੰਜਾਬ ਛੋਟਾ ਨਾ ਦਿਓ ਬਲਕਿ ਵੱਡਾ ਦਿਓ ਪਰ ਉਨ੍ਹਾਂ ਦੀ ਗੱਲ ਸੁਣੀ ਨਾ ਗਈ। ਅਸੀਂ ਜ਼ਿਲ੍ਹੇ ਦੇ ਦਿੱਤੇ ਪਰ ਹੁਣ ਉਹ ਪਿੰਡ ਮੰਗਦੇ ਹਨ। ਕਦੀ ਜੱਟ ਨੇ ਆਪਣੇ ਸਿਆੜ ਵੀ ਛੱਡੇ ਹਨ? ਹੁਣ ਉਹ ਹੋਰ ਟੈਰੇਟਰੀ ਮੰਗਦੇ ਹਨ। ਉਸ ਵੇਲੇ ਕਈ ਪਾਰਟੀਆਂ ਨੇ ਜਿਨ੍ਹਾਂ ਦਾ ਮੈਂ ਨਾਂ ਨਹੀਂ ਲੈਣਾ ਚਾਹੁੰਦਾ, ਇਸ ਟੈਰੇਟਰੀ ਦੇ ਮਸਲੇ ਤੇ ਕਈ ਗਲਤੀਆਂ ਵੀ ਕੀਤੀਆਂ ਹੋਣਗੀਆਂ ਤੇ ਉਹ ਕੀ ਕੀਤੀਆਂ, ਇਸ ਬਾਰੇ ਵੀ ਮੈਂ ਨਹੀਂ ਕਹਿਣਾ ਚਾਹੁੰਦਾ। ਪੰਜਾਬ ਕੇਵਲ ਲੁਧਿਆਣੇ ਤੋਂ ਪਰ੍ਹਾਂ ਤੱਕ ਹੀ ਰਹਿ ਗਿਆ ਜਦੋਂ ਕਿ ਪਹਿਲਾਂ ਇਹ ਮਹਿੰਦਰਗੜ੍ਹ ਅਤੇ ਲਾਹੌਲ ਸਪਿਤੀ ਤੱਕ ਹੁੰਦਾ ਸੀ। ਪੰਜਾਬੀ ਬੜੇ ਬਹਾਦਰ ਹਨ। ਸਾਰੇ ਹਿੰਦੁਸਤਾਨ ਵਿੱਚ ਵਸਦੇ ਹਨ ਅਤੇ ਪੰਜਾਬੀ ਉਥੇ ਵੀ ਚਲਦੀ ਹੈ। ਉਹ ਜਿਥੇ ਵੀ ਜਾਂਦੇ ਹਨ ਆਪਣੀ ਮਿਹਨਤ ਕਰਕੇ ਆਰਥਕ ਸਥਿਤੀ ਬਿਹਤਰ ਬਣਾ ਲੈਂਦੇ ਹਨ, ਤਰੱਕੀ ਕਰਦੇ ਹਨ। ਉਸ ਦੇ ਲਈ ਕੋਈ ਰੀਜਨਲਿਜ਼ਮ ਵਰਗੀ ਕੋਈ ਗੱਲ ਨਹੀਂ, ਪੱਖਪਾਤ ਦੀ ਕੋਈ ਗੱਲ ਨਹੀਂ। ਵੈਸੇ ਤਾਂ ਪੰਜਾਬੀਆਂ ਨੂੰ ਹਿੰਦੁਸਤਾਨ ਦੇ ਮਾਂ-ਪਿਓ ਕਿਹਾ ਜਾਂਦਾ ਹੈ। ਅਸੀਂ ਤਾਂ ਪੰਜਾਬੀ ਭਾਸ਼ਾ ਦੀ ਟੈਰੇਟਰੀ ਸਾਰੇ ਹਿੰਦੁਸਤਾਨ ਦੇ ਵਿੱਚ ਵੀ ਬਣਾਉਣਾ ਚਾਹੁੰਦੇ ਹਾਂ। ਇਨ੍ਹਾਂ ਸਾਰੇ ਮਸਲਿਆਂ ਨੂੰ ਹਾਸਲ ਕਰਨ ਦੀ ਸਰਕਾਰ ਦੀ ਵਚਨਬੱਧਤਾ ਹੈ ਜਿਸ ਦੇ ਲਈ ਸਾਰੀਆਂ ਸਿਆਸੀ ਪਾਰਟੀਆਂ ਨੂੰ ਮਿਲ ਕੇ ਚਲਣਾ ਚਾਹੀਦਾ ਹੈ।

ਇਕ ਗੱਲ ਹੋਰ ਮੈਂ ਕਰਨਾ ਚਾਹੁੰਦਾ ਹਾਂ ਕਿ ਜ਼ਿਕਰ ਆਇਆ ਹੈ ਕਿ ਅੱਜ ਦਾ ਨੌਜਵਾਨ ਬਾਗੀ ਹੈ, ਇਹ ਇਕੱਲੇ ਪੰਜਾਬ ਵਿਚ ਹੀ ਨਹੀਂ, ਸਾਰੇ ਹਿੰਦੁਸਤਾਨ ਵਿਚ ਏਸੇ ਤਰ੍ਹਾਂ ਹੈ। ਇਹ ਠੀਕ ਹੈ ਕਿ ਅਸੀਂ ਇਲਾਕੇ ਮੰਗਦੇ ਹਾਂ ਲੇਕਿਨ ਮੇਰੇ ਇਲਾਕੇ ਵਿੱਚ ਜਿਹੜਾ ਨੌਜਵਾਨ ਬੈਠਾ ਹੈ, ਕਹਿੰਦਾ ਹੈ ਕਿ ਮੈਨੂੰ ਕੰਮ ਦਿਓ, ਮੈਂ ਬੇ-ਰੋਜ਼ਗਾਰ ਹਾਂ। ਉਹ ਕਹਿੰਦਾ ਮੈਨੂੰ ਨੌਕਰੀ ਦਿਓ, ਨਹੀਂ ਤਾਂ ਮੈਨੂੰ ਇਸ ਢੰਗ ਨਾਲ ਰੋਜ਼ਗਾਰ ਦਿਓ ਜਿਸ ਨਾਲ ਮੈਂ ਰੋਟੀ ਖਾ ਸਕਾਂ ਔਰ ਮੈਨੂੰ ਵਿਸ਼ਵਾਸ਼ ਵੀ ਹੈ ਔਰ ਤਜਰਬਾ ਵੀ ਹੈ। ਜੇ ਅਸੀਂ ਕਿਸੇ ਕਾਰਖਾਨੇ ਦੇ ਅਗੇ ਖੜ੍ਹੇ ਹੋ ਜਾਈਏ ਤਾਂ ਉਥੇ ਹਿੰਦੂ ਵੀ ਆਵੇਗਾ, ਸਿੱਖ ਵੀ ਆਵੇਗਾ, ਮੁਸਲਮਾਨ ਵੀ ਆਵੇਗਾ, ਈਸਾਈ ਵੀ ਆਵੇਗਾ, ਸੱਭ ਧਰਮਾਂ ਦੇ ਆਉਣਗੇ ਪਰ ਉਨ੍ਹਾਂ ਵਿੱਚ ਧਰਮ ਦੇ ਨਾਂ ਤੇ ਕੋਈ ਮੱਤ-ਭੇਦ ਨਹੀਂ ਹੋਵੇਗਾ ਉਹ ਆਪਣੇ ਆਪ ਨੂੰ ਵਰਕਰ ਸਮਝਦੇ ਹਨ। ਉਨ੍ਹਾਂ ਦਾ ਆਰਥਿਕ ਤੌਰ ਤੇ ਆਪਸੀ ਭਾਈਚਾਰਾ ਹੈ। ਪੰਜਾਬ ਦਾ ਮਸਲਾ ਨਾ ਹਿੰਦੂ ਮਸਲਾ ਹੈ, ਨਾ ਸਿੱਖ ਮਸਲਾ ਹੈ, ਇਹ ਕਿਸੇ ਹੋਰ ਹੀ ਢੰਗ ਦਾ ਮਸਲਾ ਹੈ। ਲੇਕਿਨ ਮੈਂ ਕਹਾਂਗਾ ਕਿ ਗਵਰਨਰ ਐਡਰੈਸ ਵਿੱਚ ਕਿਹਾ ਗਿਆ ਹੈ ਕਿ ਅਸੀਂ ਸਵੈ-ਰੋਜ਼ਗਾਰ ਬਾਰੇ ਪ੍ਰੋਗਰਾਮ ਬਣਾਇਆ ਹੈ। ਨੌਕਰੀ ਸਾਰਿਆਂ ਨੂੰ ਦੇ ਨਹੀਂ ਸਕਦੇ, ਲੇਕਿਨ ਜਿਹੜਾ ਭਰਤੀ ਤੇ ਬੈਨ ਲੱਗਾ ਹੋਇਆ ਹੈ, ਉਹ ਤੋੜਨਾ ਚਾਹੀਦਾ ਹੈ ਅਤੇ ਜਿਹੜੀਆਂ ਆਸਾਮੀਆਂ ਖਾਲੀ ਪਈਆਂ ਹਨ, ਉਹ ਭਰੀਆਂ ਜਾਣੀਆਂ ਚਾਹੀਦੀਆਂ ਹਨ। ਨਗਰ ਪਾਲਕਾਵਾਂ ਦਾ ਹਾਲ ਇਹ ਹੈ ਕਿ ਉਥੇ 20 ਸਾਲ ਪਹਿਲਾਂ ਜਿਹੜੇ ਪੁਰਾਣੇ ਕਰਮਚਾਰੀ ਨੌਕਰੀ ਤੇ ਲਗੇ ਸਨ, ਉਹ ਹੀ ਅੱਜ ਵੀ ਉਥੇ ਹੀ ਹਨ ਅਤੇ ਹੋਰ ਸਟਾਫ ਭਰਤੀ ਨਹੀਂ ਕੀਤਾ ਗਿਆ। ਸ਼ਹਿਰਾਂ ਦਾ ਰਕਬਾ ਵੱਧ ਗਿਆ ਅਤੇ ਹੋਰ ਕਈ ਚੀਜ਼ਾਂ ਵੱਧ ਗਈਆਂ ਲੇਕਿਨ ਸਟਾਫ ਪਹਿਲਾਂ ਜਿੰਨਾ ਹੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਪਾਸੇ ਵੱਲ ਵੀ ਧਿਆਨ ਦਿਤਾ ਜਾਣਾ ਚਾਹੀਦਾ ਹੈ ਔਰ ਖਾਸ ਕਰਕੇ ਬਾਰਡਰ ਏਰੀਏ ਵੱਲ

ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ। ਲੇਕਿਨ ਇਸਦੇ ਬਾਵਜੂਦ ਵੀ ਨੌਕਰੀ ਮਿਲਣੀ ਮੁਸ਼ਕਲ ਹੈ। ਸੈਲਫ ਇਮਪਲਾਈਮੈਂਟ ਦਾ ਮਸਲਾ ਹੈ, ਪੰਜਾਬ ਵਿੱਚ 12 ਏਜੰਸੀਆਂ ਐਸੀਆਂ ਹਨ ਜੋ ਕਰਜ਼ਾ ਦਿੰਦੀਆਂ ਹਨ ਅਤੇ ਇੱਕ ਬੇ-ਰੋਜ਼ਗਾਰ ਯੂਥ ਨੂੰ ਇਹ ਨਹੀਂ ਪਤਾ ਲਗਦਾ ਕਿ ਕਿਹੜੀ ਏਜੰਸੀ ਤੋਂ ਉਸਨੂੰ ਕਰਜ਼ਾ ਮਿਲਣਾ ਹੈ। ਇਸ ਬਾਰੇ ਮੈਂ ਸੁਜੈਸ਼ਨ ਦੇਵਾਂਗਾ ਕਿ ਇਨ੍ਹਾਂ 12 ਏਜੰਸੀਆਂ ਦੀ ਥਾਂ ਅਸੀਂ ਇਕ ਵਿੰਡੋ ਰੱਖੀਏ ਅਤੇ ਇਨ੍ਹਾਂ 12 ਏਜੰਸੀਆਂ ਨੂੰ ਕਿਸ ਤਰ੍ਹਾਂ ਮਰਜ ਕਰਨਾ ਹੈ, ਇਹ ਸਰਕਾਰ ਦਾ ਕੰਮ ਹੈ। ਇਕ ਵਿੰਡੋ ਹੋਵੇ ਅਤੇ ਬੇਰੋਜ਼ਗਾਰ ਯੂਥ ਨੂੰ ਇਹ ਪਤਾ ਹੋਵੇ ਕਿ ਉਥੋਂ ਕਰਜ਼ਾ ਮਿਲਣਾ ਹੈ ਉਹ ਉਥੇ ਜਾਵੇ ਅਤੇ ਉਸ ਨੂੰ ਕਿਸੇ ਵਿਚੋਲੇ ਦੀ ਲੋੜ ਵੀ ਨਾ ਹੋਵੇ। ਬੈਂਕਾਂ ਦੇ ਅਧਿਕਾਰੀ ਸਬਸਿਡੀ ਰੱਖ ਲੈਂਦੇ ਹਨ, ਇਸ ਤੋਂ ਵੀ ਉਸ ਬੇਰੋਜ਼ਗਾਰ ਯੂਥ ਨੂੰ ਛੁਟਕਾਰਾ ਮਿਲੇਗਾ। ਇੱਥੇ ਮੈਂ ਇਹ ਵੀ ਸੁਝਾਅ ਦੇਣਾ ਚਾਹੁੰਦਾ ਹਾਂ ਕਿ ਪੋਲੀਟੈਕਨਿਕ ਅਤੇ ਆਈ.ਟੀ. ਆਈਜ਼ ਅਦਾਰਿਆਂ ਨੂੰ ਇਮਪਲਾਇਮੈਂਟ ਦਫਤਰਾਂ ਨਾਲ ਲਿੰਕ-ਅੱਪ ਕੀਤਾ ਜਾਵੇ ਤਾਂ ਕਿ ਜਿਹੜੇ ਬੱਚੇ ਟਰੇਨਿੰਗ ਲੈਣ, ਉਨ੍ਹਾਂ ਨੂੰ ਕੰਮ ਮਿਲ ਸਕੇ। ਸਾਨੂੰ ਇਸ ਤਰ੍ਹਾਂ ਦਾ ਇਨਟੇਗਰੇਟਿਡ ਪ੍ਰੋਗਰਾਮ ਲੈ ਕੇ ਚਲਣਾ ਚਾਹੀਦਾ ਹੈ। ਮੈਂ ਸਪੀਕਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਵਿਸ਼ੇ ਵੱਲ ਵੀ ਵਿਸ਼ੇਸ਼ ਧਿਆਨ ਦਿਤਾ ਜਾਣਾ ਚਾਹੀਦਾ ਹੈ। ਮੈਂ ਇਕ ਹੋਰ ਜ਼ਰੂਰੀ ਸੁਝਾਅ ਕੁਰੱਪਸ਼ਨ ਦੇ ਬਾਰੇ ਦੇਣਾ ਚਾਹੁੰਦਾ ਹਾਂ। ਕੁਰੱਪਸ਼ਨ ਦਾ ਜ਼ਿਕਰ ਆਇਆ ਹੈ। ਇਹ ਬੜਾ ਗੰਭੀਰ ਮਸਲਾ ਹੈ, ਵਿਜੀਲੈਂਸ ਕਮਿਸ਼ਨ ਤੁਸੀਂ ਬਣਾ ਲਓ, ਠੀਕ ਹੈ, ਕਮਿਸ਼ਨਰਜ਼ ਡਵੀਜ਼ਨ ਪੱਧਰ ਤੇ ਲਗਾ ਦਿਤੇ, ਠੀਕ ਹੈ, ਪਰ ਇਸ ਤਰ੍ਹਾਂ ਨਾਲ ਕੁਰੱਪਸ਼ਨ ਨੂੰ ਨੱਥ ਨਹੀਂ ਪੈਣ ਲੱਗੀ ਅਤੇ ਕੁਰੱਪਸ਼ਨ ਦੂਰ ਨਹੀਂ ਹੋਣ ਲਗੀ। ਇਕ ਗੱਲ ਜ਼ਰੂਰ ਹੈ, ਤੁਸੀਂ ਸਰਵਿਸ ਰੂਲਜ਼ ਦੇ ਵਿੱਚ ਅਮੈਂਡਮੈਂਟ ਕਰੋ ਅਤੇ ਇਸ ਨੂੰ ਕਾਨੂੰਨੀ ਸ਼ਕਲ ਦਿਓ। ਫਿਰ ਅਸੀਂ ਕੁਰੱਪਸ਼ਨ ਨੂੰ ਰੋਕ ਸਕਦੇ ਹਾਂ। ਇੱਕ ਗੱਲ ਮੈਂ ਜ਼ਰੂਰ ਕਹਾਂਗਾ ਕਿ ਗੁਰਦਾਸਪੁਰ ਖਾਸ ਕਰਕੇ, ਮੈਂ ਇਸ ਕਰਕੇ ਕਹਿੰਦਾ ਹਾਂ ਕਿ ਫਿਰੋਜ਼ਪੁਰ ਵੀ ਆ ਜਾਂਦਾ ਹੈ, ਅੰਮ੍ਰਿਤਸਰ ਵੀ ਆ ਜਾਂਦਾ ਹੈ ਪਰ ਗੁਰਦਾਸਪੁਰ ਇਕ ਸ਼ਾਂਤਮਈ ਇਲਾਕਾ ਸੀ ਉਸ ਵੇਲੇ। ਅੱਜ ਲਾਅ ਐਂਡ ਆਰਡਰ ਵਾਲਿਆਂ ਨੂੰ ਪੁਛੀਏ ਤਾਂ ਉਹ ਕਹਿੰਦੇ ਹਨ ਕਿ ਮਹਿਤੇ ਦਾ ਏਰੀਆ ਬੜਾ ਅਫੈਕਟਿਡ ਹੈ। ਪਰ ਪਹਿਲਾਂ ਭਾਵੇਂ 12 ਵਜੇ ਰਾਤ ਨੂੰ ਚਲੇ ਜਾਓ ਅਤੇ ਭਾਵੇਂ ਇਕ ਵਜੇ, ਕੋਈ ਡਰ ਨਹੀਂ ਸੀ ਪਰ ਹੁਣ ਸਵਾਲ ਇਹ ਹੈ ਕਿ ਕਿਸੇ ਨੂੰ ਵੀ ਪਤਾ ਨਹੀਂ ਕਿ ਕੀ ਵਾਪਰ ਜਾਣਾ ਹੈ। ਇਸੇ ਡਰ ਦੇ ਮਾਰੇ ਇਸ ਇਲਾਕੇ ਦੀ ਕੋਈ ਡਿਵੈਲਪ-ਮੈਂਟ ਨਹੀਂ ਹੋਈ।

ਜਿੰਨੀ ਡਿਵੈਲਪਮੈਂਟ ਹੋਈ ਹੈ, ਉਸ ਦੇ ਅੰਕੜੇ ਹਨ। ਜਿੰਨੀ ਡਿਵੈਲਪਮੈਂਟ ਹੋਈ ਹੈ, ਉਹ ਵੱਡੇ ਸ਼ਹਿਰਾਂ ਦੀ ਹੋਈ ਹੈ। ਮੈਂ ਉਨ੍ਹਾਂ ਦੇ ਨਾਮ ਨਹੀਂ ਲੈਂਦਾ ਲੇਕਿਨ ਜਿਹੜੀ ਡਿਵੈਲਪਮੈਂਟ ਸਾਡੇ ਉਥੇ ਹੋਣੀ ਸੀ ਉਹ ਨਹੀਂ ਹੋਈ। ਜਿਹੜਾ ਗਰੀਬ ਕਿਸਾਨ ਕਿੱਲਾ, ਡੇਢ ਕਿੱਲਾ ਦਾ ਮਾਲਿਕ ਹੈ ਅਤੇ ਜਿਸ ਦੇ ਕੋਲ ਰੰਬਾ ਹੈ, ਉਹ ਰੰਬੇ ਨਾਲ ਕੰਮ ਚਲਾਉਂਦਾ ਹੈ, ਉਨ੍ਹਾਂ ਵੱਲ ਕੋਈ ਧਿਆਨ ਨਹੀਂ ਕੀਤਾ। ਤੁਸੀਂ ਇਕਨਾਮਿਕ ਸਰਵੇ ਕਰਵਾਇਆ ਪਰ ਉਸ ਮੁਤਾਬਿਕ ਸਾਡੇ ਕੋਈ ਕੰਮ ਨਹੀਂ ਹੋਇਆ। ਕੋਈ ਕਿਸੇ ਨੂੰ ਰੁਜ਼ਗਾਰ ਨਹੀਂ ਮਿਲਿਆ ਸਾਡੇ ਜ਼ਿਲ੍ਹੇ ਵਿਚ ਕੋਈ ਇੰਡਸ-ਟਰੀਅਲ ਡਿਵੈਲਪਮੈਂਟ ਨਹੀਂ ਹੋਈ। ਖਾਸ ਕਰਕੇ ਮੈਨੂੰ ਦੁੱਖ ਹੁੰਦਾ ਹੈ ਜਦ ਸਟੇਟ ਦੀ

[ਸ੍ਰੀ ਖੁਸ਼ਹਾਲ ਬਹਿਲ]

ਇਨਵੈਸਟਮੈਂਟ ਦਾ ਸਵਾਲ ਆਉਂਦਾ ਹੈ, ਭਾਵੇਂ ਇਨਵੈਸਟਮੈਂਟ ਵਿਚ ਹਸਪਤਾਲਾਂ ਦਾ ਸਵਾਲ ਹੋਵੇ, ਜੇ ਅਸੀਂ ਸਾਰਾ ਹਿਸਾਬ ਲਾਈਏ ਤਾਂ ਅਸੀਂ 9ਵੇਂ ਨੰਬਰ ਤੇ ਬੈਠੇ ਹਾਂ। ਪ੍ਰੋਫੈਸ਼ਨਲ ਕਾਲਜਾਂ ਵਿਚ ਅਸੀਂ 10ਵੇਂ ਨੰਬਰ ਤੇ ਹਾਂ। ਜੇ ਇਰੀਗੇਸ਼ਨ, ਪਾਣੀ ਵਿਚ ਵੇਖੀਏ ਤਾਂ ਜਿਥੇ ਹੋਰ ਜ਼ਿਲ੍ਹਿਆਂ ਨੂੰ ਸੌ ਫ਼ੀ ਸਦੀ ਪਾਣੀ ਮਿਲਿਆ ਹੈ, ਉਥੇ ਸਾਨੂੰ 70% ਮਿਲਿਆ ਹੈ। ਮੇਰਾ ਮਤਲਬ ਹੈ ਕਿ ਜਦ ਸਟੇਟ ਦੀ ਇਨਵੈਸਟਮੈਂਟ ਦਾ ਸਵਾਲ ਹੈ ਤਾਂ ਪਿਛਲੇ ਸਾਲਾਂ ਦੇ ਵਿਚ ਲਗਾਤਾਰ ਇਨਵੈਸਟਮੈਂਟ ਵਿਚ ਮੇਰੇ ਜ਼ਿਲ੍ਹੇ ਨੂੰ ਵਾਂਝਿਆਂ ਰੱਖਿਆ ਗਿਆ ਹੈ। ਇਸੇ ਤਰ੍ਹਾਂ ਹੀ ਫਿਰੋਜ਼ਪੁਰ ਨੂੰ ਵਾਂਝਿਆਂ ਰੱਖਿਆ ਗਿਆ ਹੈ। ਬਾਰਡਰ ਦੇ ਲੋਕਾਂ ਨੂੰ ਵਾਂਝਿਆਂ ਰੱਖਿਆ ਗਿਆ ਹੈ। ਨਤੀਜੇ ਦੇ ਤੌਰ ਤੇ ਅਗਰ ਅਸੀਂ ਸੋਚੀਏ ਤਾਂ ਇਸ ਤਸ਼ੱਦਦ, ਲੁੱਟ ਦੇ ਵਿਚ ਇਸ ਐਕਸਟਰੀਮਿਜ਼ਮ ਦੀ ਜੋ ਹਕੀਕਤ ਹੈ, ਉਸ ਤੋਂ ਅਸੀਂ ਪਾਸੇ ਜਾ ਰਹੇ ਹਾਂ। ਬਜਟਿੰਗ ਕਰਦੇ ਸਮੇਂ ਖੇਤੀਬਾੜੀ ਦਾ ਪੂਰਾ ਖਿਆਲ ਕਰਨਾ ਚਾਹੀਦਾ ਹੈ। ਇਹ ਬੜਾ ਜ਼ਰੂਰੀ ਸਵਾਲ ਹੈ। ਤੁਹਾਨੂੰ ਚਾਹੀਦਾ ਹੈ ਕਿ ਸੋਚੋ ਕਿ ਕਿਤੇ ਉਥੇ ਦੇ ਲੋਕ ਟਰਾਈਬਲ ਬਣਕੇ ਹੀ ਨਾ ਰਹਿ ਜਾਣ। ਉਨ੍ਹਾਂ ਨੂੰ ਵੀ ਮੇਨ ਲਾਈਨ ਵਿਚ ਲਿਆਉਣ ਦਾ ਯਤਨ ਕਰੋ ਅਤੇ ਇਸ ਲਈ ਜ਼ਰੂਰੀ ਕਦਮ ਤੁਹਾਨੂੰ ਚੁੱਕਣੇ ਚਾਹੀਦੇ ਹਨ।

ਇਕ ਗੱਲ ਹੋਰ ਮੈਂ ਕਹਾਂਗਾ। ਇਹ ਠੀਕ ਹੈ, ਇਸ ਦੇ ਮੁਤੱਲਕ ਵੀ ਥੋੜ੍ਹੀ ਜਿਹੀ ਅੱਜ ਸੋਚ ਚੱਲ ਰਹੀ ਹੈ ਪ੍ਰਾਈਵੇਟਾਈਜ਼ੇਸ਼ਨ ਦੀ। ਇਸ ਦੀ ਆਈਡਿਆਲੋਜੀ ਨੂੰ ਕਈ ਬੰਦੇ ਕਰਿਟੇਸਾਈਜ਼ ਵੀ ਕਰਦੇ ਹਨ। ਮੈਂ ਇਹ ਨਹੀਂ ਕਹਿੰਦਾ ਕਿ ਇਸ ਨੂੰ ਬਿਲਕੁਲ ਹੀ ਤੋੜ ਲੈਣਾ ਚਾਹੀਦਾ ਹੈ। ਜਿਵੇਂ ਪੰਜਾਬ ਰੋਡਵੇਜ਼ ਹੈ, ਪੈਪਸੂ ਰੋਡਵੇਜ਼ ਵਿਚ ਘਾਟਾ ਪੈ ਰਿਹਾ ਹੈ। ਤੁਸੀਂ ਇਸ ਨੂੰ ਨੈਸ਼ਨੇਲਾਈਜ਼ ਕੀਤਾ ਹੋਇਆ ਹੈ। ਪਰ ਇਸ ਵਿਚ ਘਾਟਾ ਨਹੀਂ ਪੈਣਾ ਚਾਹੀਦਾ। ਬਰਾਬਰ ਹੀ ਕੰਮ ਰਹਿ ਜਾਵੇ ਤਾਂ ਵੀ ਠੀਕ ਹੈ। ਲੋਕਾਂ ਨੂੰ ਸਰਵਿਸ ਤਾਂ ਠੀਕ ਮਿਲਣੀ ਚਾਹੀਦੀ ਹੈ। ਰੁਪਿਆ ਸਿੰਕ ਹੋ ਰਿਹਾ ਹੈ ਪਰ ਲੋਕਾਂ ਨੂੰ ਸਰਵਿਸ ਠੀਕ ਨਹੀਂ ਮਿਲਦੀ। ਸਰਕਾਰ ਨੂੰ ਘਾਟਾ ਪੈ ਰਿਹਾ ਹੈ। ਜਿਹੜੀ ਬੱਸ ਸਰਵਿਸ ਪੂਅਰ ਹੈ, ਇਸ ਨੂੰ ਇੰਪਰੂਵ ਕਰੋ, ਇਸ ਨੂੰ ਸਟਰੀਮਲਾਈਨ ਕਰੋ। ਪੰਜਾਬ ਦੀ ਟਰਾਂਸਪੋਰਟ ਕਲਕੱਤੇ, ਬੰਬਈ ਕੰਮ ਕਰਦੀ ਹੈ। ਲਿੰਕ ਰੋਡਜ਼ ਦੀ ਬਜਾਏ ਲੰਬੇ ਰੂਟ ਪਰਮਿਟ ਕਿਉਂ ਨਹੀਂ ਦਿੰਦੇ। ਉਨ੍ਹਾਂ ਨੂੰ ਮੇਨ ਲਾਈਨਜ਼ ਤੇ ਤੋਰੋ। ਜੀ. ਟੀ. ਰੋਡ ਤੇ ਉਨ੍ਹਾਂ ਨੂੰ ਬੇਸ਼ੱਕ 60:40 ਦੀ ਰੇਸ਼ੋ ਨਾਲ ਚਲਾਓ। ਉਨ੍ਹਾਂ ਨੂੰ ਜ਼ਿਆਦਾ ਕਰਜ਼ੇ ਦਿਓ ਤਾਕਿ ਲੋਕਾਂ ਨੂੰ ਆਵਾਜਾਈ ਵਿਚ ਸਹੂਲਤ ਮਿਲ ਸਕੇ। ਸਾਡੇ ਪਬਲਿਕ ਅੰਡਰਟੇਕਿੰਗਜ਼ ਬੜੀਆਂ ਹਨ। ਤੁਸੀਂ ਇਨ੍ਹਾਂ ਅੰਡਰਟੇਕਿੰਗਜ਼ ਨੂੰ ਐਗਜ਼ਾਮਿਨ ਕਰੋ। ਉਹ ਘਾਟੇ ਵਿਚ ਕਿਉਂ ਜਾ ਰਹੀਆਂ ਹਨ? ਉਨ੍ਹਾਂ ਨੂੰ ਠੀਕ ਕਰੋ। ਜਿਵੇਂ ਸ਼ੂਗਰ ਮਿੱਲਾਂ ਦੀ ਗੱਲ ਹੈ। ਉਨ੍ਹਾਂ ਦਾ ਕੱਲ ਜ਼ਿਕਰ ਆਇਆ ਸੀ। ਉਨ੍ਹਾਂ ਨੂੰ ਕੋ-ਆਪ੍ਰੇਟਿਵ ਮਹਿਕਮੇ ਵਿਚ ਮਿਲਾ ਦਿਤਾ ਗਿਆ। ਜ਼ੀਰਾ ਸ਼ੂਗਰ ਮਿੱਲ ਅਤੇ ਗੁਰਦਾਸਪੁਰ ਦੀ ਸ਼ੂਗਰ ਮਿੱਲ ਇਹ ਬਕਾਇਦਾ ਘਾਟੇ ਵਿਚ ਜਾ ਰਹੀਆਂ ਹਨ। ਇਹ ਸਾਡੀ ਸਟੇਟ ਦੀ ਬਹੁਤ ਵੱਡੀ ਇੰਡਸਟਰੀ ਹੈ ਜਿਹੜੀ ਕਿ ਐਗਰੀਕਲਚਰ ਨੂੰ ਤਰਜੀਅਤ ਦਿੰਦੀ ਹੈ। ਇਸ ਨੂੰ ਐਗਜ਼ਾਮਿਨ ਕਰੋ, ਸਟਰੀਮਲਾਈਨ ਕਰੋ। ਮੈਂ ਇਹ ਨਹੀਂ ਕਹਿੰਦਾ ਕਿ ਤੁਸੀਂ ਨੈਸ਼ਨੇਲਾਈਜ਼ੇਸ਼ਨ ਵਾਲੀ ਚੀਜ਼ ਨੂੰ ਡੀ-ਨੈਸ਼ਨੇਲਾਈਜ਼ ਕਰੋ। ਮਗਰ ਜੇ ਉਹ ਨਹੀਂ ਚੱਲ ਸਕਦੀ ਅਤੇ ਜੇ ਨਿਰਾ ਬਿਊਰੋਕਰੇਸੀ ਨੇ ਹੀ

ਚਲਾਉਣਾ ਹੈ ਤਾਂ ਇਸ ਤਰ੍ਹਾਂ ਕੰਮ ਨਹੀਂ ਚਲੇਗਾ । ਫਿਰ ਜੇ ਉਸ ਨੂੰ ਪ੍ਰਾਈਵੇਟਾਈਜ਼ ਵੀ ਕਰੋ ਤਾਂ ਕੋਈ ਮਾੜੀ ਗੱਲ ਨਹੀਂ ਹੈ । ਇਹ ਮੇਰਾ ਆਪਣਾ ਵਿਊ ਪੁਆਇੰਟ ਹੈ ਇਸ ਦੇ ਬਾਰੇ ਵਿਚ । ਜੇ ਪ੍ਰਬੰਧ ਠੀਕ ਚਲੇ ਤਾਂ ਐਵੇਂ ਲੋਕਾਂ ਤੇ ਟੈਕਸ ਲਗਾਉਣ ਦੀ ਲੋੜ ਨਹੀਂ । ਇਸ ਲਈ ਇਸ ਬਾਰੇ ਕੁਝ ਨਾ ਕੁਝ ਕਦਮ ਉਠਾਉਣੇ ਚਾਹੀਦੇ ਹਨ ।

ਖੇਤੀਬਾੜੀ ਦੀ ਗੱਲ ਹੋਈ, ਬੜੀ ਖੁਸ਼ੀ ਦੀ ਗੱਲ ਹੈ ਕਿ ਡਾਈਵਰਸੀਫੀਕੇਸ਼ਨ ਹੋਣੀ ਹੈ । ਕਰਾਪਸ ਜਿਵੇਂ ਝੋਨਾ ਹੈ, ਕਣਕ ਹੈ, ਇਹ ਕਰਾਪਸ ਜ਼ਿਆਦਾ ਦੇਰ ਨਹੀਂ ਚੱਲਣਗੀਆਂ । ਬਾਕੀ ਸੂਬਿਆਂ ਵਿਚ ਜਦ ਕਣਕ ਦੀ ਪਰੋਡਕਸ਼ਨ, ਝੋਨੇ ਦੀ ਪਰੋਡਕਸ਼ਨ ਜ਼ਿਆਦਾ ਹੋ ਗਈ ਤਾਂ ਫਿਰ ਪੰਜਾਬ ਦੀ ਕਣਕ ਕਿਸੇ ਨਹੀਂ ਚੁੱਕਣੀ । ਇਸ ਲਈ ਇਹ ਪੰਜਾਬ ਦੇ ਕਿਸਾਨ ਦੇ ਹਿੱਤ ਵਿਚ ਹੈ ਕਿ ਡਾਈਵਰਸੀਫੀਕੇਸ਼ਨ ਕੀਤੀ ਜਾਵੇ । ਉਸ ਦੇ ਲਈ ਮੈਂ ਦੋ ਤਿੰਨ ਗੱਲਾਂ ਮਨਿਸਟਰ ਸਾਹਿਬ ਨੂੰ ਕਹਾਂਗਾ ਜਿਹੜੀਆਂ, ਉਹ ਕਰ ਸਕਦੇ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਪੋਟਾਸ਼ ਹੈ ਜਾਂ ਹੋਰ ਖਾਦ ਹੈ, ਇਹ ਬੇਸਿਕ ਚੀਜ਼ ਹੈ । ਪੋਟਾਸ਼ ਸਾਇਲ ਫਰਟੇਲਿਟੀ ਵਧਾਉਂਦੀ ਹੈ ਔਰ ਪੋਟਾਸ਼ ਲੋਕਾਂ ਨੂੰ ਮੁਹੱਈਆ ਕਰਨੀ ਚਾਹੀਦੀ ਹੈ । ਇਹ ਜ਼ਿੰਮੇਵਾਰੀ ਸਰਕਾਰ ਦੀ ਹੈ ਪਰ ਸਭ ਤੋਂ ਵਡੀ ਗੱਲ ਇਹ ਹੈ ਕਿ ਜਿਸ ਦੀ 2 ਕਿੱਲੇ ਜ਼ਮੀਨ ਹੈ, ਉਸ ਦਾ ਕੀ ਕਰਨਾ ਹੈ । ਇਸ ਪਾਸੇ ਵੀ ਧਿਆਨ ਦੇਣ ਦੀ ਲੋੜ ਹੈ । ਇਸ ਦੇ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਸਾਡੀ ਯੂਨੀਵਰਸਿਟੀ ਹੈ, ਉਸ ਦੀ ਟੈਕਨੋਲੋਜੀ ਬੜੀ ਡਿਵੈਲਪ ਹੋ ਚੁੱਕੀ ਹੈ । ਇਹ ਜੋ ਟੈਕਨੋਲੋਜੀ ਡਿਵੈਲਪ ਹੋਈ ਹੈ, ਇਹ ਕਣਕ ਦੀ ਵੀ ਹੈ, ਫੁੱਲਾਂ ਦੀ ਵੀ ਹੈ ਅਤੇ ਹੋਰ ਵੀ ਹੈ । ਮਾਰਕੀਟਿੰਗ ਜੋ ਹੈ ਉਸ ਦੀ ਬੜੀ ਪ੍ਰਾਬਲਮ ਹੈ, ਟਿਸ਼ੂ ਕਲਚਰ ਦੀ ਵੀ ਹੈ । ਕੈਸ਼ ਕਰਾਪਸ ਜੋ ਹਨ, ਉਨ੍ਹਾਂ ਦੀ ਰਿਟਰਨ ਪੂਰੀ ਨਹੀਂ ਮਿਲ ਸਕਦੀ ਜਦੋਂ ਤਕ ਇਨ੍ਹਾਂ ਸਬੰਧੀ ਗਰਾਉਂਡਜ਼ ਕਲੀਅਰ ਨਹੀਂ ਹੁੰਦੀਆਂ । ਇਸ ਪਾਸੇ ਵਲ ਸਾਨੂੰ ਸੋਚਣਾ ਪਵੇਗਾ । ਜਦੋਂ ਤਕ ਅਸੀਂ ਇਸ ਪਾਸੇ ਕੁਝ ਨਹੀਂ ਕਰਦੇ, ਸਾਡੀ ਸੈਲਫ ਇਮਪਲਾਇਮੈਂਟ ਦੀ ਜੋ ਗੱਲ ਹੈ ਉਹ ਅਗੇ ਨਹੀਂ ਤੁਰਦੀ । ਇਸ ਦੇ ਲਈ ਫਾਈਨਾਂਸ ਦੀ ਵੀ ਜ਼ਰੂਰਤ ਹੈ। ਫਾਈਨਾਂਸ ਵੀ ਜ਼ਿਆਦਾ ਦੇਣਾ ਚਾਹੀਦਾ ਹੈ । ਇਨਫਰਾ ਸਟਰੱਕਚਰ ਕਰੀਏਟ ਕਰੋ, ਮਾਰਕਿਟ ਏਬਿਲਟੀਜ਼ ਕਰੀਏਟ ਕਰੋ, ਹਾਈਬਰੀਡ ਸੀਡਜ਼ ਮੁਹੱਈਆ ਕਰੋ । ਇਨ੍ਹਾਂ ਗੱਲਾਂ ਦਾ ਇਸ਼ਾਰਾ ਤਾਂ ਗਵਰਨਰ ਸਾਹਿਬ ਦੇ ਐਡਰੈਸ ਵਿਚ ਹੈ ਪਰ ਇਸ ਨੂੰ ਹੋਰ ਵਰਕ-ਆਊਟ ਕਰਨ ਦੀ ਗੁੰਜਾਇਸ਼ ਹੈ। ਇਸ ਨੂੰ ਵਰਕ-ਆਊਟ ਕੀਤਾ ਜਾਵੇ । ਜਿੰਨਾ ਚਿਰ ਅਸੀਂ ਇਸ ਪਾਸੇ ਕੁਝ ਨਹੀਂ ਕਰਦੇ, ਸਾਡਾ ਜਿਹੜਾ ਬੇਰੁਜ਼ਗਾਰੀ ਦਾ ਮਸਲਾ ਹੈ, ਅਨਇਮਪਲਾਇਮੈਂਟ ਦੀ ਜਿਹੜੀ ਪ੍ਰਾਬਲਮ ਹੈ, ਉਹ ਹੱਲ ਨਹੀਂ ਕਰ ਸਕਾਂਗੇ ।

**ਸ੍ਰੀ ਸਭਾਪਤੀ** : ਵਾਈਂਡ ਅੱਪ ਕਰੋ ਜੀ ।

**ਸ੍ਰੀ ਖੁਸ਼ਹਾਲ ਬਹਿਲ** : ਠੀਕ ਹੈ ਜੀ । ਬਾਕੀ, ਇਥੇ ਜ਼ਿਲ੍ਹਿਆਂ ਦੀ ਰੀਆਰ-ਗੇਨਾਈਜ਼ੇਸ਼ਨ ਦੀ ਗੱਲ ਆਈ ਹੈ। ਮਨਿਸਟਰ ਸਾਹਿਬ ਜੋ ਇਨਚਾਰਜ ਹਨ, ਉਹ ਬੈਠੇ ਹਨ । ਰੀਆਰਗੇਨਾਈਜ਼ੇਸ਼ਨ ਜ਼ਿਲ੍ਹਿਆ ਦੀ ਕਰਨ ਦੀ ਜ਼ਰੂਰਤ ਹੈ, ਇਹ ਕਰਨੀ ਚਾਹੀਦੀ ਹੈ ਲੇਕਿਨ ਇਸ ਦੇ ਵਿਚ ਜੋ 2–3 ਚੀਜ਼ਾਂ ਸਿੱਧੀਆਂ ਨਜ਼ਰ ਆ ਰਹੀਆਂ ਹਨ, ਉਨ੍ਹਾਂ ਵਲ ਧਿਆਨ ਕਰਨ ਦੀ ਲੋੜ ਹੈ । ਇਸ ਦੇ ਵਿੱਚ ਅਸੈਂਬਲੀ ਹਲਕੇ ਜੋ ਹਨ ਉਨ੍ਹਾਂ ਦੀ ਰੀ-ਆਰਗੇਨਾਈਜ਼ੇਸ਼ਨ ਪਹਿਲਾਂ ਪੁੱਛ ਕਿ ਕਦੋਂ ਹੋਣੀ ਹੈ । ਜਿਹੜੇ ਬਲਾਕ ਹਨ ਇਕ

[ਸ੍ਰੀ ਖੁਸ਼ਹਾਲ ਬਹਿਲ

ਕੰਸਟੀਚਿਊਐਂਸੀ ਵਿਚ, ਉਸ ਦੇ ਵਿਚ ਬੜੀਆਂ ਅਨਾਮਲੀਜ਼ ਹਨ। ਇਕ ਇਕ ਕੰਸਟੀਚਿਊਐਂਸੀ ਵਿਚ 2-2, 3-3, ਬਲਾਕ ਪੈਂਦੇ ਹਨ ਔਰ ਉਨ੍ਹਾਂ ਵਿਚ ਕੁਝ ਪਿੰਡ ਇੱਧਰ ਇਕ ਪਾਸੇ ਆ ਜਾਂਦੇ ਹਨ ਅਤੇ ਕੁਝ ਪਿੰਡ ਉੱਧਰ ਦੂਸਰੇ ਪਾਸੇ ਪੈ ਜਾਂਦੇ ਹਨ। ਜਦੋਂ ਕਿਸੇ ਡਿਵੈਲਪਮੈਂਟ ਦੀ ਸਕੀਮ ਵਾਸਤੇ ਕੁਝ ਪਿੰਡ ਚੁਣੇ ਜਾਂਦੇ ਹਨ ਤਾਂ ਉਹ ਇਕ ਕੰਸਟੀਚਿਊਐਂਸੀ ਵਿੱਚ ਜੋ ਆ ਜਾਂਦੇ ਹਨ, ਉਹ ਚੁਣੇ ਜਾਂਦੇ ਹਨ ਅਤੇ ਦੂਸਰੀ ਕੰਸਟੀਚਿਊਐਂਸੀ ਵਿੱਚ ਜੋ ਹੁੰਦੇ ਹਨ, ਉਹ ਰਹਿ ਜਾਂਦੇ ਹਨ ਹਾਲਾਂ ਕਿ ਡਿਸਟ੍ਰਿਕਟ ਉਹੀ ਹੁੰਦਾ ਹੈ ਪਰ ਕੰਸਟੀਚਿਊਐਂਸੀ ਦਾ ਫਰਕ ਪੈ ਜਾਂਦਾ ਹੈ ਜਿਸ ਕਰਕੇ ਆਪਸ ਵਿਚ ਕਈ ਵਾਰੀ ਟਕਰਾਅ ਹੋ ਜਾਂਦਾ ਹੈ। ਇਸ ਲਈ ਇਸ ਗੱਲ ਦਾ ਵੀ ਧਿਆਨ ਰਖਣਾ ਚਾਹੀਦਾ ਹੈ। ਰੀਆਰਗੇਨਾਈਜ਼ੇਸ਼ਨ ਜੋ ਹੋਣੀ ਹੈ, ਉਸ ਵਿਚ ਬਲਾਕਾਂ ਦਾ ਜ਼ਰੂਰ ਧਿਆਨ ਰਖਣਾ ਚਾਹੀਦਾ ਹੈ ਤਾਂਕਿ ਡਿਵੈਲਪਮੈਂਟ ਪੂਰੀ ਤਰ੍ਹਾਂ ਹੋ ਸਕੇ। ਦੂਸਰੀ ਗੱਲ, ਜੋ ਮੈਂ ਕਹਿਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਸਾਡੀ ਜੋ ਪੰਜਾਬ ਦੀ ਆਬਾਦੀ ਹੈ, ਉਹ ਹੂਮੋਜੀਨੀਅਸ ਹੈ। ਸਾਡਾ ਕਾਮਨ ਕਲਚਰ ਹੈ। ਜਦੋਂ ਜ਼ਿਲ੍ਹਿਆਂ ਦੀ ਰੀਆਰਗੇਨਾਈਜ਼ੇਸ਼ਨ ਕੀਤੀ ਜਾਵੇ ਤਾਂ ਇਹ ਜਿਹੜਾ ਕਰੈਕਟਰ ਹੈ, ਇਸ ਨੂੰ ਕਾਇਮ ਰਖਣਾ ਚਾਹੀਦਾ ਹੈ। ਇਹ ਜਿਹੜਾ ਕਰੈਕਟਰ ਹੈ, ਕਿਧਰੇ ਇਹ ਨਾ ਹੋਵੇ ਇਸ ਨੂੰ ਜ਼ਾਇਆ ਕਰਕੇ ਰੱਖ ਦਿਓ। ਮੇਰੇ ਕਹਿਣ ਦਾ ਮਤਲਬ ਹੈ ਕਿ ਇਹ ਜਿਹੜੀਆਂ ਚੀਜ਼ਾਂ ਹਨ, ਇਹ ਬੜੀਆਂ ਇੰਪਾਰਟੈਂਟ ਹਨ ਜਿਨ੍ਹਾਂ ਨੂੰ ਮੱਦੇ ਨਜ਼ਰ ਰਖਣਾ ਚਾਹੀਦਾ ਹੈ। ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਦੋਂ ਰੀਆਰਗੇਨਾਈਜ਼ੇਸ਼ਨ ਕਰਨੀ ਹੈ ਤਾਂ ਇਸ ਦੇ ਲਈ ਕੰਪ੍ਰੀਹੈਂਸਿਵ ਸਟੱਡੀ ਦੀ ਬੜੀ ਜ਼ਰੂਰਤ ਹੈ। ਫਿਰ, ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹੈ ਕਿ ਪੰਚਾਇਤਾਂ, ਬਲਾਕ ਸੰਮਤੀਆਂ ਔਰ ਜ਼ਿਲ੍ਹਾ ਪ੍ਰੀਸ਼ਦ ਦੀਆਂ ਜਿਹੜੀਆਂ ਇਲੈਕਸ਼ਨਜ਼ ਹਨ, ਉਹ ਛੇਤੀ ਹੋਣੀਆਂ ਚਾਹੀਦੀਆਂ ਹਨ। ਜਿੰਨੀ ਛੇਤੀ ਇਨ੍ਹਾਂ ਦੀ ਇਲੈਕਸ਼ਨਜ਼ ਕਰਵਾ ਲਓ, ਉਤਨੀ ਹੀ ਚੰਗੀ ਗੱਲ ਹੈ। ਖਾਸ ਤੌਰ ਤੇ ਬਲਾਕ ਸੰਮਤੀਆਂ ਔਰ ਜ਼ਿਲ੍ਹਾ ਪ੍ਰੀਸ਼ਦਾਂ ਜੋ ਹਨ, ਜਿਨ੍ਹਾਂ ਦੀਆਂ ਇਲੈਕਸ਼ਨਾਂ, 9-10 ਸਾਲ ਹੋ ਗਏ ਹਨ, ਨਹੀਂ ਹੋਈਆਂ, ਇਨ੍ਹਾਂ ਦੀਆਂ ਇਲੈਕਸ਼ਨਾਂ ਹੋਣੀਆਂ ਬੜੀ ਜ਼ਰੂਰੀ ਹਨ। ਕਮੇਟੀਆਂ ਦੀਆਂ ਇਲੈਕਸ਼ਨਾਂ ਵੀ ਹੋਣੀਆਂ ਬੜੀਆਂ ਜ਼ਰੂਰੀ ਹਨ। ਪਹਿਲਾਂ ਇਕ ਵਾਰਡ ਦੀ ਆਬਾਦੀ ਇਕ ਹਜ਼ਾਰ ਹੁੰਦੀ ਸੀ ਪਰ ਇਹ ਹੁਣ 3-3, 4-4 ਹਜ਼ਾਰ ਹੋ ਗਈ ਹੈ। ਵਾਰਡਾਂ ਦੀ ਵੀ ਰੀਆਰਗੇਨਾਈਜ਼ੇਸ਼ਨ ਕਰ ਲਓ ਔਰ ਫਿਰ ਇਹ ਨਾ ਹੋਵੇ ਇਸ ਕੰਮ ਵਾਸਤੇ ਵਰ੍ਹਾ, ਦੋ ਵਰ੍ਹੇ ਲਗ ਜਾਣ, ਇਸ ਦੇ ਵਾਸਤੇ 3 ਮਹੀਨੇ ਦਾ ਟਾਈਮ ਫਿਕਸ ਕਰ ਦਿਓ। ਰੀਆਰਗੇਨਾਈਜ਼ੇਸ਼ਨ ਕਰਕੇ ਇਲੈਕਸ਼ਨਜ਼ ਜ਼ਰੂਰ ਅਨਾਊਂਸ ਕਰ ਦੇਣੀਆਂ ਚਾਹੀਦੀਆਂ ਹਨ। ਕਮੇਟੀਆਂ ਦੀਆਂ ਇਲੈਕਸ਼ਨਾਂ ਵਾਰਡ-ਵਾਈਜ਼ ਵੀ ਹੋਣੀਆਂ ਚਾਹੀਦੀਆਂ ਹਨ। ਇਸ ਵੇਲੇ ਜੋ ਢਾਂਚਾ ਹੈ, ਇਸ ਢਾਂਚੇ ਨਾਲ ਡਿਵੈਲਪਮੈਂਟ ਨਹੀਂ ਹੋ ਸਕਦੀ। ਜਿਹੜੇ ਡਿਸਟ੍ਰਿਕਟ ਲੈਵਲ ਦੇ ਅਫ਼ਸਰ ਹਨ, ਇਹ ਠੀਕ ਹੈ ਕਿ ਉਹ ਰੇਵੇਨਿਊ ਲਾਅ ਪੜ੍ਹ ਲੈਂਦੇ ਹਨ ਪਰ ਡਿਵੈਲਪਮੈਂਟ ਦਾ ਸੋਚਣਾ ਚਾਹੀਦਾ ਹੈ ਕਿ ਆਇਆ ਉਹ ਕਰ ਸਕਦੇ ਹਨ ਜਾਂ ਨਹੀਂ। ਮੇਰਾ ਆਪਣਾ ਵਿਚਾਰ ਹੈ ਕਿ ਉਨ੍ਹਾਂ ਦਾ ਆਪਣੀ ਸਿਵਿਲ ਐਡਮਨਿਸਟ੍ਰੇਸ਼ਨ ਵਲ ਧਿਆਨ ਜ਼ਿਆਦਾ ਰਹਿੰਦਾ ਹੈ। ਜਿਥੇ ਬਹੁਤ ਲੋਕ ਰਹਿੰਦੇ ਹੋਣਗੇ, ਉਨ੍ਹਾਂ ਦੀਆ ਜ਼ਰੂਰਤਾਂ ਵੀ ਜ਼ਿਆਦਾ ਹੋਣਗੀਆ ਪਰ ਉਨ੍ਹਾਂ ਵਲ ਧਿਆਨ ਘੱਟ ਦਿਤਾ ਜਾਂਦਾ ਹੈ। ਉੱਧਰ ਸੀਵਰੇਜ ਘੱਟ ਹੈ, ਪਾਣੀ ਘੱਟ ਹੈ, ਬਿਜਲੀ ਵੀ ਘੱਟ ਹੈ। ਇਹ ਚੀਜ਼ਾਂ ਕਰਨ ਲਈ ਸਾਡੀ ਸਰਕਾਰ ਪਹਿਲਾਂ ਹੀ ਵਚਨਬੱਧ ਹੈ।

ਚੇਅਰਮੈਨ ਸਾਹਿਬ, ਪੁਆਇੰਟ ਤਾਂ ਹੋਰ ਵੀ ਬੜੇ ਹਨ, ਚੂੰਕਿ ਸਮਾਂ ਘੱਟ ਹੈ, ਇਸ ਕਰਕੇ ਆਖਰ ਵਿਚ ਮੈਂ ਇਕ ਗੱਲ ਕਹਾਂਗਾ । ਮੈਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਅੱਜ ਅਮਨ ਦੀ ਲੋੜ ਹੈ ਨੰਬਰ ਇਕ ਪ੍ਰੀਆਰਿਟੀ ਤੇ । ਲੇਕਿਨ ਇਕ ਗੱਲ ਨਹੀਂ ਭੁਲਣੀ ਚਾਹੀਦੀ ਕਿ ਪੰਜਾਬੀ ਦਾ ਇਕ ਆਪਣਾ ਕਰੈਕਟਰ ਹੈ 'ਸਾਈਕੀ' ਹੈ ਕੋਈ ਸਮਝੇ ਕੋਈ ਨਾ ਸਮਝੇ, ਉਸਦੀ ਆਪਣੀ ਇਕ 'ਅਣਖ' ਹੈ। ਉਹ ਭਾਵੇਂ ਭੁਖਾ ਵੀ ਮਰਦਾ ਹੋਵੇ ਪਰ ਜਦੋਂ ਉਹ ਆਪਣੇ ਖੇਤ ਦੀ ਪੈਲੀ ਤੇ ਤੁਰਦਾ ਹੈ ਤਾਂ ਉਹ ਇਸ ਤਰ੍ਹਾਂ ਮਹਿਸੂਸ ਕਰਦਾ ਹੈ ਕਿ ਉਹ ਆਪਣੀ ਸਲਤਨਤ ਦਾ ਬਾਦਸ਼ਾਹ ਹੈ । ਜੇ ਉਸ ਦੀ ਅਣਖ ਭੰਨ ਦਿਤੀ ਜਾਵੇ, ਭਾਵੇਂ ਥਾਣੇ ਵਿਚ ਤੇ ਭਾਵੇਂ ਤਹਿਸੀਲ ਵਿਚ, ਦਸੋ ਕੀ ਉਹ ਮੁਆਫ਼ ਕਰੇਗਾ ? ਮੈਂ ਸਮਝਦਾ ਹਾਂ ਕਿ ਅਮਨ ਬਹੁਤ ਜ਼ਰੂਰੀ ਹੈ ਔਰ ਨੰਬਰ ਇਕ ਤੇ ਹੈ ਲੇਕਿਨ ਨੰਬਰ ਦੋ ਤੇ ਹੈ ਉਨ੍ਹਾਂ ਦਾ ਕਾਨਫ਼ੀਡੈਂਸ ਵਿਨ ਕਰਨਾ । ਉਨ੍ਹਾਂ ਦਾ ਕਾਨਫ਼ੀਡੈਂਸ ਵਿਨ ਤਾਂ ਹੀ ਹੋਵੇਗਾ ਜੇਕਰ ਉਸ ਨੂੰ ਕੰਮ ਮਿਲੇ, ਉਸ ਦੀ ਇੱਜ਼ਤ ਬਹਾਲ ਹੋਵੇ । ਇਸ ਦੇ ਲਈ ਕਨਕਰੀਟ ਸਟੈਪਸ ਚਾਹੀਦੇ ਹਨ । ਇਸ ਦੇ ਲਈ ਨੀਤੀਆਂ ਬਣਾਉਣੀਆਂ ਬਹੁਤ ਜ਼ਰੂਰੀ ਹਨ । ਮੈਂ ਸਮਝਦਾ ਹਾਂ ਕਿ ਅੱਜ ਅਸੀਂ ਇਕ ਮੁਸ਼ਕਲ ਦੌਰ ਵਿਚੋਂ ਲੰਘ ਰਹੇ ਹਾਂ ਕਿਉਂਕਿ ਅੱਜ ਨਾ ਕੇਵਲ ਪੰਜਾ-ਬੀਆਂ ਦੀਆਂ, ਸਾਰੇ ਹਿੰਦੁਸਤਾਨ ਦੀਆਂ ਹੀ ਨਹੀਂ ਬਲਕਿ ਸਾਰੀ ਦੁਨੀਆਂ ਦੀਆਂ ਅੱਖਾਂ ਸਾਡੇ ਵੱਲ ਹਨ । ਇਸ ਦੇਸ਼ ਵਿਚ ਕਈ ਮੂਵਮੈਂਟਸ ਚਲੀਆਂ । ਇਕ ਮੂਵਮੈਂਟ ਦੱਖਣ ਵਿਚ ਚਲੀ ਔਰ ਬੜੇ ਆਰਾਮ ਨਾਲ ਖ਼ਤਮ ਹੋ ਗਈ । ਸਾਡੀ ਇਕ ਮਜਮੂਈ ਸੋਸਾਇਟੀ ਹੈ । ਇਸ ਤਰ੍ਹਾਂ ਵੈਸਟ ਬੰਗਾਲ ਵਿਚ ਮੂਵਮੈਂਟ ਚਲੀ, ਮੈਂ ਕਿਸੇ ਪਾਰਟੀ ਦੇ ਖਿਲਾਫ਼ ਨਹੀਂ ਕਹਿੰਦਾ ਕਿ ਦੋਨੋਂ ਬੰਗਾਲ ਇਕੱਠੇ ਹੋ ਜਾਣ । ਥੋੜਾ ਬਹੁਤਾ ਸੀ. ਪੀ. ਆਈ. ਨੈਕਸਾਲਾਈਟ ਦੀ ਮੂਵਮੈਂਟ ਵੀ ਚਲੀ, ਉਹ ਛੱਡ ਦਿਤੀ । ਸਾਡਾ ਦੇਸ਼ ਅਖੰਡਤਾ ਦਾ ਥੰਮ੍ਹ ਹੈ ।

ਸਾਡੀ ਪਲੂਰਲ ਸੋਸਾਇਟੀ ਹੈ । ਇਥੇ ਛੋਟੇ ਵੱਡੇ ਗਰੁਪ ਇਕੱਠੇ ਹੋ ਸਕਦੇ ਹਨ । ਸਾਨੂੰ ਹੁਣ ਤਿੰਨ ਚੀਜ਼ਾਂ ਦੀ ਲੋੜ ਹੈ । ਪੇਸ਼ੈਂਸ, ਜੁਰੱਤ ਅਤੇ ਵੀਜ਼ਨ ਦੀ ਲੋੜ ਹੈ । ਇਨ੍ਹਾਂ ਚੀਜ਼ਾਂ ਵੱਲ ਧਿਆਨ ਦੇਣ ਦੀ ਲੋੜ ਹੈ । ਮੈਂ ਇਤਨਾ ਕਹਿੰਦਾ ਹੋਇਆ ਚੇਅਰਮੈਨ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ।

**ਕਾਮਰੇਡ ਤਰਸੇਮ ਜੋਧਾਂ** (ਕਿਲਾ ਰਾਏਪੁਰ) : ਮਾਨਯੋਗ ਚੇਅਰਮੈਨ ਸਾਹਿਬ, ਗਵਰਨਰ ਸਾਹਿਬ ਨੇ ਜੋ ਭਾਸ਼ਣ ਸਦਨ ਵਿਚ ਦਿਤਾ, ਉਹ ਭਾਸ਼ਣ ਪੰਜਾਬ ਦੇ ਲੋਕਾਂ ਦੀਆਂ ਜੋ ਐਸਪਾਇਰੇਸ਼ਨਜ਼ ਹਨ, ਉਨ੍ਹਾਂ ਨੂੰ ਪੂਰਾ ਨਹੀਂ ਕਰਦਾ ਔਰ ਪੰਜਾਬ ਦੇ ਲੋਕ ਪੰਜਾਬ ਵਿਚ ਅਮਨ ਸ਼ਾਂਤੀ ਚਾਹੁੰਦੇ ਹਨ, ਪੰਜਾਬ ਦੀ ਡਿਵੈਲਪਮੈਂਟ ਚਾਹੁੰਦੇ ਹਨ, ਇਨ੍ਹਾਂ ਗੱਲਾਂ ਤੇ ਇਹ ਭਾਸ਼ਣ ਪੂਰਾ ਨਹੀਂ ਉਤਰਦਾ, ਮੈਂ ਇਸ ਭਾਸ਼ਣ ਦੇ ਨਾਲ ਸਹਿਮਤ ਨਹੀਂ । ਪਹਿਲਾ ਮਸਲਾ, ਜੋ ਚੋਣਾਂ ਹੋਈਆਂ ਹਨ ਪੰਜਾਬ ਦੇ ਵਿਚ, ਅਸੀਂ ਸਾਰੇ ਹੀ ਜਾਣਦੇ ਹਾਂ ਕਿ ਬੜੇ ਭੈਅ ਦੇ ਮਾਹੌਲ ਵਿਚ ਹੋਈਆਂ ਹਨ । ਸਾਡੀ ਪਾਰਟੀ ਦੀ ਰਾਏ ਸੀ ਕਿ ਪੰਜਾਬ ਵਿਚ ਚੋਣਾਂ ਕਰਾਉਣ ਵਾਸਤੇ ਜਿਹੜੇ ਮਾਡਰੇਟ ਅਕਾਲੀ ਹਨ, ਜਿਹੜੇ ਅਤਿਵਾਦੀ ਨਹੀਂ ਹਨ, ਆਪਣੀ ਕਮਜ਼ੋਰੀ ਕਰਕੇ ਉਨ੍ਹਾਂ ਦੇ ਡਰ ਕਰਕੇ ਮੇਨਸਟਰੀਮ ਤੋਂ ਲਾਂਭੇ ਹੋ ਰਹੇ ਹਨ, ਉਨ੍ਹਾਂ ਅਕਾਲੀਆਂ ਨੂੰ ਚੋਣਾਂ ਵਿਚ ਲਿਆਂਦਾ ਜਾਵੇ । ਬੜਾ ਲੰਮਾ ਸਮਾਂ ਪੈਕੇਜ ਦੀ ਗੱਲ ਚਲਦੀ ਰਹੀ । 7 ਫ਼ਰਵਰੀ ਨੂੰ ਮੈਂ ਦਿੱਲੀ ਵਿਚ ਸੀ । ਸਾਡੀ ਮੀਟਿੰਗ ਹੋ ਰਹੀ ਸੀ ਕਿ ਪੈਕੇਜ ਦਾ ਐਲਾਨ ਹੋਣ ਵਾਲਾ ਹੈ,

[ਕਾਮਰੇਡ ਤਰਸੇਮ ਜੋਧਾਂ]

ਅਕਾਲੀ ਪਾਰਟੀ ਦੇ ਲੀਡਰ ਸਿਵਾਏ ਅਤਿਵਾਦੀ ਗਰੁੱਪਾਂ ਦੇ, ਚੋਣਾਂ ਵਿਚ ਹਿੱਸਾ ਲੈਣਗੇ। ਪਰ ਇਸ ਗੱਲ ਦਾ ਦੁੱਖ ਹੈ ਕਿ ਆਖਰੀ ਸਮੇਂ ਤੇ ਜਾ ਕੇ ਉਹ ਪੈਕੇਜ ਦਾ ਐਲਾਨ ਨਾ ਕੀਤਾ ਗਿਆ ਅਤੇ ਅਕਾਲੀ ਪਾਰਟੀ ਦੇ ਜੋ ਗਰੁੱਪ ਹਨ, ਉਹ ਚੋਣਾਂ ਤੋਂ ਲਾਂਭੇ ਹੋ ਗਏ। ਪਾਕਿਸਤਾਨ ਨਹੀਂ ਸੀ ਚਾਹੁੰਦਾ ਕਿ ਪੰਜਾਬ ਦੇ ਵਿਚ ਇਲੈਕਸ਼ਨਾਂ ਹੋਣ ਤਾਂ ਕਿ ਸਿੱਖਾਂ ਦੀ ਵੱਧ ਤੋਂ ਵੱਧ ਐਲੀਨੇਸ਼ਨ ਹੋ ਜਾਵੇ। ਇਹ ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਅਸੀਂ ਘੱਟ ਵੋਟਾਂ ਲੈ ਕੇ ਆਏ ਹਾਂ। ਪਿੰਡਾਂ ਦੇ ਪਿੰਡ ਐਸੇ ਹਨ ਜਿੱਥੇ ਬੈਲਟ ਬਕਸੇ ਖਾਲੀ ਨਿਕਲੇ ਹਨ। ਲੋਕਾਂ ਦੀ ਵੋਟ ਪਾਉਣ ਦੀ ਹਿੰਮਤ ਨਹੀਂ ਪਈ। ਲੋਕ ਵੱਡੀ ਗਿਣਤੀ ਵਿਚ ਵੋਟਾਂ ਪਾਉਣੀਆਂ ਚਾਹੁੰਦੇ ਸਨ, ਸਿਰਫ ਇਕ ਹਿੱਸਾ ਸੀ ਜੋ ਬਾਈਕਾਟ ਦੇ ਪੱਖ ਵਿਚ ਸੀ ਪਿਛਲੀਆਂ ਚੋਣਾਂ ਦੇ ਮੁਕਾਬਲੇ (ਜੋ ਪੋਸਟਪੋਨ ਹੋਈਆਂ) ਸਿਕਿਉਰਟੀ ਦਾ ਜ਼ਿਆਦਾ ਇੰਤਜ਼ਾਮ ਸੀ। ਉਸ ਵੇਲੇ ਸਿਕਿਉਰਿਟੀ ਦਾ ਇਤਨਾ ਪ੍ਰਬੰਧ ਨਹੀਂ ਸੀ ਜਿਸ ਕਰਕੇ ਬਹੁਤ ਸਾਰੇ ਉਮੀਦਵਾਰ ਮਾਰੇ ਗਏ। ਪਰ ਇਨ੍ਹਾਂ ਚੋਣਾਂ ਵਿਚ ਉਮੀਦਵਾਰਾਂ ਦੀ ਤਾਂ ਰਾਖੀ ਕੀਤੀ ਗਈ, ਪੋਲਿੰਗ ਬੂਥਾਂ ਦੀ ਵੀ ਰਾਖੀ ਕੀਤੀ ਗਈ ਪਰ ਵੋਟਰਾਂ ਦੀ ਰਾਖੀ ਦਾ ਕੋਈ ਪ੍ਰਬੰਧ ਨਹੀਂ ਕੀਤਾ ਗਿਆ। ਉਹ ਤੁਰ ਕੇ ਪੋਲਿੰਗ ਬੂਥ ਤੇ ਵੋਟ ਪਾਉਣ ਲਈ ਜਾਣਾ ਚਾਹੁੰਦੇ ਸਨ ਪਰ ਉਨ੍ਹਾਂ ਦੀ ਸੁਰੱਖਿਆ ਦਾ ਖਿਆਲ ਨਾ ਕੀਤਾ ਗਿਆ। ਫਿਰ ਉਨ੍ਹਾਂ ਲੋਕਾਂ ਵਲੋਂ ਐਲਾਨ ਕੀਤਾ ਗਿਆ ਕਿ ਜੇਕਰ 7 ਵਜੇ ਨੂੰ ਵੋਟਰ ਜੋ ਹਨ, ਗੁਰਦਵਾਰੇ ਵਿਚ ਇਕੱਠੇ ਨਾ ਹੋਏ ਤਾਂ ਸੋਧ ਦਿਤਾ ਜਾਵੇਗਾ। ਬਹੁਤ ਸਾਰੇ ਸਰਪੰਚਾਂ ਨੂੰ ਇਹ ਕੰਮ ਕਰਨ ਲਈ ਧਮਕੀਆਂ ਦਿੱਤੀਆਂ ਗਈਆਂ। ਜਿਸ ਢੰਗ ਨਾਲ ਲੋਕ ਚਾਹੁੰਦੇ ਸੀ ਕਿ ਵੋਟਾਂ ਪਾ ਸਕੀਏ, ਪੋਲਿੰਗ ਬੂਥ ਵੀ ਉਸ ਢੰਗ ਨਾਲ ਨਾ ਬਣਾਏ ਗਏ ਜਿਸ ਕਾਰਨ ਲੋਕ ਵੋਟਾਂ ਨਾ ਪਾਉਣ ਗਏ। ਮੈਂ ਆਪਣੀ ਉਦਾਹਰਣ ਦੇ ਸਕਦਾ ਹਾਂ। ਮੇਰੀ ਸਿਕਿਓਰਿਟੀ ਦੋ ਦਿਨ ਚੋਣਾਂ ਤੋਂ ਪਹਿਲਾਂ ਵਾਪਸ ਬੁਲਾ ਲਈ ਗਈ। ਜਿਹੜੀ ਮੇਰੀ ਪਰਸਨਲ ਸਿਕਿਓਰਿਟੀ ਸੀ, ਉਹ ਵੀ ਘਟਾ ਦਿੱਤੀ ਗਈ। ਜਿਹੜਾ ਮਜ਼ਦੂਰ ਵਰਗ ਹੈ, ਜਿਨ੍ਹਾਂ ਨੇ ਵੋਟਾਂ ਪਾਉਣੀਆਂ ਸਨ, ਉਹ ਵਿਚਾਰੇ ਵੇਖ ਰਹੇ ਸੀ ਕਿ ਸਾਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਪੋਲਿੰਗ ਬੂਥ ਤੇ ਲਿਜਾਇਆ ਜਾਵੇਗਾ ਪਰ ਉਨ੍ਹਾਂ ਨੂੰ ਲਿਜਾਣ ਦਾ ਕੋਈ ਪ੍ਰਬੰਧ ਨਾ ਕੀਤਾ ਗਿਆ। ਫਿਰ ਜਾਹਲੀ ਵੋਟਾਂ ਵੱਡੀ ਗਿਣਤੀ ਵਿਚ ਪਈਆਂ ਹਨ, ਇਹ ਸਾਰਿਆਂ ਨੂੰ ਮੰਨਣਾ ਪਵੇਗਾ। ਪੰਜਾਬ ਸਮੱਸਿਆ ਜੋ ਹੈ, ਅਮਨ ਕਾਨੂੰਨ ਦੀ ਸਮੱਸਿਆ ਜੇ ਕਹੀਏ ਤਾਂ ਉਹ ਨਹੀਂ ਕਿਉਂਕਿ ਅਮਨ ਕਾਨੂੰਨ ਦੀ ਸਮੱਸਿਆ ਤਾਂ ਬਾਅਦ ਵਿਚ ਬਣਦੀ ਹੈ, ਰਾਜਨੀਤਕ ਸਮੱਸਿਆ ਪਹਿਲਾਂ ਆਉਂਦੀ ਹੈ। ਡੇਮੋਕ੍ਰੇਟਿਕ ਐਸਪਾਇਰੇਸ਼ਨਜ਼ ਜਿਹੜੀਆਂ ਹਨ, ਜਦੋਂ ਉਨ੍ਹਾਂ ਦਾ ਕਤਲ ਹੋਵੇ ਤਾਂ ਐਲੀਨੀਏਸ਼ਨ ਵੱਧਦੀ ਹੈ। ਪੰਜਾਬ ਵਿਚ ਚਾਰ ਵਾਰੀ ਕਾਂਗਰਸ ਵਿਰੋਧੀ ਸਰਕਾਰਾਂ ਬਣੀਆਂ ਔਰ ਅਕਾਲੀ ਪਾਰਟੀ ਦੇ ਮੁੱਖ ਮੰਤਰੀ ਬਣੇ। ਪਹਿਲਾਂ ਸੰਨ 1967 ਵਿਚ ਤੇ ਫਿਰ ਸੰਨ 1969 ਵਿਚ ਉਨ੍ਹਾਂ ਦੀ ਸਰਕਾਰ ਬਣੀ ਪਰ ਤੋੜ ਦਿੱਤੀ ਜਾਂਦੀ ਰਹੀ ਜਿਸ ਦਾ ਨਤੀਜਾ ਨਿਕਲਿਆ ਕਿ ਉਹ ਫੰਡੇਮੈਂਟਲਿਜ਼ਮ ਵਲ ਵਧਦੇ ਗਏ। ਫਿਰ 1973 ਵਿਚ ਅਨੰਦਪੁਰ ਸਾਹਿਬ ਦਾ ਰੇਜ਼ੋਲਿਊਸ਼ਨ ਪਾਸ ਹੋਇਆ, ਫਿਰ 1978 ਵਿਚ ਉਸ ਨੂੰ ਸੋਧਿਆ ਗਿਆ ਜੋ ਕਿ ਕਾਂਸਟੀਚਿਊਸ਼ਨ ਦੇ ਅੰਦਰ ਹੈ। ਉਸ ਵਿਚ ਸਟੇਟਾਂ ਦੇ ਵੱਧ ਅਧਿਕਾਰਾਂ ਦੀ ਗੱਲ ਹੈ। ਸੰਨ 1977 ਵਿਚ ਫਿਰ ਅਕਾਲੀ ਸਰਕਾਰ ਬਣੀ ਪਰ ਫਿਰ ਤੋੜ ਦਿੱਤੀ ਗਈ, ਆਰਟੀਕਲ 356 ਦੀ ਗਲਤ ਵਰਤੋਂ ਕੀਤੀ ਗਈ। ਕਾਂਗਰਸ ਸਰਕਾਰ ਦਾ ਸੈਂਟਰ

ਵਿਚ ਅਥਾਰੀਟੇਰੀਅਨ ਰੋਲ ਰਿਹਾ ਹੈ। ਫਿਰ ਸੰਨ 1980 ਵਿਚ ਅਕਾਲੀ ਪਾਰਟੀ ਨੇ ਆਪਣੀ ਐਜੀਟੇਸ਼ਨ ਸ਼ੁਰੂ ਕੀਤੀ। ਸੰਨ 1985 ਵਿਚ ਫਿਰ ਮੁੜਕੇ ਬਰਨਾਲਾ ਸਾਹਿਬ ਦੀ ਸਰਕਾਰ ਆ ਗਈ। ਸੰਨ 1984 ਵਿਚ ਬੜੀਆਂ ਦੁਖਦਾਈ ਘਟਨਾਵਾਂ ਵਾਪਰੀਆਂ। ਸੰਨ 1984 ਵਿਚ ਇੰਦਰਾ ਗਾਂਧੀ ਦੇ ਕਤਲ ਤੋਂ ਬਾਦ ਦਿੱਲੀ ਵਿਚ ਬੇਸ਼ਰਮੀ ਦਾ ਨੰਗਾ ਨਾਚ ਹੋਇਆ, ਕਿਲਿੰਗਜ਼ ਹੋਈਆਂ, ਰਾਇਟਸ ਹੋਏ, ਅਸੀਂ ਉਸ ਨੂੰ ਕਨਡੈਮ ਕੀਤਾ। ਵਿਦੇਸ਼ੀ ਤਾਕਤਾਂ ਦੇ ਇਸ਼ਾਰੇ ਤੇ ਇੰਦਰਾ ਗਾਂਧੀ ਨੂੰ ਦੋ ਨੌਜਵਾਨਾਂ ਨੇ ਕਤਲ ਕੀਤਾ ਔਰ ਦਿੱਲੀ ਵਿਚ ਬੇਸ਼ਰਮੀ ਦਾ ਨੰਗਾ ਨਾਚ ਕੀਤਾ ਗਿਆ। ਪੰਜਾਬੀਆਂ ਨੂੰ ਔਰ ਸਿੱਖਾਂ ਨੂੰ ਜਿਸ ਤਰੀਕੇ ਨਾਲ ਕਤਲ ਕੀਤਾ ਗਿਆ, ਉਹ ਲੂੰ-ਕੰਡੇ ਖੜ੍ਹੇ ਕਰਨ ਵਾਲੀ ਗੱਲ ਹੈ। ਕਤਲ ਅਕਾਲੀ ਵੀ ਹੋਏ, ਕਾਂਗਰਸੀ ਵੀ ਹੋਏ। ਮੇਰੇ ਪਿੰਡ ਨੇੜੇ ਹੈ ਪਿਡ ਢੈਪਈ, ਉਥੇ ਚਾਰ ਅਨੁਸੂਚਿਤ ਜਾਤੀ ਦੇ ਨੌਜਵਾਨਾਂ ਨੂੰ ਕਤਲ ਕਰ ਦਿੱਤਾ ਗਿਆ ਔਰ ਕਿਸੇ ਨੇ ਪੁਛਿਆ ਤੱਕ ਨਹੀਂ ਹੈ। ਹੁਣ ਬੜਾ ਲੰਬਾ ਸਮਾਂ ਬੀਤ ਗਿਆ ਹੈ ਕੋਈ ਐਕਸ਼ਨ ਨਹੀਂ ਹੋਇਆ, ਕਿਸੇ ਨੂੰ ਸਜ਼ਾ ਨਹੀਂ ਮਿਲੀ। ਇਸ ਲਈ ਪੰਜਾਬ ਦੇ ਲੋਕ ਸੂਬੇ ਦੀ ਸਰਕਾਰ ਤੇ ਸੈਂਟਰ ਵਿਚ ਰਾਜ ਕਰਦੀ ਪਾਰਟੀ ਦੀ ਕਰੇਡੇਬਿਲਿਟੀ ਤੇ ਸ਼ੱਕ ਕਿਉਂ ਨਾ ਕਰਨ ? ਅਜੇ ਤਕ ਕਿਸੇ ਨੂੰ ਸਜ਼ਾ ਨਹੀਂ ਦਿੱਤੀ ਗਈ। ਉਸ ਤੋਂ ਬਾਅਦ ਅਸੀਂ ਵੇਖਦੇ ਹਾਂ ਕਿ ਬਰਨਾਲਾ ਸਾਹਿਬ ਦੀ ਸਰਕਾਰ ਬਣੀ। ਬਰਨਾਲਾ ਸਾਹਿਬ ਦੇ ਵੇਲੇ ਬਲੈਕ ਥੰਡਰ ਉਪਰੇਸ਼ਨ ਹੋਇਆ। ਉਸ ਬਲੈਕ ਥੰਡਰ ਨੇ ਸਾਰੀ ਦੁਨੀਆ ਦੇ ਸਾਹਮਣੇ ਅਤਿਵਾਦ ਦਾ ਅਸਲੀ ਨਕਸ਼ਾ ਪੇਸ਼ ਕਰ ਦਿੱਤਾ। ਪਰ ਬੜੇ ਦੁਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਜਦੋਂ ਫਿਰ ਹਰਿਆਣਾ ਦੀਆਂ ਇਲੈਕਸ਼ਨਾਂ ਹੋਣੀਆਂ ਸਨ ਤਾਂ ਉਸ ਵੇਲੇ ਉਨ੍ਹਾਂ ਦੀ ਸਰਕਾਰ ਤੋੜ ਦਿੱਤੀ। ਇਹ ਸਿਰਫ਼ ਇਸ ਲਈ ਕੀਤਾ ਕਿਉਂਕਿ ਸਿੱਖਾਂ ਨੂੰ ਬਦਨਾਮ ਕਰਨਾ ਸੀ। ਸਿੱਖਾਂ ਨੂੰ ਐਲੀਨਿਏਟ ਕਰਨ ਵਾਸਤੇ ਔਰ ਬਦਨਾਮ ਕਰਨ ਵਾਸਤੇ ਇਹ ਸਾਰਾ ਕੁਝ ਕੀਤਾ ਗਿਆ। ਇਸ ਦੀ ਸਾਰੀ ਜ਼ਿੰਮੇਵਾਰੀ ਕਾਂਗਰਸ ਪਾਰਟੀ ਦੀ ਬਣਦੀ ਹੈ। ਉਸ ਵੇਲੇ ਪੰਜਾਬ ਦੇ ਮਸਲੇ ਨੂੰ ਹਲ ਨਹੀਂ ਕੀਤਾ ਗਿਆ। ਮੁੱਖ ਮੰਤਰੀ ਅਤੇ ਗਵਰਨਰ ਬਦਲਦੇ ਰਹੇ ਪਰ ਇਹ ਮਸਲਾ ਹਲ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਗਈ। ਇਥੇ ਥੋੜ੍ਹੀ ਜਿਹੀ ਵਾਰਦਾਤ ਹੋ ਜਾਂਦੀ ਹੈ ਤਾਂ ਐਸ. ਐਸ. ਪੀ. ਬਦਲ ਦਿੱਤੇ ਜਾਂਦੇ ਹਨ, ਡੀ. ਐਸ. ਪੀ. ਬਦਲ ਦਿੱਤੇ ਜਾਂਦੇ ਹਨ ਪਰ ਇਹ ਜਿਹੜਾ ਮਸਲਾ ਸੀ, ਇਸ ਨੂੰ ਹਲ ਕਰਨ ਦੀ ਕਿਤੇ ਵਲੋਂ ਕੋਈ ਕੋਸ਼ਿਸ਼ ਨਹੀਂ ਕੀਤੀ ਗਈ। ਹੁਣ ਪੰਜਾਬ ਦੇ ਮਸਲੇ ਨੂੰ ਲਾਅ ਐਂਡ ਆਰਡਰ ਦਾ ਮਸਲਾ ਹੀ ਕਿਹਾ ਜਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਇਹ ਸਿਰਫ ਲਾਅ ਐਂਡ ਆਰਡਰ ਦਾ ਮਸਲਾ ਨਹੀਂ, ਇਹ ਪੁਲਿਟੀਕਲ ਮਸਲਾ ਹੈ ਔਰ ਪੁਲਿਟੀਕਲ ਤਰੀਕੇ ਨਾਲ ਹਲ ਕਰਨਾ ਪਵੇਗਾ। ਸਾਡਾ ਫਰਜ਼ ਬਣਦਾ ਹੈ ਕਿ ਚੰਡੀਗੜ੍ਹ ਪੰਜਾਬ ਨੂੰ ਦਿਵਾਇਆ ਜਾਵੇ, ਪਾਣੀ ਦਾ ਮਸਲਾ ਹਲ ਕੀਤਾ ਜਾਵੇ, ਇਲਾਕੇ ਦੇ ਮਸਲੇ ਹਲ ਕੀਤੇ ਜਾਣ, ਜਿਹੜੇ 1984 ਦੇ ਦੰਗਿਆਂ ਦੇ ਜ਼ਿੰਮੇਵਾਰ ਆਦਮੀ ਹਨ, ਉਨ੍ਹਾਂ ਨੂੰ ਸਜ਼ਾਵਾਂ ਦਿੱਤੀਆਂ ਜਾਣ। ਕਤਲ ਕਰਨ ਵਾਲਾ ਕਾਤਲ ਹੈ, ਚਾਹੇ ਉਹ ਹਿੰਦੂ ਹੋਵੇ ਜਾਂ ਸਿੱਖ ਹੋਵੇ, ਕਿਸੇ ਨਾਲ ਲਿਹਾਜ਼ ਨਹੀਂ ਕੀਤਾ ਜਾ ਸਕਦਾ। ਸੂਬਿਆਂ ਨੂੰ ਵੱਧ ਅਧਿਕਾਰ ਦਿਤੇ ਜਾਣ।

**Mr. Chairman**: Please try to wind up.

**ਕਾਮਰੇਡ ਤਰਸੇਮ ਜੋਧਾਂ** : ਮੈਂ ਤਾਂ ਹਾਲੇ ਥੋੜ੍ਹਾ ਹੀ ਸਮਾਂ ਲਿਆ ਹੈ। ਮੈਂ ਇਸ ਤੋਂ ਬਾਅਦ ਇਹ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਲੋਕ ਚੱਕੀ ਦੇ ਦੋ ਪੁੜਾਂ

[ਕਾਮਰੇਡ ਤਰਸੇਮ ਜੋਧਾਂ]

ਦੇ ਵਿਚ ਪਿਸ ਰਹੇ ਹਨ । ਇਕ ਪਾਸੇ ਤਾਂ ਅਤਿਵਾਦੀ ਉਨ੍ਹਾਂ ਨੂੰ ਤੰਗ ਕਰਦੇ ਹਨ, ਉਨ੍ਹਾਂ ਦੇ ਘਰਾਂ ਵਿਚ ਸ਼ਰਣ ਲੈਂਦੇ ਹਨ, ਰੋਟੀਆਂ ਖਾਂਦੇ ਹਨ ਔਰ ਬਾਅਦ ਵਿਚ ਉਨ੍ਹਾਂ ਦੀਆਂ ਧੀਆਂ ਭੈਣਾਂ ਦੀ ਇਜ਼ਤ ਲੁਟਦੇ ਹਨ । ਦੂਸਰੇ ਪਾਸੇ ਪੁਲਿਸ ਵਾਲੇ ਲੋਕਾਂ ਨੂੰ ਤੰਗ ਕਰਦੇ ਹਨ । ਦਸ ਪਰਸੈਂਟ ਹੀ ਪੁਲਿਸ ਅਫਸਰ ਠੀਕ ਕੰਮ ਕਰਦੇ ਹਨ ਅਤੇ ਆਪਣੀਆਂ ਕੁਰਬਾਨੀਆਂ ਕਰਦੇ ਹਨ ਪਰ ਬਾਕੀ ਦੇ 80-90% ਪੁਲਿਸ ਕਰਮਚਾਰੀ/ਅਫਸਰਾਂ ਨੇ ਸਾਰੇ ਪੰਜਾਬ ਵਿਚ ਧਾਂਧਲੀ ਮਚਾਈ ਹੋਈ ਹੈ । ਮੈਂ ਤੁਹਾਨੂੰ ਇਕ ਨਹੀਂ, ਕਈ ਮਿਸਾਲਾਂ ਦੇ ਸਕਦਾ ਹਾਂ । ਇਕ ਏ. ਐਸ. ਆਈ. ਹੋਵੇ ਜਿਸ ਦੀ ਦੋ ਢਾਈ ਹਜ਼ਾਰ ਤਨਖਾਹ ਹੁੰਦੀ ਹੈ ਔਰ ਉਸ ਨੇ 10-10, 20-20 ਕਿਲੇ ਜ਼ਮੀਨ ਖਰੀਦ ਲਈ ਹੋਵੇ, ਸੋਨੇ ਦੇ ਕੜੇ ਪਾਈ ਫਿਰਦਾ ਹੋਵੇ, ਹੋਰ ਜਾਇਦਾਦ ਬਣਾਈ ਜਾਵੇ ਤਾਂ ਇਹ ਕੀ ਹੈ ? ਇਹ ਸਾਰਾ ਕੁਝ ਲੋਕਾਂ ਨੂੰ ਲੁਟਿਆ ਜਾ ਰਿਹਾ ਹੈ । ਇਕ ਬੇਦੋਸ਼ੇ ਮੁੰਡੇ ਨੂੰ ਫੜ ਲਿਆ ਜਾਂਦਾ ਹੈ, ਜੇ ਉਹ 50 ਹਜ਼ਾਰ ਦੇ ਦਿੰਦਾ ਹੈ ਜਾਂ ਲੱਖ ਦੇ ਦਿੰਦਾ ਤਾਂ ਉਹ ਅਤਿਵਾਦੀ ਨਹੀਂ ਹੈ ਔਰ ਜੇ ਉਹ ਇਹ ਨਹੀਂ ਦਿੰਦਾ ਤਾਂ ਉਹ ਅਤਿਵਾਦੀ ਹੈ । ਇਹ ਕਈ ਮਿਸਾਲਾਂ ਇਥੇ ਦਿੱਤੀਆਂ ਜਾ ਸਕਦੀਆਂ ਹਨ ।

ਇਕ ਪਿੰਡ ਘੁੰਗਰਾਲੀ ਹੈ । ਉਸਦੇ ਸਰਪੰਚ ਦੇ ਲੜਕੇ ਨੂੰ ਫੜ ਲਿਆ ਗਿਆ । ਬਗੈਰ ਕਿਸੇ ਗਲ ਦੇ ਫੜਿਆ ਜਾਂਦਾ ਹੈ । ਉਸ ਨੂੰ ਮਾਰਿਆ ਜਾਂਦਾ ਹੈ । ਡੀ. ਐਸ. ਪੀ. ਵਲੋਂ ਇਹ ਸਾਰਾ ਕੁਝ ਹੋਇਆ । ਫਿਰ ਇਕ ਕੁਲਗਹਨਾ ਪਿੰਡ ਹੈ । ਉਥੇ ਇਕ ਮਾਂ ਪੁੱਤ ਆ ਰਹੇ ਸਨ, ਉਨ੍ਹਾਂ ਨੂੰ ਪੁਲਿਸ ਨੇ ਫੜ ਲਿਆ, ਉਨ੍ਹਾਂ ਨੂੰ ਮਾਰਿਆ ਗਿਆ, ਕੁਟਿਆ ਗਿਆ ਔਰ ਫੱਟੜ ਕੀਤਾ ਗਿਆ, ਮੁੜ ਕੇ ਉਸ ਨੂੰ ਅਤਿਵਾਦ ਦੇ ਨਾਂ ਤੇ ਅੰਦਰ ਕਰ ਦਿੱਤਾ ਜਾਂਦਾ ਹੈ । ਹੋਰ ਜ਼ਿਆਦਾ ਕੀ ਦਸਾਂ, ਮੇਰੀ ਆਪਣੀ ਜੀਪ ਬੰਬ ਬਲਾਸਟ ਹੋ ਗਈ, ਮੇਰੇ ਤੇ ਹੀ ਕੇਸ ਬਣਾਉਣ ਦੀ ਕੋਸ਼ਿਸ਼ ਕੀਤੀ ਗਈ । ਮੇਰੀ ਭਰਜਾਈ ਨੂੰ ਫੜ ਕੇ ਕੁਟਿਆ ਗਿਆ, ਉਸ ਦੀਆਂ ਗੁੱਤਾਂ ਪੁੱਟੀਆਂ ਗਈਆਂ । ਮੇਰੀ ਪਤਨੀ ਜਿਹੜੀ ਕਿ ਡਾਕਟਰੀ ਦਾ ਕੰਮ ਕਰਦੀ ਹੈ, ਉਸ ਦੇ ਕਲੀਨਕ ਤੇ ਜਾ ਕੇ ਉਸ ਦੀ ਬੇਇਜ਼ਤੀ ਕੀਤੀ ਗਈ, 7 ਦਿਨ ਦੀ ਬੱਚੀ ਸਮੇਤ ਗ੍ਰਿਫਤਾਰ ਕੀਤਾ ਗਿਆ । ਸੂਬਾ ਕਮੇਟੀ ਦਾ ਮੈਂ ਮੈਂਬਰ ਸੀ । ਮੈਨੂੰ ਫੜ ਲਿਆ ਗਿਆ ਔਰ 3 ਦਿਨ ਅੰਦਰ ਬੰਦ ਰਖਿਆ । ਅਜਿਹੀਆਂ ਕਈ ਵਾਰਦਾਤਾਂ ਹਨ । ਮੈਂ ਸਮਝਦਾ ਹਾਂ ਕਿ ਜੇ ਪੁਲਿਸ ਦੀਆਂ ਅਜਿਹੀਆਂ ਕਾਰਵਾਈਆਂ ਤੇ ਰੋਕ ਨਾ ਲਾਈ ਗਈ ਤਾਂ ਇਹ ਪੰਜਾਬ ਦਾ ਮਸਲਾ ਹੋਰ ਜ਼ਿਆਦਾ ਭੜਕੇਗਾ ਜਿਸ ਨੂੰ ਕਿ ਸੰਭਾਲਣਾ ਮੁਸ਼ਕਲ ਹੋ ਜਾਵੇਗਾ ।

ਹੁਣ ਮੈਂ ਭ੍ਰਿਸ਼ਟਾਚਾਰ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਭ੍ਰਿਸ਼ਟਾਚਾਰ ਹਰ ਦਫਤਰ ਵਿਚ ਫੈਲਿਆ ਹੋਇਆ ਹੈ । 5 ਸਾਲ ਗਵਰਨਰੀ ਰਾਜ ਵਿਚ ਅਫਸਰਸ਼ਾਹੀ ਰਹੀ ਹੈ ਔਰ ਭ੍ਰਿਸ਼ਟਾਚਾਰ ਬਹੁਤ ਵਧਿਆ ਹੈ । ਕੋਈ ਕਿਸੇ ਨੂੰ ਮਿਲਣ ਤਕ ਨਹੀਂ ਦਿੰਦਾ ਸੀ । ਇਸ ਦੀਆਂ ਵੀ ਕਈ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ । ਗੌਰਮਿੰਟ ਕਾਲਜ ਟਾਂਡਾ ਦਾ ਪ੍ਰਿੰਸੀਪਲ ਹੈ, ਉਸ ਦੇ ਖਿਲਾਫ ਡਾਇਰੈਕਟਰ ਅਤੇ ਡੀ. ਪੀ. ਆਈ. ਨੇ ਰਿਪੋਟ ਦੇ ਦਿੱਤੀ ਹੈ, ਉਸ ਨੂੰ ਦੋਸ਼ੀ ਠਹਿਰਾਇਆ ਹੈ ਪਰ ਕੋਈ ਕਾਰਵਾਈ ਨਹੀਂ ਕੀਤੀ ਗਈ ।

ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਫਰੀਦਕੋਟ ਹੈ, ਉਸ ਦੇ ਮੁਖੀ ਦੇ ਖਿਲਾਫ ਅਖਬਾਰਾਂ ਵਿਚ ਆਉਂਦਾ ਰਿਹਾ ਹੈ। ਉਹ ਦੋਸ਼ੀ ਹੈ ਪਰ ਕੋਈ ਕਾਰਵਾਈ ਨਹੀਂ ਕੀਤੀ ਗਈ।

ਚੇਅਰਮੈਨ ਸਾਹਿਬ, ਗੌਰਮਿੰਟ ਕਾਲਜ ਟਾਂਡਾ ਅਤੇ ਗੁਰੂ ਗੋਬਿੰਦ ਸਿੰਘ ਕਾਲਜ ਅਤੇ ਮੈਡੀਕਲ ਹਸਪਤਾਲ ਫਰੀਦਕੋਟ ਜੋ ਹਨ, ਉਨ੍ਹਾਂ ਬਾਰੇ ਕਾਫੀ ਕੰਪਲੇਂਟਸ ਆਈਆਂ ਹਨ। ਉਨ੍ਹਾਂ ਬਾਰੇ ਕੁਝ ਨਹੀਂ ਕੀਤਾ ਗਿਆ। (ਵਿਘਨ)

**ਸ੍ਰੀ ਸਭਾਪਤੀ** : ਤਰਸੇਮ ਲਾਲ ਜੀ, ਵਾਈਂਡ ਅਪ ਕਰੋ।

**ਕਾਮਰੇਡ ਤਰਸੇਮ ਜੋਧਾਂ** : ਚੇਅਰਮੈਨ ਸਾਹਿਬ, ਕਿਸਾਨਾਂ ਦਾ ਸਵਾਲ ਹੈ। ਕਿਸਾਨਾਂ ਨੂੰ ਜਿਣਸ ਦੀਆਂ ਵਾਜਬ ਕੀਮਤਾਂ ਨਹੀਂ ਮਿਲ ਰਹੀਆਂ ਹਨ। ਕਿਸਾਨਾਂ ਨੂੰ ਬੋਨਸ ਮਿਲਣਾ ਚਾਹੀਦਾ ਹੈ। ਕਿਸਾਨਾਂ ਨੂੰ ਜਿਣਸਾਂ ਦੇ ਠੀਕ ਭਾਅ ਨਹੀਂ ਮਿਲ ਰਹੇ। ਕਿਸਾਨਾਂ ਨੂੰ ਪੈਸਟੀਸਾਈਡਜ਼ ਅਤੇ ਦੂਸਰੀਆਂ ਚੀਜ਼ਾਂ ਵਿਚ ਸਬਸਿਡੀ ਮਿਲਣੀ ਚਾਹੀਦੀ ਹੈ। ਕਿਸਾਨਾਂ ਨੇ ਪੰਜਾਬ ਵਿਚ ਹਰਾ ਇਨਕਲਾਬ ਲਿਆਉਣ ਵਿਚ ਬੜਾ ਯੋਗਦਾਨ ਪਾਇਆ ਹੈ।

ਖੇਤੀ ਟੈਕਨੋਕਰੇਟ ਵਾਲੇ ਜਿਹੜੇ ਕਰਮਚਾਰੀ ਹਨ, ਉਨ੍ਹਾਂ ਦੀਆਂ ਯੋਗਤਾਵਾਂ ਵੀ ਵੈਟਰਨਰੀ ਡਾਕਟਰਾਂ ਦੇ ਬਰਾਬਰ ਹਨ ਅਤੇ ਉਨ੍ਹਾਂ ਦੀ ਤਨਖਾਹ ਵਿਚ ਫਰਕ ਹੈ। 637 ਦਿਨਾਂ ਤੋਂ ਉਹ ਭੁੱਖ ਹੜਤਾਲ ਤੇ ਬੈਠੇ ਹਨ। ਉਨ੍ਹਾਂ ਦੀ ਕੋਈ ਸੁਣਵਾਈ ਨਹੀਂ ਹੋ ਰਹੀ। ਉਹ ਐਜੀਟੇਸ਼ਨ ਨਹੀਂ ਕਰ ਰਹੇ।

ਚੇਅਰਮੈਨ ਸਾਹਿਬ, ਫੈਕਟਰੀਆਂ ਵਿਚ ਵੱਧ ਤੋਂ ਵੱਧ ਧਿਆਨ ਦੇਣਾ ਚਾਹੀਦਾ ਹੈ। ਪੰਜਾਬ ਦੇ ਮਜ਼ਦੂਰਾਂ ਦੀ ਹਾਲਤ ਬਹੁਤ ਹੀ ਮਾੜੀ ਹੈ। ਫੈਕਟਰੀਆਂ ਵਿਚ ਕਤਲ ਹੋ ਰਹੇ ਹਨ। ਫੈਕਟਰੀਆਂ ਵਿਚ ਲੇਬਰ ਨੂੰ ਮਿਨੀਮਮ ਵੇਜ ਨਹੀਂ ਮਿਲ ਰਹੀ। ਲੇਬਰ ਦੇ ਮਿਨੀਮਮ ਵੇਜਿਜ਼ ਰਿਵਾਇਜ਼ ਹੋਣੇ ਚਾਹੀਦੇ ਹਨ। ਲੇਬਰ ਡਿਪਾਰਟਮੈਂਟ ਇਸ ਗੱਲ ਵੱਲ ਬਿਲਕੁਲ ਧਿਆਨ ਨਹੀਂ ਦੇ ਰਿਹਾ। ਮਹਿੰਗਾਈ ਬਹੁਤ ਵਧ ਗਈ ਹੈ। ਲੇਬਰਰ ਨੂੰ 956 ਰੁਪਏ 10 ਪੈਸੇ ਮਿਲ ਰਹੇ ਹਨ ਜਦ ਕਿ ਆਟੇ ਦਾ ਭਾਅ ਢਾਈ ਰੁਪਏ ਕਿਲੋ ਤੋਂ 5 ਰੁਪਏ ਹੋ ਗਿਆ ਹੈ। ਕੀਮਤਾਂ ਵਧ ਗਈਆਂ ਹਨ। ਮਜ਼ਦੂਰਾਂ ਦੀਆਂ ਬਹੁਤ ਸਾਰੀਆਂ ਦਿੱਕਤਾਂ ਹਨ। ਉਨ੍ਹਾਂ ਮਜ਼ਦੂਰਾਂ ਵੱਲ ਧਿਆਨ ਦੇਣਾ ਚਾਹੀਦਾ ਹੈ। ਇਸ ਬਾਰੇ, ਚੇਅਰਮੈਨ ਸਾਹਿਬ, ਇਕ ਕਮੇਟੀ ਬਣਾਉ। ਫੈਕਟਰੀਆਂ ਵਿਚ 90% ਮਜ਼ਦੂਰਾਂ ਦੀ ਹਾਜ਼ਰੀ ਨਹੀਂ ਲਗਦੀ। ਮਿਨੀਮਮ ਵੇਜਿਜ਼ ਮਜ਼ਦੂਰਾਂ ਨੂੰ ਨਹੀਂ ਦਿੱਤੀ ਜਾਂਦੀ। ਅਤਿਵਾਦੀ ਫੈਕਟਰੀਆਂ ਵਿਚ ਜਾ ਕੇ ਕਤਲ ਕਰਦੇ ਹਨ। ਫੈਕਟਰੀਆਂ ਵਿਚ ਮਜ਼ਦੂਰਾਂ ਦੇ ਰਹਿਣ ਵਾਸਤੇ ਅਤੇ ਸਿਕਿਉਰਟੀ ਵਾਸਤੇ ਕੋਈ ਜਗ੍ਹਾ ਨਹੀਂ ਹੈ। ਮਜ਼ਦੂਰਾਂ ਦੇ ਮਿਨੀਮਮ ਵੇਜਿਜ਼ ਰਿਵਾਇਜ਼ ਹੋਣੇ ਚਾਹੀਦੇ ਹਨ। ਲੇਬਰ ਲਾਅ ਲਾਗੂ ਕੀਤਾ ਜਾਵੇ। ਉਨ੍ਹਾਂ ਨੂੰ ਸਹੂਲਤਾਂ ਦਿਤੀਆਂ ਜਾਣ। ਜੇਕਰ ਲੇਬਰ ਨੂੰ ਸਹੂਲਤਾਂ ਨਾ ਦਿਤੀਆਂ ਗਈਆਂ ਤਾਂ ਲੇਬਰ ਦਾ ਧਿਆਨ ਦੂਸਰੇ ਪਾਸੇ ਜਾਵੇਗਾ। ਸੁਰੱਖਿਆ ਦਾ ਪ੍ਰਬੰਧ ਕੀਤਾ ਜਾਣਾ ਚਾਹੀਦਾ ਹੈ।

**ਸ੍ਰੀ ਸਭਾਪਤੀ** : ਤਰਸੇਮ ਲਾਲ ਜੀ, ਵਾਈਂਡ ਅਪ ਕਰੋ।

[ਕਾਮਰੇਡ ਤਰਸੇਮ ਜੋਧਾਂ]

**ਕਾਮਰੇਡ ਤਰਸੇਮ ਜੋਧਾਂ** : ਚੇਅਰਮੈਨ ਸਾਹਿਬ, ਪਛੜੇ ਵਰਗਾਂ ਨੂੰ ਕੋਈ ਸਹੂਲਤਾਂ ਨਹੀਂ ਦਿਤੀਆਂ ਗਈਆਂ। ਜਿਹੜੇ ਕਰਜ਼ੇ ਗਰੀਬਾਂ ਨੂੰ ਮਿਲਦੇ ਸਨ, ਉਹ ਕਰਜ਼ੇ ਬੰਦ ਕਰ ਦਿਤੇ ਗਏ ਹਨ। ਪਹਿਲਾਂ ਜਿਹੜਾ 2500/- ਰੁਪਏ ਦਾ ਕਰਜ਼ਾ ਮਿਲਦਾ ਸੀ, ਉਹ ਵੀ ਬੰਦ ਕਰ ਦਿਤਾ ਗਿਆ। ਉਹ ਕਰਜ਼ਾ ਮਿਲਣਾ ਚਾਹੀਦਾ ਹੈ, ਇਸ ਪਾਸੇ ਧਿਆਨ ਦੇਣ ਦੀ ਲੋੜ ਹੈ।

**ਸ੍ਰੀ ਸਭਾਪਤੀ** : ਵਾਈਂਡ ਅਪ ਕਰੋ ਜੀ। Now, please wind up.

**ਕਾਮਰੇਡ ਤਰਸੇਮ ਜੋਧਾਂ** : ਪਬਲਿਕ ਸੈਕਟਰ ਦਾ ਸਵਾਲ ਹੈ। ਮੈਂ ਸਪਸ਼ਟ ਕਰਨਾ ਚਾਹੁੰਦਾ ਹਾਂ ਕਿ ਪਬਲਿਕ ਸੈਕਟਰ ਵਿਚ ਬਹੁਤ ਕਮੀਆਂ ਹਨ। ਚੇਅਰਮੈਨ ਸਾਹਿਬ, ਜਦੋਂ ਫੈਕਟਰੀਆਂ ਵਿਚ 15 ਇੰਜਨੀਅਰਾਂ ਨੂੰ ਭਵਾਨੀਗੜ੍ਹ ਕੋਲ ਮਾਰਿਆ ਗਿਆ ਸੀ, ਮੈਂ ਉਦੋਂ ਸੀ. ਐਮ. ਸਾਹਿਬ ਨਾਲ ਉਥੇ ਸੀ। ਸਿਕਿਓਰਟੀ ਕਿਉਂ ਨਹੀਂ ਲਗਾਈ ਗਈ ? ਅਮਰੀਕਨ ਕਲੈਬੋਰੇਸ਼ਨ ਵਾਲਾ ਅਮਰੀਕਾ ਤੋਂ ਡੈਲੀਗੇਸ਼ਨ ਆਉਣਾ ਸੀ। ਅਮਰੀਕਾ ਵਾਲਿਆਂ ਨੇ ਕਿਹਾ ਕਿ ਬੰਦੂਕਾਂ ਵਾਲੇ ਨਹੀਂ ਹੋਣੇ ਚਾਹੀਦੇ। ਇਹ ਸਾਡੇ ਦੇਸ਼ ਦੀ ਪ੍ਰਭੂਸਤਾ ਤੇ ਅਮਰੀਕਾ ਵਲੋਂ ਹਮਲਾ ਹੈ।

ਪਬਲਿਕ ਸੈਕਟਰ ਦੇ ਘਾਟੇ ਵਿਚ ਕਮੀ ਹੋ ਸਕਦੀ ਹੈ। ਜੋ ਰੋਡਵੇਜ਼ ਵਿਚ ਘਾਟੇ ਪੈਂਦੇ ਹਨ, ਉਹ ਜਾਲ੍ਹੀ ਪੁਰਜੇ, ਜਾਲ੍ਹੀ ਇੰਜਨ ਅਤੇ ਬਾਡੀਆਂ ਲਾਉਣ ਵੇਲੇ ਵੱਡੀ ਹੇਰਾਫੇਰੀ, ਟਾਇਰਾਂ ਵਿਚ ਹੇਰਾ ਫੇਰੀ ਜਿਸ ਕਾਰਨ ਬਰੇਕ ਡਾਊਨ ਹੁੰਦੇ ਹਨ; ਦੀ ਸਮੁਚੀ ਜ਼ਿੰਮੇਵਾਰੀ ਅਫ਼ਸਰਸ਼ਾਹੀ ਤੇ ਪੈਂਦੀ ਹੈ। ਟਿਕਟ ਦੀ ਜ਼ਿੰਮੇਵਾਰੀ ਸਵਾਰੀ ਦੀ ਹੋਣੀ ਚਾਹੀਦੀ ਹੈ।

ਕੁਰੱਪਸ਼ਨ ਉਪਰੋਂ ਸ਼ੁਰੂ ਹੁੰਦੀ ਹੈ। ਇਸ ਨਾਲ ਸਖਤੀ ਨਾਲ ਨਿਪਟਿਆ ਜਾਵੇ। ਇਸ ਨਾਲ ਹੀ ਪਬਲਿਕ ਸੈਕਟਰ ਦੀ ਰਾਖੀ ਕੀਤੀ ਜਾ ਸਕਦੀ ਹੈ। ਇਸ ਵਿੱਚ ਲੋਕਾਂ ਦਾ ਪੈਸਾ ਲਗਾ ਹੋਇਆ ਹੈ। ਇਸ ਨੂੰ ਖਤਮ ਕਰਕੇ ਕਿਸੇ ਕਿਸਮ ਦਾ ਫਾਇਦਾ ਨਹੀਂ ਹੋ ਸਕਦਾ। ਮੈਂ ਸਵੈ-ਰੋਜ਼ਗਾਰ ਬਾਰੇ ਦਸਣਾ ਚਾਹੁੰਦਾ ਹਾਂ ਕਿ ਇਸ ਸਕੀਮ ਦੇ ਤਹਿਤ ਉਨ੍ਹਾਂ ਲੋਕਾਂ ਨੂੰ ਹੀ ਪੈਸੇ ਮਿਲੀ ਜਾਂਦੇ ਹਨ ਜਿਨ੍ਹਾਂ ਦੇ ਪਹਿਲਾਂ ਹੀ ਕਾਰੋਬਾਰ ਚਲਦੇ ਹਨ। ਦੂਜਿਆਂ ਤੱਕ ਤਾਂ ਇਹ ਸਹੂਲਤਾਂ ਪਹੁੰਚਦੀਆਂ ਹੀ ਨਹੀਂ। ਇਹ ਤਾਂ ਗੈਰ ਲੋੜਵੰਦਾਂ ਨੂੰ ਹੀ ਪੈਸੇ ਮਿਲੀ ਜਾਂਦੇ ਹਨ। ਇਸ ਦੀ ਇਨਕੁਆਰੀ ਲਈ ਇਕ ਸਪੈਸ਼ਲ ਕਮੇਟੀ ਬਣਾਈ ਜਾਵੇ ਤਾਂਕਿ ਲੋੜਵੰਦ ਲੋਕਾਂ ਨੂੰ ਇਹ ਸਹੂਲਤਾਂ ਮਿਲ ਸਕਣ।

**Mr. Chairman** : Now please finish. Otherwise, I will name the next speaker. One minute only.

**ਕਾਮਰੇਡ ਤਰਸੇਮ ਜੋਧਾਂ** : ਭੱਠਿਆਂ ਦੀ ਲੇਬਰ ਨੂੰ ਹੁਣ ਜਿਹੜਾ ਹਟਾਇਆ ਜਾ ਰਿਹਾ ਹੈ, ਮੈਂ ਤੁਹਾਡੇ ਰਾਹੀਂ ਸਪੀਕਰ ਸਾਹਿਬ, ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਉਨ੍ਹਾਂ ਲੋਕਾਂ ਨੂੰ ਕਿਡਨੈਪ ਕੀਤਾ ਜਾ ਰਿਹਾ ਹੈ। ਇਹ ਉਹ ਲੋਕ ਹਨ ਜਿਹੜੇ 24-24 ਘੰਟੇ ਡਿਊਟੀ ਦੇਂਦੇ ਹਨ। ਉਹ ਅਤਿਵਾਦੀਆਂ ਹੱਥੋਂ ਵੀ ਮਾਰੇ ਜਾਂਦੇ ਹਨ, ਉਨ੍ਹਾਂ ਦਾ ਵੀ ਸ਼ਿਕਾਰ ਬਣਦੇ ਹਨ। ਇਸ ਗੱਲ ਵੱਲ ਵੀ ਧਿਆਨ ਦਿੱਤਾ ਜਾਵੇ। ਇਨ੍ਹਾਂ ਮਜ਼ਦੂਰਾਂ ਦੀ ਉਜਰਤਾਂ ਵਿਚ ਦੁਹਰਾਈ ਕੀਤੀ ਜਾਵੇ। ਉਨ੍ਹਾਂ ਨੂੰ ਜੀਵਨ ਲੋੜਾਂ, ਸਿਹਤ ਸਹੂਲਤਾਂ ਪ੍ਰਦਾਨ ਕੀਤੀਆਂ ਜਾਣ।

ਹੁਣ ਮੈਂ ਮੀਡੀਆ ਬਾਰੇ ਗੱਲ ਕਰਨੀ ਚਾਹੁੰਦਾ ਹਾਂ । ਜੇ ਮੀਡੀਆ ਤੇ ਸੈਕੂਲਰ ਪ੍ਰਚਾਰ ਨਾ ਕੀਤਾ ਗਿਆ ਤਾਂ ਹਾਲਾਤ ਕਾਫੀ ਮਾੜੇ ਹੋ ਜਾਣਗੇ । ਅਸੀਂ ਅਖ਼ਬਾਰ ਦੇਖਦੇ ਹਾਂ, ਉਸ ਵਿੱਚ ਆਉਂਦਾ ਹੈ ਕਿ ਜਿਨ੍ਹਾਂ ਜਿਨ੍ਹਾਂ ਨੇ ਵੋਟ ਪਾਈ ਹੈ, ਉਹ ਸਪਸ਼ਟੀਕਰਣ ਦੇਣ । ਅਸੀਂ ਦੇਖ ਰਹੇ ਹਾਂ ਕਿ ਅਖ਼ਬਾਰਾਂ ਵਿੱਚ ਸਪਸ਼ਟੀਕਰਣ ਦਿੱਤੇ ਜਾ ਰਹੇ ਹਨ । ਮੈਂ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਏਥੇ ਰਿਟ ਸਰਕਾਰ ਦੀ ਚਲਦੀ ਹੈ ਜਾਂ ਅਤਿਵਾਦੀਆਂ ਦੀ ਚਲਦੀ ਹੈ ? ਮੀਡੀਆ ਤੇ ਖਾੜਕੂ ਸ਼ਬਦ ਦਾ ਇਸਤੇਮਾਲ ਕੀਤਾ ਜਾਂਦਾ ਹੈ । ਗਵਰਨਰ ਸਾਹਿਬ ਦੇ ਐਡਰੈਸ ਵਿਚ ਵੀ ਖਾੜਕੂ ਸ਼ਬਦ ਦਾ ਇਸਤੇਮਾਲ ਕੀਤਾ ਗਿਆ ਹੈ । ਕੀ ਖਾੜਕੂ ਇਨ੍ਹਾਂ ਨੂੰ ਕਿਹਾ ਜਾਂਦਾ ਹੈ ਜਿਹੜੇ ਫਰੌਤੀਆਂ ਕਰਨ, ਕਿਡਨੈਪ ਕਰਨ, ਰੇਪ ਕਰਨ, ਕਤਲ ਕਰਨ ? ਇਨ੍ਹਾਂ ਨੂੰ ਖਾੜਕੂ ਨਹੀਂ ਕਿਹਾ ਜਾ ਸਕਦਾ । ਖਾੜਕੂ ਜ਼ੁਲਮ ਦਾ ਮੁਕਾਬਲਾ ਕਰਨ ਵਾਲੇ ਨੂੰ ਕਿਹਾ ਜਾਂਦਾ ਹੈ । ਇਸ ਸਬੰਧੀ ਸਾਨੂੰ ਮੀਡੀਆ ਨੂੰ ਸਹੀ ਸੇਧ ਦੇਣੀ ਚਾਹੀਦੀ ਹੈ । ਮੈਂ ਬੰਦ ਦੇ ਸਬੰਧ ਵਿਚ ਕਹਿਣਾ ਚਾਹੁੰਦਾ ਹਾਂ ਕਿ ਅਤਿਵਾਦੀਆਂ ਵਲੋਂ ਬੰਦ ਦੀ ਕਾਲ ਆਉਂਦੀ ਹੈ ਤਾਂ ਸਰਕਾਰੀ ਬੱਸਾਂ ਕਿਉਂ ਬੰਦ ਹੋ ਜਾਂਦੀਆਂ ਹਨ, ਬੈਂਕਾਂ ਬੰਦ ਕਿਉਂ ਹੋ ਜਾਂਦੀਆਂ ਹਨ, ਦਫ਼ਤਰ ਕਿਉਂ ਬੰਦ ਹੋ ਜਾਂਦੇ ਹਨ ? ਇਸ ਬਾਰੇ ਉਹ ਕਹਿ ਦੇਂਦੇ ਹਨ ਕਿ ਸਾਰੇ ਲੋਕ ਸਾਡੇ ਨਾਲ ਹਨ ਹਾਲਾਂਕਿ ਬਹੁਤ ਕੁਝ ਭੈਅ ਕਾਰਣ ਹੋ ਰਿਹਾ ਹੈ । ਮੈਂ ਇਹੀ ਕਹਾਂਗਾ ਕਿ ਜੇ ਅਸੀਂ ਪੰਜਾਬ ਵਿਚ ਅਮਨ ਸ਼ਾਂਤੀ ਚਾਹੁੰਦੇ ਹਾਂ ਤਾਂ ਸਾਨੂੰ ਗੱਦੀਆਂ, ਕੁਰਸੀਆਂ ਨੂੰ ਲਾਂਭੇ ਰਖਣਾ ਪਵੇਗਾ ਤਾਂ ਹੀ ਪੰਜਾਬ ਬਚੇਗਾ । ਜੇਕਰ ਪੰਜਾਬ ਬਚੇਗਾ ਤਾਂ ਹੀ ਦੇਸ਼ ਬਚੇਗਾ । ਜੇ ਅਸੀਂ ਆਪਣੀਆਂ ਗੱਦੀਆਂ, ਮਨਿਸਟਰੀਆਂ ਦਾ ਧਿਆਨ ਰੱਖਾਂਗੇ ਅਤੇ ਪੰਜਾਬ ਮਸਲੇ ਨੂੰ ਹਲ ਕਰਨ ਵਾਸਤੇ ਧਿਆਨ ਨਹੀਂ ਦੇਵਾਂਗੇ ਤਾਂ ਖਤਰਾ ਹੀ ਖਤਰਾ ਹੈ । ਅਸੀਂ ਸਾਰੇ ਪੰਜਾਬੀ ਇਕੱਠੇ ਹੋ ਕੇ ਕੇਂਦਰ ਸਰਕਾਰ ਤੇ ਦਬਾਓ ਪਾਈਏ ਕਿ ਉਹ ਪੰਜਾਬ ਦੇ ਸਿਆਸੀ ਮਸਲੇ ਹਲ ਕਰੇ ਤਾਂ ਹੀ ਸੁਖਾਵਾਂ ਵਾਤਾਵਰਣ ਪੈਦਾ ਹੋ ਸਕੇਗਾ । ਅਕਾਲੀ ਪਾਰਟੀ ਦੇ ਲੀਡਰਾਂ ਨੂੰ ਰਿਹਾਅ ਕੀਤਾ ਜਾਵੇ । ਕਈ ਤੇ ਉਨ੍ਹਾਂ ਵਿਚੋਂ ਡਰਦੇ ਵੀ ਅੰਦਰ ਬੈਠੇ ਹੋਣੇ ਹਨ । ਉਨ੍ਹਾਂ ਨੂੰ ਮੇਨ ਸਟਰੀਮ ਵਿਚ ਲਿਆਉਣ ਵਾਸਤੇ ਇਹ ਬੜਾ ਜ਼ਰੂਰੀ ਹੈ । ਅਕਾਲੀ ਲੀਡਰ ਜੇਲ੍ਹਾਂ ਵਿਚ ਬੈਠੇ ਹਨ । ਉਨ੍ਹਾਂ ਦੇ ਪਿਛੇ ਵੀ ਲੋਕ ਹਨ । ਇਸ ਲਈ ਸਾਰੇ ਪੰਜਾਬ ਦੇ ਲੋਕਾਂ ਦਾ ਵਿਸ਼ਵਾਸ ਜਿਤਣ ਲਈ ਇਹ ਕਦਮ ਚੁੱਕਣਾ ਬੜਾ ਜ਼ਰੂਰੀ ਹੈ, ਤਾਂਕਿ ਅਸੀਂ ਪੰਜਾਬ ਦੇ ਸਾਰੇ ਲੋਕ ਇਕੱਠੇ ਹੋ ਕੇ ਕੇਂਦਰ ਤੇ ਜ਼ੋਰ ਪਾਈਏ ਕਿ ਉਹ ਪੰਜਾਬ ਦੇ ਦੁਖਾਂ ਨੂੰ ਦੂਰ ਕਰੇ । ਅਸੀਂ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਾਂ । ਅਸੀਂ ਇਸ ਕੰਮ ਵਿਚ ਆਪਣਾ ਪੂਰਾ ਪੂਰਾ ਯੋਗਦਾਨ ਪਾਈਏ । ਅੱਜ ਪੰਜਾਬ ਵਿਚ ਮਾਵਾਂ ਵਿਧਵਾ ਹੋ ਰਹੀਆਂ ਹਨ, ਬੱਚੇ ਅਨਾਥ ਹੋ ਰਹੇ ਹਨ । ਇਹ ਤਾਂ ਹੀ ਬੰਦ ਹੋਵੇਗਾ ਜੇ ਅਸੀਂ ਸਾਰੇ ਪੰਜਾਬੀ ਇਕ ਮੁੱਠ ਹੋ ਕੇ ਆਪਣਾ ਯੋਗਦਾਨ ਪਾਵਾਂਗੇ ।

ਸ੍ਰੀ ਉਪਿੰਦਰ ਕੁਮਾਰ (ਕੋਟਕਪੂਰਾ) : ਮਾਨਯੋਗ ਚੇਅਰਮੈਨ ਸਾਹਿਬ, ਤੁਹਾਡਾ ਮੈਂ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਮਾਨਯੋਗ ਗਵਰਨਰ ਸਾਹਿਬ ਦੇ ਐਡਰੈਸ ਤੇ ਆਪਣੇ ਵਿਚਾਰ ਰੱਖਣ ਦਾ ਅਤੇ ਮੈਂਬਰ ਬਣਨ ਤੋਂ ਬਾਅਦ ਪਹਿਲੀ ਮਰਤਬਾ ਬੋਲਣ ਦਾ ਮੌਕਾ ਦਿੱਤਾ ਹੈ । ਮਾਨਯੋਗ ਗਵਰਨਰ ਸਾਹਿਬ ਸ੍ਰੀ ਸੁਰਿੰਦਰ ਨਾਥ ਹੋਰਾਂ ਨੇ ਜਦੋਂ ਆ ਕੇ ਚਾਰਜ ਲਿਆ ਤਾਂ ਉਨ੍ਹਾਂ ਨੇ ਆਪਣੀ ਪਹਿਲੀ ਪ੍ਰੈਸ ਕਾਨਫਰੰਸ ਵਿਚ ਇਹ ਵਿਸ਼ਵਾਸ ਪ੍ਰਗਟਾਇਆ ਕਿ ਪੰਜਾਬ ਦੇ ਲੋਕ ਮੇਰਾ ਸਾਥ ਦੇਣਗੇ ਤੇ ਮੇਰਾ ਸਭ ਤੋਂ ਪਹਿਲਾ ਨਿਸ਼ਾਨਾ

[ਸ਼੍ਰੀ ਉਪਿੰਦਰ ਕੁਮਾਰ]

ਪੰਜਾਬ ਦੇ ਅੰਦਰ ਲੋਕਤੰਤਰ ਦੀ ਬਹਾਲੀ ਹੋਵੇਗਾ । ਭਾਰਤ ਦੇ ਪ੍ਰਧਾਨ ਮੰਤਰੀ ਨੇ ਗੱਦੀ ਸੰਭਾਲਣ ਤੋਂ ਬਾਅਦ ਫੌਰੀ ਤੌਰ ਤੇ ਪੰਜਾਬ ਦੇ ਲੋਕਾਂ ਨੂੰ ਇਕ ਤੋਹਫਾ ਦੇਣ ਦਾ ਇੰਕਸ਼ਾਫ ਕੀਤਾ ਅਤੇ ਕਿਹਾ ਕਿ ਪੰਜਾਬ ਦੇ ਲੋਕਾਂ ਦੀ ਅਤੇ ਰਾਜਨੀਤਕ ਪਾਰਟੀਆਂ ਦੀ ਮੰਗ ਨੂੰ ਸਾਹਮਣੇ ਰੱਖ ਕੇ ਪੰਜਾਬ ਅੰਦਰ ਲੋਕਤੰਤਰ ਬਹਾਲ ਕੀਤਾ ਜਾਵੇਂਗਾ । ਪ੍ਰਧਾਨ ਮੰਤਰੀ ਜੀ ਅਤੇ ਗ੍ਰਹਿ ਮੰਤਰੀ, ਸ਼੍ਰੀ ਐਸ. ਬੀ. ਚਵਾਨ ਨੇ ਲੋਕ ਸਭਾ ਦੇ ਅੰਦਰ ਵੀ ਅਤੇ ਬਾਹਰ ਵੀ, ਆਪਣੇ ਬਿਆਨਾਂ ਰਾਹੀਂ, ਆਪਣੇ ਵਿਚਾਰਾਂ ਰਾਹੀਂ ਪੰਜਾਬ ਦੇ ਅੰਦਰ ਲੋਕਤੰਤਰ ਦੀ ਬਹਾਲੀ ਦੀ ਗੱਲ ਕੀਤੀ । ਇਸ ਨੂੰ ਸਰਅੰਜਾਮ ਦੇਣ ਵਾਸਤੇ ਇਕ ਨਿਸਚਿਤ ਤਰੀਕ ਦਾ ਐਲਾਨ ਕੀਤਾ । ਪੰਜਾਬ ਦੀਆਂ ਰਾਜਨੀਤਕ ਪਾਰਟੀਆਂ ਨੇ ਔਰ ਹਿੰਦੁਸਤਾਨ ਦੀਆਂ ਰਾਜਨੀਤਕ ਪਾਰਟੀਆਂ ਨੇ ਇਸ ਦਾ ਸਵਾਗਤ ਕੀਤਾ ।

**Mr. Chairman** : The House stands adjourned till 2.30 P.M. today

| *1.30 ਬਾਅਦ ਦੁਪਹਿਰ | (ਇਸ ਸਮੇਂ ਸਦਨ ਦੀ ਬੈਠਕ 2-30* ਵਜੇ ਬਾਅਦ ਦੁਪਹਿਰ ਤੱਕ *ਸਥਗਿਤ ਹੋ ਗਈ) |
|---|---|

108—25-7-92—305 —ਕਾਪੀਆਂ, ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

✓ 7

# PUNJAB VIDHAN SABHA

## DEBATES

*26th March, 1992*

(*Afternoon Sitting*)

Vol. I—No. 7

## OFFICIAL REPORT

CONTENTS

*Thursday, the 26th March, 1992*

(*Afternoon Sitting*)




**Punjab Vidhan Sabha Secretariat, Chandigarh.**

Price : Rs..........

## PUNJAB VIDHAN SABHA

*Thursday, the 26th March, 1992*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 2.30 P.M. Mr. Speaker (Sardar Harcharn Singh Ajnala) in the Chair.*

---

### STARRED QUESTIONS AND ANSWERS

**ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਚ ਐਲੋਪੈਥਿਕ ਅਤੇ ਈ. ਐਸ.ਆਈ. ਡਿਸਪੈਂਸਰੀਆਂ ।**

*39. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜਪੁਰੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ: —

(ੳ) ਤਹਿਸੀਲ ਤਰਨ ਤਾਰਨ ਜ਼ਿਲ੍ਹਾ ਅੰਮ੍ਰਿਤਸਰ ਵਿਚ 29 ਫਰਵਰੀ, 1992 ਨੂੰ ਐਲੋਪੈਥਿਕ ਅਤੇ ਈ. ਐਸ. ਆਈ. ਡਿਸਪੈਂਸਰੀਆਂ ਦੀ ਗਿਣਤੀ ਕਿੰਨੀ ਕਿੰਨੀ ਸੀ ;

(ਅ) ਕੀ ਸਰਕਾਰ ਅਗਲੇ ਵਿੱਤੀ ਸਾਲ ਦੇ ਦੌਰਾਨ ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਰ ਐਲੋਪੈਥਿਕ ਅਤੇ ਈ.ਐਸ.ਆਈ. ਡਿਸਪੈਂਸਰੀਆਂ ਖੋਲ੍ਹਣ ਦਾ ਵਿਚਾਰ ਰਖਦੀ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ; ਜੇਕਰ ਨਹੀਂ, ਤਾਂ ਇਸ ਦੇ ਕਾਰਨ ਕੀ ਹਨ ?

**ਸਰਦਾਰ ਲਾਲ ਸਿੰਘ** :

(ੳ) ਤਹਿਸੀਲ ਤਰਨ ਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿੱਚ 42 ਐਲੋਪੈਥਿਕ ਡਿਸ-ਪੈਂਸਰੀਆਂ ਅਤੇ 2 ਈ. ਐਸ. ਆਈ. ਡਿਸਪੈਂਸਰੀਆਂ ਕੰਮ ਕਰ ਰਹੀਆਂ ਹਨ ।

(ਅ) ਇਸ ਵਿਭਾਗ ਪਾਸ 31 ਮਾਰਚ, 1985 ਤੋਂ ਬਾਦ ਅਜਿਹੀ ਕੋਈ ਸਕੀਮ ਨਹੀਂ ਜਿਸ ਅਧੀਨ ਨਵੀਆਂ ਰੂਰਲ ਡਿਸਪੈਂਸਰੀਆਂ/ਸਬ-ਸਿਡਰੀ ਹੈਲਥ ਸੈਂਟਰ ਖੋਲ੍ਹੇ ਜਾ ਸਕਣ । ਚਲ ਰਹੀਆਂ ਰੂਰਲ ਡਿਸਪੈਂਸਰੀਆਂ/ਸਬ-ਸਿਡਰੀ ਹੈਲਥ ਸੈਂਟਰਾਂ ਨੂੰ ਮਿੰਨੀ ਪੀ. ਐਚ. ਸੀ. ਦੇ ਪੱਧਰ ਤੇ 30 ਹਜ਼ਾਰ ਦੀ ਆਬਾਦੀ ਲਈ ਅਪਗਰੇਡ ਕੀਤਾ ਜਾਂਦਾ ਹੈ ।

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਤਹਿਸੀਲ ਤਰਨ ਤਾਰਨ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਵਿੱਤੀ ਸਾਲ 1992-93 ਵਿਚ ਜੰਡਿਆਲਾ ਗੁਰੂ ਵਿਖੇ ਈ. ਐਸ. ਆਈ. ਡਿਸਪੈਂਸਰੀ ਖੋਲ੍ਹਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ।

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਅਟਾਰੀ ਜਾਂ ਅਟਾਰੀ ਹਲਕੇ ਦੇ ਵਿੱਚ ਐਲੋਪੈਥਿਕ ਡਿਸਪੈਂਸਰੀ ਕੋਈ ਖੋਲ੍ਹੀ ਜਾਣੀ ਹੈ ਜਾਂ ਨਹੀਂ ਕਿਉਂਕਿ ਇਹ ਹਲਕਾ ਬਹੁਤ ਡਿਸਟਰਬਡ ਅਤੇ ਪਛੜਿਆ ਹੋਇਆ ਹੈ । ਇਸ ਇਲਾਕੇ ਦੇ ਲੋਕਾਂ ਨੂੰ ਸਹੂਲਤਾਂ ਦੇਣ ਲਈ ਉਥੇ ਸਰਕਾਰੀ ਡਿਸਪੈਂਸਰੀ ਮੁਹੱਈਆ ਕਰਾਉਣੀ ਅਤਿ ਜ਼ਰੂਰੀ ਹੈ ।

**ਮੰਤਰੀ** : ਸਪੀਕਰ ਸਾਹਿਬ ਐਮ.ਐਲ.ਏ. ਸਾਹਿਬ ਦੀ ਜਿਹੜੀ ਮੰਗ ਹੈ ਇਸ ਤੇ ਜ਼ਰੂਰ ਵਿਚਾਰ ਕੀਤਾ ਜਾਵੇਗਾ ।

---

**ਤਹਿਸੀਲ ਅਨੰਦਪੁਰ ਸਾਹਿਬ, ਜਿਲ੍ਹਾ ਰੋਪੜ ਵਿਚ ਦਿਹਾਤੀ ਡਿਸਪੈਂਸਰੀਆਂ/ਹਸਪਤਾਲਾਂ ਵਿਚ ਮੈਡੀਕਲ ਅਫ਼ਸਰਾਂ ਦੀ ਨਿਯੁਕਤੀ**

*53. **ਸ਼੍ਰੀ ਰਮੇਸ਼ ਦੱਤ** : ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:—

(ੳ) ਤਹਿਸੀਲ ਅਨੰਦਪੁਰ ਸਾਹਿਬ ਵਿਚ ਦਿਹਾਤੀ ਡਿਸਪੈਂਸਰੀਆਂ ਅਤੇ ਹਸਪਤਾਲਾਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਾਰੀਆਂ ਡਿਸਪੈਂਸਰੀਆਂ/ਹਸਪਤਾਲਾਂ ਵਿਚ ਮੈਡੀਕਲ ਅਫ਼ਸਰ ਲਗਾ ਦਿੱਤੇ ਗਏ ਹਨ; ਜੇਕਰ ਨਹੀਂ; ਤਾਂ ਇਸ ਦੇ ਕੀ ਕਾਰਣ ਹਨ ?

**ਸਰਦਾਰ ਲਾਲ ਸਿੰਘ** : (ੳ) ਤਹਿਸੀਲ ਅਨੰਦਪੁਰ ਸਾਹਿਬ ਵਿਚ ਰੂਰਲ ਡਿਸਪੈਂਸਰੀਆਂ/ਹਸਪਤਾਲ ਹੇਠ ਲਿਖੇ ਅਨੁਸਾਰ ਹਨ:—

| | | | |
|---|---|---|---|
| 1. | ਸਿਵਲ ਹਸਪਤਾਲ | .. | 1 |
| 2. | ਮੁੱਢਲਾ ਸਿਹਤ ਕੇਂਦਰ | .. | 1 |
| 3. | ਮਿੰਨੀ ਮੁੱਢਲੇ ਸਿਹਤ ਕੇਂਦਰ | .. | 5 |
| 4. | ਰੂਰਲ ਹਸਪਤਾਲ | .. | 1 |
| 5. | ਕਮਿਉਨਿਟੀ ਸਿਹਤ ਕੇਂਦਰ | .. | 1 |
| 6. | ਰੂਰਲ ਡਿਸਪੈਂਸਰੀਆਂ | .. | 16 |

(ਅ) ਉਪਰੋਕਤ ਭਾਗ (ੳ) ਵਿਚ ਦੱਸੀਆਂ ਸੰਸਥਾਵਾਂ ਵਿਚ ਕੁੱਲ 35 ਮੈਡੀਕਲ ਅਫ਼ਸਰਾਂ ਦੀਆਂ ਆਸਾਮੀਆਂ ਮਨਜ਼ੂਰ ਹਨ ਅਤੇ ਇਨ੍ਹਾਂ ਵਿਚ 30 ਆਸਾਮੀਆਂ ਭਰੀਆਂ ਹੋਈਆਂ ਹਨ । 5 ਮੈਡੀਕਲ ਅਫ਼ਸਰਾਂ ਦੀਆਂ ਆਸਾਮੀਆਂ ਸਮੇਂ ਸਮੇਂ ਸਿਰ ਖਾਲੀ ਹੋਈਆਂ ਹਨ ਕਿਉਂਕਿ ਡਾਕਟਰਾਂ ਦੀ ਕੁੱਝ ਘਾਟ ਚਲੀ ਆ ਰਹੀ ਹੈ । ਸਰਕਾਰ ਨੇ ਪਹਿਲਾਂ ਹੀ ਲੋਕ ਸੇਵਾ ਕਮਿਸ਼ਨ ਪਟਿਆਲਾ ਨੂੰ 250 ਮੈਡੀਕਲ ਅਫ਼ਸਰਾਂ ਦੀਆਂ ਆਸਾਮੀਆਂ ਭਰਨ ਲਈ ਮੰਗ ਪੱਤਰ ਭੇਜ ਦਿੱਤਾ ਹੈ ।

**ਸ੍ਰੀ ਰਮੇਸ਼ ਦੱਤ** : ਮੈਂ ਮਾਨਯੋਗ ਸਪੀਕਰ ਸਾਹਿਬ ਦੁਆਰਾ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਉਨ੍ਹਾਂ ਨੇ ਪੰਜ ਮਿੰਨੀ ਮੁੱਢਲੇ ਸਿਹਤ ਕੇਂਦਰ ਦੱਸੇ ਹਨ ਇਨ੍ਹਾਂ ਵਿਚ ਡਾਕਟਰਾਂ ਦੀਆਂ ਪੋਸਟਾਂ ਖਾਲੀ ਪਈਆਂ ਹਨ, ਇਹ ਕਿਹੜੀਆਂ ਕਿਹੜੀਆਂ ਡਿਸਪੈਂਸਰੀਆਂ ਵਿਚ ਹਨ ਅਤੇ ਕਦੋਂ ਤੋਂ ਖਾਲੀ ਹਨ ?

**ਮੰਤਰੀ** : ਇਹ ਮੈਂ ਦੱਸ ਚੁੱਕਾ ਹਾਂ ਕਿ ਟਾਈਮ ਟੂ ਟਾਈਮ ਪੋਸਟਾਂ ਖਾਲੀ ਹੁੰਦੀਆਂ ਰਹੀਆਂ ਹਨ ।

**ਸ੍ਰੀ ਰਮੇਸ਼ ਦੱਤ** : ਕਿਹੜੀਆਂ ਕਿਹੜੀਆਂ ਡਿਸਪੈਂਸਰੀਆਂ ਹਨ ਜਿਨ੍ਹਾਂ ਵਿੱਚ ਡਾਕਟਰ ਨਹੀਂ ਹਨ ਅਤੇ ਕਦੋਂ ਤੱਕ ਪ੍ਰਬੰਧ ਹੋ ਜਾਵੇਗਾ ?

**ਮੰਤਰੀ** : ਇਹ ਦੁਬਾਰਾ ਪੁੱਛ ਲੈਣ । ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸ ਦਿਆਂਗਾ ।

**ਡਾਕਟਰ (ਮਿਸਿਜ਼) ਮਾਲਤੀ ਥਾਪਰ** : ਮਾਨਨੀਯ ਸਪੀਕਰ ਮਹੋਦਯ, ਮੈਂ ਮੰਤਰੀ ਜੀ ਤੋਂ ਇਨ੍ਹਾਂ ਡਿਸਪੈਂਸਰੀਆਂ ਵਿੱਚ ਮੈਡੀਸਨਜ਼ ਅਤੇ ਸਟਾਫ ਬਾਰੇ ਵੀ ਜਾਣਕਾਰੀ ਚਾਹੁੰਦੀ ਹਾਂ ।

**ਮੰਤਰੀ** : ਕਿਸ ਤਰਾਂ ਦੀ ਜਾਣਕਾਰੀ ਚਾਹੁੰਦੇ ਹੋ ?

**ਡਾਕਟਰ (ਮਿਸਿਜ਼) ਮਾਲਤੀ ਥਾਪਰ** : ਮੈਂ, ਸਪੀਕਰ ਸਾਹਿਬ, ਪੁੱਛਣਾ ਚਾਹੁੰਦੀ ਹਾਂ ਕਿ ਡਿਸਪੈਂਸਰੀਆਂ ਵਿੱਚ ਮੈਡੀਸਨਜ਼ ਫਰੀ ਦਿੱਤੀਆਂ ਜਾਂਦੀਆਂ ਹਨ ਜਾਂ ਇਕੱਲੀਆਂ ਡਿਸਪੈਂਸਰੀਆਂ ਹੀ ਖੋਲ੍ਹੀਆਂ ਗਈਆਂ ਹਨ ?

**ਮੰਤਰੀ** : ਸਪੀਕਰ ਸਾਹਿਬ ਡਿਸਪੈਂਸਰੀਆਂ ਇਸ ਵਾਸਤੇ ਖੋਲ੍ਹੀਆਂ ਜਾਂਦੀਆਂ ਹਨ ਕਿ ਉਥੇ ਦਵਾਈਆਂ ਹੋਣ ਔਰ ਲੋਕਾਂ ਦਾ ਇਲਾਜ ਹੋਵੇ । ਜੇ ਕਿਸੇ ਸਪੈਸੇਫਿਕ ਜਗ੍ਹਾ ਬਾਰੇ ਇਹ ਪੁੱਛਣਾ ਚਾਹੁੰਦੇ ਹਨ ਤਾਂ ਦੱਸ ਦੇਣ, ਉਥੇ ਇੰਤਜ਼ਾਮ ਕਰਵਾ ਦਿਤਾ ਜਾਵੇਗਾ ।

**ਸ੍ਰੀ ਰਮੇਸ਼ ਦੱਤ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਅਨੰਦਪੁਰ ਸਾਹਿਬ ਤਹਿਸੀਲ ਦੇ ਵਿੱਚ ਬਲਾਕ ਨੂਰਪੁਰਬੇਦੀ ਹੈ, ਇਹ ਬੜਾ ਪਛੜਿਆ ਹੋਇਆ ਇਲਾਕਾ ਹੈ । ਉਥੇ ਰੂਰਲ ਡਿਸਪੈਂਸਰੀ ਹੈ ਅਤੇ ਉਥੇ ਡਾਕਟਰ ਦੇ ਰਹਿਣ ਦਾ ਕੋਈ ਪ੍ਰਬੰਧ ਨਹੀਂ । ਉਥੇ ਡਾਕਟਰ ਦੀ ਪੋਸਟਿੰਗ ਹੁੰਦੀ ਹੈ ਡੈਪੂਟੇਸ਼ਨ

[ਸ਼੍ਰੀ ਰਮੇਸ਼ ਦੱਤ]

ਤੇ। ਕੀ ਇਹ ਗੱਲ ਸੱਚ ਹੈ ? ਪਰ ਸਬੰਧਤ ਡਾਕਟਰ ਚੰਡੀਗੜ੍ਹ ਵਿਚ ਜਾਂ ਚੰਡੀਗੜ੍ਹ ਦੇ ਨੇੜੇ ਰਹਿੰਦੇ ਹਨ। ਉਹ ਹਸਪਤਾਲਾਂ ਵਿੱਚ ਜਾਂਦੇ ਹੀ ਨਹੀਂ।

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਬੇਨਤੀ ਕਰ ਚੁਕਿਆ ਹਾਂ ਕਿ ਡਾਕਟਰਾਂ ਦੀ ਘਾਟ ਹੈ। 725 ਡਾਕਟਰਾਂ ਦੀ ਘਾਟ ਹੈ। 250 ਡਾਕਟਰਾਂ ਦੀ ਭਰਤੀ ਵਾਸਤੇ ਲਿਖਿਆ ਜਾ ਚੁੱਕਾ ਹੈ। ਜਿਥੇ ਘਾਟ ਹੈ, ਉਹ ਪੂਰੀ ਕਰ ਦਿੱਤੀ ਜਾਵੇਗੀ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਤਹਿਸੀਲ ਅਨੰਦਪੁਰ ਸਾਹਿਬ ਦੇ ਪਿੰਡ ਭਲਾਣ ਵਿੱਚ 25 ਬਿਸਤਰਿਆਂ ਵਾਲਾ ਹਸਪਤਾਲ ਮਨਜ਼ੂਰ ਹੋਇਆ ਸੀ। ਪਿੰਡ ਨੇ 5 ਏਕੜ ਜ਼ਮੀਨ ਵਾਲੀ ਸ਼ਰਤ ਵੀ ਪੂਰੀ ਕਰ ਦਿੱਤੀ ਸੀ। ਪਤਾ ਲਗਾ ਹੈ ਕਿ ਸਰਕਾਰ ਉਸ ਹਸਪਤਾਲ ਨੂੰ ਰੂਰਲ ਡਿਸਪੈਂਸਰੀ ਵਿੱਚ ਤਬਦੀਲ ਕਰਨਾ ਚਾਹੁੰਦੀ ਹੈ। ਕੀ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਉਥੇ 25 ਬਿਸਤਰਿਆਂ ਵਾਲਾ ਹਸਪਤਾਲ ਹੀ ਬਣਾਇਆ ਜਾਵੇਗਾ ਅਤੇ ਉਸਨੂੰ ਰੂਰਲ ਡਿਸਪੈਂਸਰੀ ਵਿੱਚ ਤਬਦੀਲ ਨਾ ਕੀਤਾ ਜਾਵੇ ?

**Mr. Speaker :** Please give a seperate notice only then he will be able to give information which you want. ਕੇਵਲ ਪ੍ਰਸ਼ਨ ਬਾਰੇ ਸਪਲੀਮੈਂਟਰੀ ਕਰੋ।

---

**ਬਲਾਕ ਗੁਰੂ ਹਰਸਹਾਏ, ਜ਼ਿਲ੍ਹਾ ਫਿਰੋਜ਼ਪੁਰ ਦੇ ਪ੍ਰਾਇਮਰੀ ਸਕੂਲਾਂ ਵਿਚ ਅਧਿਆਪਕ**

*44. **ਸ਼੍ਰੀ ਸਜਵਾਰ ਸਿੰਘ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ---

(ੳ) ਬਲਾਕ ਗੁਰੂ ਹਰਸਹਾਏ, ਜ਼ਿਲ੍ਹਾ ਫਿਰੋਜ਼ਪਰ ਦੇ ਕਿੰਨੇ ਪ੍ਰਾਇਮਰੀ ਸਕੂਲਾਂ ਵਿਚ ਪਿਛਲੇ ਚਾਰ ਸਾਲਾਂ ਦੇ ਦੌਰਾਨ ਅਰਥਾਤ 1988 ਤੋਂ 1991 ਤਕ ਕੇਵਲ ਦੋ ਅਧਿਆਪਕ ਕੰਮ ਕਰ ਰਹੇ ਹਨ;

(ਅ) ਉਕਤ ਬਲਾਕ ਦੇ ਕਿੰਨੇ ਪ੍ਰਾਇਮਰੀ ਸਕੂਲਾਂ ਵਿਚ ਉਪਰੋਕਤ ਭਾਗ (ੳ) ਵਿਚ ਵਰਣਿਤ ਸਮੇਂ ਦੇ ਦੌਰਾਨ ਕੇਵਲ ਇਕ ਅਧਿਆਪਕ ਕੰਮ ਕਰ ਰਿਹਾ ਹੈ ਅਤੇ ਉਪ੍ਰੋਕਤ ਬਲਾਕ ਦੇ ਉਨ੍ਹਾਂ ਪ੍ਰਾਇਮਰੀ ਸਕੂਲਾਂ ਦੀ ਗਿਣਤੀ ਕਿੰਨੀ ਹੈ, ਜਿੱਥੇ ਕੋਈ ਵੀ ਅਧਿਆਪਕ ਇਸ ਸਮੇਂ ਕੰਮ ਨਹੀਂ ਕਰ ਰਿਹਾ ?

**ਸ਼੍ਰੀ ਹਰਨਾਮ ਦਾਸ ਜੌਹਰ** : (ੳ ਅਤੇ ਅ) ਸੀ. ਡੀ. ਬਲਾਕ ਗੁਰੂ ਹਰਸਹਾਏ ਦੀ ਸਾਲਵਾਰ ਸੂਚਨਾ ਹੇਠਾਂ ਦਿੱਤੀ ਜਾਂਦੀ ਹੈ :-

| ਸਾਲ | ਸਕੂਲਾਂ ਦੀ ਗਿਣਤੀ ਜਿਥੇ ਦੋ ਟੀਚਰ ਕੰਮ ਕਰਦੇ ਹਨ | ਸਕੂਲਾਂ ਦੀ ਗਿਣਤੀ ਜਿਥੇ ਇਕ ਟੀਚਰ ਕੰਮ ਕਰਦਾ ਹੈ | ਸਕੂਲਾਂ ਦੀ ਗਿਣਤੀ ਜਿਥੇ ਕੋਈ ਟੀਚਰ ਕੰਮ ਨਹੀਂ ਕਰਦਾ |
|---|---|---|---|
| 31-12-88 | 108 | 4 | — |
| 31-12-89 | 112 | — | — |
| 31-12-90 | 113 | — | — |
| 31-12-91 | 113 | — | — |

**ਸ੍ਰੀ ਸਜਵਾਰ ਸਿੰਘ**: ਸਪੀਕਰ ਸਾਹਿਬ, ਇਹ ਜਿਹੜਾ ਪ੍ਰਸ਼ਨ ਦਾ ਜਵਾਬ ਹੈ ਇਹ ਮੈਨੂੰ ਹੁਣੇ ਕੇਵਲ ਪੰਜ ਮਿੰਟ ਹੀ ਪਹਿਲਾਂ ਮਿਲਿਆ ਹੈ । ਇਸੇ ਵਕਤ ਪੜ੍ਹ ਕੇ ਇਸ ਬਾਰੇ ਸਪਲੀਮੈਂਟਰੀ ਨਹੀਂ ਕੀਤੀ ਜਾ ਸਕਦੀ । ਮੈਂ ਸਪਲੀਮੈਂਟਰੀ ਤਿਆਰ ਕਰਾਂ ਜਾਂ ਹਾਊਸ ਦੇ ਦੂਸਰੇ ਮੈਂਬਰਾਂ ਨੂੰ ਸੁਣਾਂ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਵਾਬ ਵਿੱਚ ਘੱਟੋ ਘੱਟ 24 ਘੰਟੇ ਦਾ ਸਮਾਂ ਮਿਲਣਾ ਚਾਹੀਦਾ ਹੈ ਤਾਂ ਜੋ ਜਵਾਬ ਪੜ੍ਹਕੇ ਸਪਲੀਮੈਂਟਰੀ ਤਿਆਰ ਕੀਤੀ ਜਾ ਸਕੇ ।

**ਸ੍ਰੀ ਸਪੀਕਰ**: ਤੁਹਾਨੂੰ ਕਿਸ ਵਾਸਤੇ 24 ਘੰਟੇ ਦਾ ਸਮਾਂ ਚਾਹੀਦਾ ਹੈ, ਮੈਂ ਸਮਝਿਆ ਨਹੀਂ ?

**ਸ੍ਰੀ ਸਜਵਾਰ ਸਿੰਘ**: ਮੈਂ ਕਹਿਣਾ ਚਾਹੁੰਦਾ ਹਾਂ ਕਿ ਪ੍ਰਸ਼ਨਾਂ ਦੇ ਜਵਾਬ ਸਾਨੂੰ ਦੇਰ ਨਾਲ ਮਿਲੇ ਹਨ । ਇਹ ਪਹਿਲਾਂ ਮਿਲਣੇ ਚਾਹੀਦੇ ਹਨ ।

**ਸ੍ਰੀ ਸਪੀਕਰ**: ਮੈਂ ਵਜ਼ੀਰ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਜਵਾਬ ਜਲਦੀ ਆ ਜਾਵੇ । ਸ੍ਰੀ ਸਜਵਾਰ ਸਿੰਘ, ਸਪਲੀਮੈਂਟਰੀ ਪੁੱਟ ਕਰੋ ।

**ਡਾਕਟਰ (ਮਿਸਿਜ਼) ਮਾਲਤੀ ਥਾਪਰ**: ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਜਾਨਣਾ ਚਾਹੁੰਦੀ ਹਾਂ ਕਿ ਇਨ੍ਹਾਂ ਸਕੂਲਾਂ ਦੇ ਅੰਦਰ ਬੱਚਿਆਂ ਦੀ ਗਿਣਤੀ ਕਿੰਨੀ ਹੈ ?

**ਮੰਤਰੀ**: ਇਹ ਵੱਖਰਾ ਪ੍ਰਸ਼ਨ ਪੁੱਛ ਲੈਣ ਤਾਂ ਜਵਾਬ ਦੇ ਦਿੱਤਾ ਜਾਵੇਗਾ ।

---

## ਵਿਧਵਾ ਅਤੇ ਬੁਢਾਪਾ ਪੈਨਸ਼ਨ

*11. **ਸ੍ਰੀਮਤੀ ਵਿਮਲਾ ਡਾਂਗ**: ਕੀ ਸਮਾਜ ਭਲਾਈ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ :—

(ੳ) ਵਿਧਵਾ ਅਤੇ ਬੁਢਾਪਾ ਪੈਨਸ਼ਨਾਂ ਦੀ ਮਨਜ਼ੂਰੀ ਲਈ ਸ਼ਰਤਾਂ ਕੀ ਕੀ ਹਨ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਪੈਨਸ਼ਨਾਂ ਅਤੇ ਨਿਆਸਰੇ ਬੱਚੇ ਅਤੇ ਅਪਾਹਜ ਵਿਅਕਤੀਆਂ ਲਈ ਪੈਨਸਨਾਂ ਦੇ ਦਰ ਕੀ ਕੀ ਹਨ;

(ੲ) ਕੀ ਉਪਰੋਕਤ ਪੈਨਸਨਾਂ ਦੀਆਂ ਸਰਤਾਂ ਬਦਲਣ ਅਤੇ ਪੈਨਸ਼ਨਾਂ ਦੇ ਦਰਾਂ ਵਿੱਚ ਸੋਧ ਕਰਨ ਦੀ ਕੋਈ ਤਜਵੀਜ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਉਮਰਾਓ ਸਿੰਘ (ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ)**: (ੳ) ਬੁਢਾਪਾ ਅਤੇ ਵਿਧਵਾ ਪੈਨਸ਼ਨ ਮਨਜ਼ੂਰ ਕਰਨ ਦੀਆਂ ਸ਼ਰਤਾਂ ਪੰਜਾਬ ਬੁਢਾਪਾ ਪੈਨਸ਼ਨ ਨਿਯਮ ਸਾਲ 1968 ਦੇ ਰੂਲ 3 ਅਤੇ ਨਿਆਸਰਿਤ ਇਸਤਰੀਆਂ ਲਈ ਮਾਲੀ ਸਹਾਇਤਾ ਨਿਯਮ 1968 ਦੇ ਰੂਲ 3 ਵਿੱਚ ਦਰਜ ਹਨ । ਨਿਯਮਾਂ ਦੀ ਟੂੱਕ ਅਨੁਲੱਗ I ਅਤੇ II ਤੇ ਹੈ ।

[ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ]

(ਅ) ਪੈਨਸ਼ਨ ਦੀ ਦਰ ਹੇਠ ਲਿਖੇ ਅਨੁਸਾਰ ਹੈ ਜੀ :—

1. ਬੁਢਾਪਾ ਪੈਨਸ਼ਨ 100/-ਰੁ: ਪ੍ਰਤੀ ਮਹੀਨਾ ਪ੍ਰਤੀ ਲਾਭ ਪਾਤਰੀ ।

2. ਵਿਧਵਾ ਪੈਨਸ਼ਨ 100/-ਰੁ: ਪ੍ਰਤੀ ਮਹੀਨਾ ਪ੍ਰਤੀ ਲਾਭ ਪਾਤਰੀ ।

ਨਿਆਸਰਿਤ ਬੱਚਿਆਂ ਨੂੰ ਵਿੱਤੀ ਸਹਾਇਤਾ ਦੇਣ ਦੀ ਕੋਈ ਸਕੀਮ ਨਹੀਂ, ਪਰੰਤੂ ਨਿਆਸਰਿਤ ਵਾਰਸਾਂ ਦੇ ਬੱਚਿਆਂ ਨੂੰ ਅਤੇ ਅੰਗਹੀਣ ਪੁਰਖਾਂ ਅਤੇ ਅੰਗਹੀਣ ਬੱਚਿਆਂ ਨੂੰ 50/-ਰੁ: ਪ੍ਰਤੀ ਮਹੀਨਾ ਪ੍ਰਤੀ ਲਾਭਪਾਤਰੀ ਵਿੱਤੀ ਸਹਾਇਤਾ ਦਿੱਤੀ ਜਾਂਦੀ ਹੈ ।

(ੲ) ਹਾਂ ਜੀ ।

**(ਪੰਜਾਬ ਸਰਕਾਰ ਗਜ਼ਟ ਮਿਤੀ 7 ਮਾਰਚ, 1989 ਦਾ ਟੁੱਕ)**

## ਸਮਾਜ ਭਲਾਈ ਵਿਭਾਗ

ਅਧਿਸੂਚਨਾ

ਮਿਤੀ 24/30 ਜਨਵਰੀ, 1968

**ਨੰਬਰ 6851—1 ਐਸ. ਡਬਲਯੂ :**—67/400— ਪੰਜਾਬ ਦੇ ਰਾਜਪਾਲ ਪ੍ਰਸੰਨਤਾ ਸਹਿਤ ਨਿਮਨ ਨਿਯਮ ਬਣਾਉਂਦੇ ਹਨ, ਜੋ ਇਨ੍ਹਾਂ ਦੇ ਪ੍ਰਕਾਸ਼ਨ ਦੀ ਮਿਤੀ ਤੋਂ ਲਾਗੂ ਹੋਣਗੇ ।

ਪੰਜਾਬ ਵਿਚ ਵਿਧਵਾਵਾਂ ਅਤੇ ਬੇ-ਘਰ ਨਿਆਸਰੀਆਂ ਇਸਤਰੀਆਂ ਲਈ ਮਾਲੀ ਸਹਾਇਤਾ ਨਿਯਮ, 1968 ।

ਆਮ

ਭਾਗ —1

(1) ਇਨ੍ਹਾਂ ਨਿਯਮਾਂ ਨੂੰ "ਪੰਜਾਬ ਵਿਚ ਵਿਧਵਾਵਾਂ ਅਤੇ ਬੇ-ਘਰ ਨਿਆਸਰੀਆਂ ਇਸਤਰੀਆਂ ਲਈ ਮਾਲੀ ਸਹਾਇਤਾ ਨਿਯਮ, 1968, ਕਿਹਾ ਜਾਵੇਗਾ ।

ਉਦੇਸ਼

2. ਇਨ੍ਹਾਂ ਨਿਯਮਾਂ ਦਾ ਉਦੇਸ਼ ਉਨ੍ਹਾਂ ਵਿਧਵਾਵਾਂ ਅਤੇ ਬੇ-ਘਰ (ਸੰਸਥਾ ਤੋਂ ਬਾਹਰ) ਨਿਆਸਰੀਆਂ ਇਸਤਰੀਆਂ, ਜਿਨ੍ਹਾਂ ਕੋਲ ਨਿਰਬਾਹ ਲਈ ਕੋਈ ਸਾਧਨ ਨਹੀਂ ਹਨ, ਜਿਨ੍ਹਾਂ ਦੀ ਇਮਦਾਦ ਕਰਨ ਵਾਲਾ ਕੋਈ ਨਹੀਂ ਅਤੇ ਜਿਨ੍ਹਾਂ ਦਾ ਕੋਈ ਸਹਾਰਾ ਨਹੀਂ, ਨੂੰ ਮਾਲੀ ਸਹਾਇਤਾ ਦੇਣਾ ਹੈ ।

ਪਾਤਰਤਾ

3. (i) ਕੋਈ ਵਿਧਵਾ, ਜਿਸ ਦੀ ਉਮਰ 60 ਸਾਲ ਤੋਂ ਘੱਟ ਹੋਵੇ ਅਤੇ ਉਸ ਦੇ ਪਤੀ ਦੀ ਮੌਤ ਉਪਰੰਤ ਉਸ ਦੇ ਨਿਰਬਾਹ ਲਈ ਕੋਈ ਸਾਧਨ ਨਾ ਰਿਹਾ ਹੋਵੇ ਜਾਂ 60 ਸਾਲ ਦੀ ਉਮਰ ਤੋਂ ਘੱਟ ਕੋਈ ਇਸਤਰੀ ਜੋ ਆਪਣੇ ਪਤੀ ਦੇ ਘਰ ਤੋਂ ਲਗਾਤਾਰ ਗੈਰਹਾਜ਼ਰੀ ਕਾਰਣ ਜਾਂ ਸਰੀਰਕ ਜਾਂ ਮਾਨਸਿਕ ਅਸਮਰੱਥਾ ਕਾਰਣ ਜਾਂ ਸਾਧਨਾਂ ਦੀ ਘਾਟ ਕਾਰਣ ਜਾਂ ਕਿਸੇ ਵੀ ਹੋਰ ਕਾਰਣਾਂ ਕਰਕੇ ਆਪਣੇ ਪਤੀ ਦੀ ਇਮਦਾਦ

ਅਤੇ ਦੇਖਭਾਲ ਤੋਂ ਵੰਚਿਤ ਹੋ ਗਈ ਹੋਵੇ ਅਤੇ ਨਤੀਜੇ ਵਜੋਂ ਉਸ ਨੂੰ ਬੇ-ਸਹਾਰਾ ਜੀਵਨ ਗੁਜ਼ਾਰਨਾ ਪੈ ਗਿਆ ਹੋਵੇ, ਇਸ ਸਕੀਮ ਅਧੀਨ ਮਾਲੀ ਸਹਾਇਤਾ ਦੀ ਪਾਤਰ ਹੋਵੇਗੀ । ਉਸ ਔਰਤ ਨੂੰ ਨਿਆਸਰਾ ਸਮਝਿਆ ਜਾਵੇਗਾ, ਜਿਸਦੇ ਸਕੇ ਸਬੰਧੀ ਅਰਥਾਤ ਪੁੱਤਰ/ਪੁੱਤਰਾਂ ਜਾਂ ਪਤੀ ਉਸ ਦੀ ਇਮਦਾਦ ਕਰਨ ਦੀ ਸਥਿਤੀ ਵਿਚ ਨਹੀਂ ਹਨ । ਉਹ ਵਿਧਵਾਵਾਂ ਅਤੇ ਨਿਆਸਰੀਆਂ ਇਸਤਰੀਆਂ, ਜਿਨ੍ਹਾਂ ਦੀ ਕਿਸੇ ਵੀ ਸਾਧਨ ਤੋਂ ਆਮਦਨ 50 ਰੁਪਏ ਪ੍ਰਤੀ ਮਹੀਨਾ ਤੋਂ ਘੱਟ ਹੋਵੇ, ਵੀ ਇਸ ਮਾਲੀ ਸਹਾਇਤਾ ਦੀਆਂ ਹੱਕਦਾਰ ਹੋਣਗੀਆਂ ।

(ii) ਪੇਸ਼ਾਵਰਾਨਾ ਮੰਗਤਿਆਂ ਅਤੇ ਮੈਡੀਕੇਂਟਸ (medicants) ਅਤੇ ਬਦਚਲਣ ਵਿਚ ਖਚਤ ਹੋਣ ਵਾਲੀਆਂ ਇਸਤਰੀਆਂ ਇਸ ਸਕੀਮ ਅਧੀਨ ਨਹੀਂ ਆਉਂਦੇ । ਐਪਰ, ਆਪਣੇ ਸਬੰਧੀਆਂ ਤੇ ਰਿਸ਼ਤੇਦਾਰਾਂ ਵਜੋਂ ਅਤੇ ਹੋਰ ਲੋਕਾਂ ਤੋਂ ਵੀ ਤਰਸ ਵਜੋਂ ਕਦੀ ਕਦਾਈ ਸਹਾਇਤਾ ਲੈਣ ਵਾਲੀਆਂ ਵਿਧਵਾਵਾਂ ਅਤੇ ਨਿਆਸਰੀਆਂ ਇਸਤਰੀਆਂ ਇਸ ਸਕੀਮ ਤੋਂ ਲਾਭ ਦੀਆਂ ਹੱਕਦਾਰ ਹੋਣਗੀਆਂ ਪਰ ਸੂਰਤ ਇਹ ਹੈ ਕਿ ਉਹ ਪਾਤਰਤਾ ਦੀਆਂ ਹੋਰ ਸ਼ਰਤਾਂ ਪੂਰੀਆਂ ਕਰਦੀਆਂ ਹੋਣ ਅਤੇ ਮਨਜ਼ੂਰੀ ਦੇਣ ਵਾਲੇ ਅਧਿਕਾਰੀ ਦੀ ਇਹ ਤਸੱਲੀ ਹੋ ਜਾਵੇ ਕਿ ਅਜਿਹੀਆਂ ਇਸਤਰੀਆਂ ਮੰਗਣ ਦਾ ਸਹਾਰਾ ਨਹੀਂ ਲੈਣਗੀਆਂ ।

(ii) (ੳ) ਵਿਧਵਾ ਤੇ ਨਿਆਸਰੀਆਂ ਇਸਤਰੀਆਂ ਨੂੰ ਨਿਆਸਰੀਆਂ ਸਮਝਿਆ ਜਾਵੇਗਾ ਭਾਵੇਂ ਉਨ੍ਹਾਂ ਦਾ ਮਤਰੇਆ ਪੁੱਤਰ ਹੋਵੇ ਪਰ ਸ਼ਰਤ ਇਹ ਹੈ ਕਿ ਉਸ ਦੀ ਉਹ ਸਹਾਇਤਾ ਨਾ ਕਰਦੇ ਹੋਣ ।

(iii) ਇਨ੍ਹਾਂ ਨਿਯਮਾਂ ਅਧੀਨ ਕੋਈ ਵੀ ਵਿਧਵਾ ਜਾਂ ਨਿਆਸਰੀ ਇਸਤਰੀ ਮਾਲੀ ਸਹਾਇਤਾ ਲੈਣ ਦੀ ਪਾਤਰ ਨਹੀਂ ਹੋਵੇਗੀ ਜੇਕਰ ਉਹ ਪੰਜਾਬ ਰਾਜ ਦੀ ਅਧਿਵਾਸੀ ਨਹੀਂ ਹੈ ਅਤੇ ਬਿਨੈ-ਪੱਤਰ ਦੇਣ ਦੀ ਮਿਤੀ ਤੋਂ ਤੁਰੰਤ ਪਹਿਲਾਂ ਉਹ ਤਿੰਨ ਸਾਲਾਂ ਤੋਂ ਵੱਧ ਅਰਸੇ ਲਈ ਇਸ ਦੀ ਨਿਵਾਸੀ ਨਹੀਂ ।

**ਮਾਲੀ ਸਹਾਇਤਾ ਦੀ ਦਰ**

ਇਹ ਸਹਾਇਤਾ ਹਰੇਕ ਵਿਅਕਤੀ ਨੂੰ 50 ਰੁਪਏ ਮਹੀਨਾ ਅਦਾਇਗੀ ਯੋਗ ਹੋਵੇਗੀ ਜਿਹੜੀ ਕਿ ਮਨੀਆਰਡਰ ਦੁਆਰਾ ਹਰ ਤਿੰਨ ਮਹੀਨਿਆਂ ਬਾਅਦ ਜਾਂ ਇਸ ਤੋਂ ਪਹਿਲਾਂ ਜਿਵੇਂ ਵੀ ਡਾਇਰੈਕਟਰ ਸਮਾਜ ਭਲਾਈ ਠੀਕ ਸਮਝੇ, ਭੇਜੀ ਜਾਵੇਗੀ । ਮਨੀ-ਆਰਡਰ ਦੀ ਫੀਸ ਸਰਕਾਰ ਬਰਦਾਸ਼ਤ ਕਰੇਗੀ ।

—

[ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ]

(ਪੰਜਾਬ ਸਰਕਾਰ ਗਜ਼ਟ ਮਿਤੀ 19 ਜੁਲਾਈ, 1968 ਦੀ ਟੂੱਕ)

## ਸਮਾਜ ਭਲਾਈ ਵਿਭਾਗ

ਅਧਿਸੂਚਨਾ

12 ਜੂਨ, 1968

ਨੰ: 2763-1 ਐਸ. ਡਬਲਯੂ 68/13135 :—ਪੰਜਾਬ ਦੇ ਰਾਜਪਾਲ ਪ੍ਰਸ਼ੰਨਤਾ ਸਹਿਤ ਨਿਮਨ ਨਿਯਮ ਬਣਾਉਂਦੇ ਹਨ, ਜੋ 1 ਜੁਲਾਈ, 1968 ਤੋਂ ਲਾਗੂ ਹੋਣਗੇ :—

### ਪੰਜਾਬ ਬੁਢਾਪਾ ਪੈਨਸ਼ਨ ਨਿਯਮ, 1968

**ਨਾਂ ਅਤੇ ਲਾਗੂ ਹੋਣ ਸਬੰਧੀ**

(1) ਇਨ੍ਹਾਂ ਨਿਯਮਾਂ ਨੂੰ ਪੰਜਾਬ ਬੁਢਾਪਾ ਪੈਨਸ਼ਨ ਨਿਯਮ ਕਿਹਾ ਜਾਵੇਗਾ ।

(2) ਇਹ ਨਿਯਮ ਪੰਜਾਬ ਦੇ ਸਾਰੇ ਰਾਜ ਵਿਚ ਲਾਗੂ ਹੋਣਗੇ ।

**ਉਦੇਸ਼**

2. ਇਨ੍ਹਾਂ ਨਿਯਮਾਂ ਦਾ ਉਦੇਸ਼ ਅਜਿਹੇ ਨਿਆਸਰਾ ਬੁੱਢੇ ਅਤੇ ਅੰਗਹੀਣ ਵਿਅਕਤੀਆਂ, ਜਿਨ੍ਹਾਂ ਕੋਲ ਨਿਰਵਾਹ ਲਈ ਕੋਈ ਸਾਧਨ ਨਹੀਂ ਹਨ ਅਤੇ ਜਿਨ੍ਹਾਂ ਦੀ ਅਖੀਰਲੀ ਉਮਰ ਵਿਚ ਕੋਈ ਉਨ੍ਹਾਂ ਦੀ ਇਮਦਾਦ ਕਰਨ ਦੀ ਸਥਿਤੀ ਵਿਚ ਨਾ ਹੋਵੇ, ਨੂੰ ਮਾਲੀ ਸਹਾਇਤਾ ਦੀ ਗ੍ਰਾਂਟ ਦੁਆਰਾ ਸਮਾਜਿਕ ਸੁਰੱਖਿਆ ਮੁਹੱਈਆ ਕਰਨਾ ਹੈ ।

**ਪਾਤਰਤਾ**

3. ਨਿਮਨ ਦਰਜ ਸ਼੍ਰੇਣੀਆਂ ਦੇ ਵਿਅਕਤੀ ਇਹ ਪੈਨਸ਼ਨ ਲੈਣ ਦੇ ਹੱਕਦਾਰ ਹੋਣਗੇ :—

(i) ਪੁਰਸ਼ਾਂ ਦੀ ਸੂਰਤ ਵਿਚ ਲਗਭਗ 65 ਸਾਲ ਜਾਂ ਇਸ ਤੋਂ ਵੱਧ ਉਮਰ ਅਤੇ ਇਸਤਰੀਆਂ ਦੀ ਸੂਰਤ ਵਿਚ ਲਗਭਗ 60 ਸਾਲ ਜਾਂ ਇਸ ਤੋਂ ਵੱਧ ਉਮਰ ਦੇ ਵਿਅਕਤੀਆਂ ਜਿਨ੍ਹਾਂ ਕੋਲ ਨਿਰਬਾਹ ਦੇ ਕੋਈ ਸਾਧਨ ਨਹੀਂ ਹਨ ਅਤੇ ਉਨ੍ਹਾਂ ਦੀ ਇਮਦਾਦ ਕਰਨ ਦੀ ਸਥਿਤੀ ਵਿਚ ਕੋਈ ਨਾ ਹੋਵੇ, ਪਰ ਸ਼ਰਤ ਇਹ ਹੈ ਕਿ ਬਿਨੈ-ਪੱਤਰ ਦੇਣ ਸਮੇਂ ਦੋਹਾਂ ਸੂਰਤਾਂ ਵਿਚ ਪੰਜਾਬ ਰਾਜ ਦਾ ਅਧਿਵਾਸ ਅਤੇ ਤਿੰਨ ਸਾਲਾਂ ਤੋਂ ਵੱਧ ਅਰਸੇ ਤੋਂ ਇਥੇ ਰਹਿ ਰਿਹਾ ਹੋਵੇ ਅਤੇ ਹੋਰ ਸ਼ਰਤ ਇਹ ਹੈ ਕਿ :—

(ੳ) ਅਜਿਹੇ ਵਿਅਕਤੀ ਨੂੰ ਨਿਆਸਰਾ ਸਮਝਿਆ ਜਾਵੇਗਾ ਜਿਸਦਾ ਕੋਈ ਬਾਲਗ ਲੜਕਾ ਜਾਂ ਲੜਕੇ ਨਾ ਹੋਣ ਜਾਂ ਅਜਿਹੀ ਕੋਈ ਜਾਇਦਾਦ ਨਾ ਹੋਵੇ ਜਿਸ ਤੋਂ 50 ਰੁਪਏ ਤਕ ਮਾਸਿਕ ਆਮਦਨ ਹੋਵੇ । ਅਜਿਹੇ ਵਿਅਕਤੀ, ਜਿਹੜੇ 50 ਰੁਪਏ ਤੱਕ ਤੋਂ ਘੱਟ ਰਕਮ ਦੀ ਮਾਸਿਕ ਸਹਾਇਤਾ ਪ੍ਰਾਪਤ ਕਰਦੇ ਹਨ ਨੂੰ ਵੀ ਨਿਆਸਰੇ ਸਮਝਿਆ ਜਾਵੇਗਾ, ਪਰ ਜਿਥੇ

ਪਤੀ ਅਤੇ ਪਤਨੀ ਦੋਵੇਂ ਬੁੱਢੇ ਹੋਣ ਉਨ੍ਹਾਂ ਨੂੰ ਨਿਆਸਰੇ ਸਮਝਿਆ ਜਾਵੇਗਾ, ਜੇ ਉਨ੍ਹਾਂ ਦੇ ਪਰਿਵਾਰ ਦੀ ਮਾਸਿਕ ਆਮਦਨ 30 ਰੁਪਏ ਤੋਂ ਘੱਟ ਹੋਵੇ ।

(ਅ) ਉਹ ਬੁੱਢੇ ਵਿਅਕਤੀ ਜਿਹੜੇ ਆਪਣੇ ਕਮਾਊ ਪੁੱਤਰ/ਪੁੱਤਰਾਂ ਜਾਂ ਪੋਤਰੇ ਕੋਲ ਰਹਿੰਦੇ ਹੋਣ ਨੂੰ ਨਿਆਸਰੇ ਨਹੀਂ ਸਮਝਿਆ ਜਾਵੇਗਾ, ਜੇਕਰ ਪੋਤਾ (ਪੋਤੇ) ਉਨ੍ਹਾਂ ਦੀ ਇਮਦਾਦ ਕਰਨ ਦੀ ਸਥਿਤੀ ਵਿਚ ਹਨ ਅਤੇ ਉਨ੍ਹਾਂ ਦੀ ਆਮਦਨ ਨਿਸ਼ਚਿਤ ਕੀਤੀ ਨਿਮਨ ਹੱਦ ਤੋਂ ਵੱਧ ਹੋਵੇ, ਪਰ ਜਿਥੇ ਕਮਾਊ ਵਿਅਕਤੀਆਂ, ਭਾਵੇਂ ਉਸ ਦੇ ਨਾਲ ਰਹਿੰਦੇ ਹੋਣ ਜਾਂ ਵੱਖਰੇ ਰਹਿੰਦੇ ਹੋਣ ਦੀ ਆਮਦਨ ਨਿਮਨ ਹੱਦ ਦੇ ਅੰਦਰ ਹੋਵੇ ਤਾਂ ਅਜਿਹੇ ਬੁੱਢੇ ਵਿਅਕਤੀ ਨੂੰ ਨਿਆਸਰੇ ਸਮਝਿਆ ਜਾਵੇਗਾ ।

(1) ਇਕੱਲਾ ਵਿਅਕਤੀ ਜਿਸ ਦੀ ਆਮਦਨ 50 ਰੁਪਏ ਤਕ ਪ੍ਰਤੀ ਮਹੀਨਾ ਹੋਵੇ ।

(2) ਪਤੀ ਅਤੇ ਪਤਨੀ ਦਾ ਇਕ ਪਰਿਵਾਰ ਜਿਸ ਦੀ ਆਮਦਨ 90 ਰੁਪਏ ਮਹੀਨਾ ਹੋਵੇ ਅਤੇ ਭੱਤਾ 25 ਰੁਪਏ ਮਹੀਨਾ ਹੋਵੇ, ਪਾਤਰਤਾ ਦੀ ਸ਼ਰਤ ਅਧੀਨ ਪ੍ਰਤੀ ਪਰਿਵਾਰੀ ਨੂੰ ਆਪਣੇ ਹਰੇਕ ਬੱਚੇ ਲਈ ਵੱਧ ਤੋਂ ਵੱਧ 150 ਰੁਪਏ ਪ੍ਰਤੀ ਮਹੀਨਾ ਆਮਦਨ ਦੀ ਸੂਰਤ ਅਧੀਨ, ਦੀ ਆਗਿਆ ਹੈ । ਅਜਿਹੇ ਕਮਾਊ ਵਿਅਕਤੀਆਂ ਦੇ ਹਾਈ ਕਲਾਸਾਂ/ਕਾਲਜਾਂ ਵਿਚ ਪੜ੍ਹਨ ਵਾਲੇ ਆਪਣੇ ਬੱਚਿਆਂ ਦੀ ਸਿਖਿਆ ਦੇ ਖਰਚਿਆਂ ਆਦਿ ਸਬੰਧੀ ਜ਼ਿੰਮੇਵਾਰੀਆਂ ਨੂੰ ਧਿਆਨ ਵਿਚ ਰੱਖਿਆ ਗਿਆ ਹੈ ।

(ii) ਪੇਸ਼ਾਵਾਰਨਾ ਮੰਗਤੇ ਅਤੇ ਮੈਡੀਕੈਂਟਸ (Medicants) ਨੂੰ ਨਿਆਸਰੇ ਨਹੀਂ ਸਮਝਿਆ ਜਾਵੇਗਾ ਪਰ ਅਜਿਹੇ ਵਿਅਕਤੀ ਜਿਹੜੇ ਵਾਸਤਵ ਵਿਚ ਮੰਗਤੇ ਨਹੀਂ ਹਨ, ਪਰ ਕੁਝ ਲੋਕਾਂ ਤੋਂ ਕਦੀ ਕਦਾਈ ਸਹਾਇਤਾ ਲੈਂਦੇ ਹਨ, ਨੂੰ ਪੈਨਸ਼ਨ ਦਿਤੀ ਜਾਵੇਗੀ, ਜੇਕਰ ਉਹ ਹੋਰਵੇ ਪਾਤਰ ਹਨ ਅਤੇ ਮੰਨਜ਼ੂਰੀ ਦੇਣ ਵਾਲੇ ਅਧਿਕਾਰੀ ਨੂੰ ਤਸੱਲੀ ਹੋਵੇ ਕਿ ਉਹ ਦਰਅਸਲ ਹੀ ਨਿਆਸਰੇ ਹਨ ।

(iii) ਇਕ ਵਿਧਵਾ ਭਾਵੇਂ ਉਸਦਾ ਭਰਾ ਕਮਾਉ ਹੋਵੇ, ਨੂੰ ਵੀ ਨਿਆਸਰਾ ਸਮਝਿਆ ਜਾਵੇਗਾ ।

(iv) ਇਸ ਪੈਨਸ਼ਨ ਦੀ ਗ੍ਰਾਂਟ ਦੇਣ ਦੇ ਮੰਤਵ ਲਈ ਮਤਰੇਏ ਪੁੱਤਰ (ਪੁੱਤਰਾਂ) ਨੂੰ ਪੁੱਤਰ ਨਹੀਂ ਸਮਝਿਆ ਜਾਵੇਗਾ ।

(v) ਅਜਿਹੇ ਵਿਅਕਤੀ ਜਿਹੜੇ ਅਨਿਯਮਤ ਜਾਂ ਵਿਕਾਰੀ ਆਦਤਾਂ ਕਾਰਣ ਨਿਆਸਰਾ ਹੋ ਗਏ ਹੋਣ ਇਸ ਸਕੀਮ ਅਧੀਨ ਲਾਭ ਲੈਣ ਲਈ ਪਾਤਰ ਨਹੀਂ ਹੋਣਗੇ ।

[ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ]

**ਪੈਨਸ਼ਨ ਦੀ ਦਰ**

4. ਹਰੇਕ ਵਿਅਕਤੀ ਨੂੰ ਅਦਾਇਗੀ ਯੋਗ ਪੈਨਸ਼ਨ 100 ਰੁਪਏ ਪ੍ਰਤੀ ਮਹੀਨਾ ਹੋਵੇਗੀ ।

**ਸ਼੍ਰੀਮਤੀ ਵਿਮਲਾ ਡਾਂਗ** : ਮੈਂ ਮਾਨਯੋਗ ਸਪੀਕਰ ਸਾਹਿਬ ਦੇ ਰਾਹੀਂ ਮੰਤਰੀ ਮਹੋਦਿਆ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਜਿਹੜੇ ਨਿਆਸਰਤ ਬੱਚੇ ਔਰ ਅੰਗਹੀਣ ਹਨ ਉਨਾਂ ਦੀ ਪੈਨਸ਼ਨ ਵਿੱਚ 50 ਰੁਪਏ ਤੋਂ 100 ਰੁਪਏ ਤੱਕ ਵਾਧਾ ਕਿਉਂ ਨਹੀਂ ਕੀਤਾ ਗਿਆ । ਇੱਕ ਸ਼ਰਤ ਹੈ ਕਿ ਬਾਲਗ ਬੱਚੇ ਹੋਣ ਦੀ ਸੂਰਤ ਵਿੱਚ ਪੈਨਸ਼ਨ ਬੰਦ ਕਰ ਦਿਤੀ ਜਾਂਦੀ ਹੈ ਕੀ ਆਪ ਉਸ ਨੂੰ ਠੀਕ ਸਮਝਦੇ ਹੋ ? ਕੀ ਇਤਨੀ ਮਹਿੰਗਾਈ ਦੇ ਵਿੱਚ ਜਿਹੜੀ ਇਨਕਮ ਲਿਮਿਟ ਮੁਕੱਰਰ ਕੀਤੀ ਗਈ ਹੈ, ਉਹ ਠੀਕ ਹੈ ?

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ** : ਜਿਥੋਂ ਤੱਕ ਨਿਯਮਾਂ ਦਾ ਸਬੰਧ ਹੈ, ਗੌਰ-ਮਿੰਟ ਨੈਸ਼ਨੇਲਾਈਜ਼ ਕਰਨ ਲਈ ਵਿਚਾਰ ਕਰ ਰਹੀ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੰਤਰੀ ਜੀ ਨੇ ਪੂਰਾ ਜਵਾਬ ਨਹੀਂ ਦਿਤਾ । ਸਪਲੀਮੈਂਟਰੀ ਵਿਚ ਇਹ ਪੁਛਿਆ ਗਿਆ ਸੀ ਕਿ ਨਿਆਸਰਤ ਬੱਚੇ ਔਰ ਅੰਗਹੀਣਾਂ ਲਈ ਪੈਨਸ਼ਨ 50 ਰੁਪਏ ਤੋਂ ਵਧਾ ਕੇ 100 ਰੁਪਏ ਕਿਉਂ ਨਹੀਂ ਕੀਤੀ ਗਈ ? ਦੂਸਰਾ ਇਹ ਵੀ ਪੁਛਿਆ ਗਿਆ ਸੀ ਕਿ ਅਨੁਸੂਚਿਤ ਜਾਤੀਆਂ ਦੇ ਬਚਿਆਂ ਲਈ ਇਹ ਸ਼ਰਤ ਹਟਾਏ ਜਾਣ ਬਾਰੇ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਜਾਂ ਨਹੀ ?

**ਮੰਤਰੀ** : ਕਿਉਂਕਿ ਜਿਥੇ ਵੀ ਬਾਲਗ ਬਚੇ ਹਨ ਅਤੇ ਉਨ੍ਹਾਂ ਦੀ ਲੁੱਕ ਆਫਟਰ (ਦੇਖ-ਭਾਲ ਕਰਨ ਵਾਲਾ ਕੋਈ ਹੈ, ਉਥੇ ਇਹ ਸ਼ਰਤ ਹਟਾਏ ਜਾਣ ਬਾਰੇ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ ਮੰਤਰੀ ਮਹੋਦਿਆ ਇਹ ਫਿਰ ਦੱਸ ਦੇਣ ਕਿ ਜਿਨਾਂ ਦੀ ਪੈਨਸ਼ਨ ਲਗ ਗਈ, ਪਰ ਵਿਭਾਗ ਵਲੋਂ ਸਾਲ ਸਾਲ ਤੋਂ ਉਨ੍ਹਾਂ ਨੂੰ ਕੋਈ ਪੈਨਸ਼ਨ ਨਹੀਂ ਭੇਜੀ ਗਈ, ਉਸਦੇ ਬਾਰੇ ਮੰਤਰੀ ਸਾਹਿਬ ਕੀ ਕਰ ਰਹੇ ਹਨ ? ਉਨ੍ਹਾਂ ਨੂੰ ਪੈਨਸ਼ਨ ਕਦੋਂ ਤੱਕ ਮਿਲ ਜਾਵੇਗੀ ?

**ਮੰਤਰੀ** ਸਰਕਾਰ ਨੇ ਹਦਾਇਤ ਕਰ ਦਿਤੀ ਹੈ ਕਿ ਸਾਰੇ ਅਜਿਹੇ ਕੇਸਿਜ਼ ਦਾ ਇੰਟਰਨਲ ਆਡਿਟ ਕਰਵਾ ਕੇ, ਇਸ ਨੂੰ ਸਟਰੀਮ-ਲਾਈਨ ਕੀਤਾ ਜਾਵੇ ਅਤੇ ਆਸ ਹੈ ਕਿ ਇਹ ਪੈਨਸ਼ਨ ਛੇਤੀ ਹੀ ਮਿਲਣੀ ਸ਼ੁਰੂ ਹੋ ਜਾਵੇਗੀ ।

---

**ਤਹਿਸੀਲ ਅਨੰਦਪੁਰ ਸਾਹਿਬ, ਜ਼ਿਲ੍ਹਾ ਰੋਪੜ ਵਿਚ ਪਿੰਡਾਂ ਲਈ ਲਿੰਕ ਸੜਕਾਂ**

*52 **ਸ੍ਰੀ ਰਮੇਸ਼ ਦੱਤ** : ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ —

(ੳ) ਰਾਜ ਵਿਚ ਕਿੰਨੇ ਪਿੰਡਾਂ ਨੂੰ ਅਜੇ ਤੱਕ ਸੜਕਾਂ ਨਾਲ ਨਹੀਂ ਜੋੜਿਆ ਗਿਆ

(ਅ) ਉਪਰੋਕਤ ਭਾਗ (ੳ) ਵਿਚ ਵਰਨਿਤ ਪਿੰਡਾਂ ਵਿਚੋਂ ਤਹਿਸੀਲ ਅਨੰਦਪੁਰ ਸਾਹਿਬ ਦੇ ਕਿੰਨੇ ਪਿੰਡ ਹਨ, ਜਿਨ੍ਹਾਂ ਨੂੰ ਅਜੇ ਤੱਕ ਲਿੰਕ ਸੜਕਾਂ ਮੁਹੱਈਆ ਨਹੀਂ ਕੀਤੀਆਂ ਗਈਆਂ ਹਨ ਅਤੇ ਇਨ੍ਹਾਂ ਪਿੰਡਾਂ ਨੂੰ ਕਿੰਨੇ ਸਮੇਂ ਤੱਕ ਲਿੰਕ ਸੜਕਾਂ ਮੁਹੱਈਆ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜੋਗਿੰਦਰ ਸਿੰਘ ਮਾਨ:** (ੳ) 14.

(ਅ) 2. ਇਹਨਾਂ ਵਿਚੋਂ ਇਕ ਨੂੰ ਮਿਤੀ 30-6-92 ਤੱਕ ਲਿੰਕ ਰੋਡ ਰਾਹੀਂ ਜੋੜਨ ਦੀ ਤਜਵੀਜ਼ ਹੈ ਪਰ ਦੂਜੇ ਬਾਰੇ ਕੋਈ ਮਿਤੀ ਨਿਸ਼ਚਿਤ ਨਹੀਂ ਕੀਤੀ ਜਾ ਸਕਦੀ ਕਿਉਂਕਿ ਯੋਗ ਅਲਾਈਨਮੈਂਟ (22' ਚੌੜਾਈ) ਉਪਲੱਬਧ ਨਹੀਂ ਹੈ ।

**ਸ੍ਰੀ ਰਮੇਸ਼ ਦੱਤ:** ਮੈਂ ਮਾਨਯੋਗ ਮੰਤਰੀ ਜੀ ਕੋਲੋਂ ਸਪੀਕਰ ਸਾਹਿਬ ਦੁਆਰਾ ਇਹ ਪੁਛਣਾ ਚਾਹੁੰਦਾ ਹਾਂ ਕਿ ਅਨੰਦਪੁਰ ਸਾਹਿਬ ਤਹਿਸੀਲ ਦੇ ਅੰਦਰ ਖੱਡ, ਬੂੱਚਰ, ਗੋਬਿੰਦਪੁਰ, ਸ਼ਾਹਪੁਰ, ਬਾਲੇਵਾਲ, ਗੁਜਰ, ਝਿਗਰ ਅਤੇ ਰਾਮਪੁਰ ਜਿਹੜੀਆਂ ਸੜਕਾਂ ਹਨ ਕੀ ਇਹ ਕਾਗਜ਼ਾਂ ਵਿਚ ਬਣ ਚੁਕੀਆਂ ਹਨ ਜਾਂ ਇਹ ਪੱਕੀਆਂ ਕਰਨ ਲਈ ਵਿਚਾਰ ਅਧੀਨ ਹਨ ?

**ਰਾਜ ਮੰਤਰੀ** ਸਪੀਕਰ ਸਾਹਿਬ ਇਨ੍ਹਾਂ ਨੇ ਜੋ ਸਪਲੀਮੈਂਟਰੀ ਕੀਤਾ ਹੈ ਉਸ ਬਾਰੇ ਮੈਨੂੰ ਮਹਿਕਮੇ ਤੋਂ ਕੋਈ ਸੂਚਨਾ ਪ੍ਰਾਪਤ ਨਹੀਂ ਹੋਈ। ਕੇਵਲ ਦੋ ਪਿੰਡਾਂ ਦੀਆਂ ਸੜਕਾਂ ਬਾਰੇ ਹੀ ਸੂਚਨਾ ਮਿਲੀ ਹੈ ਉਹ ਦੇ ਦਿੱਤੀ ਹੈ ।

**ਸ੍ਰੀ ਰਮੇਸ਼ ਦੱਤ:** ਕੀ ਮਾਨਯੋਗ ਮੰਤਰੀ ਜੀ ਇਨ੍ਹਾਂ ਦੋ ਸੜਕਾਂ ਬਾਰੇ ਹੀ ਦੱਸ ਸਕਣਗੇ ? ਕੀ ਮਾਨਯੋਗ ਮੰਤਰੀ ਜੀ ਫਿਜ਼ੀਕਲ ਵੈਰੀਫਿਕੇਸ਼ਨ ਕਰਵਾ ਕੇ ਇਨ੍ਹਾਂ ਤੋਂ ਇਲਾਵਾ ਜਿਹੜੀਆਂ ਸੜਕਾਂ ਬਣਨੀਆਂ ਰਹਿੰਦੀਆਂ ਹਨ ਜਾਂ ਬਣਨ ਤੋਂ ਛੇ ਮਹੀਨੇ ਦੇ ਅੰਦਰ ਅੰਦਰ ਹੀ ਟੁੱਟ ਚੁਕੀਆਂ ਹਨ ਉਨਾਂ ਬਾਰੇ ਪਰਾਪਰ ਲਿਸਟ ਤਿਆਰ ਕਰਾਉਣਗੇ ਜਿਸਦੇ ਵਿਚ ਮੈਨੂੰ ਵੀ ਖਾਸ ਤੌਰ ਤੇ ਸ਼ਾਮਿਲ ਕੀਤਾ ਜਾਵੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਸੁਝਾਅ ਨਾਲ ਸਹਿਮਤ ਹਾਂ । ਗਵਰਨਰ ਰੂਲ ਦੇ ਵਿਚ ਜੇ ਕੋਈ ਕੁਤਾਹੀ ਹੋਈ ਹੈ ਤਾਂ ਮੈਂ ਫਿਜ਼ੀਕਲ ਵੈਰੀਫਿਕੇਸ਼ਨ ਕਰਾਉਣ ਲਈ ਤਿਆਰ ਹਾਂ ।

**ਸ੍ਰੀ ਰਮੇਸ਼ ਦੱਤ** : ਇਹ ਜਿਹੜੀਆਂ ਲਿੰਕ ਰੋਡਜ਼ ਹਨ ਇਨ੍ਹਾਂ ਨੂੰ ਇਨ੍ਹਾਂ ਨੇ 1989-90 ਵਿਚ ਲੇਅ ਕੀਤਾ ਹੈ । ਕੁਝ ਰਿਪੇਅਰ ਹੋਈਆਂ ਹਨ । ਇਨ੍ਹਾਂ ਲਿੰਕ ਰੋਡਜ਼ ਦੇ ਅੰਦਰ ਅਨੰਦਪੁਰ ਸਾਹਿਬ ਤਹਿਸੀਲ ਦੇ ਵਿਚ ਦੋ ਤਰ੍ਹਾਂ ਦਾ ਪੱਥਰ ਪਾਇਆ ਗਿਆ । ਇਕ ਨੂੰ ਕਾਲਾ ਪੱਥਰ ਕਹਿੰਦੇ ਹਨ । ਇਹ ਕਿਸੇ ਖਾਸ ਖੱਡ ਵਿਚੋ ਮਿਲਦਾ ਹੈ । ਇਹ ਅਪਰੂਵਡ ਪਥਰ ਹੈ । ਇਸਦਾ ਰੇਟ 270 ਰੁਪਏ ਸੈਂਕੜਾ ਹੈ । ਤੁਸੀਂ ਇਨਕੁਆਇਰੀ ਕਰਵਾ ਲਵੋ ਉਥੇ ਸੜਕ ਤੇ 60 ਰੁਪਏ ਰੇਟ ਦਾ ਪੱਥਰ ਪਾਇਆ ਗਿਆ ਪਰ ਖਰਚ 270 ਰੁਪਏ ਦਾ ਲਾਇਆ ਗਿਆ ।

**ਸ੍ਰੀ ਸਪੀਕਰ** : ਇਸ ਬਾਰੇ ਤੁਸੀਂ ਸੈਪਰੇਟ ਨੋਟਿਸ ਦੇ ਦਿਉ । I won't allow your supplementary at all.

**ਡਾਕਟਰ ਮਹਿੰਦਰ ਕੁਮਾਰ ਰਿਣਵਾ** : ਫਾਜ਼ਿਲਕਾ ਸਬ ਡਵੀਜ਼ਨ ਬਾਰਡਰ ਏਰੀਆ ਹੈ । ਉਥੇ ਲਿੰਕ ਸੜਕਾਂ ਨਹੀਂ ਬਣੀਆਂ ਜਿਸ ਕਰਕੇ ਪਿਛਲੇ ਸਾਲਾਂ ਤੋਂ ਲੋਕਾਂ ਨੂੰ ਆਉਣ ਜਾਣ ਵਿਚ ਬੜੀ ਤਕਲੀਫ ਹੁੰਦੀ ਆ ਰਹੀ ਹੈ । ਸਰਕਾਰ ਕਹਿੰਦੀ ਹੈ ਕਿ ਬਾਰਡਰ ਏਰੀਆਜ਼ ਨੂੰ ਪ੍ਰਾਇਰਿਟੀ ਦੇਣੀ ਹੈ, ਇਸ ਲਈ ਇਹ ਉਥੇ ਸੜਕਾਂ ਕੱਦ ਤਕ ਬਣਾ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪਿਛਲੇ ਸਾਲਾਂ ਤੋਂ ਐਸੀਆਂ ਪ੍ਰਾਬਲਮਜ਼ ਹਨ। ਮੈਂ ਦਸਣਾ ਚਾਹੁੰਦਾ ਹਾਂ ਕਿ ਫੰਡਜ਼ ਦੀ ਸ਼ਾਰਟੇਜ਼ ਕਰਕੇ ਐਸੀ ਹਾਲਤ ਹੈ । ਇਹ ਸਰਕਾਰ ਦਾ ਫੈਸਲਾ ਹੈ ਕਿ ਹੈਵੀਰਿਪੇਅਰਜ਼ ਜੋ ਹਨ ਉਹ ਪ੍ਰਾਇਰਟੀ ਬੇਸਿਜ਼ ਤੇ ਕਰ ਦਿੱਤੀਆਂ ਜਾਣਗੀਆਂ । ਪਰ ਸਰਕਾਰ ਦੀ ਕੋਈ ਐਸੀ ਤਜਵੀਜ਼ ਨਹੀਂ ਹੈ ਕਿ ਨਵੀਆਂ ਸੜਕਾਂ ਬਣਾਈਆਂ ਜਾਣ।

---

## ਰਾਜਪੁਰਾ ਵਿਖੇ ਪੀ. ਆਰ. ਟੀ. ਸੀ. ਦਾ ਨਵਾਂ ਡਿਪੂ ਖੋਲਣਾ

*24. **ਸ੍ਰੀ ਰਾਜ ਕੁਮਾਰ ਖੁਰਾਨਾ** : ਕੀ ਟ੍ਰਾਂਸਪੋਰਟ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜਪੁਰਾ ਵਿਖੇ ਪੀ. ਆਰ. ਟੀ. ਸੀ. ਦਾ ਕੋਈ ਨਵਾਂ ਡਿਪੂ ਖੋਲਣ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਦੋਂ ਤਕ ਖੋਲੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਉਮਰਾਓ ਸਿੰਘ** (ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ) : ਨਹੀਂ ਜੀ।

**ਸ੍ਰੀ ਰਾਜ ਕੁਮਾਰ ਖੁਰਾਨਾ** : ਮੈਂ ਜਾਣਨਾ ਚਾਹੁੰਦਾ ਹਾਂ ਕਿ ਬੱਸਾਂ ਦੇ ਨਵੇਂ ਡਿਪੋ ਖੋਲਣ ਦਾ ਕੋਈ ਕਰਾਈਟੇਰੀਆ ਹੈ ?

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ** : ਇਕ ਡਿਪੋ ਤੇ ਕਿੰਨੀਆਂ ਬੱਸਾਂ ਆਉਣੀਆਂ ਚਾਹੀਦੀਆਂ ਹਨ ਇਸ ਬਾਰੇ ਇਹ ਕਰਾਈਟੇਰੀਆ ਹੈ ਕਿ ਜਿਹੜੀਆਂ ਪੰਜਾਬ ਰੋਡਵੇਜ਼ ਦੀਆਂ ਬੱਸਾਂ ਹਨ ਉਹ 130 ਹਨ । ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੀਆਂ ਕਿਉਂਕਿ ਬੱਸਾਂ ਦਾ ਨੰਬਰ ਘੱਟ ਹੈ, ਉਨ੍ਹਾਂ ਦਾ ਨੰਬਰ ਤਕਰੀਬਨ ਸੌ ਬੱਸਾਂ ਹਨ ਜੋ ਕਿ ਡਿਪੋ ਤੇ ਖੜੀਆਂ ਹੁੰਦੀਆਂ ਹਨ । ਹੋਰ ਡਿਪੋ ਖੋਲਣ ਦੀ ਅਜੇ ਕੋਈ ਗੁੰਜਾਇਸ਼ ਨਹੀਂ ਹੈ ।

---

## ਰਾਜਪੁਰਾ ਟਾਊਨ ਬੱਸ ਅੱਡੇ ਤੇ ਬੱਸਾਂ ਰੋਕਣਾ

*25. **ਸ੍ਰੀ ਰਾਜ ਕੁਮਾਰ ਖੁਰਾਨਾ** : ਕੀ ਟ੍ਰਾਂਸਪੋਰਟ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ -

(ੳ) ਕੀ ਪੀ. ਆਰ. ਟੀ. ਸੀ. ਅਤੇ ਪੰਜਾਬ ਰੋਡਵੇਜ਼ ਦੀਆਂ ਪਟਿਆਲੇ ਤੋਂ ਅੰਬਾਲਾ, ਲੁਧਿਆਣੇ ਤੋਂ ਅੰਬਾਲਾ ਜਾਂ ਦਿੱਲੀ ਨੂੰ ਚਲਦੀਆਂ ਬੱਸਾਂ ਰਾਜਪੁਰਾ ਬੱਸ ਅੱਡੇ ਤੋਂ ਹੋਕੇ ਜਾਂਦੀਆਂ ਹਨ ਅਤੇ ਉਥੇ ਰੁਕਦੀਆਂ ਹਨ;

(ਅ) ਜੇਕਰ ਉਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਉਨ੍ਹਾਂ

ਕਰਮਚਾਰੀਆਂ ਵਿਰੁੱਧ ਜੋ ਆਪਣੀਆਂ ਬੱਸਾਂ ਰਾਜਪੁਰਾ ਬੱਸ ਅੱਡੇ ਤੇ ਨਹੀਂ ਰੋਕਦੇ, ਕੋਈ ਕਾਰਵਾਈ ਕੀਤੀ ਗਈ ਹੈ ਅਤੇ ਇਹ ਯਕੀਨੀ ਬਨਾਉਣ ਲਈ ਕਿ ਉਕਤ ਰੂਟਾਂ ਤੇ ਚਲਦੀਆਂ ਸਾਰੀਆਂ ਬੱਸਾਂ ਉਥੇ ਰੁਕਣ, ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਉਮਰਾਓ ਸਿੰਘ (ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ)** : (ਏ) ਪੀ. ਆਰ. ਟੀ. ਸੀ. ਦੀਆਂ ਪਟਿਆਲਾ ਤੋਂ ਅੰਬਾਲਾ ਚਲਦੀਆਂ ਬੱਸਾਂ ਰਾਜਪੁਰਾ ਬੱਸ ਸਟੈਂਡ ਤੇ ਰੁਕਦੀਆਂ ਹਨ ।

ਪੰਜਾਬ ਰੋਡਵੇਜ਼ ਦੀਆਂ ਬੱਸਾਂ ਪਟਿਆਲਾ ਤੋਂ ਅੰਬਾਲਾ ਨਹੀਂ ਚਲਦੀਆਂ, ਲੁਧਿਆਣਾ ਤੋਂ ਅੰਬਾਲਾ ਚਲਣ ਵਾਲੀਆਂ ਬੱਸਾਂ ਰਾਜਪੁਰਾ ਬੱਸ ਸਟੈਂਡ ਤੇ ਰੁਕਦੀਆਂ ਹਨ । ਲੁਧਿਆਣਾ ਤੋਂ ਦਿੱਲੀ ਚਲਣ ਵਾਲੀਆਂ ਬੱਸਾਂ ਰਾਜਪੁਰਾ ਬੱਸ ਸਟੈਂਡ ਨੂੰ ਟੱਚ ਨਹੀਂ ਕਰਦੀਆਂ ।

(ਬੀ) ਹਾਂ ਜੀ । ਕਸੂਰਵਾਰ ਕਰਮਚਾਰੀਆਂ ਵਿਰੁੱਧ ਕਈ ਵਾਰ ਕਾਰਵਾਈ ਕੀਤੀ ਗਈ ਹੈ । ਫਿਰ ਵੀ ਸਬੰਧਤ ਡਿਪੂ ਮੈਨੇਜਰਾਂ, ਜਨਰਲ ਮੈਨੇਜਰਾਂ ਨੂੰ ਦੁਬਾਰਾ ਹਦਾਇਤਾਂ ਕਰ ਦਿਤੀਆਂ ਗਈਆਂ ਹਨ ।

**ਸ੍ਰੀ ਰਾਜ ਕੁਮਾਰ ਖੁਰਾਨਾ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੇ ਕਰਮਚਾਰੀਆਂ ਦੇ ਅਗੇਂਸਟ ਕਾਰਵਾਈ ਕੀਤੀ ਗਈ ਹੈ ਜਿਹੜੇ ਬੱਸਾਂ ਉਥੇ ਨਹੀਂ ਰੋਕਦੇ ?

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ** : ਸਪੀਕਰ ਸਾਹਿਬ, ਤਕਰੀਬਨ ਪਿਛਲੇ ਸਾਲ 53 ਡਰਾਈਵਰਾਂ ਅਤੇ ਕੰਡਕਟਰਾਂ ਦੇ ਖਿਲਾਫ ਕਾਰਵਾਈ ਕੀਤੀ ਗਈ ਅਤੇ ਅੱਗੇ ਲਈ ਹਦਾਇਤਾਂ (ਇਨਸਟਰੱਕਸ਼ਨਜ਼) ਜਾਰੀ ਕਰ ਦਿੱਤੀਆਂ ਹਨ ਅਤੇ ਇਨ੍ਹਾਂ ਹਦਾਇਤਾਂ ਦੇ ਮੁਤਾਬਿਕ ਲੌਂਗ ਰੂਟ ਦੀਆਂ ਬੱਸਾਂ ਨਹੀਂ, ਦੂਸਰੀਆਂ ਬੱਸਾਂ ਰਾਜਪੁਰੇ ਰੋਕਣ ।

---

## ਰਾਜ ਵਿਚ ਦਹੇਜ ਕਾਰਣ ਮੌਤਾਂ

*55. **ਸ੍ਰੀਮਤੀ ਵਿਮਲਾ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਰਾਜ ਵਿਚ ਸਾਲਾਂ 1990 ਅਤੇ 1991 ਦੇ ਦੌਰਾਨ ਦਹੇਜ ਕਾਰਣ ਹੋਈਆਂ ਮੌਤਾਂ ਦੇ ਦਰਜ ਕੀਤੇ ਗਏ ਕੇਸਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਵਿਚੋਂ ਕਿੰਨੇ ਕੇਸਾਂ ਵਿਚ ਦੋਸ਼ੀਆਂ ਨੂੰ ਅਪਰਾਧੀ ਠਹਿਰਾਇਆ ਗਿਆ ਅਤੇ ਕਿੰਨਿਆਂ ਨੂੰ ਬਰੀ ਕੀਤਾ ਗਿਆ ਅਤੇ ਕਿੰਨੇ ਕੇਸ ਅਦਾਲਤਾਂ ਵਿਚ ਪੈਂਡਿੰਗ ਪਏ ਹਨ ?

**Sardar Beant Singh** : (a) A total number of 95 cases in the year 1990 and 79 cases of dowry death were registered in 1991 in the Punjab State. The districtwise break-up of which is given in annexure 'A' and is laid on the Table of the House.

[Chief Minister]

(b) Out of the total number of cases registered during the years 1990 and 1991 only six culprits were convicted during the year 1990 and no person was convicted during the year 1991. 15 persons were acquitted during the year 1990 and two persons were acquitted during the year 1991. Out of the 95 cases registered during 1990, 65 cases are pending in the courts and nine cases are under investigation. Out of 79 cases registered during the year 1991, 41 cases are pending in the courts, 32 cases are under investigation and 4 cases have been reported as untraced and cancelled.

## ANNEXURE-A

The District-wise break of dowry death cases registered during the year 1990-91 in the State is given as under :—

| Sr. No. | District | Total |
|---|---|---|
| 1 | 2 | 3 |
| **Year 1990** | | |
| 1. | Jalandhar | 11 |
| 2. | Gurdaspur | 10 |
| 3. | Hoshiarpur | 06 |
| 4. | Kapurthala | 04 |
| 5. | Patiala | 08 |
| 6. | Ferozepur | 05 |
| 7. | Bathinda | 07 |
| 8. | Sangrur | 05 |
| 9. | Tarn Taran | — |
| 10. | Amritsar | 07 |
| 11. | Ludhiana | 21 |
| 12 | Batala | 02 |
| 13. | Majitha | 03 |
| 14. | Ropar | 01 |
| 15. | Faridkot | 05 |
| | | 95 |

| 1 | 2 | 3 |
|---|---|---|
| Year 1991 | | |
| 1. | Jalandhar | 09 |
| 2. | Gurdaspur | 04 |
| 3. | Hoshiarpur | 07 |
| 4. | Kapurthala | 02 |
| 5. | Patiala | 11 |
| 6. | Ferozepur | 03 |
| 7. | Bathinda | 11 |
| 8. | Sangrur | 07 |
| 9. | Tarn Taran | 01 |
| 10. | Amritsar | 05 |
| 11. | Ludhiana | 08 |
| 12. | Batala | 01 |
| 13. | Majitha | 01 |
| 14. | Ropar | 04 |
| 15. | Faridkot | 05 |
| | | 79 |

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਕੀ ਸਾਰੇ ਦਾਜ ਦੀਆਂ ਮੌਤਾਂ ਦੇ ਕੇਸਿਜ਼ ਰਜਿਸਟਰ ਹੋਏ ਹਨ ਜਾਂ ਪੁਲਿਸ ਦੀ ਮਿਲੀ ਭੁਗਤ ਦੇ ਨਾਲ ਠੱਪ ਕੀਤੇ ਗਏ ? ਜਿਹੜੇ ਕੇਸਿਜ਼ ਮੈਨਸ਼ਨ ਕੀਤੇ ਗਏ ਹਨ ਕੀ ਉਹ ਕਤਲ ਕੇਸਿਜ਼ ਹਨ ਜੋ 302 ਦੇ ਹੇਠਾਂ ਦਰਜ ਹਨ ਜਾਂ 306 ਦੇ ਜੋ ਦਾਜ ਕਾਰਨ ਮੌਤਾਂ ਆਤਮ ਹੱਤਿਆ ਰਾਹੀਂ ਹੋਈਆਂ ਉਹ ਵੀ ਇਨਕਲੂਡਿਡ ਹਨ ? ਤੀਸਰਾ, ਮੈਂ ਇਹ ਪੁੱਛਣਾ ਚਾਹੁੰਦੀ ਹਾਂ ਕਿ ਕੀ ਤੁਸੀਂ ਨਹੀਂ ਸਮਝਦੇ ਕਿ ਮੌਜੂਦਾ ਕਾਨੂੰਨ ਜੋ ਦਾਜ ਦਾ ਹੈ ਉਹ ਇਨਇਫੈਕਟਿਵ ਹੈ ਕਿਉਂਕਿ ਉਸ ਦੇ ਵਿਚ ਕਨਵਿਕਸ਼ਨਜ਼ ਨਹੀਂ ਹੋ ਰਹੀਆਂ ?

**Mr. Speaker** : One supplementary at a time. You have asked three in one question.

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਭੈਣ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਇਕ ਐਸੀ ਮਰਜ਼ ਹੈ ਜਿਸ ਦੀ ਦੋਹੀਂ ਪਾਸੀਂ ਕਈ ਵਾਰੀ ਗੱਲ ਲਾਈ ਜਾਂਦੀ ਹੈ। ਇਹ ਠੀਕ ਹੈ ਕਿ ਇਹ ਬੜਾ ਭੈੜਾ ਰਿਵਾਜ ਹੈ। ਦਾਜ ਵਾਸਤੇ ਮਰਨਾ ਜਾਂ ਮਾਰਨਾ ਸਵੀਅਰਲੀ ਡੈਲਟ ਵਿਦ ਹੋਣਾ ਚਾਹੀਦਾ ਹੈ ਪਰ ਕਈ ਵਾਰੀ ਵੇਖਿਆ ਹੈ ਕਿ ਪੂਰੇ ਸਬੂਤ ਨਾ ਹੋਣ ਕਾਰਨ ਬੰਦਾ ਬਰੀ ਹੋ ਜਾਂਦਾ ਹੈ। ਇਕ ਤਾਂ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਜਿਹੜਾ ਇਨ੍ਹਾਂ ਨੇ ਇਹ ਪੁੱਛਿਆ ਹੈ ਕਿ 306 ਹੇਠ ਜਿਹੜੇ ਕੇਸਿਜ਼ ਦਰਜ ਹਨ ਉਹ ਇਨਕਲੂਡਿਡ ਹਨ ਜਾਂ ਨਹੀ, ਇਸ ਦੇ ਵਾਸਤੇ ਇਹ ਸੇਪਰੇਟ ਨੋਟਿਸ ਦੇ ਦੇਣ ਮੈਂ ਇਨ੍ਹਾਂ ਨੂੰ ਦੁਬਾਰਾ ਸਾਰਾ ਜਵਾਬ ਦੇ ਦੇਵਾਂਗਾ। ਦੂਸਰਾ, ਮੈਂ ਇਸ ਗੱਲ ਦਾ ਯਕੀਨ ਦੁਆਉਣਾ ਚਾਹੁੰਦਾ ਹਾਂ ਕਿ ਦਾਜ ਦੇ ਵਾਸਤੇ ਸਾਨੂੰ ਹਰ ਸਖ਼ਤ ਕਾਨੂੰਨ ਬਣਾਉਣਾ ਪਵੇਗਾ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮੁੱਖ ਮੰਤਰੀ ਜੀ ਨੂੰ ਇਸ ਸਦਨ ਵਿਚ ਇਹ ਪੁੱਛਣਾ ਚਾਹੁੰਦੀ ਹਾਂ ਕਿ ਜਿਸ ਦਹੇਜ ਕਾਰਨ ਲੜਕੀਆਂ ਮਰਦੀਆਂ ਹਨ ਉਹ ਅਪਰਾਧ ਤਾਂ ਹੈ ਔਰ ਉਸ ਅਪਰਾਧ ਨੂੰ ਕਰਨ ਵਾਲੇ, ਦਹੇਜ ਦੇਣ ਅਤੇ ਲੈਣ ਵਾਲੇ, ਜੋ ਦਹੇਜ ਲੈਂਦੇ ਹਨ ਅਤੇ ਜੋ ਦਹੇਜ ਦਿੰਦੇ ਹਨ ਉਨ੍ਹਾਂ ਨੂੰ ਸਜ਼ਾ ਦੇਣ ਵਾਸਤੇ ਸਰਕਾਰ ਨੇ ਕੀ ਯੋਜਨਾ ਬਣਾਈ ਹੈ ?

**ਸ੍ਰੀ ਸਪੀਕਰ** : ਉਸ ਦੇ ਬਾਰੇ ਸੀ. ਐਮ. ਸਾਹਿਬ ਨੇ ਕਿਹਾ ਹੈ ਕਿ ਹੋਰ ਸਖ਼ਤ ਕਾਨੂੰਨ ਬਣਾਇਆ ਜਾ ਰਿਹਾ ਹੈ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਇਕ ਜਨਰਲ ਕਿਸਮ ਦਾ ਸਵਾਲ ਇਨ੍ਹਾਂ ਨੇ ਕੀਤਾ ਹੈ । ਜਿਹੜੀ ਦਾਜ ਦਹੇਜ ਦੀ ਗੱਲ ਹੈ ਇਸ ਨੂੰ ਸਟ੍ਰਿਕਟਲੀ ਰੋਕ ਵੀ ਨਹੀਂ ਸਕਦੇ । ਕਈ ਵਾਰੀ ਐਸੀ ਗੱਲ ਹੁੰਦੀ ਹੈ ਕਿ ਇਕੱਲੀ ਲੜਕੀ ਹੀ ਮਾਪਿਆਂ ਦੀ ਹੁੰਦੀ ਹੈ ਜਿਸ ਕਰਕੇ ਉਹ ਆਪਣੀ ਮਨਮਰਜ਼ੀ ਨਾਲ ਜ਼ਿਆਦਾ ਦਾਜ ਦਿੰਦੇ ਹਨ ਤਾਂ ਉਸ ਤੇ ਕਿਵੇਂ ਰੋਕ ਲਾਈ ਜਾ ਸਕਦੀ ਹੈ । ਮੈਂ ਬੇਨਤੀ ਕਰਾਂਗਾ ਕਿ ਅਸੀਂ ਕਿੰਨੇ ਵੀ ਕਾਨੂੰਨ ਬਣਾਈ ਜਾਈਏ ਜਿਤਨਾ ਚਿਰ ਸਾਡੇ ਨਾਲ ਸਮਾਜ ਨਹੀਂ ਰਲਦਾ ਉਤਨਾ ਚਿਰ ਇਹ ਕਾਨੂੰਨ ਇੰਪਲੀਮੈਂਟ ਨਹੀਂ ਹੋ ਸਕਦੇ । ਇਨ੍ਹਾਂ ਨੇ ਜਨਰਲ ਕਿਸਮ ਦਾ ਸਵਾਲ ਕੀਤਾ ਹੈ ਔਰ ਮੈਂ ਵੀ ਜਨਰਲ ਜਿਹਾ ਜਵਾਬ ਦੇ ਰਿਹਾ ਹਾਂ ਕਿ ਜੇ ਸਮਾਜ ਨਾਲ ਰਲੇਗਾ ਤਾਂ ਹੀ ਅਸੀਂ ਦੁੱਧ ਪਾਣੀ ਨਿਤਾਰ ਸਕਾਂਗੇ । ਕਈ ਵਾਰੀ ਦੇਖਿਆ ਹੈ ਕਿ ਕੋਈ ਬੰਦਾ ਕਹਿੰਦਾ ਹੈ ਕਿ ਮੇਰੇ ਲੜਕੇ ਨੂੰ ਤਾਂ ਮੇਰੀ ਜਾਇਦਾਦ ਮਿਲ ਜਾਵੇਗੀ ਅਤੇ ਉਹ ਉਸ ਜਾਇਦਾਦ ਦਾ ਮਾਲਕ ਬਣ ਜਾਵੇਗਾ, ਜੇ ਮੈਂ ਲੜਕੀ ਨੂੰ ਦਾਜ ਦੇ ਦੇਵਾਂ ਤਾਂ ਇਸ ਦੇ ਵਿਚ ਤੁਹਾਨੂੰ ਕੀ ਹਰਜ ਹੈ । ਤੁਸੀਂ ਬੜੇ ਸਮਾਜ ਸੁਧਾਰਕ ਹੋ ਅਤੇ ਤੁਹਾਡੇ ਬਾਰੇ ਮੈਂ ਕਾਫੀ ਕੁਝ ਸੁਣਦਾ ਹਾਂ । ਮੈਂ ਤੁਹਾਨੂੰ ਕਹਾਂਗਾ ਕਿ ਤੁਸੀਂ ਕੋਈ ਐਸੀ ਸੰਸਥਾ ਬਣਾਓ ਜਿਹੜੀ ਅਸਲੀ ਮਾਅਨਿਆਂ ਵਿਚ ਸੁਧਾਰ ਲਿਆ ਸਕੇ । ਮੈਂ ਇਸ ਵਿਸ਼ੇ ਤੇ ਬੜਾ ਸਟੱਡੀ ਕਰਕੇ ਵੇਖਿਆ ਹੈ । ਇਸ ਦੀਆਂ ਇਮਪਲੀਕੇਸ਼ਨਜ਼ ਆਪਣੀ ਕਿਸਮ ਦੀਆਂ ਹੀ ਹਨ ।

---

**ਜ਼ਿਲ੍ਹਾ ਫਿਰੋਜ਼ਪੁਰ ਵਿਚ 66 ਕੇ. ਵੀ. ਅਤੇ 33 ਕੇ. ਵੀ. ਗਰਿਡ ਸਟੇਸ਼ਨਾਂ ਬਾਰੇ ।**

*45 **ਸ੍ਰੀ ਸਜਵਾਰ ਸਿੰਘ** : ਕੀ ਸਿੰਜਾਈ ਤੇ ਬਿਜਲੀ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ :

(ੳ) ਫਿਰੋਜ਼ਪੁਰ ਜ਼ਿਲ੍ਹੇ ਵਿਚ 66 ਕੇ. ਵੀ. ਅਤੇ 33 ਕੇ. ਵੀ. ਗਰਿਡ ਸਟੇਸ਼ਨਾਂ ਦੀ ਕੁਲ ਗਿਣਤੀ ;

(ਅ) ਉਕਤ 'ੳ' ਵਿਚ ਦਿੱਤੇ ਗਰਿਡ ਸਟੇਸ਼ਨਾਂ ਵਿਚ ਬਾਡਰ ਬੈਲਟ ਵਿਚ ਆਉਣ ਵਾਲੇ ਬਿਜਲੀ ਘਰ ;

(ੲ) ਉਹ ਏਰੀਆਜ਼ ਜਿਹੜੇ ਉਪਰ ਦਿੱਤੇ ਹੋਏ ਬਿਜਲੀ ਘਰਾਂ ਤੋਂ ਬਿਜਲੀ ਪ੍ਰਾਪਤ ਕਰਦੇ ਹਨ ?

**ਸ੍ਰੀ ਸੁਰਿੰਦਰ ਕਪੂਰ** (ਰਾਜ ਮੰਤਰੀ, ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ) :

(ੳ) 1. 66 ਕੇ.ਵੀ. = 12 ਨੰ:
2. 33 ਕੇ.ਵੀ. = 13 ਨੰ:

(ਅ) 1. 66 ਕੇ.ਵੀ. = 7 ਨੰ:
2. 33 ਕੇ.ਵੀ. = 3 ਨੰ:

(ੲ) ਇਹ ਨਾਲ ਨੱਥੀ ਕੀਤੀ ਲਿਸਟ ਅਨੁਸਾਰ ਹੈ ।

**ਆਈਟਮ-ੲ**

| ਲੜੀ ਨੰ: | ਗਰਿਡ/ਸਬ-ਸਟੇਸ਼ਨ ਦਾ ਨਾਮ | ਜਿਸ ਖੇਤਰ ਨੂੰ ਬਿਜਲੀ ਦਿੱਤੀ ਜਾਂਦੀ ਹੈ |
|---|---|---|
| 1 | 2 | 3 |
| 1. | 66 ਕੇ. ਵੀ. ਮਮਦੋਟ | ਸਹਾ ਨਕੇ,ਦਾਊਨ,ਸਵਾਏਕੇ,ਕਕਰ,ਈ. ਓ. ਪੀ. ਜੋਧਪੁਰ,ਚਾਵਾ,ਹਜਾਰਾ ਸਿੰਘ ਵਾਲਾ ਅਤੇ ਇਰਦ ਗਿਰਦ ਦੇ ਪਿੰਡ । |
| 2. | 66 ਕੇ. ਵੀ. ਗੁਰੂ ਹਰਸਹਾਏ | ਪੰਜਾਬ ਐਗਰੋ ਅਵਾਨ ਮਹਿਨਕੇ ਨਿਧਾਨਾਂ, ਬਾਗਕੇ, ਰੈਲੂਕੇ ਚੰਦਾਨਾਂ, ਚੱਕ ਕੰਡੇ ਸ਼ਾਹ, ਦਪੜੀ ਕੀ, ਟਾਊਨ ਅਤੇ ਇਰਦ ਗਿਰਦ ਦੇ ਪਿੰਡ । |
| 3. | 66 ਕੇ. ਵੀ. ਚੋਂਕ ਟਹਿਲ ਸਿੰਘ | ਅਲੀ ਕੁਕੇ, ਚੋਂਕ ਟਹਿਲ ਸਿੰਘ, ਤੂਟਰ, ਖੰਬਾ ਸ਼ਾਮ ਸਿੰਘ ਵਾਲਾ, ਅਤੇ ਇਰਦ ਗਿਰਦ ਦੇ ਪਿੰਡ । |
| 4. | 66 ਕੇ. ਵੀ ਜੀਵਨ ਅਰਾਈਆਂ | ਇਲਾਹੀ ਬਖਸ਼, ਜੀਵਨ ਅਰਾਈਆਂ, ਨਿਊ ਬਹਿਰਾਮ, ਭੱਠਾ ਚੰਗਾ ਰਾਏ, ਅਤੇ ਇਰਦ ਗਿਰਦ ਦੇ ਪਿੰਡ । |
| 5. | 66 ਕੇ. ਵੀ. ਫਾਜ਼ਿਲਕਾ | ਟਾਊਨ ਸਦੀਕੀ, ਮਿਲਟਰੀ ਏਰੀਆ, ਕਰਨਾਈ ਖੇੜਾ, ਪੰਡੇ ਵਾਲੀ, ਕਵਾਨ ਵਾਲੀ, ਮੌਜਾਂ ਅਲੋਮੋਹ, ਅਬੋਹਰ ਰੋਡ, ਆਵਾ ਬੀ. ਓ. ਪੀਜ਼ ਅਤੇ ਇਰਦ ਗਿਰਦ ਦੇ ਪਿੰਡ । |
| 6. | 66 ਕੇ. ਵੀ ਲਦੂਕਾ | ਲਦੂਕਾ, ਕਾਸ਼ਾਬਵਤਨ, ਹੈਕ ਖਾਸ, ਟਾਤੇਵਾਰੀ, ਚੀਨੇਵਾਲਾ, ਅਤੇ ਜੇਮ੍ਹਾ ਲਧੂਰਕ, ਰਾਈਤਾਵਾ, ਅਜਿਲਰੋਦਲਾਂ ਅਤੇ ਇਰਦ ਗਿਰਦ ਦੇ ਪਿੰਡ । |

[ਰਾਜ ਮੰਤਰੀ, ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ]

| 1 | 2 | 3 |
|---|---|---|
| 7. | 66 ਕੇ. ਵੀ. ਗੋਲੇ ਵਾਲਾ | ਹਰਦੀਆ ਲੇਵਾਨਾ, ਫੇਲੇਵਾਲਾ, ਰਾਜੂਵਾਲਾ, ਧਢੇ ਵਾਲਾ, ਸਹੀਆਂ ਵਾਲਾ ਅਤੇ ਇਰਦ ਗਿਰਦ ਦੇ ਪਿੰਡ। |
| 8. | 66 ਕੇ. ਵੀ. ਬਾਟਾ ਸਾਹਿਬ | ਚਾਬਾ ਜੋੜਾ ਸੰਤੂ ਵਾਲਾ, ਨਾਰੰਗ ਸਿੰਘ ਵਾਲਾ ਅਤੇ ਇਰਦ ਗਿਰਦ ਦੇ ਪਿੰਡ। |
| 9. | 66 ਕੇ. ਵੀ. ਖੂਸਾ ਦਲ | ਕੋਠੇ, ਅਲੀਪੁਰ ਪੀਹੇ ਵਾਲਾ, ਭਰਾਨਾਂ ਰੋਗੀਆਨੀ, ਅਤੇ ਇਰਦ ਗਿਰਦ ਦੇ ਪਿੰਡ। |
| 10. | 66 ਕੇ. ਵੀ. ਮੱਲਾਂ ਵਾਲਾ | ਰੁਕਨੇਵਾਲਾ, ਬਾਟਾ ਸਾਹਿਰ, ਦੂਲਾ ਸਿੰਘ ਵਾਲਾ, ਬਸਤੀ ਅਮਰ ਸਿੰਘ, ਗੁਰੂਦਿੱਤੀ ਵਾਲਾ, ਕਮਾਨਵਾਲਾ, ਕਲੂਵਾਲਾ, ਆਲੂਣੇਵਾਲਾ, ਮੱਲੇ ਵਾਲਾ ਅਤੇ ਇਰਦ ਗਿਰਦ ਦੇਪਿੰਡ। |
| 11. | 66 ਕੇ. ਵੀ. ਮੱਖੂ | ਸਰਹਾਲੀ, ਢਾਡੀਆਂ, ਕਿੱਲੀ, ਬੋਦਲਾ ਲਹਿਕੇ ਕਲਾਂ, ਦਸਮੇਸ਼ ਕੇਨਾਲ, ਖੜੋਰੂਮ, ਖਹਿਮੀ ਵਾਲਾ, ਨਾਂ ਪਰੀ, ਗੁੜੂ ਵਾਲਾ, ਮਖੂ ਅਤੇ ਗਿਰਦ ਦੇ ਪਿੰਡ। |
| 12. | 66 ਕੇ. ਵੀ. ਜ਼ੀਰਾ | ਵਾਲੀ ਵਾਲਾ, ਸ਼ਾਹ ਵਾਲਾ, ਮਰਮੇਵ, ਮਨਸੂਰ ਦੇਵਾ, ਖੰਡ ਮਿਲ, ਜੀਰਾ ਸ਼ਹਿਰ, ਮਲਸੀਆਂ, ਸਾਨਰ, ਸੁਖੇ ਵਾਲਾ ਅਤੇ ਇਰਦ ਗਿਰਦ ਦੇ ਪਿੰਡ। |

ਨੋਟ :- ਕ੍ਰਮ ਨੰਬਰ 1 ਤੋਂ 6 ਅਤੇ ਕ੍ਰਮ ਨੰਬਰ 10 ਤੇ 66 ਕੇ. ਵੀ. ਗਰਿਡ ਸਬ-ਸਟੇਸ਼ਨ ਬਾਡਰ ਪੱਟੀ ਵਿਚ ਪੈਂਦੇ ਹਨ।

**ਆਈਟਮ ਏ**

| ਲੜੀ ਨੰ: | ਸਬ-ਸਟੇਸ਼ਨ ਦਾ ਨਾਮ | ਜਿਸ ਖੇਤਰ ਨੂੰ ਬਿਜਲੀ ਦਿੱਤੀ ਜਾਂਦੀ ਹੈ। |
|---|---|---|
| 1 | 2 | 3 |
| 1. | 33 ਕੇ. ਵੀ. ਜੋਰ ਕੇ ਹਰੀ ਹਰੀ | ਗੋਬਿੰਦ ਨਗਰ, ਟਾਹਲੀ ਵਾਲਾ, ਚੁਕਾ ਵਾਲਾ, ਢੋਡੇ, ਕਸਵ ਚੱਕ, ਸਲਾਮ ਪੱਤਰਾਂ ਅਤੇ ਇਰਦ ਗਿਰਦ ਦੇ ਪਿੰਡ। |

| 1 | 2 | 3 |
|---|---|---|
| 2. | 33 ਕੇ. ਵੀ. ਭੂਗਤੀ ਵਾਲਾ | ਸ਼ੇਰਖਾਂ, ਸਿੱਧੂ, ਮਰਾਫੇਤ. ਅਟਾਰੀ, ਬਲਬਰ ਅਤੇ ਇਰਦ ਗਿਰਦ ਦੇ ਪਿੰਡ । |
| 3. | 33 ਕੇ. ਵੀ. ਜ਼ੀਰਾ ਗੇਟ ਫਿਰੋਜ਼ਪੁਰ | ਮਮਦੋਟ, ਪਾਲ ਮੇਗਾ, ਭਦਰੂ ਗਿਲੇਵਾਲਾ ਅਤੇ ਇਰਦ ਗਿਰਦ ਦੇ ਪਿੰਡ । |
| 4. | 33 ਕੇ. ਵੀ. ਟਿੱਬੀ | ਭਾਬਾਂ ਰਾਜੀ, ਵਾਹਕੇ ਅਤੇ ਇਰਦ ਗਿਰਦ ਦੇ ਪਿੰਡ । |
| 5. | 33 ਕੇ. ਵੀ. ਫਿਰੋਜ਼ਪੁਰ | ਬੇਕੀ ਵਾਲਾਂ, ਬਾਰੇਕਿ, ਰੇਲਵੇ, ਅਰਸ਼ਨਾਲ, ਬਗਦਾਦੀ ਗੇਟ, ਸੈਂਟਰਲ ਜੇਲ੍ਹ ਅਤੇ ਇਰਦ ਗਿਰਦ ਦੇ ਪਿੰਡ । |
| 6. | 33 ਕੇ. ਵੀ. ਸੀ ਤੇਗੁਨੂ | ਸੀ ਤੇਗੁਨੂ, ਸੁਖਚੈਨ, ਬਾਹੀ ਖੇੜਾ, ਖਸ਼ੂ ਅਤੇ ਇਰਦ ਗਿਰਦ ਦੇ ਪਿੰਡ । |
| 7. | 33 ਕੇ. ਵੀ. ਖੂਹੀ ਖੇੜਾ | ਨਿਹਾਈ ਖੇੜ੍ਹਾ, ਸਿੰਘਪੁਰਾ, ਰਾਮਕੋਟ, ਹੀਰਾ ਵਾਲੀ ਖੰਡ ਮਿਲ, ਸੁਹਾਨਾਂ, ਬੀ. ਓ. ਪੀ. ਸਿਵਾਨਾਂ ਅਤੇ ਇਰਦ ਗਿਰਦ ਦੇ ਪਿੰਡ । |
| 8. | 33 ਕੇ. ਵੀ. ਖੂਹੀਆਂ ਸਰਵਾਰ | ਦਲਾਈ ਖੇੜਾ, ਕੱਲੂ ਗੜ੍ਹ, ਸੈਦਾਂ ਵਾਲੀ. ਪੰਜ ਕੋਈ ਅਤੇ ਇਰਦ ਗਿਰਦ ਦੇ ਪਿੰਡ । |
| 9. | 33 ਕੇ. ਵੀ. ਅਮਰਪੁਰਾ | ਅਮਨਪੁਰਾ, ਕੁਲੇਰ ਅਤੇ ਇਰਦ ਗਿਰਦ ਦੇ ਪਿੰਡ । |
| 10. | 33 ਕੇ. ਵੀ. ਮੁਦਕੀ | ਪੁਲੀਸ ਲਾਈਨ, ਸ਼ਹਿਰ, ਵਾਟਰ ਵਰਕਸ, ਕੋਟੇ, ਢੁਡੀ ਟੇਹਨਾਂ, ਪਖੀ, ਭਾਨਾ ਵੀਰਾਨਵਾਲਾ । |
| 11. | 33 ਕੇ. ਵੀ. ਕੋਟ ਈਸ਼ੇ ਖਾਂ | ਮਾਨਵਾ, ਜਾਗਰੇ; ਸ਼ਾਦੀਵਾਲਾ, ਕੋਟ ਈਸ਼ੇ ਖਾਂ, ਮਹਿਲ, ਜਾਨੇਰ, ਖੋਸਾ, ਰਣਧੀਰ ਸਿੰਘ, ਦਾਤੇਵਾਲ ਅਤੇ ਇਰਦ ਗਿਰਦ ਦੇ ਪਿੰਡ । |
| 12. | 33 ਕੇ. ਵੀ. ਭਿੰਡਰ ਕਲਾਂ | ਭਿੰਡਰ, ਦਾਤਾ, ਭਿੰਡਰ ਖੁਰਦ, ਫਤਿਹ ਗੜ੍ਹ, ਕੋਰਤਾਨਾਂ ਅਤੇ ਇਰਦ ਗਿਰਦ ਦੇ ਪਿੰਡ । |
| 13. | 33 ਕੇ. ਵੀ. ਫਤਿਹ ਗੜ੍ਹ ਪੰਜਤੂਰ | ਕਾਨਾਂ, ਫਤਿਹ ਗੜ੍ਹ ਪੰਜਤੂਰ ਸ਼ਾਰਰੂਕਰ, ਧਰਮ ਸਿੰਘ ਵਾਲਾ, ਭੰਗੂ ਜੇੜਵੇ ਵਾਲਾ ਅਤੇ ਇਰਦ ਗਿਰਦ ਦੇ ਪਿੰਡ । |

ਨੋਟ :- ਕ੍ਰਮ ਨੰਬਰ 4, 7, 8 ਅਤੇ 33 ਕੇ. ਵੀ. ਗਰਿਡ ਸਬ-ਸਟੇਸ਼ਨ ਬਾਡਰ ਪੱਟੀ ਵਿਚ ਪੈਂਦੇ ਹਨ ।

**ਸ੍ਰੀ ਸਜਵਾਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫ਼ਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਗੁਰੂਹਰਸਹਾਏ ਤੋਂ ਬਾਰਡਰ ਤਕ ਤਕਰੀਬਨ 16 ਕਿਲੋਮੀਟਰ ਦੀ ਦੂਰੀ, ਹੈ, ਮੰਤਰੀ ਜੀ ਇਸ ਦੂਰੀ ਨੂੰ ਘਟਾਉਣ ਲਈ ਕੀ ਕੋਈ ਉਪਰਾਲਾ ਕਰਨਗੇ ?

**ਰਾਜ ਮੰਤਰੀ, ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ :** ਸਬ ਸਟੇਸ਼ਨ ਲਾਉਣ ਲਈ ਲੋਡ ਅਤੇ ਐਨਰਜੀ ਲੌਸਿਜ਼ ਵੇਖੇ ਜਾਂਦੇ ਹਨ ।

**ਸ੍ਰੀ ਸਜਵਾਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਫਿਰ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇੰਨੀ ਲੰਬੀ ਦੂਰੀ ਘਟਾਉਣ ਲਈ ਕੋਈ ਨਵਾਂ ਸਬ ਸਟੇਸ਼ਨ ਲਾਉਣ ਨੂੰ ਤਿਆਰ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਲੋਕ ਹਿਤ ਨੂੰ ਮੱਦੇ ਨਜ਼ਰ ਰਖਦੇ ਹੋਏ ਅਗਰ ਕੋਈ ਐਸੇ ਹਾਲਾਤ ਹੋਣ ਤਾਂ ਜ਼ਰੂਰ ਵਿਚਾਰ ਕੀਤਾ ਜਾਂਦਾ ਹੈ ।

**ਸ੍ਰੀ ਰਾਕੇਸ਼ ਕੁਮਾਰ ਪਾਂਡੇ:** ਸਪੀਕਰ ਸਾਹਿਬ, ਫ਼ਾਜ਼ਿਲਕਾ ਬਾਰਡਰ ਏਰੀਆ ਵਿਚ ਜ਼ਮੀਨਾਂ ਨੂੰ ਈਸਟ ਕੇਨਾਲ ਦਾ ਪਾਣੀ ਲਗਦਾ ਹੈ, ਪਰ ਉਸ ਏਰੀਆ ਵਿਚ ਬਿਜਲੀ ਦੀ ਸਪਲਾਈ ਰਾਤ ਨੂੰ ਕੀਤੀ ਜਾਂਦੀ ਹੈ । ਬੀ.ਐਸ.ਐਫ. ਵਾਲੇ ਰਾਤ ਨੂੰ ਪਾਣੀ ਲਾਉਣ ਨਹੀਂ ਦਿੰਦੇ। ਕੀ ਦਿਨ ਦੇ ਸਮੇਂ ਬਿਜਲੀ ਸਪਲਾਈ ਕਰਨ ਲਈ ਤਿਆਰ ਹਨ ।

ਦੂਸਰਾ ਇਹ ਕਿ ਫਿਰੋਜ਼ਪੁਰ ਦੇ ਬਾਰਡਰ ਏਰੀਆ ਵਿਚ ਨਾ ਕੋਈ 66 ਕੇ.ਵੀ. ਦਾ ਅਤੇ ਨਾ ਹੀ 33 ਕੇ.ਵੀ. ਦਾ ਕੋਈ ਸਟੇਸ਼ਨ ਹੈ। ਕੀ ਉਥੇ ਕੋਈ ਸਟੇਸ਼ਨ ਲਾਉਣ ਲਈ ਤਿਆਰ ਹਨ ।

**ਸ੍ਰੀ ਸਪੀਕਰ :** ਇਹ ਸਬੰਧਤ ਸਪਲੀਮੈਂਟਰੀ ਨਹੀਂ ।

**ਸ੍ਰੀ ਹੰਸ ਰਾਜ ਜੋਸਨ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਲਾਲਾਬਾਦ ਵਿਚ ਕਿੰਨੇ 66 ਕੇ. ਵੀ. ਦੇ ਅਤੇ ਕਿੰਨੇ 33 ਕੇ. ਵੀ. ਦੇ ਸਬ ਸਟੇਸ਼ਨ ਹਨ । ਔਰ ਨਾਲ ਹੀ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੋਈ ਹੋਰ ਸਬ ਸਟੇਸ਼ਨ ਉਥੇ ਲਾਉਣ ਦੀ ਪਰਪੋਜ਼ਲ ਹੈ ।

**ਰਾਜ ਮੰਤਰੀ :** ਸਪੀਕਰ ਸਾਹਿਬ, ਇਸ ਚੀਜ਼ ਦੀ ਇਸ ਸੁਆਲ ਨਾਲ ਕੋਈ ਰੈਲੇਵੈਂਸੀ ਨਹੀਂ ਹੈ, ਇਸ ਲਈ ਇਹ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦਿਆਂਗਾ ।

—O—

**ਅਰਥ ਅਤੇ ਅੰਕੜਾ ਸੰਗਠਨ ਵਿਚ ਕੰਪਿਊਟਰ ਸਿਸਟਮ/ਸੈਟ ਦੀ ਖਰੀਦ ਦੀ ਜਾਂਚ ਪੜਤਾਲ**

*38. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ :** ਕੀ ਵਿੱਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਅਰਥ ਅਤੇ ਅੰਕੜਾ ਸੰਗਠਨ, ਪੰਜਾਬ ਵਿਚ ਕੰਪਿਊਟਰ ਸਿਸਟਮ/ਸੈਟ ਕਿਸ ਤਰੀਕੇ ਨੂੰ ਲਗਾਇਆ ਗਿਆ ਸੀ ਅਤੇ ਉਸ ਦੀ ਕੀਮਤ ਕਿੰਨੀ ਹੈ;

(ਅ) ਕੀ ਉਕਤ ਭਾਗ (ੳ) ਵਿਚ ਵਰਣਿਤ ਕੰਪਿਊਟਰ ਸਿਸਟਮ/ਸੈਟ ਦੀ ਖਰੀਦ ਸਬੰਧੀ ਕੋਈ ਸ਼ਿਕਾਇਤ ਮਿਲੀ ਸੀ; ਜੇਕਰ ਅਜਿਹਾ ਹੋਵੇ, ਤਾਂ ਕਦੋਂ ਅਤੇ ਸਰਕਾਰ ਦੁਆਰਾ ਉਸ ਤੇ ਕੀ ਕਾਰਵਾਈ ਕੀਤੀ ਗਈ ਹੈ ?

**ਡਾਕਟਰ ਕੇਵਲ ਕ੍ਰਿਸ਼ਨ** : (ੳ) 15,81,325.67 ਰੁ: ਦੀ ਲਾਗਤ ਨਾਲ ਮਿਤੀ 8-1-1988 ਨੂੰ ਅਰਥ ਅਤੇ ਅੰਕੜਾ ਸੰਗਠਨ, ਪੰਜਾਬ ਵਿਚ ਕੰਪਿਊਟਰ ਸਿਸਟਮ ਲਗਾਇਆ ਗਿਆ ਸੀ ।

(ਅ) ਨਹੀਂ ਜੀ

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਸਪੀਕਰ ਸਾਹਿਬ, 1988 ਵਿਚ ਗਵਰਨਰ ਰੂਲ ਦੇ ਦੌਰਾਨ 9 ਕੰਪਿਊਟਰ ਸਿਸਟਮ ਡਾਟਾ ਮਸ਼ੀਨਾਂ ਖਰੀਦੀਆਂ ਗਈਆਂ ਸਨ । ਉਹ ਮਸ਼ੀਨਾਂ ਬਿਲਕੁਲ ਨਾਕਾਰਾ ਸਨ । ਇਸ ਗਲ ਦੀ ਡਾਇਰੈਕਟਰ ਅੰਕੜਾ, ਸਰਦਾਰ ਕਰਤਾਰ ਸਿੰਘ ਨੇ ਇਨਕੁਆਇਰੀ ਕੀਤੀ ਸੀ ਅਤੇ ਮਸ਼ੀਨਾਂ ਗਲਤ ਪਾਈਆਂ ਸਨ । ਜਿਨ੍ਹਾਂ ਅਫਸਰਾਂ ਨੇ ਗਲਤ ਮਸ਼ੀਨਾਂ ਖਰੀਦੀਆਂ ਸਨ ਉਨ੍ਹਾਂ ਦੀਆਂ ਪੈਨਸ਼ਨਾਂ ਰੋਕ ਦਿਤੀਆਂ ਗਈਆਂ ਸਨ ਪਰ ਉਨ੍ਹਾਂ ਨੇ ਗਲਤ ਤਰੀਕੇ ਨਾਲ ਆਪਣੀਆਂ ਪੈਨਸ਼ਨਾਂ ਲਗਵਾ ਲਈਆਂ ਸਨ । ਕੀ ਮੰਤਰੀ ਸਾਹਿਬ ਇਸ ਸਬੰਧੀ ਕਾਰਵਾਈ ਕਰਕੇ ਦੋਸ਼ੀਆਂ ਦੇ ਖਿਲਾਫ਼ ਸਖਤ ਐਕਸ਼ਨ ਲੈਣਗੇ ? ਨਾਲ ਹੀ ਮੈਂ ਇਹ ਵੀ ਮੰਤਰੀ ਜੀ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਉਨ੍ਹਾਂ ਮਸ਼ੀਨਾਂ ਦੀ ਮੁਰੰਮਤ ਲਈ ਹਰ ਸਾਲ ਸਵਾ ਲੱਖ ਰੁਪਿਆ ਖ਼ਰਚਿਆ ਜਾਂਦਾ ਹੈ ।

**ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਜੋ ਦੱਸਿਆ ਹੈ ਇਹ ਸੇਪਰਿਟ ਨੋਟਿਸ ਲਿਖ ਕੇ ਦੇ ਦੇਣ, ਇਨਕੁਆਇਰੀ ਕਰਵਾ ਲਵਾਂਗੇ । ਜਿਹੜਾ ਵੀ ਦੋਸ਼ੀ ਪਾਇਆ ਗਿਆ ਸਖ਼ਤ ਤੋਂ ਸਖ਼ਤ ਸਜ਼ਾ ਦਿਤੀ ਜਾਵੇਗੀ ।

**ਸ਼੍ਰੀ ਸਪੀਕਰ** : ਸੁਆਲ ਸਾਰੇ ਮੁੱਕ ਗਏ ਹਨ ।

---

## UNSTARRED QUESTIONS AND ANSWERS

### ਫੌਜੀ ਕਲੋਨੀ ਰਣਧੀਰਪੁਰ, ਜ਼ਿਲ੍ਹਾ ਕਪੂਰਥਲਾ ਦੇ ਨੇੜੇ ਲੁੰਡਾ ਰੇਲਵੇ ਦੇ ਸਾਹਮਣੇ ਬੱਸ ਸ਼ੈਲਟਰ/ਸਟੈਂਡ ਬਣਾਉਣਾ

10. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਕੀ ਟ੍ਰਾਂਸਪੋਰਟ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸੁਲਤਾਨਪੁਰ ਲੋਧੀ, ਜ਼ਿਲ੍ਹਾ ਕਪੂਰਥਲਾ ਦੇ ਨਜ਼ਦੀਕ ਫੌਜੀ ਕਲੋਨੀ, ਰਣਧੀਰਪੁਰ ਦੇ ਨੇੜੇ ਲੁੰਡਾ ਰੇਲਵੇ ਫਾਟਕ ਦੇ ਸਾਹਮਣੇ ਬੱਸ ਸਟੈਂਡ/ਸ਼ੈਲਟਰ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਉਕਤ ਬੱਸ ਸਟੈਂਡ/ਸ਼ੈਲਟਰ ਕਦੋਂ ਬਣਾਏ ਜਾਣ ਦੀ ਸੰਭਾਵਨਾ ਹੈ; ਜੇਕਰ ਨਹੀਂ ਤਾਂ ਇਸਦੇ ਕੀ ਕਾਰਣ ਹਨ ?

**ਮਾਸਟਰ ਜਾਗੀਰ ਸਿੰਘ** : ਹਾਂ ਜੀ । ਬੱਸ ਸ਼ੈਲਟਰ ਦੀ ਉਸਾਰੀ ਦਾ ਕੰਮ ਮਾਰਚ, 1990 ਵਿੱਚ ਸ਼ੁਰੂ ਕੀਤਾ ਗਿਆ ਸੀ । ਇਹ ਉਸਾਰੀ ਦਾ ਕੰਮ ਜ਼ਮੀਨ ਦੇ ਝਗੜੇ ਕਾਰਨ ਜ਼ਿਲ੍ਹਾ ਮੈਜਿਸਟਰੇਟ ਕਪੂਰਥਲਾ ਵੱਲੋਂ ਰੋਕ ਦਿੱਤਾ ਗਿਆ ਹੈ ।

---

**ਜ਼ਿਲ੍ਹਾ ਕਪੂਰਥਲਾ ਵਿੱਚ ਲੁੰਡਾ ਫਾਟਕ, ਫੌਜੀ ਕਲੋਨੀ, ਰਣਧੀਰਪੁਰ ਤੋਂ ਪਿੰਡ ਮੋਹੱਬਲੀਪੁਰ ਤਕ ਸੜਕ ਦੀ ਮੁਰੰਮਤ**

11. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਕੀ ਲੋਕ ਨਿਰਮਾਣ (ਭਵਨ **ਅਤੇ ਸੜਕਾਂ)** ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਜ਼ਿਲ੍ਹਾ ਕਪੂਰਥਲਾ ਵਿੱਚ ਸੁਲਤਾਨਪੁਰ ਲੋਧੀ ਦੇ ਨਜ਼ਦੀਕ ਫੌਜੀ ਕਲੋਨੀ, ਰਣਧੀਰਪੁਰ ਦੇ ਲੁੰਡਾ ਫਾਟਕ ਤੋਂ ਪਿੰਡ ਮੋਹੱਬਲੀਪੁਰ ਤੱਕ ਸੜਕ ਕਿਸ ਤਰੀਕ ਨੂੰ ਮੁਕੰਮਲ ਕੀਤਾ ਗਈ ਸੀ ਅਤੇ ਇਸ ਤੇ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ ?

(ਅ) ਕੀ ਭਾਗ (ੳ) ਵਿਚ ਵਰਣਿਤ ਸੜਕ ਦੀ ਮੁਰੰਮਤ ਕਰਵਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਸੜਕ ਦੀ ਮੁਰੰਮਤ ਦਾ ਕੰਮ ਕਦੋਂ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜੋਗਿੰਦਰ ਸਿੰਘ ਮਾਨ** : (ੳ) ਇਸ ਸੜਕ ਦੀ ਉਸਾਰੀ ਜੁਲਾਈ, 1989 ਵਿਚ 7,15,000/- ਰੁਪਏ ਖ਼ਰਚ ਕਰਕੇ ਪੂਰੀ ਕੀਤੀ ਸੀ ।

(ਅ) 1991-92 ਦੌਰਾਨ ਇਸ ਸੜਕ ਦੀ ਰਿਪੇਅਰ ਵਾਸਤੇ 41860/- ਰੁਪਏ ਦਾ ਅਨੁਮਾਨ ਮਨਜ਼ੂਰ ਕੀਤਾ ਜਾ ਚੁੱਕਾ ਹੈ । ਰਿਪੇਅਰ ਦਾ ਕੰਮ 80 ਫੀਸਦੀ ਹੋ ਚੁੱਕਾ ਹੈ ਅਤੇ ਬਾਕੀ ਰਹਿੰਦਾ ਕੰਮ 31-3-92 ਤੱਕ ਪੂਰਾ ਹੋ ਜਾਣਾ ਹੈ ।

---

**ਜ਼ਿਲ੍ਹਾ ਕਪੂਰਥਲਾ ਵਿੱਚ ਸੁਲਤਾਨਪੁਰ ਲੋਧੀ ਦੇ ਨੇੜੇ ਫੌਜੀ ਕਾਲੋਨੀ, ਰਣਧੀਰਪੁਰ ਵਿਚ ਅਨੁਸੂਚਿਤ ਜਾਤੀਆਂ ਲਈ ਧਰਮਸ਼ਾਲਾ ਦੀ ਮੁੜ-ਉਸਾਰੀ**

12. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਕੀ ਸਮਾਜ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਕਪੂਰਥਲਾ ਵਿਚ ਸੁਲਤਾਨਪੁਰ ਲੋਧੀ ਦੇ ਨੇੜੇ ਰਣਧੀਰਪੁਰ ਫੌਜੀ ਕਲੋਨੀ ਵਿਚ ਅਨੁਸੂਚਿਤ ਜਾਤੀਆਂ ਲਈ ਧਰਮਸ਼ਾਲਾ ਦੀ ਉਸਾਰੀ ਕਿਸ ਤਰੀਕ ਨੂੰ ਕੀਤੀ ਗਈ ਸੀ ਅਤੇ ਉਸ ਤੇ ਕਿੰਨੀ ਰਕਮ ਖ਼ਰਚ ਕੀਤੀ ਗਈ ?

(ਅ) ਕੀ ਇਹ ਠੀਕ ਹੈ ਕਿ ਉਕਤ ਭਾਗ (ੳ) ਵਿਚ ਵਰਣਿਤ ਧਰਮਸ਼ਾਲਾ ਰਾਜ ਵਿਚ ਆਏ ਪਿਛਲੇ ਹੜ੍ਹਾਂ ਦੇ ਦੌਰਾਨ ਰੁੜ੍ਹ ਗਈ ਸੀ ?

(ੲ) ਜੇਕਰ ਉਕਤ ਭਾਗ (ਅ) ਦਾ ਉਤਰ ਹਾਂ ਵਿਚ ਹੋਵੇ, ਤਾਂ ਕੀ ਉਕਤ ਧਰਮਸ਼ਾਲਾ ਦੀ ਮੁੜ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ? ਜੇਕਰ ਹੈ, ਤਾਂ ਕਦੋਂ ਤੱਕ ?

**ਸ਼੍ਰੀ ਬ੍ਰਹਮ ਮਹਿੰਦਰਾ** : (ੳ) ਸਾਲ 1984-85 ।

ਇਸ ਧਰਮਸ਼ਾਲਾ ਤੇ 10058.95 ਪੈਸੇ ਦਾ ਖ਼ਰਚ ਆਇਆ ਸੀ ਅਤੇ ਇਸ

ਵਿਭਾਗ ਵਲੋਂ ਹੇਠ ਅਨੁਸਾਰ 10,000/- ਰੁਪਏ ਦੀ ਗਰਾਂਟ ਦਿੱਤੀ ਗਈ ਸੀ:—

| | | |
|---|---|---|
| (1) | ਮਿਤੀ 29-11-1984 | 2500/- ਰੁਪਏ |
| (2) | ਮਿਤੀ 5-12-1984 | 5000/- ਰੁਪਏ |
| (3) | ਮਿਤੀ 8-1-1985 | 2500/- ਰੁਪਏ |

ਧਰਮਸ਼ਾਲਾ ਦੀ ਉਸਾਰੀ ਲਈ ਮਜ਼ਦੂਰੀ ਪਿੰਡ ਵਾਲਿਆਂ ਨੇ ਕੀਤੀ ਸੀ ।

(ਅ) ਹਾਂ ਜੀ । ਇਹ ਧਰਮਸ਼ਾਲਾ ਹੜ੍ਹਾਂ ਵਿਚ ਪੂਰੀ ਤਰ੍ਹਾਂ ਨਸ਼ਟ ਨਹੀਂ ਸੀ ਹੋਈ ਪ੍ਰੰਤੂ ਇਸ ਦਾ ਕੁਝ ਨੁਕਸਾਨ ਹੋਇਆ ਸੀ । ਇਸ ਵੇਲੇ ਇਸ ਦੀ ਹਾਲਤ ਖਸਤਾ ਹੈ ਅਤੇ ਮੁਰੰਮਤ ਦੀ ਜ਼ਰੂਰਤ ਹੈ ।

(ੲ) ਪਿੰਡ ਵਾਸੀਆਂ ਵਲੋਂ ਇਸ ਸਬੰਧ ਵਿਚ ਜ਼ਿਲ੍ਹਾ ਭਲਾਈ ਅਫ਼ਸਰ, ਕਪੂਰਥਲਾ ਨੂੰ ਕੋਈ ਬਿਨੈ-ਪੱਤਰ ਪ੍ਰਾਪਤ ਨਹੀਂ ਹੋਇਆ । ਪਿੰਡ ਨਿਵਾਸੀਆਂ ਵਲੋਂ ਬਿਨੈ-ਪੱਤਰ ਆਉਣ ਤੇ ਵਿਚਾਰ ਕੀਤਾ ਜਾਵੇਗਾ ।

---

## PAPERS LAID ON THE TABLE

**Rural Development and Panchayats Minister** (Sardar Umrao Singh): Sir, I beg to lay on the Table :—

The Punjab Package Deal Properties (Disposal) (First Amendment) Rules, 1991, as required under section 18(3) of the Punjab Package Deal Properties (Disposal) Act, 1976.

**Finance Minister** (Doctor Kewal Krishan): **Sir, I** beg to lay on the Table—

(i) Finance Accounts for the years 1985-86 to 1988-89;

(ii) Appropriation Accounts for the years 1985-86 to 1988-89;

(iii) Report of the Comptroller and Auditor General of India for the years 1985-86 to 1988-89 (Civil);

(iv) Report of the Comptroller and Auditor General of India for the year 1985-86 to 1988-89 (Commercial),

(v) Report of the Comptroller and Auditor General of India for the year 1985-86 to 1988-89 (Revenue Receipt.)

as required under Article 151(2) of the Constitution of India.

**Mr. Speaker**: Next item is Resolution. Sardar Jasjit Singh, MLA to move.

(Not moved by the Hon. Member-Sardar Jasjit Singh).

**Rural Development and Panchayats Minister** : Sardar Darshan Singh, MLA will take up the matter.

**ਸਰਦਾਰ ਦਰਸ਼ਨ ਸਿੰਘ ਬਰਾੜ** : ਸਰ, ਮੈਂ ਆਪ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਗਰਭਵਤੀ ਔਰਤਾਂ....

**ਸ੍ਰੀ ਸਪੀਕਰ** : ਪਹਿਲਾਂ ਆਪਣਾ ਰੈਜ਼ੋਲਿਊਸ਼ਨ ਮੂਵ ਕਰੋ।

## RESOLUTION RE. BAN ON SEX-DETERMINATION TESTS ON PREGNANT WOMEN

**ਸਰਦਾਰ ਦਰਸ਼ਨ ਸਿੰਘ ਬਰਾੜ** : ਹਾਂ ਜੀ, ਮੈਂ ਮੂਵ ਕਰਦਾ ਹਾਂ ਕਿ—

"ਇਹ ਸਦਨ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਗਰਭਵਤੀ ਇਸਤਰੀਆਂ ਦੇ ਬੱਚੇ ਦੇ ਲਿੰਗ ਦੀ ਜਾਂਚ ਸਬੰਧੀ ਟੈਸਟ (ਸੈਕਸ ਡਿਟਰਮੀਨੇਸ਼ਨ), ਤੇ ਪਾਬੰਦੀ ਲਗਾਉਣ ਲਈ ਤੁਰੰਤ ਕਾਰਵਾਈ ਕੀਤੀ ਜਾਵੇ, ਕਿਉਂ ਜੋ ਇਸ ਮਾਦਾ ਭਰੂਣ (ਫੋਈਟੱਸ) ਨੂੰ ਭਾਰੀ ਗਿਣਤੀ ਵਿੱਚ ਗਿਰਾ ਦਿੱਤਾ ਜਾਂਦਾ ਹੈ ਅਤੇ ਇਹ ਔਰਤਾਂ ਤੇ ਅਤਿਆਚਾਰ ਅਤੇ ਉਨ੍ਹਾਂ ਨਾਲ ਵਿਤਕਰਾ ਹੈ।"

**Mr. Speaker** : Motion moved—

> "This House recommends to the Government to take immediate steps to ban-sex-determination tests on pregnant women as it leads to large scale destruction of female foetus resulting in cruelty to and discrimination against women."

**ਸਰਦਾਰ ਦਰਸ਼ਨ ਸਿੰਘ ਬਰਾੜ** (ਜਗਰਾਉਂ) : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਗਰਭਵਤੀ ਔਰਤਾਂ ਦੇ ਬੱਚੇ ਦੇ ਲਿੰਗ ਦੀ ਪਛਾਣ ਕਰਨ ਦਾ ਟੈਸਟ, ਕਿ ਬੱਚਾ ਲੜਕਾ ਹੈ ਜਾਂ ਲੜਕੀ ਹੈ ਉਹ ਟੈਸਟ ਤੁਰੰਤ ਬੰਦ ਕਰਨਗੇ ? ਉਹ ਬੰਦ ਹੋਣਾ ਚਾਹੀਦਾ ਹੈ ਕਿਉਂਕਿ ਇਹ ਕਿਸੇ ਪੱਖੋਂ ਵੀ ਠੀਕ ਨਹੀਂ ਹੈ। ਜੇਕਰ ਇਹ ਟੈਸਟ ਜਾਰੀ ਰਿਹਾ ਤਾਂ ਇਹ ਇਸਤਰੀ ਜਾਤੀ ਦਾ ਮਜ਼ਾਕ ਹੈ। ਜੇਕਰ ਇਹ ਬੰਦ ਨਾ ਹੋਇਆ ਤਾਂ ਮੈਂ ਸਮਝਦਾ ਹਾਂ ਕਿ ਮਾਦੇ ਦੀ ਗਿਣਤੀ ਘੱਟ ਹੋ ਰਹੀ ਹੈ ਔਰ ਟੈਸਟ ਕਰਨ ਵਾਲਿਆਂ ਦੀ ਭਾਵ ਨਰ ਦੀ ਗਿਣਤੀ ਵੱਧ ਰਹੀ ਹੈ। ਇਸ ਬਾਰੇ ਔਰਤਾਂ ਦੀਆਂ ਜਥੇਬੰਦੀਆਂ ਨੇ ਆਪਣੀ ਆਵਾਜ਼ ਉਠਾਈ ਹੈ ਪਰ ਇਹ ਟੈਸਟ ਬੰਦ ਨਹੀਂ ਕੀਤਾ ਗਿਆ। ਜੇਕਰ ਇਹ ਟੈਸਟ ਬੰਦ ਨਾ ਕੀਤਾ ਗਿਆ ਤਾਂ ਲੜਕੀਆਂ ਪੈਦਾ ਨਹੀਂ ਹੋਣਗੀਆਂ। ਲੜਕੀਆਂ ਪੈਦਾ ਹੋਣੋਂ ਬੰਦ ਹੋ ਜਾਣਗੀਆਂ ਔਰ ਲੜਕੇ ਕੰਵਾਰੇ ਰਹਿ ਜਾਣਗੇ। ਇਸ ਲਈ ਇਹ ਟੈਸਟ ਬੰਦ ਹੋਣੇ ਚਾਹੀਦੇ ਹਨ।

**ਸ੍ਰੀ ਸਪੀਕਰ** : ਮਿਸਿਜ਼ ਡਾਂਗ, ਕੀ ਤੁਸੀਂ ਬੋਲਣਾ ਹੈ ? ਕਿਉਂਕਿ ਸਬਜੈਕਟ ਮੈਟਰ ਇਕੋ ਸੀ ਇਸ ਕਰਕੇ ਬੈਲਟ ਕੀਤਾ ਗਿਆ ਹੈ । ਤੁਸੀਂ ਬੋਲਣਾ ਹੋਵੇ ਤਾਂ ਸੇਮ ਰੈਜ਼ੋਲਿਊਸ਼ਨ ਹੈ, ਤੁਸੀਂ ਬੋਲ ਲਵੋ । ਤੁਸੀਂ ਬੋਲਣਾ ਚਾਹੁੰਦੇ ਹੋ ਤਾਂ ਬੋਲੋ ।

**ਸ੍ਰੀਮਤੀ ਵਿਮਲਾ** ਡਾਂਗ (ਅੰਮ੍ਰਿਤਸਰ ਪੱਛਮੀ) : ਸਪੀਕਰ ਸਾਹਿਬ, ਇਕੋ ਹੀ ਸਬ-ਜੈਕਟ ਦੇ ਉਪਰ ਚਾਰ ਰੈਜ਼ੋਲਿਊਸ਼ਨਜ਼ ਹਨ । ਪਹਿਲੇ ਤਿੰਨ ਜਿਹੜੇ ਹਨ ਉਹ ਮੇਰਾ ਖਿਆਲ ਹੈ ਕਿ ਬਿਲਕੁਲ ਇਕੋ ਹੀ ਹਨ ਪਰ ਜਿਹੜਾ ਮੇਰਾ ਰੈਜ਼ੋਲਿਊਸ਼ਨ ਹੈ ਉਸ ਵਿੱਚ ਇਕ ਲਾਈਨ ਨਹੀਂ ਹੈ ਲੇਕਿਨ ਕਨਟੈਂਟ ਜਿਹੜਾ ਹੈ ਉਹ ਇਕੋ ਜਿਹਾ ਹੈ । ਇਸ ਕਰਕੇ ਮੇਰੀ ਇਹ ਤਜ਼ਵੀਜ਼ ਹੈ ਕਿ ਇਸ ਮਾਮਲੇ ਉਤੇ ਕੋਈ ਅਸਹਿਮਤੀ ਨਹੀਂ ਹੋਵੇਗੀ ਕਿਉਂਕਿ ਇਸ਼ੂ ਇਸ ਤਰ੍ਹਾਂ ਦਾ ਹੈ, ਕਿ ਸਾਰਿਆਂ ਨੂੰ ਸਮਰਥਨ ਕਰਨਾ ਚਾਹੀਦਾ ਹੈ । ਇਸ ਲਈ ਸਰਵ-ਸੰਮਤੀ ਨਾਲ ਇਹ ਰੈਜ਼ੋਲਿਊਸ਼ਨ ਪਾਸ ਕਰਨਾ ਚਾਹੀਦਾ ਹੈ । ਗਰਭਵਤੀ ਔਰਤਾਂ ਦੇ ਬੱਚੇ ਦੇ ਲਿੰਗ ਨੂੰ ਪਰਖਣ ਦਾ ਮਤਲਬ ਇਹ ਹੀ ਹੈ ਕਿ ਜੇਕਰ ਉਹ ਬੱਚਾ ਜਿਹੜਾ ਹੋਣ ਵਾਲਾ ਹੈ ਲੜਕੀ ਹੋਵੇਗੀ ਤਾ ਅਬਾਰਸ਼ਨ ਕਰਕੇ ਪਹਿਲਾਂ ਹੀ ਖਤਮ ਕਰ ਦਿੱਤਾ ਜਾਵੇਗਾ, ਜਿਹੜਾ ਕਿ ਔਰਤਾਂ ਨਾਲ ਬੜਾ ਵਿਤਕਰਾ ਹੀ ਨਹੀਂ ਹੈ ਬਲਕਿ ਜ਼ੁਲਮ ਹੈ, ਕਰਾਈਮ ਹੈ, ਜੁਰਮ ਹੈ । ਧੀਆਂ ਤੇ ਪੁੱਤਰਾਂ ਵਿੱਚ ਅਸਲ ਵਿਚ ਕੋਈ ਫਰਕ ਨਹੀਂ ਹੈ ਲੇਕਿਨ ਕਿਉਂਕਿ ਸਾਡੇ ਸਮਾਜ ਵਿਚ ਔਰਤ ਦਾ ਦਰਜਾ ਨੀਵਾਂ ਹੈ ਇਸ ਕਰਕੇ ਜਿਹੜੀਆਂ ਸਾਡੀਆਂ ਭੈਣਾਂ ਮੈਡੀਕਲ ਟੈਸਟ ਕਰਵਾਉਂਦੀਆਂ ਹਨ, ਮੈਂ ਸਮਝਦੀ ਹਾਂ ਕਿ ਉਨ੍ਹਾਂ ਨੂੰ ਮਜਬੂਰ ਕੀਤਾ ਜਾਂਦਾ ਹੈ । ਮੈਂ ਸਮਝਦੀ ਹਾਂ ਕਿ ਸਿੱਖ ਗੁਰੂਆਂ ਨੇ ਅਤੇ ਹਿੰਦੂ ਸ਼ਾਸਤਰਾਂ ਨੇ ਔਰਤ ਦੀ ਪੁਜੀਸ਼ਨ ਨੂੰ ਉਚਾ ਚੁੱਕਿਆ ਹੈ । ਮਹਾਂਰਾਸ਼ਟਰ ਨੇ ਇਸ ਬਾਰ ਕਾਨੂੰਨ ਵੀ ਬਣਾਇਆ ਹੈ । ਪੰਜਾਬ ਤੋਂ ਬਾਹਰ ਦੀਆਂ ਸਟੇਟਾਂ ਨੇ ਕਾਨੂੰਨ ਬਣਾਇਆ ਹੈ ਤਾਂ ਪੰਜਾਬ ਵਿਚ ਜਿੱਥੇ ਮਾਈ ਭਾਗੋ ਵਰਗੀਆਂ ਔਰਤਾਂ ਜਨਮੀਆਂ ਹਨ, ਉਥੇ ਇਹ ਸਿਲਸਿਲਾ ਜ਼ਰੂਰ ਖਤਮ ਕਰਨਾ ਚਾਹੀਦਾ ਹੈ ।

ਆਖਰ ਵਿਚ, ਮੈਂ ਬੇਨਤੀ ਕਰਦੀ ਹਾਂ ਕਿ ਇਸ ਵਿਚ ਇਕ ਕਲਾਜ਼ ਹੋਰ ਐਡ ਕਰ ਦੇਣੀ ਚਾਹੀਦੀ ਹੈ ਕਿ ਸਾਡਾ ਹਾਊਸ ਸੈਂਟਰਲ ਗੌਰਮਿੰਟ ਨੂੰ ਇਹ ਬੇਨਤੀ ਕਰਦਾ ਹੈ ਕਿ ਇਸ ਸਬੰਧ ਵਿਚ ਸੈਂਟਰਲ ਲਾਅ ਪਾਸ ਹੋਣਾ ਚਾਹੀਦਾ ਹੈ ਤਾਂ ਹੀ ਇਸਦਾ ਫਾਇਦਾ ਹੋ ਸਕਦਾ ਹੈ । ਜੇ ਇਥੇ ਅਸੀਂ ਰੋਕ ਲਾ ਦੇਵਾਂਗੇ ਤਾਂ ਗੁਜਰਾਤ ਵਿਚ ਜਾ ਕੇ ਲੋਕ ਇਹ ਟੈਸਟ ਕਰਵਾ ਲੈਣਗੇ । ਇਸ ਲਈ ਇਸ ਨੂੰ ਚੈਕ ਕਰਨ ਵਾਸਤੇ ਸੈਂਟਰਲ ਲਾਅ ਬਣਨਾ ਚਾਹੀਦਾ ਹੈ । ਮੈਂ ਫਿਰ ਹਾਊਸ ਨੂੰ ਬੇਨਤੀ ਕਰਦੀ ਹਾਂ ਕਿ ਇਹ ਰੈਜ਼ੋਲਿਊਸ਼ਨ ਸਰਵ-ਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ । ਮੈਨੂੰ ਖੁਸ਼ੀ ਹੈ ਕਿ ਇਹ ਰੈਜ਼ੋਲਿਊਸ਼ਨ ਮੇਰੇ ਵੀਰਾਂ ਵਲੋਂ ਵੀ ਆਇਆ ਹੈ ਜਦਕਿ ਵੇਖਿਆ ਇਹ ਗਿਆ ਹੈ ਕਿ ਪੁੱਤਰਾਂ ਦੇ ਜਨਮ ਤੇ ਲੋਕ ਖੁਸ਼ੀਆਂ ਮਨਾਉਂਦੇ ਹਨ ਔਰ ਲੜਕੀ ਦੇ ਜਨਮ ਨੂੰ ਚੰਗਾ ਨਹੀਂ ਸਮਝਦੇ । ਪਰ ਸਾਡੇ ਵੀਰਾਂ ਨੇ ਇਸ ਨੂੰ ਬਰਾਬਰੀ ਦਾ ਦਰਜਾ ਦਿੱਤਾ ਹੈ ।

**ਸਰਦਾਰ ਅਵਤਾਰ ਸਿੰਘ ਬਰਾੜ** (ਫਰੀਦਕੋਟ) : ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬਾਨ ਨੇ ਜੋ ਇਹ ਮਤਾ ਲਿਆਂਦਾ ਹੈ, ਇਹ ਬਹੁਤ ਅੱਛਾ ਹੈ । ਸਾਡੇ ਸਮਾਜ

[ਸਰਦਾਰ ਅਵਤਾਰ ਸਿੰਘ ਬਰਾੜ]

ਵਿਚ ਇਹ ਬੜੀ ਸ਼ਰਮਨਾਕ ਗੱਲ ਹੈ। ਸਾਡੇ ਮੈਂਬਰ ਸਾਹਿਬਾ ਨੇ ਜੋ ਇਥੇ ਕਿਹਾ ਹੈ ਔਰ ਹੋਰ ਸ਼ਾਸਤਰਾਂ ਵਿੱਚ ਵੀ ਇਸਤਰੀ ਜਾਤੀ ਨੂੰ ਬਹੁਤ ਉਚਾ ਚੁੱਕਿਆ ਹੈ ਇਸ ਲਈ ਚਾਹੇ ਉਹ ਹਿੰਦੂ ਹੈ ਜਾਂ ਸਿੱਖ ਹੈ ਇਸ ਇਸਤਰੀ ਜਾਤੀ ਨੂੰ ਬੁਰਾ ਨਹੀਂ ਕਹਿ ਸਕਦਾ। ਫਿਰ ਗੁਰੂ ਨਾਨਕ ਦੇਵ ਜੀ ਨੇ ਵੀ ਇਹ ਕਿਹਾ ਹੈ ਕਿ—

"ਸੋ ਕਿਉਂ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।"

ਜਨਮ ਤੋਂ ਹੀ ਬੱਚੇ ਨੂੰ ਕਤਲ ਕਰ ਦੇਣਾ, ਮੈਂ ਸਮਝਦਾ ਹਾਂ ਕਿ ਉਹ ਚਾਹੇ ਹਿੰਦੂ ਹੋਵੇ ਜਾਂ ਸਿੱਖ ਹੋਵੇ, ਇਸ ਨੂੰ ਚੰਗਾ ਨਹੀਂ ਕਿਹਾ ਜਾ ਸਕਦਾ। ਪਰ ਇਹ ਬੁਰਾਈ ਸਾਡੇ ਸਮਾਜ ਵਿਚ ਦਿਨੋ ਦਿਨ ਵਧਦੀ ਜਾ ਰਹੀ ਹੈ। ਮੈਂ ਸਮਝਦਾ ਹਾਂ ਕਿ ਇਸ ਬੁਰਾਈ ਨੂੰ ਪੈਦਾ ਕਰਨ ਵਿਚ ਦਾਦੀ ਔਰ ਸੱਸ ਦਾ ਜ਼ਿਆਦਾ ਹੱਥ ਹੁੰਦਾ ਹੈ। ਮੈਂ ਸਮਝਦਾ ਹਾਂ ਕਿ ਜਿਥੇ ਸਾਡਾ ਸਮਾਜ ਹੋਰ ਦਾਜ ਵਰਗੀਆਂ ਬੁਰਾਈਆਂ ਨੂੰ ਖਤਮ ਕਰਨ ਦੀ ਕੋਸ਼ਿਸ਼ ਕਰਦਾ ਰਿਹਾ ਹੈ ਉਥੇ ਇਸ ਬੁਰਾਈ ਨੂੰ ਵੀ ਜਲਦੀ ਖਤਮ ਕਰਨ ਦਾ ਯਤਨ ਕਰਨਾ ਚਾਹੀਦਾ ਹੈ। ਇਹ ਬੜੇ ਅੱਛੇ ਸਮੇਂ ਤੇ ਰੈਜ਼ੋਲਿਊਸ਼ਨ ਆਇਆ ਹੈ, ਇਸ ਨੂੰ ਸਰਵਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ। ਇਹ ਬੁਰਾਈ ਕਰਨ ਵਾਲੇ ਨੂੰ ਸਜ਼ਾ ਮਿਲਣੀ ਚਾਹੀਦੀ ਹੈ। ਮੈਂ ਇਸ ਰੈਜ਼ੋਲਿਊਸ਼ਨ ਦਾ ਪੁਰਜ਼ੋਰ ਸ਼ਬਦਾਂ ਨਾਲ ਸਮਰਥਨ ਕਰਦਾ ਹਾਂ ਔਰ ਅਪੀਲ ਕਰਦਾ ਹਾਂ ਕਿ ਇਸ ਬੁਰਾਈ ਨੂੰ ਖਤਮ ਕਰਨਾ ਚਾਹੀਦਾ ਹੈ।

**ਸਰਦਾਰ ਜਸਬੀਰ ਸਿੰਘ** (ਸੰਗਰੂਰ) : ਇਹ ਜਿਹੜਾ ਮਤਾ ਸਰਦਾਰ ਦਰਸ਼ਨ ਸਿੰਘ ਜੀ ਨੇ ਪੇਸ਼ ਕੀਤਾ ਹੈ, ਸ੍ਰੀਮਤੀ ਡਾਂਗ ਜੀ ਨੇ ਵੀ ਕਿਹਾ ਹੈ ਔਰ ਸਰਦਾਰ ਅਵਤਾਰ ਸਿੰਘ ਜੀ ਨੇ ਵੀ ਬਹੁਤ ਅੱਛੇ ਸ਼ਬਦਾਂ ਵਿਚ ਇਸ ਦਾ ਸਮਰਥਨ ਕੀਤਾ ਹੈ। ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਸਾਡੇ ਦੇਸ਼ ਵਿਚ ਸਾਰੇ ਧਰਮਾਂ ਨੇ ਇਸਤਰੀ ਨੂੰ ਬੜੀ ਇੰਪਾਰਟੈਂਸ ਦਿੱਤੀ ਹੈ। ਦੁਨੀਆਂ ਦੀਆਂ ਪਰਾਚੀਨ ਪੁਸਤਕਾਂ ਵਿਚ ਰਿਗ ਵੇਦ ਸਭ ਤੋਂ ਪ੍ਰਾਚੀਨ ਪੁਸਤਕ ਸਮਝੀ ਜਾਂਦੀ ਹੈ ਔਰ ਸਵਾਮੀ ਦਯਾ ਨੰਦ ਜੀ ਨੇ ਵੀ ਰਿਗ ਵੇਦ ਦੀ ਪ੍ਰਾਚੀਨਤਾ ਬਾਰੇ ਕਿਹਾ ਹੈ ਕਿ ਇਹ ਕੋਈ 196 ਕਰੋੜ ਸਾਲ ਪੁਰਾਣਾ ਗ੍ਰੰਥ ਹੈ। ਇਸ ਦੇ ਵਿਚ 228 ਸਲੋਕ ਹਨ। ਇਸ ਵਿਚ ਇਸਤਰੀ ਜਾਤੀ ਦੀ ਮਹਾਨਤਾ ਬਾਰੇ ਲਿਖਿਆ ਗਿਆ ਹੈ। ਮੈਂ ਸੰਸਕ੍ਰਿਤ ਵਿਚ ਨਹੀਂ ਕਹਿ ਸਕਦਾ। ਸਾਡੇ ਮਨਾਂ ਵਿਚ ਇਸਤਰੀ ਜਾਤੀ ਲਈ ਸਤਿਕਾਰ ਕਿਤਨਾ ਹੁੰਦਾ ਸੀ। ਸਪੀਕਰ ਸਾਹਿਬ, ਦੁਨੀਆਂ ਵਿਚ ਜੋ ਪੈਦਾ ਹੋਇਆ ਹੈ, ਉਸ ਨੇ ਤਿੰਨ ਕਰਜ਼ ਦੇਣੇ ਹੁੰਦੇ ਹਨ। ਇਕ ਰੱਬ ਦਾ, ਇਕ ਪਿਤਰਾਂ ਦਾ ਅਤੇ ਇਕ ਮਾਂ ਦਾ ਕਰਜ਼ਾ ਹੁੰਦਾ ਹੈ। ਇਹ ਸਲੋਕ ਕਹਿੰਦੇ ਹਨ ਕਿ ਰੱਬ ਦਾ ਕਰਜ਼ਾ ਲਹਿ ਸਕਦਾ ਹੈ, ਪਿਤਰਾਂ ਦਾ ਕਰਜ਼ਾ ਲਹਿ ਸਕਦਾ ਹੈ ਪਰ ਮਾਂ ਦਾ ਕਰਜ਼ਾ ਨਹੀਂ ਲਹਿ ਸਕਦਾ। ਗੁਰੂ ਨਾਨਕ ਦੇਵ ਜੀ ਨੇ ਵੀ ਕਿਹਾ ਹੈ, ਗੁਰੂ ਅਮਰਦਾਸ ਜੀ ਨੇ ਵੀ ਕਿਹਾ ਹੈ ਕਿ ਭਗਤ ਨੂੰ ਜਿਤਨੀ ਰੱਬ ਦੀ ਪ੍ਰਾਪਤੀ ਕਰਕੇ ਖੁਸ਼ੀ ਹੁੰਦੀ ਹੈ, ਉਤਨੀ ਖੁਸ਼ੀ ਮਾਂ ਨੂੰ ਮਿਲਕੇ ਹੁੰਦੀ ਹੈ। ਰੱਬ ਅਤੇ ਪਿਤਰਾਂ ਦਾ ਕਰਜ਼ਾ ਲਹਿ ਸਕਦਾ ਹੈ ਪਰ ਮਾਂ ਦਾ ਕਰਜ਼ਾ ਨਹੀਂ ਲਹਿ ਸਕਦਾ। ਗੁਰੂ ਮਹਾਰਾਜ ਜੀ ਨੇ ਵੀ ਕਿਹਾ ਹੈ :—

"ਅਨੰਦ ਭਇਆ ਮੇਰੀ ਮਾਏ
ਸਤਿਗੁਰੂ ਮੈਂ ਪਾਇਆ।"

ਹਰ ਇੱਕ ਖੇਤਰ ਵਿਚ ਇਸਤਰੀ ਨੇ ਤਰੱਕੀ ਕੀਤੀ ਹੈ । ਸਾਡੇ ਦੇਸ਼ ਦੀ ਪ੍ਰਧਾਨ ਮੰਤਰੀ, ਸ੍ਰੀਮਤੀ ਇੰਦਰਾ ਗਾਂਧੀ ਜੀ ਮਨ । ਮੈਡੀਕਲ ਸਫੀਅਰ ਵਿਚ ਅਤੇ ਹੋਰ ਹਰ ਸਫੀਅਰ ਵਿਚ ਇਸਤਰੀ ਜਾਤੀ ਦਾ ਬੋਲਬਾਲਾ ਹੈ । ਏਸ਼ੀਆ ਦੀਆਂ ਖੇਡਾਂ ਵਿਚ ਜਿਹੜੇ ਆਦਮੀ ਸਨ ਉਹ ਮੂੰਹ ਲਟਕਾਉਂਦੇ ਆ ਗਏ ਪਰ ਇਸਤਰੀਆਂ ਨੇ ਦੇਸ਼ ਦਾ ਮਾਣ ਵਧਾਇਆ । ਅਥਲੀਟ ਪੀ. ਟੀ. ਊਸ਼ਾ ਨੇ ਗੋਲਡ ਮੈਡਲ ਜਿੱਤ ਕੇ ਲਿਆਂਦਾ । ਉਸ ਨੂੰ ਗੋਲਡ ਗਰਲ ਕਿਹਾ ਜਾਵੇ । ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ ਕਿ ਅਸੀਂ ਸਾਰੇ ਇਸਤਰੀ ਜਾਤੀ ਦਾ ਮਾਣ ਕਰੀਏ । (ਥੰਪਿੰਗ) ਮੈਂ ਪੂਰੀ ਤਰ੍ਹਾਂ ਸਹਿਮਤ ਹਾਂ ਕਿ ਵਿਗਿਆਨ ਨੇ ਸਾਡੇ ਦੇਸ਼ ਨੂੰ ਬਹੁਤ ਕੁਝ ਦਿੱਤਾ ਹੈ ਪਰ ਇਸ ਮਸ਼ੀਨ ਦਾ ਮਕਸਦ ਤਾਂ ਇਹ ਸੀ ਕਿ ਮਾਂ ਦੇ ਗਰਭ ਦਾ ਟੈਸਟ ਕਰਕੇ ਪਤਾ ਲੱਗ ਸਕੇ ਕਿ ਮਾਂ ਦੀ ਸਿਹਤ ਠੀਕ ਹੈ ਅਤੇ ਮਾਂ ਦੇ ਗਰਭ ਵਿਚ ਬੱਚੇ ਦੀ ਸਿਹਤ ਠੀਕ ਹੈ । ਲੋਕਾਂ ਨੇ ਇਸ ਦੀ ਦੁਰਵਰਤੋਂ ਸ਼ੁਰੂ ਕਰ ਦਿੱਤੀ ਹੈ । ਸਮਾਜ ਇਸ ਮਸ਼ੀਨ ਨੂੰ ਮਿਸਯੂਜ਼ ਕਰਦਾ ਆ ਰਿਹਾ ਹੈ । ਜੇਕਰ ਮਸ਼ੀਨ ਰਾਹੀਂ ਟੈਸਟ ਕਰਕੇ ਕਿਸੇ ਮਾਂ ਨੂੰ ਪਤਾ ਲੱਗ ਜਾਵੇ ਕਿ ਉਸ ਦੇ ਗਰਭ ਵਿਚ ਕੁੜੀ ਹੈ ਤਾਂ ਉਸ ਮਾਂ ਨੂੰ ਕਿਸ ਸਥਿਤੀ ਵਿਚੋਂ ਲੰਘਣਾ ਪੈਂਦਾ ਹੈ ਇਸ ਬਾਰੇ ਉਸ ਨੂੰ ਹੀ ਪਤਾ ਹੈ । ਮੈਂ ਇਸ ਰੇਜ਼ੋਲਿਊਸ਼ਨ ਨਾਲ ਸਹਿਮਤ ਹਾਂ ਕਿ ਟੈਸਟ ਬੰਦ ਹੋਣਾ ਚਾਹੀਦਾ ਹੈ । ਸਪੀਕਰ ਸਾਹਿਬ, ਸਰਵਸੰਮਤੀ ਦੇ ਨਾਲ ਇਹ ਮਤਾ ਪਾਸ ਹੋਣਾ ਚਾਹੀਦਾ ਹੈ । ਆਪ ਜੀ ਦਾ ਬਹੁਤ ਬਹੁਤ ਧੰਨਵਾਦ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** (ਅੰਮ੍ਰਿਤਸਰ ਕੇਂਦਰੀ) : ਸਪੀਕਰ ਸਾਹਿਬ, ਜੋ ਸਦਨ ਦੇ ਸਾਹਮਣੇ ਰੇਜ਼ੋਲਿਊਸ਼ਨ ਆਇਆ ਹੈ ਮੈਂ ਉਸ ਦਾ ਬੜੇ ਹੀ ਮਜ਼ਬੂਤ ਸ਼ਬਦਾਂ ਦੇ ਨਾਲ ਸਮਰਥਨ ਕਰਦੀ ਹਾਂ । ਸਾਡੇ ਦੇਸ਼ ਦੇ ਸੰਵਿਧਾਨ ਵਿਚ ਇਸਤਰੀ ਨੂੰ ਬਰਾਬਰ ਦਾ ਹੱਕ ਦਿੱਤਾ ਗਿਆ ਹੈ । ਲੜਕੇ ਜਾਂ ਲੜਕੀ ਵਿਚ ਸਾਡੇ ਸੰਵਿਧਾਨ ਵਿਚ ਕੋਈ ਵਿਤਕਰਾ ਨਹੀਂ ਕੀਤਾ ਗਿਆ । ਸਾਡੇ ਸਮਾਜ ਵਿਚ ਤਾਂ ਇਹ ਚੀਜ਼ ਹੈ :

यत्र नार्यस्त पूज्यन्ते

रमन्ते तत्र देवता ।

ਸਾਡੇ ਸਮਾਜ ਵਿਚ ਇਸਤਰੀ ਨੇ ਹੀ ਦੇਸ਼ ਦੀ ਸੰਸਕ੍ਰਿਤੀ ਸੰਭਾਲੀ ਹੈ । ਇਹ ਨਾਰੀ ਸ਼ਕਤੀ ਹੀ ਹੈ ਜਿਹੜੀ ਸ਼ੇਰ ਦੀ ਸਵਾਰੀ ਕਰਕੇ ਦੁਰਗਾ ਦਾ ਰੂਪ ਧਾਰਨ ਕੀਤਾ । 1857 ਵਿਚ ਇਹ ਰਾਣੀ ਝਾਂਸੀ ਹੀ ਸੀ ਜਿਸ ਨੇ ਦੇਸ਼ ਦੀ ਆਜ਼ਾਦੀ ਦੀ ਲੜਾਈ ਵਿਚ ਆਪਣੀ ਆਹੂਤੀ ਦਿੱਤੀ । ਸਮਾਜ ਵਿਚ ਲੜਕੀਆਂ ਨੂੰ ਮਾਰਿਆ ਜਾਣ ਲੱਗਾ । ਇਸਤਰੀ ਜਾਤੀ ਨਾਲ ਬਹੁਤ ਅਪਰਾਧ ਹੋਇਆ । ਜੇਕਰ ਗਰਭ ਵਿਚ ਲੜਕੀ ਹੈ ਤਾਂ ਇਸਤਰੀ ਨੂੰ ਉਸ ਦਾ ਪਤੀ ਅਤੇ ਸੁਸਰਾਲ ਵਾਲੇ ਮਜਬੂਰ ਕਰਦੇ ਹਨ ਕਿ ਬੱਚੀ ਖਤਮ ਕੀਤੀ ਜਾਵੇ ।

ਸਪੀਕਰ ਸਾਹਿਬ ਇਹ ਤੁਹਾਨੂੰ ਵੀ ਪਤਾ ਹੈ ਕਿ ਜੇ ਕਿਸੇ ਦੇ ਘਰ ਲੜਕੀਆਂ ਪੈਦਾ ਹੋ ਜਾਣ ਤਾਂ ਉਨ੍ਹਾਂ ਨੂੰ ਦੂਜੇ ਨੰਬਰ ਦਾ ਨਾਗਰਿਕ ਸਮਝਿਆ ਜਾਂਦਾ ਹੈ । ਮੈਨੂੰ ਆਪਣੇ ਸਮਾਜ ਤੇ ਹੈਰਾਨੀ ਹੁੰਦੀ ਹੈ । ਜਦੋਂ ਤਾਂ ਕੋਈ ਸ਼ੁਭ ਕੰਮ ਹੋਵੇ, ਮਕਾਨ ਲਓ,

[ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ]

ਵਿਆਹ ਕਰੋ, ਯਾਤਰਾ ਕਰਕੇ ਆਓ ਤਾਂ ਏਥੇ ਕੰਜਕਾਂ ਬਿਠਾਂਦੇ ਹਨ ਅਤੇ ਜੇ ਪ੍ਰਮਾਤਮਾ ਡਾਇਰੈਕਟ 2-3 ਕੰਜਕਾਂ ਘਰ ਵਿਚ ਭੇਜ ਦੇਵੇ ਤਾਂ ਬੁਰੀ ਹਾਲਤ ਹੋ ਜਾਂਦੀ ਹੈ। ਇਕ ਭਿਆਨਕ ਸਥਿਤੀ ਦਾ ਸਾਹਮਣਾ ਕਰਨਾ ਪੈਂਦਾ ਹੈ। ਜਿਹੜੀ ਉਨ੍ਹਾਂ ਨੂੰ ਜਨਮ ਦੇਂਦੀ ਹੈ, ਉਸ ਨੂੰ ਕੁਲੱਛਣੀ ਸਮਝਿਆ ਜਾਂਦਾ ਹੈ। ਮੇਰੀ ਇਸ ਸਦਨ ਦੇ ਸਾਹਮਣੇ ਇਕ ਪ੍ਰਾਰਥਨਾ ਹੈ ਕਿ ਇਕ ਤਾਂ ਅਸੀਂ ਏਥੇ ਰੈਜ਼ੋਲਿਊਸ਼ਨ ਨੂੰ ਪਾਸ ਕਰੀਏ ਅਤੇ ਦੂਜਾ ਕੇਂਦਰੀ ਸਰਕਾਰ ਨੂੰ ਵੀ ਪ੍ਰਾਰਥਨਾ ਕਰੀਏ ਕਿ ਦੇਸ਼ ਭਰ ਵਿਚੋਂ ਇਸ ਕਲੰਕ ਨੂੰ ਖਤਮ ਕੀਤਾ ਜਾਵੇ। ਇਸ ਦੇ ਨਾਲ ਹੀ ਅਸੀਂ ਇਕ ਸਮਾਜਿਕ ਮੁਹਿੰਮ ਚਲਾਈਏ ਕਿ ਜਿਹੜਾ ਵੀ ਵਿਅਕਤੀ, ਜਿਹੜਾ ਵੀ ਪਰਿਵਾਰ ਆਪਣੀ ਬੇਟੀ ਨੂੰ ਖਤਮ ਕਰਾਵੇ ਤਾਂ ਉਸ ਦਾ ਸਮਾਜਕ ਤੌਰ ਤੇ ਬਹਿਸ਼ਕਾਰ ਕਰ ਦੇਈਏ। ਕਿਸੇ ਵੇਲੇ ਰਾਜਿਸਥਾਨ ਵਿਚ ਹੁੰਦਾ ਸੀ ਕਿ ਜਨਮ ਲੈਣ ਤੋਂ ਬਾਅਦ ਉਹ ਲੋਕ ਲੜਕੀਆਂ ਨੂੰ ਮਾਰ ਦੇਂਦੇ ਸਨ। ਅਸੀਂ ਸਾਰੇ ਉਸ ਨੂੰ ਅਸੱਭਿਆ ਸਮਾਜ ਸਮਝਦੇ ਸੀ। ਹੁਣ ਇਸ ਸਭਿਆ ਸਮਾਜ ਵਿਚ ਤਾਂ ਲੜਕੀਆਂ ਨੂੰ ਜਨਮ ਲੈਣ ਤੋਂ ਪਹਿਲਾਂ ਹੀ ਮਾਰ ਦਿੱਤਾ ਜਾਂਦਾ ਹੈ। ਇਸ ਨੂੰ ਕੀ ਕਹਿਣਾ ਚਾਹੀਦਾ ਹੈ। ਮੈਂ ਇਸ ਰੈਜ਼ੋਲਿਊਸ਼ਨ ਦਾ ਪੂਰਾ ਸਮਰਥਨ ਕਰਦੀ ਹਾਂ ਅਤੇ ਪੰਜਾਬ ਸਰਕਾਰ ਨੂੰ ਪ੍ਰਾਰਥਨਾ ਕਰਦੀ ਹਾਂ ਅਤੇ ਮੰਗ ਵੀ ਕਰਦੀ ਹਾਂ ਕਿ ਮੀਡੀਆ ਦੇ ਥਰੂ ਅਤੇ ਹੋਰ ਸਾਧਨ ਵਰਤ ਕੇ ਸਾਨੂੰ ਇਸ ਕਿਸਮ ਦਾ ਪ੍ਰਚਾਰ ਕਰਨਾ ਚਾਹੀਦਾ ਹੈ ਕਿ ਲੜਕੀ ਕਿਸੇ ਪੱਖੋਂ ਵੀ ਘੱਟ ਨਹੀਂ ਹੈ। ਇਹ ਦੁਰਗਾ ਅਤੇ ਝਾਂਸੀ ਦੇ ਦੇਸ਼ ਦੀ ਲੜਕੀ ਹੈ। ਇਸ ਨੇ ਰਿਗ ਵੇਦ ਦੀ ਰਚਨਾ ਕੀਤੀ ਹੈ। ਇਸ ਦੇ ਨਾਲ ਹੀ ਇਸ ਕਿਸਮ ਦੀ ਸ਼ਿਕਸ਼ਾ ਸਕੂਲਾਂ ਅਤੇ ਕਾਲਜਾਂ ਵਿੱਚ ਵੀ ਦਿੱਤੀ ਜਾਵੇ ਤਾਂ ਕਿ ਅਸੀਂ ਇਸ ਲਾਅਨਤ ਨੂੰ ਖਤਮ ਕਰ ਸਕੀਏ। ਜੈ ਹਿੰਦ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਪੁਰਜ਼ੋਰ ਸ਼ਬਦਾਂ ਨਾਲ ਜਿਹੜੀ ਸਾਡੇ ਮਾਨਯੋਗ ਮੈਂਬਰਾਂ ਨੇ ਰੈਜ਼ੋ-ਲਿਊਸ਼ਨ ਰੱਖਿਆ ਹੈ, ਉਸ ਦੀ ਪੂਰੀ ਤਰ੍ਹਾਂ ਪ੍ਰੋੜਤਾ ਅਤੇ ਹਮਾਇਤ ਕਰਦਾ ਹਾਂ ਅਤੇ ਇਹ ਵੀ ਮੰਗ ਕਰਦਾ ਹਾਂ ਕਿ ਇਸ ਦੇ ਨਾਲ ਨਾਲ ਇਸ ਦੇ ਵਾਸਤੇ ਇਕ ਕਾਨੂੰਨ ਬਣਾਇਆ ਜਾਵੇ ਨਾ ਸਿਰਫ ਪੰਜਾਬ ਵਿਚ ਹੀ ਬਲਕਿ ਸਰਬਸੰਮਤੀ ਨਾਲ ਇਸ ਅਸੈਂਬਲੀ ਵਲੋਂ ਇਕ ਰਿਕੁਮੈਂਡੇਸ਼ਨ ਕੇਂਦਰ ਨੂੰ ਵੀ ਭੇਜੀ ਜਾਵੇ ਕਿ ਕੁਲ ਹਿੰਦ ਪੱਧਰ ਤੇ ਇਨ੍ਹਾਂ ਟੈਸਟਾਂ ਤੇ ਪਾਬੰਦੀ ਲਗਾ ਦਿੱਤੀ ਜਾਵੇ। ਇਸ ਦਾ ਫਾਇਦਾ ਤਦ ਹੀ ਹੋ ਸਕਦਾ ਹੈ। ਜੇਕਰ ਇਕੱਲੇ ਪੰਜਾਬ ਵਿਚ ਪਾਬੰਦੀ ਲਗਾ ਦਿੱਤੀ ਜਾਵੇਗੀ ਤਾਂ ਲੋਕ ਗਵਾਂਢੀ ਰਾਜਾਂ ਵਿੱਚ ਜਾਣਾ ਸ਼ੁਰੂ ਕਰ ਦੇਣਗੇ। ਇਸ ਲਈ ਇਹ ਜ਼ਰੂਰੀ ਹੈ ਕਿ ਕੇਂਦਰੀ ਪੱਧਰ ਤੇ ਹੀ ਇਸੇ ਕਿਸਮ ਦਾ ਇਕ ਕਾਨੂੰਨ ਬਣੇ।

ਸਪੀਕਰ ਸਾਹਿਬ, ਮੇਰੀ ਦੂਸਰੀ ਬੇਨਤੀ ਹੈ ਕਿ ਸਾਰੀਆਂ ਸਮੱਸਿਆਵਾਂ ਦਾ ਹੱਲ ਅਸੀਂ ਕਾਨੂੰਨ ਬਣਾ ਕੇ ਹੀ ਨਹੀਂ ਨਿਕਾਲ ਸਕਦੇ। ਜਿੰਨਾ ਚਿਰ ਅਸੀਂ ਆਪਣੇ ਸਮਾਜ ਨੂੰ ਵਿਚਾਰਧਾਰਕ ਤੌਰ ਤੇ ਸੂਝਵਾਨ ਨਹੀਂ ਕਰਦੇ, ਜਾਗ੍ਰਿਤ ਨਹੀਂ ਕਰਦੇ, ਗਿਆਨ ਦੀ ਜੋਤ ਪ੍ਰਚੰਡ ਨਹੀਂ ਕਰਦੇ ਤਾਂ ਸਾਨੂੰ ਹਮੇਸ਼ਾਂ ਇਨ੍ਹਾਂ ਗੱਲਾਂ ਲਈ ਸ਼ਰਮਸਾਰ ਹੋਣਾ ਪਵੇਗਾ। ਹੁਣ ਅਸੀਂ ਵਿਗਿਆਨਕ ਅਤੇ ਤਕਨੀਕੀ ਕਰਾਂਤੀ ਵਿਚ ਪ੍ਰਵੇਸ਼ ਕਰ ਰਹੇ ਹਾਂ। ਪਰ ਜਿਹੜੀ ਫਿਊਡਲ ਆਈਡੀਓਲੋਜੀ ਦੀ ਛਾਪ ਹੈ, ਉਹ ਹਾਲੇ ਤੱਕ ਵੀ ਨਹੀਂ ਮਿਟੀ।

'ਇਹ ਸਾਰੀ ਜਗੀਰੂ ਸਮਾਜ ਦੀ ਦੇਣ ਹੈ । ਸਾਡੇ ਸਮਾਜ ਵਿਚ ਮਹਾਨ ਔਰਤਾਂ ਵੀ ਹੋਈਆਂ ਹਨ ਜਿਨ੍ਹਾਂ ਦਾ ਜ਼ਿਕਰ ਏਥੇ ਸਾਡੇ ਕਈ ਮੈਂਬਰ ਸਾਹਿਬਾਨ ਨੇ ਵੀ ਕੀਤਾ ਹੈ । ਇਸ ਲਈ ਸਾਡਾ ਸਾਰਿਆਂ ਦਾ ਇਹੀ ਫਰਜ਼ ਬਣਦਾ ਹੈ ਕਿ ਅਸੀਂ ਇਸ ਵਿਚਾਰਧਾਰਾ ਦੇ ਖਿਲਾਫ ਸਮਾਜ ਨੂੰ ਜਾਗ੍ਰਿਤ ਕਰੀਏ । ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਅਤੇ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਵੀ ਬੇਨਤੀ ਕਰਾਂਗਾ ਕਿ ਜਿਹੜੀਆਂ ਪਾਠ ਪੁਸਤਕਾਂ ਰਾਹੀਂ ਅਸੀਂ ਸਕੂਲਾਂ ਵਿਚ ਐਜੂਕੇਸ਼ਨ ਦੇ ਰਹੇ ਹਾਂ ਉਨ੍ਹਾਂ ਵਿਚ ਵੀ ਇਹੋ ਜਿਹੀ ਸ਼ਿਕਸ਼ਾ ਦਿੱਤੀ ਜਾਵੇ ਕਿ ਕਿਧਰੇ ਵੀ ਲੜਕੀ ਜਾਂ ਲੜਕੇ ਦਾ ਫ਼ਰਕ ਨਾ ਰਹੇ ਅਤ ਸਮਾਜ ਅੰਦਰ ਬਰਾਬਰਤਾ ਦੀ ਭਾਵਨਾ ਪੈਦਾ ਹੋਵੇ । ਅਸੀਂ ਦੇਖਦੇ ਹਾਂ ਕਿ ਜਦੋਂ ਲੜਕੀ ਜਨਮ ਲੈਂਦੀ ਹੈ ਤਾਂ ਕੋਈ ਗਵਾਂਢੀ ਜਾਂ ਰਿਸ਼ਤੇਦਾਰ ਪਿਆਰ ਕਰਨ ਵਾਸਤੇ ਆਉਂਦਾ ਹੈ ਤਾਂ ਕਹਿੰਦਾ ਹੈ ਮਰ ਜਾਣੀਏ ਅਤੇ ਜਦ ਥੋੜੀ ਵੱਡੀ ਹੁੰਦੀ ਹੈ ਤਾਂ ਕਹਿੰਦੇ ਹਨ ਕਿ ਤੇਰਾ ਗਲਾ ਘੁੱਟ ਦੇਵਾਂ ਤਾਂ ਤੈਨੂੰ ਕੋਈ ਦੁੱਖ ਤਾਂ ਨਹੀਂ ਹੋਵੇਗਾ । ਇਸ ਤੇ ਆਲੇ ਦੁਆਲੇ ਵਾਲੇ ਅਤੇ ਗਵਾਂਢੀ ਵੀ ਖੁਸ਼ੀ ਮਹਿਸੂਸ ਕਰਦੇ ਹਨ । ਇਸ ਦੇ ਉਲਟ ਜੇ ਕੋਈ ਲੜਕੇ ਨੂੰ ਪਿਆਰ ਦੇਣ ਆਵੇ ਤਾਂ ਉਹ ਕਦੇ ਨਹੀਂ ਕਹਿੰਦਾ 'ਮਰ ਜਾਣਾ' । ਇਹ ਸਾਡੇ ਤੇ ਸਮਾਜਿਕ ਅਸਰ ਹੈ । ਸਾਡੇ ਮਨਾਂ ਤੇ ਸਾਡੀ ਵਿਚਾਰਧਾਰਾ ਦਾ ਪ੍ਰਭਾਵ ਹੈ । ਇਸ ਕਰਕੇ ਮੈਂ ਸਮਝਦਾ ਹਾਂ ਕਿ ਲੋਕਾਂ ਨੂੰ ਇਸ ਬਾਰੇ ਜਾਗ੍ਰਿਤ ਕਰਨਾ ਚਾਹੀਦਾ ਹੈ । ਇਸ ਦਾ ਇਕ ਆਰਥਿਕ ਪੱਖ ਵੀ ਹੈ । ਉਹ ਇਹ ਕਿ ਆਦਮੀ ਸਮਝਦਾ ਹੈ ਕਿ ਮੇਰੀ ਜਾਇਦਾਦ ਦਾ ਬਾਅਦ ਵਿਚ ਕੀ ਬਣੇਗਾ । ਜੇ ਲੜਕੀਆਂ ਹੋਈਆਂ ਅਤੇ ਲੜਕਾ ਨਾ ਹੋਇਆ ਤਾਂ ਉਸ ਨੂੰ ਡਰ ਹੁੰਦਾ ਹੈ ਕਿ ਉਸ ਦੀ ਜਾਇਦਾਦ ਉਸ ਦੇ ਸ਼ਰੀਕ ਸੰਭਾਲਣਗੇ । ਇਸ ਚੀਜ਼ ਤੋਂ ਡਰਦਾ ਹੋਇਆ ਉਹ ਕੋਸ਼ਿਸ਼ ਕਰਦਾ ਹੈ ਕਿ ਲੜਕਾ ਜ਼ਰੂਰ ਹੋਵੇ ਹਾਲਾਂ ਕਿ ਤਜਰਬਾ ਇਹ ਕਹਿੰਦਾ ਹੈ ਕਿ ਪਰਿਵਾਰਾਂ ਵਿਚ ਲੜਕਿਆਂ ਨਾਲੋਂ ਲੜਕੀਆਂ ਜ਼ਿਆਦਾ ਵਫ਼ਾਦਾਰ ਹੁੰਦੀਆਂ ਹਨ । ਲੜਕੇ ਉਨੀ ਆਪਣੇ ਮਾਂ ਬਾਪ ਦੀ ਸੇਵਾ ਨਹੀਂ ਕਰਦੇ, ਜਿੰਨੀ ਲੜਕੀਆਂ ਕਰਦੀਆਂ ਹਨ । (ਥੰਪਿੰਗ) ਫਿਰ ਵੀ ਜਾਇਦਾਦ ਦੀ ਖਾਤਰ ਲੜਕਿਆਂ ਨੂੰ ਤਰਜੀਹ ਦਿੱਤੀ ਜਾਂਦੀ ਹੈ, ਲੜਕੀਆਂ ਨੂੰ ਤਰਜੀਹ ਨਹੀਂ ਦਿੱਤੀ ਜਾਂਦੀ । ਇਸ ਕਰਕੇ ਇਹ ਜਿਹੜੀਆਂ ਸਾਡੇ ਸਮਾਜ ਵਿਚ ਕੁਰੀਤੀਆਂ ਹਨ, ਇਨ੍ਹਾਂ ਬਾਰੇ ਸਮਾਜ ਨੂੰ ਜਾਗ੍ਰਿਤ ਕਰਨਾ ਚਾਹੀਦਾ ਹੈ । ਸਾਇੰਸ ਨੇ ਮਨੁੱਖ ਨੂੰ ਬਹੁਤ ਉਚਾ ਚੁਕਿਆ ਹੈ, ਇਸ ਦਾ ਬਹੁਤ ਫ਼ਾਇਦਾ ਕੀਤਾ ਹੈ ਪਰ ਸਾਇੰਸ ਦੀ ਬਹੁਤ ਦੁਰਵਰਤੋਂ ਵੀ ਹੋਈ ਹੈ । ਅਲਟਰਾ ਸਾਊਂਡ ਪ੍ਰਚੱਲਤ ਹੋਇਆ । ਮੈਡੀਕਲ ਸਾਇੰਸ ਦੇ ਵਿਚ ਇਹ ਬੜੀ ਜਰੂਰੀ ਅਤੇ ਕਾਰਗਰ ਚੀਜ਼ ਸੀ ਕਿਉਂਕਿ ਬਹੁਤ ਸਾਰੀਆਂ ਬਿਮਾਰੀਆਂ ਨੂੰ ਲਭਣ ਵਾਸਤੇ ਇਹ ਬਹੁਤ ਲਾਭਦਾਇਕ ਚੀਜ਼ ਸੀ ਲੇਕਿਨ ਇਸ ਦੀ ਵੀ ਦੁਰਵਰਤੋਂ ਸ਼ੁਰੂ ਹੋ ਗਈ । ਸੈਕਸ ਡਿਟਰਮੀਨੇਸ਼ਨ ਟੈਸਟ ਹੋਣੇ ਸ਼ੁਰੂ ਹੋ ਗਏ । ਜਨਮ ਲੈਣ ਤੋਂ ਪਹਿਲਾਂ ਹੀ ਮਸੂਮ ਬੱਚੀਆਂ ਦੇ ਗਲ ਘੁਟਣੇ ਸ਼ੁਰੂ ਹੋ ਗਏ । ਇੰਨਾਂ ਹੀ ਨਹੀਂ, ਇਹ ਧੰਦਾ ਇਕ ਵਪਾਰ ਬਣ ਗਿਆ ਹੈ । ਮੈਂ ਨਹੀਂ ਸਮਝਦਾ ਕਿ ਕਿਸੇ ਟੈਸਟ ਦਾ ਰੇਟ 500 ਰੁਪਏ ਤੋਂ ਘਟ ਹੋਵੇ । ਇੰਨਾ ਹੀ ਨਹੀਂ, ਇਸ ਨਾਲ ਬਹੁਤ ਸਾਰੀਆਂ ਜਾਨਾਂ ਨੂੰ ਖਤਰਾ ਵੀ ਹੁੰਦਾ ਹੈ । ਕਈ ਬੀਬੀਆਂ ਜਾਂ ਭੈਣਾਂ 4 ਮਹੀਨਿਆਂ ਦਾ ਵੀ ਗਰਭਪਾਤ ਕਰਵਾਉਂਦੀਆਂ ਹਨ । ਗਰਭਪਾਤ ਕਿਉਂਕਿ ਆਪਣੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]
ਇੱਛਾ ਨਾਲ ਕਰਵਾਇਆ ਹੁੰਦਾ ਹੈ, ਇਸ ਕਰਕੇ ਉਸ ਦੀ ਰਿਪੋਰਟ ਵੀ ਨਹੀਂ ਹੁੰਦੀ ਜੇ ਉਸ ਨਾਲ ਕਿਸੇ ਦੀ ਜਾਨ ਵੀ ਚਲੀ ਜਾਵੇ । ਇਸ ਕਰਕੇ ਕੋਈ ਸਖ਼ਤ ਕਾਨੂੰਨ ਬਣਾ ਕੇ ਇਹ ਜਿਹੜੀ ਭੈੜੀ ਪ੍ਰਥਾ ਹੈ, ਇਸ ਨੂੰ ਰੋਕਣਾ ਚਾਹੀਦਾ ਹੈ । ਮੈਂ ਫਿਰ ਇਸ ਰੈਜ਼ੋਲਿਊਸ਼ਨ ਦੀ ਜ਼ੋਰਦਾਰ ਸ਼ਬਦਾਂ ਨਾਲ ਪ੍ਰੋੜਤਾ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਨਾ ਸਿਰਫ ਪੰਜਾਬ ਵਿਚ ਹੀ ਇਸ ਬਾਰੇ ਕਾਨੂੰਨ ਬਣਾਇਆ ਜਾਵੇਗਾ ਬਲਕਿ ਇਸ ਅਸੈਂਬਲੀ ਵਲੋਂ ਜ਼ੋਰਦਾਰ ਸ਼ਬਦਾਂ ਨਾਲ ਰਿਕਮੈਂਡੇਸ਼ਨ ਕਰਕੇ ਦੂਜੇ ਰਾਜਾਂ ਨੂੰ ਵੀ ਭੇਜਿਆ ਜਾਵੇ ਤਾਂ ਕਿ ਆਲ ਇੰਡੀਆ ਪੱਧਰ ਤੇ ਇਸ ਸਬੰਧੀ ਕਾਨੂੰਨ ਬਣ ਸਕੇ ਅਤੇ ਇਸ ਕੁਰੀਤੀ ਦਾ ਖਾਤਮਾ ਹੋ ਸਕੇ ।

**ਸ੍ਰੀ ਉਪਿੰਦਰ ਕੁਮਾਰ** (ਕੋਟ ਕਪੂਰਾ) : ਮਾਨਯੋਗ ਸਪੀਕਰ ਸਾਹਿਬ, ਅੱਜ ਬੜਾ ਸੁਭਾਗਾ ਦਿਨ ਹੈ ਕਿ ਅੱਜ ਪੰਜਾਬ ਅਸੈਂਬਲੀ ਦੇ ਅੰਦਰ ਸਰਦਾਰ ਦਰਸ਼ਨ ਸਿੰਘ ਬਰਾੜ, ਐਮ. ਐਲ. ਏ. ਨੇ ਔਰਤ ਦੇ ਖਿਲਾਫ ਹੋ ਰਹੇ ਅਨਿਆਏ ਦੇ ਵਿਰੁਧ ਆਪਣੀ ਆਵਾਜ਼ ਬੁਲੰਦ ਕੀਤੀ ਹੈ । ਕੁਦਰਤ ਦਾ ਇਹ ਵਿਧਾਨ ਹੈ ਅਤੇ ਅਸੀਂ ਸਭ ਦੇਖਦੇ ਹਾਂ ਕਿ ਔਰਤ ਹੀ ਔਰਤ ਦੀ ਦੁਸ਼ਮਣ ਹੈ । ਜਦੋਂ ਵੀ ਕਿਸੇ ਘਰ ਦੇ ਵਿਚ ਕੋਈ ਸਮੱਸਿਆ ਆਉਂਦੀ ਤਾਂ ਹਮੇਸ਼ਾ ਔਰਤ ਤੇ ਔਰਤ ਦਰਮਿਆਨ ਝਗੜਾ ਹੁੰਦਾ ਹੈ ਭਾਵੇਂ ਦਰਾਣੀ ਜਠਾਣੀ ਹੋਵੇ ਅਤੇ ਭਾਵੇਂ ਸੱਸ ਤੇ ਨੂੰਹ ਹੋਵੇ । ਇਨ੍ਹਾਂ ਸੈਕਸ ਡਿਟਰਮੀਨੇਸ਼ਨ ਦੇ ਟੈਸਟਾਂ ਵਿਚ ਵੀ ਔਰਤਾਂ ਦੇ ਖਿਲਾਫ ਹੀ ਅਨਿਆਏ ਹੁੰਦਾ ਹੈ । ਮੈਨੂੰ ਇਕ ਗੱਲ ਯਾਦ ਹੈ ਅਤੇ ਮੈਂ ਉਹ ਹਾਊਸ ਨੂੰ ਵੀ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਸਾਡੀਆਂ ਭੈਣਾਂ ਇੰਗਲੈਂਡ ਜਾਂਦੀਆਂ ਸਨ ਤਾਂ ਜਾਣ ਤੋਂ ਪਹਿਲਾਂ ਉਨ੍ਹਾਂ ਨੂੰ ਇਸ ਕਿਸਮ ਦੇ ਟੈਸਟ ਵਿਚੋਂ ਗੁਜ਼ਰਨਾ ਪੈਂਦਾ ਸੀ । ਸਾਡੀ ਇੰਡੀਅਨ ਕਮਿਊਨਿਟੀ ਨੇ ਇਸ ਤੇ ਪ੍ਰੋਟੈਸਟ ਕੀਤਾ ਔਰ ਸ਼ਾਇਦ ਕੋਰਟ ਦੇ ਵਿਚ ਪ੍ਰੋਸੀਡਿੰਗਜ਼ ਵੀ ਲਾਂਚ ਹੋਈਆਂ ।

And in our country our sisters have been passing through this test and no single person has been able to raise his voice. It is again Mr. Darshan Singh Brar, who has raised this issue. It is welcome but again I will say that the time is not far.....

(Voices : Speak in Punjabi)....Mother Teressa has given the call......(Voices : Speak in Punjabi)......I will come to Punjabi no problem...... ਮਦਰ ਟੈਰੇਸਾ ਨੇ ਕਾਲ ਦਿੱਤੀ ਸੀ ਕਿ ਅਬਾਰਸ਼ਨ ਦੀ ਇਜਾਜ਼ਤ ਨਹੀਂ ਹੋਣੀ ਚਾਹੀਦੀ। ਸਾਡੇ ਸਕਰਿਪਚਰਜ਼, ਸਾਡੇ ਗਰੰਥ ਜੋ ਹਨ ਉਹ ਵੀ ਦੱਸਦੇ ਹਨ ਕਿ ਬੱਚੇ ਪ੍ਰਭੂ ਦੀ ਦੇਣ ਹਨ । ਅਗਰ ਅੱਜ ਇਹ ਹਾਊਸ ਬੱਚਿਆਂ ਦੇ ਫੋਟੱਸ ਨੂੰ ਡਿਸਟਰਾਏ ਕਰਨ ਦੇ ਖਿਲਾਫ ਆਵਾਜ਼ ਬੁਲੰਦ ਕਰਦਾ ਹੈ ਤਾਂ ਮੇਰਾ ਵਿਸ਼ਵਾਸ ਹੈ ਕਿ ਇੱਕ ਦਿਨ ਐਸੀ ਆਵਾਜ਼ ਉਠੇਗੀ ਕਿ ਕਿਸੇ ਕਿਸਮ ਦਾ ਅਬਾਰਸ਼ਨ ਹੋਵੇ ਉਹ ਬੰਦ ਹੋਣਾ ਚਾਹੀਦਾ ਹੈ । ਪ੍ਰਸਥਿਤੀਆਂ ਨੂੰ ਦੇਖਦੇ ਹੋਏ ਸਾਨੂੰ ਲੰਮੇ ਅਰਸੇ ਨੂੰ ਇਹ ਵੀ ਕਰਨਾ ਪਵੇਗਾ । ਦੁਨੀਆਂ ਦੇ ਅੰਦਰ ਸਾਨੂੰ ਬਹੁਤ ਵੱਡੀ ਪੱਧਰ ਤੇ ਫੈਮਿਲੀ ਪਲਾਨਿੰਗ ਪ੍ਰੋਗਰਾਮ ਲਾਗੂ ਕਰਨੇ ਪੈਣਗੇ।

ਇਸ ਗੱਲ ਵੱਲ ਸਾਡੇ ਸਾਰੇ ਮੈਂਬਰ ਸਾਹਿਬਾਨ ਨੂੰ ਸੋਚਣ ਦੀ ਜ਼ਰੂਰਤ ਹੈ। ਅਗਰ ਅੱਜ ਇਸ ਸੈਂਸੇਟਿਵ ਮਸਲੇ ਤੇ ਅਸੀਂ ਇੱਕਮੁੱਠ ਹਾਂ ਤਾਂ ਕੋਈ ਦਿਨ ਐਸਾ ਵੀ ਆ ਸਕਦਾ ਹੈ ਕਿ ਸਾਡੀ ਪਾਪੂਲੇਸ਼ਨ ਰੇਸ਼ੋ ਡਿਸਟਰਬ ਹੋ ਜਾਵੇ ਔਰ ਸਾਨੂੰ ਹੋਰ ਰੈਜ਼ੋਲਿਊਸ਼ਨ ਪਾਸ ਕਰਨਾ ਪਵੇ ਕਿ ਕਿਸੇ ਕਿਸਮ ਦੇ ਅਬਾਰਸ਼ਨ ਦੀ ਇਜਾਜ਼ਤ ਨਹੀਂ ਹੋਣੀ ਚਾਹੀਦੀ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਮੈਂਬਰ ਸਾਹਿਬਾਨ ਇਸ ਇਸ਼ੂ ਤੇ ਡੂੰਘੀ ਤਰ੍ਹਾਂ ਨਾਲ ਵਿਚਾਰ ਕਰਨ ਔਰ ਅੱਜ ਦੇ ਇਸ਼ੂ ਦਾ ਮੈਂ ਸਮਰਥਨ ਕਰਦਾ ਹੋਇਆ ਭੈਣਾਂ ਨੂੰ ਬੇਨਤੀ ਕਰਦਾ ਹਾਂ ਕਿ ਕੋਈ ਵੀ ਇਨਜਸਟਿਸ ਹੁੰਦਾ ਹੋਵੇ, ਕਿਤੇ ਵੀ ਹੁੰਦਾ ਹੋਵੇ, ਉਸ ਦੇ ਵਿਰੁੱਧ ਪਹਿਲ ਕਦਮੀ ਕੀਤੀ ਜਾਵੇ, ਆਵਾਜ਼ ਬੁਲੰਦ ਕੀਤੀ ਜਾਵੇ।

**ਡਾਕਟਰ (ਮਿਸਿਜ਼) ਮਾਲਤੀ ਥਾਪਰ** (ਮੋਗਾ) : ਸਤਿਕਾਰ ਯੋਗ ਸਪੀਕਰ ਸਾਹਿਬ, ਜਿਹੜਾ ਹੁਣ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ ਸੈਕਸ ਡਿਟਰਮੀਨੇਸ਼ਨ ਦੇ ਬਾਰੇ ਵਿੱਚ ਇਸ ਦੇ ਨਾਲ ਸਭ ਤੋਂ ਪਹਿਲਾਂ ਤਾਂ ਮੈਂ ਪੂਰੀ ਤਰ੍ਹਾਂ ਸਹਿਮਤ ਹਾਂ। ਇੱਕ ਡਾਕਟਰ ਹੋਣ ਦੇ ਨਾਤੇ ਇਸ ਦੇ ਵਿੱਚ ਕੁਝ ਗੱਲਾਂ ਅਤੇ ਕੁਝ ਸੁਝਾਅ ਦੇਣਾ ਚਾਹੁੰਦੀ ਹਾਂ ਤਾਂ ਕਿ ਅਸੀਂ ਸਹੀ ਮਾਹਨਿਆਂ ਵਿੱਚ ਇਸ ਬਾਰੇ ਜਾਣ ਸਕੀਏ। ਸਭ ਤੋਂ ਪਹਿਲਾਂ ਜਿਸ ਤਰ੍ਹਾਂ ਕਿ ਸਭ ਨੂੰ ਪਤਾ ਹੀ ਹੈ ਕਿ ਯੁਗਾਂ ਯੁਗੰਤਰਾਂ ਤੋਂ ਹੀ ਸਾਡੇ ਸਮਾਜ ਵਿੱਚ ਔਰਤ ਨੂੰ ਇੱਕ ਮਹਾਨ ਹਸਤੀ ਸਮਝਿਆ ਜਾਂਦਾ ਹੈ ਔਰ ਕਿਸੇ ਵੀ ਮਹਾਨ ਕੰਮ ਦੇ ਪਿੱਛੇ, ਕਿਸੇ ਵੀ ਇਕ ਮਹਾਨ ਆਦਮੀ ਦੇ ਪਿੱਛੇ ਹਮੇਸ਼ਾ ਇਕ ਔਰਤ ਦਾ ਹੱਥ ਰਿਹਾ ਹੈ। ਇਸ ਦੇ ਬਾਰੇ ਵਿਚ ਮੇਰਾ ਖਿਆਲ ਹੈ ਕਿ ਸਦਨ ਦੇ ਮੈਂਬਰਾਂ ਵਿਚੋਂ ਕਿਸੇ ਨੂੰ ਵੀ ਕੋਈ ਸ਼ੱਕ ਨਹੀਂ ਹੈ। ਸੈਕਸ ਡਿਟਰਮੀਨੇਸ਼ਨ ਨੂੰ ਬੰਦ ਕਰਨ ਲਈ ਇਕ ਸਾਲ ਪਹਿਲਾਂ ਵੀ ਇਸ ਬਾਰੇ ਬਹੁਤ ਲੰਮੀ ਡਿਸਕਸ਼ਨ ਹੋਈ ਸੀ। ਸਾਰੇ ਪੰਜਾਬ ਦੇ ਆਈ.ਐਮ.ਏ. ਦੇ ਡਾਕਟਰਾਂ ਦੀ ਮੀਟਿੰਗ ਵਿਚ ਵੀ ਅਸੀਂ ਇਸ ਗੱਲ ਨੂੰ ਡਿਸਕਸ ਕੀਤਾ ਸੀ ਕਿ ਇਸ ਨੂੰ ਬੰਦ ਕਰਨਾ ਚਾਹੀਦਾ ਹੈ ਔਰ ਅਸੀਂ ਆਪਣੇ ਤੌਰ ਤੇ ਸਾਰਿਆਂ ਨੂੰ ਬੇਨਤੀ ਕੀਤੀ ਸੀ ਕਿ ਇਹ ਨਹੀਂ ਹੋਣਾ ਚਾਹੀਦਾ ਪਰ ਇਸ ਦੇ ਵਿਚ ਕਈ ਮੁਸ਼ਕਲਾਂ ਹਨ। ਅੱਜ ਜਦੋਂਕਿ ਇਹ ਰੈਜ਼ੋਲਿਊਸ਼ਨ ਇਸ ਸਦਨ ਦੇ ਵਿਚ ਲਿਆਂਦਾ ਗਿਆ ਹੈ ਤਾਂ ਇਸ ਦੇ ਬਾਰੇ ਮੈਂ ਕੁਝ ਗੱਲਾਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਅੰਦਰ ਅਤੇ ਸਿਹਤ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦੀ ਹਾਂ। ਇਸ ਮਸਲੇ ਦੇ ਕੁਝ ਪਹਿਲੂ ਹਨ ਜਿਨ੍ਹਾਂ ਉਪਰ ਸਾਨੂੰ ਸਭ ਤੋਂ ਵੱਧ ਧਿਆਨ ਦੇਣਾ ਚਾਹੀਦਾ ਹੈ। ਸਭ ਤੋਂ ਪਹਿਲਾਂ ਮੈਂ ਇਕ ਗੱਲ ਇਹ ਦੱਸਣਾ ਚਾਹੁੰਦੀ ਹਾਂ ਕਿ ਬੇਸ਼ੱਕ ਅਸੀਂ ਬਹੁਤ ਪੜ੍ਹੇ ਲਿਖੇ ਹਾਂ ਔਰ ਅਸੀਂ ਸਮਝਦੇ ਹਾਂ ਕਿ ਮੁੰਡੇ ਤੇ ਕੁੜੀ ਦੇ ਵਿਚ ਕੋਈ ਫਰਕ ਨਹੀਂ ਪਰ ਫਿਰ ਵੀ ਅੱਜ 1% ਸਾਡੇ ਸਾਰੇ ਲੋਕਾਂ ਦੇ ਵਿਚ ਇਹ ਖਿਆਲ ਆਉਂਦਾ ਹੈ ਕਿ ਜਿਸ ਤਰ੍ਹਾਂ ਲੜਕੀ ਦਾ ਹੋਣਾ ਜ਼ਰੂਰੀ ਹੈ ਉਸੇ ਤਰ੍ਹਾਂ ਲੜਕੇ ਦਾ ਹੋਣਾ ਵੀ ਬਹੁਤ ਜ਼ਰੂਰੀ ਹੈ। ਅਸੀਂ ਆਫਿਸ਼ਅਲੀ ਤੌਰ ਤੇ ਜਦੋਂ ਮਰਜ਼ੀ ਬੈਨ ਕਰ ਸਕਦੇ ਹਾਂ ਪਰ ਮੈਂ ਇਕ ਗੱਲ ਤੁਹਾਡੇ ਧਿਆਨ ਅੰਦਰ ਲਿਆਉਣਾ ਚਾਹੁੰਦੀ ਹਾਂ ਕਿ ਸੈਕਸ ਡਿਟਰਮੀਨੇਸ਼ਨ ਤੇ ਬੈਨ ਉਦੋਂ ਤਕ ਇਫੈਕਟਿਵ ਨਹੀਂ ਹੋ ਸਕਦਾ ਜਦੋਂ ਤਕ ਅਸੀਂ ਫੈਮਿਲੀ ਪਲਾਨਿੰਗ ਤੇ ਜ਼ੋਰ ਨਹੀਂ ਦੇਵਾਂਗੇ, ਜਿੰਨੀ ਦੇਰ ਤੱਕ ਅਸੀਂ ਇਹ ਨਹੀਂ ਕਰਦੇ ਕਿ ਇਤਨੇ ਬੱਚਿਆਂ ਤੋਂ ਵੱਧ ਬੱਚੇ ਨਹੀ ਹੋ ਸਕਦੇ ਉਨੀ ਦੇਰ ਤਕ ਅਸੀਂ ਇਸ ਨੂੰ ਅਸਰਦਾਰ ਤਰੀਕੇ ਨਾਲ ਬੈਨ ਨਹੀਂ ਕਰ ਸਕਦੇ। ਅਸੀਂ ਦੇਖਿਆ ਹੈ ਕਿ ਕਈ ਲੋਕਾਂ ਦੇ ਦੋ-ਦੋ, ਚਾਰ-ਚਾਰ ਔਰ ਕਈ ਕੇਸਾਂ ਵਿਚ ਤਾਂ ਨੌਂ-ਨੌਂ ਲੜਕੀਆਂ ਵੀ ਹਨ ਔਰ ਉਹ ਲੜਕਾ ਫਿਰ ਵੀ ਪੈਦਾ ਕਰਨਾ

[ਡਾਕਟਰ (ਮਿਸਿਜ਼) ਮਾਲਤੀ ਥਾਪਰ]

ਚਾਹੁੰਦੇ ਹਨ । ਇਸ ਲਈ ਸਭ ਤੋਂ ਪਹਿਲਾਂ ਸਾਨੂੰ ਇਸ ਸੋਚ ਨੂੰ ਬਦਲਣਾ ਪਵੇਗਾ । ਠੀਕ ਹੈ ਸੈਕਸ ਡਿਟਰਮੀਨੇਸ਼ਨ ਕਰਨਾ ਬਹੁਤ ਜ਼ਰੂਰੀ ਹੈ But poor people will still go on producing the children. That is the main practical difficulty. ਜੇ ਅਸੀਂ ਆਪਣੇ ਲੋਕਾਂ ਨੂੰ, ਆਪਣੀ ਪਬਲਿਕ ਨੂੰ ਐਜੂਕੇਟ ਕਰ ਦਿਆਂਗੇ ਜਿਸ ਤਰ੍ਹਾਂ ਕਿ ਮੇਰੇ ਮਾਨਯੋਗ ਮੈਂਬਰ ਸ਼੍ਰੀ ਹਰਦੇਵ ਸਿੰਘ ਜੀ ਨੇ ਕਿਹਾ ਹੈ ਕਿ ਲੜਕੀ ਔਰ ਲੜਕੇ ਵਿਚ ਕੋਈ ਫਰਕ ਨਹੀਂ ਹੋਣਾ ਚਾਹੀਦਾ ਔਰ ਲੜਕੀ ਵੀ ਉਤਨੀ ਹੀ ਇੰਪਾਰਟੈਂਟ ਹੈ ਜਿਤਨੇ ਕਿ ਲੜਕੇ । ਇਸ ਦੇ ਨਾਲ ਮੈਂ ਅੱਛੀ ਤਰ੍ਹਾਂ ਸਹਿਮਤ ਹਾਂ ਕਿ ਲੜਕੀਆਂ ਲੜਕਿਆਂ ਨਾਲੋਂ ਜ਼ਿਆਦਾ ਪਿਆਰ ਲੈਂਦੀਆਂ ਹਨ ਅਤੇ ਮਾਂ ਬਾਪ ਦਾ ਨਾਂ ਵੀ ਰੌਸ਼ਨ ਕਰਦੀਆਂ ਹਨ ਜਦਕਿ ਲੜਕੇ ਤਾਂ ਕਈ ਵਾਰ ਮਾਂ-ਬਾਪ ਦੇ ਵਫਾਦਾਰ ਵੀ ਨਹੀਂ ਹੁੰਦੇ To educate the masses is the important point ਜੋ ਕਿ ਸਾਨੂੰ ਇਸ ਰੈਜ਼ੋਲਿਊਸ਼ਨ ਨੂੰ ਪਾਸ ਕਰਨ ਦੇ ਵਿਚ ਮਦਦ ਦੇ ਸਕਦਾ ਹੈ ।

ਠੀਕ ਹੈ ਅਸੀਂ ਡਾਕਟਰਾਂ ਤੇ ਬੈਨ ਲਗਾ ਸਕਦੇ ਹਾਂ ਕਿ ਉਹ ਸੈਕਸ ਡਿਟਰਮੀਨੇਸ਼ਨ ਨਾ ਕਰਨ । ਪਰ ਜਿਹੜੇ ਕੁਝ ਪ੍ਰਾਈਵੇਟ ਲੈਬਾਰਟਰੀਜ਼ ਵਾਲੇ ਹਨ ਜਿਥੇ ਤਕਨੀਸ਼ੀਅਨਜ਼ ਹੁੰਦੇ ਹਨ ਉਹ ਅਲਟਰਾ-ਸਾਊਂਡ ਰੱਖ ਸਕਦੇ ਹਨ, ਉਨ੍ਹਾਂ ਨੂੰ ਕਿਸ ਤਰੀਕੇ ਨਾਲ ਬੰਦ ਕਰਨ ਲਈ ਕਿਹਾ ਜਾਵੇਗਾ । ਉਨ੍ਹਾਂ ਤੇ ਵੀ ਇਹ ਬੈਨ ਲਗਾਇਆ ਜਾਵੇ । ਇਸ ਦੇ ਨਾਲ ਹੀ ਮਿਡ-ਵਾਈਵਜ਼ (ਦਾਈਆਂ) ਨੂੰ ਵੀ ਕਿਹਾ ਜਾਵੇ ਕਿ ਉਹ ਅਬਾਰਸ਼ਨ ਕਰਨ ਤੋਂ ਨਾਂਹ ਕਰਨ । ਜਿਹੜਾ ਇਹ ਕੰਮ ਕਰਦਾ ਫੜਿਆ ਜਾਵੇ ਉਸ ਨੂੰ ਕੜੀ ਪਨਿਸ਼ਮੈਂਟ ਦਿੱਤੀ ਜਾਵੇ । ਜੇਕਰ ਆਪਾਂ ਇਸ ਤਰ੍ਹਾਂ ਕਰ ਸਕੀਏ ਤਾਂ ਮੈਂ ਸਮਝਦੀ ਹਾਂ ਕਿ ਇਸ ਤੋਂ ਅੱਛਾ ਰੈਜ਼ੋਲਿਊਸ਼ਨ ਕੋਈ ਹੋ ਹੀ ਨਹੀਂ ਸਕਦਾ । ਇਸ ਲਈ ਮੈਂ ਇਸ ਨੂੰ ਆਪਣਾ ਪੂਰਾ ਸਮਰਥਨ ਦਿੰਦੀ ਹਾਂ ।

**ਸ਼੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** (ਬਾਘਾ ਪੁਰਾਣਾ) : ਮਾਨਯੋਗ ਸਪੀਕਰ ਸਾਹਿਬ, ਸਰਦਾਰ ਦਰਸ਼ਨ ਸਿੰਘ ਬਰਾੜ ਹੋਰਾਂ ਨੇ ਜਿਹੜਾ ਪ੍ਰਸਤਾਵ ਰੱਖਿਆ ਹੈ ਮੈਂ ਉਸ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ । ਲੇਕਿਨ ਇਕ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਕ ਲੜਕੀ ਤਮਾਮ ਹਾਲਤਾਂ ਵਿਚੋਂ ਦੀ ਲੰਘਦੀ ਹੈ, ਪਹਿਲਾਂ ਉਹ ਧੀ ਬਣਦੀ ਹੈ, ਫਿਰ ਉਹ ਪਤਨੀ ਬਣਦੀ ਹੈ ਅਤੇ ਫਿਰ ਉਹ ਮਾਂ ਬਣਦੀ ਹੈ । ਪਰ ਬੜੀ ਦੁਖ ਭਰੀ ਗੱਲ ਹੈ ਕਿ ਉਸ ਨੂੰ ਅੱਜ ਸਾਡਾ ਸਮਾਜ ਜੰਮਣ ਤੋਂ ਪਹਿਲਾਂ ਹੀ ਖਤਮ ਕਰਨਾ ਚਾਹੁੰਦਾ ਹੈ । ਅੱਜ ਕੱਲ ਔਰਤਾਂ ਸਮਾਜ ਦੇ ਹਰ ਖੇਤਰ ਵਿਚ ਆਦਮੀਆਂ ਨਾਲੋਂ ਅੱਗੇ ਵਧ ਰਹੀਆਂ ਹਨ । ਉਹ ਜਹਾਜ਼ ਵੀ ਉਡਾਉਂਦੀ ਹੈ ਅਤੇ ਖੇਡਾਂ ਵੀ ਖੇਡਦੀ ਹੈ । ਗੱਲ ਕੀ ਉਹ ਹਰ ਮਰਹੱਲੇ ਵਿਚ ਆਦਮੀਆਂ ਨਾਲੋਂ ਅੱਗੇ ਵਧ ਰਹੀ ਹੈ । ਮੈਨੂੰ ਡਰ ਹੈ ਕਿ ਕੱਲ ਨੂੰ ਕਿਤੇ ਇਹ ਨਾ ਕਹਿਣਾ ਪਵੇ ਕਿ ਟੈਸਟ ਕਰਵਾ ਕੇ ਹੁਣ ਮੁੰਡੇ ਮਰਵਾਓ ਕਿਉਂਕਿ ਕੁੜੀਆਂ ਦੀ ਜ਼ਿਆਦਾ ਲੋੜ ਹੈ (ਹਾਸਾ) । ਬੱਚਿਆਂ ਨੂੰ ਕੁਦਰਤ ਦੀ ਦੇਣ ਸਮਝਿਆ ਜਾਂਦਾ ਹੈ । ਸਾਡੇ ਸਮਾਜ ਦੇ ਅੰਦਰ ਜਿਹੜੇ ਲੋਕ ਇਹੋ ਜਿਹੀਆਂ ਅਣਹੋਣੀਆਂ ਗੱਲਾਂ ਟੈਸਟ ਦੀਆਂ ਕਰਦੇ ਹਨ ਉਨ੍ਹਾਂ ਨੂੰ ਵੱਧ ਤੋਂ ਵੱਧ ਸਜ਼ਾ ਮਿਲਣੀ ਚਾਹੀਦੀ ਹੈ । ਮੈਂ ਸਰਦਾਰ ਦਰਸ਼ਨ ਸਿੰਘ ਬਰਾੜ ਜੀ ਦੇ ਪ੍ਰਸਤਾਵ ਦਾ ਪੂਰਾ ਸਮਰਥਨ ਕਰਦਾ ਹਾਂ । ਮੈਂ ਤਾਂ ਚਾਹੁੰਦਾ ਹਾਂ ਕਿ ਇਸ ਨੂੰ ਆਲ ਇੰਡੀਆ ਲੈਵਲ ਤੇ ਪਾਸ ਕਰਨਾ ਚਾਹੀਦਾ ਹੈ ।

**ਸ੍ਰੀ ਹਰਬੰਸ ਲਾਲ (ਸਰਹਿੰਦ)** : ਸਤਿਕਾਰਯੋਗ ਸਪੀਕਰ ਸਾਹਿਬ, ਜਿਹੜਾ ਪ੍ਰਸਤਾਵ ਸਰਦਾਰ ਦਰਸ਼ਨ ਸਿੰਘ ਬਰਾੜ ਨੇ ਰੱਖਿਆ ਹੈ ਮੈਂ ਉਸ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ। ਔਰਤ ਨੂੰ ਦੇਵੀ ਦਾ ਦਰਜਾ ਦਿੱਤਾ ਜਾਂਦਾ ਹੈ। ਲਕਸ਼ਮੀ ਦਾ ਦਰਜਾ ਦਿੱਤਾ ਜਾਂਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਦੇਸ਼ ਦੀ ਅਜ਼ਾਦੀ ਲਈ ਸ਼ਹੀਦ ਹੋਏ ਹਨ ਉਨ੍ਹਾਂ ਨੂੰ ਜਨਮ ਦੇਣ ਵਾਲੀ ਮਾਂ ਹੀ ਹੈ। ਜਿਹੜੇ ਯੋਧੇ ਤੇ ਮਹਾਂਰਿਸ਼ੀ ਹੋਏ ਹਨ, ਉਨ੍ਹਾਂ ਨੂੰ ਵੀ ਜਨਮ ਦੇਣ ਵਾਲੀ ਔਰਤ ਹੀ ਹੈ। ਜਿਹੜੇ ਸਾਡੀਆਂ ਸਰਹੱਦਾਂ ਉਪਰ ਰਾਖੀ ਕਰਨ ਵਾਲੇ ਪਹਿਰੇਦਾਰ ਹਨ ਤੇ ਦੇਸ਼ ਦਾ ਨਾਂ ਰੋਸ਼ਨ ਕਰਦੇ ਹਨ, ਉਨ੍ਹਾਂ ਨੂੰ ਵੀ ਜਨਮ ਦੇਣ ਵਾਲੀ ਔਰਤ ਹੀ ਹੈ। ਅਸੀਂ ਆਪਣੀ ਧਰਤੀ ਨੂੰ ਮਾਂ ਦਾ ਦਰਜਾ ਦਿੰਦੇ ਹਾਂ। ਇਹ ਧਰਤੀ ਸਾਨੂੰ ਬਹੁਤ ਕੁਝ ਦਿੰਦੀ ਹੈ। ਸਾਨੂੰ ਇਸ ਦੀ ਬਹੁਤ ਦੇਣ ਹੈ —

"ਖਾਹ ਅੰਨ ਔਰ ਪੀ ਜਲ ਤੇਰਾ ਮਾਂ
ਯੇ ਸਕਲ ਅੰਗ ਬੜ੍ਹਾਏ ਹੈਂ।
ਤੇਰੀ ਹੀ ਵਾਯੂ ਸੇ ਮਾਤਾ ਯੇ
ਪ੍ਰਾਣ ਹੈਂ ਅਬ ਤਕ ਅੜੇ ਹੂਏ।
ਤੇਰੇ ਹੈਂ ਹਮ ਪਰ ਰਿਣ ਭਾਰੀ
ਜੀਵਨ ਕੀ ਭੇਂਟ ਚੜ੍ਹਾ ਦੇਂਗੇ।"

ਭਾਵ ਜਿਹੜੀ ਔਰਤ ਨੂੰ ਅਸੀਂ ਮਾਂ ਦਾ ਦਰਜਾ ਦਿੰਦੇ ਹਾਂ ਅਤੇ ਦੇਵੀ ਜਾਂ ਲਕਸ਼ਮੀ ਦੇ ਬਰਾਬਰ ਤੁਲਨਾ ਕਰਦੇ ਹਾਂ ਉਸਨੂੰ ਅਸੀਂ ਪੈਦਾ ਹੋਣ ਤੋਂ ਪਹਿਲਾਂ ਹੀ ਖਤਮ ਕਰਨ ਦੀ ਸੋਚਦੇ ਹਾਂ। ਸਪੀਕਰ ਸਾਹਿਬ, ਮੈਂ ਇਸ ਮਤੇ ਦੀ ਜ਼ੋਰਦਾਰ ਹਮਾਇਤ ਕਰਦਾ ਹਾਂ। ਸਾਨੂੰ ਇਹ ਪਾਸ ਕਰਕੇ ਸੈਂਟਰ ਦੀ ਸਰਕਾਰ ਨੂੰ ਭੇਜਣਾ ਚਾਹੀਦਾ ਹੈ ਤਾਂ ਜੋ ਸਾਰੇ ਹਿੰਦੁਸਤਾਨ ਨੂੰ ਪੰਜਾਬ ਦੁਆਰਾ ਕੀਤੀ ਇਸ ਪਹਿਲ-ਕਦਮੀ ਬਾਰੇ ਪਤਾ ਚਲ ਸਕੇ। ਮੈਂ ਇਸ ਦੀ ਜ਼ੋਰਦਾਰ ਹਮਾਇਤ ਕਰਦਾ ਹਾਂ।

**ਸ੍ਰੀ ਸਤਨਾਮ ਸਿੰਘ ਕੈਂਥ (ਬੰਗਾ, ਐਸ. ਸੀ.)** : ਮਾਨਯੋਗ ਸਪੀਕਰ ਸਾਹਿਬ, ਸਰਦਾਰ ਦਰਸ਼ਨ ਸਿੰਘ ਜੀ ਨੇ ਜਿਹੜਾ ਪ੍ਰਸਤਾਵ ਪੇਸ਼ ਕੀਤਾ ਹੈ, ਮੈਂ ਆਪਣੀ ਪਾਰਟੀ ਵਲੋਂ ਉਸਦੇ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ ਕਿਉਂਕਿ ਇਹ ਪ੍ਰਸਤਾਵ ਹਰ ਪੱਖ ਤੋਂ ਟੱਚ ਕੀਤਾ ਗਿਆ ਹੈ। ਭਾਵੇਂ ਅਸੀਂ ਕਾਨੂੰਨ ਕਿੰਨੇ ਵੀ ਬਣਾ ਲਈਏ ਅਗਰ ਉਸ ਦੇ ਵਾਸਤੇ ਸਮਾਜਿਕ ਚੇਤਨਾ, ਸਮਾਜਿਕ ਜਾਗ੍ਰਿਤੀ ਨਹੀਂ ਆਉਂਦੀ ਤਾਂ ਉਹ ਬੇ-ਅਰਥ ਹੋ ਕੇ ਰਹਿ ਜਾਂਦੇ ਹਨ। ਜਿਥੇ ਇਸ ਵਾਸਤੇ ਕਾਨੂੰਨ ਬਣਾਉਣ ਦੀ ਲੋੜ ਹੈ, ਪ੍ਰਸਤਾਵ ਪਾਸ ਕਰਨ ਦੀ ਲੋੜ ਹੈ, ਉਥੇ ਇਹ ਵੀ ਜ਼ਰੂਰੀ ਹੈ ਕਿ ਸਰਕਾਰ ਦੀ ਤਰਫੋਂ ਕੋਈ ਇਹੋ ਜਿਹਾ ਪ੍ਰੋਗਰਾਮ ਆਵੇ ਜਿਸਦੇ ਨਾਲ ਲੋਕਾਂ ਵਿਚ ਸਮਾਜਿਕ ਚੇਤਨਾ ਪੈਦਾ ਹੋਵੇ ਅਤੇ ਜਾਗ੍ਰਿਤੀ ਆਵੇ। ਸੈਕਸ ਡਿਟਰਮੀਨੇਸ਼ਨ ਬਾਰੇ ਜਾਪਾਨ, ਇੰਗਲੈਂਡ ਅਤੇ ਅਮਰੀਕਾ ਵਿਚ ਵੀ ਕੰਪੈਰੀਜ਼ਨ ਸਟੱਡੀਜ਼ ਕੀਤੀਆਂ ਗਈਆਂ। ਪ੍ਰੋਫੈਸਰ ਬੇਟੈਂਸਕੀ ਨੇ ਲਿਖਿਆ ਹੈ :—

"If it were possible to transfer overnight all the factories of Maghania Pennsylvania Ohio, Maghania, without changing the attitude of the people after two decades the latter country would be as it is now."

[ਸ਼੍ਰੀ ਸਤਨਾਮ ਸਿੰਘ ਕੈਂਥ]

ਇਹ ਸਾਰੀਆਂ ਜਿਹੜੀਆਂ ਬੁਰਾਈਆਂ ਹਨ, ਇਸ ਦੇ ਪਿੱਛੇ ਜਿਹੜੀ ਵਿਚਾਰਧਾਰਾ ਹੈ, ਅਗਰ ਉਸਨੂੰ ਅਸੀਂ ਜੜ੍ਹੋਂ ਪੁਟਣਾ ਹੈ ਤਾਂ ਸਾਨੂੰ ਲੋਕਾਂ ਵਿਚ ਸਮਾਜਿਕ ਚੇਤਨਾ ਪੈਦਾ ਕਰਨ ਦੀ ਲੋੜ ਹੈ। ਇਸ ਕਰਕੇ ਮੈਂ ਸਰਦਾਰ ਦਰਸ਼ਨ ਸਿੰਘ ਜੀ ਦੇ ਪ੍ਰਸਤਾਵ ਤੇ ਪੂਰੀ ਤਰ੍ਹਾਂ ਸਹਿਮਤੀ ਪ੍ਰਗਟਾਉਂਦਾ ਹੋਇਆ ਆਸ ਕਰਦਾ ਹਾਂ ਕਿ ਜਿਥੇ ਅਸੀਂ ਇਹ ਪ੍ਰਸਤਾਵ ਸਰਬ-ਸੰਮਤੀ ਨਾਲ ਪਾਸ ਕਰਾਂਗੇ ਉਥੇ ਸਰਕਾਰ ਵਲੋਂ ਵੀ ਲੋਕਾਂ ਵਿਚ ਚੇਤਨਤਾ ਪੈਦਾ ਕਰਨ ਲਈ ਲੋਕ-ਲਹਿਰ ਨੂੰ ਲਾਮਬੰਦ ਕੀਤਾ ਜਾਵੇ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪਣੇ ਵਿਚਾਰ ਸਮਾਪਤ ਕਰਦਾ ਹਾਂ। "ਜੈ ਭੀਮ—ਜੈ ਭਾਰਤ"

**Mr. Speaker** : Question is—

"This House recommends to the Government to take immediate steps to ban sex-determination tests on pregnant women as it leads to large scale destruction of female foetus resulting in cruelty to and discrimination against women."

*The motion was carried unanimously.*

(*Thumping*)

**Mr. Speaker** : The House stands adjourned till 9.00 A.M. on Friday, the 27th March, 1992.

*3.40 P.M.

(*The Sabha then adjourned* till 9.00 A.M. on Friday, the 27th March, 1992.*)*

99—16-7-92—305—Pb, Govt. Press, Patiala.

# PUNJAB VIDHAN SABHA DEBATES

*27th March, 1992*

(*Morning Sitting*)

Vol. I—No. 8

## OFFICIAL REPORT

CONTENTS

*Friday, the 27th March, 1992*
(*Morning Sitting*)




**Punjab Vidhan Sabha Secretariat, Chandigarh.**

Price: Rs...............

## PUNJAB VIDHAN SABHA

*Friday, the 27th March, 1992*

*(Morning Sitting)*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 9.00 A.M. Mr. Speaker (Sardar Harcharn Singh Ajnala) in the Chair.*

### STARRED QUESTIONS AND ANSWERS

**ਰਾਜ ਵਿਚ ਨੌਕਰੀ ਵਿਚ ਭਰਤੀ ਤੇ ਲੱਗੀ ਪਾਬੰਦੀ ਨੂੰ ਹਟਾਉਣਾ**

*12. **ਸ਼੍ਰੀ ਮਦਨ ਮੋਹਨ ਮਿੱਤਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਵਿਚ ਨੌਕਰੀ ਵਿਚ ਭਰਤੀ ਤੇ ਕੋਈ ਪਾਬੰਦੀ ਲਗਾਈ ਹੋਈ ਹੈ;

(ਅ) ਜੇਕਰ ਉਪ੍ਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਰਾਜ ਵਿਚ ਬੇ-ਰੁਜ਼ਗਾਰ ਨੌਜਵਾਨਾਂ ਨੂੰ ਰੁਜ਼ਗਾਰ ਦੀਆਂ ਸਹੂਲਤਾਂ ਦੇਣ ਲਈ ਉਕਤ ਪਾਬੰਦੀ ਹਟਾਉਣ ਲਈ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਹੈ, ਤਾਂ ਇਹ ਪਾਬੰਦੀ ਕਦੋਂ ਤੱਕ ਹਟਾਏ ਜਾਣ ਦੀ ਸੰਭਾਵਨਾ ਹੈ ?

**Sardar Beant Singh** : (a) No

(b) If there is any difficulty we will examine.

**ਸ਼੍ਰੀ ਮਦਨ ਮੋਹਨ ਮਿੱਤਲ** : ਸਰ, ਮੁੱਖ ਮੰਤਰੀ ਸਾਹਿਬ ਨੇ ਇਹ ਕਿਹਾ ਹੈ ਕਿ ਬੈਨ ਕੋਈ ਨਹੀਂ ਹੈ ਔਰ ਨਾਲ ਹੀ ਇਹ ਵੀ ਕਿਹਾ ਹੈ ਕਿ ਕੋਈ ਡਿਫੀਕਲਟੀ ਹੋਵੇਗੀ ਤਾਂ ਐਗਜ਼ਾਮਿਨ ਕਰ ਲਵਾਂਗੇ । ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਬੈਨ ਅਗਰ ਸੀ ਤਾਂ ਕਦੋਂ ਲਿਫਟ ਹੋਇਆ ? ਦੂਸਰਾ, ਇਹ ਕਿ ਡਿਫੀਕਲਟੀ ਦੇ ਬਾਰੇ ਵਿਚ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਲੋਕਾਂ ਦੇ ਨਾਮ 10 ਸਾਲਾਂ ਤੋਂ ਇੰਪਲਾਇਮੈਂਟ ਐਕਸਚੇਂਜਿਜ਼ ਵਿਚ ਦਰਜ ਹਨ, ਜਦੋਂ ਤੋਂ ਭਰਤੀ ਸ਼ੁਰੂ ਕੀਤੀ ਗਈ ਸੀ, ਉਸ ਦੇ ਵਿਚ ਉਨ੍ਹਾਂ ਨੂੰ ਪ੍ਰਾਇਰਿਟੀ ਦੇਣਗੇ ? ਕੀ ਉਸ ਡੇਟ ਤੋਂ ਉਨ੍ਹਾਂ ਨੂੰ ਇੰਪਲਾਇਮੈਂਟ ਦਿਤੀ ਜਾਵੇਗੀ ? ਇਸ ਬਾਰੇ ਇਹ ਅਸ਼ੋਰੈਂਸ ਦੇਣ । What policy will you follow ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਪਹਿਲਾਂ ਬੈਨ ਸੀ ਲੇਕਿਨ 1988 ਵਿਚ ਬੈਨ ਖੋਲ੍ਹ ਦਿਤਾ ਗਿਆ ਲੇਕਿਨ ਥੋੜ੍ਹੀ ਜਿਹੀ ਪਾਬੰਦੀ ਡਿਪਾਰਟਮੈਂਟਸ ਵਲੋਂ ਲਗਾਈ ਗਈ । ਮੈਂ ਸਮਝਦਾ ਹਾਂ ਕਿ ਇਕ ਕਨਫਿਊਜ਼ਨ ਰਿਹਾ ਹੈ ਅਤੇ ਇਸ ਕਨਫਿਊਜ਼ਨ ਦਾ ਆਮ ਤੌਰ ਤੇ ਕਈ ਡਿਪਾਰਟਮੈਂਟਸ ਨੇ ਫਾਇਦਾ ਉਠਾਇਆ ਅਤੇ ਇਹ ਪਾਬੰਦੀ ਲਗੀ ਰਹੀ । ਮੈਂ ਯਕੀਨ ਦਿਲਾਉਣਾ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਦੇ ਐਡਰੈਸ ਤੇ ਕੋਈ ਬਹਿਸ ਦਾ ਜਵਾਬ ਦਿੰਦੇ ਹੋਏ ਇਸ ਦੇ ਬਾਰੇ ਮੈਂ ਅੱਜ ਵਾਜ਼ੇ ਤੌਰ ਤੇ ਆਪਣਾ ਬਿਆਨ ਦਿਆਂਗਾ ।

**ਸ਼੍ਰੀ ਮਦਨ ਮੋਹਨ ਮਿੱਤਲ** : ਇੰਪਲਾਇਮੈਂਟ ਫੈਸਿਲਿਟੀਜ਼ ਦੇਣ ਵਿਚ ਜਿਹੜੇ ਟੈਰੋਰਿਸਟਸ ਅਫੈਕਟਿਡ ਹਨ, ਕੀ ਉਨ੍ਹਾਂ ਨੂੰ ਸਭ ਤੋਂ ਪਹਿਲਾਂ ਪ੍ਰਾਇਰਿਟੀ ਦੇਣਗੇ ?

**ਮੁੱਖ ਮੰਤਰੀ** : ਇਹ ਤਾਂ ਅੱਗੇ ਵੀ ਦਿੱਤੀ ਜਾਂਦੀ ਹੈ ਅਤੇ ਹੁਣ ਵੀ ਦਿੱਤੀ ਜਾਵੇਗੀ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਇਹ ਵੀ ਦੱਸਣ ਜਿਸ ਤਰੀਕ ਨੂੰ ਬੈਨ ਲੱਗਾ, ਇਹ ਕਹਿੰਦੇ ਹਨ ਕਿ ਨਹੀਂ ਲੱਗਾ ਪਰ ਹਰ ਦਫਤਰ, ਹਰ ਇੰਪਲਾਇਮੈਂਟ ਐਕਸਚੇਂਜ ਸਾਨੂੰ ਕਹਿੰਦਾ ਹੈ ਕਿ ਬੈਨ ਲੱਗਾ, ਜੇ ਇਹ ਹਟ ਹੀ ਗਿਆ ਹੈ ਤਾਂ ਜਦੋਂ ਇਹ ਬੈਨ ਲੱਗਾ ਸੀ, ਕੀ ਉਸ ਤਾਰੀਖ ਤੋਂ ਉਨ੍ਹਾਂ ਨੂੰ ਨੌਕਰੀ ਦੇਣਗੇ ਕਿਉਂਕਿ ਕਈ ਨੌਜਵਕ, ਯੁਵਤੀਆਂ ਹੁਣ ਓਵਰ ਏਜ ਹੋ ਗਏ ਹਨ ? ਹੁਣ ਜਦ ਸਰਕਾਰ ਕਹਿੰਦੀ ਹੈ ਕਿ ਬੈਨ ਨਹੀਂ ਹੈ ਤਾਂ ਕੀ ਉਨ੍ਹਾਂ ਨੂੰ ਕੰਸਿਡਰ ਕੀਤਾ ਜਾਵੇਗਾ ? ਮੇਰੀ ਇਹ ਜਾਣਕਾਰੀ ਹੈ ਕਿ ਜਿਨ੍ਹਾਂ ਦੇ ਨਾਮ 10 ਸਾਲਾਂ ਤੋਂ ਵੀ ਵੱਧ ਸਮੇਂ ਤੋਂ ਰੋਜ਼ਗਾਰ ਦਫਤਰਾਂ ਵਿਚ ਦਰਜ ਹੋਏ ਹਨ, ਉਨ੍ਹਾਂ ਨੂੰ ਨੌਕਰੀ ਨਹੀਂ ਮਿਲੀ । ਉਨ੍ਹਾਂ ਦੇ ਬਾਰੇ ਸਰਕਾਰ ਦੀ ਕੀ ਨੀਤੀ ਹੈ ? ਉਨ੍ਹਾਂ ਦਾ ਕੋਈ ਕਸੂਰ ਨਹੀਂ ਹੈ । ਉਨ੍ਹਾਂ ਨੂੰ ਨੌਕਰੀ ਕਿਉਂ ਨਾ ਦਿੱਤੀ ਜਾਵੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਮੇਰੇ ਧਿਆਨ ਵਿਚ ਲਿਆ ਦੇਣ । ਇਸ ਬਾਰੇ ਮੈਂ ਮੈਂਬਰ ਸਾਹਿਬਾ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ ਮੇਰੇ ਧਿਆਨ ਵਿਚ ਲਿਆ ਦੇਣ । ਜਿਹੜੀ ਨਵੀਂ ਪਾਲਿਸੀ ਇੰਪਲਾਇਮੈਂਟ ਦੀ ਬਣੇਗੀ, ਉਸ ਦੇ ਵਿਚ ਉਨ੍ਹਾਂ ਦਾ ਖਿਆਲ ਰਖਿਆ ਜਾਵੇਗਾ । (ਥੰਪਿੰਗ)

**Mr. Speaker** : Next Question, Chaudhry Santokh Singh.

---

**ਸਟਾਰਡ ਸਵਾਲ ਨੰਬਰ 30****

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਮੇਰੇ ਧਿਆਨ ਵਿਚ ਨਹੀਂ ਆ ਸਕਿਆ । ਮੈਂ ਮੈਂਬਰ ਸਾਹਿਬ ਨੂੰ ਇਹ ਬੇਨਤੀ ਕਰਾਂਗਾ ਕਿ ਇਸ ਨੂੰ ਪੋਸਟਪੋਨ ਕਰ ਲਿਆ ਜਾਵੇ । ਕੱਲ੍ਹ ਇਸ ਦਾ ਜਵਾਬ ਦਿੱਤਾ ਜਾਵੇਗਾ ਜਾਂ ਸੋਮਵਾਰ ਨੂੰ ਇਸ ਕੁਐਸਚਨ ਨੂੰ ਰੱਖ ਲਿਆ ਜਾਵੇ ।

(ਇਸ ਸਮੇਂ ਮਾਨਯੋਗ ਮੈਂਬਰ ਚੌਧਰੀ ਸੰਤੋਖ ਸਿੰਘ ਸਪਲੀਮੈਂਟਰੀ ਪੁੱਛਣ ਲਈ ਖੜ੍ਹੇ ਹੋਏ ।)

**ਸ਼੍ਰੀ ਸਪੀਕਰ** : ਉਨ੍ਹਾਂ ਨੇ ਕਿਹਾ ਹੈ ਕਿ ਸੋਮਵਾਰ ਨੂੰ ਰੱਖ ਲਿਆ ਜਾਵੇ । It is alright. We come to the third question now.

---

**For Starred Question No. 30 and, reply there to please see Debates dated 30th March, 1992.

**ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪਿੰਡ ਨਿੱਕੂ ਚੱਕ ਵਿੱਚ ਸੇਮ ਖ਼ਤਮ ਕਰਨ ਲਈ ਡਰੇਨ ਦੀ ਖੁਦਾਈ**

*8 **ਸ੍ਰੀ ਰਮੇਸ਼ ਚੰਦਰ ਡੋਗਰਾ** : ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਹਾਜੀਪੁਰ ਨੇੜੇ ਪਿੰਡ ਨਿੱਕੂ ਚੱਕ ਵਿਖੇ ਮੁਕੇਰੀਆਂ ਹਾਈਡਲ ਚੈਨਲ ਦੇ ਨਾਲ ਦਾ ਇਲਾਕਾ ਸੇਮ ਤੋਂ ਪ੍ਰਭਾਵਿਤ ਹੈ ਜਿਸ ਨਾਲ ਖੜੀਆਂ ਫਸਲਾਂ ਨੂੰ ਕਾਫੀ ਨੁਕਸਾਨ ਪਹੁੰਚਦਾ ਹੈ;

(ਅ) ਜੇਕਰ ਉਪ੍ਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਸਰਕਾਰ ਉਕਤ ਇਲਾਕੇ ਵਿਚ ਸੇਮ ਨੂੰ ਖਤਮ ਕਰਨ ਲਈ ਇਕ ਡਰੇਨ ਪੁੱਟਣ ਦਾ ਵਿਚਾਰ ਰੱਖਦੀ ਹੈ; ਜੇਕਰ ਹੈ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**Sardar Harcharan Singh Brar** : (a) Yes Sir,

(b) Yes Sir, Government propose to make a drain to overcome the problem of waterlogging in the area. Once the land acquisition process is over, it would take about a year to complete the work.

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਇਸ ਗੱਲ ਨੂੰ ਮੰਨ ਲਿਆ ਹੈ ਪਰ ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਐਕੁਈਜ਼ੀਸ਼ਨ ਆਫ਼ ਲੈਂਡ ਹੈ ਉਸ ਦੇ ਵਾਸਤੇ ਕੋਈ ਸਮਾਂ ਨਿਰਧਾਰਤ ਕਰਨਗੇ ਕਿ ਕਿੰਨੇ ਸਮੇਂ ਵਿੱਚ ਲੈਂਡ ਐਕੁਆਇਰ ਹੋ ਜਾਵੇਗੀ ਤਾਂ ਕਿ ਕੰਮ ਚਾਲੂ ਹੋ ਸਕੇ ?

**ਮੰਤਰੀ** : ਸਪੀਕਰ ਸਾਹਿਬ, ਐਕੁਈਜ਼ੀਸ਼ਨ ਆਫ਼ ਲੈਂਡ ਵਾਸਤੇ ਸਾਡੇ ਸੈਟ ਰੂਲਜ਼ ਆਫ਼ ਪ੍ਰੋਸੀਜਰ ਹੈ ਜਿਸ ਨੂੰ ਫਾਲੋ ਕਰਨ ਦੀ ਜ਼ਰੂਰਤ ਹੁੰਦੀ ਹੈ । ਉਸ ਦੇ ਵਾਸਤੇ ਮੈਂ ਕਹਿ ਨਹੀਂ ਸਕਦਾ ਕਿ ਕਿੰਨੀ ਦੇਰ ਲੱਗ ਜਾਵੇਗੀ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਇਨ੍ਹਾਂ ਨੇ ਲੈਂਡ ਐਕੁਈਜ਼ੀਸ਼ਨ ਦੀ ਸਮੱਸਿਆ ਬਾਰੇ ਦੱਸਿਆ ਹੈ ਪਰ ਦਸੂਆ ਕੋਆਪਰੇਟਿਵ ਸ਼ੂਗਰ ਮਿੱਲ ਵਾਸਤੇ 15 ਦਿਨਾਂ ਦੇ ਵਿੱਚ ਜ਼ਮੀਨ ਐਕੁਆਇਰ ਕਰਕੇ ਕੰਮ ਸ਼ੁਰੂ ਕਰ ਦਿੱਤਾ ਹੈ, ਇਸ ਲਈ ਮੈਂ ਨਹੀਂ ਸਮਝਦਾ ਕਿ ਇਸ ਦੇ ਵਿੱਚ ਕਿਸੇ ਕਿਸਮ ਦੀ ਕੋਈ ਹਿੱਚ ਹੋਵੇਗੀ where there is a will there is a way. ਜੇ ਸਰਕਾਰ ਚਾਹੇ ਤਾਂ ਜਲਦੀ ਹੋ ਸਕਦੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਦੇ ਵਾਸਤੇ ਕੋਈ ਸਮਾਂ ਨਿਰਧਾਰਤ ਕੀਤਾ ਜਾਵੇ ਤਾਂ ਕਿ ਉਥੇ ਕੰਮ ਜਲਦੀ ਸ਼ੁਰੂ ਹੋ ਸਕੇ ।

**ਮੰਤਰੀ** : ਸਪੀਕਰ ਸਾਹਿਬ, ਅਸੀਂ ਇਸ ਦੇ ਮੁਤੱਲਕ ਜਿੰਨੀ ਵੀ ਜਲਦੀ ਹੋ ਸਕਿਆ, ਲੈਂਡ ਐਕੁਈਜ਼ੀਸ਼ਨ ਤੋਂ ਬਾਅਦ ਜਦੋਂ ਪ੍ਰੋਸੀਡਿੰਗਜ਼ ਕੰਪਲੀਟ ਹੋ ਗਈਆਂ, ਇਕ ਸਾਲ ਦੇ ਅੰਦਰ-ਅੰਦਰ ਡਰੇਨ ਨੂੰ ਬਣਾ ਦੇਵਾਂਗੇ ।

**ਸ੍ਰੀ ਰਮੇਸ਼ ਦੱਤ :** ਸਪੀਕਰ ਸਾਹਿਬ, ਵਾਟਰ ਲਾਗਿੰਗ ਦੀ ਸਮੱਸਿਆ ਬਾਰੇ ਮੈਂ ਮਾਨਯੋਗ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਐਸ. ਵਾਈ. ਐਲ. ਕੀਰਤਪੁਰ ਸਾਹਿਬ ਤੋਂ ਲੋਅਖੰਡ ਵਿੱਚ ਪੈ ਜਾਂਦੀ ਹੈ ਅਤੇ ਬ੍ਰਹਮਪੁਰ ਤੋਂ ਲਗ ਕੇ ਕੀਰਤਪੁਰ ਸਾਹਿਬ ਦੇ ਸੇਮ ਨਾਲੇ ਵਿੱਚ ਚਲੀ ਜਾਂਦੀ ਹੈ ਜਿਸ ਦੇ ਨਾਲ ਫਸਲਾਂ ਬਹੁਤ ਬਰਬਾਦ ਹੁੰਦੀਆਂ ਹਨ, ਕੀ ਸੇਮ ਨੂੰ ਦੂਰ ਕਰਨ ਵਾਸਤੇ ਕੋਈ ਕਦਮ ਚੁੱਕਣਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਸਾਡੀ ਪਾਲਿਸੀ ਹੈ ਕਿ ਜਿਥੇ ਵਾਟਰ ਲਾਗਿੰਗ ਹੋਵੇ ਉਸ ਨੂੰ ਹਟਾਇਆ ਜਾਵੇ ਪਰ ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਹ ਪਹਿਲਾਂ ਸਵਾਲ ਪੜ੍ਹ ਕੇ ਸਪਲੀਮੈਂਟਰੀ ਕਰਿਆ ਕਰਨ । ਇਸ ਦੇ ਵਾਸਤੇ ਇਹ ਸੈਪਰੇਟ ਨੋਟਿਸ ਦੇ ਦੇਣ ।

**ਸ੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਸ ਦੇ ਵਾਸਤੇ ਮੈਂਬਰ ਸਾਹਿਬ ਸੈਪਰੇਟ ਨੋਟਿਸ ਦੇ ਦੇਣ but this matter relates to the waterlogging, whether it is in a particular area or in the whole of the State. ਸ੍ਰੀ ਰਮੇਸ਼ ਦੱਤ ਜੀ ਨੇ ਜੋ ਸਵਾਲ ਪੁਛਿਆ ਹੈ ਉਸ ਦੇ ਜਵਾਬ ਵਿੱਚ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਵਾਟਰ ਲਾਗਿੰਗ ਦੂਰ ਕਰਨ ਵਾਸਤੇ ਸਰਕਾਰ ਦੀ ਪਾਲਿਸੀ ਹੈ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਆਨੰਦਪੁਰ ਸਾਹਿਬ ਹਾਈਡਲ ਚੈਨਲ ਬਣਾਇਆ ਹੈ ਉਸ ਦੇ ਨਾਲ ਕਾਫੀ ਪ੍ਰਾਬਲਮਜ਼ ਸੇਮ ਬਾਰੇ ਆ ਰਹੀਆਂ ਹਨ ਔਰ ਫ਼ਸਲਾਂ ਦਾ ਨੁਕਸਾਨ ਹੋ ਰਿਹਾ ਹੈ, ਕੀ ਉਥੇ ਇਸ ਪ੍ਰਮਾਨੈਂਟ ਪ੍ਰਾਬਲਮ ਨੂੰ ਦੂਰ ਕਰਨ ਵਾਸਤੇ ਮਨਿਸਟਰ ਸਾਹਿਬ ਭਰੋਸਾ ਦਿਵਾਉਣਗੇ ਕਿ ਕਿੰਨੇ ਸਮੇਂ ਵਿੱਚ ਦੂਰ ਕਰ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਹਿ ਚੁੱਕਾ ਹਾਂ ਕਿ ਵਾਟਰ ਲਾਗਿੰਗ ਦੂਰ ਕਰਨ ਵਾਸਤੇ ਸਾਡੀ ਪਾਲਿਸੀ ਹੈ । ਅਸੀਂ ਉਸ ਦੇ ਰੀਜ਼ਨਜ਼ ਅਤੇ ਕਾਜ਼ਿਜ਼ ਵਿੱਚ ਨਹੀਂ ਜਾਂਦੇ ਕਿ ਕਿਉਂ ਹੋਈ ਹੈ । ਜਿਥੇ ਵੀ ਵਾਟਰ ਲਾਗਿੰਗ ਹੁੰਦੀ ਹੈ ਉਸ ਨੂੰ ਹਟਾਉਣ ਦਾ ਸਾਡਾ ਯਤਨ ਹੁੰਦਾ ਹੈ ।

---

## ਬਲਾਕ ਤਲਵਾੜਾ, ਜ਼ਿਲ੍ਹਾ ਹੁਸ਼ਿਆਰਪੁਰ ਦੀਆਂ ਕੁਝ ਆਬਾਦੀਆਂ ਵਿਚ ਬਿਜਲੀ ਕੁਨੈਕਸ਼ਨ

*9. **ਸ੍ਰੀ ਰਮੇਸ਼ ਚੰਦਰ ਡੋਗਰਾ :** ਕੀ ਸਿੰਚਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਹੁਸ਼ਿਆਰਪੁਰ ਦੇ ਤਲਵਾੜਾ ਬਲਾਕ ਵਿਚ ਨਿਮਨ ਲਿਖਤ ਮੁਹੱਲਿਆਂ/ਆਬਾਦੀਆਂ ਵਿਚ ਘਰੇਲੂ ਇਸਤੇਮਾਲ ਲਈ ਅਜੇ ਤੱਕ ਬਿਜਲੀ ਦੇ ਕੁਨੈਕਸ਼ਨ ਨਹੀਂ ਦਿੱਤੇ ਗਏ :-

(1) ਬਰਿੰਗਲੀ ਮੁਹੱਲਾ ਜੰਡੋਰ;

(2) ਬੂੜੀਆਂ ਮੁਹੱਲਾ;

(3) ਬੇਹ-ਦਰਿਆ ਦਾ ਘੁਮਾਰ ਅਤੇ ਹਰੀਜਨ ਮੁਹੱਲਾ;

ਜੇਕਰ ਅਜਿਹਾ ਹੋਵੇ ਤਾਂ ਇਹ ਕਦੋਂ ਤੱਕ ਦਿੱਤੇ ਜਾਣ ਦੀ ਆਸ ਹੈ ?

(ਅ) ਕੀ ਇਹ ਵੀ ਠੀਕ ਹੈ ਕਿ ਪੰਜਾਬ ਰਾਜ ਬਿਜਲੀ ਬੋਰਡ ਨੇ ਉਪਰੋਕਤ ਭਾਗ (ੳ) ਵਿਚ ਹਵਾਲਾ ਦਿੱਤੇ ਮੁਹੱਲਿਆਂ/ਆਬਾਦੀਆਂ ਦੇ ਨਿਵਾਸੀਆਂ ਨੂੰ ਬਿਜਲੀਕਰਣ ਦੀ ਪੂਰੀ ਲਾਗਤ ਨੂੰ ਪੂਰਾ ਕਰਨ ਲਈ ਵੱਡੀ ਰਕਮ ਜਮ੍ਹਾਂ ਕਰਾਉਣ ਲਈ ਕਿਹਾ ਹੈ;

(ੲ) ਜੇਕਰ ਉਪਰੋਕਤ ਭਾਗ (ਅ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਕੀ ਸਰਕਾਰ ਪੰਜਾਬ ਰਾਜ ਬਿਜਲੀ ਬੋਰਡ ਦੇ ਅਧਿਕਾਰੀਆਂ ਨੂੰ ਇਹ ਹਦਾਇਤ ਕਰਨ ਦੀ ਤਜਵੀਜ਼ ਰੱਖਦੀ ਹੈ ਕਿ ਉਹ ਇਨ੍ਹਾਂ ਨਿਵਾਸੀਆਂ ਨੂੰ ਆਮ ਦਰਾਂ ਤੇ ਬਿਜਲੀ ਦੇ ਕੁਨੈਕਸ਼ਨ ਦੇਣ ?

**ਸ਼੍ਰੀ ਸੁਰਿੰਦਰ ਕਪੂਰ (ਰਾਜ ਮੰਤਰੀ, ਸਿੰਜਾਈ ਅਤੇ ਬਿਜਲੀ):**

(ੳ) ਵਿਭਿੰਨ ਮੁਹੱਲਿਆਂ/ਆਬਾਦੀਆਂ ਦੇ ਸਬੰਧ ਵਿੱਚ ਸਥਿਤੀ ਨਿਮਨ ਅਨੁਸਾਰ ਹੈ :

(1) **ਬਰਿੰਗਲੀ ਮੁਹੱਲਾ ਜੰਡੇਰ**

ਇਹ ਠੀਕ ਹੈ ਕਿ ਇਸ ਆਬਾਦੀ ਵਿਚ ਘਰੇਲੂ ਵਰਤੋਂ ਲਈ ਬਿਜਲੀ ਕੁਨੈਕਸ਼ਨ ਅਜੇ ਤੱਕ ਮੁਹੱਈਆ ਨਹੀਂ ਕੀਤੇ ਗਏ ਹਨ ।

ਬਿਨੈਕਾਰਾਂ ਦੇ ਲਾਈਨਾਂ ਵਿਛਾਉਣ ਲਈ ਉਨ੍ਹਾਂ ਦਾ ਲਾਗਤ ਦਾ ਹਿੱਸਾ ਜਮ੍ਹਾਂ ਕਰਾਉਣ ਉਪਰੰਤ ਹੀ ਬਿਜਲੀ ਕੁਨੈਕਸ਼ਨ ਮੁਹੱਈਆ ਕਰਨ ਦੀ ਕਾਰਵਾਈ ਹੱਥ ਵਿੱਚ ਲਈ ਜਾਵੇਗੀ । ਬਿਨੈਕਾਰਾਂ ਨੂੰ ਇਸ ਸਬੰਧ ਵਿਚ ਵਿਧੀ ਪੂਰਵਕ ਜਾਣੂ ਕਰਵਾ ਦਿੱਤਾ ਗਿਆ ਹੈ ।

(2) **ਬੂੜੀਆਂ ਮੁਹੱਲਾ**

ਸਥਿਤੀ ਉਹੀ ਹੈ ਜਿਵੇਂ ਕਿ ਬਰਿੰਗਲੀ ਮੁਹੱਲੇ ਦੀ । ਫਰਕ ਕੇਵਲ ਇੰਨਾ ਹੈ ਕਿ ਬਿਨੈਕਾਰਾਂ ਨੂੰ ਉਨ੍ਹਾਂ ਦੇ ਉਸ ਹਿੱਸੇ ਬਾਰੇ ਅਜੇ ਜਾਣੂ ਕਰਾਉਣਾ ਹੈ ਜਿੰਨਾ ਕਿ ਉਨ੍ਹਾਂ ਨੂੰ ਜਮ੍ਹਾਂ ਕਰਾਉਣ ਦੀ ਲੋੜ ਹੈ ।

(3) **ਬੇਹ-ਦਰਿਆ ਦਾ ਘੁਮਾਰ ਅਤੇ ਹਰੀਜਨ ਮੁਹੱਲਾ**

ਜਿਨ੍ਹਾਂ ਨਿਵਾਸੀਆਂ ਨੇ ਅਪਲਾਈ ਕੀਤਾ ਸੀ ਉਨ੍ਹਾਂ ਸਾਰਿਆਂ ਨੂੰ ਕੁਨੈਕਸ਼ਨ ਜਾਰੀ ਕਰ ਦਿੱਤੇ ਗਏ ਹਨ ।

[ਰਾਜ ਮੰਤਰੀ, ਸਿੰਜਾਈ ਅਤੇ ਬਿਜਲੀ]

(ਅ) ਬੇਹ-ਦਰਿਆ ਦੇ ਘੁਮਾਰ ਅਤੇ ਹਰੀਜਨ ਮੁਹੱਲਿਆਂ ਦੇ ਨਿਵਾਸੀਆਂ ਨੂੰ ਬਿਜਲੀ ਕੁਨੈਕਸ਼ਨ ਮੁਹੱਈਆ ਕੀਤੇ ਜਾ ਚੁਕਣ ਕਾਰਨ ਪ੍ਰਸ਼ਨ ਦਾ ਇਹ ਭਾਗ ਬਰਿੰਗਲੀ ਅਤੇ ਬੇਹ-ਦਰਿਆ ਮੁਹੱਲਿਆਂ ਦੇ ਕੇਸ ਵਿਚ ਹੀ ਲਾਗੂ ਹੁੰਦਾ ਹੈ ।

ਜਦੋਂ ਕਿ ਬਰਿੰਗਲੀ ਮੁਹੱਲਾ ਦੇ ਬਿਨੈਕਾਰਾਂ ਨੂੰ ਆਪਣਾ ਹਿੱਸਾ (ਕੇਵਲ ਨਿਯਮਾਂ ਅਨੁਸਾਰ ਉਚਿਤ ਹਿੱਸਾ) ਜਮ੍ਹਾਂ ਕਰਾਉਣ ਲਈ ਕਿਹਾ ਗਿਆ ਹੈ, ਬੜੀਆਂ ਮੁਹੱਲੇ ਵਾਲਿਆਂ ਨੂੰ ਅਜੇ ਅਜਿਹਾ ਕਰਨ ਲਈ ਬੇਨਤੀ ਕੀਤੀ ਜਾਣੀ ਹੈ ।

(ੲ) ਸਰਕਾਰ ਕੋਲ ਕੁਨੈਕਸ਼ਨ ਜਾਰੀ ਕਰਨ ਦੇ ਸਾਧਾਰਣ ਬਾਨ੍ਹਾਂ ਅਤੇ ਸ਼ਰਤਾਂ ਤੋਂ ਬਾਹਰ ਬਿਨੈਕਾਰਾਂ ਨੂੰ ਬਿਜਲੀ ਕੁਨੈਕਸ਼ਨ ਦੇਣ ਵਾਸਤੇ ਪੰਜਾਬ ਰਾਜ ਬਿਜਲੀ ਬੋਰਡ ਨੂੰ ਹਦਾਇਤਾਂ ਜਾਰੀ ਕਰਨ ਲਈ ਕੋਈ ਤਜਵੀਜ਼ ਨਹੀਂ ਹੈ ।

**ਸ੍ਰੀ ਰਮੇਸ਼ ਚੰਦਰ ਡੋਗਰਾ**: ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਕਿਹਾ ਹੈ ਕਿ action to provide electric connection will be taken in hand after the applicants have deposited their share of cost for laying the system on ground.

ਸਪੀਕਰ ਸਾਹਿਬ, ਮੈਂ ਹਾਊਸ ਦੇ ਵਿਚ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹ ਗਰੀਬ ਲੋਕ ਹਨ । ਜਿੰਨੀ ਸਕਿਉਰਿਟੀ ਦਾ ਅਮਾਊਂਟ ਇਲੈਕਟ੍ਰੀਸਿਟੀ ਦਾ ਡਿਪਾਰਟਮੈਂਟ ਮੰਗ ਰਿਹਾ ਹੈ, ਕਿਸੇ ਕੋਲੋਂ 10 ਹਜ਼ਾਰ ਰੁਪਏ ਅਤੇ ਕਿਸੇ ਕੋਲੋਂ 20 ਹਜ਼ਾਰ ਰੁਪਏ, ਉਨ੍ਹਾਂ ਵਾਸਤੇ ਜਮ੍ਹਾਂ ਕਰਾਉਣੀ ਸੰਭਵ ਨਹੀਂ । ਉਹ ਕੋਈ ਇੰਡਸਟਰੀਆਲਿਸਟਸ ਨਹੀਂ, ਉਹ ਤਾਂ ਝੁੱਗੀ ਝੋਂਪੜੀਆਂ ਵਿਚ ਰਹਿਣ ਵਾਲੇ ਹਨ । ਮੈਂ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਨੂੰ ਕੁਨੈਕਸ਼ਨ ਦੇਣ ਵਾਸਤੇ ਕੋਈ ਉਪਰਾਲੇ ਕਰਨੇ ਚਾਹੀਦੇ ਹਨ । ਉਨ੍ਹਾਂ ਕੋਲ ਇਤਨੀ ਰਕਮ ਸਕਿਉਰਿਟੀ ਦੇਣ ਵਾਸਤੇ ਨਹੀਂ ਹੈ ।

**ਰਾਜ ਮੰਤਰੀ, ਸਿੰਜਾਈ ਅਤੇ ਬਿਜਲੀ**: ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਜਗ੍ਹਾ ਤੇ ਮੈਂ ਮੈਂਬਰ ਸਾਹਿਬ ਨਾਲ ਆਪ ਗਿਆ ਹਾਂ ਔਰ ਵੇਖ ਕੇ ਆਇਆ ਹਾਂ, ਪਰੰਤੂ ਬਿਜਲੀ ਬੋਰਡ ਦੇ ਆਪਣੇ ਨਿਯਮ ਹਨ । ਜੇ ਕੋਈ ਕੁਨੈਕਸ਼ਨ ਵਾਸਤੇ ਅਪਲਾਈ ਕਰਦਾ ਹੈ ਤਾਂ ਉਨ੍ਹਾਂ ਨੂੰ ਆਪਣੇ ਹਿੱਸੇ ਦੀ ਰਕਮ ਜ਼ਰੂਰ ਜਮ੍ਹਾਂ ਕਰਾਉਣੀ ਪੈਂਦੀ ਹੈ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਤੋਂ ਇਹ ਅਸ਼ੋਰੈਂਸ ਲੈਣਾ ਚਾਹੁੰਦਾ ਹਾਂ ਕਿ ਇਨ੍ਹਾਂ ਗਰੀਬ ਲੋਕਾਂ ਕੋਲੋਂ ਸਿਕਿਉਰਿਟੀ ਦਾ ਨਾਰਮਲ ਰੇਟ ਹੀ ਜਮ੍ਹਾਂ ਕਰਾਉਣਾ ਚਾਹੀਦਾ ਹੈ ਨਾ ਕਿ ਮਜ਼ਬੂਰ ਕਰਕੇ ਐਬਨਾਰਮਲ ਰੇਟ ਚਾਰਜ ਕੀਤਾ ਜਾਵੇ ਔਰ ਕੁਨੈਕਸ਼ਨਜ਼ ਲੈਣ ਵਾਸਤੇ ਉਨ੍ਹਾਂ ਨੂੰ ਤਕਲੀਫ ਨਾ ਦਿੱਤੀ ਜਾਵੇ । ਇਹ ਕੰਡੀ ਦਾ ਏਰੀਆ ਹੈ, ਪਹਾੜੀ ਏਰੀਆ ਹੈ, ਇਨ੍ਹਾਂ ਲੋਕਾਂ ਨਾਲ ਵਿਤਕਰਾ ਨਾ ਕੀਤਾ ਜਾਵੇ । ਕੀ ਸਰਕਾਰ ਆਪਣੇ ਕੋਲੋਂ ਸਕਿਉਰਿਟੀ ਜਮ੍ਹਾਂ ਕਰਾ ਕੇ ਉਨ੍ਹਾਂ ਨੂੰ ਕੁਨੈਕਸ਼ਨ ਦਿਲਾਉਣ ਲਈ ਵਿਚਾਰ ਕਰੇਗੀ ?

**ਸਿੰਜਾਈ ਅਤੇ ਬਿਜਲੀ ਮੰਤਰੀ** : ਸਪੀਕਰ ਸਾਹਿਬ, ਕੱਲ ਵੀ ਮਿੱਤਲ ਸਾਹਿਬ ਦਾ ਸੁਆਲ ਇਸ ਕਿਸਮ ਦਾ ਸੀ । ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ

ਨਾਰਮਲ ਕੁਨੈਕਸ਼ਨਜ਼ ਹਨ, ਉਨ੍ਹਾਂ ਲਈ ਅਸੀਂ 1200 ਰੁਪਏ ਪਰ ਕਿਲੋ ਵਾਟ ਦੇ ਲੈਂਦੇ ਹਾਂ । ਇਹ ਜਿਹੜੀਆਂ ਆਬਾਦੀਆਂ ਹਨ ਇਹ ਬਹੁਤ ਦੂਰੀ ਤੇ ਹਨ ਇਸ ਲਈ ਇਨ੍ਹਾਂ ਤੇ ਜ਼ਿਆਦਾ ਖਰਚ ਆਉਂਦਾ ਹੈ । ਡੋਗਰਾ ਸਾਹਿਬ ਦੀ ਗੱਲ ਵੀ ਠੀਕ ਹੈ ਕਿ ਗਰੀਬ ਆਦਮੀਆਂ ਨੂੰ ਵੀ ਬਿਜਲੀ ਦੇਣੀ ਚਾਹੀਦੀ ਹੈ । ਅਸੀਂ ਕੋਸ਼ਿਸ਼ ਕਰਾਂਗੇ, ਜਿਸ ਤਰ੍ਹਾਂ ਮੈਂ ਪਹਿਲ ਵੀ ਅਰਜ਼ ਕੀਤੀ ਸੀ ਕਿ ਸਾਡੇ ਡਿਸਟ੍ਰਿਕਟ ਪਲਾਨਿੰਗ ਬੋਰਡ ਜੋ ਹੈ ਉਨ੍ਹਾਂ ਨੂੰ ਕਹਾਂਗੇ ਕਿ ਜਿਹੜੀ ਡਿਫਰੈਂਸ ਆਫ ਕਾਸਟ ਹੈ ਉਹ ਮੱਦਦ ਕਰ ਦੇਣ ਤਾਂਕਿ ਅਸੀਂ ਉਨ੍ਹਾਂ ਗਰੀਬ ਲੋਕਾਂ ਨੂੰ ਕੁਨੈਕਸ਼ਨਜ਼ ਦੇ ਸਕੀਏ ।

---

## STARRED QUESTION NO. 19

**Mr. Speaker** : Next question, Sh. Raj Kumar Khurana

(This question was not put as the hon. Member was not present in the House)

**Mr. Speaker** : We come to the next question now. Yes, Shrimati Vimla Dang.

---

### ਮਿਉਂਸਪਲ ਕਮੇਟੀਆਂ ਅਤੇ ਮਿਉਂਸਪਲ ਕਾਰਪੋਰੇਸ਼ਨਾਂ ਦੇ ਕਰਮਚਾਰੀਆਂ ਨੂੰ ਪੈਨਸ਼ਨ ਲਾਭ

*2. **ਸ੍ਰੀਮਤੀ ਵਿਮਲਾ ਡਾਂਗ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਰਾਸ਼ਟਰਪਤੀ ਰਾਜ ਦੇ ਦੌਰਾਨ ਰਾਜ ਵਿਚ ਮਿਉਂਸਪਲ ਕਮੇਟੀਆਂ ਅਤੇ ਮਿਉਂਸਪਲ ਕਾਰਪੋਰੇਸ਼ਨਾਂ ਦੇ ਕਰਮਚਾਰੀਆਂ ਨੂੰ ਰਿਟਾਇਰ ਹੋਣ ਤੇ ਪੈਨਸ਼ਨ ਦੇ ਲਾਭ ਦੇਣ ਦੀ ਮੰਗ ਨੂੰ ਸਿਧਾਂਤਕ ਤੌਰ ਤੇ ਮੰਨ ਲਿਆ ਸੀ; ਜੇਕਰ ਅਜਿਹਾ ਹੋਵੇ, ਤਾਂ ਉਕਤ ਕਰਮਚਾਰੀਆਂ ਲਈ ਪੈਨਸ਼ਨ ਦੀ ਸਕੀਮ ਨੂੰ ਕਦੋਂ ਤੱਕ ਅੰਤਮ ਰੂਪ ਦੇਣ ਦੀ ਸੰਭਾਵਨਾ ਹੈ ?

**Doctor Kewal Krishan** : Yes please in principle. The matter regarding finalisation of the pension scheme is under active consideration of the Local Government Department.

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਮੰਤਰੀ ਮਹੋਦਯ ਨੂੰ ਪੁੱਛਣਾ ਚਾਹਵਾਂਗੀ ਕਿ ਜੇ ਅਸੂਲੀ ਤੌਰ ਤੇ ਇਹ ਸਕੀਮ ਮੰਨ ਲਈ ਗਈ ਹੈ ਤਾਂ ਇਸ ਨੂੰ ਛੇਤੀ ਕਿਉਂ ਨਹੀਂ ਫਾਈਨੇਲਾਈਜ਼ ਕੀਤਾ ਜਾ ਰਿਹਾ ਅਤੇ ਇਹ ਕਦੋਂ ਤੱਕ ਫਾਈਨੇਲਾਈਜ਼ ਹੋਵੇਗੀ ?

**ਮੰਤਰੀ** : ਸਪੀਕਰ ਸਾਹਿਬ, ਇਹ ਮਾਮਲਾ ਗਵਰਨਰ ਇਨ ਕੌਂਸਲ ਵਿਚ ਆਇਆ ਔਰ ਇਸ ਦਾ ਫੈਸਲਾ ਹੋਇਆ ਸੀ । ਉਸ ਫੈਸਲੇ ਨੂੰ ਧਿਆਨ ਵਿੱਚ ਰਖਦੇ ਹੋਏ ਇਕ ਪਾਬੰਦੀ ਲਗੀ ਹੋਈ ਹੈ ਕਿ ਮਿਉਂਸਪਲ ਕਮੇਟੀਆਂ ਆਪਣਾ ਹੀ ਹਿੱਸਾ

[ਵਿੱਤ ਮੰਤਰੀ]

ਪਾਉਣ ਔਰ ਉਨ੍ਹਾਂ ਦੇ ਫੰਡ ਤੋਂ ਹੀ ਇੰਪਲਾਈਜ਼ ਨੂੰ ਪੈਨਸ਼ਨ ਮਿਲੇਗੀ। ਉਸ ਵਿਚ ਫਾਈਨੈਂਸ ਡੀਪਾਰਟਮੈਂਟ, ਪੰਜਾਬ, ਕੋਈ ਯੋਗਦਾਨ ਨਹੀਂ ਦੇਵੇਗਾ। ਮਿਊਂਸਪਲ ਕਮੇਟੀਆਂ ਪਾਸ ਇਤਨੇ ਫੰਡਜ਼ ਨਹੀਂ ਹਨ ਕਿ ਉਹ ਪੈਨਸ਼ਨ ਦੇ ਸਕਣਗੀਆਂ, ਇਸ ਕਰਕੇ ਬੜੀ ਗੰਭੀਰਤਾ ਨਾਲ ਸੋਚਣਾ ਪਵੇਗਾ। ਹੁਣ ਸਰਦਾਰ ਬੇਅੰਤ ਸਿੰਘ ਜੀ ਦੀ ਪਾਪੂਲਰ ਸਰਕਾਰ ਆਈ ਹੈ, ਇਸ ਦਾ ਫੈਸਲਾ ਜਲਦੀ ਤੋਂ ਜਲਦੀ ਕਰਾਂਗੇ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਂ ਮੰਤਰੀ ਮਹੋਦਯ ਨੂੰ ਕਹਾਂਗੀ ਕਿ ਜਦੋਂ ਕੋਈ ਸਕੀਮ ਕਰਮਚਾਰੀਆਂ ਦੇ ਭਲੇ ਦੀ ਆਉਂਦੀ ਹੋਵੇ ਤਾਂ ਉਸ ਨੂੰ ਡੀਲੇਅ ਨਹੀਂ ਕਰਨਾ ਚਾਹੀਦਾ। ਇਸ ਦੇ ਨਾਲ ਕੀ ਇਹ ਨਹੀਂ ਹੋ ਜਾਂਦਾ ਕਿ ਕਰਮਚਾਰੀਆਂ ਦੇ ਸਾਹਮਣੇ ਇਕ ਨੁਕਤਾ ਆ ਗਿਆ ਹੈ ਜਿਸ ਕਰਕੇ ਕਿਤਨੀਆਂ ਹੀ ਹੜਤਾਲਾਂ ਹੋ ਜਾਂਦੀਆਂ ਹਨ। ਕੀ ਮੰਤਰੀ ਮਹੋਦਯ ਦੱਸਣਗੇ ਕਿ ਇਸ ਪੈਨਸ਼ਨ ਸਕੀਮ ਦਾ ਜਲਦੀ ਫੈਸਲਾ ਕਰ ਦੇਣਗੇ ਤਾਂਕਿ ਕਰਮਚਾਰੀ ਹੜਤਾਲ ਦੇ ਰਸਤੇ ਤੇ ਨਾ ਚੱਲਣ ? ਇਸ ਵਿਚ ਢਿਲ ਮੱਠ ਦੀ ਨੀਤੀ ਨਹੀਂ ਹੋਣੀ ਚਾਹੀਦੀ।

**ਮੰਤਰੀ** ਸਪੀਕਰ ਸਾਹਿਬ, ਪੰਜਾਬ ਦੀ ਕਾਂਗਰਸ ਪਾਰਟੀ ਦੀ ਸਰਕਾਰ, ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਕੋਈ ਢਿਲ-ਮੱਠ ਦੀ ਪਾਲਿਸੀ ਤੇ ਨਹੀਂ ਚਲਦੀ। ਅਸੀਂ ਯਕੀਨ ਦਿਵਾਉਣਾ ਚਾਹੁੰਦੇ ਹਾਂ ਕਿ ਇਸ ਸਾਲ ਵਿਚ ਹੀ ਯਾਨੀ ਕਰੰਟ ਫਾਈਨਾਂਸ਼ੀਅਲ ਈਅਰ ਜਿਹੜਾ ਸ਼ੁਰੂ ਹੋਣਾ ਹੈ ਉਸ ਵਿਚ ਫੈਸਲਾ ਕਰ ਦੇਵਾਂਗੇ।

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਜੇਕਰ ਕੋਈ ਕਮੇਟੀ ਆਪਣੀ ਪੈਨਸ਼ਨ ਸਕੀਮ ਆਪਣੇ ਕਰਮਚਾਰੀਆਂ ਲਈ ਬਣਾ ਲਵੇ ਤਾਂ ਸਰਕਾਰ ਉਸ ਵਿਚ ਕੋਈ ਰੁਕਾਵਟ ਤਾਂ ਨਹੀਂ ਪਾਵੇਗੀ ?

**ਮੰਤਰੀ** : ਕਈ ਕਮੇਟੀ ਆਪਣੇ ਤੌਰ ਤੇ ਐਸੀ ਸਕੀਮ ਬਣਾ ਨਹੀਂ ਸਕੇਗੀ ਕਿਉਂਕਿ ਇੰਪਲਾਈਜ਼ ਦੀਆਂ ਪ੍ਰੋਵਿਨਸ਼ਿਅਲਾਈਜ਼ਡ ਪੋਸਟਾਂ ਹਨ। ਕਲਾਸ ਫੋਰ ਦੀਆਂ ਹੀ ਪੋਸਟਾਂ ਉਨ੍ਹਾਂ ਦੇ ਕੋਲ ਹਨ, ਇਸ ਕਰਕੇ ਕੋਈ ਕਮੇਟੀ ਆਪਣੇ ਤੌਰ ਤੇ ਇਸ ਤਰ੍ਹਾਂ ਦੀ ਸਕੀਮ ਬਣਾਉਣ ਦੇ ਯੋਗ ਨਹੀਂ ਹੋਵੇਗੀ।

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਸ਼ਾਇਦ ਬਹੁਤ ਸਾਰੀਆਂ ਰੁਕਾਵਟਾਂ ਰੂਲਜ਼ ਦੇ ਮੁਤਾਬਿਕ ਠੀਕ ਨਾ ਹੋਣ। ਛੇਹਰਟਾ ਦੀ ਮਿਊਂਸਪਲ ਕਮੇਟੀ ਨੇ ਗਰੈਚੂਟੀ ਸਕੀਮ ਜਿਹੜੀ ਹੈ ਉਹ ਸਭ ਤੋਂ ਪਹਿਲਾਂ ਲਾਗੂ ਕੀਤੀ ਸੀ। ਕੀ ਇਸ ਤਰ੍ਹਾਂ ਉਹ ਕਮੇਟੀ ਪੈਨਸ਼ਨ ਸਕੀਮ ਆਪਣੇ ਤੌਰ ਤੇ ਨਹੀਂ ਬਣਾ ਸਕਦੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਛੇਹਰਟਾ ਮਿਊਂਸਪਲ ਕਮੇਟੀ ਦਾ ਕੇਸ ਮੰਗਵਾ ਕੇ ਵੇਖ ਲਵਾਂਗਾ। ਇੰਡੀਪੈਂਡੈਂਟ ਸਟਾਫ ਕੋਈ ਕਮੇਟੀ ਨਹੀਂ ਰੱਖਦੀ। ਬਹੁਤ ਸਾਰੇ ਇੰਪਲਾਈਜ਼ ਦੀਆਂ ਪੋਸਟਾਂ ਪ੍ਰੋਵਿਨਸ਼ੀਅਲਾਈਜ਼ ਹੋ ਚੁੱਕੀਆਂ ਹਨ, ਇਸ ਕਰਕੇ ਸਾਡੇ ਲੇਵਲ ਤੇ ਹੀ ਫੈਸਲਾ ਹੋਵੇਗਾ।

---

ਜ਼ਿਲ੍ਹਾ ਅਤੇ ਉਪ-ਮੰਡਲ ਪੱਧਰ ਤੇ ਸ਼ਿਕਾਇਤ ਕਮੇਟੀਆਂ

*13, **ਸ੍ਰੀ ਮਦਨ ਮੋਹਨ ਮਿੱਤਲ**: ਕੀ ਸਹਾਇਤਾ ਅਤੇ ਮੁੜ ਵਸਾਉ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਵਿੱਚ ਜ਼ਿਲ੍ਹਾ ਅਤੇ ਉਪ-ਮੰਡਲ ਪੱਧਰ ਤੇ ਕੋਈ ਸ਼ਿਕਾਇਤ ਕਮੇਟੀਆਂ ਬਣਾਈਆਂ ਗਈਆਂ ਸਨ; ਜੇਕਰ ਅਜਿਹਾ ਹੋਵੇ ਤਾਂ ਕੀ ਉਹ ਅਜੇ ਵੀ ਕੰਮ ਕਰ ਰਹੀਆਂ ਹਨ;

(ਅ) ਕੀ ਸਰਕਾਰ ਦਾ ਉਪਰੋਕਤ ਭਾਗ (ੳ) ਵਿਚ ਹਵਾਲਾ ਦਿਤੀਆਂ ਕਮੇਟੀਆਂ ਨੂੰ ਮੁੜ ਬਣਾਉਣ ਦਾ ਵਿਚਾਰ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਨੂੰ ਬਣਾਉਣ ਲਈ ਕੀ ਮਾਪਦੰਡ ਅਪਣਾਇਆ ਜਾਵੇਗਾ ?

**ਸ੍ਰੀ ਬਾਲ ਮੁਕੰਦ ਸ਼ਰਮਾ**: (ੳ) ਹਾਂ ਜੀ, ਇਹ ਕਮੇਟੀਆਂ ਮਿਤੀ 28-2-92 ਨੂੰ ਭੰਗ ਕਰ ਦਿੱਤੀਆਂ ਗਈਆਂ ਸਨ ।

(ਅ) ਹਾਂ ਜੀ, ਇਹ ਮੁਆਮਲਾ ਸਰਕਾਰ ਦੇ ਵਿਚਾਰ-ਅਧੀਨ ਹੈ ।

**ਸ੍ਰੀ ਮਦਨ ਮੋਹਨ ਮਿੱਤਲ**: ਸਰ, ਜੋ ਨਵੀਆਂ ਗਰੀਵੈਂਸਿਜ ਕਮੇਟੀਆਂ ਬਣਾਉਣ ਦਾ ਪ੍ਰੋਵੀਜ਼ਨ [illegible] ਹੈ । ਕੀ ਮੰਤਰੀ ਜੀ ਇਸ ਦੇ ਬਾਰੇ ਦੱਸਣਗੇ ਕਿ What will [illegible] criteria to constitute the new District Grievances Committees and Sub-Divisional Removal of Grievances Committees ?

**ਮੰਤਰੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ, ਨੂੰ ਦੱਸਣਾ ਚਾਹਵਾਂਗਾ ਕਿ ਇਹ ਕਮੇਟੀਆਂ ਦਾ ਮਸਲਾ ਹੁਣ ਸਰਕਾਰ ਦੇ ਵਿਚਾਰ ਅਧੀਨ ਹੈ । ਮਾਮਲਾ ਵਿਚਾਰਿਆ ਜਾ ਰਿਹਾ ਹੈ ਔਰ ਉਸ ਤੋਂ ਬਾਦ ਉਹ ਕਮੇਟੀਆਂ ਜਲਦੀ ਹੀ ਬਣਾ ਦਿੱਤੀਆਂ ਜਾਣਗੀਆਂ ।

**ਸ੍ਰੀ ਮਦਨ ਮੋਹਨ ਮਿੱਤਲ**: ਸਰ, ਮੈਂ ਤਾਂ ਕਰਾਈਟੇਰੀਆ ਪੁਛਿਆ ਹੈ, ਟਾਈਮ ਤਾਂ ਬਾਦ ਵਿਚ ਪੱਛਣਾ ਸੀ। ਮੈਂ ਪੰਜਾਬੀ ਵਿਚ ਪੁੱਛ ਲੈਂਦਾ ਹਾਂ ਕਿ ਕੀ ਕਸਵੱਟੀ ਹੋਵੇਗੀ ?

**ਸ੍ਰੀ ਸਪੀਕਰ**: ਪਲੀਜ਼, ਉਨ੍ਹਾਂ ਨੂੰ ਅੰਗਰੇਜ਼ੀ ਅੱਛੀ ਤਰ੍ਹਾਂ ਆਉਂਦੀ ਹੈ । ਉਹ ਜਵਾਬ ਦੇਣ ਲਗੇ ਹਨ ।

**ਮੰਤਰੀ**: ਸਪੀਕਰ ਸਾਹਿਬ, ਇਹ ਮਾਮਲਾ ਤਾਂ ਅਜੇ ਵਿਚਾਰਿਆ ਜਾ ਰਿਹਾ ਹੈ, ਮੈਂ ਇਸ ਵੇਲੇ ਕਸਵੱਟੀ ਕੀ ਦੱਸ ਸਕਦਾ ਹਾਂ ਜਦੋਂ ਕਿ ਅਜੇ ਫੈਸਲਾ ਹੀ ਨਹੀਂ ਹੋਇਆ ।

**ਸ੍ਰੀ ਰਮੇਸ਼ ਦੱਤ**: ਸਪੀਕਰ ਸਾਹਿਬ, ਇਸ ਸਵਾਲ ਬਾਰੇ ਮੈਂ ਮੰਤਰੀ ਮਹੋਦਯ ਨੂੰ ਪੁੱਛਣਾ ਚਾਹਾਂਗਾ ਕਿ ਜੋ ਕਮੇਟੀਆਂ ਬਣਾਉਣੀਆਂ ਹਨ ਕੀ ਉਨ੍ਹਾਂ ਵਿਚ ਵਿਰੋਧੀ ਧਿਰਾਂ ਨੂੰ ਵੀ ਨੁਮਾਇੰਦਗੀ ਦੇਵੋਗੇ ਜਾਂ ਨਹੀਂ ?

ਮੰਤਰੀ : ਸਪੀਕਰ ਸਾਹਿਬ, ਮੈਂ ਮੈਂਬਰ ਦੀ ਜਾਣਕਾਰੀ ਲਈ ਦੱਸਣਾ ਚਾਹਵਾਂਗਾ ਕਿ ਇਸ ਵਿਚ ਸਾਰੀਆਂ ਪਾਰਟੀਆਂ ਜੋ ਰੈਕਗਨਾਈਜ਼ਡ ਹਨ ਉਨ੍ਹਾਂ ਨੂੰ ਮਾਨਤਾ ਦਿੱਤੀ ਜਾਵੇਗੀ ।

---

## ਰਾਜ ਵਿਚ ਇੰਜੀਨੀਅਰਿੰਗ ਕਾਲਜਾਂ ਦਾ ਕੰਟਰੋਲ ਦੇਣਾ

*7. ਸ਼੍ਰੀ ਸਜਵਾਰ ਸਿੰਘ : ਕੀ ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ ਇਸ ਸਮੇਂ ਕਿੰਨੇ ਸਰਕਾਰੀ ਇੰਜੀਨੀਅਰਿੰਗ ਕਾਲਜ ਹਨ ਅਤੇ ਉਹਨਾਂ ਦੇ ਨਾਂ ਕੀ ਕੀ ਹਨ;

(ਅ) ਕੀ ਕਿਸੇ ਸਰਕਾਰੀ ਇੰਜੀਨੀਅਰਿੰਗ ਕਾਲਜ ਦੇ ਪ੍ਰਬੰਧਕੀ/ਵਿਤੀ ਕੰਟਰੋਲ ਨੂੰ ਕਿਸੇ ਖੁਦ ਮੁਖਤਿਆਰ/ਨਿਜੀ ਸੰਸਥਾ/ਸੁਸਾਇਟੀ ਦੇ ਹੱਥ ਵਿਚ ਦੇਣ ਦੀ ਕੋਈ ਤਜ਼ਵੀਜ਼ ਹੈ; ਜੇਕਰ ਅਜਿਹਾ ਹੈ ਤਾਂ ਇਸ ਦੇ ਕੀ ਕਾਰਨ ਹਨ ?

ਸਰਦਾਰ ਲਖਮੀਰ ਸਿੰਘ ਰੰਧਾਵਾ : (ੳ) ਕੋਈ ਨਹੀਂ ਜੀ ।

(ਅ) ਨਹੀਂ ਜੀ ।

ਸ਼੍ਰੀ ਸਜਵਾਰ ਸਿੰਘ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਭ ਤੋਂ ਪਹਿਲਾਂ ਇਹ ਜਾਣਨਾ ਚਾਹਵਾਂਗਾ ਕਿ ਮੇਰੇ ਸਵਾਲ ਵਿਚ 'at present' ਵਰਡ ਐਡ ਕੀਤਾ ਗਿਆ ਹੈ, ਇਸ ਨਾਲ ਮੇਰੀ ਸੈਪਲੀਮੈਂਟਰੀ ਵਿਚ ਫਰਕ ਪੈਂਦਾ ਹੈ । ਪਹਿਲੇ ਤਾਂ ਇਹ ਕਲੈਰੀਫਾਈ ਕੀਤਾ ਜਾਵੇ ਕਿ ਇਹ 'at present' ਕਿਵੇਂ ਐਡ ਕੀਤਾ ਗਿਆ ਹੈ ? ਇਸ ਵਿਚ ਇਹ ਲਿਖਿਆ ਹੈ :

'The number and names of Government Engineering Colleges in the state at present.'

ਇਸ ਵਿਚ ਇਸ ਦੇ ਨਾਲ 'at present' ਐਡ ਕੀਤਾ ਗਿਆ ਹੈ ।

ਸ਼੍ਰੀ ਸਪੀਕਰ : ਇਹ ਅਮੈਂਡਿਡ ਕੁਐਸਚਨ ਹੈ, ਤੁਹਾਡੀ ਐਪਰੂਵਲ ਨਾਲ ਹੀ ਆਇਆ ਹੈ ।

ਸ਼੍ਰੀ ਸਜਵਾਰ ਸਿੰਘ: ਮੈਂ ਇਹ ਪੁਛਣਾ ਚਾਹੁੰਦਾ ਸੀ ਕਿ ਬਠਿੰਡਾ ਇੰਜੀਨਅਰਿੰਗ ਕਾਲਜ ਨੂੰ ਪ੍ਰਾਈਵੇਟ ਸੰਸਥਾ ਨੂੰ ਹੈਂਡ ਓਵਰ ਕਰਨ ਦੇ ਕੀ ਕਾਰਣ ਸਨ ?

ਮੰਤਰੀ : ਬਠਿੰਡਾ ਇੰਜੀਨੀਅਰਿੰਗ ਕਾਲਜ ਅਟਾਨਮਸ ਬਾਡੀ ਦੇ ਸਪੁਰਦ ਕੀਤਾ ਗਿਆ ਹੈ । ਕਿਉਂਕਿ ਉਥੇ ਹੈਡ ਆਫ ਦੀ ਇੰਸਟੀਚਿਊਸ਼ਨ ਨੂੰ ਜੋ ਪਾਵਰਜ਼ ਮਿਲਣੀਆਂ ਚਾਹੀ-ਦੀਆਂ ਹਨ ਉਹ ਨਹੀਂ ਸਨ ਮਿਲ ਰਹੀਆਂ । ਇਸ ਲਈ ਇਹ ਗੌਰਮਿੰਟ ਸਪਾਂਸਰਡ ਬਾਡੀ ਨੂੰ ਦਿਤਾ ਗਿਆ ਹੈ; ਕੋਈ ਪ੍ਰਾਈਵੇਟ ਹੱਥਾਂ ਵਿਚ ਨਹੀਂ ਦਿਤਾ ਗਿਆ ।

**ਸ੍ਰੀ ਸਜਵਾਰ ਸਿੰਘ** : ਮੈਂ ਤੁਹਾਡੇ ਰਾਹੀਂ ਸਰਕਾਰ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਖ਼ਬਰਾਂ ਵਿਚ ਆ ਰਿਹਾ ਹੈ ਕਿ ਕਾਲਜ ਸੁਸਾਇਟੀ ਤੋਂ ਵਾਪਸ ਲੈ ਕੇ ਸਰਕਾਰੀ ਕਾਲਜ ਹੀ ਰਹਿਣ ਦਿਤਾ ਜਾਵੇਗਾ । ਇਸ ਨੂੰ ਬਰਕਰਾਰ ਰਖਦੇ ਹੋਏ ਕੀ ਇਹ ਹਾਊਸ ਨੂੰ ਭਰੋਸਾ ਦਿਵਾਉਣਗੇ ਕਿ ਇਸ ਕਾਲਜ ਨੂੰ ਜਲਦੀ ਤੋਂ ਜਲਦੀ ਸਰਕਾਰੀ ਘੋਸ਼ਿਤ ਕੀਤਾ ਜਾਵੇਗਾ ।

**ਸ੍ਰੀ ਸਪੀਕਰ** : ਤੁਸੀਂ ਪੜ੍ਹ ਕੇ ਸਪਲੀਮੈਂਟਰੀ ਨਹੀਂ ਪੁੱਛ ਸਕਦੇ । ਜ਼ੁਬਾਨੀ ਪੁੱਛ ਲਵ ।

**ਮੰਤਰੀ** : ਇਸ ਬਾਰੇ ਮੈਰਿਟ/ਡੀਮੈਰਿਟ ਦੇ ਅਧਾਰ ਤੇ ਸਰਕਾਰ ਵਿਚਾਰ ਕਰੇਗੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹਵਾਂਗਾ ਕਿ ਸਾਡੇ ਹਲਕੇ ਵਿਚ ਜਦੋਂ ਮੁੱਖ ਮੰਤਰੀ ਸਾਹਿਬ ਆਏ ਸਨ ਤਾਂ ਉਨ੍ਹਾਂ ਨੇ ਜ਼ਿਲ੍ਹੇ ਦੇ ਪੱਤਰਕਾਰਾਂ ਨੂੰ ਦਸਿਆ ਸੀ ਕਿ ਇਸ ਕਾਲਜ ਨੂੰ ਪ੍ਰਾਈਵੇਟ ਹੱਥਾਂ ਵਿਚ ਨਹੀਂ ਜਾਣ ਦਿਆਂਗੇ । ਕੀ ਹੁਣ ਇਥੇ ਇਹ ਭਰੋਸਾ ਦਿਵਾਉਣਗੇ ਕਿ ਇਹ ਸਰਕਾਰੀ ਕਾਲਜ ਹੀ ਰਹੇਗਾ, ਸਰਕਾਰ ਉਸ ਵਾਇਦੇ ਤੇ ਕਾਇਮ ਰਹੇਗੀ ?

**ਮੁੱਖ ਮੰਤਰੀ** : ਉਸ ਨੂੰ ਪ੍ਰਾਈਵੇਟ ਕਰਨ ਦਾ ਸਰਕਾਰ ਦਾ ਕੋਈ ਖਿਆਲ ਨਹੀਂ । ਜੇ ਕੋਈ ਸੰਸਥਾ ਕਾਲਜ ਨੂੰ ਸਰਕਾਰ ਨੂੰ ਸੰਭਾਲਣ ਲਈ ਕਹਿੰਦੀ ਹੈ ਤਾਂ ਇਸ ਲਈ ਕਮੇਟੀ ਬਣਾਈ ਜਾ ਰਹੀ ਹੈ ਜਿਹੜੀ ਇਸ ਨੂੰ ਸਟ੍ਰੀਮ ਲਾਈਨ ਕਰੇਗੀ । ਕੋਈ ਵੀ ਸਰਕਾਰੀ ਕਾਲਜ ਪ੍ਰਾਈਵੇਟ ਹੱਥਾਂ ਵਿਚ ਨਹੀਂ ਦਿਤਾ ਜਾਵੇਗਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਮੈਂ ਇਹ ਚਾਹੁੰਦਾ ਹਾਂ, ਸਪੀਕਰ ਸਾਹਿਬ, ਕਿ ਮੁੱਖ ਮੰਤਰੀ ਸਾਹਿਬ, ਇਹ ਭਰੋਸਾ ਦਿਵਾਉਣ ਕਿ ਇਸ ਨੂੰ ਸਰਕਾਰੀ ਹੱਥਾਂ ਤੋਂ ਬਾਹਰ ਨਹੀਂ ਜਾਣ ਦਿੱਤਾ ਜਾਵੇਗਾ ਔਰ ਇਹ ਸਰਕਾਰੀ ਅਦਾਰਾ ਹੀ ਰਹੇਗਾ ।

**ਮੁੱਖ ਮੰਤਰੀ** : ਇਸ ਨੂੰ ਪ੍ਰਾਈਵੇਟ ਹੱਥਾਂ ਵਿਚ ਬਿਲਕੁਲ ਨਹੀਂ ਦਿੱਤਾ ਜਾਵੇਗਾ ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿੰਨੇ ਵੀ ਪੰਜਾਬ ਵਿਚ ਇੰਜੀਨੀਅਰਿੰਗ ਕਾਲਜਿਜ਼ ਹਨ ਜਿਹੜੇ ਪ੍ਰਾਈਵੇਟ ਇੰਸਟੀ-ਚਿਊਸ਼ਨਜ਼ ਨੂੰ ਦਿੱਤੇ ਗਏ ਹਨ, ਕੀ ਉਹ ਆਪ ਲੈਣ ਨੂੰ ਤਿਆਰ ਹਨ ?

**ਮੁੱਖ ਮੰਤਰੀ** : ਇਹ ਸਰਕਾਰ ਦੀ ਪਾਲਿਸੀ ਹੈ ਔਰ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਕੋਈ ਪ੍ਰਾਈਵੇਟ ਕਾਲਜ/ਇੰਸਟੀਚਿਊਸ਼ਨ ਸਰਕਾਰੀ ਟੇਕ ਓਵਰ ਕਰਨਾ ਹੋਵੇ ਤਾਂ ਉਸ ਲਈ ਜਿਹੜੀ ਉਸ ਇੰਸਟੀਚਿਊਸ਼ਨ ਦੀ ਕਮੇਟੀ ਹੈ ਉਹ ਬਕਾਇਦਾ ਇਕ ਰੇਜ਼ੋਲਿਊਸ਼ਨ ਪਾਸ ਕਰਦੀ ਹੈ, ਫਿਰ ਉਹ ਆਪਣੇ ਅਸੈਟਸ ਔਰ ਸਟਾਫ ਦੇ ਬਾਰੇ ਲਿਖ ਕੇ ਭੇਜਦੀ ਹੈ, ਉਸ ਤੋਂ ਬਾਅਦ ਸਰਕਾਰ ਐਗਜ਼ਾਮਿਨ ਕਰਦੀ ਹੈ ਤਾਂ ਜਾ ਕੇ ਕਾਲਿਜ ਲਿਆ ਜਾਂਦਾ ਹੈ ।

**ਸ੍ਰੀ ਸਪੀਕਰ** : ਇਸ ਕੁਐਸਚਨ ਤੇ ਕਾਫੀ ਸਪਲੀਮੈਂਟਰੀ ਹੋ ਚੁਕੀਆਂ ਹਨ । Next Question.

**ਰਾਜਪੁਰਾ, ਜ਼ਿਲ੍ਹਾ ਪਟਿਆਲਾ ਵਿਖੇ ਅੰਬਾਲਾ– ਰਾਜਪੁਰਾ ਰੇਲਵੇ ਲਾਈਨ ਤੇ ਓਵਰ ਬ੍ਰਿਜ ਬਣਾਉਣਾ ।**

*18. **ਸ਼੍ਰੀ ਰਾਜ ਕੁਮਾਰ ਖੁਰਾਨਾ:** ਕੀ ਲੋਕ ਨਿਰਮਾਣ (ਭਵਨ ਅਤੇ ਸੜਕਾਂ) ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਪਟਿਆਲਾ ਵਿਚ ਰਾਜਪੁਰਾ ਵਿਖੇ ਰਾਜਪੁਰਾ—ਚੰਡੀਗੜ੍ਹ —ਕਾਲਕਾ ਸੜਕ ਨੂੰ ਪਾਰ ਕਰਦੀ ਅੰਬਾਲਾ—ਰਾਜਪੁਰਾ ਰੇਲਵੇ ਲਾਈਨ ਤੇ ਓਵਰ ਬ੍ਰਿਜ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਪੁਲ ਦੇ ਕਦੋਂ ਤਕ ਬਣਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜੋਗਿੰਦਰ ਸਿੰਘ ਮਾਨ :** ਨਹੀਂ ਜੀ ।

**ਸ਼੍ਰੀ ਰਾਜ ਕੁਮਾਰ ਖੁਰਾਨਾ:** ਮੁੱਖ ਮੰਤਰੀ ਜੀ ਨੇ ਆਸ਼ਵਾਸਨ ਦਿੱਤਾ ਸੀ ਕਿ ਅੰਬਾਲਾ-ਰਾਜਪੁਰਾ ਲਾਈਨ ਤੇ ਬ੍ਰਿਜ ਬਣਾਇਆ ਜਾਵੇਗਾ । ਇਹ ਬ੍ਰਿਜ ਕਦ ਤਕ ਬਣਾ ਦਿਤਾ ਜਾਵੇਗਾ ?

**ਰਾਜ ਮੰਤਰੀ:** ਮੈਂਬਰ ਸਾਹਿਬ ਬ੍ਰਿਜ ਦੀ ਮੰਗ ਕਰ ਰਹੇ ਹਨ । ਇਹ ਬ੍ਰਿਜ ਰਾਜਪੁਰਾ ਸੜਕ ਤੇ ਹੈ । ਇਹ ਜੋ ਨੈਸ਼ਨਲ ਹਾਈ ਵੇਅ ਤੇ ਬ੍ਰਿਜ ਹਨ ਇਨ੍ਹਾਂ ਬਾਰੇ ਮੰਨਜ਼ੂਰੀ ਕੇਂਦਰ ਸਰਕਾਰ ਤੋਂ ਲੈਣੀ ਪੈਂਦੀ ਹੈ । ਇਸ ਵਿਚ ਕਾਫੀ ਟਾਈਮ ਲਗਦਾ ਹੈ । ਫੰਡਜ਼ ਦੀ ਵੀ ਕਮੀ ਹੈ । ਇਸ ਪੁੱਲ ਉਤੇ 5-10 ਕਰੋੜ ਰੁਪਏ ਦਾ ਖਰਚਾ ਹੈ । ਇਹ ਦੇਖਣਾ ਪਵੇਗਾ ਕਿ ਪੰਜਾਬ ਸਰਕਾਰ ਇਹ ਖਰਚਾ ਬਰਦਾਸ਼ਤ ਕਰ ਸਕਦੀ ਹੈ ਜਾਂ ਨਹੀਂ ਕਿਉਂਕਿ ਫੰਡਜ਼ ਦੀ ਕਮੀ ਹੈ । ਇਹ ਮੈਂਬਰ ਸਾਹਿਬ ਦੀ ਮੰਗ ਜੈਨੂਅਨ ਹੈ । ਸਾਲ 1991-92 ਵਿਚ ਇਸ ਗੱਲ ਤੇ ਵਿਚਾਰ ਕੀਤਾ ਗਿਆ ਸੀ ਪਰ ਕੋਈ ਫੈਸਲਾ ਨਹੀਂ ਹੋਇਆ ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਰਾਜਪੁਰਾ ਵਿਖੇ ਗਿਆ ਸੀ । ਇਹ ਪੁੱਲ ਬੜਾ ਹੀ ਜ਼ਰੂਰੀ ਹੈ । ਲੋਕਾਂ ਨੂੰ ਬੜੀ ਤਕਲੀਫ ਹੈ ਔਰ ਮਨਿਸਟਰ ਸਾਹਿਬ ਨੇ ਵੀ ਠੀਕ ਫੁਰਮਾਇਆ ਹੈ ਕਿ ਫੰਡਜ਼ ਦੀ ਕਮੀ ਹੈ । ਜਿਹੜਾ ਰੇਲਵੇ ਲਾਈਨ ਤੋਂ ਪੁੱਲ ਲੰਘਦਾ ਹੈ ਉਸ ਦੇ ਖਰਚੇ ਵਿਚ ਤਿੰਨ ਹਿੱਸੇਦਾਰ ਹੁੰਦੇ ਹਨ । ਇੱਕ ਹਿੱਸਾ ਸੈਂਟਰ ਗੌਰਮਿੰਟ ਦਿੰਦੀ ਹੈ, ਦੂਸਰਾ ਹਿੱਸਾ ਉਥੋਂ ਦੀ ਮਿਊਂਸਪਲ ਕਮੇਟੀ ਦਿੰਦੀ ਹੈ ਔਰ ਤੀਸਰਾ ਹਿੱਸਾ ਸਰਕਾਰ ਪਾਉਂਦੀ ਹੈ । ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਮੈਂ ਥੋੜ੍ਹੀ ਦੇਰ ਤੋਂ ਬਾਅਦ ਦਿੱਲੀ ਜਾਵਾਂਗਾ ਅਤੇ ਸੈਂਟਰ ਦੇ ਰੇਲਵੇ ਮਨਿਸਟਰ ਸਾਹਿਬ ਨਾਲ ਗੱਲਬਾਤ ਕਰਾਂਗਾ । ਜੇਕਰ ਪੈਸੇ ਦੇਣ ਲਈ ਸੈਂਟਰ ਤਿਆਰ ਹੋ ਗਿਆ ਤਾਂ ਦੂਸਰਾ ਹਿੱਸਾ ਮਿਊਂਸਪਲ ਕਮੇਟੀ ਪਾ ਦੇਵੇਗੀ ਅਤੇ ਤੀਸਰਾ ਹਿੱਸਾ ਪੰਜਾਬ ਸਰਕਾਰ ਪਾ ਦੇਵੇਗੀ । (ਥੰਪਿੰਗ)

**ਸ਼੍ਰੀ ਮਦਨ ਮੋਹਨ ਮਿੱਤਲ:** ਇਹ ਬੜੀ ਹੀ ਖੁਸ਼ੀ ਦੀ ਗੱਲ ਹੈ ਕਿ ਮੁੱਖ ਮੰਤਰੀ ਜੀ ਨੇ ਭਰੋਸਾ ਦਿੱਤਾ ਹੈ । ਰਾਜਪੁਰਾ ਕਰਾਸਿੰਗ ਤੇ ਵੀ ਪੁੱਲ ਬਣਾਉਣ ਵਾਸਤੇ ਦਿੱਲੀ ਜਾਕੇ ਮੁੱਖ ਮੰਤਰੀ ਜੀ ਕੀ ਗੱਲ ਕਰਨਗੇ ? ਕੁਰਾਲੀ ਰੇਲਵੇ ਕਰਾਸਿੰਗ ਤੇ ਰੁਕਾਵਟ ਰਹਿੰਦੀ ਹੈ । ਮੁੱਖ ਮੰਤਰੀ ਜੀ ਨੂੰ ਪਤਾ ਹੈ ਅਤੇ ਉਹ ਉਥੋਂ ਦੀ ਲੰਘਦੇ ਹਨ । ਸਿਕਿਊਰਿਟੀ ਪੁਆਇੰਟ ਆਫ ਵਿਊ ਨਾਲ ਵੀ ਇਹ ਠੀਕ ਨਹੀਂ ਹੈ । ਕੀ ਮੁੱਖ ਮੰਤਰੀ ਜੀ ਯਕੀਨ ਦਿਵਾਉਣਗੇ ਕਿ ਉਥੇ ਵੀ ਓਵਰ ਬ੍ਰਿਜ ਬਣਾਉਣ ਦਾ ਉਪਰਾਲਾ ਕਰਨਗੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਸ ਤਰ੍ਹਾਂ ਤਾਂ ਕੁਰਾਲੀ, ਖੰਨਾ ਅਤੇ ਹੋਰ ਕਈ ਪੁੱਲ ਹਨ। ਮਾਨਯੋਗ ਮੈਂਬਰ ਸਾਹਿਬ ਨੇ ਹੋਰ ਨਵੇਂ ਪੁਲ ਬਾਰੇ ਜੋ ਕਿਹਾ ਹੈ ਉਹ ਇਸ ਸਵਾਲ ਨਾਲ ਤਾਂ ਤੁਅਲਕ ਨਹੀਂ ਰਖਦਾ ਫਿਰ ਵੀ ਐਗਜ਼ਾਮਿਨ ਕਰਾ ਲਵਾਂਗੇ।

**Mr. Speaker**: We come to next question now.

—

**ਪੰਜਾਬ ਪੁਲਿਸ ਵਿਭਾਗ ਵਿਚ ਐਗਜ਼ੈਕਟਿਵ ਕਲਰਕਾਂ ਅਤੇ ਕਲਰਕੀ ਅਮਲੇ ਦੀ ਸਾਂਝੀ ਸੀਨੀਆਰਤਾ**

*29. **ਸ੍ਰੀ ਸੰਤੋਖ ਸਿੰਘ ਚੌਧਰੀ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਰਾਜ ਵਿਚ ਇਸ ਸਮੇਂ ਐਸ.ਐਸ.ਪੀਜ਼. ਦੇ ਦਫਤਰਾਂ ਵਿਚ ਕੰਮ ਕਰ ਰਹੇ ਐਗਜ਼ੈਕਟਿਵ ਕਲਰਕਾਂ ਅਤੇ ਪੁਲਿਸ ਵਿਭਾਗ ਦੇ ਬਾਕੀ ਦਫਤਰਾਂ ਵਿਚ ਕੰਮ ਕਰ ਰਹੇ ਕਲਰਕੀ ਅਮਲੇ ਦੀ ਸੀਨੀਆਰਤਾ ਵੱਖਰੀ ਵੱਖਰੀ ਹੈ;

(ਅ) ਕੀ ਇਹ ਵੀ ਠੀਕ ਹੈ ਕਿ ਕਈ ਐਸ.ਐਸ.ਪੀਜ਼. ਦੇ ਦਫਤਰਾਂ ਵਿਚ ਐਗਜ਼ੈਕਟਿਵ ਕਲਰਕਾਂ ਦੀ ਬਜਾਏ ਦਫਤਰੀ ਅਮਲਾ (ਕਲਰਕੀ) ਕੰਮ ਕਰ ਰਿਹਾ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਨ ਕੀ ਹਨ;

(ੲ) ਕੀ ਐਸ.ਐਸ.ਪੀਜ਼. ਦੇ ਦਫਤਰਾਂ ਦੇ ਐਗਜ਼ੈਕਟਿਵ ਕਲਰਕਾਂ ਅਤੇ ਪੁਲਿਸ ਵਿਭਾਗ ਦੇ ਬਾਕੀ ਦਫ਼ਤਰਾਂ ਵਿਚ ਕੰਮ ਕਰ ਰਹੇ ਕਲਰਕੀ ਅਮਲੇ ਦੀ ਸਾਂਝੀ ਸੀਨੀਆਰਤਾ ਸੂਚੀ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

**Sardar Beant Singh**: (a) Yes.

(b) Offices of Sr. Supdts. of Police are sanctioned Executive Clerical Staff. However, 3 Clerks (Ministerial Staff) each are sanctioned in districts Amritsar and Ferozepur. In addition, Steno-typists are sanctioned with Sr. Supdts. of Police and Supdts. of Police in the districts.

While sending proposal for the creation of 3 new Police Districts of Khanna, Jagraon and Barnala, initially a proposal for the sanction of Executive Clerical Staff comprising SIs/3, ASIs/6, HCs/21 and Constables/45 as well as posts of Asstts./3, Sr. Scale Stenos/12 and Clerks/9 was sent. In view of the financial constraints, after discussions it was finally decided that only additional posts of Asstts./3, steno-typists/12 and Clerks/9 be sanctio-

[Chief Minister]

ned for 3 new districts. Sanction was accorded by the Government accordingly. No Executive Clerical staff was sanctioned.

(c) No.

**ਸ੍ਰੀ ਸੰਤੋਖ ਸਿੰਘ ਚੌਧਰੀ:** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਨੂੰ ਇਕੋ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਉਨ੍ਹਾਂ ਨੇ ਕਿਹਾ ਹੈ ਕਿ ਜਿਹੜੇ ਦਫ਼ਤਰਾਂ ਵਿੱਚ ਐਗਜ਼ੈਕਟਿਵ ਕਲਰਕ ਹਨ ਅਤੇ ਦੂਸਰੇ ਕਲਰਕ ਹਨ, ਉਨ੍ਹਾਂ ਦੀ ਸਿਨੀਆਰਟੀ ਨੂੰ ਮਰਜ ਕਰਨਾ ਪਾਸੀਬਲ ਨਹੀਂ ਹੈ, ਇਹ ਇਨ੍ਹਾਂ ਨੇ ਮੇਰੇ ਸਵਾਲ ਦੇ ਜਵਾਬ ਵਿੱਚ ਅਖੀਰ ਵਿੱਚ ਕਿਹਾ ਹੈ, ਮੇਰੀ ਬੇਨਤੀ ਹੈ ਕਿ ਕੀ ਇਹ ਪਾਂਸੀਬਲ ਹੈ ਕਿ ਐਸ.ਐਸ.ਪੀਜ਼ ਦੇ ਦਫ਼ਤਰਾਂ ਵਿੱਚ ਸਿਰਫ ਐਗਜ਼ੈਕਟਿਵ ਕਲਰਕ ਹੀ ਕਰ ਦਿੱਤੇ ਜਾਣ ? ਇਕੋ ਹੀ ਦਫ਼ਤਰ ਵਿੱਚ ਦੋ ਤਰ੍ਹਾਂ ਦੇ ਕਲਰਕ ਹਨ । ਉਨ੍ਹਾਂ ਦੀ ਸਿਨੀਆਰਟੀ ਵੀ ਮਰਜ ਨਹੀਂ ਹੋ ਸਕਦੀ । ਐਗਜ਼ੈਕਟਿਵ ਕਲਰਕ ਪੁਲਿਸ ਮਹਿਕਮੇ ਵਿਚੋਂ ਹੀ ਆਉਂਦੇ ਹਨ ਅਤੇ ਪੁਲਿਸ ਬਾਰੇ ਜ਼ਿਆਦਾ ਜਾਣਕਾਰੀ ਵੀ ਰਖਦੇ ਹਨ । ਪਾਸੀਬਲ ਹੋਵੇ ਤਾਂ ਐਗਜ਼ੈਕਟਿਵ ਕਲਰਕ ਉਥੇ ਰੱਖ ਲਏ ਜਾਣ ਅਤੇ ਦੂਸਰੇ ਕਲਰਕ ਪਾਸੇ ਕਰ ਦਿੱਤੇ ਜਾਣ ।

**ਮੁੱਖ ਮੰਤਰੀ :** ਐਗਜ਼ਾਮਿਨ ਕਰ ਲਵਾਂਗੇ ਜੀ ।

## ਨਾਇਬ ਤਹਿਸੀਲਦਾਰਾਂ ਦੀਆਂ ਨਿਯੁਕਤੀਆਂ

*1. **ਸ੍ਰੀਮਤੀ ਵਿਮਲਾ ਡਾਂਗ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਮਾਰਚ, 1990 ਵਿਚ, ਨਾਇਬ ਤਹਿਸੀਲਦਾਰਾਂ ਵਜੋਂ ਨਿਯੁਕਤੀ ਲਈ ਕਿਸੇ ਉਮੀਦਵਾਰਾਂ ਦੀ ਚੋਣ ਕੀਤੀ ਗਈ ਸੀ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ;

(ਅ) ਉਪ੍ਰੋਕਤ ਭਾਗ (ੳ) ਵਿਚ ਵਰਣਿਤ ਉਮੀਦਵਾਰਾਂ ਵਿਚੋਂ ਆਮ ਸ਼੍ਰੇਣੀ ਅਤੇ ਵੱਖ-ਵੱਖ ਰਿਜ਼ਰਵ ਸ਼੍ਰੇਣੀਆਂ ਦੇ ਉਮੀਦਵਾਰ ਕਿੰਨੇ ਕਿੰਨੇ ਸਨ;

(ੲ) ਕੀ ਇਹ ਠੀਕ ਹੈ ਕਿ ਆਮ ਸ਼੍ਰੇਣੀ ਦੇ ਉਮੀਦਵਾਰਾਂ ਨੂੰ ਅਗਸਤ, 1990 ਦੇ ਦੌਰਾਨ ਨਿਯੁਕਤੀ ਪੱਤਰ ਜਾਰੀ ਕਰ ਦਿੱਤੇ ਗਏ ਸਨ ਜਦੋਂ ਕਿ ਰਿਜ਼ਰਵ ਸ਼੍ਰੇਣੀਆਂ ਦੇ ਉਮੀਦਵਾਰਾਂ ਨੂੰ ਉਸ ਸਮੇਂ ਤੱਕ ਨਿਯੁਕਤੀ ਪੱਤਰ ਜਾਰੀ ਨਹੀਂ ਸਨ ਕੀਤੇ ਗਏ;

(ਸ) ਕੀ ਰਿਜ਼ਰਵ ਸ਼੍ਰੇਣੀਆਂ ਦੇ ਉਮੀਦਵਾਰਾਂ ਨੂੰ ਹੁਣ ਨਿਯੁਕਤੀ ਪੱਤਰ ਜਾਰੀ ਕਰ ਦਿੱਤੇ ਗਏ ਹਨ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ ?

**Sardar Jagmohan Singh Kang** (Minister of State for Revenue and Rehabilitation):

(a) Interviews for the posts of Naib Tehsildars were held in the months of February and March, 1990. Result of 20 selected candidates was announced in May, 1990.

(b) Out of 20 selected candidates, 11 belong to general category and 9 to reserved categories.

(c)&(d) 17 selected candidates allocated to Jalandhar and Patiala Divisions whether belonging to general or reserved categories except one candidate whose case was pending in the High Court were issued appointment letters simultaneously before the end of August, 1990. However, remaining 3 candidates allocated to Ferozepur Division (2 general category and 1 reserve category) were issued appointment letters in September/October, 1990.

**ਸ਼੍ਰੀਮਤੀ ਵਿਮਲਾ ਡਾਂਗ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਮਹੋਦਯ ਨੂੰ ਪੁੱਛਣਾ ਚਾਹਵਾਂਗੀ ਕਿ ਕਿੰਨੀਆਂ ਆਸਾਮੀਆਂ ਵਾਸਤੇ ਇੰਟਰਵਿਊ ਕੀਤੀਆਂ ਗਈਆਂ ਅਤੇ ਐਡਵਰਟਾਈਜ਼ ਕਿੰਨੀਆਂ ਆਸਾਮੀਆਂ ਕੀਤੀਆਂ ਗਈਆਂ ?

**ਰਾਜ ਮੰਤਰੀ, ਮਾਲ ਅਤੇ ਪੁਨਰਵਾਸ**: ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬਾ ਨੂੰ ਦੱਸਣਾ ਚਾਹੁੰਦਾ ਹਾਂ ਕਿ 40 ਪੋਸਟਾਂ ਵਾਸਤੇ ਇੰਟਰਵਿਊ ਕੀਤੀ ਗਈ ਸੀ ਜਿਨ੍ਹਾਂ ਵਿਚੋਂ 36 ਆਸਾਮੀਆਂ ਤੇ ਉਮੀਦਵਾਰ ਰੱਖ ਚੁਕੇ ਹਾਂ, ਇਨ੍ਹਾਂ ਵਿਚੋਂ ਚਾਰ ਉਮੀਦਵਾਰ ਰੋਸ਼ਨ ਲਾਲ, ਹਰਦੇਵ ਸਿੰਘ, ਗੁਰਮੀਤ ਸਿੰਘ ਅਤੇ ਰਾਜ ਕੁਮਾਰ ਦੇ ਕੇਸਿਜ਼ ਹਾਈ ਕੋਰਟ ਵਿੱਚ ਪੈਂਡਿੰਗ ਪਏ ਹਨ ।

**ਸਰਦਾਰ ਜਗਤਾਰ ਸਿੰਘ ਮੁਲਤਾਨੀ**: ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਬੈਕਵਰਡ ਕਲਾਸ ਦਾ ਇਕੋ ਹੀ ਉਮੀਦਵਾਰ ਹੈ, ਉਸ ਨੂੰ ਕਿਉਂ ਨਹੀਂ ਅਪੁਆਇੰਟ ਕੀਤਾ ਗਿਆ ? ਉਹ ਤਾਂ ਅੱਗੇ ਹੀ ਸੋਸ਼ਲੀ ਬੈਕਵਰਡ ਕਲਾਸ ਹੈ ।

**ਰਾਜ ਮੰਤਰੀ**: ਸਪੀਕਰ ਸਾਹਿਬ, ਇਹ ਉਮੀਦਵਾਰ ਬੈਕਵਰਡ ਕਲਾਸ ਦਾ ਪਰਾਪਰ ਸਰਟੀਫਿਕੇਟ ਪ੍ਰੋਡਿਊਸ ਨਹੀਂ ਕਰ ਸਕਿਆ ਸੀ ।

**Mr. Speaker**: Questions are over.

—

## UNSTARRED QUESTION AND ANSWER

### ਵਿਧਵਾਵਾਂ, ਬਜ਼ੁਰਗਾਂ, ਨਿਆਸਰਾ ਬੱਚਿਆਂ ਅਤੇ ਅਪਾਹਜ ਵਿਅਕਤੀਆਂ ਨੂੰ ਪੈਨਸ਼ਨਾਂ ਦੀ ਅਦਾਇਗੀ

1. **ਸ਼੍ਰੀਮਤੀ ਵਿਮਲਾ ਡਾਂਗ**: ਕੀ ਸਮਾਜ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) 1.1.1992 ਨੂੰ ਸਮਾਜ ਭਲਾਈ ਤੋਂ ਪ੍ਰਾਪਤ ਕਰਦੇ ਵਿਧਵਾ ਪੈਨਸ਼ਨ, ਬੁਢਾਪਾ

[ਸ੍ਰੀਮਤੀ ਵਿਮਲਾ ਡਾਂਗ]

ਪੈਨਸ਼ਨ, ਨਿਆਸਰਾ ਬਚਿਆਂ ਲਈ ਪੈਨਸ਼ਨ ਅਤੇ ਅਪਾਹਜ ਪੈਨਸ਼ਨਰਾਂ ਦੀ ਵੱਖ-ਵੱਖ ਜ਼ਿਲ੍ਹਾਵਾਰ ਗਿਣਤੀ ਕਿੰਨੀ ਕਿੰਨੀ ਹੈ ?

(ਅ) ਉਕਤ ਭਾਗ (ੳ) ਵਿੱਚ ਵਰਣਿਤ ਪੈਨਸ਼ਨਾਂ ਦੀ ਅਦਾਇਗੀ ਕਿਹੜੇ ਮਹੀਨੇ/ਤਿਮਾਹੀ ਲਈ ਕਰ ਦਿੱਤੀ ਗਈ ਹੈ ?

ਸ੍ਰੀ ਬ੍ਰਹਮ ਮੋਹਿੰਦਰਾ : (ੳ) ਲੋੜੀਂਦੀ ਸੂਚਨਾ ਨਾਲ ਨੱਥੀ ਸਾਰਣੀ ਵਿੱਚ ਦਿੱਤੀ ਜਾਂਦੀ ਹੈ ।

(ਅ) ਸਾਰਣੀ ਵਿੱਚ ਦੱਸੇ ਲਾਭ ਪਾਤਰੀਆਂ ਨੂੰ 10-12/1992 ਤੱਕ ਦੀ ਤਿਮਾਹੀ ਦੀ ਅਦਾਇਗੀ ਬੈਂਕਾਂ ਨੂੰ ਜ਼ਿਲ੍ਹਾ ਸਮਾਜ ਭਲਾਈ ਅਫਸਰਾਂ ਵਲੋਂ ਭੇਜੀ ਜਾ ਚੁੱਕੀ ਹੈ ਜੀ । 1-3/92 ਤਕ ਦੀ ਤਿਮਾਹੀ ਅਪ੍ਰੈਲ/ਮਈ, 1992 ਤਕ ਜ਼ਿਲ੍ਹਾ ਸਮਾਜ ਭਲਾਈ ਅਫਸਰਾਂ ਵਲੋਂ ਬੈਂਕਾਂ ਨੂੰ ਭੇਜ ਦਿੱਤੀ ਜਾਵੇਗੀ ।

ਸਾਰਣੀ

| ਜ਼ਿਲ੍ਹੇ ਦਾ ਨਾਂ | ਬੁਢਾਪਾ ਪੈਨਸ਼ਨ | ਵਿਧਵਾ ਪੈਨਸ਼ਨ | ਨਿਆਸ਼ਰਿਤ ਬੱਚਿਆ ਨੂੰ ਵਿੱਤੀ ਸਹਾਇਤਾ | ਅਪੰਗ ਵਿਅਕਤੀਆਂ ਨੂੰ ਵਿੱਤੀ ਸਹਾਇਤਾ |
|---|---|---|---|---|
| 1 | 2 | 3 | 4 | 5 |
| ਅੰਮ੍ਰਿਤਸਰ .. | 14,124 (ਨ:ਪ)<br>2,039 (ਪ) | 1,650 (ਨ:ਪ)<br>288 (ਪ) | 515 (ਨ:ਪ)<br>66 (ਪ) | 511 (ਨ:ਪ)<br>64 (ਪ) |
| ਗੁਰਦਾਸਪੁਰ .. | 5,539 (ਨ:ਪ)<br>540 (ਪ) | 1,642 (ਨ:ਪ)<br>390 (ਪ) | 362(ਨ:ਪ)<br>291 (ਪ) | 334 (ਨ:ਪ)<br>73 (ਪ) |
| ਕਪੂਰਥਲਾ .. | 4,745 (ਨ:ਪ)<br>1,209 (ਪ) | 669 (ਨ:ਪ)<br>288 (ਪ) | 386 (ਨ:ਪ)<br>145 (ਪ) | 188 (ਨ:ਪ)<br>18 (ਪ) |
| ਜਲੰਧਰ .. | 7,692 (ਨ:ਪ)<br>1,520 (ਪ) | 2,072 (ਨ:ਪ)<br>605 (ਪ) | 665 (ਨ:ਪ)<br>455(ਪ) | 425 (ਨ:ਪ)<br>18(ਪ) |
| ਹੁਸ਼ਿਆਰਪੁਰ .. | 5,938 (ਨ:ਪ)<br>1,389 (ਪ) | 1,122 (ਨ:ਪ)<br>634 (ਪ) | 560 (ਨ:ਪ)<br>265 (ਪ) | 383 (ਨ:ਪ)<br>115 (ਪ) |
| ਬਠਿੰਡਾ .. | 7,259 (ਨ:ਪ)<br>3,636 (ਪ) | 1,754 (ਨ:ਪ)<br>817 (ਪ) | 225 (ਨ:ਪ)<br>135(ਪ) | 585 (ਨ:ਪ)<br>175(ਪ) |

| 1 | 2 | 3 | 4 | 5 |
|---|---|---|---|---|
| ਫਿਰੋਜ਼ਪੁਰ .. | 6,988 (ਨ:ਪ)<br>1,900 (ਪ) | 1,375 (ਨ:ਪ)<br>301 (ਪ) | 388 (ਨ:ਪ)<br>231 (ਪ) | 389 (ਨ:ਪ)<br>246 (ਪ) |
| ਫਰੀਦਕੋਟ .. | 1,913 (ਨ:ਪ)<br>1,170 (ਪ) | 2,230 (ਨ:ਪ)<br>390 (ਪ) | 351 (ਨ:ਪ)<br>159 (ਪ) | 566 (ਨ:ਪ)<br>231 (ਪ) |
| ਲੁਧਿਆਣਾ .. | 5,000 (ਨ:ਪ)<br>1,390 (ਪ) | 700 (ਨ:ਪ)<br>591 (ਪ) | 260 (ਨ:ਪ)<br>227 (ਪ) | 290 (ਨ:ਪ)<br>183 (ਪ) |
| ਸੰਗਰੂਰ .. | 9,373 (ਨ:ਪ)<br>2,617 (ਪ) | 1,256 (ਨ:ਪ)<br>870 (ਪ) | 414 (ਨ:ਪ)<br>457 (ਪ) | 1,123 (ਨ:ਪ)<br>417 (ਪ) |
| ਰੋਪੜ .. | 4,247 (ਨ:ਪ)<br>1,545 (ਪ) | 758 (ਨ:ਪ)<br>531 (ਪ) | 478 (ਨ:ਪ)<br>240 (ਪ) | 383 (ਨ:ਪ)<br>200 (ਪ) |
| ਪਟਿਆਲਾ .. | 5,855 (ਨ:ਪ)<br>1,304 (ਪ) | 1,396 (ਨ:ਪ)<br>607 (ਪ) | 563 (ਨ:ਪ)<br>346 (ਪ) | 503 (ਨ:ਪ)<br>137 (ਪ) |

ਨੋਟ :—(ਨ:ਪ) ਦਾ ਅਰਥ ਹੈ ਨਾਨ-ਪਲਾਨ

(ਪ) ਦਾ ਅਰਥ ਹੈ ਪਲਾਨ

**ਸ਼੍ਰੀ ਮਦਨ ਮੋਹਨ ਮਿੱਤਲ :** ** ** **

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ** (ਸਰਦਾਰ ਉਮਰਾਓ ਸਿੰਘ) : ਉਨ੍ਹਾਂ ਨੇ ਕੋਈ ਪਾਲਿਸੀ ਸਟੇਟਮੈਂਟ ਨਹੀਂ ਸੀ ਦਿੱਤੀ । ਉਹ ਪਾਲਿਸੀ ਸਟੇਟਮੈਂਟ ਨਹੀਂ ਸੀ । ਡਿਫੈਂਸ ਡਿਪਾਰਟਮੈਂਟ ਨੂੰ ਅਜੇ ਅਪਰੋਚ ਕਰਨਾ ਹੈ, ਅਸਲੀ ਪ੍ਰੋਗਰਾਮ ਤਾਂ ਹਾਲੇ ਬਣਨਾ ਹੈ, ਇਨ੍ਹਾਂ ਨੇ ਕਿਵੇਂ ਪ੍ਰਿਜ਼ਿਊਮ ਕਰ ਲਿਆ ਕਿ ਇਹ ਪਾਲਿਸੀ ਸਟੇਟਮੈਂਟ ਹੈ ?

**ਸ਼੍ਰੀ ਸਪੀਕਰ :** ਇਹ ਜਨਰਲ ਸਟੇਟਮੈਂਟ ਸੀ । ਇਸ ਸਟੇਟਮੈਂਟ ਵਿਚ ਕੋਈ ਐਸੀ ਗੱਲ ਨਹੀਂ ਹੈ । ਤੁਸੀਂ ਕੋਈ ਹੋਰ ਗੱਲ ਪੁੱਛਣੀ ਹੈ ਤਾਂ ਪੁਛ ਲਓ ।

**ਸ਼੍ਰੀ ਮਦਨ ਮੋਹਨ ਮਿੱਤਲ :** ** ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਉਨ੍ਹਾਂ ਨੇ ਜਨਰਲ ਗੱਲ ਕੀਤੀ ਹੈ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ** ** **

**Mr. Speaker** : No discussion. This is no Point of Order. I rule it out. Please resume your seat.

**Expunged as ordered by the Chair.

## RESUMPTION OF DISCUSSION ON GOVERNOR'S ADDRESS

**Mr. Speaker** : Now the House will resume discussion on the Motion of Thanks moved by Sardar Jasbir Singh, M.L.A., and seconded by Chaudhry Santokh Singh, M.L.A., on the 25th March, 1992.

ਸੰਸਦੀ ਮਾਮਲਿਆਂ ਸਬੰਧੀ ਮੰਤਰੀ (**ਸਰਦਾਰ ਉਮਰਾਓ ਸਿੰਘ**) : ਸਪੀਕਰ ਸਾਹਿਬ, ਸਾਡੀ ਪਾਰਟੀ ਦੇ ਕਾਫੀ ਮੈਂਬਰ ਸਾਹਿਬਾਨ ਨੇ ਬੋਲਣਾ ਹੈ । ਆਪੋਜ਼ੀਸ਼ਨ ਦੇ ਮੈਂਬਰ ਤਾਂ ਕਾਫੀ ਟਾਈਮ ਲੈ ਚੁੱਕੇ ਹਨ । ਹੁਣ ਸਾਡੇ ਮੈਂਬਰਾਂ ਨੂੰ ਜ਼ਿਆਦਾ ਟਾਈਮ ਮਿਲਣਾ ਚਾਹੀਦਾ ਹੈ । ਇਸ ਵਾਸਤੇ ਹਾਉਸ ਦੇ ਟਾਈਮ ਨੂੰ ਕੁਝ ਰੈਗੂਲੇਟ ਕਰ ਲੈਣਾ ਚਾਹੀਦਾ ਹੈ ।

**Mr. Speaker** : Let me complete first. What I want to observe is, *there* are two more Notices of Amendments to the Motion of Thanks given notice of by Shri Nirmal Singh Nimma and others and the second by Shrimati Vimla Dang and others. These will be deemed to have been read and moved.

(i) Shri Nirmal Singh Nimma
(ii) Shri Avtar Singh Karimpuri
(iii) Shri Raj Singh Kheri
(iv) Shri Gurpal Chand Saroa
(v) Shri Hargopal Singh Advocate
(vi) Shri Shangara Ram Sahungra
(vii) Shri Satnam Singh Kainth
(viii) Shri Rajinder Kumar

That in the motion, the following be added at the end namely :—

"The House regrets that the Governor in his Address has made no reference with regard to the independence of Press."

7. (i) Shrimati Vimla Dang
(ii) Comrade Hardev Singh Arshi
(iii) Sardar Ajaib Singh Raunta
(iv) Comrade Gurnam Singh Dhirowal

That in the motion, the following be added at the end namely :—

"The House regrets that the Address contains a proposal to drop the scheme of the previous Government to give a Government job on priority No. 1 basis to one dependent each to victims of terrorism."

**Mr. Speaker** : Shri Upinder Kumar was on his legs when the House adjourned on the 26th March, 1992. He may please resume his speech.

Sardar Umrao Singh, you wanted to speak.

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ** (ਸਰਦਾਰ ਉਮਰਾਓ ਸਿੰਘ) : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਅੱਜ ਗਵਰਨਰ ਐਡਰੈਸ ਦਾ ਅਖੀਰਲਾ ਦਿਨ ਹੈ ਅਤੇ ਇਸ ਤੇ ਬੋਲਣ ਲਈ ਚੀਫ ਮਨਿਸਟਰ ਸਾਹਿਬ ਨੇ ਵੀ ਹਾਲੇ ਇੱਕ ਘੰਟਾ ਲੈਣਾ ਹੈ । ਮੈਂ ਸਮਝਦਾ ਹਾਂ ਕਿ 2 ਘੰਟੇ 20 ਮਿੰਟ ਦਾ ਟਾਈਮ ਬਚਦਾ ਹੈ । ਸਾਡੇ ਕਾਫੀ ਮੈਂਬਰਜ਼ ਹਾਲੇ ਬੋਲਣਾ ਚਾਹੁੰਦੇ ਹਨ । ਮੈਂ ਰਿਕੁਐਸਟ ਕਰਾਂਗਾ ਕਿ ਸਾਨੂੰ ਜ਼ਿਆਦਾ ਟਾਈਮ ਦੇਣਾ ਚਾਹੀਦਾ ਹੈ ।

**Mr. Speaker** : Is it the pleasure of the House that a speech is restricted to 10 minutes ?

(Voices : yes, yes).

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਾਰਿਆਂ ਨੂੰ ਇਕੋ ਰੱਸੇ ਨਾਲ ਨਹੀਂ ਬੰਨ੍ਹਣਾ ਚਾਹੀਦਾ, ਅਪੋਜ਼ੀਸ਼ਨ ਨੂੰ ਪੂਰਾ ਟਾਈਮ ਤਾਂ ਹਾਲੇ ਮਿਲਿਆ ਹੀ ਨਹੀਂ ।

**Mr. Speaker** : I have to conduct the proceedings of the House. You leave it to me. I will take care of everybody. ਮੈਂ ਸ਼ਰਮਾ ਸਾਹਿਬ ਨੂੰ ਬੁਲਾਇਆ ਹੈ । ਕੱਲ੍ਹ ਉਹ ਬੋਲ ਰਹੇ ਸਨ ।

**ਸ੍ਰੀ ਵਿਜ ਕੁਮਾਰ ਸਾਥੀ ਐਡਵੋਕੇਟ** : ਸਪੀਕਰ ਸਾਹਿਬ, ਮੇਰੀ ਪਾਰਟੀ ਨੂੰ ਤਾਂ ਟਾਈਮ ਹਾਲੇ ਮਿਲਿਆ ਹੀ ਨਹੀਂ ।

**ਸ੍ਰੀ ਸਪੀਕਰ** : ਤੁਹਾਨੂੰ ਵੀ ਟਾਈਮ ਮਿਲੇਗਾ । ਮੈਂ ਪੁਆਇੰਟ ਆਫ ਆਰਡਰ ਤੋਂ ਬਗੈਰ ਹੀ ਤੁਹਾਨੂੰ ਟਾਈਮ ਦੇ ਦੇਣਾ ਸੀ ।

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਜਦੋਂ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਹੋਈ ਸੀ ਤਾਂ ਉਥੇ ਇਹ ਫੈਸਲਾ ਹੋਇਆ ਸੀ ਕਿ ਆਪੋਜ਼ੀਸ਼ਨ ਨੂੰ ਇਕ ਘੰਟਾ ਟਾਈਮ ਮਿਲੇਗਾ ਜਦ ਕਿ ਹਾਲੇ ਤੱਕ ਸਾਨੂੰ ਅੱਧਾ ਘੰਟਾ ਹੀ ਟਾਈਮ ਮਿਲਿਆ ਹੈ । ਸਾਨੂੰ ਹੋਰ ਟਾਈਮ ਮਿਲਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਤੁਹਾਡੇ ਹੋਰ ਮੈਂਬਰ ਵੀ ਬੁਲਵਾ ਦਿਆਂਗੇ ।

**ਸ੍ਰੀ ਉਪਿੰਦਰ ਕੁਮਾਰ** (ਕੋਟ ਕਪੂਰਾ) : ਸਪੀਕਰ ਸਾਹਿਬ, ਪੰਜਾਬ ਦੇ ਰਾਜਪਾਲ ਸ੍ਰੀ ਸੁਰਿੰਦਰ ਨਾਥ ਨੇ ਨਵਨਿਰਵਾਚਤ ਵਿਧਾਨ ਸਭਾ ਨੂੰ ਸੰਬੋਧਤ ਕੀਤਾ । ਉਨ੍ਹਾਂ ਦੇ ਭਾਸ਼ਣ ਤੇ ਧੰਨਵਾਦ ਦਾ ਮਤਾ ਸਰਦਾਰ ਜਸਬੀਰ ਸਿੰਘ, ਐਮ. ਐਲ. ਏ., ਹੋਰਾਂ ਨੇ ਪੇਸ਼ ਕੀਤਾ ਜਿਸ ਦੀ ਤਾਈਦ ਚੌਧਰੀ ਸੰਤੋਖ ਸਿੰਘ, ਐਮ. ਐਲ. ਏ., ਹੋਰਾਂ ਨੇ ਕੀਤੀ ।

[ਸ਼੍ਰੀ ਉਪਿੰਦਰ ਕੁਮਾਰ]

ਮੈਂ ਇਸ ਧੰਨਵਾਦ ਦੇ ਮਤੇ ਦਾ ਸਮੱਰਥਨ ਕਰਦਾ ਹੋਇਆ ਤੁਹਾਡੀ ਇਜਾਜ਼ਤ ਦੇ ਨਾਲ ਬਹਿਸ ਦੇ ਵਿੱਚ ਸ਼ਰੀਕ ਹੁੰਦਾ ਹਾਂ । ਕੇਂਦਰ ਦੇ ਵਿੱਚ ਨਵਨਿਰਵਾਚਤ ਕਾਂਗਰਸ ਦੀ ਸਰਕਾਰ ਸਾਡੇ ਮਾਨਯੋਗ ਪ੍ਰਧਾਨ ਮੰਤਰੀ ਸ਼੍ਰੀ ਪੀ. ਵੀ. ਨਰਸਿਮਹਾ ਰਾਉ ਹੋਰਾਂ ਨੇ ਕੁਰਸੀ ਸੰਭਾਲਣ ਤੋਂ ਫੌਰਨ ਬਾਅਦ ਆਪਣੇ ਭਾਸ਼ਣਾਂ ਵਿੱਚ ਜਿਹੜੀ ਸਭ ਤੋਂ ਪਹਿਲੀ ਗੱਲ ਕਹੀ, ਉਹ ਹਿੰਦੁਸਤਾਨ ਦੀਆਂ ਰਾਜਨੀਤਿਕ ਪਾਰਟੀਆਂ ਤੇ ਪੰਜਾਬ ਦੀਆਂ ਰਾਜਨੀਤਿਕ ਪਾਰਟੀਆਂ ਦੀ ਬਾਰ ਬਾਰ ਦੁਹਰਾਈ ਜਾਂਦੀ ਮੰਗ ਨੂੰ ਸਾਹਮਣੇ ਰੱਖ ਕੇ, ਲੋਕਾਂ ਦੀ ਨਬਜ਼ ਨੂੰ ਪਛਾਣਦੇ ਹੋਏ ਜੋ ਕਿ ਪਿੱਛਲੇ 57 ਮਹੀਨਿਆਂ ਦੇ ਗਵਰਨਰੀ ਰਾਜ ਤੋਂ ਤੰਗ ਆ ਚੁੱਕੇ ਸਨ ਔਰ ਲੋਕਾਂ ਦੀ ਦਫਤਰਾਂ ਦੇ ਵਿੱਚ ਕੋਈ ਸੁਣਵਾਈ ਨਹੀਂ ਸੀ ਔਰ ਲੋਕੀਂ ਆਤੰਕਵਾਦ ਤੋਂ ਤੰਗ ਆ ਚੁੱਕੇ ਸਨ ਅਤੇ ਦੁਨੀਆਂ ਦੇ ਮੁਲਕਾਂ ਦੀਆਂ ਜੋ ਨਜ਼ਰਾਂ ਪੰਜਾਬ ਵੱਲ ਲੱਗੀਆਂ ਹੋਈਆਂ ਸਨ, ਸਾਡੇ ਪ੍ਰਧਾਨ ਮੰਤਰੀ ਜੀ ਨੇ ਬੜੇ ਹੀ ਸਾਫ਼ ਮਨ ਨਾਲ ਇਹ ਡਿਕਲੇਅਰ ਕੀਤਾ ਕਿ ਪੰਜਾਬ ਵਿੱਚ ਚੋਣਾਂ ਬੜੇ ਨਿਸ਼ਚਿਤ ਸਮੇਂ ਦੇ ਅੰਦਰ ਕਰਵਾ ਦਿੱਤੀਆਂ ਜਾਣਗੀਆਂ । ਨਾ ਸਿਰਫ ਕੇਂਦਰ ਦੀਆਂ ਵਿਰੋਧੀ ਪਾਰਟੀਆਂ ਨੂੰ ਇਸ ਗੱਲ ਤੇ ਸ਼ੱਕ ਸੀ, ਨਾ ਸਿਰਫ ਪੰਜਾਬ ਦੀਆਂ ਸਿਆਸੀ ਪਾਰਟੀਆਂ ਨੂੰ ਇਸ ਗੱਲ ਤੇ ਸ਼ੱਕ ਸੀ, ਬਲਕਿ ਪੰਜਾਬ ਦੇ ਲੋਕਾਂ ਨੂੰ ਵੀ ਇਸ ਗੱਲ ਤੇ ਸ਼ੱਕ ਸੀ । ਮੈਂ ਤਾਂ ਕਹਿੰਦਾ ਹਾਂ ਕਿ ਸਾਡੀ ਆਪਣੀ ਪਾਰਟੀ ਦੇ ਕਾਰਕੁਨਾਂ ਦੇ ਮਨਾਂ ਦੇ ਵਿੱਚ ਵੀ ਸ਼ੰਕਾ ਸੀ ਕਿ ਪੰਜਾਬ ਵਿੱਚ ਚੋਣਾਂ ਹੋਣਗੀਆਂ ? ਕੇਂਦਰ ਦੀ ਸਰਕਾਰ ਨੇ, ਸ਼੍ਰੀ ਪੀ. ਵੀ. ਨਰਸਿਮਹਾ ਰਾਉ ਹੋਰਾਂ ਨੇ, ਸਾਡੇ ਗ੍ਰਹਿ ਮੰਤਰੀ ਸ਼੍ਰੀ ਐਸ. ਬੀ. ਚਵਾਨ ਹੋਰਾਂ ਨੇ ਜੋ ਪਾਰਲੀਮੈਂਟ ਦੇ ਅੰਦਰ ਅਤੇ ਪਾਰਲੀਮੈਂਟ ਤੋਂ ਬਾਹਰ ਆਖਿਆ, ਉਸ ਤੇ ਫੁੱਲ ਚੜ੍ਹਾਉਣਾ ਆਪਣਾ ਫਰਜ਼ ਸਮਝਿਆ । ਏਥੇ ਹੀ ਬੱਸ ਨਹੀਂ ਪੰਜਾਬ ਦੇ ਮਾਨਯੋਗ ਗਵਰਨਰ ਸ਼੍ਰੀ ਸੁਰਿੰਦਰ ਨਾਥ ਹੋਰਾਂ ਨੇ ਪੰਜਾਬ ਦੇ ਰਾਜਪਾਲ ਦੀ ਕੁਰਸੀ ਸੰਭਾਲਣ ਤੋਂ ਬਾਅਦ ਜੋ ਪਹਿਲਾ ਆਪਣਾ ਟੀਚਾ ਅੱਗੇ ਰੱਖਿਆ, ਉਨ੍ਹਾਂ ਨੇ ਕਿਹਾ ਕਿ ਮੈਂ ਪੰਜਾਬ ਆਇਆ ਹਾਂ, ਪੰਜਾਬ ਦੇ ਨਾਲ ਲੰਮੇ ਅਰਸੇ ਤੋਂ ਜੁੜਿਆ ਹੋਇਆ ਹਾਂ, ਕਿਉਂਕਿ ਉਹ ਏਥੇ ਪਹਿਲਾਂ ਵੀ ਐਡਵਾਈਜ਼ਰ ਰਹਿ ਕੇ ਗਏ ਸਨ ਔਰ ਸ਼ਾਇਦ ਖੁਦ ਪੰਜਾਬੀ ਵੀ ਹਨ ਤੇ ਪੰਜਾਬ ਦੇ ਲੋਕਾਂ ਦੀਆਂ ਮਨਾਂ ਦੀਆਂ ਭਾਵਨਾਵਾਂ ਨੂੰ ਬੜੀ ਅੱਛੀ ਤਰ੍ਹਾਂ ਜਾਣਦੇ ਹਨ, ਉਨ੍ਹਾਂ ਨੇ ਕਿਹਾ ਮੇਰਾ ਪਹਿਲਾਂ ਨਿਸ਼ਾਨਾ ਪੰਜਾਬ ਦੇ ਲੋਕਾਂ ਨੂੰ ਉਨ੍ਹਾਂ ਦੀ ਚੁਣੀ ਹੋਈ ਸਰਕਾਰ ਦੇਣਾ ਹੋਵੇਗਾ । ਉਸ ਹਾਲਾਤ ਨੂੰ ਸਾਹਮਣੇ ਰੱਖ ਕੇ ਜਦੋਂ ਇਸ ਸਦਨ ਦੇ ਅੰਦਰ ਅੱਜ 117 ਮੈਂਬਰ ਪਹੁੰਚ ਚੁੱਕੇ ਹਨ ਔਰ ਪੰਜਾਬ ਦੇ ਅੰਦਰ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਤਾਇਨਾਤ ਹੋ ਚੁੱਕੀ ਹੈ, ਉਹ ਭਿਆਨਕ ਦਿਨ ਉਹ ਵਿਰੋਧੀ ਪਾਰਟੀਆਂ ਜੋ ਚੋਣਾਂ ਦੀ ਮੰਗ ਕਰਦੀਆਂ ਸਨ ਉਹ ਖੌਫਨਾਕ ਮਾਹੌਲ ਦੇ ਖਾਤਮੇ ਲਈ ਨਾ ਸਿਰਫ ਪੀ. ਵੀ. ਨਰਸਿਮਹਾ ਰਾਓ ਵਧਾਈ ਦੇ ਪਾਤਰ ਹਨ, ਨਾ ਸਿਰਫ਼ ਪੰਜਾਬ ਦੇ ਗਵਰਨਰ ਸ਼੍ਰੀ ਸੁਰਿੰਦਰ ਨਾਥ ਔਰ ਉਨ੍ਹਾਂ ਦੀ ਐਡਮਨਿਸਟਰੇਸ਼ਨ ਵਧਾਈ ਦੀ ਪਾਤਰ ਹੈ, ਨਾ ਸਿਰਫ ਪੈਰਾ ਮਿਲਟਰੀ ਫੋਰਸਿਜ਼ ਜਿਸ ਵਿੱਚ ਪੰਜਾਬ ਪੁਲਿਸ ਵੀ ਆਉਂਦੀ ਹੈ ਕਿਉਂਕਿ ਮੁੱਦਤਾਂ ਤੋਂ ਆਤੰਕਵਾਦ ਦੇ ਖਿਲਾਫ ਲੜਦੇ ਆ ਰਹੇ ਹਨ, ਵਧਾਈ ਦੀ ਪਾਤਰ ਹੈ, ਨਾ ਸਿਰਫ ਪੰਜਾਬ ਦੀਆਂ ਰਾਜਨੀਤਿਕ ਪਾਰਟੀਆਂ ਜਿਨ੍ਹਾਂ ਨੇ ਚੋਣਾਂ ਦੇ ਵਿੱਚ ਇੱਕ ਫੈਸਲਾ ਲਿਆ ਕਿ ਦੇਸ਼ ਦੀ ਏਕਤਾ ਅਤੇ ਅਖੰਡਤਾ ਦਾ ਧਿਆਨ ਰੱਖਦਿਆਂ

ਪੰਜਾਬ ਦੇ ਅੰਦਰ ਸ਼ਾਂਤੀ ਦੀ ਬਹਾਲੀ ਵਾਸਤੇ, ਪੰਜਾਬ ਦੇ ਅੰਦਰ ਲੋਕਤੰਤਰ ਦੀ ਬਹਾਲੀ ਵਾਸਤੇ ਬੜਾ ਪੌਜ਼ਿਟਿਵ ਫੈਸਲਾ ਲਿਆ ਅਤੇ ਚੋਣ ਮੈਦਾਨ ਵਿਚ ਉਤਰੇ, ਇਸ ਤਰ੍ਹਾਂ ਉਹ ਸਾਰੇ ਵਧਾਈ ਦੇ ਪਾਤਰ ਹਨ, ਨਾ ਸਿਰਫ ਉਹ ਪਾਰਟੀ ਦੇ ਕਾਰਕੁੰਨ ਜਿਨ੍ਹਾਂ ਨੇ ਆਪਣੀਆਂ ਪਾਰਟੀਆਂ ਦੇ ਹੁੰਗਾਰੇ ਨੂੰ ਕਬੂਲਿਆ, ਪੰਜਾਬ ਦੇ ਮਾਹੌਲ ਦੀ ਚੁਣੌਤੀ ਨੂੰ ਕਬੂਲਿਆ ਅਤੇ ਚੋਣਾਂ ਲੜਨ ਵਾਸਤੇ ਮੈਦਾਨ ਵਿਚ ਉਤਰੇ। ਨਾ ਸਿਰਫ ਉਹ ਸਮੱਰਥਕ ਅਤੇ ਪਾਰਟੀਆਂ ਦੇ ਕਾਰਕੁੰਨ ਵਧਾਈ ਦੇ ਪਾਤਰ ਹਨ ਜਿਨ੍ਹਾਂ ਨੇ ਆਪਣੇ ਉਮੀਦਵਾਰਾਂ ਨੂੰ ਚੁਣਿਆ ਅਤੇ ਉਹ ਪੰਜਾਬ ਦੀਆਂ ਗਲੀਆਂ ਵਿਚ ਗਏ। ਇਥੇ ਹੀ ਬੱਸ ਨਹੀਂ, ਉਹ ਪੰਜਾਬ ਦੇ ਬਹਾਦਰ ਲੋਕ ਜਿਨ੍ਹਾਂ ਕੰਨੀ ਸਾਰੀ ਦੁਨੀਆਂ ਦੀਆਂ ਨਿਗਾਹਾਂ ਲੱਗੀਆਂ ਹੋਈਆਂ ਸਨ ਅਤੇ ਸਾਰੇ ਮੁਲਕ ਸਾਡੀ ਸਿਆਸਤ ਵੱਲ ਵੇਖਦੇ ਸਨ, ਉਨ੍ਹਾਂ ਨੇ ਸਮੇਂ ਦੀ ਪੁਕਾਰ ਨੂੰ ਸਮਝਿਆ ਅਤੇ ਉਨ੍ਹਾਂ ਨੇ ਉਸ ਚੁਣੌਤੀ ਦਾ ਸਾਹਮਣਾ ਕੀਤਾ ਔਰ 19 ਫਰਵਰੀ, 1992 ਨੂੰ ਖੁੱਲ੍ਹੇ ਦਿਲ ਨਾਲ ਵੋਟਾਂ ਪਾਈਆਂ ਉਨ੍ਹਾਂ ਪੋਸਟਰਾਂ ਦੀ ਪ੍ਰਵਾਹ ਨਾ ਕਰਦੇ ਹੋਏ, ਉਨ੍ਹਾਂ ਨਾਹਰਿਆਂ ਅਤੇ ਸਲੋਗਨਾਂ ਦੀ ਪ੍ਰਵਾਹ ਨਾ ਕਰਦੇ ਹੋਏ ਕਿ ਪੋਲਿੰਗ ਏਜੰਟ ਕਿਨ੍ਹਾ ਪਾਰਟੀਆਂ ਦੇ ਬਣਨਗੇ ਅਤੇ ਪੋਲਿੰਗ ਕੈਂਪ ਕੌਣ ਲਗਾਵੇਗਾ, ਉਨ੍ਹਾਂ ਧਮਕੀਆਂ ਦੀ ਪ੍ਰਵਾਹ ਨਾ ਕਰਦੇ ਹੋਏ ਕਿ ਜਿਹੜੇ ਪਹਿਲੀਆਂ ਪੰਜ ਵੋਟਾਂ ਪਾਉਣਗੇ, ਉਨ੍ਹਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਜਾਵੇਗਾ। ਇਥੇ ਹੀ ਬੱਸ ਨਹੀਂ ਸਰਕਾਰੀ ਮੁਲਾਜ਼ਮਾਂ ਨੂੰ ਜਿਨ੍ਹਾਂ ਨੇ ਉਸ ਦਿਨ ਚੋਣ ਡਿਊਟੀ ਤੇ ਜਾਣਾ ਸੀ ਜਾਂ ਡਿਊਟੀਆਂ ਤੇ ਜਾਣ ਲਈ ਤਿਆਰ ਹੋ ਰਹੇ ਸਨ, ਗੋਲੀਆਂ ਨਾਲ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਪਰ ਪੰਜਾਬ ਦੀ ਸਰਕਾਰ ਦੀ ਐਡਮਨਿਸਟਰੇਸ਼ਨ ਦੇ ਕਾਰਕੁੰਨਾਂ ਨੇ ਆਪਣੇ ਫ਼ਰਜ਼ ਨੂੰ ਨਿਭਾਉਣ ਤੋਂ ਗੁਰੇਜ਼ ਨਹੀਂ ਕੀਤਾ। ਇਲੈਕਸ਼ਨ ਕਮਿਸ਼ਨ ਜਿਸ ਨੇ ਬੜੀ ਦ੍ਰਿੜਤਾ ਦੇ ਨਾਲ ਆਪਣੇ 39 ਸੈਂਟਰਲ ਓਬਜ਼ਰਵਰਜ਼ ਭੇਜੇ ਅਤੇ ਉਨ੍ਹਾਂ ਨੇ ਪੰਜਾਬ ਦੀ ਐਡਮਨਿਸਟਰੇਸ਼ਨ ਨੂੰ ਨਾਲ ਲੈ ਕੇ ਦਿਨ ਰਾਤ ਇਕ ਕੀਤਾ ਔਰ ਇਸ ਤਰ੍ਹਾਂ ਇਹ ਚੋਣਾਂ ਸਰਅੰਜਾਮ ਹੋ ਸਕੀਆਂ ਹਨ ਅਤੇ ਉਨ੍ਹਾਂ ਨੂੰ ਉਨ੍ਹਾਂ ਦੀਆਂ ਗੱਲਾਂ ਦਾ ਜਵਾਬ ਮਿਲਿਆ। ਮੇਰੇ ਵਿਰੋਧੀ ਧਿਰ ਦੇ ਦੋਸਤ ਜੋ ਅੱਜ ਇਥੇ ਬੈਠੇ ਹਨ, ਉਨ੍ਹਾਂ ਨੇ ਗਵਰਨਰ ਦੇ ਭਾਸ਼ਣ ਦੀ ਬਹਿਸ ਦੇ ਦੌਰਾਨ ਬੜੇ ਕਿੰਤੂ-ਪ੍ਰੰਤੂ ਕੀਤੇ ਹਨ, ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਾਂਗਰਸ ਨੇ ਲੋਕਤੰਤਰ ਸਾਡੇ ਸਭਿਆਚਾਰ ਦੇ ਵਿਚ ਲਿਆ ਹੈ। ਇਸ ਵਾਸਤੇ ਹਿੰਦੁਸਤਾਨ ਦੇ ਸੰਵਿਧਾਨ ਦੇ ਵਿਚ ਅੰਕਿਤ ਕੀਤਾ ਗਿਆ ਹੈ ਕਿ ਹਿੰਦੁਸਤਾਨ ਦਾ ਸੰਵਿਧਾਨ ਅੱਵਲ ਦਰਜੇ ਦਾ ਲੋਕਤੰਤਰੀ ਹੈ ਔਰ ਜਦੋਂ ਜਦੋਂ ਰਾਜਨੀਤਕ ਪਾਰਟੀਆਂ ਨੇ ਜਿਹੜੀਆਂ ਹਮੇਸ਼ਾ ਪਾਰਲੀਮੈਂਟ ਅਤੇ ਵਿਧਾਨ-ਸਭਾਵਾਂ ਦੇ ਅੰਦਰ ਬੈਠ ਕੇ ਸਿਰਫ਼ ਵਿਰੋਧ ਲਈ ਹੀ ਵਿਰੋਧ ਕਰਨ, ਉਨ੍ਹਾਂ ਨੂੰ ਇਕ ਹੈਲਦੀ ਆਪੋਜ਼ੀਸ਼ਨ ਦਾ ਰੋਲ ਅਦਾ ਕਰਨਾ ਚਾਹੀਦਾ ਹੈ। 1977 ਵਿਚ ਸਪੀਕਰ ਸਾਹਿਬ, ਮੈਂ ਯਾਦ ਦਿਲਾਉਣਾ ਚਾਹੁੰਦਾ ਹਾਂ ਕਿ ਸਾਰੇ ਸੰਸਾਰ ਦੇ ਮੁਲਕ, ਸਾਰੀ ਦੁਨੀਆਂ ਦੇ ਮੁਲਕਾਂ ਦੀਆਂ ਰਾਜਨੀਤਿਕ ਪਾਰਟੀਆਂ ਦੀਆਂ ਨਿਗਾਹਾਂ ਹਿੰਦੁਸਤਾਨ ਦੀ ਸਿਆਸਤ ਉਤੇ ਲੱਗੀਆਂ ਹੋਈਆਂ ਸਨ। ਸਾਡੀ ਆਪੋਜ਼ੀਸ਼ਨ ਨੇ ਆਪਣੇ ਵਿਰੋਧ ਦਾ ਸਬੂਤ ਦਿੰਦਿਆਂ ਸਤਿਕਾਰਯੋਗ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਤੇ ਉਸ ਵੇਲੇ ਦੋਸ਼ ਲਾਇਆ ਸੀ ਕਿ ਕਾਂਗਰਸ ਅਤੇ ਕਾਂਗਰਸ ਦੀ ਸਰਕਾਰ ਸਾਡੇ ਹਿੰਦੁਸਤਾਨ ਨੂੰ ਡਿਕਟੇਟਰਸ਼ਿਪ ਵੱਲ ਧੱਕ ਕੇ ਲੈ ਜਾ ਰਹੀ ਹੈ ਅਤੇ ਕਾਂਗਰਸ ਹਿੰਦੁਸਤਾਨ ਨੂੰ ਇਕ ਪਰਿਵਾਰ ਤੇ ਇਕ ਪੁਰਖੀ ਰਾਜ ਵੱਲ ਧੱਕ ਕੇ ਲੈ ਜਾ ਰਹੀ ਹੈ। ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਾਂਗਰਸ ਉਦੋਂ ਵੀ ਸ਼੍ਰੀਮਤੀ ਇੰਦਰਾ ਗਾਂਧੀ ਜੀ ਦੀ ਅਗਵਾਈ ਵਿਚ ਇਸ ਇਮਤਿਹਾਨ ਵਿਚੋਂ ਪੂਰੀ ਉਤਰੀ ਸੀ ਔਰ ਚੋਣਾਂ ਕਰਵਾਈਆਂ ਗਈਆਂ ਸਨ ਅਤੇ ਲੋਕਾਂ

[ਸ੍ਰੀ ਉਪਿੰਦਰ ਕੁਮਾਰ]

ਦੇ ਫਤਵੇ ਨੂੰ ਖਿੱੜੇ ਮੱਥੇ ਕਬੂਲਿਆ ਸੀ । ਸ਼੍ਰੀਮਤੀ ਇੰਦਰਾ ਗਾਂਧੀ ਤੋਂ ਸ੍ਰੀ ਰਾਜ ਨਰਾਇਣ ਜਿਹਾ ਖਿਲਾੜੀ ਚੋਣ ਜਿੱਤ ਕੇ ਲੈ ਗਿਆ ਲੇਕਿਨ ਕਾਂਗਰਸ ਨੇ ਮੱਥੇ ਤੇ ਸ਼ਿਕਨ ਨਹੀਂ ਪਾਇਆ, ਇਸ ਫੈਸਲੇ ਨੂੰ ਖਿੱੜੇ ਮੱਥੇ ਕਬੂਲ ਕੀਤਾ । ਅੱਜ ਫਿਰ ਉਹੀ ਸਮਾਂ ਆਇਆ, ਜੋ ਪਾਰਟੀਆਂ ਚੋਣਾਂ ਦੀ ਮੰਗ ਕਰਦੀਆਂ ਰਹੀਆਂ, ਲੋਕਤੰਤਰ ਦੀ ਮੰਗ ਕਰਦੀਆਂ ਰਹੀਆਂ . . . . . . .

**Mr. Speaker** : Please speak on the Governor's Address. I seek your cooperation. ਮੈਂ ਤੁਹਾਨੂੰ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਤੁਹਾਡੀ ਪਾਰਟੀ ਦਾ ਫੈਸਲਾ 10 ਮਿੰਟ ਬੋਲਣ ਦਾ ਹੈ, ਤੁਹਾਡੇ ਬਾਕੀ ਮੈਂਬਰ ਵੀ ਬੋਲਣਾ ਚਾਹੁੰਦੇ ਹਨ । This is not the way, please. Try to be specific,

**Shri Upinder Kumar** : Ajnala Sahib, I will try to cooperate. ਮੈਨੂੰ ਲੋਕਾਂ ਨੇ ਚੁਣ ਕੇ ਇੱਥੇ ਗੱਲ ਕਰਨ ਵਾਸਤੇ ਭੇਜਿਆ ਹੈ । ਮੈਂ ਚਾਹਾਂਗਾ ਕਿ ਆਪਣੀ ਹੋਂਦ ਨੂੰ ਜਸਟੀਫਾਈ ਕਰਾਂ ।

**ਸ੍ਰੀ ਸਪੀਕਰ** : ਦੋਹਾਂ ਚੀਜ਼ਾਂ ਦਾ ਖ਼ਿਆਲ ਰੱਖੋ ।

**ਸ੍ਰੀ ਉਪਿੰਦਰ ਕੁਮਾਰ** : ਸਾਰਿਆਂ ਦਾ ਇਹ ਫ਼ਰਜ਼ ਬਣਦਾ ਹੈ । ਫਿਰ ਹੁਣ ਉਹੀ ਮਾਹੌਲ ਆਇਆ । ਕੇਂਦਰ ਦੀ ਸਰਕਾਰ ਦੇ ਫੈਸਲੇ ਤੇ ਸ਼ੱਕ ਕੀਤਾ ਗਿਆ ਪਰ ਸ੍ਰੀ ਨਰਸਿਮਾ ਰਾਓ ਜੀ ਨੇ ਨਿਰਧਾਰਿਤ ਸਮੇਂ ਤੇ ਚੋਣਾਂ ਕਰਾਈਆਂ । ਉਸ ਦਾ ਨਤੀਜਾ ਇਹ ਹੈ ਕਿ 57 ਮਹੀਨਿਆਂ ਦਾ ਗਵਰਨਰੀ ਰਾਜ ਖ਼ਤਮ ਹੋਇਆ । ਪੰਜਾਬ ਅਸੈਂਬਲੀ ਦੇ 117 ਹਲਕਿਆਂ ਤੋਂ 117 ਵਿਧਾਇਕ ਅੱਜ ਇਥੇ ਨੁਮਾਇੰਦਗੀ ਕਰ ਰਹੇ ਹਨ । ਉਸ ਦਾ ਨਤੀਜਾ ਇਹ ਹੈ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਪੰਜਾਬ ਵਿਚ ਬਣੀ । ਉਸ ਦਾ ਨਤੀਜਾ ਇਹ ਹੈ ਕਿ ਲੋਕਤੰਤਰ ਬਹਾਲ ਹੋਇਆ । ਉਸ ਦਾ ਨਤੀਜਾ ਇਹ ਹੈ ਕਿ ਪੰਜਾਬ ਸ਼ਾਂਤੀ ਵਾਲੇ ਰਸਤੇ ਤੇ ਤੁਰੇਗਾ । ਉਸ ਦਾ ਨਤੀਜਾ ਇਹ ਹੈ ਕਿ ਲੋਕਾਂ ਦੀ ਆਵਾਜ਼ ਸੁਣੀ ਜਾਵੇਗੀ । ਮਗਰ ਮੈਨੂੰ ਅਫ਼ਸੋਸ ਹੈ ਉਨ੍ਹਾਂ ਰਾਜਨੀਤਿਕ ਪਾਰਟੀਆਂ ਤੇ ਜੋ ਚੰਦ ਮਹੀਨੇ, ਚੰਦ ਦਿਨ ਪਹਿਲਾਂ ਲੋਕਤੰਤਰ ਦੀ ਬਹਾਲੀ ਦੀ ਮੰਗ ਕਰਦੀਆਂ ਸਨ, ਆਪਣੇ ਆਪ ਨੂੰ ਪੰਜਾਬ ਦੇ ਹੱਕਾਂ ਦੀ ਰਖਵਾਲੀਆਂ ਕਹਿੰਦੀਆਂ ਸਨ, ਪੰਜਾਬ ਦੇ ਲੋਕਾਂ ਦੇ ਹੱਕਾਂ ਦੀ ਤਰਜਮਾਨੀ ਕਰਦੀਆਂ ਸਨ ਪਰ ਜਦੋਂ ਚੋਣਾਂ ਦੀ ਨੋਟੀਫਿਕੇਸ਼ਨ ਜਾਰੀ ਹੋ ਗਈ ਤਾਂ ਉਨ੍ਹਾਂ ਵਿਰੋਧੀ ਪਾਰਟੀਆਂ ਨੇ ਬਿਆਨ ਦੇਣੇ ਸ਼ੁਰੂ ਕਰ ਦਿੱਤੇ ਕਿ ਅਸੀਂ ਅੰਮ੍ਰਿਤਸਰ ਵਿਖੇ ਬੈਠ ਕੇ ਵਿਚਾਰ ਕਰਾਂਗੇ । ਮੈਨੂੰ ਉਨ੍ਹਾਂ ਦੇ ਲੋਕਤੰਤਰ ਵਿਚ ਵਿਸ਼ਵਾਸ ਤੇ ਸ਼ੱਕ ਨਹੀਂ ਸੀ ਮਗਰ ਜਦੋਂ ਉਨ੍ਹਾਂ ਨੇ ਗੈਰ-ਜ਼ਿੰਮੇਵਾਰੀ ਦਾ ਬਿਆਨ ਦਿੱਤਾ ਤਾਂ ਪੰਜਾਬ ਦੇ ਲੋਕਾਂ ਦੇ ਮਨਾਂ ਦੇ ਅੰਦਰ ਕਿੰਤੂ ਪਰੰਤੂ ਪੈਦਾ ਹੋਣ ਲੱਗੇ । ਉਹ ਪਾਰਟੀਆਂ ਅੰਮ੍ਰਿਤਸਰ ਵਿਚ ਇਕੱਠੀਆਂ ਹੋਈਆਂ । ਫਿਰ ਕਹਿੰਦੇ ਕਿ ਅਸੀਂ ਲੁਧਿਆਣਾ ਵਿਚ ਵਿਚਾਰ ਕਰਾਂਗੇ । ਮੇਰਾ ਇਹ ਖਿਆਲ ਹੈ ਕਿ ਉਹ ਮੁੱਖ ਮੰਤਰੀ ਦੀ ਕੁਰਸੀ ਬਾਰੇ ਫੈਸਲਾ ਨਹੀਂ ਕਰ ਸਕੇ । ਹੋ ਸਕਦਾ ਹੈ ਕਿ ਉਨ੍ਹਾਂ ਦੀਆਂ ਅੰਦਰੂਨੀ ਹੋਰ ਵੀ ਮਜਬੂਰੀਆਂ ਹੋਣ । ਉਨ੍ਹਾਂ ਨੇ ਬਾਈਕਾਟ ਦਾ ਐਲਾਨ ਕੀਤਾ । ਮੈਂ ਇਸ ਗੱਲ ਤੇ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ । ਪੰਜਾਬ ਦੇ ਲੋਕ ਉਨ੍ਹਾਂ ਤੋਂ ਬਹੁਤ ਉਮੀਦਾਂ ਰੱਖਦੇ ਸਨ । ਪੰਜਾਬ ਦੇ ਲੋਕ ਖੁਸ਼

ਹੁੰਦੇ ਅਗਰ ਉਹ ਪਾਰਟੀਆਂ ਚੋਣਾਂ ਵਿਚ ਹਿੱਸਾ ਲੈਂਦੀਆਂ । ਹੋ ਸਕਦਾ ਹੈ ਕਿ ਪੋਲ ਪਰਸੈਂਟੇਜ ਵੀ ਜ਼ਿਆਦਾ ਹੁੰਦੀ । ਮਗਰ ਮੈਂ ਉਨ੍ਹਾਂ ਦੋਸਤਾਂ ਨੂੰ ਇਹ ਦੱਸਣਾ ਚਾਹੁੰਦਾ ਹਾਂ ਜਿਨ੍ਹਾਂ ਨੇ ਗਵਰਨਰ ਦੇ ਭਾਸ਼ਣ ਤੇ ਬਹਿਸ ਵਿਚ ਹਿੱਸਾ ਲੈਂਦਿਆਂ ਆਖਿਆ ਕਿ ਪੰਜਾਬ ਦੀਆਂ ਚੋਣਾਂ ਵਿਚ ਰਿਗਿੰਗ ਹੋਈ, ਅਗਰ ਰਿਗਿੰਗ ਹੋਈ ਤਾਂ ਪੋਲ ਪਰਸੈਂਟੇਜ 25% ਨਾ ਹੁੰਦੀ, ਅਗਰ ਰਿਗਿੰਗ ਹੋਈ ਹੈ ਤਾਂ ਮੇਰੇ ਮਾਨਯੋਗ ਮੈਂਬਰ ਚੁਣ ਕੇ ਵਿਧਾਨ-ਸਭਾ ਵਿਚ ਨਾ ਆਉਂਦੇ, ਅਗਰ ਰਿਗਿੰਗ ਹੋਈ ਤਾਂ ਕਾਂਗਰਸ ਦੇ ਵੱਡੇ-ਵੱਡੇ ਲੀਡਰ ਚੋਣਾਂ ਵਿਚ ਹਾਰ ਦਾ ਮੂੰਹ ਨਾ ਦੇਖਦੇ । ਮੈਂ ਆਪਣੇ ਦੋਸਤਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਕੰਧਾਂ ਤੇ ਲਿਖੀਆਂ ਕੁੱਝ ਸਚਾਈਆਂ ਹਨ ਇਸ ਦਾ ਧਿਆਨ ਜ਼ਰੂਰ ਕਰਿਆ ਕਰਨ ਕਿਉਂਕਿ ਸਰਕਾਰ ਸ਼ਾਇਦ ਇਹ ਚਾਹੁੰਦੀ ਸੀ ਕਿ ਪੋਲ-ਪਰਸੈਂਟੇਜ ਵੱਧ ਤੋਂ ਵੱਧ ਹੋਵੇ । ਜੇ ਰਿਗਿੰਗ ਹੋਈ ਹੁੰਦੀ ਤਾਂ ਸ਼੍ਰੀਮਤੀ ਮਾਲਤੀ ਥਾਪਰ 4 ਵੋਟਾਂ ਤੇ ਨਾ ਜਿੱਤਦੀ । ਜੇ ਰਿਗਿੰਗ ਹੋਈ ਹੁੰਦੀ ਤਾਂ ਜੋਗਾ ਕੰਸਟੀਚਿਉਐਂਸੀ ਤੇ 1000 ਵੋਟ ਪੋਲ ਨਾ ਹੁੰਦੀ । ਜੇ ਰਿਗਿੰਗ ਹੋਈ ਹੁੰਦੀ ਤਾਂ ਪੰਜ ਗਰਾਈਂ ਹਲਕੇ ਵਿਚ 4 ਹਜ਼ਾਰ ਵੋਟ ਪੋਲ ਨਾ ਹੋਈ ਹੁੰਦੀ । ਜੇ ਰਿਗਿੰਗ ਹੋਈ ਹੁੰਦੀ ਤਾਂ ਮੇਰੇ ਬੜੇ ਮਾਨਯੋਗ ਦੋਸਤ ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ ਨੂੰ ਹਾਰ ਦਾ ਮੂੰਹ ਨਾ ਦੇਖਣਾ ਪੈਂਦਾ । ਮੇਰੇ ਸਾਥੀਆਂ ਨੇ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਦੇ ਹੋਏ ਇਸ ਤਰ੍ਹਾਂ ਦਾ ਇੰਕਸ਼ਾਫ ਕਰਨ ਦੀ ਕੋਸ਼ਿਸ਼ ਕੀਤੀ ਸੀ । ਜੇ ਉਹ ਜਿੱਤ ਗਏ ਤਾਂ ਠੀਕ ਸੀ ਪਰ ਜੇ ਸ਼੍ਰੀਮਤੀ ਥਾਪਰ ਜਿੱਤ ਗਈ ਤਾਂ ਕਹਿ ਦਿੱਤਾ ਕਿ ਰਿਗਿੰਗ ਹੋਈ ਹੈ । ਇਹ ਤਰਕ ਵਾਲੀ ਗੱਲ ਨਹੀਂ ਹੈ । ਇਸੇ ਤਰ੍ਹਾਂ ਮੇਰੇ ਇਕ ਹੋਰ ਦੋਸਤ ਨੇ ਇਹ ਇੰਕਸ਼ਾਫ ਕੀਤਾ ਕਿ ਬੋਲਦੇ ਹੋਏ ਲੋਕਤੰਤਰ ਦੇ ਬਾਰੇ ਵਿਚ ਕਿ ਕੇਂਦਰ ਦੀ ਸਰਕਾਰ ਯੂ.ਪੀ. ਦੀ ਸਰਕਾਰ ਨੂੰ ਡੇਗਣਾ ਚਾਹੁੰਦੀ ਹੈ । ਮੈਂ ਆਪਣੇ ਦੋਸਤ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਐਸੀ ਕੋਈ ਪ੍ਰਸਥਿੱਤੀ ਨਹੀਂ ਹੈ । ਇਹ ਗੱਲ ਕੇਂਦਰ ਦੀ ਹੈ ਪਰ ਕਰ ਰਹਿ ਪੰਜਾਬ ਵਿਧਾਨ ਸਭਾ ਵਿਚ ਰਹੇ ਹਨ ।

**ਸ੍ਰੀ ਸਪੀਕਰ** : ਸ਼ਰਮਾ ਜੀ, ਤੁਸੀਂ ਗਵਰਨਰ ਐਡਰੈਸ ਤੇ ਬੋਲੋ । Please be specific and to the point.

**ਸ੍ਰੀ ਰਮੇਸ਼ ਦੱਤ** : ਸਪੀਕਰ ਸਾਹਿਬ, ਇਹ ਉਨ੍ਹਾਂ ਦੇ ਰਿਗਿੰਗ ਵਾਲੇ ਲਫਜ਼ ਐਕਸਪੰਜ ਕਰੋ ਜੀ ।

**Mr. Speaker** : Please, do not disturb.

**ਸ੍ਰੀ ਉਪਿੰਦਰ ਕੁਮਾਰ** : ਫਿਰ ਮੇਰੇ ਇਕ ਦੋਸਤ ਨੇ ਕਿਹਾ ਕਿ ਬਾਈਕਾਟ ਦੀ ਪ੍ਰਥਾ ਪੰਜਾਬ ਦੇ ਅੰਦਰ ਕਾਂਗਰਸ ਨੇ ਸ਼ੁਰੂ ਕੀਤੀ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਪ੍ਰਸਥਿੱਤੀਆਂ ਹਨ (ਘੰਟੀ) ਜਦ ਪੰਜਾਬ ਵਿਚ ਪਾਰਲੀਮੈਂਟ ਦੇ ਚੋਣ ਹੋਏ ਤਾਂ ਕਾਂਗਰਸ ਨੇ ਉਸ ਦੇ ਵਿਚ ਹਿੱਸਾ ਲਿਆ । ਇਹ ਸਭ ਨੂੰ ਪਤਾ ਹੈ ਕਿ ਚੋਣ ਕਿਸ ਮਾਹੌਲ ਵਿਚ ਹੋਏ । ਸਾਡੇ ਬੜੇ ਵੱਡੇ-ਵੱਡੇ ਸਟਾਲਵਰਟ ਹਾਰੇ । ਵੋਟਾਂ ਪਈਆਂ । ਜੋ ਲੋਕਾਂ ਨੇ ਫੈਸਲਾ ਕੀਤਾ ਉਸ ਨੂੰ ਕਾਂਗਰਸ ਨੇ ਖਿੜੇ ਮੱਥੇ ਕਬੂਲ ਕੀਤਾ । ਚੁਣੇ ਹੋਏ ਮੈਂਬਰਾਂ ਨੇ ਪੰਜਾਬ ਦੀ ਨੁਮਾਇੰਦਗੀ ਕੀਤੀ ਅਤੇ ਪਾਰਲੀਮੈਂਟ ਦੇ ਵਿਚ ਜੋ ਉਨ੍ਹਾਂ ਨੇ ਵਿਵਹਾਰ ਕੀਤਾ ਉਸ ਤੋਂ ਤੁਸੀਂ ਸਭ ਭਲੀ ਭਾਂਤ ਜਾਣੂ ਹੋ ।

**Mr. Speaker** : Sharma ji, try to wind up.

**ਸ਼੍ਰੀ ਉਪਿੰਦਰ ਕੁਮਾਰ** : ਠੀਕ ਹੈ ਜੀ । ਇਥੇ ਹੀ ਬੱਸ ਨਹੀਂ ਜਦੋਂ ਚੋਣਾਂ ਦਾ ਐਲਾਨ ਹੋਇਆ; ਜਿਸ ਵੇਲੇ ਬਾਈਕਾਟ ਦੀ ਗੱਲ ਕੀਤੀ ਸੀ, ਤੁਸੀਂ ਦੇਖਿਆ ਕਿ ਗੱਲ ਚਲੀ ਸੀ ਰਿਫਰੈਂਡਮ ਦੀ । ਉਸ ਵੇਲੇ ਦੀ ਕੇਂਦਰ ਦੀ ਸਰਕਾਰ ਦੀ ਕੈਪੇਬਿਲਿਟੀ ਤੇ ਵੀ ਸ਼ੱਕ ਸੀ । ਤੁਸੀਂ ਵੀ ਚਾਹੁੰਦੇ ਸੀ ਕਿ ਪੰਜਾਬ ਦੀਆਂ ਚੋਣਾਂ ਨੂੰ ਕੇਂਦਰ ਦੀਆਂ ਚੋਣਾਂ ਤੋਂ ਵੱਖ ਕੀਤਾ ਜਾਵੇ ਪਰ ਇਹ ਮੰਗ ਨਾ ਮੰਨੀ ਗਈ । ਸਾਡੇ ਉਸ ਵੇਲੇ ਦੇ ਨੇਤਾ ਸ਼੍ਰੀ ਰਾਜੀਵ ਗਾਂਧੀ ਜੀ ਬੜੇ ਸਪੱਸ਼ਟ ਸਨ । ਉਨ੍ਹਾਂ ਨੇ ਕਿਹਾ ਸੀ ਕਿ ਜਦ ਇਥੇ ਰਿਫਰੈਂਡਮ ਦੀ ਗੱਲ ਚਲਦੀ ਹੈ ਤਾਂ ਕੀ ਤੁਸੀਂ ਦੇਸ਼ ਦੇ ਟੁੱਕੜੇ ਦੇਖਣਾ ਚਾਹੁੰਦੇ ਹੋ ਜਾਂ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਬਹਾਲ ਦੇਖਣਾ ਚਾਹੁੰਦੇ ਹੋ (ਘੰਟੀ) ਅਸੀਂ ਉਸ ਫੈਸਲੇ ਨੂੰ ਤਸਲੀਮ ਕੀਤਾ । ਜੋ ਉਸ ਵੇਲੇ ਹੋਇਆ ਉਹ ਮੈਂ ਦੱਸਦਾ ਹਾਂ ਕਿ ਪੰਜਾਬ ਵਿਧਾਨ ਸਭਾ ਅਤੇ ਪਾਰਲੀਮੈਂਟ ਦੇ 27 ਉਮੀਦਵਾਰ ਮਾਰੇ ਗਏ । ਸਰਕਾਰੀ ਡਿਊਟੀ ਦੇਣ ਵਾਲੇ ਮੁਲਾਜ਼ਮਾਂ ਦਾ ਨੁਕਸਾਨ ਹੋਇਆ । ਟਰੇਨ ਵਿਚੋਂ 100 ਬੰਦੇ ਕੱਢ ਕੇ ਮਾਰੇ ਗਏ । ਫਿਰ ਅਗਲੇ ਸਵਾਲ ਦਾ ਜਵਾਬ ਇਹ ਹੈ ਕਿ ਉਸ ਵੇਲੇ ਜੋ ਚੋਣ ਅੱਗੇ ਪਾਏ ਗਏ ਉਸ ਵੇਲੇ ਉਹ ਚੋਣ ਕਮਿਸ਼ਨ ਦਾ ਫੈਸਲਾ ਸੀ ਕਿਉਂਕਿ ਸ਼੍ਰੀ ਪੀ. ਵੀ. ਨਰਸਿਮਾਹ ਰਾਓ ਹੋਰਾਂ ਨੇ ਹਾਲਾਂ ਪ੍ਰਧਾਨ ਮੰਤਰੀ ਦੇ ਅਹੁਦੇ ਦੀ ਕਸਮ ਨਹੀਂ ਸੀ ਚੁੱਕੀ । ਇਲੈਕਸ਼ਨ ਕਮਿਸ਼ਨ ਇਕ ਅਟਾਨੌਮਸ ਬਾਡੀ ਹੈ । ਉਸ ਦੇ ਕੰਮ ਵਿਚ ਅਸੀਂ ਕਦੇ ਦਖ਼ਲ ਨਹੀਂ ਦਿੱਤਾ । ਸੋ ਮੈਂ ਇਕ ਵਾਰ ਫਿਰ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਸ਼੍ਰੀ ਪੀ. ਵੀ. ਨਰਸਿਮਹਾ ਰਾਉ ਹੋਰਾਂ ਨੂੰ ਅਤੇ ਪੰਜਾਬ ਦੇ ਰਾਜਪਾਲ ਸ਼੍ਰੀ ਸੁਰਿੰਦਰ ਨਾਥ ਜੀ, ਔਰ ਉਨ੍ਹਾਂ ਦੀ ਐਡਮਨਿਸਟਰੇਸ਼ਨ ਨੂੰ ਅਤੇ ਪੰਜਾਬ ਦੇ ਲੋਕਾਂ ਨੂੰ ਮੈਂ ਮੁਬਾਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਸਾਰੇ ਮਾਹੌਲ ਨੂੰ, ਆਤੰਕ ਨੂੰ, ਡਰਾਵੇ ਨੂੰ ਇਕ ਪਾਸੇ ਰੱਖ ਕੇ ਹੁੰਮ ਹੁੰਮਾ ਕੇ ਵੋਟਾਂ ਪਾਈਆਂ ਜਿਨ ਦੇ ਸਿੱਟੇ ਵਜੋਂ ਅੱਜ ਸਾਰੇ ਅਸੀਂ ਇਥੇ ਬੈਠੇ ਹਾਂ ।

**Mr. Speaker** : Sharma ji, try to wind up please. Try to wind up.

**Shri Upinder Kumar** : Right, Sir. ਪੰਜਾਬ ਦੇ ਅੰਦਰ ਸ਼ਾਂਤੀ ਦੀ ਬਹਾਲੀ ਲਈ ਗਵਰਨਰ ਸਾਹਿਬ ਦੇ ਐਡਰੈਸ ਵਿਚ ਪੰਜਾਬ ਸਰਕਾਰ ਦੇ ਮਨਸੂਬਿਆਂ ਨੂੰ ਬੜੇ ਸਪੱਸ਼ਟ ਸ਼ਬਦਾਂ ਵਿਚ ਅੰਕਿਤ ਕੀਤਾ ਗਿਆ ਹੈ । ਪੰਜਾਬ ਦੀ ਇਸ ਕਾਂਗਰਸ ਸਰਕਾਰ ਦਾ ਪਹਿਲਾ ਟੀਚਾ ਪੰਜਾਬ ਦੇ ਅੰਦਰ ਸ਼ਾਂਤੀ ਬਹਾਲ ਕਰਨਾ ਹੋਵੇਗਾ । ਜੋ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਆਖਿਆ ਹੈ ਔਰ ਸਾਡੇ ਮਾਨਯੋਗ ਪ੍ਰਧਾਨ ਮੰਤਰੀ, ਸ਼੍ਰੀ ਪੀ. ਵੀ. ਨਰਸਿਮਹਾ ਰਾਉ ਹੋਰੀਂ ਵੀ ਆਮ ਇਹ ਗੱਲ ਆਖਦੇ ਰਹੇ ਹਨ ਕਿ ਪੰਜਾਬ ਦੀ ਸਮੱਸਿਆ ਦਾ ਹੱਲ ਪੰਜਾਬ ਦੀ ਚੁਣੀ ਹੋਈ ਸਰਕਾਰ ਦੁਆਰਾ ਕੀਤਾ ਜਾਵੇਗਾ ਉਸ ਗੱਲ ਨੂੰ ਹਰ ਬੰਦਾ ਵੈਲਕਮ ਕਰਦਾ ਹੈ ਮਗਰ, ਮੇਰਾ ਵਿਚਾਰ ਹੈ ਕਿ ਪੰਜਾਬ ਦੀ ਸਮੱਸਿਆ ਨੂੰ ਹੱਲ ਕਰਨ ਦੇ ਤਿੰਨ ਮੁੱਖ ਪਹਿਲੂ ਹਨ । ਪਹਿਲਾ ਸਾਈਕਲੋਜੀਕਲ, ਦੂਸਰਾ ਪੋਲੀਟੀਕਲ ਅਤੇ ਤੀਸਰਾ ਹੈ ਐਡਮਨਿਸਟਰੇਟਿਵ ।

**Mr. Speaker** : Try to wind up, please.

**ਸ਼੍ਰੀ ਉਪਿੰਦਰ ਕੁਮਾਰ** : ਮੈਂ 5—7 ਮਿੰਟ ਲਵਾਂਗਾ, ਸਪੀਕਰ ਸਾਹਿਬ ਸੋ ਪਹਿਲਾ ਸਾਈਕਲੋਜੀਕਲ ਟਰੀਟਮੈਂਟ ਹੈ । ਪੰਜਾਬ ਵਿਚ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੇ ਕੁਰਸੀ ਸੰਭਾਲਣ ਤੋਂ ਬਾਅਦ ਜੋ ਸਭ ਤੋਂ ਪਹਿਲੀ ਗੱਲ ਕੀਤੀ ਉਹ ਉਨ੍ਹਾਂ ਨੇ ਪੰਜਾਬ ਦੇ ਲੋਕਾਂ ਦੀ ਨਬਜ਼ ਨੂੰ ਪਛਾਣਿਆ ਅਤੇ ਅੰਨਦਪੁਰ ਸਾਹਿਬ ਅਤੇ ਤਲਵੰਡੀ ਸਾਬੋ ਨੂੰ ਹੋਲੀ ਸਿੱਟੀ ਡੇਕਲੇਅਰ ਕੀਤਾ । ਇਸ ਦੇ ਲਈ ਪੰਜਾਬ ਦੀ ਸਰਕਾਰ ਵਧਾਈ ਦੀ ਪਾਤਰ ਹੈ । ਕੇਂਦਰ ਦੀ ਸਰਕਾਰ, ਪੰਜਾਬ ਦੀ ਸਰਕਾਰ ਔਰ ਇਸ ਦੇ ਨਾਲ ਲਗਦੇ ਸੂਬਿਆਂ ਨੂੰ ਨਾਲ ਲੈ ਕੇ ਕੋਈ ਪੋਲੀਟੀਕਲੀ ਫੈਸਲਾ ਕਰਨਾ ਚਾਹੀਦਾ ਹੈ । ਅਗਰ ਪੰਜਾਬ ਦੀਆਂ ਵਿਰੋਧੀ ਪਾਰਟੀਆਂ ਗੱਲ ਬਾਤ ਵਾਸਤੇ ਅੱਗੇ ਆਉਂਦੀਆਂ ਹਨ ਉਹ ਆਉਣ । ਸਰਦਾਰ ਬੇਅੰਤ ਸਿੰਘ ਹੋਰਾਂ ਨੇ ਬਾਰ-ਬਾਰ ਮਿਲੀਟੈਂਟਸ ਨੂੰ ਵੀ ਅਪੀਲ ਕੀਤੀ ਹੈ ਕਿ ਗੱਲ ਬਾਤ ਲਈ ਸਾਡੇ ਦਰਵਾਜ਼ੇ ਖੁਲ੍ਹੇ ਹਨ । ਸਪੀਕਰ ਸਾਹਿਬ, ਮੈਂ ਧਿਆਨ ਦੁਆਉਣਾ ਚਾਹੁੰਦਾ ਹਾਂ ਸਾਰੇ ਮਾਨਯੋਗ ਮੈਂਬਰਜ਼ ਦਾ ਕਿ ਪਿਛਲੇ ਜੋ ਚਾਰ ਪ੍ਰਧਾਨ ਮੰਤਰੀ ਸਾਹਿਬਾਨ ਹੋਏ ਹਨ, ਸ਼੍ਰੀਮਤੀ ਇੰਦਰਾ ਗਾਂਧੀ ਤੋਂ ਲੈ ਕੇ ਹੁਣ ਦੇ ਪ੍ਰਧਾਨ ਮੰਤਰੀ, ਸ਼੍ਰੀ ਪੀ. ਵੀ. ਨਰਸਿਮਹਾ ਰਾਉ ਹੋਰਾਂ ਤੱਕ ਜਿਸ ਦੇ ਵਿਚ ਸ਼੍ਰੀ ਵੀ. ਪੀ. ਸਿੰਘ ਵੀ ਆਏ ਔਰ ਸ਼੍ਰੀ ਚੰਦਰ ਸ਼ੇਖਰ ਵੀ ਆਏ ਜਿਨ੍ਹਾਂ ਨੂੰ ਸ਼ਾਇਦ ਪੰਜਾਬ ਦੇ ਲੋਕ ਖਾਸ ਤੌਰ ਤੇ ਸਿੱਖ ਭਰਾ ਇਹ ਮਹਿਸੂਸ ਕਰਦੇ ਸਨ ਕਿ ਇਹ ਸਾਡੇ ਜ਼ਿਆਦਾ ਨੇੜੇ ਹਨ, ਉਨ੍ਹਾਂ ਤੋਂ ਹੀ ਇਹ ਫੈਸਲਾ ਲਿਆ ਜਾਂਦਾ । Within the framework of the Constitution, our doors are open for the negotiations. We are ready to reach at any settlement within the framework of the Constitution. ਬਿਹਤਰ ਹੈ ਵਿਰੋਧੀ ਪਾਰਟੀਆਂ ਗੱਲ ਬਾਤ ਦੇ ਟੇਬਲ ਤੇ ਆਉਣ ਉਨ੍ਹਾਂ ਦਾ ਖੁਲ੍ਹਾ ਮਨ ਹੋਵੇ, ਚੌਧਰੀ ਭਜਨ ਲਾਲ ਜੀ ਖੁਲ੍ਹੇ ਮਨ ਨਾਲ ਗੱਲ ਬਾਤ ਦੇ ਟੇਬਲ ਤੇ ਆਉਣ । ਹਿੰਦੁਸਤਾਨ ਦੀ ਏਕਤਾ ਅਤੇ ਅਖੰਡਤਾ ਵਾਸਤੇ, ਨਾ ਕੇਵਲ ਪੰਜਾਬ ਦੀ ਸ਼ਾਂਤੀ ਵਾਸਤੇ ਬਲਕਿ ਸਾਰੇ ਹਿੰਦੁਸਤਾਨ ਦੀ ਸ਼ਾਂਤੀ ਵਾਸਤੇ ਫੈਸਲਾ ਲਿਆ ਜਾਵੇ । ਅਗਰ ਵਿਰੋਧੀ ਪਾਰਟੀਆਂ ਜਾਂ ਮਿਲੀਟੈਂਟਸ ਗੱਲ ਬਾਤ ਦੇ ਟੇਬਲ ਤੇ ਨਹੀਂ ਆਉਂਦੇ ਤਾਂ ਸਰਕਾਰ ਨੂੰ ਇਕ ਤਰਫਾ ਫੈਸਲਾ ਲੈ ਲੈਣਾ ਚਾਹੀਦਾ ਹੈ (ਘੰਟੀ) । ਉਸ ਦੇ ਬਾਅਦ, ਸਪੀਕਰ ਸਾਹਿਬ, ਇਸ ਸਮੱਸਿਆ ਨੂੰ ਐਡਮਨਿਸਟਰੇਟਿਵ ਤੌਰ ਤੇ ਡੀਲ ਕਰਨਾ ਚਾਹੀਦਾ ਹੈ ।

**ਸ਼੍ਰੀ ਸਪੀਕਰ** : ਹੁਣ ਵਾਈਂਡ ਅੱਪ ਕਰੋ ।

**ਸ਼੍ਰੀ ਉਪਿੰਦਰ ਕੁਮਾਰ** : ਸਪੀਕਰ ਸਾਹਿਬ, ਪੰਜਾਬ ਦੀ ਤਰੱਕੀ ਵਾਸਤੇ ਬੜੀਆਂ ਪਲੈਨਿੰਗਜ਼ ਦੱਸੀਆਂ ਗਈਆਂ ਹਨ । ਇਹ ਤਰੱਕੀ ਤਾਂ ਹੀ ਹੋਵੇਗੀ ਜੇ ਇਥੇ ਸ਼ਾਂਤੀ ਹੋਵੇਗੀ ।

**Mr. Speaker** : Please sit down. Please sit down. Sit down please.

**Shri Upinder Kumar.** : I will take only two minutes, Sir.

**Mr. Speaker** : You have spoken for more time. This is not the way. Please sit down. I am standing. Please sit down. I call upon Sardar Ishar Singh to speak.

**ਸਰਦਾਰ ਈਸ਼ਰ ਸਿੰਘ** (ਕੁੰਮ ਕਲਾਂ, ਐਸ. ਸੀ.) : ਮਾਨਯੋਗ ਸਪੀਕਰ ਸਾਹਿਬ ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਇਸ ਮਹਾਨ ਸਦਨ ਵਿਚ ਰਾਜਪਾਲ ਜੀ ਦੇ ਭਾਸ਼ਣ ਦੇ ਧੰਨਵਾਦ ਦੇ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਸ਼੍ਰੀ ਪੀ. ਵੀ. ਨਰਸਿਮਹਾ ਰਾਓ ਜੀ ਨੂੰ ਬਹੁਤ ਬਹੁਤ ਧੰਨਵਾਦ ਦਿੰਦਾ ਹਾਂ ਜਿਨ੍ਹਾਂ ਨੇ ਇਕ ਬਹੁਤ ਵੱਡਾ ਦਲੇਰਾਨਾ ਕਦਮ ਲੈ ਕੇ ਪੰਜਾਬ ਦੇ ਵਿਚ ਲੋਕਤੰਤਰੀ ਰਾਜ ਕਾਇਮ ਕਰਨ ਦੀ ਬਹਾਲੀ ਕੀਤੀ। ਮੈਂ ਉਨ੍ਹਾਂ ਵੋਟਰਾਂ ਦਾ ਵੀ ਬਹੁਤ ਰਿਣੀ ਹਾਂ ਜਿਨ੍ਹਾਂ ਨੇ ਅੱਜ ਦੇ ਮਾਹੌਲ ਨੂੰ ਵੇਖਦਿਆਂ ਹੋਇਆਂ ਵੀ, ਆਪਣੀਆਂ ਜਾਨਾਂ ਦੀ ਕੁਰਬਾਨੀ ਦਿੰਦੇ ਹੋਏ ਵੀ ਤਕੜੇ ਹੋ ਕੇ ਇਸ ਲੋਕ-ਤੰਤਰੀ ਢਾਂਚੇ ਨੂੰ ਕਾਇਮ ਕਰਦਿਆਂ ਹੋਇਆਂ ਇਕ ਬਹੁਤ ਅੱਛੇ, ਸੁਲਝੇ ਹੋਏ ਅਤੇ ਸੂਝਵਾਨ ਮੈਂਬਰਾਂ ਨੂੰ ਸਦਨ ਵਿਚ ਭੇਜਿਆ ਅਤੇ ਉਹ ਲੋਕ ਬਹੁਤ ਆਸਾਂ ਰੱਖਦੇ ਹਨ ਕਿਉਂਕਿ ਅੱਜ ਦੇ ਸਦਨ ਦੀ ਬਣਤਰ ਵਿਚ ਸੱਭ ਤੋਂ ਜ਼ਿਆਦਾ ਦੇਣ ਉਨ੍ਹਾਂ ਗਰੀਬ ਲੋਕਾਂ, ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਦੀ ਹੈ ਜਿਹੜੇ ਸਦੀਆਂ ਤੋਂ ਦੱਬੇ ਚਲੇ ਆ ਰਹੇ ਹਨ ਪੰਜਾਬ ਵਿਚ ਸਰਕਾਰਾਂ ਆਈਆਂ ਅਤੇ ਉਨ੍ਹਾਂ ਦੇ ਵਾਸਤੇ ਬਹੁਤ ਸਕੀਮਾਂ ਬਣਾਈਆਂ ਪਰ ਉਹ ਸਹੀ ਮਾਅਨਿਆਂ ਵਿਚ ਲਾਗੂ ਨਹੀਂ ਹੋਈਆਂ। ਅੱਜ ਦੀ ਸਰਕਾਰ ਲਈ ਸਾਡੇ ਮਾਨਯੋਗ ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ, ਪੰਜਾਬ, ਨੂੰ ਉਨ੍ਹਾਂ ਲੋਕਾਂ ਨੇ ਇਸ ਸਦਨ ਵਿਚ ਆਪਣਾ ਲੀਡਰ ਬਣਾ ਕੇ ਭੇਜਿਆ ਕਿਉਂਕਿ ਉਹ ਛੋਟੇ ਵਰਗ ਦੇ ਲੋਕਾਂ ਦੇ ਦੁੱਖ ਤੇ ਤਕਲੀਫ਼ ਨੂੰ ਆਪਣਾ ਦੁੱਖ ਤੇ ਤਕਲੀਫ਼ ਸਮਝਦੇ ਹੋਏ ਪਹਿਲਾਂ ਵੀ ਕੰਮ ਕਰਦੇ ਸਨ। ਪਰ ਅੱਜ ਉਨ੍ਹਾਂ ਕੋਲ ਤਾਕਤ ਹੈ ਅਤੇ ਅੱਜ ਤਕੜੇ ਹੋ ਕੇ ਉਨ੍ਹਾਂ ਦੀ ਤਹਿਦਿਲ ਤੋਂ ਮਦਦ ਕਰਨਗੇ। ਮੈਂ, ਪੰਜਾਬ ਸਰਕਾਰ ਦਾ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦਾਂਆਂ ਵਿਦਿਆਰਥਣਾਂ ਨੂੰ 30/- ਰੁਪਏ ਮਹੀਨਾ ਵਜ਼ੀਫ਼ਾ ਦੇਣ ਦਾ ਐਲਾਨ ਕੀਤਾ ਹੈ ਅਤੇ ਨਾਲ ਹੀ ਉਨ੍ਹਾਂ ਨੂੰ ਮੁਫ਼ਤ ਕਿਤਾਬਾਂ ਵੀ ਦੇਣੀਆਂ ਹਨ। ਸਪੀਕਰ ਸਾਹਿਬ, ਆਪ ਜੀ ਦੇ ਰਾਹੀਂ ਮੈਂ ਸਰਕਾਰ ਕੋਲੋਂ ਮੰਗ ਕਰਦਾ ਹਾਂ ਕਿ ਇਨ੍ਹਾਂ ਸ਼੍ਰੇਣੀਆਂ ਦੇ ਲੋਕਾਂ ਦੇ ਬੱਚਿਆਂ ਨੂੰ ਘੱਟੋ ਘੱਟ ਗਰੈਜੂਏਸ਼ਨ ਤੱਕ ਵਜ਼ੀਫ਼ੇ ਮਿਲਣੇ ਚਾਹੀਦੇ ਹਨ ਕਿਉਂਕਿ ਅੱਜ ਕੱਲ੍ਹ ਦੇ ਹਾਲਾਤ ਵਿਚ ਆਏ ਦਿਨ ਬੰਦ, ਹੜਤਾਲਾਂ ਰਹਿੰਦੀਆਂ ਹਨ। ਜਿਹੜੇ ਸਾਡੇ ਸੰਨਅਤੀ ਮਜ਼ਦੂਰ ਹਨ ਜਾਂ ਖੇਤ ਮਜ਼ਦੂਰ ਹਨ ਉਨ੍ਹਾਂ ਨੂੰ ਬਹੁਤ ਮੁਸ਼ਕਲਾਂ ਹਨ, ਉਹ ਆਪਣੇ ਬੱਚਿਆਂ ਨੂੰ ਉੱਚੀ ਸਿਖਸ਼ਾ ਦਿਲਾ ਸਕਣ ਲਈ ਇਸ ਯੋਗ ਨਹੀਂ। ਜਿਥੋਂ ਤੱਕ ਰਿਜ਼ਰਵੇਸ਼ਨ ਪਾਲਸੀ ਦਾ ਤੁਅੱਲਕ ਹੈ ਮੈਂ ਸਰਕਾਰ ਦਾ ਬਹੁਤ ਧੰਨਵਾਦੀ ਹਾਂ ਕਿ ਬੈਕਲਾਗ ਜੋ ਕਿ ਸੰਨ 1947 ਤੋਂ ਚੱਲ ਕੇ ਅੱਜ ਤੱਕ ਉਸ ਤਰ੍ਹਾਂ ਹੀ ਚਲਦਾ ਆ ਰਿਹਾ ਹੈ, ਜਿਹੜਾ ਕਿ 25% ਰਿਜ਼ਰਵੇਸ਼ਨ ਗਰੀਬ ਵਰਗ ਦੇ ਲੋਕਾਂ ਨੂੰ ਸਰਕਾਰ ਨੇ ਦੇਣ ਦਾ ਪ੍ਰਬੰਧ ਕੀਤਾ ਹੈ, ਪੂਰਾ ਨਹੀਂ ਸੀ ਹੋਇਆ, ਔਰ ਹੁਣ ਇਸ ਸਰਕਾਰ ਨੇ ਤਹੱਈਆ ਕੀਤਾ ਹੈ ਕਿ ਸੈਂਟਰਲ ਪੈਟਰਨ ਤੇ ਇਹ ਬੈਕਲਾਗ ਨੂੰ ਪੂਰਾ ਕੀਤਾ ਜਾਵੇਗਾ। ਇਸ ਲਈ ਮੈਂ ਇਹ ਬੇਨਤੀ ਕਰਾਂਗਾ ਕਿ ਜੋ 2400-2500 ਆਸਾਮੀਆਂ ਰਿਜ਼ਰਵੇਸ਼ਨ ਦੇ ਹਿਸਾਬ ਨਾਲ ਬਣਦੀਆਂ ਹਨ ਉਹ ਅਨੁਸੂਚਿਤ ਜਾਤੀਆਂ ਅਤੇ ਬੈਕਵਰਡ ਕਲਾਸਿਜ਼ ਨੂੰ ਸਮੇਂ-ਬੱਧ ਕਰਕੇ ਦਿੱਤੀਆਂ ਜਾਣ।

ਇਸ ਦੇ ਨਾਲ ਇਕ ਹੋਰ ਬੇਨਤੀ ਕਰਦਾ ਹਾਂ ਕਿ ਜਿਹੜੀ ਰਿਜ਼ਰਵੇਸ਼ਨ ਪਾਲਿਸੀ

ਪਰਸੋਨਲ ਡਿਪਾਰਟਮੈਂਟ ਨੂੰ, ਵੈਲਫੇਅਰ ਡਿਪਾਰਟਮੈਂਟ ਤੋਂ ਲੈ ਕੇ ਦਿੱਤੀ ਗਈ ਹੈ, ਉਹ ਮਿਹਰਬਾਨੀ ਕਰਕੇ ਵੈਲਫੇਅਰ ਡਿਪਾਰਟਮੈਂਟ ਨੂੰ ਵਾਪਸ ਦਿੱਤੀ ਜਾਵੇ। ਅੱਜ ਤੋਂ ਪਹਿਲਾਂ ਵੀ ਸਰਕਾਰਾਂ ਆਈਆਂ ਉਨ੍ਹਾਂ ਨੇ ਸਾਡੀ ਖੇਤੀ ਉਤਪਾਦਨ ਨੂੰ ਵਧਾਉਣ ਵਾਸਤੇ ਕਰੋੜਾਂ ਰੁਪਏ ਦੀਆਂ ਸਬਸਿਡੀਆਂ ਦਿੱਤੀਆਂ, ਬੀਜਾਂ, ਖਾਦਾਂ ਲਈ ਦਿੱਤੀਆਂ, ਹੋਰ ਸੰਦਾਂ ਲਈ ਦਿੱਤੀਆਂ ਪਰ ਮੈਨੂੰ ਦੁੱਖ ਆਉਂਦਾ ਹੈ ਕਿ ਉਹ ਗਰੀਬ ਲੋਕ ਜਿਨ੍ਹਾਂ ਦੇ ਖੂਨ ਪਸੀਨੇ ਦੀ ਕਮਾਈ ਸਦਕਾ ਹੀ ਉਪਜ ਵਧੀ ਹੈ, ਜੋ ਦਿਨ ਰਾਤ ਸੱਪਾਂ ਦੀਆਂ ਸਿਰੀਆਂ ਮਿਧ ਕੇ ਫਸਲ ਨੂੰ ਪਾਲਦੇ ਔਰ ਉਪਜ ਵਧਾਉਂਦੇ ਹਨ, ਉਨ੍ਹਾਂ ਲੋਕਾਂ ਦੇ ਬਾਰੇ ਕੁਝ ਨਹੀਂ ਸੋਚਿਆ ਗਿਆ। ਕਰੋੜਾਂ ਰੁਪਏ ਦੇ ਕਰਜ਼ੇ ਮੁਆਫ ਕੀਤੇ ਗਏ ਹਨ ਪਿੱਛੇ ਜਿਹੇ ਪਰ ਕਿਸੇ ਗਰੀਬ ਦਾ ਕਰਜ਼ਾ ਮੁਆਫ ਨਹੀਂ ਹੋਇਆ। ਇਸ ਲਈ ਮੈਂ ਇਹ ਬੇਨਤੀ ਕਰਦਾ ਹਾਂ ਕਿ ਘੱਟੋ ਘੱਟ 10 ਹਜ਼ਾਰ ਰੁਪਏ ਤੱਕ ਦੇ ਕਰਜ਼ੇ ਮੁਆਫ ਕੀਤੇ ਜਾਣ। (ਥੰਪਿੰਗ)

ਸਪੀਕਰ ਸਾਹਿਬ, ਸੰਨ 1961-62 ਦੇ ਵਿਚ ਪੰਜਾਬ ਸਰਕਾਰ ਨੇ ਜੋ ਜ਼ਮੀਨਾਂ ਬੰਜਰ ਪਈਆਂ ਸਨ, ਜਿੱਥੇ ਜੰਗਲ ਖੜ੍ਹੇ ਸੀ ਔਰ ਬੇ-ਆਬਾਦ ਪਈਆਂ ਸਨ ਉਨ੍ਹਾਂ ਦੇ ਵਾਸਤੇ ਇਕ ਇਨਫੀਰੀਅਰ ਲੈਂਡ ਯੂਟੀਲਾਈਜੇਸ਼ਨ ਐਕਟ ਬਣਾਇਆ ਔਰ ਜਿਨ੍ਹਾਂ ਦਿਹਾਤ ਵਿਚ ਉਹ ਜ਼ਮੀਨ ਸੀ, ਉਥੋਂ ਦੇ ਬੇ-ਜ਼ਮੀਨਿਆਂ ਨੂੰ ਉਹ ਜ਼ਮੀਨਾਂ ਦਿੱਤੀਆਂ। ਪਰ ਉਸ ਵੇਲੇ ਉਹ ਪੱਟੇ ਤੇ ਦਿੱਤੀਆਂ ਸੀ। ਔਰ ਉਨ੍ਹਾਂ ਨੇ ਆਪਣੀ ਮਿਹਨਤ ਕਰਕੇ, ਉਨ੍ਹਾਂ ਦੀ ਮਿਹਨਤ ਸਦਕਾ ਉਹ ਜ਼ਮੀਨਾਂ ਆਬਾਦ ਹੋਈਆਂ, ਜੰਗਲਾਂ ਨੂੰ ਪੁਟਿਆ ਪਰ ਉਨ੍ਹਾਂ ਨੂੰ ਮਾਲਕੀ ਦੇ ਹੱਕ ਨਹੀਂ ਦਿੱਤੇ ਜਦੋਂ ਕਿ ਸੰਨ 1969 ਦੇ ਵਿਚ ਜਦੋਂ ਅਕਾਲੀ ਸਰਕਾਰ ਆਈ ਸੀ ਉਨ੍ਹਾਂ ਨੇ ਕੁਝ ਬੰਦਿਆਂ ਨੂੰ ਮਾਲਕੀ ਦੇ ਹੱਕ ਉਸ ਜ਼ਮੀਨ ਦੇ ਦਿੱਤੇ ਪਰ ਇਹ ਲੋਕ ਉਸ ਤੋਂ ਵਾਂਝੇ ਰਹਿ ਗਏ। ਇਸ ਲਈ ਮੈਂ ਆਪ ਜੀ ਨੂੰ ਗੁਜ਼ਾਰਿਸ਼ ਕਰਦਾ ਹਾਂ ਔਰ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਅੱਜ ਪ੍ਰਧਾਨ ਮੰਤਰੀ ਜੀ ਕਹਿੰਦੇ ਹਨ ਕਿ ਜਿਹੜੀਆਂ ਜ਼ਮੀਨਾਂ ਪਈਆਂ ਹਨ ਉਨ੍ਹਾਂ ਤੇ ਜੋ ਲੋਕ ਕਾਬਜ਼ ਹਨ ਉਨ੍ਹਾਂ ਨੂੰ ਮਾਲਕੀ ਦੇ ਹੱਕ ਦੇਣੇ ਹਨ। ਮੈਂ ਪੁਰਜ਼ੋਰ ਮੰਗ ਕਰਦਾ ਹਾਂ ਕਿ ਸਮੇਂ-ਬੱਧ ਤਰੀਕੇ ਨਾਲ ਉਨ੍ਹਾਂ ਨੂੰ ਮਾਲਕੀ ਦੇ ਹੱਕ ਦਿੱਤੇ ਜਾਣ।

ਦੂਸਰੀ ਗੱਲ, ਮੈਂ ਸਪੀਕਰ ਸਾਹਿਬ, ਇਹ ਕਹਿਣੀ ਚਾਹੁੰਦਾ ਹਾਂ ਕਿ ਜ਼ਿਲ੍ਹੇ ਪੱਧਰ ਤੇ ਜੋ ਮਸ਼ੀਨਰੀ ਬੈਠੀ ਹੈ ਉਹ ਉਨ੍ਹਾਂ ਲੋਕਾਂ ਨੂੰ ਡਿਸਪੋਜ਼ੈਸ ਕਰਨ ਨੂੰ ਬੈਠੀ ਹੈ। ਇਸ ਲਈ ਇਨਸਟਰੱਕਸ਼ਨਾਂ ਦਿੱਤੀਆਂ ਜਾਣ ਉਨ੍ਹਾਂ ਨੂੰ ਕਿ ਜਦੋਂ ਤੱਕ ਮਾਲਕੀ ਦੇ ਹੱਕਾਂ ਦੀ ਪਾਲਿਸੀ ਤਹਿ ਨਹੀਂ ਹੁੰਦੀ ਉਦੋਂ ਤਕ ਉਨ੍ਹਾਂ ਨੂੰ ਡਿਸਪੋਜ਼ੈਸ ਨਾ ਕੀਤਾ ਜਾਵੇ।

ਮੈਂ ਕੁੰਮ ਕਲਾਂ ਹਲਕੇ ਦੇ ਵੋਟਰਾਂ ਦਾ ਨੁਮਾਇੰਦਾ ਹਾਂ। ਮੇਰੀ ਜੋ ਕੰਨਸਟੀਚਿਊਐਂਸੀ ਹੈ ਉਹ ਸਤਲੁਜ ਦਰਿਆ ਦੇ ਬੇਟ ਏਰੀਆ ਵਿੱਚ ਹੈ। ਉਥੇ ਪੇਂਡੂ ਏਰੀਆ ਹੀ ਹੈ, ਸ਼ਹਿਰ ਕੋਈ ਨਹੀਂ ਹੈ। ਹੁਣ ਆਜ਼ਾਦੀ ਨੂੰ 44 ਸਾਲ ਹੋ ਗਏ ਹਨ ਪਰ ਉਥੇ ਕਈ ਇੰਡਸਟਰੀ ਨਹੀਂ, ਕੋਈ ਡਿਗਰੀ ਕਾਲਜ ਨਹੀਂ ਖੋਲ੍ਹਿਆ ਗਿਆ। ਕਿਸੇ ਪ੍ਰਕਾਰ ਦੀ ਕੋਈ ਸਹਾਇਤਾ ਨਹੀਂ ਮਿਲੀ। ਮੇਰੇ ਹਲਕੇ ਦੇ ਨੌਜਵਾਨ ਜੋ ਪੜ੍ਹੇ ਲਿਖੇ ਹਨ, ਉਹ ਬੇਰੁਜ਼ਗਾਰ ਹਨ। ਇਸ ਤਰ੍ਹਾਂ ਬੇਰੁਜ਼ਗਾਰੀ ਦੀ ਜੋ ਉਥੇ ਹਾਲਾਤ ਹੈ ਉਸ ਦੇ ਲਈ ਮੇਰੀ ਬੇਨਤੀ ਹੈ ਕਿ ਪੰਜਾਬ ਸਰਕਾਰ ਨੇ ਪੰਜਾਬ ਵਿਚ 17 ਉਦਯੋਗਿਕ ਪੁਆਇੰਟ

[ਸਰਦਾਰ ਈਸ਼ਰ ਸਿੰਘ]

ਖੋਲ੍ਹਣ ਦਾ ਪ੍ਰੋਗਰਾਮ ਬਣਾਇਆ ਹੈ, ਇਕ ਫੋਕਲ ਪੁਆਇੰਟ ਮਾਛੀਵਾੜੇ ਵਿਚ ਬਣਾਇਆ ਜਾਵੇ । ਇਸ ਤੋਂ ਇਲਾਵਾ ਬੱਚਿਆਂ ਲਈ ਜੋ ਵਿਦਿਆ ਲੈਣ ਵਾਸਤੇ ਉਨ੍ਹਾਂ ਨੂੰ ਲੁਧਿਆਣਾ, ਰੋਪੜ ਜਾਂ ਖੰਨੇ ਜਾਣਾ ਪੈਂਦਾ ਹੈ, ਉਨ੍ਹਾਂ ਦੇ ਵਾਸਤੇ ਇਕ ਕੋ-ਐਜੂਕੇਸ਼ਨ ਕਾਲਜ ਉਥੇ ਖੋਲ੍ਹ ਦਿੱਤਾ ਜਾਵੇ ਤਾਂ ਕਿ ਉਨ੍ਹਾਂ ਲੋਕਾਂ ਨੂੰ ਸਹੂਲਤ ਹੋਵੇ ਅਤੇ ਉਹ ਆਪਣਾ ਵਿਦਿਅਕ ਸਟੈਂਡਰਡ ਉੱਚਾ ਕਰ ਸਕਣ । ਸਤਲੁਜ ਦਰਿਆ ਤੇ ਜਿਹੜਾ ਪੁਲ ਬਣਨਾ ਸੀ ਜਿਹੜਾ ਕਿ ਫਿਲੌਰ ਔਰ ਨਵਾਂ ਸ਼ਹਿਰ ਦੇ ਵਿਚਕਾਰ ਬਣਨਾ ਹੈ, ਇਹ ਦਰਿਆ ਮਾਲਵਾ-ਦੋਆਬਾ ਡੀਵਾਈਡ ਕਰ ਦਿੰਦਾ ਹੈ, ਇਸ ਪੁੱਲ ਨੂੰ ਬਣਾਉਣ ਵਾਸਤੇ ਇਸ ਦਾ ਨੀਂਹ ਪੱਥਰ ਰੱਖਿਆ ਜਾ ਚੁੱਕਾ ਹੈ ਪਰ ਕੰਮ ਸ਼ੁਰੂ ਨਹੀਂ ਹੋਇਆ, ਮੇਰੀ ਬੇਨਤੀ ਹੈ ਕਿ ਇਸ ਨੂੰ ਜਲਦੀ ਬਣਾਉਣਾ ਚਾਹੀਦਾ ਹੈ । ਇਸ ਦੇ ਨਾਲ ਹੀ ਜਿਹੜੇ ਮੈਂ ਪਹਿਲੇ ਮਾਛੀਵਾੜਾ ਔਰ ਰਾਹੋਂ ਦੇ ਪੁੱਲਾਂ ਵਾਸਤੇ ਕਿਹਾ ਹੈ ਇਹ ਵੀ ਜਲਦੀ ਬਣਾਏ ਜਾਣੇ ਚਾਹੀਦੇ ਹਨ ਤਾਂਕਿ ਲੋਕਾਂ ਨੂੰ ਫਾਇਦਾ ਹੋ ਸਕੇ ।

ਆਖਿਰ ਵਿਚ ਮੈਂ ਆਪ ਦਾ ਧੰਨਵਾਦ ਕਰਦਾ ਹਾਂ ਅਤੇ ਜਿਹੜਾ ਗਵਰਨਰ ਸਾਹਿਬ ਦੇ ਧੰਨਵਾਦ ਦਾ ਮਤਾ ਸਰਦਾਰ ਜਸਬੀਰ ਸਿੰਘ ਜੀ ਨੇ ਪੇਸ਼ ਕੀਤਾ ਹੈ ਉਸ ਦੀ ਮੈਂ ਪੁਰਜ਼ੋਰ ਹਮਾਇਤ ਕਰਦਾ ਹਾਂ ।

**ਡਾਕਟਰ (ਮਿਸਿਜ਼) ਮਾਲਤੀ ਥਾਪਰ** (ਮੋਗਾ) : ਸਪੀਕਰ ਸਾਹਿਬ ਔਰ ਹਾਊਸ ਦੇ ਮੈਂਬਰ ਸਾਹਿਬਾਨ, ਮੈਂ ਸਭ ਤੋਂ ਪਹਿਲਾਂ ਤੁਹਾਡਾ ਧੰਨਵਾਦ ਕਰਦੀ ਹਾਂ ਕਿ ਤੁਸੀਂ ਮੈਨੂੰ ਇਹ ਟਾਈਮ ਬਖ਼ਸ਼ਿਆ ਔਰ ਮੈਂ ਉਸ ਧੰਨਵਾਦ ਦੇ ਮਤੇ ਤੇ ਜਿਸ ਨੂੰ ਸਰਦਾਰ ਜਸਬੀਰ ਸਿੰਘ ਜੀ ਨੇ ਪੇਸ਼ ਕੀਤਾ ਅਤੇ ਚੌਧਰੀ ਸੰਤੋਖ ਸਿੰਘ ਜੀ ਨੇ ਉਸ ਨੂੰ ਸੈਕਿੰਡ ਕੀਤਾ ਹੈ, ਉਸ ਭਾਸ਼ਣ ਦਾ ਜਿਹੜਾ 18 ਮਾਰਚ ਨੂੰ ਸਤਿਕਾਰ ਯੋਗ ਰਾਜਪਾਲ ਜੀ ਨੇ ਇਸ ਸਦਨ ਵਿਚ ਦਿੱਤਾ ਹੈ, ਮੈਂ ਉਸ ਦਾ ਧੰਨਵਾਦ ਕਰਦੀ ਹਾਂ । ਸਪੀਕਰ ਸਾਹਿਬ, ਜਿਸ ਤਰ੍ਹਾਂ ਤੁਹਾਨੂੰ ਪਤਾ ਹੈ ਕਿ 19 ਫ਼ਰਵਰੀ ਵਾਲੇ ਦਿਨ ਪੰਜਾਬ ਵਿਚ ਸਫ਼ਲਤਾ ਪੂਰਵਕ ਔਰ ਸ਼ਾਂਤੀਪੂਰਵਕ ਚੋਣਾਂ ਹੋਈਆਂ ਔਰ ਉਸ ਲਈ ਮੈਂ ਸਭ ਤੋਂ ਪਹਿਲਾਂ ਆਪਣੇ ਹਿੰਦੁਸਤਾਨ ਦੇ ਪ੍ਰਾਈਮ ਮਨਿਸਟਰ ਤੇ ਹੋਮ ਮਨਿਸਟਰ ਦਾ ਧੰਨਵਾਦ ਕਰਦੀ ਹਾਂ ਜਿਨ੍ਹਾਂ ਨੇ ਸਾਰੀ ਦੁਨੀਆਂ ਦੇ ਲੋਕਾਂ ਨੂੰ ਇਹ ਵਿਖਾ ਦਿੱਤਾ ਕਿ ਹਿੰਦੁਸਤਾਨ ਦੇ ਲੋਕ ਡੈਮੋਕਰੇਸੀ ਵਿਚ ਵਿਸ਼ਵਾਸ ਰੱਖਦੇ ਹਨ । ਉਸ ਤੋਂ ਬਾਅਦ ਵਧਾਈ ਦਿੰਦੀ ਹਾਂ ਪੰਜਾਬ ਦੇ ਵੋਟਰਾਂ ਨੂੰ, ਪੋਲਿੰਗ ਏਜੰਟਸ ਨੂੰ, ਸੁਰੱਖਿਆ ਕਰਮਚਾਰੀਆਂ ਨੂੰ ਅਤੇ ਐਡਮਨਿਸਟ੍ਰੇਸ਼ਨ ਨੂੰ ਜਿਨ੍ਹਾਂ ਨੇ ਇਹ ਚੋਣਾਂ ਨੂੰ ਸਫ਼ਲਤਾ ਪੂਰਵਕ ਕਰਾਉਣ ਵਿਚ ਮਦਦ ਦਿੱਤੀ । ਮੈਂ ਗਵਰਨਰ ਸਾਹਿਬ ਦੇ ਭਾਸ਼ਣ ਨਾਲ, ਜੋ ਉਨ੍ਹਾਂ ਨੇ ਇਸ ਸਦਨ ਵਿਚ ਦਿੱਤਾ, ਪੂਰੀ ਤਰ੍ਹਾਂ ਸਹਿਮਤ ਹਾਂ । ਜਿਸ ਤਰ੍ਹਾਂ ਉਨ੍ਹਾਂ ਨੇ ਕਿਹਾ ਹੈ ਕਿ ਇਕ ਨਵੇਂ ਯੁੱਗ ਦਾ ਆਰੰਭ ਹੋਇਆ ਹੈ, ਮੈਂ ਇਸ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ । ਤੁਸੀਂ ਵੇਖਿਆ ਹੋਣਾ ਹੈ ਕਿ ਚੋਣਾਂ ਹੋਣ ਨਾਲ ਵਾਕਿਆਈ ਇਕ ਨਵੇਂ ਯੁੱਗ ਦਾ ਆਰੰਭ ਹੋਇਆ ਹੈ । ਤੁਹਾਨੂੰ ਪਤਾ ਹੈ ਕਿ ਤਕਰੀਬਨ 7 ਸਾਲਾਂ ਤੋਂ ਬਾਅਦ ਸਾਡੀਆਂ ਇਹ ਚੋਣਾਂ ਹੋਈਆਂ, ਸਰਕਾਰ ਬਣੀ ਔਰ ਮੈਨੂੰ ਪੂਰਨ ਵਿਸ਼ਵਾਸ ਹੈ ਕਿ ਉਹ ਦਿਨ ਸਾਡੇ ਤੋਂ ਦੂਰ ਨਹੀਂ ਜਦੋਂ ਸਾਡੇ ਭੱਟਕੇ ਹੋਏ ਨੌਜਵਾਨ ਹਿੰਸਾ ਨੂੰ ਛਡ ਕੇ ਔਰ ਕੁਕਰਮਾਂ ਨੂੰ

ਛੱਡ ਕੇ ਇਸ ਨੈਸ਼ਨਲ ਅਦਾਰੇ ਵਿਚ ਸ਼ਾਮਲ ਹੋ ਜਾਣਗੇ। ਜਿਸ ਤਰ੍ਹਾਂ ਕਿ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਅਪੀਲ ਕੀਤੀ ਹੈ ਕਿ ਤੰਗ ਸਿਆਸੀ ਇਰਾਦਿਆਂ ਨੂੰ ਛੱਡਣਾ ਚਾਹੀਦਾ ਹੈ ਔਰ ਆਪਣੇ ਸਹਿਯੋਗ ਨਾਲ ਪੰਜਾਬ ਨੂੰ ਫਿਰ ਨਵਾਂ ਅਤੇ ਖੁਸ਼ਹਾਲ ਬਣਾਉਣਾ ਚਾਹੀਦਾ ਹੈ, ਮੈਂ ਇਸ ਪ੍ਰਸਤਾਵ ਨਾਲ ਵੀ ਪੂਰੀ ਤਰ੍ਹਾਂ ਸਹਿਮਤ ਹਾਂ।

ਅਮਨ ਕਾਨੂੰਨ ਦੇ ਬਾਰੇ ਗਵਰਨਰ ਸਾਹਿਬ ਨੇ ਜੋ ਦੱਸਿਆ ਹੈ ਉਸ ਵਿਚ ਮੈਂ ਸਿਰਫ਼ ਅੱਗੇ ਇਹ ਗੱਲ ਕਹਿਣੀ ਚਾਹੁੰਦੀ ਹਾਂ ਕਿ ਇਹ ਸਾਡੀ ਬਦਕਿਸਮਤੀ ਹੈ ਔਰ ਇਹ ਸਾਨੂੰ ਮਹਿਸੂਸ ਹੋਇਆ ਹੈ ਕਿ ਪੰਜਾਬ ਵਿਚ ਅੱਜ ਅਮਨ ਅਤੇ ਕਾਨੂੰਨ ਦੀ ਹਾਲਤ ਖਰਾਬ ਹੋ ਚੁੱਕੀ ਹੈ। ਅਸੀਂ ਚਾਹੁੰਦੇ ਸੀ ਭਾਈਚਾਰਾ ਕਾਇਮ ਹੋਵੇ, ਇਹ ਨਹੀਂ ਹੋਇਆ।

ਪੰਜਾਬ ਦੇ ਵਿਚ ਰੋਜ਼ ਹੀ ਮਿਸ-ਹੈਪਨਿੰਗ ਹੋ ਰਹੀਆਂ ਹਨ ਅਤੇ ਅਸੀਂ ਫਰੀਅਲੀ ਮੂਵ ਨਹੀਂ ਕਰ ਸਕਦੇ। ਇਸ ਦੇ ਲਈ ਸਾਨੂੰ ਸਿਕਿਉਰਿਟੀ ਵੀ ਲੈਣੀ ਪੈਂਦੀ ਹੈ। ਪੰਜਾਬ ਵਿਚ ਰੋਜ਼ ਹੀ ਲੋਕ ਮਰ ਰਹੇ ਹਨ। ਉਨ੍ਹਾਂ ਵਿਚ ਕੁਝ ਅਜਿਹੇ ਲੋਕ ਹਨ ਜੋ ਬੇਗੁਨਾਹ ਹਨ ਅਤੇ ਕੁਝ ਅਜਿਹੇ ਹਨ ਜੋ ਐਕਸਟਰੀਮਿਸਟਸ ਹਨ ਅਤੇ ਕੁਝ ਸਕਿਉਰਿਟੀ ਵਾਲੇ ਹਨ। ਚਾਹੇ ਮੌਤ ਕਿਸੇ ਦੀ ਵੀ ਹੋਵੇ ਮੈਂ ਤਾਂ ਇਹ ਸਮਝਦੀ ਹਾਂ ਇਕ ਪੰਜਾਬੀ ਦੀ ਮੌਤ ਹੁੰਦੀ ਹੈ, ਇਕ ਹਿੰਦੁਸਤਾਨੀ ਦੀ ਮੌਤ ਹੁੰਦੀ ਹੈ।

ਰੀਹੈਬਲੀਟੇਸ਼ਨ ਬਾਰੇ ਵੀ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਸਕੀਮ ਚਲਾਈ ਗਈ ਹੈ। ਇਹ ਸਕੀਮ ਵਾਕਿਆ ਹੀ ਪ੍ਰਸ਼ੰਸਾ ਦੇ ਕਾਬਲ ਹੈ। ਸਰਕਾਰ ਨੂੰ ਰੀਹੈਬਲਿਟੇਸ਼ਨ ਦੀ ਪਾਲਿਸੀ ਨੂੰ ਸਕਸੈਸਫੁਲ ਕਰਨ ਲਈ ਆਪਣਾ ਪੂਰਾ ਜ਼ੋਰ ਲਗਾਉਣਾ ਚਾਹੀਦਾ ਹੈ। ਇਸ ਸਕੀਮ ਨੂੰ ਕਾਮਯਾਬ ਕਰਨ ਲਈ ਮੈਂ ਪੰਜਾਬ ਦੇ ਲੋਕਾਂ ਨੂੰ ਅਪੀਲ ਕਰਾਂਗੀ ਕਿ ਉਹ ਸਰਕਾਰ ਦੀ ਮਦਦ ਕਰਨ। ਗਵਰਨਰ ਸਾਹਿਬ ਦੇ ਐਡਰੈਸ ਵਿਚ ਸਾਡੇ ਨੌਜਵਾਨਾਂ ਬਾਰੇ ਵੀ ਜ਼ਿਕਰ ਕੀਤਾ ਗਿਆ ਹੈ। ਇਹ ਨੌਜਵਾਨ ਹੀ ਸਾਡੇ ਦੇਸ਼ ਦਾ ਭਵਿੱਖ ਹਨ। ਇਹ ਗੱਲ ਕਿਸੇ ਤੋਂ ਵੀ ਭੁਲੀ ਹੋਈ ਨਹੀਂ ਹੈ। ਖਾਲੀ ਦਿਮਾਗ ਸ਼ੈਤਾਨ ਦਾ ਘਰ ਹੁੰਦਾ ਹੈ। ਇਸ ਲਈ ਜਿਹੜੀ ਪਾਲਿਸੀ ਐਡਰੈਸ ਵਿਚ ਨੌਜਵਾਨਾਂ ਦੇ ਲਈ ਦੱਸੀ ਗਈ ਹੈ, ਉਸ ਤੇ ਅਮਲ ਕਰਨਾ ਚਾਹੀਦਾ ਹੈ। ਸਮਾਲ ਸਕੇਲ ਇੰਡਸਟਰੀਜ਼ ਯੂਨਿਟਸ ਲਗਾਏ ਜਾਣ ਅਤੇ ਪੋਲੀਟੈਕਨਿਕ ਯੂਨਿਟਸ ਲਗਾਏ ਜਾਣ। ਉਨ੍ਹਾਂ ਨੂੰ ਉਸ ਵਿਚ ਰੋਜ਼ਗਾਰ ਦੇਣ ਦੀ ਯੋਜਨਾ ਬਣਾਈ ਜਾਵੇ। ਇਹ ਸਭ ਐਡਰੈਸ ਵਿਚ ਪ੍ਰਸ਼ੰਸਾ ਦੀਆਂ ਗੱਲਾਂ ਹਨ। ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਔਰ ਸਾਰੇ ਪੰਜਾਬ ਵਲੋਂ ਨੌਜਵਾਨਾਂ ਨੂੰ ਅਪੀਲ ਕਰਦੀ ਹਾਂ ਕਿ ਉਹ ਮੇਨ ਸਟਰੀਮ ਵਿਚ ਆਉਣ। ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ, ਜੀ ਜਦੋਂ ਦੇ ਆਏ ਹਨ ਤਾਂ ਸਰਦਾਰ ਸਾਹਿਬ ਨੇ ਸਾਰਿਆਂ ਨੂੰ ਅਪੀਲ ਕੀਤੀ ਹੈ ਕਿ ਉਹ ਆਪਣੇ ਹਥਿਆਰ ਸੁੱਟ ਕੇ ਮੁੱਖ ਧਾਰਾ ਵਿਚ ਆ ਜਾਣ। ਉਨ੍ਹਾਂ ਨੌਜਵਾਨਾਂ ਨੂੰ ਅਸੀਂ ਮਦਦ ਦੇਵਾਂਗੇ। (ਥੰਪਿੰਗ) ਇਸ ਤੋਂ ਬਾਅਦ ਜਿਹੜੇ ਅੰਤਰ ਰਾਸ਼ਟਰੀ ਝਗੜੇ ਹਨ। ਉਸ ਬਾਰੇ ਦਸਦੇ ਹੋਏ, ਇਕ ਕਮੀ ਮਹਿਸੂਸ ਹੁੰਦੀ ਹੈ। ਹਰਿਆਣੇ ਦੇ ਚੀਫ਼ ਮਨਿਸਟਰ ਆਪਣੇ ਹਰਿਆਣੇ ਦੇ ਹਿੱਤਾਂ

[ਡਾਕਟਰ (ਮਿਸਿਜ਼) ਮਾਲਤੀ ਥਾਪਰ]

ਦੀ ਗੱਲ ਹੀ ਕਰ ਰਹੇ ਹਨ । ਮੈਂ ਹਰਿਆਣੇ ਦੇ ਚੀਫ ਮਨਿਸਟਰ ਨੂੰ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਉਨ੍ਹਾਂ ਨੂੰ ਸਿਰਫ ਹਰਿਆਣੇ ਦੇ ਹਿੱਤ ਪਿਆਰੇ ਹਨ ? ਮੈਂ ਕਹਿੰਦੀ ਹਾਂ ਕਿ ਸਭ ਤੋਂ ਪਹਿਲਾਂ ਹਰਿਆਣੇ ਦੇ ਚੀਫ ਮਨਿਸਟਰ ਨੂੰ ਹਿੰਦੁਸਤਾਨ ਦੇ ਹਿੱਤ ਵੀ ਪਿਆਰੇ ਹੋਣੇ ਚਾਹੀਦੇ ਹਨ । ਇਸ ਲਈ ਜੇਕਰ ਅਸੀਂ ਪਹਿਲਾਂ ਆਪਣੇ ਦੇਸ਼ ਦੇ ਹਿੱਤਾਂ ਦੀ ਰਾਖੀ ਕਰਾਂਗੇ ਤਦ ਹੀ ਹਰਿਆਣੇ ਦੇ ਹਿਤਾਂ ਦੀ ਰਾਖੀ ਕਰਾਂਗੇ । ਅਸੀਂ ਪੰਜਾਬ ਦੇ ਚੁਣੇ ਹੋਏ ਮੈਂਬਰ ਹਾਂ । (ਘੰਟੀ) ਪੰਜਾਬ ਦਾ ਜੋ ਵੀ ਹੱਕ ਬਣਦਾ ਹੈ ਉਹ ਸਾਨੂੰ ਮਿਲਣਾ ਚਾਹੀਦਾ ਹੈ ਇਸ ਦੇ ਲਈ ਮੈਂ ਦਸਣਾ ਚਾਹਵਾਂਗੀ ਕਿ ਪੰਜਾਬ ਦੇ ਐਮ. ਪੀਜ਼ ਸਾਰੇ ਇਕੱਠੇ ਹੋ ਕੇ ਪ੍ਰਾਈਮ ਮਨਿਸਟਰ ਸਾਹਿਬ ਨੂੰ ਮਿਲੇ ਹਨ । ਪ੍ਰਾਈਮ ਮਨਿਸਟਰ ਸਾਹਿਬ ਨੇ ਕਿਹਾ ਕਿ ਤੁਸੀਂ ਪੰਜਾਬ ਦੇ ਮਸਲਿਆਂ ਬਾਰੇ ਲਿਸਟ ਬਣਾਕੇ ਦਿਉ ।

**Mr. Speaker** : Please try to wind up.

**ਡਾਕਟਰ (ਮਿਸਿਜ਼) ਮਾਲਤੀ ਥਾਪਰ** : ਮੈਂ ਜ਼ਿਆਦਾ ਜ਼ੋਰ ਹੈਲਥ ਪਾਲਿਸੀ ਉਪਰ ਦੇਣਾ ਚਾਹੁੰਦੀ ਹਾਂ । ਹੈਲਥ ਪਾਲਿਸੀ ਬਾਰੇ ਜਿਹੜਾ ਗਵਰਨਰ ਸਾਹਿਬ ਦੇ ਐਡਰੈਸ ਵਿਚ ਕਿਹਾ ਗਿਆ ਹੈ, ਟ੍ਰਾਮਾ-ਵਾਰਡਜ਼, ਖ਼ੂਨ-ਬੈਂਕ ਵਿਚ ਚੌਵੀ ਘੰਟੇ ਸੇਵਾ ਹੋਣੀ ਚਾਹੀਦੀ ਹੈ । ਮੁਬਾਇਲ ਹਸਪਤਾਲ ਦੀਆਂ ਮੋਟਰ ਗੱਡੀਆਂ ਨੂੰ ਕਾਰਜਸ਼ੀਲ ਕੀਤਾ ਗਿਆ ਹੈ । ਮੈਂ ਇਸ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ । ਮੈਂ ਕੁਝ ਪੁਆਇੰਟ ਦੱਸਣਾ ਚਾਹੁੰਦੀ ਹਾਂ ਕਿ ਬਲੱਡ ਬੈਂਕ ਦਾ ਪੂਰਾ ਇੰਤਜ਼ਾਮ ਕੀਤਾ ਜਾਵੇ । ਫੈਮਿਲੀ ਪਰੋਗਰਾਮ ਨੂੰ ਵੀ ਇਸ ਵਿਚ ਇਨਵਾਲਵਡ ਕੀਤਾ ਜਾਵੇ ।

ਇਨਸੈਂਟਿਵ ਅਨਾਊਂਸ ਕਰਕੇ ਪ੍ਰਾਈਵੇਟ ਡਾਕਟਰਾਂ ਨੂੰ ਇਨਵਾਲਵਡ ਕੀਤਾ ਜਾਵੇ । ਟਿਊਬਕਟੋਮੀ. ਬਲੱਡਬੈਂਕ ਵਿਚ ਟ੍ਰੇਡਿੰਗ ਨੂੰ ਖ਼ਤਮ ਕੀਤਾ ਜਾਵੇ । ਫੈਮਿਲੀ ਪਲੈਨਿੰਗ ਵਿਚ ਪ੍ਰਾਈਵੇਟ ਡਾਕਟਰਾਂ ਨੂੰ ਇਨਵਾਲਵਡ ਕੀਤਾ ਜਾਵੇ । ਇਨ੍ਹਾਂ ਸਾਰੀਆਂ ਚੀਜ਼ਾਂ ਵਾਸਤੇ ਬਜਟ ਵਿਚ ਪਰੋਵੀਜ਼ਨ ਹੋਣਾ ਚਾਹੀਦਾ ਹੈ । ਡਰੱਗਜ਼ ਵਾਸਤੇ ਵੀ ਬਜਟ ਹੋਣਾ ਚਾਹੀਦਾ ਹੈ । ਇਸ ਦੇ ਲਈ ਡਰੱਗ ਇੰਡਸਟਰੀ ਨੂੰ ਬੜਾਵਾ ਦੇਣਾ ਚਾਹੀਦਾ ਹੈ । ਡਰੱਗ ਇਨਡਸਟਰੀ ਵਿਚ ਕੁਆਲਿਟੀ ਪ੍ਰੋਡਕਸ਼ਨ ਤੇ ਜ਼ੋਰ ਦੇਣਾ ਚਾਹੀਦਾ ਹੈ ।

**Mr. Speaker** : Dr. Thapar, please wind up.

**ਡਾਕਟਰ (ਮਿਸਿਜ਼) ਮਾਲਤੀ ਥਾਪਰ** : ਠੀਕ ਹੈ, ਜੀ । ਸਪੀਕਰ ਸਾਹਿਬ, ਇਸ ਦੇ ਨਾਲ ਹੀ ਜਿਹੜੀਆਂ ਮੈਡੀਕਲ ਕਾਲਜਾਂ ਵਿੱਚ ਐਡਮਿਸ਼ਨਜ਼ ਵਗੈਰਾ ਹੁੰਦੀਆਂ ਹਨ, ਉਥੇ ਵੀ ਸਟੂਡੈਂਟਸ ਨੂੰ ਐਜੂਕੇਸ਼ਨ ਦੇ ਨਾਲ ਨਾਲ ਲਾਸਟ ਈਅਰ ਵਿਚ ਪ੍ਰੈਕਟੀਕਲ ਤੇ ਜ਼ਿਆਦਾ ਜ਼ੋਰ ਦੇਣਾ ਚਾਹੀਦਾ ਹੈ । ਸਪੀਕਰ ਸਾਹਿਬ, ਮੈਂ ਕੁਝ ਪੁਆਇੰਟ ਵੂਮੈਨ ਬਾਰੇ ਦੱਸਣਾ ਚਾਹੁੰਦੀ ਹਾਂ, ਜਿਨ੍ਹਾਂ ਵਿਚੋਂ ਕੁਝ ਗਵਰਨਰ ਸਾਹਿਬ ਨੇ ਵੀ ਦੱਸੇ ਹਨ । ਲੇਡੀਜ਼ ਲਈ ਡੈਸਟੀਚਿਊਟ ਹੋਮਜ਼ ਜ਼ਰੂਰ ਬਣਾਉਣੇ ਚਾਹੀਦੇ ਹਨ । ਜਿਹੜੀਆਂ ਰਿਜ਼ਰਵੇਸ਼ਨ ਦੀਆਂ ਪਾਲਿਸੀਜ਼ ਹਨ, ਉਹ ਲੇਡੀਜ਼ ਲਈ ਵੀ ਹੋਣੀਆਂ ਚਾਹੀਦੀਆਂ ਹਨ ਤਾਂ ਕਿ ਉਹ ਵੀ ਇਨ੍ਹਾਂ ਦਾ ਪੂਰਾ ਫ਼ਾਇਦਾ ਉਠਾ ਸਕਣ । ਇਸ ਤੋਂ ਬਾਅਦ ਮੈਂ ਸ਼ਡਿਊਲਡ ਕਾਸਟਸ ਬਾਰੇ ਤਿੰਨ ਪੁਆਇੰਟਸ

ਅਰਜ਼ ਕਰਨੇ ਚਾਹੁੰਦੀ ਹਾਂ ਇਕ ਤਾਂ ਉਨ੍ਹਾਂ ਦੇ ਜਿਹੜੇ 5,000/- ਰੁਪਏ ਦੇ ਕਰਜ਼ੇ ਹਨ, ਉਹ ਮੁਆਫ ਕੀਤੇ ਜਾਣੇ ਚਾਹੀਦੇ ਹਨ। ਦੂਸਰਾ, ਉਨ੍ਹਾਂ ਦੇ ਸਰਵਿਸ ਬੈਕਲਾਗ ਨੂੰ ਪੂਰਾ ਕੀਤਾ ਜਾਣਾ ਚਾਹੀਦਾ ਹੈ ਅਤੇ ਤੀਸਰਾ, ਜਿਹੜਾ ਸ਼ਡਿਊਲਡ ਕਾਸਟਸ ਰਿਜ਼ਰਵੇਸ਼ਨ ਪਾਲਿਸੀ ਐਕਟ ਹੈ, ਉਹ ਸ਼ਡਿਊਲਡ ਕਾਸਟਸ ਵੈਲ ਫੇਅਰ ਬੋਰਡ ਨੂੰ ਵਾਪਸ ਕਰ ਦੇਣਾ ਚਾਹੀਦਾ ਹੈ। ਸਪੀਕਰ ਸਾਹਿਬ ਇਨ੍ਹਾਂ ਸ਼ਬਦਾਂ ਨਾਲ ਮੈਂ ਗਵਰਨਰ ਸਾਹਿਬ ਦੇ ਐਡਰੈਸ ਤੇ ਆਪਣਾ ਧੰਨਵਾਦ ਦਾ ਮਤਾ ਪੇਸ਼ ਕਰਦੀ ਹਾਂ। ਜੈ ਹਿੰਦ।

ਸ੍ਰੀ ਸਪੀਕਰ ਸ੍ਰੀ ਮੁਲਤਾਨੀ ਜੀ। ਤੁਸੀਂ 10 ਮਿੰਟ ਵਿੱਚ ਖ਼ਤਮ ਕਰ ਦੇਣਾ।

**ਸਰਦਾਰ ਜਗਤਾਰ ਸਿੰਘ ਮੁਲਤਾਨੀ (ਭੁਲੱਥ)** : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਦਨ ਵਿਚ ਬੋਲਣ ਦਾ ਵਕਤ ਦਿੱਤਾ ਹੈ। ਸਪੀਕਰ ਸਾਹਿਬ, ਭਾਰਤ ਦੇ ਪ੍ਰਧਾਨ ਮੰਤਰੀ ਨੇ ਇਕ ਨਾਮੁਮਕਿਨ ਗੱਲ ਨੂੰ ਮੁਮਕਿਨ ਬਣਾ ਕੇ ਦੱਸ ਦਿੱਤਾ ਹੈ। ਇਹ ਸਾਰੇ ਸੰਸਾਰ ਵਿਚ ਬੜੀ ਚਰਚਾ ਦੀ ਗੱਲ ਸੀ ਕਿ ਪੰਜਾਬ ਵਿੱਚ ਸ਼ਾਇਦ ਇਲੈਕਸ਼ਨ ਹੁਣ ਨਹੀਂ ਹੋ ਸਕਣੇ ਅਤੇ ਇਥੇ ਇਹ ਖੱਪਖਾਨਾ ਜਿਹੜਾ ਪਿਆ ਹੈ, ਪਿਆ ਹੀ ਰਹਿਣਾ ਹੈ। ਸੋ ਸਾਡੇ ਪ੍ਰਧਾਨ ਮੰਤਰੀ ਜੀ ਨੇ, ਸਾਡੇ ਯੂਨੀਅਨ ਹੋਮ ਮਨਿਸਟਰ ਨੇ ਅਤੇ ਜਿਹੜੇ ਸਾਡੇ ਪੰਜਾਬ ਦੇ ਸਾਰੇ ਪ੍ਰਬੰਧਕ ਹਨ, ਉਨ੍ਹਾਂ ਨੇ ਇੰਨੇ ਚੰਗੇ ਤਰੀਕੇ ਨਾਲ ਚੋਣਾਂ ਦਾ, ਸਿਕਿਉਰਿਟੀ ਦਾ ਅਰੇਂਜਮੈਂਟ ਕਰਕੇ ਬੜਾ ਵੱਡਾ ਕੰਮ ਕੀਤਾ ਹੈ। ਇਸ ਲਈ ਇਹ ਸਾਰੇ ਮੁਬਾਰਕਬਾਦ ਦੇ ਪਾਤਰ ਹਨ। ਇਸ ਸਬੰਧ ਵਿਚ ਇੰਗਲੈਂਡ ਦੇ ਪ੍ਰਧਾਨ ਮੰਤਰੀ ਨੇ ਸਾਡੇ ਪ੍ਰਧਾਨ ਮੰਤਰੀ ਨੂੰ ਬੜੀ ਮੁਬਾਰਕਬਾਦ ਦਿੱਤੀ ਹੈ ਕਿ ਪੰਜਾਬ ਵਿਚ ਜਿਹੜੀਆਂ ਚੋਣਾਂ ਹਨ, ਸ਼ਾਂਤੀ ਔਰ ਅਮਨ-ਪੂਰਵਕ ਹੋਈਆਂ ਹਨ।

ਸਪੀਕਰ ਸਾਹਿਬ, ਜਿਹੜੀ ਗੱਲ ਕੱਲ੍ਹ ਬੀ.ਜੇ.ਪੀ. ਦੇ ਮਿੱਤਲ ਸਾਹਿਬ ਕਹਿ ਰਹੇ ਸਨ ਕਿ ਕਾਂਗਰਸ ਨੇ ਬਾਈਕਾਟ ਕਰ ਦਿੱਤਾ ਸੀ। ਕਾਂਗਰਸ ਨੇ ਬਾਈਕਾਟ ਇਸ ਕਰਕੇ ਕੀਤਾ ਸੀ ਕਿ ਉਸ ਵੇਲੇ ਲਾਅ ਐਂਡ ਆਰਡਰ ਦੀ ਸਥਿਤੀ ਠੀਕ ਨਹੀਂ ਸੀ। ਜਿਹੜੀ ਗੱਲ ਬਾਅਦ ਵਿੱਚ ਸਾਬਤ ਹੋ ਗਈ ਕਿ 25-30-40 ਆਦਮੀ ਜਿਹੜੇ ਕੈਂਡੀਡੇਟ ਵੀ ਸਨ, ਉਹ ਮਾਰੇ ਗਏ। 25-27 ਕੈਂਡੀਡੇਟ ਮਾਰੇ ਗਏ ਤਾਂ ਇਹ ਗੱਲ ਸਾਬਤ ਹੋ ਗਈ ਸੀ ਕਿ ਲਾਅ ਐਂਡ ਆਰਡਰ ਦੀ ਸਥਿੱਤੀ ਠੀਕ ਨਹੀਂ ਸੀ। ਸਪੀਕਰ ਸਾਹਿਬ, ਬਾਈਕਾਟ ਦੇ ਵੇਲੇ ਕਾਂਗਰਸ ਵਾਲੇ ਆਪਣੇ ਘਰਾਂ ਦੇ ਅੰਦਰ ਬੈਠੇ ਰਹੇ। ਇਸ ਤਰ੍ਹਾਂ ਨਹੀਂ ਕੀਤਾ ਜਿਵੇਂ ਅਕਾਲੀ ਪਾਰਟੀ ਵਾਲੇ ਹਥਿਆਰ ਲੈ ਕੇ, ਗੰਨਮੈਨ ਲੈ ਕੇ ਪੋਲਿੰਗ ਸਟੇਸ਼ਨਾਂ ਤੇ ਅਤੇ ਪਿੰਡਾਂ ਵਿੱਚ ਘੁੰਮਦੇ ਰਹੇ ਹਨ। ਇਨ੍ਹਾਂ ਨੂੰ ਜਿਹੜੀ ਸਿਕਿਉਰਿਟੀ ਦਿੱਤੀ ਗਈ ਹੈ, ਇਹ ਉਸ ਨੂੰ ਮਿਸ-ਯੂਟੇਲਾਈਜ਼ ਕਰ ਰਹੇ ਹਨ। ਇਸ ਲਈ ਇਹ ਸਕਿਉਰਿਟੀ ਵਾਪਸ ਲੈ ਲੈਣੀ ਚਾਹੀਦੀ ਹੈ।

ਜੋ, ਸਪੀਕਰ ਸਾਹਿਬ, ਹਾਊਸਿੰਗ ਵਗੈਰਾ ਲਈ ਅਤੇ 1984 ਦੇ ਦੰਗਾ-ਗ੍ਰਸਤਾਂ ਵਾਸਤੇ ਗਵਰਨਰ ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਲਈ ਖਾਸ ਫੈਸਿਲਟੀਜ਼ ਦਿੱਤੀ ਜਾਣਗੀਆਂ ਇਹ ਬੜਾ ਚੰਗਾ ਕਦਮ ਹੈ। ਦੰਗਾ ਕਿਧਰੇ ਵੀ ਹੋਵੇ, ਚਾਹੇ ਗੁਰਦਾਸਪੁਰ ਵਿਚ ਹੋਵੇ, ਬਾਂਬੇ ਵਿੱਚ ਹੋਵੇ, ਜਾਂ ਕਾਨਪੁਰ

[ਸਰਦਾਰ ਜਗਤਾਰ ਸਿੰਘ ਮੁਲਤਾਨੀ]

ਵਿਚ ਹੋਵੇ ਦੰਗੇ ਦੀ ਤਾਂ ਨਿੰਦਾ ਹੀ ਕੀਤੀ ਜਾਣੀ ਚਾਹੀਦੀ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਨੂੰ ਮੁਬਾਰਕਬਾਦ ਦੇਂਦਾ ਹਾਂ ਜਿਨ੍ਹਾਂ ਨੇ ਪਲਾਨਿੰਗ ਬੋਰਡ ਬਣਾ ਕੇ, ਡਿਸਟ੍ਰਿਕਟ ਪਲਾਨਿੰਗ ਬੋਰਡ ਬਣਾ ਕੇ ਸਾਰੇ ਫੈਸਲੇ ਡਿਸਟ੍ਰਿਕਟ ਲੈਵਲ ਤੇ ਕਰਨ ਦਾ ਫੈਸਲਾ ਕੀਤਾ ਹੈ ਅਤੇ ਇਹ ਵੀ ਫੈਸਲਾ ਕੀਤਾ ਹੈ ਕਿ ਉਸ ਵਿੱਚ ਐਮ. ਐਲ. ਏਜ਼ ਤੋਂ ਇਲਾਵਾ ਸਰਪੰਚ ਵਗੈਰਾ ਵੀ ਸ਼ਾਮਿਲ ਕੀਤੇ ਜਾਣਗੇ ।

ਇਸ ਦੇ ਨਾਲ ਲੋਕਾਂ ਦਾ ਵਿਸ਼ਵਾਸ਼ ਵਧੇਗਾ ਅਤੇ ਜਿਹੜਾ ਲੋਕਾਂ ਨੂੰ ਰੋਜ਼ ਦਿਹਾੜੀ ਚੰਡੀਗੜ੍ਹ ਭੱਜਣਾ ਪੈਂਦਾ ਹੈ, ਉਸ ਦੀ ਬੜੀ ਬੱਚਤ ਹੋਵੇਗੀ । ਇਸ ਫੈਸਲੇ ਦੀ ਮੈਂ ਪੂਰੀ ਤਰ੍ਹਾਂ ਸ਼ਲਾਘਾ ਕਰਦਾ ਹਾਂ ।

ਡਿਵੈਲਪਮੈਂਟ ਪ੍ਰਾਜੈਕਟਸ ਦੇ ਬਾਰੇ ਬੜਾ ਅੱਛਾ ਪ੍ਰੋਗਰਾਮ ਦਿੱਤਾ ਗਿਆ ਹੈ । ਸਪੀਕਰ ਸਾਹਿਬ, ਮੈਂ ਉਸ ਹਲਕੇ ਦਾ ਭੁਲੱਥ ਦਾ ਵਾਸੀ ਹਾਂ ਜਿਹੜਾ ਬੇਟ ਦਾ ਏਰੀਆ ਹੈ, ਦਰਿਆ ਦਾ ਏਰੀਆ ਹੈ । ਇਸ ਇਲਾਕੇ ਵਿਚ ਡਿਵੈਲਪਮੈਂਟ ਦੇ ਪ੍ਰਾਜੈਕਟਸ ਬਹੁਤ ਘੱਟ ਲੱਗੇ ਹਨ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਥੇ ਇਕ ਪਾਲੀਟੈਕਨਿਕ ਕਾਲਜ ਜਲਦੀ ਤੋਂ ਜਲਦੀ ਸਰਕਾਰ ਨੂੰ ਖੋਲ੍ਹਣਾ ਚਾਹੀਦਾ ਹੈ ਕਿਉਂਕਿ ਇਸ ਦੀ ਇਸ ਇਲਾਕੇ ਵਿਚ ਬਹੁਤ ਵੱਡੀ ਮੰਗ ਹੈ । ਇਥੇ ਪਹਿਲਾਂ ਇਸ ਤਰ੍ਹਾਂ ਦੀ ਕੋਈ ਸੰਸਥਾ ਨਹੀਂ ਜਿਸ ਨਾਲ ਲੋਕਾਂ ਦਾ ਫਾਇਦਾ ਹੋ ਸਕੇ । ਸਪੀਕਰ ਸਾਹਿਬ, ਇਸ ਇਲਾਕੇ ਵਿਚ ਜ਼ਿਆਦਾ ਲੁਬਾਣਾ ਸਿੱਖਾਂ ਦੀ ਵਸੋਂ ਹੈ, ਲੁਬਾਣਾ ਸਿੱਖ ਇਥੇ ਘੁੱਗ ਵਸਦੇ ਹਨ । ਇਥੇ 2 ਕਾਲਜ ਪਹਿਲਾਂ ਬਣੇ ਹੋਏ ਹਨ । ਇਕ ਮਾਸਟਰ ਗੁਰਬੰਤਾ ਸਿੰਘ ਕਾਲਜ ਕਰਤਾਰਪੁਰ ਵਿਚ ਅਤੇ ਦੂਸਰਾ ਬੇਗੋਵਾਲ ਵਿਚ ਸੰਤ ਪ੍ਰੇਮ ਸਿੰਘ ਕਾਲਜ । ਨਡਾਲੇਂ ਵਿਚ 6-6 ਕਿਲੋਮੀਟਰ ਤੇ 3 ਕਾਲਜ ਹਨ । ਪ੍ਰਾਈਵੇਟ ਕਾਲਜ਼ ਬੜੇ ਸੋਹਣੇ ਢੰਗ ਨਾਲ ਚਲ ਰਹੇ ਹਨ । ਭੁਲੱਥ ਵਿਚ ਇਕ ਸਰਕਾਰੀ ਕਾਲਜ ਖੋਲ੍ਹਿਆ ਗਿਆ ਸੀ । ਅਕਾਲੀ ਸਰਕਾਰ ਨੇ ਜਿਹੜਾ ਉਹ ਸਰਕਾਰੀ ਕਾਲਜ ਖੋਲ੍ਹਿਆ ਸੀ, ਉਹ ਬਿਲਕੁਲ ਨਾ-ਕਾਮਯਾਬ ਹੈ । ਵਿਦਿਆਰਥੀਆਂ ਦੀ ਗਿਣਤੀ ਉਥੇ ਬੜੀ ਹੀ ਘੱਟ ਹੈ । ਉਸ ਦੀ ਬਿਲਡਿੰਗ ਵੀ ਬੇਕਾਰ ਪਈ ਹੈ । ਮੈਂ ਬੇਨਤੀ ਕਰਾਂਗਾ ਕਿ ਇਸੇ ਸੈਸ਼ਨ ਵਿਚ ਹੀ ਉਸ ਸਰਕਾਰੀ ਕਾਲਜ ਵਿਚ ਪਾਲੀਟੈਕਨਿਕ ਕਾਲਜ ਦੀਆਂ ਕਲਾਸਾਂ ਚਾਲੂ ਕੀਤੀਆਂ ਜਾਣ ਤਾਂ ਜੋ ਉਸ ਬਿਲਡਿੰਗ ਦਾ ਪੂਰਾ ਫਾਇਦਾ ਉਠਾਇਆ ਜਾ ਸਕੇ । ਪਿੰਡ ਦਿਬਹਾਏਵਾਲ ਵਿਚ 20-25 ਏਕੜ ਜ਼ਮੀਨ ਪਈ ਹੈ ਉਹ ਸਾਰੀ ਜ਼ਮੀਨ ਅਸੀਂ ਸਰਕਾਰ ਨੂੰ ਫਰੀ ਦੇਣ ਲਈ ਤਿਆਰ ਹਾਂ ਬਸ਼ਰਤੇ ਕਿ ਇਕ ਪਾਲਿਟੈਕਨਿਕ ਕਾਲਜ ਜਲਦੀ ਤੋਂ ਜਲਦੀ ਭੁਲੱਥ ਵਿਚ ਖੋਲ੍ਹਿਆ ਜਾਵੇ ।

ਸਪੀਕਰ ਸਾਹਿਬ, ਪਿਛਲੇ 13 ਸਾਲਾਂ ਤੋਂ ਭੁਲੱਥ ਹਲਕੇ ਵਿਚ ਇਕ 25 ਬੈਡ ਹਸਪਤਾਲ ਬਣਨਾ ਸੀ । ਉਹ ਸ਼ਾਰਟੇਜ਼ ਆਫ ਫੰਡਜ਼ ਕਰਕੇ ਪੈਂਡਿੰਗ ਪਿਆ ਹੈ । ਗਵਰਨਰ ਸਾਹਿਬ ਦੇ ਐਡਰੇਸ ਵਿਚ ਇਹ ਬਹੁਤ ਚੰਗੀ ਗੱਲ ਕੀਤੀ ਗਈ ਹੈ ਕਿ ਇਹੋ ਜਿਹੇ ਪ੍ਰਾਜੈਕਟਸ ਸਮੇਂ-ਬੱਧ ਤਰੀਕੇ ਨਾਲ ਸਿਰੇ ਚੜ੍ਹਾਏ ਜਾਣਗੇ । ਇਕ 25 ਬੈਡ ਵਾਲਾ ਹਸਪਤਾਲ ਦਸੂਹੇ ਤੋਂ ਕਪੂਰਥਲੇ ਤੱਕ ਦੇ ਸਾਰੇ ਇਲਾਕੇ ਨੂੰ ਸਰਵਿਸ ਦਿੰਦਾ ਹੈ । ਪਹਿਲਾਂ ਇਕ ਸੰਤ ਮਾਝਾ ਸਿੰਘ ਹਸਪਤਾਲ ਸੀ ਜਿਸ ਨੂੰ ਬਾਅਦ ਵਿਚ ਸਰਕਾਰੀ ਹਸਪਤਾਲ ਕੀਤਾ ਗਿਆ ਹੈ ਪਰ ਇਸ ਤੇ ਕੰਮ ਬੜਾ ਸਲੋਅ ਚਲ ਰਿਹਾ ਹੈ । ਸਪੀਕਰ ਸਾਹਿਬ, 3-4

ਅਸੈਂਬਲੀ ਹਲਕੇ ਲੁਬਾਣਾ ਸਿੱਖਾਂ ਦੇ ਹਨ । ਇਸ ਕਰਕੇ ਇਸ ਇਲਾਕੇ ਵਿਚ ਇਕ 25 ਬੈਡ ਹਸਪਤਾਲ ਇਕ ਕਰੋੜ ਰੁਪਏ ਦੀ ਸਪੈਸ਼ਲ ਗ੍ਰਾਂਟ ਦੇ ਕੇ ਜਲਦੀ ਤੋਂ ਜਲਦੀ ਚਾਲੂ ਕੀਤਾ ਜਾਵੇ ।

**ਸ੍ਰੀ ਸਪੀਕਰ** : ਵਾਈਂਡ ਅਪ ਕਰੋ, ਮੁਲਤਾਨੀ ਜੀ ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪੀਕਰ ਸਾਹਿਬ ਸਾਡੇ ਕੋਲ ਰਾਏਪੁਰ ਪਿੰਡ ਵਿਚ 200 ਏਕੜ ਜ਼ਮੀਨ ਪਈ ਹੈ, ਉਹ ਅਸੀਂ ਸਰਕਾਰ ਨੂੰ ਦੇਣ ਲਈ ਤਿਆਰ ਹਾਂ ਬਸ਼ਰਤੇ ਕਿ ਉਥੇ ਇਕ ਪੇਪਰ ਮਿੱਲ ਲਗਾ ਦਿੱਤੀ ਜਾਵੇ । ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਡਿਵੈਲਪਮੈਂਟ ਦਾ ਬੜਾ ਵੱਡਾ ਕੰਮ ਕੀਤਾ ਸੀ ਜੋ ਉਨ੍ਹਾਂ ਨੇ ਧੁੱਸੀ ਬੰਨ੍ਹ ਬਣਾਇਆ ਸੀ । ਪਿੰਡ ਰੜਾ ਟਾਹਲੀ ਤੋਂ ਦਿਲਵਾਂ (ਜ਼ਿਲ੍ਹਾ ਕਪੂਰਥਲਾ) ਤੱਕ ਏਸ ਵੇਲੇ ਇਸ ਕੰਮ ਲਈ 50-60 ਲੱਖ ਰੁਪਏ ਦੇ ਫੰਡਜ਼ ਅਨਯੂਟੇਲਾਈਜ਼ਡ ਪਏ ਹਨ । ਮੈਂ ਬੇਨਤੀ ਕਰਾਂਗਾ ਕਿ ਇਸ ਕੰਮ ਲਈ ਹੋਰ ਫੰਡਜ਼ ਐਲੋਕੇਟ ਕੀਤੇ ਜਾਣ ਤਾਂ ਕਿ ਦਿਲਵਾਂ ਤੱਕ ਇਹ ਬੰਨ੍ਹ ਬਣ ਸਕੇ ਅਤੇ ਪਛੜੀਆਂ ਸ਼੍ਰੇਣੀਆਂ ਦੀ ਉਥੇ ਪਈ ਹਜ਼ਾਰਾਂ ਏਕੜ ਜ਼ਮੀਨ ਦੀ ਕਾਸ਼ਤ ਹੋ ਸਕੇ । ਡਿਸਟ੍ਰਿਕਟ ਰੀਆਰਗੇਨਾਈਜ਼ੇਸ਼ਨ ਦੇ ਬਾਰੇ ਗਵਰਨਰ ਸਾਹਿਬ ਨੇ ਬੜਾ ਚੰਗਾ ਕਦਮ ਚੁਕਿਆ ਹੈ । ਜ਼ਿਲ੍ਹਾ ਕਪੂਰਥਲਾ ਕੰਟੀਗੁਅਸ ਨਹੀਂ ਹੈ । ਇਸ ਵਿਚ ਫਗਵਾੜਾ ਇਕ ਪਾਸੇ ਹੈ ਅਤੇ ਬਾਕੀ ਦੀਆਂ 3 ਸਬ-ਡਵੀਜ਼ਨਾਂ ਸੈਪਰੇਟ ਪਈਆਂ ਹਨ ।

ਸਾਡੀ ਬੇਨਤੀ ਹੈ ਕਿ ਇਸ ਦੇ ਵਿਚੋਂ ਸਬ-ਤਹਿਸੀਲ ਭੋਗਪੁਰ ਜੋ ਜਲੰਧਰ ਵਿੱਚ ਹੈ ਨੂੰ ਕੱਢ ਲਿਆ ਜਾਵੇ ਬੇਸ਼ੱਕ ਫਗਵਾੜਾ ਜਲੰਧਰ ਵਿੱਚ ਸ਼ਾਮਲ ਕਰ ਲਿਆ ਜਾਵੇ । ਜਹੂਰਾ ਕਾਨੂੰਗੀ ਅਤੇ ਮਨੀਆ ਕਾਨੂੰਗੀ ਸਰਕਲ ਜਿਹੜਾ ਹੈ ਉਹ ਭੁਲੱਥ ਵਿਚ ਮਿਲਾਕੇ ਭੁਲੱਥ ਨੂੰ ਬੜੀ ਅੱਛੀ ਸਬ-ਡਵੀਜਨ ਬਣਾਇਆ ਜਾ ਸਕਦਾ ਹੈ ।

**ਸ੍ਰੀ ਸਪੀਕਰ** : ਮੁਲਤਾਨੀ ਸਾਹਿਬ, ਹੁਣ ਤੁਸੀਂ ਵਾਂਈਡ ਅੱਪ ਕਰੋ । ਟਾਈਮ ਹੋ ਹੋ ਗਿਆ ਹੈ ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਜਿਹੜਾ ਫਿਲੌਰ ਹਲਕਾ ਹੈ ਜਦੋਂ ਡੀਲਿਮੀਟੇਸ਼ਨ ਆਫ ਕਾਂਸਟੀਚਿਊਐਂਸੀ ਹੋਈਆਂ ਉਹ ਚਾਰ ਜ਼ਿਲ੍ਹਿਆਂ ਵਿਚ ਵੰਡਿਆ ਹੈ । ਜਲੰਧਰ ਹੁਸ਼ਿਆਰਪੁਰ, ਕਪੂਰਥਲਾ ਅਤੇ ਲੁਧਿਆਣਾ । ਇਹ ਹਲਕਾ ਚਾਰ ਜ਼ਿਲ੍ਹਿਆਂ ਨੂੰ ਕਵਰ ਕਰਦਾ ਹੈ ਜਿਸ ਵੇਲੇ ਹੁਣ ਰੀ-ਆਰਗੇਨਾਈਜ਼ੇਸ਼ਨ ਆਫ਼ ਡਿਸਟ੍ਰਿਕਟ ਹੋਵੇਗੀ ਇਸ ਸਬੰਧ ਵਿਚ ਮੇਰੀ ਬੇਨਤੀ ਹੈ ਕਿ ਕਪੂਰਥਲਾ ਜ਼ਿਲਾ ਭਾਵੇਂ ਪੂਰਾ ਜ਼ਿਲ੍ਹਾ ਹੈ ਪਰ ਇਥੇ ਪਾਰਲੀਮੈਂਟ ਦੀ ਕੋਈ ਸੀਟ ਨਹੀਂ ਹੈ । ਇਥੋਂ ਨਾ ਕਦੇ ਕੋਈ ਨੁਮਾਇੰਦਾ ਲੋਕ ਸਭਾ ਲਈ ਚੁਣ ਕੇ ਗਿਆ ਹੈ ਅਤੇ ਨਾ ਹੀ ਰਾਜ ਸਭਾ ਲਈ ਗਿਆ ਹੈ ਜਿਸ ਕਾਰਨ ਇਸ ਕਪੂਰਥਲਾ ਜ਼ਿਲ੍ਹੇ ਦੀ ਨੁਮਾਇੰਦਗੀ ਨਹੀਂ ਹੋ ਰਹੀ । ਇਸ ਜ਼ਿਲ੍ਹੇ ਨੂੰ ਪ੍ਰਾਪਰ ਇੰਪਾਰਟੈਂਸ ਦੇ ਕੇ ਇਸ ਦਾ ਸਾਇਜ਼ ਠੀਕ ਕੀਤਾ ਜਾਵੇ ।

**ਸ੍ਰੀ ਸਪੀਕਰ** : ਮੁਲਤਾਨੀ ਸਾਹਿਬ, ਪਲੀਜ਼ ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਪੰਚਾਇਤੀ ਚੋਣਾਂ ਵੀ, ਸਪੀਕਰ ਸਾਹਿਬ, ਜਲਦੀ ਤੋਂ ਜਲਦੀ ਕਰਾਉਣੀਆਂ ਚਾਹੀਦੀਆਂ ਹਨ ਇਨ੍ਹਾਂ ਚੋਣਾਂ ਦੇ ਹੋਣ ਨਾਲ ਸਰਦਾਰ

[ਸਰਦਾਰ ਜਗਤਾਰ ਸਿੰਘ ਮੁਲਤਾਨੀ]

ਬੇਅੰਤ ਦੀ ਸਰਕਾਰ ਦਾ ਲੋਕਾਂ ਦੇ ਵਿੱਚ ਮਾਣ ਵਧੇਗਾ (ਘੰਟੀ) ਇਸ ਦੇ ਨਾਲ ਹੀ ਮੈਂ ਇਹ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਕੋਆਪਰੇਟਿਵ ਅਦਾਰੇ ਜਿਵੇਂ ਹਾਊਸਫੈਡ ਹੈ ਜਾਂ ਇਸੇ ਤਰ੍ਹਾਂ ਦੇ ਹੋਰ ਵੀ ਕਈ ਹਨ ਇਨ੍ਹਾਂ ਦੀਆਂ ਚੋਣਾਂ ਵੀ ਕਰਵਾ ਦਿੱਤੀਆਂ ਜਾਣ ਮੈਂ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਪ੍ਰਧਾਨ ਮੰਤਰੀ ਜੀ ਨੇ ਕਹਿ ਦਿੱਤਾ ਸੀ ਕਿ ਪੰਜਾਬ ਵਿਚ ਚੋਣਾਂ ਹੋਣਗੀਆਂ ਉਸੇ ਤਰ੍ਹਾਂ ਹੀ ਕਹਿ ਦਿੱਤਾ ਜਾਵੇ ਕਿ ਪੰਜਾਬ ਸਰਕਾਰ ਜਲਦੀ ਤੋਂ ਜਲਦੀ ਇਕ ਸਾਲ ਦੇ ਵਿੱਚ ਮਿਊਂਸਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਕਰਵਾ ਦੇਵੇਗੀ । ਇਸ ਦੇ ਲਈ ਕੋਈ ਵਕਤ ਨੀਯਤ ਕਰ ਦੇਣਾ ਚਾਹੀਦਾ ਹੈ ਕਿਉਂਕਿ ਪੰਜਾਬ ਦੇ ਵਿੱਚ ਜਿਨ੍ਹਾਂ ਲੋਕਾਂ ਨੇ ਪਹਿਲਾਂ ਵੋਟਾਂ ਨਹੀਂ ਪਾਈਆਂ ਉਹ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ ਵਿੱਚ ਵੋਟਾਂ ਪਾ ਕੇ ਆਪਣੇ ਵੋਟ ਦਾ ਹੱਕ ਵਰਤਣ ਲਈ ਉਤਾਵਲੇ ਹਨ । ਇਸ ਲਈ ਇਹ ਚੋਣਾਂ ਦਾ ਪ੍ਰੋਗਰਾਮ ਜਲਦੀ ਤੋਂ ਜਲਦੀ ਦੇ ਦਿੱਤਾ ਜਾਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਮੁਲਤਾਨੀ ਜੀ ਟਾਇਮ ਮੁੱਕ ਗਿਆ ਹੈ, ਪਲੀਜ਼ ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪੀਕਰ ਸਾਹਿਬ, ਜਿਹੜੀਆਂ ਇਸ ਵੇਲੇ ਐਜੂਕੇਸ਼ਨਲੀ ਬੈਕਵਰਡ ਕਲਾਸਿਜ਼ ਹਨ ਉਨ੍ਹਾਂ ਦੇ ਵਿੱਚ ਇਕਨਾਮਿਕ ਬਾਰ ਪਾ ਦਿਤੀ ਗਈ ਹੈ । ਇਹ ਚੀਜ਼ ਅਕਾਲੀ ਪਾਰਟੀ ਵੇਲ ਹੋਈ ਹੈ, ਜੋ ਵੱਡੇ ਵੱਡੇ ਜਾਗੀਰਦਾਰ, ਤਕੜੇ ਲੋਕ ਹਨ ਉਨ੍ਹਾਂ ਨੇ ਕੀਤੀ ਹੈ । ਇਹ ਇਕਨਾਮਿਕ ਕਲਾਸ ਦੀ ਬਾਰ ਪਾ ਕੇ ਜਿਸ ਨੂੰ ਮਰਜ਼ੀ ਬੈਕਵਰਡ ਕਲਾਸ ਵਿੱਚ ਸ਼ਾਮਲ ਕਰ ਲਿਆ । ਅਜਿਹਾ ਕਰਨ ਨਾਲ ਸਾਡੇ ਹਲਕੇ ਦੇ ਵੱਡੀ ਗਿਣਤੀ ਵਿੱਚ ਲੁਬਾਣੇ ਸਿੱਖਾਂ ਨੂੰ ਇਸ ਹੱਕ ਤੋਂ ਵਾਂਝਾ ਕਰ ਦਿੱਤਾ ਹੈ । ਇਸੇ ਸਬੰਧ ਵਿੱਚ ਮੈਂ ਸਪੀਕਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਨਾਇਬ-ਤਹਿਸੀਲਦਾਰ ਦੀ ਭਰਤੀ ਵੇਲੇ ਸਰਦਾਰ ਗੁਰਮੀਤ ਸਿੰਘ ਨੇ ਇਸ ਦਾ ਸਰਟੀਫਿਕੇਟ ਦਿੱਤਾ ਪਰ ਉਸ ਨੂੰ ਅੱਗੇ ਪਿਛੇ ਲਿਆ ਕੇ ਉਸ ਨੂੰ ਖੱਜਲ ਕੀਤਾ ਜਾ ਰਿਹਾ ਹੈ ਇਸ ਸਬੰਧ ਵਿਚ ਹਾਈ ਕੋਰਟ ਵਿਚ ਰਿੱਟ ਵੀ ਕੀਤੀ ਗਈ ਹੈ ।

**ਸ੍ਰੀ ਸਪੀਕਰ** : ਮੁਲਤਾਨੀ ਸਾਹਿਬ ਤੁਹਾਡਾ ਟਾਇਮ ਪੂਰਾ ਹੋ ਗਿਆ ਹੈ । ਹੁਣ ਸਰਦਾਰ ਹਰਗੋਪਾਲ ਸਿੰਘ ਬੋਲਣ ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : **ਸਪੀਕਰ ਸਾਹਿਬ, ਨੌਕਰੀਆਂ ਤੇ ਜੋ ਪਾਬੰਦੀ ਲੱਗੀ ਹੋਈ ਹੈ ਉਹ ਹਟਣੀ ਚਾਹੀਦੀ ਹੈ ।**

**ਸ੍ਰੀ ਸਪੀਕਰ** : ਮੈਂ ਸਰਦਾਰ ਹਰਗੋਪਾਲ ਸਿੰਘ ਹੋਰਾਂ ਨੂੰ ਬੋਲਣ ਲਈ ਕਹਿ ਦਿੱਤਾ ਹੈ ।

(ਇਸ ਵਲੇ ਸਰਦਾਰ ਜਗਤਾਰ ਸਿੰਘ ਮੁਲਤਾਨੀ ਸਪੀਕਰ ਸਾਹਿਬ ਦੀ ਆਗਿਆ ਤੋਂ ਬਗੈਰ ਬੋਲਦੇ ਰਹੇ ਅਤੇ ਉਨ੍ਹਾਂ ਦਾ ਮਾਇਕ ਬੰਦ ਕਰ ਦਿੱਤਾ ਗਿਆ ਜਿਸ ਕਾਰਨ ਹੋਰ ਸੁਣਾਈ ਨਹੀਂ ਦਿੱਤਾ । ਇਸ ਦੇ ਨਾਲ ਹੀ ਨਾਲ ਸਰਦਾਰ ਹਰਗੋਪਾਲ ਸਿੰਘ ਵੀ ਬੋਲਣ ਲੱਗ ਪਏ) ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** (ਬਲਾਚੌਰ) : ਸਪੀਕਰ ਸਾਹਿਬ, ਜਿਹੜਾ ਗਵਰਨਰ ਸਾਹਿਬ ਦਾ ਭਾਸ਼ਣ. . ...(ਵਿਘਨ)

**Mr. Speaker** : Sardar Jagtar Singh ji, please resume your seat. I have called upon Sardar Hargopal Singh. Sardar Hargopal Singh is on his legs now.

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਸਪੀਕਰ ਸਾਹਿਬ, ਜਿਹੜਾ ਗਵਰਨਰ ਸਾਹਿਬ ਦਾ ਭਾਸ਼ਣ 18 ਮਾਰਚ, 1992 ਨੂੰ ਪੜ੍ਹਿਆ ਗਿਆ ਹੈ ਮੈਂ ਇਸਦੇ ਨਾਲ ਸਹਿਮਤ ਨਹੀਂ ਹਾਂ । ਉਨ੍ਹਾਂ ਨੇ ਪੈਰਾ ਦੋ ਵਿੱਚ ਕਾਫ਼ੀ ਕਲੀਅਰ ਦਿੱਤਾ ਹੈ ਕਿ "ਦਹਿਸ਼ਤਪਸੰਦਾਂ ਦੀਆ ਟੋਲੀਆਂ ਦੁਆਰਾ ਦਿੱਤੀਆਂ ਹਿੰਸਾ ਦੀਆਂ ਧਮਕੀਆਂ ਕਾਰਨ ਨਾ ਕੇਵਲ ਸਥਿੱਤੀ ਉਲਝੀ ਹੈ ਸਗੋਂ ਕੁਝ ਸ਼ਰੇਆਮ ਕੰਮ ਕਰ ਰਹੀਆਂ ਸਿਆਸੀ ਪਾਰਟੀਆਂ ਦੁਆਰਾ ਦਿੱਤੇ ਚੋਣਾਂ ਦੇ ਬਾਈਕਾਟ ਦੇ ਸੱਦੇ ਨਾਲ ਇਹ ਸਥਿਤੀ ਹੋਰ ਵੀ ਵਿਗੜੀ ਹੈ । ਮੈਂ ਗਵਰਨਰ ਸਾਹਿਬ ਦੇ ਭਾਸ਼ਣ ਤੇ, ਸਪੀਕਰ ਸਾਹਿਬ, ਰੂਲਿੰਗ ਪਾਰਟੀ ਤੋਂ, ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ 57 ਮਹੀਨਿਆਂ ਦੇ ਰਾਸ਼ਟਰਪਤੀ ਰਾਜ ਤੋਂ ਬਾਅਦ ਵੀ ਪੰਜਾਬ ਦੇ ਵਿੱਚ ਕਤਲੋਗਾਰਤ ਹੋ ਰਹੀ ਹੈ ਔਰ ਜਿਸ ਵੇਲੇ ਪੰਜਾਬ ਵਿੱਚ ਰਾਸ਼ਟਰਪਤੀ ਰਾਜ ਤੋਂ ਪਹਿਲਾਂ ਸਰਦਾਰ ਬਰਨਾਲਾ ਸਾਹਿਬ ਦੀ ਸਰਕਾਰ ਸੀ, ਉਸ ਵੇਲੇ ਵੀ ਪੰਜਾਬ ਵਿੱਚ ਕਤਲੋਗਾਰਤ ਹੁੰਦੀ ਰਹੀ ਅਤੇ ਉਸ ਤੋਂ ਪਹਿਲਾਂ ਜਦੋਂ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਸੀ ਤਾਂ ਉਸ ਵੇਲੇ ਵੀ ਪੰਜਾਬ ਵਿੱਚ ਕਤਲੋਗਾਰਤ ਹੁੰਦੀ ਰਹੀ ਹੈ । ਮੈਂ ਰੂਲਿੰਗ ਪਾਰਟੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਅੱਜ ਤੱਕ ਇਨ੍ਹਾਂ ਕਤਲੋ-ਗਾਰਤ ਕਰਨ ਵਾਲਿਆਂ ਦਾ ਪਤਾ ਕਿਉਂ ਨਹੀਂ ਲਗਾਇਆ ਜਾ ਸਕਿਆ । ਅੱਜ ਇਹ ਰੂਲਿੰਗ ਪਾਰਟੀ ਕਹਿੰਦੀ ਹੈ ਕਿ ਅਕਾਲੀਆਂ ਨੇ ਚੋਣਾਂ ਦਾ ਬਾਈਕਾਟ ਕੀਤਾ ਹੈ ਅਤੇ ਸਾਰਾ ਇਲਜ਼ਾਮ ਉਹਨਾਂ ਦੇ ਸਿਰ ਤੇ ਸੁਟਿਆ ਜਾ ਰਿਹਾ ਹੈ । ਹੁਣ ਤੱਕ ਵੀ ਇਹ ਕਤਲੋ-ਗਾਰਤ ਬੰਦ ਨਹੀਂ ਕੀਤੀ ਜਾ ਸਕੀ, ਅਤੇ ਇਹ ਪਤਾ ਕਿਉਂ ਨਹੀਂ ਲਗਾ-ਇਆ ਜਾ ਸਕਿਆ ਕਿ ਕਾਤਲ ਕੌਣ ਹਨ, ਕਿੱਥੋਂ ਆਉਂਦੇ ਹਨ ਤੇ ਕਿੱਥੇ ਜਾਂਦੇ ਹਨ ? ਜਦੋਂ ਦਰਬਾਰਾ ਸਿੰਘ ਦੀ ਸਰਕਾਰ ਪੰਜਾਬ ਦੇ ਵਿੱਚ ਸੀ ਤਾਂ ਉਦੋਂ ਵੀ ਇਹ ਬੰਦ ਕਿਉਂ ਨਹੀਂ ਕਰਵਾ ਸਕੇ ? ਫਿਰ 57 ਮਹੀਨੇ ਗਵਰਨਰੀ ਰਾਜ ਰਿਹਾ ਹੈ ਉਦੋਂ ਵੀ ਇਹ ਕਤਲ ਬੰਦ ਨਹੀਂ ਕਰਵਾ ਸਕੇ । ਮੈਂ ਇਹ ਇਸ ਲਈ ਧਿਆਨ ਦਿਵਾ ਰਿਹਾ ਹਾਂ ਕਿ ਜੇਕਰ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਵੇਲੇ ਕਤਲ ਬੰਦ ਹੋ ਜਾਂਦੇ ਅਤੇ ਅਕਾਲੀਆਂ ਦੇ ਸਰਦਾਰ ਬਰਨਾਲਾ ਸਾਹਿਬ ਦੀ ਸਰਕਾਰ ਵਿੱਚ ਕਤਲ ਜ਼ਿਆਦਾ ਹੁੰਦੇ ਅਤੇ ਫਿਰ ਗਵਰਨਰੀ ਰਾਜ ਦੇ ਅੰਦਰ ਇਹ ਕਤਲ ਬੰਦ ਹੋ ਜਾਂਦੇ ਤਾਂ ਮੈਂ ਸਮੁੱਚੇ ਤੌਰ ਤੇ ਅਕਾਲੀਆਂ ਨੂੰ ਦੋਸ਼ੀ ਠਹਿਰਾ ਸਕਦਾ ਸੀ ਪਰ ਇਹ ਕਤਲ ਕਦੀ ਵੀ ਬੰਦ ਨਹੀਂ ਹੋਏ ਅਤੇ ਪਿਛਲੇ 10 ਸਾਲਾਂ ਤੋਂ ਹੁੰਦੇ ਚਲੇ ਜਾ ਰਹੇ ਹਨ । ਕੇਵਲ ਇਹ ਕਹਿ ਦੇਣਾ ਕਿ ਇਹਨਾਂ ਕਤਲਾਂ ਪਿਛੇ ਫੌਰੇਨ ਦਾ ਹੱਥ ਹੈ ਅਤੇ ਦੋਸ਼ ਕੇਵਲ ਅਕਾਲੀਆਂ ਨੂੰ ਦੇਈ ਜਾਣਾ, ਇਹ ਠੀਕ ਨਹੀਂ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਕਤਲੋ-ਗਾਰਤ ਵਾਸਤੇ ਕਾਂਗਰਸ ਸਰਕਾਰ ਪੂਰੀ ਤਰ੍ਹਾਂ ਜ਼ਿੰਮੇਵਾਰ ਹੈ । ਸਰਕਾਰ ਆਪਣੀ ਜ਼ਿੰਮੇਵਾਰੀ ਤੋਂ ਭੱਜ ਰਹੀ ਹੈ ਅਤੇ ਲੋਕਾਂ ਨੂੰ ਝੂਠ ਨਾਲ ਗੁਮਰਾਹ ਕਰ ਰਹੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਰੂਲਿੰਗ ਪਾਰਟੀ ਅੱਜ ਅਕਾਲੀਆਂ ਨੂੰ ਚੋਣਾਂ ਦੇ ਬਾਈਕਾਟ ਦਾ ਬਹਾਨਾ ਲਗਾ ਕੇ, ਫੌਰੇਨ-ਹੈਂਡ ਦੀ ਗੱਲ ਕਹਿ ਕੇ, ਲੋਕਾਂ ਨੂੰ ਗੁਮਰਾਹ ਕਰਕੇ ਸਾਰਾ ਦੋਸ਼ ਅਕਾਲੀਆਂ ਤੇ ਮੜ੍ਹ ਰਹੀ ਹੈ, ਪਰ 1991 ਵਿਚ ਜਦੋਂ ਚੋਣਾਂ ਹੋਣੀਆਂ ਸਨ

[ਸਰਦਾਰ ਹਰਗੋਪਾਲ ਸਿੰਘ ਐਡਵੋਕੇਟ]

ਤਾਂ ਉਸ ਵੇਲੇ ਕਾਂਗਰਸ ਨੇ ਆਪ ਕਿਉਂ ਬਾਈਕਾਟ ਕੀਤਾ ਸੀ ? ਕੀ ਉਸ ਵੇਲੇ ਚੋਣ ਬਾਈਕਾਟ ਦੀ ਡੈਫੀਨੇਸ਼ਨ ਕੋਈ ਹੋਰ ਸੀ ਅਤੇ ਜਦੋਂ ਅਕਾਲੀਆਂ ਨੇ ਬਾਈਕਾਟ ਕੀਤਾ ਤਾਂ ਉਦੋਂ ਚੋਣ ਬਾਈਕਾਟ ਦੀ ਡੈਫੀਨੇਸ਼ਨ ਹੋਰ ਹੋ ਗਈ ਸੀ । ਜੇਕਰ ਡੈਫੀਨੇਸ਼ਨ ਇਕੋ ਹੀ ਸੀ ਤਾਂ ਇਹ ਬਾਈਕਾਟ ਉਦੋਂ ਕਾਂਗਰਸ ਨੇ ਕਿਉਂ ਕੀਤਾ ਸੀ ਅਤੇ ਹੁਣ ਪੰਜਾਬ ਵਿਚ ਅਮਨ ਤੇ ਸ਼ਾਂਤੀ ਦੀ ਬਹਾਲੀ ਵਾਸਤੇ ਚੋਣ ਬਾਈਕਾਟ ਦੀ ਰੌਲੀ ਪਾਈ ਜਾਣਾ ਅਤੇ ਫੌਰੇਨ-ਹੈਂਡ ਦੱਸੀ ਜਾਣਾ, ਦੂਸਰੇ ਪਾਸੇ ਦੂਜੀਆਂ ਪਾਰਟੀਆਂ ਤੇ ਇਲਜ਼ਾਮ ਲਗਾਈ ਜਾਣਾ, ਠੀਕ ਨਹੀਂ । ਪਹਿਲਾਂ ਰੂਲਿੰਗ ਪਾਰਟੀ ਨੂੰ ਆਪਣੇ ਆਪ ਨੂੰ ਤਸੱਲੀ ਕਰਨੀ ਚਾਹੀਦੀ ਹੈ ਕਿ ਇਹ ਕਤਲ ਕੌਣ ਕਰਵਾ ਰਿਹਾ ਹੈ ਅਤੇ ਇਸ ਬੀਮਾਰੀ ਦੀ ਜੜ੍ਹ ਕਿੱਥੇ ਹੈ । ਜੇਕਰ ਬੀਮਾਰੀ ਦਾ ਹੀ ਪਤਾ ਨਾ ਲੱਗਿਆ ਤਾਂ ਦਵਾਈ ਬਾਰੇ ਕੀ ਪਤਾ ਲਗੇਗਾ ਕਿ ਮਲੇਰੀਏ ਦੀ ਦੇਣੀ ਹੈ ਜਾਂ ਇਕੱਲੇ ਬੁਖ਼ਾਰ ਦੀ ਦੇਣੀ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦਾ ਮਾਹੌਲ ਖਰਾਬ ਕਰਨ ਲਈ ਰੂਲਿੰਗ ਪਾਰਟੀ ਪੂਰੀ ਤਰ੍ਹਾਂ ਜ਼ਿੰਮੇਵਾਰ ਹੈ ।

**ਸ੍ਰੀ ਸਪੀਕਰ :** ਸਪੀਚ ਖ਼ਤਮ ਕਰੋ ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ :** ਪੰਜਾਬ ਵਿਚ ਖ਼ੂਨ-ਖਰਾਬੇ ਦੀ ਜੜ੍ਹ ਕਾਂਗਰਸ ਸਰਕਾਰ ਹੈ । ਇਹ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ । ਪਿਛਲੇ 10 ਸਾਲਾਂ ਤੋਂ ਕਤਲ ਹੋ ਰਹੇ ਹਨ, ਇਲੈਕਸ਼ਨਾਂ ਤੋਂ ਪਹਿਲਾਂ ਵੀ ਅਤੇ ਇਲੈਕਸ਼ਨਾਂ ਤੋਂ ਬਾਅਦ ਵੀ । ਦਲਿਤ ਵਰਗਾਂ ਦੇ ਕਤਲ ਕੀਤੇ ਜਾ ਰਹੇ ਹਨ । ਇਲੈਕਸ਼ਨਾਂ ਤੋਂ ਬਾਅਦ ਇਸ ਦੀਆਂ ਦੋ-ਤਿੰਨ ਉਦਾਹਰਣਾਂ ਸਬੂਤ ਹਨ । ਪਿੰਡ ਜਸਪਾਲ ਬਾਂਗਰ ਵਿਖੇ ਦਲਿਤਾਂ ਨੂੰ ਮਾਰਿਆ ਗਿਆ, ਪਿੰਡ ਦੁਖਾਲੀ ਵਿਚ ਵੀ ਘਟਨਾ ਹੋਈ ਅਤੇ ਨੂਰਮਹਿਲ ਦੀ ਘਟਨਾ ਹਿਸਟੌਰੀਕਲ ਹੈ । ਉਥੇ ਦਲਿਤਾਂ ਨੂੰ ਮਾਰਿਆ ਗਿਆ । ਉਥੇ ਮਾਰਨ ਵਾਲੇ ਕੌਣ ਸਨ ? ਮੈਂ ਦੱਸਣਾ ਚਾਹੁੰਦਾ ਹਾਂ ਕਿ ਉਹ ਕਾਂਗਰਸ ਦੀ ਸਾਜਿਜ਼ ਸੀ । ਉਥੇ ਇਕ ਵਿਅਕਤੀ ਸ੍ਰੀ ਇੰਦਰਜੀਤ ਸਿੰਘ ਫੜਿਆ ਗਿਆ ਹੈ ਜਿਹੜਾ ਕਿ ਕਾਂਗਰਸ ਪਾਰਟੀ ਦਾ ਏਜੰਟ ਸੀ ਅਤੇ ਉਹ ਜੇਲ੍ਹ ਦੇ ਅੰਦਰ ਹੈ । ਮੈਂ ਸਰਕਾਰ ਤੋਂ ਪੱਛਣਾ ਚਾਹੁੰਦਾ ਹਾਂ ਕਿ ਕਾਂਗਰਸ ਕੀ ਕਰਵਾ ਰਹੀ ਹੈ ?

**ਸ੍ਰੀ ਸਪੀਕਰ :** ਸਰਦਾਰ ਹਰਗੋਪਾਲ ਸਿੰਘ ਜੀ, ਗੱਲ ਅਸੀਂ ਹੌਂਸਲੇ ਨਾਲ ਵੀ ਕਰ ਸਕਦੇ ਹਾਂ । ਕਿਰਪਾ ਕਰਕੇ ਗਵਰਨਰ ਐਡਰੈਸ ਤੇ ਬੋਲੋ ।

**ਆਬਕਾਰੀ ਤੇ ਕਰ ਮੰਤਰੀ** (ਸਰਦਾਰ ਸ਼ਮਸ਼ੇਰ ਸਿੰਘ ਦੂਲੋ) : ** ** **

**ਸ੍ਰੀ ਸਪੀਕਰ :** ਇਹ ਪੁਆਇੰਟ ਆਫ ਆਰਡਰ ਨਹੀਂ ਬਣਦਾ ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ :** ਆਦਮਪੁਰ ਵਿਚ ਸ੍ਰੀ ਰਮੇਸ਼ ਗੁਪਤਾ ਜੋ ਕਿ ਕਾਂਗਰਸੀ ਵਰਕਰ ਹੈ ਨੂੰ ਇਸ਼ਤਿਹਾਰ ਲਾਉਂਦੇ ਫੜਿਆ ਗਿਆ ਅਤੇ ਉਸ ਨੂੰ ਆਰਮੀ ਦੇ ਹਵਾਲੇ ਕੀਤਾ ਗਿਆ ਪਰੰਤੂ ਕੁਝ ਸਮੇਂ ਬਾਅਦ ਉਸ ਨੂੰ ਛੱਡ ਦਿੱਤਾ ਗਿਆ । ਮੈਂ ਬਹੁਜਨ ਸਮਾਜ ਪਾਰਟੀ ਵਲੋਂ ਬੇਨਤੀ ਕਰਦਾ ਹਾਂ ਕਿ ਇਹ ਸਭ ਸਰਕਾਰ ਦੀ ਸਾਜਿਸ਼ ਕਾਰਨ ਹੋਇਆ ਅਤੇ

**Expunged as ordered by the Chair.

ਕਾਂਗਰਸ ਸਰਕਾਰ ਦੇ ਆਪਣੇ ਬੰਦਿਆਂ ਨੇ ਇਸ਼ਤਿਹਾਰ ਲਗਾ ਕੇ ਲੋਕਾਂ ਨੂੰ ਇਨਾ ਡਰਾ ਧਮਕਾ ਦਿੱਤਾ ਜਿਸ ਦੇ ਨਤੀਜੇ ਵਜੋਂ ਪੋਲਿੰਗ ਬਹੁਤ ਘੱਟ ਹੋਈ। ਇਸ ਦੀ ਮਿਸਾਲ ਮੈਂ ਦੱਸ ਹੀ ਚੁੱਕਾ ਹਾਂ ਕਿ ਇਸ਼ਤਿਹਾਰ ਲਾਉਂਦਾ ਰੰਗੇ ਹੱਥੀਂ ਫੜਿਆ ਅਤੇ ਆਰਮੀ ਦੇ ਹਵਾਲੇ ਵੀ ਕੀਤਾ ਪਰ ਬਾਅਦ ਵਿਚ ਛੱਡ ਦਿੱਤਾ। ਇਸ ਲਈ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਹਾਲਾਤ ਵਿਗਾੜਣ ਦੀ ਜ਼ਿੰਮੇਵਾਰ ਕਾਂਗਰਸ ਹੈ ਔਰ ਦੂਸਰੇ ਨੰਬਰ ਤੇ ਅਛੂਤਾਂ ਦੇ ਜਿਹੜੇ ਕਤਲ ਹੁੰਦੇ ਹਨ ਇਹ ਤੁਰੰਤ ਬੰਦ ਹੋਣੇ ਚਾਹੀਦੇ ਹਨ। ਬਹੁਜਨ ਸਮਾਜ ਪਾਰਟੀ ਲੋਕਾਂ ਨੂੰ ਨਾਲ ਲੈ ਕੇ ਚਲਣਾ ਚਾਹੁੰਦੀ ਹੈ। ਜਿਹੜੀ ਭਲਾਈ ਵਿਭਾਗ ਦੀਆਂ ਨੀਤੀਆਂ ਹਨ, ਰਿਜ਼ਰਵੇਸ਼ਨ ਦੀ ਨੀਤੀ ਹੈ ਜਦ ਕਿ ਭਾਰਤ ਨੂੰ ਆਜ਼ਾਦ ਹੋਏ ਤਕਰੀਬਨ 44 ਸਾਲ ਹੋ ਚੁੱਕੇ ਹਨ, ਹੁਣ ਤਕ ਵੀ ਅਨੁਸੂਚਿਤ ਜਾਤੀਆਂ ਦੇ ਪ੍ਰੀਵਾਰਾਂ ਦੀ ਭਲਾਈ ਲਈ ਇਹ ਪੂਰੀ ਤਰ੍ਹਾਂ ਲਾਗੂ ਨਹੀਂ ਕੀਤੀਆਂ ਗਈਆਂ ਅਤੇ ਕਈ ਵਿਭਾਗਾਂ ਵਿਚ ਹੁਣ ਤਕ ਵੀ ਰਿਜ਼ਰਵੇਸ਼ਨ ਪੂਰੀ ਨਹੀਂ ਹੈ। ਮੈਂ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਰਿਜ਼ਰਵੇਸ਼ਨ ਦੀ ਨੀਤੀ ਜੋ ਡਾ. ਅੰਬੇਦਕਰ ਨੇ ਲੈ ਕੇ ਦਿੱਤੀ, ਉਸ ਨੂੰ ਪੂਰੀ ਤਰ੍ਹਾਂ ਲਾਗੂ ਕੀਤਾ ਜਾਵੇ ਅਤੇ ਇਸੇ ਤਰ੍ਹਾਂ ਜੋ ਨੌਕਰੀਆਂ ਪਛੜੀਆਂ ਸ਼੍ਰੇਣੀਆਂ ਲਈ ਰਿਜ਼ਰਵ ਹਨ, ਉਨ੍ਹਾਂ ਦੀ ਰਿਜ਼ਰਵੇਸ਼ਨ ਵੀ ਪੂਰੀ ਕੀਤੀ ਜਾਵੇ। ਬਹੁਜਨ ਸਮਾਜ ਪਾਰਟੀ ਇਹ ਮੰਗ ਕਰਦੀ ਹੈ ਕਿ ਜਿੱਥੇ 25% ਅਨੁਸੂਚਿਤ ਜਾਤੀਆਂ ਲਈ ਨੌਕਰੀਆਂ ਰਾਖਵੀਆਂ ਰੱਖੀਆਂ ਜਾਣੀਆਂ ਹਨ... ... .(ਵਿਘਨ)

**ਰਾਜ ਮੰਤਰੀ, ਯੁਵਕ ਸੇਵਾਵਾਂ ਅਤੇ ਖੇਡਾਂ** (ਸ਼੍ਰੀ ਮਹਿੰਦਰ ਸਿੰਘ ਕੇ. ਪੀ.) : ਪੁਆਇੰਟ ਆਫ ਆਰਡਰ, ਸਰ। ਮਾਨਯੋਗ ਸਪੀਕਰ ਸਾਹਿਬ, ਰਿਜ਼ਰਵੇਸ਼ਨ ਸਬੰਧੀ ਮਾਮਲਾ ਕੱਲ੍ਹ ਵੀ ਇੱਥੇ ਡਿਸਕਸ ਹੋ ਚੁੱਕਿਆ ਹੈ, ਇਸ ਲਈ ਅੱਜ ਇਸ ਮਸਲੇ ਤੇ ਡਿਸ਼ਕਸ਼ਨ ਦੀ ਲੋੜ ਨਹੀਂ।

**Mr. Speaker :** Please sit down.

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਜਿੱਥੋਂ ਤੱਕ ਰਿਜ਼ਰਵੇਸ਼ਨ ਦਾ ਤੁਅਲਕ ਹੈ ਇਹ ਭੀਖ ਨਹੀਂ ਇਹ ਸਾਡਾ ਅਧਿਕਾਰ ਹੈ ਜੋ ਕਿ ਡਾ. ਅੰਬੇਦਕਰ ਜੀ ਨੇ ਸਾਨੂੰ ਲੈ ਕੇ ਦਿੱਤਾ ਹੈ ਅਤੇ ਇਸ ਦਾ ਲਾਭ ਸਾਨੂੰ ਜ਼ਰੂਰ ਮਿਲਣਾ ਚਾਹੀਦਾ ਹੈ। ਅਸੀਂ ਪੁਰਜ਼ੋਰ ਮੰਗ ਕਰਦੇ ਹਾਂ ਕਿ ਪਛੜੀਆਂ ਸ਼੍ਰੇਣੀਆਂ ਲਈ ਜਿਹੜਾ 52% ਕੋਟਾ ਮੰਡਲ ਕਮਿਸ਼ਨ ਦੀ ਰਿਪੋਰਟ ਤੇ ਆਧਾਰ ਤੇ ਰਾਖਵਾਂ ਬਣਦਾ ਹੈ, ਉਨ੍ਹਾਂ ਨੂੰ ਵੀ ਪੂਰਾ ਪੂਰਾ ਹੱਕ ਮਿਲਣਾ ਚਾਹੀਦਾ ਹੈ। ਦੂਜੇ ਪਾਸੇ ਮੈਂ ਮੀਡੀਆ ਦੇ ਬਾਰੇ ਦੱਸਣਾ ਚਾਹੁੰਦਾ ਹਾਂ ਜਿਸ ਨੂੰ ਸਰਕਾਰ ਚਲਾ ਰਹੀ ਹੈ ਅਤੇ ਜੋ ਸ਼ਾਇਦ ਸਰਕਾਰ ਦੇ ਇਸ਼ਾਰੇ ਤੇ ਚਲ ਰਿਹਾ ਹੈ। ਰਾਤੀਂ 7-30 ਵਜੇ ਟੀ. ਵੀ. ਤੇ ਮੇਰੇ ਨਾਮ ਤੇ ਇਹ ਖ਼ਬਰ ਦਿੱਤੀ ਗਈ ਹੈ ਕਿ ਅੱਜ ਵਿਧਾਨ ਸਭਾ ਵਿਚ ਸਰਦਾਰ ਹਰਗੋਪਾਲ ਸਿੰਘ ਐਮ. ਐਲ. ਏ. ਨੇ ਇਹ ਬਿਆਨ ਦਿੱਤਾ ਹੈ ਕਿ ਅਸੀਂ ਰਿਜ਼ਰਵੇਸ਼ਨ ਨਹੀਂ ਚਾਹੁੰਦੇ। ਮੈਂ ਇਸ ਮੀਡੀਏ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਹ ਖ਼ਬਰ ਕਿਸ ਆਧਾਰ ਤੇ ਦਿੱਤੀ ਹੈ। ਜਦ ਕਿ ਮੈਂ ਕੱਲ੍ਹ ਵਿਧਾਨ ਸਭਾ ਵਿੱਚ ਬੋਲਿਆ ਹੀ ਨਹੀਂ। ਮੈਂ ਇਸ ਖ਼ਬਰ ਦਾ ਖੰਡਨ ਕਰਦਾ ਹਾਂ ਅਤੇ ਇਸ ਨੂੰ ਕੰਡੈਮ ਕਰਦਾ ਹਾਂ ਅਤੇ ਮੰਗ ਕਰਦਾ ਹਾਂ ਕਿ ਰਿਜ਼ਰਵੇਸ਼ਨ ਨੂੰ ਪੂਰੀ ਤਰਾਂ ਲਾਗੂ ਕੀਤਾ ਜਾਵੇ।

ਇਸੇ ਤਰ੍ਹਾਂ ਜਿਹੜੇ ਸਾਡੇ ਖੇਤੀ-ਟੈਕਨੋਕਰੇਟਸ ਹਨ ਉਹ ਕਾਫ਼ੀ ਸਮੇਂ ਤੋਂ ਮੰਗਾਂ ਲੈ ਕੇ ਹੜਤਾਲ ਤੇ ਬੈਠੇ ਹੋਏ ਹਨ, ਉਨ੍ਹਾਂ ਦੀਆਂ ਮੰਗਾਂ ਨੂੰ ਹਮਦਰਦੀ ਨਾਲ ਵਿਚਾਰ ਕੇ ਪੂਰਾ

[ਸਰਦਾਰ ਹਰਗੋਪਾਲ ਸਿੰਘ ਐਡਵੋਕੇਟ]

ਕੀਤਾ ਜਾਣਾ ਚਾਹੀਦਾ ਹੈ । ਇਸੇ ਤਰ੍ਹਾਂ ਪੰਜਾਬ ਹਾਊਸਿੰਗ ਬੋਰਡ ਵਲੋਂ ਪਿਛੇ ਜਿਹੇ ਨੌਕਰੀਆਂ ਬਿਨਾਂ ਐਡਵਰਟਾਈਜ਼ ਕੀਤਿਆਂ ਹੀ ਭਰ ਲਈਆਂ ਗਈਆਂ ਹਨ ਜਿਨ੍ਹਾਂ ਵਿੱਚ ਰਿਜ਼ਰਵੇਸ਼ਨ ਦਾ ਕੋਈ ਖਿਆਲ ਨਹੀਂ ਰਖਿਆ ਗਿਆ । ਰਿਜ਼ਰਵੇਸ਼ਨ ਦੇ ਰੋਸਟਰ ਸਿਸਟਮ ਨੂੰ ਪੂਰੀ ਤਰ੍ਹਾਂ ਲਾਗੂ ਕੀਤਾ ਜਾਣਾ ਚਾਹੀਦਾ ਹੈ । ਇਸੇ ਤਰ੍ਹਾਂ ਪੀ. ਆਰ. ਟੀ. ਸੀ. ਦੇ ਜਿਹੜੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਕਰਮਚਾਰੀ/ਡਰਾਈਵਰ ਹਨ ਉਨ੍ਹਾਂ ਨੇ 18 ਤਾਰੀਖ ਨੂੰ ਬੰਦ ਦੇ ਦੌਰਾਨ ਬੱਸਾਂ ਸਰਕਾਰ ਦੇ ਹੱਕ ਵਿੱਚ ਚਲਾਈਆਂ । (ਘੰਟੀ) ਮੈਂ ਆਪਣੀ ਪਾਰਟੀ ਵਲੋਂ ਮੰਗ ਕਰਦਾ ਹਾਂ ਕਿ ਬਲਾਚੌਰ ਹਲਕੇ ਵਲ ਧਿਆਨ ਦਿੱਤਾ ਜਾਵੇ । ਹੁਸ਼ਿਆਰਪੁਰ ਵਿੱਚ ਇਹ ਸਭ ਤੋਂ ਪਛੜਿਆ ਏਰੀਆ ਹੈ । ਉਥੇ ਕੋਈ ਹਸਪਤਾਲ ਨਹੀਂ ਹੈ । ਕੋਈ ਤਜਵੀਜ਼ ਵੀ ਸੀ ਪਰ ਹਸਪਤਾਲ ਅੱਜ ਤੱਕ ਨਹੀਂ ਬਣਿਆ । ਉਥੇ 1 ਲੱਖ 11 ਹਜ਼ਾਰ ਵੋਟਰਾਂ ਲਈ ਹਸਪਤਾਲ ਦੀ ਬਹੁਤ ਲੋੜ ਹੈ । ਪੰਜਾਬ ਵਿੱਚ ਕੋਈ ਐਸਾ ਹਲਕਾ ਨਹੀਂ ਜਿੱਥੇ ਹੈਡਕੁਆਰਟਰ ਤੇ ਹਸਪਤਾਲ ਨਾ ਹੋਵੇ । ਆਈ. ਟੀ. ਆਈ. ਦਾ ਫੈਸਲਾ ਵਿਚਾਰ ਅਧੀਨ ਰੱਖਿਆ ਗਿਆ । ਮੈਂ ਬੇਨਤੀ ਕਰਾਂਗਾ ਕਿ ਆਈ. ਟੀ. ਆਈ. ਵੱਲ ਜ਼ਰੂਰ ਧਿਆਨ ਦਿੱਤਾ ਜਾਵੇ । ਸਾਰੇ ਪੰਜਾਬ ਵਿਚੋਂ ਸਾਡੇ ਕੰਡੀ ਏਰੀਆ ਅਤੇ ਬੈਕਵਰਡ ਏਰੀਆ ਲਈ ਪਾਣੀ ਦੀ ਸਹੂਲਤ ਬਹੁਤ ਘੱਟ ਹੈ । ਉਥੇ ਦਾ ਤੀਜਾ ਹਿੱਸਾ ਕੰਡੀ ਏਰੀਆ ਨੂੰ ਬੀਲਾਂਗ ਕਰਦਾ ਹੈ ਉਹ ਪਹਾੜੀ ਇਲਾਕਾ ਹੈ । ਹੁਣ ਗਰਮੀਆਂ ਦਾ ਮੌਸਮ ਆਉਣ ਵਾਲਾ ਹੈ । ਇਸ ਲਈ ਉਥੇ ਪਾਣੀ ਦੀ ਸਹੂਲਤ ਵੱਲ ਧਿਆਨ ਦਿੱਤਾ ਜਾਵੇ ।

**ਸ੍ਰੀ ਸਪੀਕਰ** : ਤੁਹਾਡਾ ਟਾਈਮ ਖ਼ਤਮ ਹੋ ਗਿਆ ਹੈ ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਪੀ. ਸੀ. ਐਸ., ਆਈ. ਏ. ਐਸ. ਅਤੇ ਆਈ. ਪੀ. ਐਸ. ਵਿਚ ਰਿਜ਼ਰਵੇਸ਼ਨ ਪੂਰੀ ਕੀਤੀ ਜਾਵੇ । ਇਸ ਸਰਕਾਰ ਨੂੰ ਵਚਨਬੱਧ ਹੋਣਾ ਚਾਹੀਦਾ ਹੈ ਆਪਣੀਆਂ ਨੀਤੀਆਂ ਬਾਰੇ ।

**ਸ੍ਰੀ ਸਪੀਕਰ** : ਪਲੀਜ਼, ਬੈਠੋ ਤੁਸੀਂ ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਐਨਾਂ ਕਹਿੰਦਾ ਹੋਇਆ ਮੈਂ ਬੇਨਤੀ ਕਰਾਂਗਾ ਕਿ ਰਿਜ਼ਰਵੇਸ਼ਨ ਨੂੰ ਪੂਰਾ ਕੀਤਾ ਜਾਵੇ ਔਰ ਪੰਜਾਬ ਦੇ ਮਾਹੌਲ ਨੂੰ ਸੁਧਾਰਨ ਲਈ ਸਰਕਾਰ ਨੂੰ ਪੂਰਾ ਧਿਆਨ ਦੇਣਾ ਚਾਹੀਦਾ ਹੈ । ਅਸਲੀਅਤ ਤੋਂ ਪਿਛੇ ਨਹੀਂ ਹਟਣਾ ਚਾਹੀਦਾ । ਜਿਹੜੇ ਤੁਸੀਂ ਲੋਕਾਂ ਨਾਲ ਵਾਇਦੇ ਕੀਤੇ ਹਨ ਉਨ੍ਹਾਂ ਨੂੰ ਪੂਰਾ ਕੀਤਾ ਜਾਵੇ । ਅੱਤਵਾਦ ਦੀ ਗੱਲ ਕਹਿ ਕੇ ਇਸ ਨੂੰ ਅਕਾਲੀਆਂ ਦੇ ਗਲ ਹੀ ਨਾ ਮੜ੍ਹਿਆ ਜਾਵੇ । ਜੈ ਭੀਮ, ਜੈ ਭਾਰਤ ।

**ਸ੍ਰੀ ਸਪੀਕਰ** : ਸਰਦਾਰ ਗੁਰਨਾਮ ਸਿੰਘ ਜੀ, ਤੁਸੀਂ 10 ਮਿੰਟਾਂ ਵਿਚ ਵਾਈਂਡ ਅੱਪ ਕਰਨਾ । ਇਹ ਹਾਊਸ ਦਾ ਫੈਸਲਾ ਹੈ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ (ਸ੍ਰੀ ਹਰਗੋਬਿੰਦ ਪੁਰ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਜੋ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਦਾ

ਸਮਾਂ ਦਿਤਾ ਹੈ । ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਕਿਹਾ ਹੈ ਕਿ 57 ਮਹੀਨਿਆਂ ਤੋਂ ਬਾਦ ਇਥੇ ਲੋਕ ਪ੍ਰਿਅ ਸਰਕਾਰ ਦੀ ਬਹਾਲੀ ਹੋਈ ਹੈ । ਲੋਕਤੰਤਰੀ ਸਰਕਾਰ ਦੀ ਬਹਾਲੀ ਦੀ ਗੱਲ ਉਨ੍ਹਾਂ ਨੇ ਕੀਤੀ ਹੈ । ਮੈਂ ਇਸ ਸਬੰਧ ਵਿਚ ਬਹੁਤਾ ਨਹੀਂ ਕਹਿਣਾ ਚਾਹੁੰਦਾ । ਅਸੀਂ ਵੀ ਇਸ ਗੱਲ ਦੇ ਅਤਿ ਧੰਨਵਾਦੀ ਹਾਂ । ਇਹ ਚੋਣਾਂ ਹੋਈਆਂ ਅਤੇ ਜਮਹੂਰੀਅਤ ਦੇ ਪ੍ਰੋਸੈਸ ਨੂੰ ਸ਼ੁਰੂ ਕਰਨ ਲਈ ਇਹ ਜੋ ਵੋਟ ਦੀ ਵਰਤੋਂ ਹੋਈ, ਇਸ ਗੱਲ ਲਈ ਅਸੀਂ ਅਤਿ ਧੰਨਵਾਦੀ ਹਾਂ ਅਤੇ ਇਸ ਦੇ ਲਈ ਅਸੀਂ ਉਨ੍ਹਾਂ ਦੇ ਤਹਿ ਦਿਲੋਂ ਸ਼ੁਕਰ ਗੁਜ਼ਾਰ ਹਾਂ । ਜੋ ਕੁਝ ਹੋਇਆ, ਉਹ ਸਾਡੇ ਸਾਹਮਣੇ ਹੋਇਆ । ਇਲੈਕਸ਼ਨਾਂ ਤੋਂ ਪਹਿਲਾਂ ਜੇ ਐਸਾ ਕੋਈ ਸੈਂਟਰ ਦੀ ਸਰਕਾਰ ਵਲੋਂ ਪੁਲਿਟੀਕਲ ਪੈਕੇਜ ਜਾਰੀ ਹੋ ਜਾਂਦਾ ਤਾਂ ਇਸ ਤਰ੍ਹਾਂ ਜਮਹੂਰੀਅਤ ਵਿਚ ਜੋ ਵਿਸ਼ਵਾਸ ਰੱਖਣ ਵਾਲੇ ਲੋਕ ਸਨ, ਜਿਹੜੇ ਅੱਤਵਾਦ ਨਾਲੋਂ ਵੱਖ ਹੋਣਾ ਚਾਹੁੰਦੇ ਸਨ, ਉਨ੍ਹਾਂ ਨੂੰ ਲੋਕ ਪ੍ਰਿਅ ਸਰਕਾਰ ਬਣਾਉਣ ਵਿਚ ਹਿੱਸਾ ਮਿਲਦਾ ਤਾਂ ਇਹ ਅੱਛਾ ਹੁੰਦਾ । ਪਰ ਸੈਂਟਰ ਦੀ ਸਰਕਾਰ ਨੇ ਬੜੀ ਭਾਰੀ ਗਲਤੀ ਕੀਤੀ । ਸੈਂਟਰ ਦੀ ਸਰਕਾਰ ਨੇ ਅਜਿਹਾ ਕਰਨ ਤੋਂ ਨਾਂਹ ਕਰ ਦਿਤੀ । ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਦੀ ਬੜੀ ਭਾਰੀ ਗਲਤੀ ਸੀ । ਜਿਹੜਾ ਕੋਈ ਬੋਲਦਾ ਹੈ ਇਹੀ ਕਹਿੰਦਾ ਹੈ ਕਿ ਪੀ. ਵੀ. ਨਰਸਿਮਹਾ ਰਾਉ ਨੇ ਲੋਕਾਂ ਨੂੰ ਵੋਟ ਪਾਉਣ ਦਾ ਅਧਿਕਾਰ ਦਿੱਤਾ । ਇਹ ਠੀਕ ਹੈ ਇਸ ਗੱਲ ਦਾ ਉਨ੍ਹਾਂ ਨੇ ਮਾਣ ਪ੍ਰਾਪਤ ਕੀਤਾ ਹੈ ਪਰ ਮੈਂ ਸਮਝਦਾ ਹਾਂ ਕਿ ਇਸ ਵਿਚ ਕਾਂਗਰਸ ਦੀਆਂ ਆਪਣੀਆਂ ਮਜ਼ਬੂਰੀਆਂ ਸਨ ਅਤੇ ਅਕਾਲੀ ਪਾਰਟੀ ਦੀਆਂ ਆਪਣੀਆਂ ਮਜਬੂਰੀਆਂ ਸਨ । ਇਨ੍ਹਾਂ ਦੋਨਾਂ ਦੀਆਂ ਆਪਣੀਆਂ ਆਪਣੀਆਂ ਮਜਬੂਰੀਆਂ ਸਨ । ਕਾਂਗਰਸ ਮਜਬੂਰ ਸੀ ਕਿ ਰਾਜ ਸਭਾ ਵਿਚ ਕਾਂਗਰਸ ਦੀਆਂ ਸੀਟਾਂ ਘੱਟ ਸਨ । ਕਾਂਗਰਸ ਮਜਬੂਰ ਸੀ ਕਿ ਕਾਂਗਰਸ ਦੀਆਂ ਲੋਕ ਸਭਾ ਵਿਚ ਸੀਟਾਂ ਘੱਟ ਸਨ । ਕਾਂਗਰਸ ਨੇ ਆਪ ਅਕਾਲੀਆਂ ਨੂੰ ਲੀਰੋ ਲੀਰ ਹੁੰਦਾ ਦੇਖਕੇ ਇਹ ਸੋਚਿਆ ਕਿ ਕੋਈ ਐਸਾ ਪੈਕੇਜ ਦਾ ਐਲਾਨ ਨਾ ਕੀਤਾ ਜਾਵੇ ਜਿਸ ਦਾ ਅਕਾਲੀਆਂ ਨੂੰ ਫਾਇਦਾ ਹੋਵੇ ਅਤੇ ਅਕਾਲੀ ਲੋਕ ਪ੍ਰਿਅ ਸਰਕਾਰ ਦੀ ਬਹਾਲੀ ਤੋਂ ਬਾਹਰ ਰਹਿਣ । ਲੋਕ ਸਭਾ ਦੀਆਂ 13 ਸੀਟਾਂ ਵਿਚੋਂ ਕਾਂਗਰਸ 12 ਸੀਟਾਂ ਲੈ ਗਈ ਅਤੇ ਇਸੇ ਤਰ੍ਹਾਂ ਹੀ ਵਿਧਾਨ ਸਭਾ ਦੀਆਂ ਚੋਣਾਂ ਵਿਚ 87 ਸੀਟਾਂ ਕਾਂਗਰਸ ਨੇ ਜਿੱਤੀਆਂ । ਸਪੀਕਰ ਸਾਹਿਬ, ਇਸ ਗੱਲ ਦੇ ਲਈ ਮੈਂ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ । ਸਵਾਲ ਇਥੇ ਹੋਰ ਹੈ । ਕਾਂਗਰਸ ਨੇ ਦੇਸ਼ ਦੇ ਹਿੱਤਾਂ ਨੂੰ ਸਾਹਮਣੇ ਨਹੀਂ ਰੱਖਿਆ ਸਿਆਸੀ ਹਿੱਤਾਂ ਨੂੰ ਦੇਸ਼ ਦੇ ਹਿੱਤਾਂ ਨਾਲੋਂ ਉਚਾ ਰੱਖਿਆ । ਜਮਹੂਰੀਅਤ ਦੀ ਬਹਾਲੀ ਲਈ 8-10 ਪਰਸੈਂਟ ਵੋਟਾਂ ਲੈ ਕੇ ਇਹ ਸਰਕਾਰ ਬਣਾਈ ਅਤੇ ਇਸ ਗੱਲ ਦੀ ਕਿ ਇਹ ਲੋਕਾਂ ਦੀ ਸਰਕਾਰ ਹੈ ਭਰਪੂਰ ਸ਼ਲਾਘਾ ਕੀਤੀ ਗਈ । ਅਕਾਲੀਆਂ ਦੀ ਆਪਣੀ ਮਜਬੂਰੀ ਸੀ, ਉਨ੍ਹਾਂ ਦੀ ਮਜਬੂਰੀ ਇਹ ਸੀ ਕਿ ਅਕਾਲੀ ਪਾਰਟੀ 15 ਗਰੁੱਪਾਂ ਵਿੱਚ ਵੰਡੀ ਹੋਈ ਸੀ ਅਤੇ ਉਨ੍ਹਾਂ ਦੀ ਪੱਗ ਦੀਆਂ 15 ਲੀਰਾਂ ਬਣੀਆਂ ਹੋਈਆਂ ਸਨ । ਮੈਂ ਬਾਦਲ ਸਾਹਿਬ ਦਾ ਨਾਮ ਨਹੀਂ ਲੈਣਾ ਚਾਹੁੰਦਾ । ਅਕਾਲੀਆਂ ਨੇ ਇਹ ਸੋਚਿਆ ਕਿ ਇਕ ਇਕ ਸੀਟ ਤੇ 6-6 ਉਮੀਦਵਾਰ ਮੁਕਾਬਲੇ ਵਿੱਚ ਖੜ੍ਹੇ ਹੋ ਜਾਣਗੇ ਅਤੇ ਇਸ ਤਰ੍ਹਾਂ ਜਲੂਸ ਨਿਕਲੇਗਾ । ਇਹ ਅਕਾਲੀ ਪਾਰਟੀ ਦੀ ਮਜਬੂਰੀ ਸੀ, ਇਸ ਮਜਬੂਰੀ ਦੇ ਸਦਕਾ ਅਤੇ ਅੱਤਵਾਦ ਦੇ ਡਰ ਤੋਂ ਭੈਅ ਭੀਤ ਸੀ ਜਿਸ ਕਰਕੇ ਅਕਾਲੀ ਪਾਰਟੀ ਨੇ ਸੋਚਿਆ ਕਿ ਇਸ ਮਾਮਲੇ ਨੂੰ ਟਾਲਿਆ ਜਾਵੇ ਅਤੇ ਚੋਣਾਂ ਦਾ ਬਾਈਕਾਟ ਕੀਤਾ ਜਾਵੇ ।

[ਕਾਮਰੇਡ ਗੁਰਨਾਮ ਸਿੰਘ ਧੀਰੋਵਾਲ]

10.56 ਪੂਰਵ ਦੁਪਹਿਰ | (ਇਸ ਸਮੇਂ ਸ੍ਰੀ ਰਮੇਸ਼ ਚੰਦਰ ਡੋਗਰਾ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)।

ਚੇਅਰਮੈਨ ਸਾਹਿਬ, ਅੱਜ ਸਾਡੇ ਇਹ ਸਾਥੀ ਉਠ ਉਠ ਕੇ ਅਕਾਲੀ ਪਾਰਟੀ ਦੀ ਗੱਲ ਹੀ ਕਰਦੇ ਹਨ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਕ ਪਾਸੇ ਤੇ ਅਸੀਂ ਅੱਤਿਵਾਦ ਦੇ ਪੀੜਤ ਹਾਂ, ਇਕ ਪਾਸੇ ਅਸੀਂ ਅਤਿਵਾਦ ਦੇ ਖਿਲਾਫ ਲੜਾਈ ਲੜਦੇ ਹਾਂ ਦੂਸਰੇ ਪਾਸੇ ਅਸੀਂ ਵੇਖਦੇ ਹਾਂ ਕਿ ਗਵਰਨਰੀ ਰਾਜ ਵਿੱਚ ਸਰਕਾਰੀ ਮਸ਼ੀਨਰੀ ਨੇ ਲੋਕਾਂ ਦੀ ਚਰਬੀ ਲਾਹੀ, ਲੋਕਾਂ ਦੇ ਕਪੜੇ ਲਾਹੇ ਗਏ ਅਤੇ ਗਵਰਨਰੀ ਰਾਜ ਵਿੱਚ ਕੁਰੱਪਸ਼ਨ ਵੱਧੀ ਤੇ ਫੁਲੀ। ਜਿਥੇ ਇਕ ਪਾਸੇ ਅਤਿਵਾਦ ਦੇ ਖਿਲਾਫ ਅਸੀਂ ਲੜਦੇ ਹਾਂ ਉਥੇ ਅਸੀਂ ਸਰਕਾਰੀ ਜਬਰ ਦੇ ਖਿਲਾਫ ਲੜਾਈ ਲੜਦੇ ਹਾਂ। ਮੈਂ ਨਹੀਂ ਸਮਝਦਾ ਕਿ ਇਸ ਦੇ ਪਿਛੇ ਕੋਈ ਦੋ ਰਾਵਾਂ ਹੋਣਗੀਆਂ। ਅੱਜ ਸਾਨੂੰ ਇਹ ਦੇਖਣਾ ਪਵੇਗਾ ਕਿ ਇਸ ਦੇ ਪਿੱਛੇ ਕਿਸ ਦਾ ਹੱਥ ਸੀ। ਗਵਰਨਰ ਸਾਹਿਬ ਹਰ ਵੇਲੇ ਇਹ ਕਹਿ ਦਿੰਦੇ ਸਨ ਕਿ ਹਰ ਗੱਲ ਪਿੱਛੇ ਪਾਕਿਸਤਾਨ ਦਾ ਹੱਥ ਹੈ। ਇਕੱਲੀ ਗੱਲ ਪਾਕਿਸਤਾਨ ਦੀ ਹੀ ਨਹੀਂ ਕਾਂਗਰਸ ਪਾਰਟੀ ਦੀਆਂ ਵੀ ਕੁਝ ਗਲਤੀਆਂ ਹਨ। ਇਹ ਦਲ ਖ਼ਾਲਸਾ ਕਿਸ ਨੇ ਪੈਦਾ ਕੀਤਾ। ਜਦੋਂ ਇਸ ਗੱਲ ਦਾ ਖ਼ਤਰਾ ਹੋ ਗਿਆ ਕਿ ਅਕਾਲੀ ਪਾਰਟੀ ਬੜੀ ਤਕੜੀ ਹੁੰਦੀ ਜਾ ਰਹੀ ਹੈ। ਉਸ ਵੇਲੇ ਗਿਆਨੀ ਜ਼ੈਲ ਸਿੰਘ ਨੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਦਲ ਖਾਲਸਾ ਦਾ ਪ੍ਰਧਾਨ ਨਿਯੁਕਤ ਕਰਵਾ ਦਿੱਤਾ। ਜੋ ਕੁਝ ਹੋਇਆ ਤੁਹਾਡੇ ਸਾਹਮਣੇ ਹੈ। ਜਦੋਂ ਭਿੰਡਰਾਂਵਾਲੇ ਦੀ ਗ੍ਰਿਫਤਾਰੀ ਦਾ ਸਵਾਲ ਆਇਆ ਤਾਂ ਕੀ ਉਸ ਨੂੰ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਵਿੱਚ ਨਹੀਂ ਰੱਖਿਆ ਗਿਆ? ਕੀ ਉਸ ਨੂੰ ਹਰਮੰਦਿਰ ਸਾਹਿਬ ਵਿੱਚ ਇਸ਼ਨਾਨ ਨਹੀਂ ਸੀ ਕਰਨ ਦਿੱਤਾ ਗਿਆ? ਅੱਜ ਇਹ ਕਹਿ ਦਿੰਦੇ ਹਨ ਕਿ ਪਾਕਿਸਤਾਨ ਦਾ ਹੱਥ ਹੈ, ਪਾਕਿਸਤਾਨ ਕਰਵਾ ਰਿਹਾ ਹੈ। ਕੀ ਇਹ ਜਦੋਂ ਸਾਰਾ ਕੁਝ ਹੋਇਆ ਤਾਂ ਇਹ ਪਾਕਿਸਤਾਨ ਕਰਨ ਵਾਲਾ ਸੀ। ਕੀ ਉਸ ਦੀ ਗ੍ਰਿਫਤਾਰੀ ਨੂੰ ਪਾਕਿਸਤਾਨ ਨੇ ਰੋਕਿਆ ਸੀ। ਮੈਂ ਜ਼ਿਆਦਾ ਡੀਟੇਲ ਵਿੱਚ, ਚੇਅਰਮੈਨ ਸਾਹਿਬ, ਨਹੀਂ ਜਾਣਾ ਚਾਹੁੰਦਾ। ਕਾਮਰੇਡ ਤਰਸੇਮ ਹੋਰਾਂ ਨੇ ਬੜੀ ਡੀਟੇਲ ਵਿੱਚ ਦੱਸਿਆ ਹੈ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਬਰਨਾਲਾ ਸਰਕਾਰ ਨੂੰ ਪਾਕਿਸਤਾਨ ਨੇ ਤੋੜਿਆ ਸੀ? 20 ਸਾਲ ਪੰਜਾਬੀ ਸੂਬਾ ਨਹੀਂ ਬਣਾਇਆ ਕੀ ਇਹ ਪਾਕਿਸਤਾਨ ਨੇ ਨਹੀਂ ਬਣਾਇਆ? ਪੰਜਾਬੀ ਨੂੰ ਦੂਜੀ ਭਾਸ਼ਾ ਦਾ ਦਰਜਾ ਦਿਵਾਉਣ ਵਾਸਤੇ ਪਾਕਿਸਤਾਨ ਨੇ ਰੋਕਿਆ? ਇਹ ਕੋਈ ਵੀ ਗੱਲ ਕਰਦੇ ਹਨ ਕਹਿ ਦਿੰਦੇ ਹਨ ਕਿ ਪਾਕਿਸਤਾਨ ਦਾ ਹੱਥ ਹੈ ਜਦ ਕੇ ਇਨ੍ਹਾਂ ਨੇ ਆਪਣੇ ਸਿਆਸੀ ਹਿੱਤਾਂ ਨੂੰ ਸਾਹਮਣੇ ਰੱਖ ਕੇ ਇਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ। ਇਨ੍ਹਾਂ ਦੇ ਮਨ ਵਿੱਚ ਡਰ ਸੀ ਕਿ ਅਕਾਲੀ ਪਾਰਟੀ ਇਕ ਬੜੀ ਤਕੜੀ ਪਾਰਟੀ ਹੈ ਅਤੇ ਅਸੀਂ ਅਕਾਲੀ ਪਾਰਟੀ ਨੂੰ ਨੀਵਾਂ ਨਹੀਂ ਕਰ ਸਕਦੇ। ਜਦੋਂ ਇਨ੍ਹਾਂ ਨੇ ਸਮਝ ਲਿਆ ਕਿ ਅਕਾਲੀ ਪਾਰਟੀ ਤਕੜੀ ਹੁੰਦੀ ਜਾ ਰਹੀ ਹੈ ਤਾਂ ਇਨ੍ਹਾਂ ਨੇ ਭਿੰਡਰਾਂਵਾਲੇ ਨੂੰ ਖੜ੍ਹਾ ਕਰ ਦਿੱਤਾ ਅਤੇ ਦਲ ਖਾਲਸਾ ਬਣਾ ਕੇ ਉਸ ਦਾ ਪ੍ਰਧਾਨ ਬਣਾ ਦਿੱਤਾ। ਇਨ੍ਹਾਂ ਦੱਲ ਖਾਲਸਾ ਦੀ ਬੁਨਿਆਦ ਰੱਖ ਕੇ ਇਹ ਸਾਰਾ ਕੁਝ ਕੀਤਾ। ਜਦੋਂ ਮਰਹੂਮ ਪ੍ਰਧਾਨ ਮੰਤਰੀ, ਸ੍ਰੀ ਰਾਜੀਵ ਗਾਂਧੀ ਚੰਡੀਗੜ੍ਹ ਆਏ ਸੀ ਤਾਂ ਉਨ੍ਹਾਂ ਨੇ ਇਥੇ ਕਿਹਾ ਕਿ ਸੰਤ ਭਿੰਡਰਾਂਵਾਲਾ ਪੋਲੀਟੀਕਲ ਬੰਦਾ ਨਹੀਂ, ਇਹ ਅੰਮ੍ਰਿਤਧਾਰੀ ਸਿੰਘ ਹੈ। ਇਹ ਕਿਸੇ ਹੋਰ ਨੇ ਨਹੀਂ ਸੀ ਕਿਹਾ, ਇਹ ਸ੍ਰੀ ਰਾਜੀਵ ਗਾਂਧੀ ਨੇ ਕਿਹਾ ਸੀ ਉਹ ਅੰਮ੍ਰਿਤਧਾਰੀ

ਸਿੰਘ ਹੈ । ਮੈਂ ਜ਼ਿਆਦਾ ਇਸ ਤੇ ਨਹੀਂ ਕਹਿਣਾ ਚਾਹੁੰਦਾ । ਚੇਅਰਮੈਨ ਸਾਹਿਬ, ਮੈਂ ਤੁਹਾਡਾ ਧਿਆਨ ਲਾਅ ਐਂਡ ਆਰਡਰ ਦੀ ਸਥਿਤੀ ਵਲ ਦੁਆਉਣਾ ਚਾਹੁੰਦਾ ਹਾਂ । ਅੱਜ ਵੀ ਦੇਸ਼ ਦੇ ਸਾਹਮਣੇ ਇਹ ਗੱਲ ਹੈ ਕਿ ਪੰਜਾਬ ਦੇ ਵਿੱਚ 2 ਸਰਕਾਰਾਂ ਚਲ ਰਹੀਆਂ ਹਨ । ਇਕ ਸਰਕਾਰ ਅਤਿਵਾਦੀਆਂ ਦੀ ਹੈ । ਲੋਕ ਦੋ ਪੁੜਾਂ ਦੀ ਚੱਕੀ ਅੰਦਰ ਪਿਸ ਰਹੇ ਹਨ । ਇਕ ਸਰਕਾਰ ਰਾਤ ਨੂੰ ਆਉਂਦੀ ਹੈ ਲੋਕਾਂ ਦੇ ਲੀੜੇ ਲੁਆ ਲੈਂਦੀ ਹੈ, ਲੁੱਟ ਘਸੁੱਟ ਕਰਦੀ ਹੈ । ਸੱਭ ਕੁਝ ਲੈ ਜਾਂਦੀ ਹੈ । ਲੋਕਾਂ ਦੀਆਂ ਧੀਆਂ ਭੈਣਾਂ ਦੀ ਬੇਪੱਤੀ ਕਰਦੀ ਹੈ । ਕੁਆਰੀਆਂ ਧੀਆਂ ਨੂੰ ਉਧਾਲ ਕੇ ਲੈ ਜਾਂਦੇ ਹਨ ਅਤੇ ਉਥੇ ਲਿਜਾ ਕੇ ਕੀ ਕੀ ਤਸੀਹੇ ਦਿੰਦੇ ਹਨ । ਮੈਨੂੰ ਇਸ ਨਾਲ ਪੂਰਾ ਇਤਫ਼ਾਕ ਹੈ, ਮੈਂ ਮੰਨਦਾ ਹਾਂ ਕਿ ਇਸ ਵਿਚ ਪਾਕਿਸਤਾਨ ਦਾ ਹੱਥ ਹੈ, ਮੈਨੂੰ ਪਾਕਿਸਤਾਨ ਦੇ ਹੱਥ ਹੋਣ ਵਿਚ ਕੋਈ ਭੁਲੇਖਾ ਨਹੀਂ, ਪਰ ਅੱਜ ਜਿਹੜੀ ਸਾਡੀ ਹਾਲਤ ਹੈ ਮੈਂ ਇਸ ਸਦਨ ਵਿਚ ਕੁਝ ਹਵਾਲੇ ਦੇ ਕੇ ਦੱਸਣਾ ਚਾਹੁੰਦਾ ਹਾਂ ।

**ਸ਼੍ਰੀ ਸਭਾਪਤੀ**: ਵਾਈਂਡ ਅੱਪ ਕਰੋ ਜੀ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**: ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਏਰੀਆ ਵਿਚ ਮੰਗਲ ਸਿੰਘ ਪੱਪਾ ਨਾਂ ਦਾ 'ਏ' ਕੈਟੇਗਰੀ ਦਾ ਅੱਤਿਵਾਦੀ ਹੈ । ਉਹ ਥਾਣੇ ਵਿਚੋਂ ਪੁਲੀਸ ਦੀ ਹਿਰਾਸਤ ਵਿਚੋਂ ਨਿਕਲ ਗਿਆ । ਮੈਂ ਇਹ ਮਾਮਲਾ ਗਰੀਵੇਂਸਿਜ਼ ਕਮੇਟੀ ਵਿੱਚ ਰੱਖਿਆ ਕਿ ਮੰਗਲ ਸਿੰਘ ਪੱਪਾ ਕਿਨ੍ਹਾਂ ਹਾਲਾਤ ਵਿਚੋਂ ਨਿਕਲਿਆ ? ਕਿਥੇ ਗਿਆ ਉਸ ਦਾ ਹੀਰੋ ਹਾਂਡਾ ? ਪਰ ਉਥੇ ਕੁਝ ਨਹੀਂ ਦੱਸਿਆ ਗਿਆ । ਉਹ ਪੁਲੀਸ ਹਿਰਾਸਤ ਵਿਚੋਂ ਨਿਕਲ ਗਿਆ ਔਰ ਆਪਣਾ ਹੀਰੋ ਹਾਂਡਾ ਵੀ ਨਾਲ ਲੈ ਗਿਆ ਅਤੇ ਉਸ ਨੇ ਐਫ਼ੀਡੇਵਿਟ ਦੇ ਕੇ ਉਹ ਹੀਰੋ ਹਾਂਡਾ ਆਪਣੇ ਬੱਚੇ ਜਾਂ ਕਿਸੇ ਰਿਸ਼ਤੇਦਾਰ ਦਾ ਨਾ ਟਰਾਂਸਫ਼ਰ ਕਰਾ ਲਿਆ । ਫਿਰ ਉਸ ਪੁਲੀਸ ਅਫ਼ਸਰ ਨੂੰ ਚੁੱਕ ਕੇ ਮੇਰੇ ਹੈਡ ਕਵਾਟਰ ਤੇ ਭੇਜ ਦਿੱਤਾ । ਉਹ ਸ਼ਾਮ ਵੇਲੇ ਬਗੈਰ ਰਵਾਨਗੀ ਪਾਇਆਂ 4 ਜਵਾਨਾਂ ਨੂੰ ਆਪਣੇ ਨਾਲ ਲੈ ਤੁਰਿਆ ਤੇ ਰਸਤੇ ਵਿਚ 4 ਜਵਾਨ ਅਤਿਵਾਦੀਆਂ ਨਾਲ ਮੁਠ ਭੇੜ ਵਿਚ ਮਾਰੇ ਗਏ । ਵਿਜੀਲੈਂਸ ਵਿਚ ਇਸ ਦੀ ਇਨਕੁਆਇਰੀ ਚਲ ਰਹੀ ਹੈ ਅਤੇ ਅੱਜੇ ਤਕ ਕੋਈ ਸਿੱਟਾ ਨਹੀਂ ਆਇਆ । ਹੁਣ ਮੈਂ ਥੋੜ੍ਹਾ ਜਿਹਾ.. (ਵਿਘਨ)

**ਸ਼੍ਰੀ ਸਭਾਪਤੀ**: ਤੁਹਾਡਾ ਸਮਾਂ ਹੋ ਗਿਆ ਹੈ, ਪਲੀਜ਼, ਬੈਠ ਜਾਓ । (ਵਿਘਨ)

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**: ਚੇਅਰਮੈਨ ਸਾਹਿਬ, ਮੈਂ ਪਿੰਡਾਂ ਦੇ ਵਿਕਾਸ ਦੇ ਸਬੰਧ ਵਿਚ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਗਵਰਨਰ ਸਾਹਿਬ ਦੇ ਭਾਸ਼ਣ ਵਿਚ (ਵਿਘਨ)

**Mr. Chairman**: Please take your seat; ਹੁਣ ਸ੍ਰੀ ਰਘੂਨਾਥ ਸਹਾਏ ਜੀ ਬੋਲਣਗੇ । (ਵਿਘਨ)

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**: ਮੇਰੀ ਇਕ ਬੇਨਤੀ ਹੈ ਕਿ (ਵਿਘਨ) ਚੇਅਰਮੈਨ ਸਾਹਿਬ, ਦੋ ਤਿੰਨ ਮਿੰਟ ਦੇ ਦਿਓ । (ਵਿਘਨ)

**ਸ਼੍ਰੀ ਸਭਾਪਤੀ**: ਜਿੰਨਾ ਤੁਹਾਨੂੰ ਟਾਈਮ ਦਿੱਤਾ ਸੀ, ਉਸ ਤੋਂ ਦੋ ਮਿੰਟ ਉਪਰ ਹੋ ਚੁਕੇ ਹਨ ਔਰ ਮੈਂ ਦੂਸਰਾ ਮੈਂਬਰ ਕਾਲ ਅਪਾਨ ਕਰ ਲਿਆ ਹੈ (ਵਿਘਨ)

(ਇਸ ਸਮੇਂ ਕਾਮਰੇਡ ਗੁਰਨਾਮ ਸਿੰਘ ਧੀਰੋਵਾਲ ਬੋਲ ਰਹੇ ਸਨ ਔਰ ਸ਼੍ਰੀ ਰਘੂਨਾਥ ਸਹਾਏ ਪੁਰੀ ਵੀ ਬੋਲਣ ਲਈ ਖੜ੍ਹੇ ਸਨ।)

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**: ਚੇਅਰਮੈਨ ਸਾਹਿਬ, ਮੈਂ ਹਰਗੋਬਿੰਦਪੁਰਾ ਬਾਰੇ ਗਲ ਕਰਨੀ ਹੈ। (ਵਿਘਨ) ਉਥੇ ਮੇਰੇ ਹਲਕੇ ਵਿਚ ਕੋਈ ਸ਼ੂਗਰ ਮਿਲ ਨਹੀਂ। ਉਥੇ ਦੇ ਗੰਨੇ ਦੀ ਰਿਕਵਰੀ ਸਾਰੇ ਨਾਰਥ ਤੋਂ ਜ਼ਿਆਦਾ ਹੈ। ਜਿਹੜੀ ਮਿਲ ਵਿਚ ਉਹ ਗੰਨਾ ਚਲਾ ਜਾਂਦਾ ਹੈ ਉਸ ਮਿੱਲ ਦੀ ਰਿਕਵਰੀ ਵੱਧ ਜਾਂਦੀ ਹੈ। ਇਸ ਸਭ ਦੇ ਬਾਵਜੂਦ ਮੇਰੇ ਸ਼੍ਰੀ ਹਰਗੋਬਿੰਦਪੁਰਾ ਵਿਚ ਕੋਈ ਸ਼ੂਗਰ ਮਿਲ ਨਹੀਂ ਲਾਈ ਗਈ। (ਵਿਘਨ)

**ਸ਼੍ਰੀ ਸਭਾਪਤੀ**: ਸਰਦਾਰ ਸਾਹਿਬ, ਤੁਸੀਂ ਹੁਣ ਬੈਠ ਜਾਉ। (ਵਿਘਨ)

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**: ਪੰਜਾਬ ਵਿਚ ਹਰ ਜਗ੍ਹਾ ਕਤਲੋਗਾਰਤ ਹੋ ਰਹੀ ਹੈ। (ਵਿਘਨ)

**ਸ਼੍ਰੀ ਸਭਾਪਤੀ**: ਕਾਮਰੇਡ ਗੁਰਨਾਮ ਸਿੰਘ ਜੀ, ਤੁਸੀਂ ਬੈਠ ਜਾਓ। ਮੈਂ ਨੈਕਸਟ ਮੈਂਬਰ ਸਾਹਿਬ ਨੂੰ ਕਾਲ ਅਪਾਨ ਕਰ ਲਿਆ ਹੈ ਅਤੇ ਉਹ ਬੋਲਣ ਲਈ ਖੜ੍ਹੇ ਹਨ। Please sit down.

**ਸ਼੍ਰੀ ਰਘੂਨਾਥ ਸਹਾਏ ਪੁਰੀ (ਸੁਜਾਨਪੁਰ)** ਚੇਅਰਮੈਨ ਸਾਹਿਬ, 18 ਮਾਰਚ, 1992 ਨੂੰ ਗਵਰਨਰ ਸਾਹਿਬ ਨੇ ਇਸ ਹਾਊਸ ਵਿਚ ਜੋ ਭਾਸ਼ਣ ਦਿਤਾ, ਉਹ ਭਾਸ਼ਣ ਇਕ ਇਤਿਹਾਸਿਕ ਭਾਸ਼ਣ ਹੈ। ਮੈਂ ਉਸ ਭਾਸ਼ਣ ਦੇ ਨਾਲ ਆਪਣੀ ਸਹਿਮਤੀ ਪ੍ਰਗਟ ਕਰਦਾ ਹਾਂ। ਸਾਡੇ ਪ੍ਰਧਾਨ ਮੰਤਰੀ ਜੀ ਨੇ ਪਾਰਲੀਮੈਂਟ ਵਿਚ ਵਾਇਦਾ ਕੀਤਾ ਸੀ ਕਿ ਉਹ ਪੰਜਾਬ ਵਿੱਚ ਇਲੈਕਸ਼ਨਜ਼ ਜ਼ਰੂਰ ਕਰਵਾਉਣਗੇ। ਉਨ੍ਹਾਂ ਨੇ ਉਸ ਵੇਲੇ ਇਹ ਕਿਹਾ ਕਿ ਮੈਨੂੰ ਪੰਜਾਬ ਵਿਚ ਲੋਕਤੰਤਰ ਸਰਕਾਰ ਚਾਹੀਦੀ ਹੈ, ਮੈਨੂੰ ਪੰਜਾਬ ਦਾ ਚੀਫ਼ ਮਨਿਸਟਰ ਚਾਹੀਦਾ ਹੈ ਚਾਹੇ ਉਹ ਕਿਸੇ ਪਾਰਟੀ ਦਾ ਹੋਵੇ। ਚੋਣਾਂ ਆਈਆਂ। ਸੀਮਾਂ ਪਾਰ ਤੋਂ ਪਾਕਿਸਤਾਨ ਦਾ ਬੜਾ ਵੱਡਾ ਚੈਲੰਜ ਸੀ ਕਿ ਇਲੈਕਸ਼ਨਾਂ ਨਹੀਂ ਹੋਣ ਦੇਣੀਆਂ। ਸਾਡੇ ਪ੍ਰਾਈਮ ਮਨਿਸਟਰ ਨੇ ਉਹ ਚੈਲੰਜ ਅਕਸੈਪਟ ਕੀਤਾ। ਇਲੈਕਸ਼ਨਾਂ ਅਨਾਊਂਸ ਹੋਈਆਂ। ਸਾਡੇ ਪਿੰਡਾਂ ਵਿਚ ਅਤਿਵਾਦੀਆਂ ਨੇ ਇਸ਼ਤਿਹਾਰ ਲਗਾਏ, ਲੋਕਾਂ ਨੂੰ ਡਰਾਇਆ, ਧਮਕਾਇਆ ਅਤੇ ਕਿਹਾ ਕਿ ਜਿਹੜੇ ਲੋਕ ਇਲੈਕਸ਼ਨਾਂ ਵਿਚ ਸ਼ਾਮਲ ਹੋਣਗੇ ਉਨ੍ਹਾਂ ਨੂੰ ਗੋਲੀਆਂ ਨਾਲ ਉਡਾ ਦਿਤਾ ਜਾਏਗਾ। ਇਲੈਕਸ਼ਨ ਡਿਊਟੀ ਨਿਭਾਉਣ ਲਈ ਜਾ ਰਹੇ ਅੰਮ੍ਰਿਤਸਰ ਵਿਚ 9 ਕਰਮਚਾਰੀਆਂ ਦਾ ਕਤਲ ਕੀਤਾ। ਚੇਅਰਮੈਨ ਸਾਹਿਬ, ਹਾਲਤ ਇਹ ਸੀ ਕਿ ਲੋਕਾਂ ਦੇ ਮਨਾਂ ਵਿਚ ਇਕ ਡਰ ਸੀ। ਖ਼ਦਸ਼ੇ ਪੈਦਾ ਹੋ ਰਹੇ ਸੀ ਕਿ ਆਇਆ ਇਹ ਇਲੈਕਸ਼ਨਾਂ ਤੋੜ ਚੜ੍ਹ ਜਾਣਗੀਆਂ ? ਪਰ ਸਾਡੀ ਸਰਕਾਰ ਨੇ ਹਰ ਕੈਂਡੀਡੇਟ ਨੂੰ ਇਤਨੀ ਸਿਕਿਉਰਿਟੀ ਦਿੱਤੀ, ਐਸਾ ਇੰਤਜ਼ਾਮ ਕੀਤਾ ਜਿਸ ਦੇ ਸਿੱਟੇ ਵਜੋਂ ਕਿਸੇ ਵੀ ਕੈਂਡੀਡੇਟ ਦੀ ਹੱਤਿਆ ਨਹੀਂ ਹੋਈ। ਮੈਂ ਪਿਛਲੇ ਇਲੈਕਸ਼ਨਜ਼ ਦੀ ਗੱਲ ਕਰਦਾ ਹਾਂ,

ਪਿਛਲੀਆਂ ਇਲੈਕਸ਼ਨਾਂ ਜੋ ਪੋਸਟਪੋਨ ਹੋਈਆਂ, ਉਨ੍ਹਾਂ ਬਾਰੇ ਮੈਂ ਕਹਾਂਗਾ ਕਿ ਉਹ ਕਾਹਦੀਆਂ ਇਲੈਕਸ਼ਨਾਂ ਸਨ ਜਿਨ੍ਹਾਂ ਦੇ ਹੋਣ ਤੋਂ ਪਹਿਲਾਂ ਹੀ 27 ਕੈਂਡੀਡੇਟ ਮਰ ਜਾਣ । ਮੈਂ ਕਰਮਚਾਰੀਆਂ ਨੂੰ, ਪੁਲਿਸ ਅਫਸਰਾਂ ਨੂੰ, ਦੂਸਰੇ ਨਾਗਰਿਕ ਪਰਸ਼ਾਸ਼ਨ ਨੂੰ ਔਰ ਸੀ. ਆਰ. ਪੀ. ਐਫ. ਅਤੇ ਬੀ. ਐਸ. ਐਫ. ਸਭ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਇਲੈਕਸ਼ਨ ਨੂੰ ਪੂਰੀ ਤਰ੍ਹਾਂ ਕਾਮਯਾਬ ਕਰਵਾਇਆ । ਉਨ੍ਹਾਂ ਨੇ ਆਪਣਾ ਪੂਰਾ ਸਹਿਯੋਗ ਦਿੱਤਾ ਔਰ ਉਹ ਲੋਕ ਜਿਨ੍ਹਾਂ ਨੇ ਡਰ ਦੇ ਬਾਵਜੂਦ ਵੋਟਾਂ ਪਾਈਆਂ ਕਿਉਂਕਿ ਇਲੈਕਸ਼ਨਾਂ ਤੋਂ ਪਹਿਲਾਂ ਕਿਹਾ ਗਿਆ ਸੀ ਕਿ ਜਿਸ ਨੇ ਵੋਟ ਪਾਈ ਉਸ ਨੂੰ ਗੋਲੀ ਦਾ ਨਿਸ਼ਾਨਾਂ ਬਣਾਇਆ ਜਾਵੇਗਾ, ਤੇ ਮੈਂ ਉਨ੍ਹਾਂ ਲੋਕਾਂ ਨੂੰ ਵੀ ਵਧਾਈ ਦਿੰਦਾ ਹਾਂ । ਪਿੰਡਾਂ ਵਿਚ ਧਾਰਮਿਕ ਸਥਾਨਾਂ ਤੋਂ ਅਨਾਊਂਸਮੈਂਟ ਕੀਤੀ ਗਈ ਕਿ ਬਿਲਕੁਲ ਵੋਟਾਂ ਨਹੀਂ ਪਾਉਣੀਆਂ । ਪਰ ਵੋਟਾਂ ਪਈਆਂ ਔਰ ਫਿਰ ਇਹ ਕਾਂਗਰਸ ਪਾਰਟੀ ਦੀ ਸਰਕਾਰ ਬਣੀ । ਮੈਂ ਆਸ ਕਰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਹੇਠ ਪੰਜਾਬ, ਜੋ ਬੜੀ ਦੇਰ ਤੋਂ ਉਜੜਿਆ ਨਜ਼ਰ ਆ ਰਿਹਾ ਹੈ, ਸਰਦਾਰ ਬੇਅੰਤ ਸਿੰਘ ਜੀ ਮੁੜਕੇ ਉਹ ਖੁਸ਼ੀ ਪੰਜਾਬ ਨੂੰ ਵਾਪਿਸ ਦੇਣਗੇ । ਮੈਂ ਸਰਦਾਰ ਬੇਅੰਤ ਸਿੰਘ ਜੀ ਨੂੰ ਬੜੀ ਦੇਰ ਤੋਂ ਜਾਣਦਾ ਹਾਂ ਅਤੇ ਮੈਂ ਦੇਖਿਆ ਹੈ, ਕਿ ਉਨ੍ਹਾਂ ਦੇ ਮਨ ਵਿਚ ਲਗਨ ਹੈ ਗਰੀਬਾਂ ਦੀ ਸੇਵਾ ਕਰਨ ਦੀ, ਸੂਬੇ ਦੀ ਸੇਵਾ ਕਰਨ ਦੀ । ਮੈਂ ਗੁਮਰਾਹ ਹੋਏ ਯੁਵਕਾਂ ਨੂੰ ਕਹਾਂਗਾ ਕਿ ਅਸਾਲਟਾਂ ਨੂੰ ਛੱਡ ਦਿਓ, ਅਸਾਲਟਾਂ ਨਾਲ ਕੋਈ ਮਸਲਾ ਹੱਲ ਨਹੀਂ ਹੋਣਾ । ਉਹ ਅਸਾਲਟਾਂ ਨੂੰ ਛੱਡ ਕੇ ਆਉਣ, ਜਿਸ ਤਰ੍ਹਾਂ ਉਹ ਕਰਦੇ ਹਨ ਇਸ ਤਰ੍ਹਾਂ ਕੋਈ ਮਸਲਾ ਹੱਲ ਨਹੀਂ ਹੁੰਦਾ । ਕਿਉਂਕਿ ਮੇਰੇ ਪਾਸ ਸਮਾਂ ਘੱਟ ਹੈ, ਇਸ ਲਈ, ਮੈਂ, ਚੇਅਰਮੈਨ ਸਾਹਿਬ, ਤੁਹਾਡੇ ਸਾਹਮਣੇ ਇਹੀ ਬੇਨਤੀ ਕਰਾਂਗਾ ਕਿ ਪੰਜਾਬ ਉਹ ਸੂਬਾ ਹੈ ਜੋ ਹਿੰਦੁਸਤਾਨ ਦੀ ਨੁਮਾਂਇੰਦਗੀ ਕਰਦਾ ਸੀ, ਪੰਜਾਬੀਆਂ ਨੇ ਹਿੰਦੁਸਤਾਨ ਦੀ ਆਜ਼ਾਦੀ ਵਿਚ ਅਹਿਮ ਰੋਲ ਪਾਇਆ ਹੈ, ਅੱਜ ਅਸੀਂ ਸਾਰੇ ਇਥੇ ਚੁਣ ਕੇ ਆਏ ਹਾਂ, ਮੇਰੇ ਸਾਹਮਣੇ ਆਪੋਜ਼ੀਸ਼ਨ ਦੇ ਜੋ ਵੀਰ ਬੈਠੇ ਹਨ ਉਹ ਵੀ ਇਹ ਚੈਲੰਜ ਕਬੂਲ ਕਰਕੇ ਇਥੇ ਆਏ ਹਨ, ਇਸ ਲਈ ਅਸੀਂ ਸਾਰੇ ਇਕੱਠੇ ਹੋ ਕੇ ਚੈਲੰਜ ਨੂੰ ਕਬੂਲ ਕਰਨਾ ਹੈ ਔਰ ਪੰਜਾਬ ਵਿਚ ਖੁਸ਼ੀਆਂ ਵਾਪਸ ਲਿਆ-ਣੀਆਂ ਹਨ । ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਹੇਠ ਸਾਡਾ ਸੂਬਾ ਤਰੱਕੀ ਕਰੇਗਾ ।

ਬਾਕੀ, ਚੇਅਰਮੈਨ ਸਾਹਿਬ, ਜਿਹੜੇ ਅੱਤਵਾਦ ਦਾ ਲੋਕ ਸ਼ਿਕਾਰ ਹੋਏ ਹਨ ਔਰ ਜਿਹੜੇ ਲੋਕ ਬੇਸਹਾਰਾ ਹੋ ਗਏ ਹਨ, ਉਨ੍ਹਾਂ ਨੂੰ ਨੌਕਰੀਆਂ ਦਿੱਤੀਆਂ ਜਾਣ । ਬੈਂਕਾਂ ਵਿਚੋਂ ਲੋਨ ਮਨਜ਼ੂਰ ਹੁੰਦਾ ਹੈ ਪਰ ਬਗੈਰ ਪੈਸੇ ਲਏ ਬੈਂਕ ਵਾਲੇ ਪੈਸਾ ਨਹੀਂ ਦਿੰਦੇ । ਇਸ ਪਾਸੇ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਪੂਰੀ ਤਰ੍ਹਾਂ ਧਿਆਨ ਦੇਣਾ ਚਾਹੀਦਾ ਹੈ । ਬਾਕੀ, ਜਿਹੜੇ ਲੋਕਾਂ ਨੂੰ ਬੜੀ ਦੇਰ ਤੋਂ ਪੰਜਾਬ ਦੇ ਵਿਚ ਨੌਜਵਾਨਾਂ ਨੂੰ, ਨੌਕਰੀਆਂ ਨਹੀਂ ਮਿਲੀਆਂ, ਮੈਂ ਬੇਨਤੀ ਕਰਾਂਗਾ, ਕਿ ਨੌਕਰੀਆਂ ਵਿਚ ਏਜ ਰਿਲੈਕਸੇਸ਼ਨ ਦਿੱਤੀ ਜਾਵੇ ਤਾਕਿ ਜਿਹੜੀਆਂ ਪੰਜਾਬ ਦੇ ਵਿਚ ਨੌਕਰੀਆਂ ਔਰ ਜਿਹੜੇ ਨੌਜਵਾਨਾਂ ਨੂੰ ਨੌਕਰੀਆਂ ਨਹੀਂ ਮਿਲੀਆਂ ਉਨ੍ਹਾਂ ਨੂੰ ਮਿਲ ਸਕਣ । ਉਹ ਤਾਂ ਹੀ ਮਿਲ ਸਕਦੀਆਂ ਹਨ ਜੇਕਰ ਏਜ ਰਿਲੈਕਸੇਸ਼ਨ ਮਿਲੇ । ਮੈਂ ਸਮਝਦਾ ਹਾਂ ਕਿ ਬਾਦਲ ਸਾਹਿਬ ਦੀ ਸਰਕਾਰ ਵੇਲੇ ਪੰਜਾਬ ਵਿਚ ਅੱਤਵਾਦ ਸ਼ੁਰੂ ਹੋਇਆ ਹੈ । ਚੇਅਰਮੈਨ ਸਾਹਿਬ, ਟਾਈਮ ਥੋੜ੍ਹਾ ਹੋਣ ਕਰਕੇ ਮੈਂ ਜੋ ਲੋਕਾਂ ਦੀਆਂ ਸ਼ਿਕਾਇਤਾਂ ਹਨ ਉਨ੍ਹਾਂ ਦੀ ਵੀ ਗੱਲ ਕਰਾਂਗਾ ਤਾਕਿ ਉਹ ਕੁਐਸ਼ਚਨ ਰਾਹੀਂ ਨਾ ਲਿਆਉਣੀਆਂ ਪੈਣ ।

[ਸ਼੍ਰੀ ਰਘੂਨਾਥ ਸਹਾਏ ਪੁਰੀ]

ਚੇਅਰਮੈਨ ਸਾਹਿਬ, ਜਲੰਧਰ ਪਠਾਨਕੋਟ ਰੋਡ ਤੋਂ ਇਕ ਸੜਕ ਜਾਂਦੀ ਹੈ ਪਿੰਡ ਮੀਰਥਲ, ਗੁੜਾ ਘਿਆਲਾ ਵਗੈਰਾ ਨੂੰ ਉਥੇ ਮਿਲਟਰੀ ਨੇ ਰੁਕਾਵਟ ਪਾਈ ਹੋਈ ਹੈ ਜਿਸ ਨਾਲ ਕਿ 28 ਪਿੰਡਾਂ ਨੂੰ ਬੜੀ ਔਕੜ ਹੁੰਦੀ ਹੈ। ਇਸ ਕਰਕੇ ਮੇਰੀ ਬੇਨਤੀ ਹੈ ਕਿ ਇਸ ਪਾਸੇ ਧਿਆਨ ਦਿੱਤਾ ਜਾਵੇ ਔਰ ਮਿਲਟਰੀ ਵਾਲਿਆਂ ਵਲ ਚਾਰ ਦੀਵਾਰੀ ਕਰਕੇ ਲੋਕਾਂ ਲਈ ਸੜਕ ਨੂੰ ਖੋਲ ਦਿੱਤਾ ਜਾਵੇ।

ਚੇਅਰਮੈਨ ਸਾਹਿਬ, ਬਾਕੀ ਜਿਥੇ ਉਗਰਵਾਦ ਦਾ ਚੈਲੰਜ ਹੈ ਉਥੇ ਕੁਰਪਸ਼ਨ ਅਤੇ ਭ੍ਰਿਸ਼ਟਾਚਾਰ ਦਾ ਵੀ ਬਹੁਤ ਜ਼ੋਰ ਰਿਹਾ ਹੈ। ਇਥੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਜਿਨ੍ਹਾਂ ਅਫ਼ਸਰਾਂ ਤੇ ਕਰਮਚਾਰੀਆਂ ਨੇ ਬੜੀ ਮਿਹਨਤ ਨਾਲ ਔਰ ਇਮਾਨ-ਦਾਰੀ ਨਾਲ ਕੰਮ ਕੀਤਾ ਹੈ ਉਨ੍ਹਾਂ ਨੂੰ ਪੂਰਾ ਉਤਸ਼ਾਹ ਦੇਣਾ ਚਾਹੀਦਾ ਹੈ ਔਰ ਜਿਨ੍ਹਾਂ ਅਫ਼ਸਰਾਂ ਔਰ ਕਰਮਚਾਰੀਆਂ ਨੇ ਲੋਕਾਂ ਦਾ ਖ਼ੂਨ ਪੀਤਾ ਹੈ, ਕੋਈ ਵੀ ਕੰਮ ਲੋਕਾਂ ਦਾ ਪੈਸੇ ਲਏ ਬਗੈਰ ਨਹੀਂ ਕੀਤਾ, ਉਨ੍ਹਾਂ ਨੂੰ ਜ਼ਰੂਰ ਸਜ਼ਾਵਾਂ ਦੇਣੀਆਂ ਚਾਹੀਦੀਆਂ ਹਨ ਤਾਕਿ ਪੰਜਾਬ ਫਿਰ ਤੋਂ ਖੁਸ਼ਹਾਲ ਹੋ ਸਕੇ।

ਇਥੇ ਉਗਰਵਾਦ ਵਧਿਆ ਹੈ ਪਰ ਇਸ ਦੇ ਬਾਵਜੂਦ ਪੰਜਾਬ ਦੇ ਕਿਸਾਨਾਂ ਨੇ ਔਰ ਜ਼ਿਮੀਂਦਾਰਾਂ ਨੇ ਬਹੁਤ ਮਿਹਨਤ ਨਾਲ ਕੰਮ ਕੀਤਾ ਹੈ ਔਰ ਸੈਂਟਰ ਪੂਲ ਵਿਚ ਕਣਕ ਦਾ ਬਹੁਤ ਜ਼ਿਆਦਾ ਹਿੱਸਾ ਪਾਇਆ ਹੈ। ਇਹ ਬੜੀ ਸ਼ਲਾਘਯੋਗ ਗੱਲ ਹੈ। ਇਸ ਦੇ ਨਾਲ ਹੀ ਮੈਂ ਕਹਾਂਗਾ ਕਿ ਜਿਹੜਾ ਕੋਆਪਰੇਟਿਵ ਅਦਾਰਿਆਂ ਰਾਹੀਂ ਲੋਨ ਦਿਤਾ ਜਾਂਦਾ ਹੈ ਉਸ ਤੇ ਜਿਹੜਾ ਸਾਢੇ 12% ਵਿਆਜ ਲਿਆ ਜਾਂਦਾ ਹੈ ਇਸ ਨੂੰ ਘਟਾ ਕੇ 6% ਕਰ ਦੇਣਾ ਚਾਹੀਦਾ ਹੈ ਤਾਂਕਿ ਪੰਜਾਬ ਦਾ ਹਰ ਵਰਗ ਤਰੱਕੀ ਕਰ ਸਕੇ।

ਇਸ ਦੇ ਨਾਲ ਹੀ ਮੈਂ ਪ੍ਰਾਇਮ ਮਨਿਸਟਰ ਸਾਹਿਬ ਦਾ ਵੀ ਧੰਨਵਾਦ ਕਰਦਾ ਹਾਂ ਜਿਹੜਾ ਉਨ੍ਹਾਂ ਨੇ ਵਾਇਦਾ ਕੀਤਾ ਹੈ ਕਿ ਪਿੰਡਾਂ ਦੀ ਹਾਲਤ ਸੁਧਾਰਨ ਲਈ ਉਹ ਪੰਜਾਬ ਨੂੰ ਹੋਰ ਜ਼ਿਆਦਾ ਫੰਡਜ਼ ਦੇਣਗੇ। ਇਥੇ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਪਿੰਡਾਂ ਦੀਆਂ ਗਲੀਆਂ ਨਾਲੀਆਂ ਪੱਕੀਆਂ ਕਰਨ ਲਈ ਜਿਹੜੇ ਫੰਡਜ਼ ਦਿੱਤੇ ਜਾਂਦੇ ਹਨ ਉਨ੍ਹਾਂ ਤੇ ਜ਼ਰੂਰ ਚੈਕ ਰਖਿਆ ਜਾਣਾ ਚਾਹੀਦਾ ਹੈ। ਉਨ੍ਹਾਂ ਫੰਡਜ਼ ਦਾ ਇਸਤੇਮਾਲ ਠੀਕ ਨਹੀਂ ਕੀਤਾ ਜਾਂਦਾ। ਮੇਰੇ ਹਲਕੇ ਵਿਚ ਬਹੁਤ ਸਾਰੇ ਅਜਿਹੇ ਪਿੰਡ ਹਨ ਜਿਥੇ ਅਜ਼ਾਦੀ ਤੋਂ ਬਾਅਦ ਹੁਣ ਤਕ ਕੋਈ ਕੰਮ ਨਹੀਂ ਹੋਇਆ। ਛਾਬਲਾ, ਝਲੋਆ, ਦਰਸ਼ੋਪੁਰ ਪਪਿਆਲ, ਮਿਰਜਾਪੁਰ. ਐਮਾਂ ਚਾਂਗਾ, ਘਲਿਆਰੀ, ਸੁਜਾਨਪੁਰ ਦੇਹਾਤੀ, ਅਸਲਾਮਪੁਰ ਆਦਿ ਕਈ ਪਿੰਡ ਹਨ ਜਿਥੇ ਕੋਈ ਕੰਮ ਨਹੀਂ ਹੋਇਆ। (ਘੰਟੀ)

ਚੇਅਰਮੈਨ ਸਾਹਿਬ, ਜੋ ਨਵੀਆਂ ਸੜਕਾਂ ਬਣਾਉਣ ਦਾ ਪ੍ਰੋਗਰਾਮ ਹੈ, ਇਹ ਬਿਲਕੁਲ ਖ਼ਤਮ ਕਰ ਦਿੱਤਾ ਗਿਆ ਹੈ। ਇਹ ਸੜਕਾਂ ਬਣਾਉਣ ਦਾ ਪ੍ਰੋਗਰਾਮ ਸ਼ੁਰੂ ਕਰਨਾ ਚਾਹੀਦਾ ਹੈ ਔਰ ਜਿਹੜੀਆਂ ਫਲਟ ਲਿੰਕ ਰੋਡਜ਼ ਹਨ, ਜਿਥੇ ਜਿਥੇ ਨਹੀਂ ਬਣੀਆਂ ਉਹ ਜਲਦੀ ਬਣਾਉਣੀਆਂ ਚਾਹੀਦੀਆਂ ਹਨ।

ਇਸੇ ਤਰ੍ਹਾਂ ਪੁਲਾਂ ਦੇ ਨਾ ਹੋਣ ਕਰਕੇ ਲੋਕਾਂ ਨੂੰ ਬੜੀ ਮੁਸ਼ਕਲ ਪੇਸ਼ ਆਉਂਦੀ ਹੈ। ਮੇਰੇ ਹਲਕੇ ਵਿਚ, ਛਾਬਲੇ-ਘਰੋਟਾ ਤੇ ਪੁਲ ਜੋ ਬਣ ਰਿਹਾ ਹੈ ਉਹ ਜਲਦੀ ਬਣਾਇਆ ਜਾਣਾ ਚਾਹੀਦਾ ਹੈ।

**Mr. Chairman** : Wind up please.

**ਸ਼੍ਰੀ ਰਘੂਨਾਥ ਸਹਾਏ ਪੁਰੀ :** ਇਕ ਮੈਂ ਬੇਨਤੀ ਕਰਾਂਗਾ ਕਿ ਜਿਹੜੀ ਪੰਚਾਇਤੀ ਰਾਜ ਖੇਡ ਪ੍ਰੀਸ਼ਦ ਹੈ ਇਸ ਨੂੰ ਸਪੋਰਟ ਡਿਪਾਰਟਮੈਂਟ ਵਿਚ ਮਰਜ ਕੀਤਾ ਜਾਣਾ ਚਾਹੀਦਾ ਹੈ। (ਘੰਟੀ) ਇਕ ਗੱਲ ਮੈਂ ਸ਼ਡਿਊਲਡ ਕਾਸਟਸ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਜਿਹੜਾ ਬੈਕ-ਲਾਗ ਚਲਿਆ ਆਉਂਦਾ ਹੈ ਉਸ ਨੂੰ ਖਤਮ ਕਰਨਾ ਚਾਹੀਦਾ ਹੈ ਔਰ ਇਨ੍ਹਾਂ ਨੂੰ ਸਸਤੇ ਭਾਅ ਤੇ ਕਰਜ਼ੇ ਵੀ ਦੇਣੇ ਚਾਹੀਦੇ ਹਨ। (ਘੰਟੀ)

ਇਕ ਮੇਰੇ ਹਲਕੇ ਸੁਜਾਨਪੁਰ ਵਿਚ ਕੋਈ ਵੀ ਲੜਕੀਆਂ ਦਾ ਕਾਲਜ ਨਹੀਂ ਹੈ। ਮੇਰੀ ਬੇਨਤੀ ਹੈ ਕਿ ਉਥੇ ਇਕ ਗਰਲਜ਼ ਕਾਲਜ ਜ਼ਰੂਰ ਖੋਲ੍ਹਣਾ ਚਾਹੀਦਾ ਹੈ।

ਇਕ ਮੈਂ ਬੇਨਤੀ ਹੋਰ ਕਰਾਂਗਾ ਕਿ ਮੇਰਾ ਹਲਕਾ ਕੰਡੀ ਦਾ ਏਰੀਆ ਹੈ, ਉਥੇ ਡਿਸਪੈਂਸਰੀਆਂ ਨਹੀਂ ਹਨ। ਇਸ ਲਈ ਜਲਦੀ ਹੀ ਡਿਸਪੈਂਸਰੀਆਂ ਖੋਲ੍ਹਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ। (ਘੰਟੀ) ਚੇਅਰਮੈਨ ਸਾਹਿਬ, ਸਾਡੇ ਵੇਲੇ ਟਾਈਮ ਕਿਉਂ ਘੱਟ ਗਿਆ ਹੈ। ਮੈਂ ਆਪੇ ਹੀ ਖ਼ਤਮ ਕਰ ਦੇਵਾਂਗਾ।

ਇਕ ਮੇਰੀ ਬੇਨਤੀ ਹੈ ਕਿ ਪਠਾਨਕੋਟ ਸਬ-ਡਵੀਜ਼ਨ ਨੂੰ ਜ਼ਰੂਰ ਜ਼ਿਲ੍ਹਾ ਬਣਾਉਣਾ ਚਾਹੀਦਾ ਹੈ। (ਘੰਟੀ) ਮੇਰੀਆਂ ਦੋ ਤਿੰਨ ਬੇਨਤੀਆਂ ਹੋਰ ਰਹਿ ਗਈਆਂ ਹਨ।

ਇਕ ਮੇਰੇ ਹਲਕੇ ਵਿਚ ਜਿਹੜੀਆਂ ਛੋਟੀਆਂ ਛੋਟੀਆਂ ਮਿਉਂਸਪਲ ਕਮੇਟੀਆਂ ਹਨ ਉਨ੍ਹਾਂ ਵਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। ਜਿਹੜੇ ਮੁਲਾਜ਼ਮ ਰਿਟਾਇਰ ਹੋ ਗਏ ਹਨ ਉਨ੍ਹਾਂ ਨੂੰ ਉਨ੍ਹਾਂ ਦੇ ਬਕਾਏ ਜਰੂਰ ਮਿਲਣੇ ਚਾਹੀਦੇ ਹਨ।

ਚੇਅਰਮੈਨ ਸਾਹਿਬ, ਮੈਂ ਤਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ। ਸਰਕਾਰੀ ਡਿਪੂ ਜੋ ਹਨ ਉਨ੍ਹਾਂ ਤੇ ਸਸਤੀਆਂ ਚੀਜ਼ਾਂ ਮਿਲਣੀਆਂ ਚਾਹੀਦੀਆਂ ਹਨ। ਡਿਪੂ ਵਾਲੇ ਚੀਜ਼ਾਂ ਦੀ ਬਲੈਕ ਕਰ ਰਹੇ ਹਨ। ਡਿਪੂਆਂ ਤੇ ਚੀਜ਼ਾਂ ਨਹੀਂ ਮਿਲਦੀਆਂ। ਜਿਹੜੇ ਡਿਪੂ ਬਲੈਕ ਕਰਦੇ ਹਨ, ਉਨ੍ਹਾਂ ਦੇ ਡਿਪੂ ਕੈਂਸਲ ਹੋਣੇ ਚਾਹੀਦੇ ਹਨ। ਮੇਰੇ ਇਲਾਕੇ ਵਿਚ ਕਈ ਜਗ੍ਹਾ ਹਨ ਜਿਥੇ ਬੱਸਾਂ ਨਹੀਂ ਖੜ੍ਹੀਆਂ ਹੁੰਦੀਆਂ। ਇਸ ਬਾਰੇ ਰੋਡਵੇਜ਼ ਡਿਪਾਰਟਮੈਂਟ ਨੂੰ ਹਿਦਾ-ਇਤ ਕੀਤੀ ਜਾਵੇ। ਮੈਂ ਅਖੀਰ ਵਿਚ ਤੁਹਾਡਾ, ਚੇਅਰਮੈਨ ਸਾਹਿਬ, ਧੰਨਵਾਦ ਕਰਦਾ ਅਤੇ ਆਸ ਕਰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਥੱਲੇ ਪੰਜਾਬ ਦੇ ਸਾਰੇ ਮਸਲੇ ਹੱਲ ਹੋ ਜਾਣਗੇ। ਪੰਜਾਬ ਬੜਾ ਹਸਦਾ ਅਤੇ ਫੁਲਦਾ ਪੰਜਾਬ ਸੀ, ਪੰਜਾਬ ਦਾ ਨਾਂ ਸਾਰੀ ਦੁਨੀਆਂ ਵਿਚ ਲਿਆ ਜਾਂਦਾ ਸੀ, ਹੁਣ ਜਿਹੜੀ ਲੋਕਾਂ ਦੀ ਚੁਣੀ ਹੋਈ ਸਰਕਾਰ ਬਣੀ ਹੈ, ਇਹ ਸਾਰੇ ਮਸਲੇ ਹੱਲ ਕਰਨ ਦੀ ਕੋਸ਼ਿਸ਼ ਕਰੇਗੀ।

**ਸ੍ਰੀ ਸਭਾਪਤੀ** ਸਾਥੀ ਜੀ, ਤੁਸੀਂ ਪੰਜ ਮਿੰਟ ਬੋਲ ਸਕਦੇ ਹੋ ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** (ਬਾਘਾ ਪੁਰਾਣਾ). ਚੇਅਰਮੈਨ ਸਾਹਿਬ, ਮੈਂ ਇਕੱਲਾ ਇਕੱਲਾ ਹੀ ਮਾਂ ਦਾ ਪੁੱਤ ਹਾਂ ਔਰ ਮੈਨੂੰ ਬੋਲਣ ਲਈ ਟਾਈਮ ਜ਼ਿਆਦਾ ਮਿਲਣਾ ਚਾਹੀਦਾ ਹੈ ।

**ਸ੍ਰੀ ਸਭਾਪਤੀ:** ਸਾਥੀ ਜੀ, ਤੁਹਾਨੂੰ ਜ਼ਿਆਦਾ ਟਾਈਮ ਨਹੀਂ ਮਿਲ ਸਕਦਾ । ਤੁਸੀਂ ਇਸ ਗੱਲ ਨੂੰ ਡਿਸਕਸ ਕਰਨ ਦੀ ਬਜਾਏ ਬੋਲਣਾ ਸ਼ੁਰੂ ਕਰੋ ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ:** ਚੇਅਰਮੈਨ ਸਾਹਿਬ, ਮੈਂ ਤੁਹਾਡਾ ਬੜਾ ਹੀ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ । ਮੈਂ ਗਵਰਨਰ ਸਾਹਿਬ ਦੇ ਐਡਰੈਸ ਨਾਲ ਆਪਣੀ ਅਸਹਿਮਤੀ ਪਰਗਟ ਕਰਦਾ ਹਾਂ । 18 ਤਰੀਕ ਨੂੰ ਜੋ ਡੈਮੋਕਰੇਸੀ ਦਾ ਕਤਲ ਹੋਇਆ ਔਰ ਉਸ ਵਿਚ ਜੋ ਕੁਝ ਵਾਪਰਿਆ ਉਹ ਗਵਰਨਰ ਸਾਹਿਬ ਦੀ ਆਪਣੀ ਮੌਜੂਦਗੀ ਵਿਚ ਵਾਪਰਿਆ । ਗਵਰਨਰ ਸਾਹਿਬ ਆਪਣੀ ਮੌਜੂਦਗੀ ਵਿਚ ਇਕ ਐਮ.ਐਲ.ਏ. ਦੀ ਰਾਖੀ ਨਹੀਂ ਕਰ ਸਕੇ ਤਾਂ ਆਮ ਜਨਤਾ ਦੀ ਕੀ ਰਾਖੀ ਕਰ ਸਕਦੇ ਹਨ । (ਥੰਪਿੰਗ) ਮੈਂ ਚੇਅਰਮੈਨ ਸਾਹਿਬ, ਉਹ ਲਫਜ਼ ਜਿਹੜੇ ਮੇਰੇ ਵਲੋਂ ਬੋਲੇ ਗਏ ਸਨ, ਦੁਹਰਾਣਾ ਚਾਹੁੰਦਾ ਹਾਂ (ਵਿਘਨ) ਇਹ ਮੈਂ ਤੁਹਾਡੀ ਇਜਾਜ਼ਤ ਦੇ ਨਾਲ ਕਹਿ ਰਿਹਾ ਹਾਂ । 19 ਫਰਵਰੀ ਨੂੰ ਜਿਸ ਤਰ੍ਹਾਂ ਇਲੈਕਸ਼ਨ ਹੋਏ, ਉਹ ਸਭ ਨੂੰ ਪਤਾ ਹੀ ਹੈ । ਜੂਨ ਦੇ ਇਲੈਕਸ਼ਨ ਕੈਂਸਲ ਕਰਨ ਤੋਂ ਬਾਅਦ ਕਾਂਗਰਸ ਪੰਜਾਬ ਵਿਚ ਸੱਤਾ ਵਿਚ ਆਈ । ਪੰਜਾਬ ਦਾ ਸੰਕਟ ਪਹਿਲਾਂ ਹੀ ਬਹੁਤ ਗਹਿਰਾ ਸੀ ਪਰ ਇਸ ਤੋਂ ਬਾਅਦ ਹੋਰ ਵੀ ਜ਼ਿਆਦਾ ਗਹਿਰਾ ਹੋਵੇਗਾ । ਸਾਨੂੰ ਇਹ ਚਾਹੀਦਾ ਹੈ ਕਿ ਪੰਜਾਬ ਦੇ ਮਸਲੇ ਦਾ ਹੱਲ ਛੇਤੀ ਤੋਂ ਛੇਤੀ ਕੱਢ ਕੇ ਹਾਲਾਤ ਠੀਕ ਕੀਤੇ ਜਾਣ । ਇਸ ਮੰਜ਼ਲ ਵੱਲ ਪਹੁੰਚਣ ਲਈ ਸਾਰੇ ਪੰਜਾਬੀਆਂ ਦਾ ਇਕੋ ਹੀ ਦ੍ਰਿਸ਼ਟੀਕੋਣ ਹੋਣਾ ਚਾਹੀਦਾ ਹੈ ਅਤੇ ਉਸਤੇ ਸਹਿਮਤੀ ਪੈਦਾ ਕਰਨੀ ਚਾਹੀਦੀ ਹੈ । ਮੇਰੇ ਖਿਆਲ ਵਿਚ ਇਹ ਲਫਜ਼ ਕਿਸੇ ਨੂੰ ਕੋਈ ਚੁਭਵੇਂ ਨਹੀਂ ਲਗਦੇ ਜਿਨ੍ਹਾਂ ਨੇ ਮੇਰੇ ਨਾਲ ਬਦਸਲੂਕੀ ਕੀਤੀ ਹੈ । ਹੁਣ ਮੈਂ ਗੱਲ ਕਰਾਂ ਜਿਹੜਾ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਫਰੀ ਐਂਡ ਫੇਅਰ ਇਲੈਕਸ਼ਨਾਂ ਬਾਰੇ ਕਿਹਾ ਗਿਆ ਹੈ । ਚੇਅਰਮੈਨ ਸਾਹਿਬ, 22 ਜੂਨ ਦੀਆਂ ਇਲੈਕਸ਼ਨਾਂ 22 ਘੰਟੇ ਪਹਿਲਾਂ ਰੱਦ ਕੀਤੀਆਂ ਗਈਆਂ । ਇਹ ਰੱਦ ਕਿਉਂ ਕੀਤੀਆਂ ਗਈਆਂ ? ਉਸ ਦੇ ਵਿਚ ਇਕ ਮੰਤਵ ਸੀ । ਰਾਜ ਭਾਗ ਵਾਲੀ ਪਾਰਟੀ ਦੇ ਕੇਂਦਰ ਵਿਚ ਬਹਿੰਦਿਆਂ ਸਾਰ ਦਿਮਾਗ ਵਿਚ ਇਹ ਗਲ ਆ ਗਈ ਕਿਉਂਕਿ ਇਨ੍ਹਾਂ ਦਾ ਬਾਈਕਾਟ ਸੀ ਇਹ ਬਾਈ-ਕਾਟ ਕਿਉਂ ਸੀ ? ਕਿਉਂਕਿ ਸਾਰੇ ਦੇਸ਼ ਵਿਚ ਬਾਹਰਲੇ ਸੂਬਿਆਂ ਨੂੰ ਇਹ ਦਸਣਾ ਚਾਹੁੰਦੇ ਸਨ ਕਿ ਪੰਜਾਬ ਮੱਚ ਰਿਹਾ ਹੈ , ਸੜ ਰਿਹਾ ਹੈ । ਪੰਜਾਬ ਦੇ ਹਾਲਾਤ ਖੁਸ਼ਗਵਾਰ ਨਹੀਂ, ਇਸ ਕਰਕੇ ਅਸੀਂ ਚੋਣਾਂ ਨਹੀਂ ਲੜ ਰਹੇ । ਪੰਜਾਬ ਨੂੰ, ਪੰਜਾਬੀਆਂ ਨੂੰ,ਪੰਜਾਬੀਅਤ ਨੂੰ ਬਦਨਾਮ ਕਰਕੇ ਬਾਹਰਲੇ ਸੂਬਿਆਂ ਵਿਚ ਕੇਂਦਰ ਨੇ ਰਾਜ ਭਾਗ ਬਣਾਉਣ ਦੀ ਖ਼ਾਤਰ ਇਹ ਸਾਜਿਸ਼ ਰਚ ਕੇ ਬਾਈਕਾਟ ਕੀਤਾ (ਵਿਘਨ)

**ਸ੍ਰੀ ਸਭਾਪਤੀ** : ਤੁਸੀਂ ਆਪਣੀ ਸਪੀਚ ਤੱਕ ਮਹਿਦੂਦ ਰਹੋ ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਚੇਅਰਮੈਨ ਸਾਹਿਬ, 19 ਫਰਵਰੀ ਦੀਆਂ ਜਿਹੜੀਆਂ ਚੋਣਾਂ ਹੋਈਆਂ ਹਨ ਜਿਨ੍ਹਾਂ ਵਿਚ ਅਸੀਂ ਵੀ ਜਿੱਤ ਕੇ ਆਏ ਹਾਂ । ਇਹ ਵੋਟਾਂ

ਸਿਰਫ 25% ਜਾਂ 21% ਪਈਆਂ ਹਨ । ਇਕ ਬੱਚੇ ਨੂੰ ਵੀ ਪਾਸ ਹੋਣ ਲਈ 33% ਨੰਬਰ ਚਾਹੀਦੇ ਹਨ । (ਥੰਪਿੰਗ) ਇਹ ਪਰਸੈਂਟੇਜ ਬਹੁਤ ਜ਼ਿਆਦਾ ਘੱਟ ਹੈ । ਇਹ ਘੱਟ ਵੋਟਾਂ ਵਾਲੀ ਸਰਕਾਰ ਹੈ । ਇਹ ਇਲੈਕਸ਼ਨ ਇਨ੍ਹਾਂ ਨੇ ਦੁਬਾਰਾ ਇਸ ਕਰਕੇ ਜਲਦੀ ਕਰਵਾਏ ਤਾਂ ਕਿ ਇਥੇ ਪੰਜਾਬ ਵਿਚ ਸੱਤਾ ਹਥਿਆ ਲਈਏ ਅਤੇ ਉਤੇ ਸੈਂਟਰ ਵਿਚ ਵੀ 13 ਸੀਟਾਂ ਤੇ ਕਬਜ਼ਾ ਕਰ ਲਈਏ । ਉਹ ਅਕਾਲੀ ਜਿਹੜੇ ਬਾਈਕਾਟ ਕਰ ਗਏ, ਉਹ ਕਿਉਂ ਕਰ ਗਏ ?

ਇਨ੍ਹਾਂ ਨੇ ਅਕਾਲੀ ਵੀਰਾਂ ਨੂੰ ਪੈਕੇਜ ਦਾ ਸੱਦਾ ਦੇ ਕੇ ਲੈਸਾਂ-ਦੇਸਾਂ ਕਰਕੇ ਹੱਥ ਜੇਬ ਵਿਚ ਪਾ ਲਿਆ ਅਤੇ ਮੁੜਕੇ ਬਹਿ ਗਏ ਜਿਸ ਕਾਰਨ ਅਕਾਲੀਆਂ ਦੇ ਦਿਲ ਟੁੱਟ ਗਏ ਤੇ ਉਹ ਪਿਛੇ ਹਟ ਗਏ ਹਨ। ਉਨ੍ਹਾਂ ਨੂੰ ਇਕ ਤਰ੍ਹਾਂ ਨਾਲ ਜ਼ਲੀਲ ਕੀਤਾ ਗਿਆ । (ਘੰਟੀ) ਇਸ ਕਾਰਨ ਅਕਾਲੀਆਂ ਨੇ ਚੋਣਾਂ ਨਹੀਂ ਲੜੀਆਂ ।

**ਸ੍ਰੀ ਸਭਾਪਤੀ** : ਸਾਥੀ ਸਾਹਿਬ, ਤੁਹਾਡਾ ਇਕ ਮਿੰਟ ਦਾ ਸਮਾਂ ਰਹਿ ਗਿਆ ਹੈ । ਤੁਸੀਂ ਜਲਦੀ ਵਾਈਂਡ ਅਪ ਕਰੋ ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਇਸ ਤਰ੍ਹਾਂ ਨਾ ਕਰੋ ਜੀ । ਮੈਂ ਹੁਣ ਲਾਅ ਐਂਡ ਆਰਡਰ ਦੀ ਗੱਲ ਕਰਦਾ ਹਾਂ । ਲਾਅ ਐਂਡ ਆਰਡਰ ਕਦੋਂ ਤੋਂ ਟੁੱਟਿਆ ਆ ਰਿਹਾ ਹੈ । ਪਿਛਲੇ 3 ਸਾਲ ਤੋਂ ਟੁੱਟਿਆ ਆ ਰਿਹਾ ਹੈ । ਅੰਗ੍ਰੇਜ਼ ਤਾਂ ਚਲੇ ਗਏ, ਫੇਰ ਇਨ੍ਹਾਂ ਦੀ ਸਰਕਾਰ ਆਈ । ਉਸ ਨੇ ਵੀ ਪਾੜੋ ਤੇ ਰਾਜ ਕਰੋ ਦੀ ਨੀਤੀ ਅਪਣਾਈ, ਇਨ੍ਹਾਂ ਨੇ ਵੀ ਦੇਖਿਆ ਕਿ ਕੁਲ ਸਵਾ ਕਰੋੜ ਤਾਂ ਸਿੱਖ ਹਨ, ਵਿਚੋਂ 80 ਲੱਖ ਨੂੰ ਠੇਡਾ ਮਾਰੀਏ ਅਤੇ ਸਾਰੇ ਮੁਲਕ ਦੀਆਂ ਵੋਟਾਂ ਲਈਏ । ਇਨ੍ਹਾਂ ਨੇ ਦਰਬਾਰ ਸਾਹਿਬ ਦੀ ਬੇਪਤੀ ਕੀਤੀ, ਬੇਅਦਬੀ ਕੀਤੀ, ਉਥੇ ਫੌਜ ਵਾੜੀ, ਟੈਂਕ ਵਾੜੇ, ਉਸਨੂੰ ਢੁਹਾਇਆ ਜਿਸ ਦੀ ਨੀਂਹ ਮੀਆਂ ਮੀਰ ਨੇ ਰਖੀ ਸੀ, ਜਿਸ ਦੇ ਚਾਰ ਦਰਵਾਜ਼ੇ ਚਾਰਾਂ ਦਿਸ਼ਾਵਾਂ ਵੱਲ ਖੁਲ੍ਹਦੇ ਹਨ । ਜਿਥੇ ਗਰੀਬ ਜਾਵੇ, ਅਮੀਰ ਜਾਵੇ, ਹਿੰਦੂ ਜਾਵੇ, ਸਿੱਖ ਜਾਵੇ, ਮੁਸਲਮਾਨ ਜਾਵੇ, ਮਜ਼੍ਹਬੀ ਸਿੱਖ ਜਾਵੇ ਉਹ ਆਪਣੇ ਮਨ ਦੀਆਂ ਮੂੰਹੋਂ ਮੰਗੀਆਂ ਮੁਰਦਾਂ ਪਾਵੇ । ਇਨ੍ਹਾਂ ਨੇ ਉਸ ਦੀ ਵੀ ਬੇਪਤੀ ਕੀਤੀ ।

**ਸ੍ਰੀ ਸਭਾਪਤੀ** : ਸਾਥੀ ਸਾਹਿਬ, ਪਲੀਜ਼, ਟਾਈਮ ਹੋ ਗਿਆ ਹੈ । ਹੁਣ ਤੁਸੀਂ ਵਾਈਂਡ ਅਪ ਕਰੋ ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਚੇਅਰਮੈਨ ਸਾਹਿਬ, ਮੈਂ ਬੇਗੁਨਾਹਾ ਦੇ ਕਤਲ ਦੇ ਹੱਕ ਵਿੱਚ ਨਹੀਂ, ਜਿਹੜੀਆਂ ਸਾਡੀਆਂ ਮਾਵਾਂ ਭੈਣਾਂ ਵਿਧਵਾ ਹੁੰਦੀਆਂ ਹਨ, ਬੱਚੇ ਯਤੀਮ ਹੁੰਦੇ ਹਨ ਮੈਂ ਉਨ੍ਹਾਂ ਦੇ ਹੱਕ ਵਿਚ ਨਹੀ :

ਖ਼ੂਨ ਆਖਿਰ ਖ਼ੂਨ ਹੈ, ਟਪਕੇਗਾ ਤੋ ਜਮ ਜਾਏਗਾ
ਜ਼ੁਲਮ ਆਖਿਰ ਜ਼ੁਲਮ ਹੈ, ਪੜੇਗਾ ਤੋ ਮਿਟ ਜਾਏਗਾ ।

ਹੁਣ ਮੈਂ ਪੁਲਿਸ ਰਿਪ੍ਰੈਸ਼ਨਜ਼ ਬਾਰੇ ਕਹਿਣਾ ਹੈ......

**ਸ੍ਰੀ ਸਭਾਪਤੀ** : ਸਾਥੀ ਸਾਹਿਬ, ਦੂਸਰੇ ਮੈਂਬਰ ਸਾਹਿਬਾਨ ਨੇ ਵੀ ਬੋਲਣਾ ਹੈ । ਹੁਣ ਤੁਸੀਂ ਬੈਠ ਜਾਓ । ਜਾਂ ਸਿਰਫ ਇਕ ਮਿੰਟ ਹੋਰ ਲਵੋ ।

**ਸ਼੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਚੇਅਰਮੈਨ ਸਾਹਿਬ, ਹੁਣ ਮੈਂ ਪੁਲਿਸ ਐਕਸੈਸਿਜ਼ ਬਾਰੇ ਕੁਝ ਕਹਾਂਗਾ। ਇਹ ਠੀਕ ਹੈ ਕਿ ਸਾਰੇ ਪੁਲਿਸ ਵਾਲੇ ਦੋਸ਼ੀ ਨਹੀਂ ਹਨ ਪਰ ਫੇਰ ਵੀ ਸਾਨੂੰ ਇਸ ਮਸਲੇ ਨੂੰ ਗੰਭੀਰਤਾ ਨਾਲ ਹੱਲ ਕਰਨਾ ਚਾਹੀਦਾ ਹੈ। ਪੁਲਿਸ ਦੁਆਰਾ ਬੜੇ ਜ਼ੁਲਮ ਹੋ ਰਹੇ ਹਨ, ਤਸ਼ੱਦਦ ਹੋ ਰਹੇ ਹਨ ਅਤੇ ਹੋਏ ਹਨ। ਅੱਜ ਵੀ ਪੁਲਿਸ ਹਾਵੀ ਹੈ। ਜਿਹੜੇ ਚੰਗੇ ਹਨ, ਮੈਂ ਉਨ੍ਹਾਂ ਅਫਸਰਾਂ ਨੂੰ ਦੋਸ਼ ਨਹੀਂ ਦਿੰਦਾ। ਇਹ ਇਕ ਪਿੰਡ ਵਿੱਚ ਜਾਂਦੇ ਹਨ ਸਾਡੇ ਵੀਰਿਆਂ ਵਿੱਚ ਅਤੇ ਕਹਿੰਦੇ ਹਨ ਕਿ ਸਿੰਘ ਆਏ ਹਨ, ਰੋਟੀ ਖਾਣੀ ਹੈ ਅਤੇ ਦੂਜੇ ਦਿਨ ਚਾਰ ਪੁਲਿਸ ਵਾਲੇ ਵਰਦੀਆਂ ਪਾ ਕੇ ਚਲੇ ਜਾਂਦੇ ਹਨ ਅਤੇ ਉਨ੍ਹਾਂ ਦੇ ਮੁੰਡੇ ਨੂੰ ਲੈ ਜਾਂਦੇ ਹਨ, ਉਸਨੂੰ ਮਾਰਦੇ ਕੁੱਟਦੇ ਹਨ, ਤਸੀਹੇ ਦਿੰਦੇ ਹਨ। ਉਸਦੇ ਮਾਂ-ਬਾਪ ਵਿਲਕਦੇ ਹਨ, ਪੰਚਾਇਤ ਨੂੰ ਲਿਜਾਂਦੇ ਹਨ, ਲੀਡਰ ਨੂੰ ਲਿਜਾਂਦੇ ਹਨ। ਪਰ ਕੁਝ ਨਹੀਂ ਬਣਦਾ। ਆਖਿਰ ਮਾਂ-ਬਾਪ ਕੋਈ ਕੋਠਾ ਵੇਚਦੇ ਹਨ ਅਤੇ ਇਨ੍ਹਾਂ ਦਾ ਢਿੱਡ ਭਰਦੇ ਹਨ। ਉਤਨੀ ਦੇਰ ਨੂੰ ਥਾਣੇਦਾਰ ਬਦਲ ਜਾਂਦਾ ਹੈ ਅਤੇ ਦੂਜਾ ਕੋਈ ਆ ਜਾਂਦਾ ਹੈ। ਫੇਰ ਉਹੀ ਸਿਲਸਿਲਾ ਸ਼ੁਰੂ ਹੋ ਜਾਂਦਾ ਹੈ। ਫੇਰ ਜਿਹੜਾ ਜ਼ੁਲਮ ਉਸ ਮਾਸੂਮ ਨਾਲ ਹੋਇਆ ਹੁੰਦਾ ਹੈ ਉਹ ਬਰਦਾਸ਼ਤ ਤੋਂ ਬਾਹਰ ਹੋ ਜਾਂਦਾ ਹੈ ਅਤੇ ਬੱਚਾ ਬਾਗੀ ਹੋ ਜਾਂਦਾ ਹੈ।

**ਸ਼੍ਰੀ ਸਭਾਪਤੀ**: ਹੁਣ ਖ਼ਤਮ ਕਰੋ।

**ਸ਼੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ**: ਮੈਂ ਹੁਣ ਪੰਜਾਬ ਬਾਰੇ ਕਹਿਣਾ ਚਾਹੁੰਦਾ ਹਾਂ। ਮੈਂ ਬੇਨਤੀ ਕਰਾਂਗਾ ਕਿ ਸੈਂਟਰ ਨੇ ਸਾਡੇ ਨਾਲ ਧੱਕਾ ਕੀਤਾ ਹੋਇਆ ਹੈ। ਮੈਂ ਯਾਦ ਕਰਾਵਾਂ ਕਿ ਉਨ੍ਹਾਂ ਨੇ ਹਿੰਦੁਸਤਾਨ ਦੇ ਨਕਸ਼ੇ ਤੇ ਦੇਖਿਆ ਕਿ ਕਿਥੇ ਕਿੰਨਾ ਪੈਸਾ ਪਿਆ ਹੈ, ਪੰਜਾਬ ਦੇ ਲੋਕਾਂ ਦੀਆਂ ਫਿਕਸਡ ਡਿਪਾਜ਼ਿਟ ਬਹੁਤ ਸਨ। ਉਨ੍ਹਾਂ ਨੇ ਬਾਹਰਲੇ ਸੂਬਿਆਂ ਵਿੱਚ ਸਾਡੀਆਂ ਐਫ.ਡੀਜ਼. ਘਟਾ ਕੇ ਉਨ੍ਹਾਂ ਨੂੰ ਇੰਡਸਟ੍ਰੀਅਲਾਈਜ਼ ਕੀਤਾ। ਜੇ ਕੇਂਦਰ ਦੀ ਨੀਅਤ ਸਾਫ ਹੁੰਦੀ ਤਾਂ ਅਸੀਂ ਵੀ ਕੋਈ ਐਗਰੋ ਇੰਡਸਟਰੀਆਂ ਲਾ ਕੇ ਪੰਜਾਬ ਦੀ ਡਿਵੈਲਪਮੈਂਟ ਕਰਦੇ ਅਤੇ ਅੱਜ ਜਿਹੜੇ ਨੌਜਵਾਨ ਭੱਜ ਰਹੇ ਹਨ, ਉਹ ਨਾ ਭੱਜਦੇ।

ਚੇਅਰਮੈਨ ਸਾਹਿਬ, ਪੰਜਾਬ ਦੇ ਕਿਸਾਨ ਨੇ, ਮਜ਼ਦੂਰ ਨੇ ਜਦੋਂ ਹਿੰਦੁਸਤਾਨ ਭੁੱਖਾ ਮਰਦਾ ਸੀ, ਪੀ.ਐਲ. 480 ਦੀ ਗੰਦੀ ਕਣਕ ਜਿਹੜੀ ਪਸ਼ੂ ਵੀ ਨਹੀਂ ਖਾਂਦੇ ਉਹ ਅਮਰੀਕਾ ਤੋਂ ਮੰਗਵਾ ਕੇ ਸਾਨੂੰ ਦਿੱਤੀ ਅਤੇ ਉਸਨੂੰ ਸੋਨਾ ਦਿੱਤਾ। ਉਦੋਂ ਪੰਜਾਬ ਦੇ ਕਿਸਾਨ ਨੇ, ਮਜ਼ਦੂਰ ਨੇ ਧਰਤੀ ਤੋਂ ਅੰਨ ਉਪਜਾ ਕੇ ਸਾਰਿਆਂ ਦਾ ਢਿੱਡ ਭਰਿਆ। ਇਸੇ ਤਰ੍ਹਾਂ ਕੇਂਦਰ ਨੇ ਫੌਜ ਵਿੱਚ ਸਾਡੀ ਭਰਤੀ ਘਟਾ ਕੇ 32% ਤੋਂ 2% ਕੀਤੀ। ਇਥੋਂ ਦਾ ਕੋਈ ਹਿੰਦੂ ਹੋਵੇ ਸਿੱਖ ਹੋਵੇ ਜਾਂ ਮਜ਼੍ਹਬੀ ਸਿੱਖ ਹੋਵੇ, ਜਦੋਂ ਬਾਰਡਰ ਤੇ ਜਾਂਦਾ ਹੈ ਤਾਂ ਹਿੱਕ ਤੇ ਗੋਲੀ ਖਾਂਦਾ ਹੈ। ਅਸੀਂ ਇਨ੍ਹਾਂ ਨੂੰ ਪੰਜਾਬ ਦੀ ਜਵਾਨੀ ਦਿਤੀ, ਕਿਸਾਨੀ ਦਿੱਤੀ ਔਰ ਕੇਂਦਰ ਨੇ ਸਾਨੂੰ ਬਦਨਾਮੀ ਦਿੱਤੀ। ਇਸ ਕਰਕੇ ਅੱਜ ਕਿਸਾਨ ਮੱਚ ਰਿਹਾ ਹੈ।

**ਸ਼੍ਰੀ ਸਭਾਪਤੀ**: ਹੁਣ ਤੁਸੀਂ ਵਾਈਂਡ ਅੱਪ ਕਰ ਦਿਓ।

**ਸ਼੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ**: ਅਗਰ ਕੇਂਦਰ ਚਾਹੁੰਦਾ ਹੈ ਕਿ ਪੰਜਾਬ ਵਿਚ ਸ਼ਾਂਤੀ ਹੋਵੇ ਤਾਂ ਇਥੇ ਕੋਈ ਐਗਰੋਬੇਸਡ ਇੰਡਸਟਰੀ ਲਾਉਣੀ ਚਾਹੀਦੀ ਹੈ। ਟੈਕਨੋਕਰੇਟਸ ਦੀਆਂ ਮੰਗਾਂ ਮੰਨਣੀਆਂ ਚਾਹੀਦੀਆਂ ਹਨ।

**Mr. Chairman**: Please sit down now. Let the other speaker speak now. Please take your seat now. Pandit Som Dutt.

**ਪੰਡਿਤ ਸੋਮ ਦੱਤ ਸ਼ਰਮਾ (ਬਰਨਾਲਾ)**: ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ (ਵਿਘਨ) (ਸ਼੍ਰੀ ਵਿਜ ਕੁਮਾਰ ਸਾਥੀ ਐਡਵੋਕੇਟ ਵੱਲ ਇਸ਼ਾਰਾ ਕਰਕੇ) ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਮੈਂ ਤੁਹਾਡਾ ਬਜ਼ੁਰਗ ਹਾਂ, ਤੁਸੀਂ ਬੈਠ ਜਾਓ, ਮੈਨੂੰ ਬੋਲ ਲੈਣ ਦਿਉ।

ਮੈਂ, ਚੇਅਰਮੈਨ ਸਾਹਿਬ, ਕੁਝ ਐਸੀਆਂ ਗੱਲਾਂ ਆਖਣ ਲੱਗਾ ਹਾਂ ਕਿ ਜੋ ਹੁਣ ਤੱਕ ਨਾ ਸਰਕਾਰੀ ਅਤੇ ਨਾ ਆਪੋਜ਼ੀਸ਼ਨ ਬੈਂਚਾਂ ਵਲੋਂ ਕੀਤੀਆਂ ਗਈਆਂ ਹਨ। ਮੈਂ ਗਵਰਨਰ ਐਡਰੈਸ ਨੂੰ 3 ਗੱਲਾਂ ਵਿਚ ਵੰਡਦਾ ਹਾਂ। ਪਹਿਲੀ ਹੈ ਖੇਤੀ। ਖੇਤੀ ਦੀ ਪੈਦਾਵਾਰ ਵਧਾਉਣ ਲਈ ਜੋ ਸਮੇਂ ਦੀ ਸਰਕਾਰ ਨੇ ਪ੍ਰਧਾਨ ਮੰਤਰੀ ਸ਼੍ਰੀ ਪੀ. ਵੀ. ਨਰਸਿਮਹਾ ਰਾਉ ਨੇ ਸ਼੍ਰੀ ਬਲਰਾਮ ਜਾਖੜ ਨੇ 25/- ਰੁਪਏ ਫੀ ਕੁਇੰਟਲ ਕਣਕ ਦੀ ਕੀਮਤ ਵਧਾਈ ਹੈ, ਮੈਂ ਇਸ ਦਾ ਸਤਿਕਾਰ ਕਰਦਾ ਹਾਂ। ਸਾਡੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਬੜੇ ਨੇਕ ਇਨਸਾਨ ਹਨ। ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਉਹ ਕਣਕ ਉੱਤੇ ਬੋਨਸ ਦਾ ਐਲਾਨ ਕਰ ਦੇਣ ਅਤੇ ਕਿਸਾਨ ਨੂੰ ਵੱਧ ਤੋਂ ਵੱਧ ਬੋਨਸ ਦੇ ਕੇ ਉਸ ਦੀ ਸਹਾਇਤਾ ਕੀਤੀ ਜਾਵੇ ਤਾਂ ਜੋ ਪੰਜਾਬ ਜੋ ਕੇਂਦਰੀ ਭੰਡਾਰ ਵਿਚ 63% ਤੋਂ ਵੀ ਜ਼ਿਆਦਾ ਹਿੱਸਾ ਪਾਉਂਦਾ ਹੈ, ਉਸ ਦੇ ਕਿਸਾਨ ਦੀ ਹੌਸਲਾ ਅਫਜ਼ਾਈ ਹੋ ਸਕੇ। ਪਹਿਲਾਂ ਸਾਡਾ ਮੁਲਕ ਅਨਾਜ ਵਾਸਤੇ ਠੂਠਾ ਹੱਥ ਵਿਚ ਲੈ ਕੇ ਦੂਸਰਿਆਂ ਮੁਲਕਾਂ ਕੋਲ ਜਾਂਦਾ ਸੀ। ਸਾਡੇ ਪੰਜਾਬ ਦੇ ਕਿਸਾਨ ਨੇ ਹਿੰਦੁਸਤਾਨ ਨੂੰ ਬਚਾਇਆ ਹੈ। ਕਿਸਾਨ ਦੇਸ਼ ਦੀ ਰੀੜ੍ਹ ਦੀ ਹੱਡੀ ਹੈ। ਇਸ ਨੂੰ ਬਚਾਉਣਾ ਸਰਕਾਰ ਦਾ ਫਰਜ਼ ਬਣਦਾ ਹੈ। ਖੇਤੀ ਦੇ ਸਬੰਧ ਵਿਚ ਹੀ ਮੈਂ ਇਕ ਹੋਰ ਚੀਜ਼ ਕਹਿੰਦਾ ਹਾਂ। ਚੇਅਰਮੈਨ ਸਾਹਿਬ, ਸਾਡੇ ਪੰਜਾਬ ਵਿਚ ਬਹੁਤ ਸਾਰੀਆਂ ਬੰਜਰ ਜ਼ਮੀਨਾਂ ਪਈਆਂ ਹਨ, ਕੱਲਰ ਵਾਲੀਆਂ ਜ਼ਮੀਨਾਂ ਪਈਆਂ ਹਨ, ਟਿੱਬੇ ਪਏ ਹਨ ਜਿਥੇ ਪਾਣੀ ਬਹੁਤ ਡੂੰਘਾ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਐਸੀਆਂ ਬੰਜਰ ਅਤੇ ਬੇਆਬਾਦ ਜ਼ਮੀਨਾਂ ਨੂੰ ਚਾਲੂ ਕਰੇ। ਟਿੱਬੇ ਚਾਲੂ ਕਰੇ। ਸਰਕਾਰ ਉਥੇ ਆਪ ਡੂੰਘੇ ਟਿਊਬਵੈੱਲ ਲਗਾਵੇ। ਇਸ ਨਾਲ ਜੋ ਸਾਨੂੰ 10 ਲੱਖ ਟਨ ਅਨਾਜ ਬਾਹਰੋਂ ਮੰਗਵਾਉਣਾ ਪੈ ਰਿਹਾ ਹੈ, ਉਹ ਨਹੀਂ ਮੰਗਵਾਉਣਾ ਪਏਗਾ ਅਤੇ ਸਾਡਾ ਕਿਸਾਨ ਇਨ੍ਹਾਂ ਜ਼ਮੀਨਾਂ ਤੋਂ ਹਜ਼ਾਰਾਂ ਕਰੋੜਾਂ ਟਨ ਹੋਰ ਅਨਾਜ ਪੈਦਾ ਕਰੇਗਾ। ਮੈਂ ਉਮੀਦ ਕਰਾਂਗਾ ਕਿ ਸਰਦਾਰ ਬੇਅੰਤ ਸਿੰਘ ਇਸ ਗੱਲ ਤੇ ਵਿਚਾਰ ਕਰਕੇ ਉਨ੍ਹਾਂ ਲੋਕਾਂ ਨੂੰ ਸਰਕਾਰ ਵਲੋਂ ਪੈਸੇ ਦੇ ਕੇ ਇਨ੍ਹਾਂ ਜ਼ਮੀਨਾਂ ਨੂੰ ਚਾਲੂ ਕਰਵਾਉਣਗੇ।

ਚੇਅਰਮੈਨ ਸਾਹਿਬ, ਮੈਨੂੰ ਅਫਸੋਸ ਹੈ ਕਿ ਇਸ ਸੈਸ਼ਨ ਵਿਚ ਕਿਸੇ ਨੇ ਵੀ ਉਨ੍ਹਾਂ ਲੋਕਾਂ ਦੀ ਗੱਲ ਨਹੀਂ ਕੀਤੀ ਜਿਨ੍ਹਾਂ ਲੋਕਾਂ ਨੇ ਅਮਨ ਵਿਚ ਵੱਡਾ ਹਿੱਸਾ ਪਾਇਆ, ਜਿਨ੍ਹਾਂ ਲੋਕਾਂ ਨੇ ਅਮਨ ਦੀ ਰਾਖੀ ਕੀਤੀ, ਭਾਈਚਾਰੇ ਨੂੰ ਕਾਇਮ ਰੱਖਿਆ। ਉਹ ਲੋਕ ਕੌਣ ਹਨ ? ਉਹ ਲੋਕ ਹਨ ਪੱਤਰਕਾਰ। ਪੱਤਰਕਾਰਾਂ ਨੇ ਅਮਨ ਦੀ ਬਹਾਲੀ ਰੱਖਣ ਦੀ ਖਾਤਰ ਆਪਣੇ ਆਪ ਨੂੰ ਬਲੀਦਾਨ ਵੀ ਕੀਤਾ। ਉਨ੍ਹਾਂ ਦੀਆਂ ਕੋਈ 2-4 ਮੰਗਾਂ ਹਨ ਜੇ ਉਨ੍ਹਾਂ ਵੱਲ ਵੀ ਧਿਆਨ ਨਾ ਦਿੱਤਾ ਜਾਵੇ, ਤਾਂ ਇਹ ਅਫਸੋਸ ਵਾਲੀ ਗੱਲ ਹੈ।

[ਪੰਡਿਤ ਸੋਮ ਦੱਤ ਸ਼ਰਮਾ]

ਮੈਨੂੰ ਅਫ਼ਸੋਸ ਹੈ ਕਿ ਗਵਰਨਰ ਸਾਹਿਬ ਨੇ ਵੀ ਇਨ੍ਹਾਂ ਪੱਤਰਕਾਰਾਂ ਦੀਆਂ ਗੱਲਾਂ ਵੱਲ ਧਿਆਨ ਨਹੀਂ ਦਿੱਤਾ। ਮੁੱਖ ਮੰਤਰੀ ਸਾਹਿਬ, ਤੁਹਾਡੇ ਤੇ ਫ਼ਖ਼ਰ ਹੈ ਅਤੇ ਮੈਂ ਤੁਹਾਡੇ ਕੋਲੋਂ ਉਮੀਦ ਕਰਦਾ ਹਾਂ ਕਿ ਤੁਸੀਂ ਇਨ੍ਹਾਂ ਪੱਤਰਕਾਰਾਂ ਦੀਆਂ ਮੰਗਾਂ ਵੱਲ ਜ਼ਰੂਰ ਧਿਆਨ ਦਿਓਗੇ। ਉਨ੍ਹਾਂ ਦੀਆਂ ਮੰਗਾਂ ਕੀ ਹਨ ? ਉਹ ਚਾਹੁੰਦੇ ਹਨ ਕਿ ਉਨ੍ਹਾਂ ਨੂੰ ਸਫ਼ਰ ਕਰਨ ਵਾਸਤੇ ਮੁਫ਼ਤ ਬੱਸ ਪਾਸ ਬਣਾ ਕੇ ਦਿੱਤੇ ਜਾਣ। ਮੁਫ਼ਤ ਮੈਡੀਕਲ ਤੇ ਬੱਚਿਆਂ ਦੀ ਮੁਫ਼ਤ ਪੜ੍ਹਾਈ ਹੋਏ। ਇਹ ਬੜੀਆਂ ਛੋਟੀਆਂ ਜਿਹੀਆਂ ਗੱਲਾਂ ਹਨ, ਬਹੁਤ ਮਾਮੂਲੀ ਮੰਗਾਂ ਹਨ ਸਰਕਾਰ ਵਾਸਤੇ, ਇਹ ਮੰਗਾਂ ਮੰਨ ਲੈਣੀਆਂ ਚਾਹੀਦੀਆਂ ਹਨ ਤਾਂ ਕਿ ਜਿਸ ਨੇਕਨੀਤੀ ਨਾਲ ਉਹ ਦੇਸ਼ ਦੀ ਸੇਵਾ ਕਰਦੇ ਆ ਰਹੇ ਹਨ, ਉਸੇ ਨੇਕਨੀਤੀ ਨਾਲ ਹੀ ਉਹ ਸੇਵਾ ਕਰਦੇ ਰਹਿਣ।

ਚੇਅਰਮੈਨ ਸਾਹਿਬ, ਮੈਨੂੰ ਬੀ. ਐਸ. ਪੀ. ਵਾਲਿਆਂ ਦਾ ਬਹੁਤ ਸਤਿਕਾਰ ਹੈ ਲੇਕਿਨ ਰਿਜ਼ਰਵੇਸ਼ਨ ਦੇ ਮੁਤੱਲਿਕ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ 40 ਸਾਲਾਂ ਤੋਂ ਜੋ ਕੁਝ ਹੋ ਰਿਹਾ ਹੈ, ਉਸ ਤੇ ਗੌਰ ਕੀਤਾ ਜਾਣਾ ਚਾਹੀਦਾ ਹੈ। ਇਨਕਮ ਟੈਕਸ ਦੇਣ ਵਾਲਿਆਂ ਨੂੰ ਵੀ ਰਿਜ਼ਰਵੇਸ਼ਨ, ਜਿਹੜੇ ਵੱਡੇ ਵੱਡੇ ਗਜ਼ਟਿਡ ਅਫ਼ਸਰ ਹਨ, ਉਨ੍ਹਾਂ ਨੂੰ ਵੀ ਰਿਜ਼ਰਵੇਸ਼ਨ, ਇਹ ਠੀਕ ਨਹੀਂ ਹੈ। ਮੈਂ ਬੀ.ਐਸ.ਪੀ. ਵਾਲਿਆਂ ਨੂੰ ਬੇਨਤੀ ਕਰਦਾ ਹਾਂ ਕਿ ਉਠੋ, ਹਿੰਮਤ ਕਰੋ, ਇਕੱਠੇ ਹੋ ਕੇ ਗਰੀਬ ਰਾਮਦਾਸੀਆਂ ਦੇ ਬੱਚਿਆਂ ਨੂੰ ਰਿਜ਼ਰਵੇਸ਼ਨ ਦਿਵਾਓ, ਇਨਕਮ ਟੈਕਸ ਦੇਣ ਵਾਲਿਆਂ ਨੂੰ ਨਹੀਂ (ਥੰਪਿੰਗ)। ਉਨ੍ਹਾਂ ਵੱਡੇ ਵੱਡੇ ਆਈ. ਏ. ਐਸ., ਪੀ. ਸੀ. ਐਸ. ਅਫ਼ਸਰਾਂ ਨੂੰ ਉਹੀ ਰਿਜ਼ਰਵੇਸ਼ਨ ਮਿਲ ਰਹੀ ਹੈ, ਇਹ ਠੀਕ ਨਹੀਂ ਹੈ। ਮੈਂ ਕਿਸੇ ਇਕ ਦੀ ਨਹੀਂ ਸਾਰੇ ਸਮਾਜ ਦੀ ਗੱਲ ਕਰਦਾ ਹਾਂ। ਸਰਦਾਰ ਬੇਅੰਤ ਸਿੰਘ ਦਾ ਸਤਿਕਾਰ ਕਰਦਾ ਹਾਂ। ਉਹ ਮਜ਼ਦੂਰਾਂ ਦੇ ਹੱਕ ਵਿਚ ਹਮੇਸ਼ਾ ਕੰਮ ਕਰਦੇ ਆ ਰਹੇ ਹਨ। ਸਾਨੂੰ ਸਰਦਾਰ ਬੇਅੰਤ ਸਿੰਘ ਦਾ ਸਨਮਾਨ ਕਰਨਾ ਚਾਹੀਦਾ ਹੈ। ਮੈਂ ਉਨ੍ਹਾਂ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਅਸੀਂ ਸਾਰੇ 117 ਦੇ 117 ਮੈਂਬਰ ਤੁਹਾਡੇ ਮਗਰ ਖੜ੍ਹੇ ਹਾਂ।

ਚੇਅਰਮੈਨ ਸਾਹਿਬ, ਮੈਂ ਚੌਥੀ ਕਲਾਸ ਵਿਚ ਇਕ ਨਜ਼ਮ ਪੜ੍ਹੀ ਸੀ :—

"ਗੁਰਬਾ ਕੁਸ਼ਤਨ ਰੋਜ਼ੇ ਅੱਵਲ"

ਇਸ ਦਾ ਭਾਵ ਅਰਥ ਹੈ ਕਿ :—ਬਿੱਲੀ ਪਹਿਲੇ ਦਿਨ ਹੀ ਮਰ ਜਾਏ ਤਾਂ ਮਰ ਜਾਏ, ਫੇਰ ਭੇਤ ਪਾ ਜਾਂਦੀ ਹੈ। ਇਸ ਲਈ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੋ ਸਾਡੇ ਇਮਾਨਦਾਰ ਅਫ਼ਸਰ ਹਨ ਉਨ੍ਹਾਂ ਦੀ ਡੱਟ ਕੇ ਇਮਦਾਦ ਕਰੋ ਪਰ ਜੋ ਕੁਰਪਟ ਅਫ਼ਸਰ ਹਨ ਉਨ੍ਹਾਂ ਨੂੰ ਕਰੜੇ ਹੱਥੀਂ ਲਵੋ ਤਾਂ ਕਿ ਲੋਕਾਂ ਨੂੰ ਪਤਾ ਲੱਗ ਜਾਏ ਕਿ ਇਹ ਸਰਕਾਰ ਕਿਸ ਤਰ੍ਹਾਂ ਕੰਮ ਕਰਦੀ ਹੈ। (ਥੰਪਿੰਗ)

ਮੈਂ ਹਾਊਸ ਦਾ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਆਪੋਜ਼ੀਸ਼ਨ ਵਾਲਿਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਹਿੰਦੁਸਤਾਨ ਦੇ ਵਿੱਚ ਸ਼੍ਰੀ ਨਰਸਿਮਹਾ ਰਾਓ ਪ੍ਰਧਾਨ ਮੰਤਰੀ ਨਾ ਹੁੰਦੇ ਤਾਂ ਸ਼ਾਇਦ ਇਥੇ ਚੋਣਾਂ ਨਾ ਹੁੰਦੀਆਂ। ਇਹ ਚੀਜ਼ ਅਸੀਂ ਡੱਟ ਕੇ ਕਹਿੰਦੇ ਹਾਂ। ਜੇਕਰ ਕਿਸੇ ਨੇ ਕੋਈ ਚੰਗਾ ਕੰਮ ਕੀਤਾ ਹੈ ਤਾਂ ਉਸ ਦਾ ਨਾਂ ਜ਼ਰੂਰ

ਲਿਆ ਜਾਣਾ ਚਾਹੀਦਾ ਹੈ । ਜੇ ਗਿਆਨੀ ਜ਼ੈਲ ਸਿੰਘ ਹੋਰਾਂ ਨੇ ਚੰਗੇ ਕੰਮ ਕੀਤੇ ਹਨ ਤਾਂ ਉਨ੍ਹਾਂ ਦਾ ਨਾਂ ਵੀ ਡੱਟ ਕੇ ਲੈਣਾ ਚਾਹੀਦਾ ਹੈ । ਮੈਂ ਫਿਰ ਬੇਨਤੀ ਕਰਦਾ ਹਾਂ ਕਿ ਅਨੁਸੂਚਿਤ ਜਾਤੀਆਂ ਜੋ ਪਿੱਛੇ ਰਹਿ ਰਹੀਆਂ ਹਨ ਉਨ੍ਹਾਂ ਨੂੰ ਅਪਲਿਫਟ ਕਰਨਾ ਚਾਹੀਦਾ ਹੈ।

**ਸਰਦਾਰ ਨਿਰਮਲ ਸਿੰਘ ਨਿੰਮਾ** : ਆਨ ਏ ਪੁਆਇੰਟ ਆਫ ਆਰਡਰ, ਚੇਅਰਮੈਨ ਸਾਹਿਬ ।

**ਸ੍ਰੀ ਸਭਾਪਤੀ** :ਸਰਦਾਰ ਨਿਰਮਲ ਸਿੰਘ ਪੁਆਇੰਟ ਆਫ ਆਰਡਰ ਤੇ ਹਨ । ਹਾਂ ਜੀ, ਨਿੰਮਾਂ ਸਾਹਿਬ ।

**ਸਰਦਾਰ ਨਿਰਮਲ ਸਿੰਘ ਨਿੰਮਾ** : ਇਸ ਤਰ੍ਹਾਂ ਬਾਕੀ ਪਾਰਟੀਆਂ ਨੂੰ ਬੋਲਣ ਲਈ ਸਮਾਂ ਬਹੁਤ ਘੱਟ ਮਿਲਦਾ ਹੈ । ਹੁਣੇ ਇਨ੍ਹਾਂ ਨੇ ਕਿਹਾ ਹੈ ਕਿ ਜੇਕਰ ਨਰਸਿਮਹਾ ਰਾਉ ਜੀ ਪ੍ਰਧਾਨ ਮੰਤਰੀ ਨਾ ਹੁੰਦੇ ਤਾਂ ਇਥੇ ਵੀ ਚੋਣਾਂ ਨਹੀਂ ਹੋਣੀਆਂ ਸਨ ਇਸ ਦਾ ਮਤਲਬ ਹੈ ਕਿ ਚੋਣ ਕਮਿਸ਼ਨ ਕੁਝ ਨਹੀਂ ਕਰ ਰਿਹਾ, ਸਾਰਾ ਕੁਝ ਨਰਸਿਮਹਾ ਰਾਉ ਜੀ ਹੀ ਕਰ ਰਹੇ ਹਨ । ਜਿਸ ਦਾ ਮਤਲਬ ਹੈ ਕਿ ਜੂਨ, 91 ਦੀਆਂ ਚੋਣਾਂ ਵੀ ਨਰਸਿਮਹਾ ਰਾਉ ਜੀ ਨੇ ਹੀ ਰੱਦ ਕੀਤੀਆਂ ਸਨ ਭਾਵ ਕਿ ਜਦੋਂ ਚੋਣਾਂ ਕਰਵਾ ਸਕਦੇ ਹਨ ਤਾਂ ਰੱਦ ਵੀ ਕਰ ਸਕਦੇ ਹਨ । ਇਥੇ ਚੋਣ ਕਮਿਸ਼ਨ ਦੀ ਕੋਈ ਬੁਕਤ ਨਹੀਂ ਹੈ ।

**Mr. Chairman** : Please sit down.

**ਸ੍ਰੀ ਸਜਵਾਰ ਸਿੰਘ** (ਗੁਰੂ ਹਰ ਸਹਾਏ) : ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਹੀ ਰਿਣੀ ਹਾਂ ਜਿਨ੍ਹਾਂ ਨੇ ਕਿ ਮੈਨੂੰ ਕੀਮਤੀ ਸਮੇਂ ਵਿੱਚੋਂ ਬੋਲਣ ਲਈ ਸਮਾਂ ਦਿੱਤਾ ਹੈ ਕਿਉਂਕਿ ਸਮਾਂ ਵੀ ਬਹੁਤ ਘੱਟ ਹੈ ਔਰ ਮੇਰੇ ਹਲਕੇ ਦੇ ਲੋਕਾਂ ਦਾ ਪਛੜੇਵਾਂ ਵੀ ਬਹੁਤ ਲੰਬਾ ਹੈ । ਮੇਰੀ ਗਵਰਨਰ ਸਾਹਿਬ ਦੇ ਭਾਸ਼ਣ ਦੇ ਬਾਰੇ ਪੂਰੀ ਸਹਿਮਤੀ ਹੈ ਕਿ ਇਤਨੇ ਕਤਲੇਆਮ ਹੁੰਦੇ ਹੋਏ ਵੀ ਉਨ੍ਹਾਂ ਨੇ ਜੋ ਭਾਸ਼ਣ ਪੇਸ਼ ਕੀਤਾ ਹੈ ਉਹ ਬਿਲਕੁਲ ਠੀਕ ਹੈ ਔਰ ਇਕ ਚੀਜ਼ ਇਸ ਵਿੱਚ ਮੈਨੂੰ ਨਜ਼ਰ ਨਹੀਂ ਆਈ ਉਹ ਮੈਂ ਸਾਰੇ ਹਾਊਸ ਦੇ ਸਾਹਮਣੇ ਦੱਸਣਾ ਚਾਹੁੰਦਾ ਹਾਂ ਕਿ ਫਿਰੋਜ਼ਪੁਰ ਇਕ ਉਹ ਜ਼ਿਲ੍ਹਾ ਹੈ ਜਿਸਦੇ ਅੰਦਰ ਬਹੁਤ ਹੀ ਜ਼ਿਆਦਾ ਪਛੜਾਪਣ, ਬੈਕਵਰਡਨੈਸ ਹੈ । ਇਹ ਇਸ ਜ਼ਿਲ੍ਹੇ ਤੇ ਧੱਬਾ ਲੱਗਿਆ ਹੋਇਆ ਹੈ । ਆਜ਼ਾਦੀ ਆਈ ਨੂੰ ਅੱਜ 45 ਸਾਲ ਹੋ ਚੁੱਕੇ ਹਨ ਲੇਕਿਨ ਸਰਕਾਰਾਂ ਆਉਂਦੀਆਂ ਗਈਆਂ ਔਰ ਕੁਰਸੀ ਸੰਭਾਲ ਕੇ ਚਲਦੀਆਂ ਗਈਆਂ ਪਰ ਅਫਸੋਸ ਦੀ ਗੱਲ ਇਹ ਹੈ ਕਿ ਸ਼ਹੀਦ ਭਗਤ ਸਿੰਘ ਵਰਗੇ, ਰਾਜਗੁਰੂ ਅਤੇ ਸ੍ਰੀ ਸੁਖਦੇਵ ਵਰਗੇ ਸੂਰਮੇ ਪੈਦਾ ਹੋਏ ਔਰ ਉਨ੍ਹਾਂ ਲੋਕਾਂ ਦੇ ਨਾਂ ਲੈ ਕੇ ਹਰ ਇੱਕ ਦੇ ਮਨ ਵਿੱਚ ਸਤਿਕਾਰ ਪੈਦਾ ਹੁੰਦਾ ਹੈ। ਕੀ ਕਾਰਨ ਹੈ ਕਿ ਇਸ ਦੇ ਬਾਵਜੂਦ ਵੀ ਸਾਡੇ ਇਲਾਕੇ ਵਿੱਚ ਤਰੱਕੀ ਨਹੀਂ ਹੋਈ ਇਸ ਦੇ ਤਿੰਨ ਕਾਰਨ ਹਨ । ਆਰਥਕ, ਸਮਾਜਿਕ ਅਤੇ ਵਿਦਿਅਕ । ਜੇਕਰ ਇਨ੍ਹਾਂ ਨੂੰ ਵਿਦਿਅਕ ਤੌਰ ਤੇ ਲਿਆ ਜਾਵੇ ਤਾਂ ਮੇਰਾ ਖਿਆਲ ਹੈ ਕਿ ਫਿਰੋਜ਼ਪੁਰ ਤੋਂ ਲੈ ਕੇ ਫਾਜ਼ਿਲਕਾ ਤੱਕ, ਮੈਂ ਇਹ ਗੱਲ ਹਾਊਸ ਵਿੱਚ ਸਾਬਤ ਕੀਤੀ ਹੈ ਕਿ ਮੁਕਤਸਰ ਤੋਂ ਲੈ ਕੇ ਬਾਰਡਰ ਤੱਕ ਜਾਂ ਲਾਹੌਰ ਤੱਕ ਕਹਿ ਲਉ ਇਸ ਵਿਚ ਕੋਈ ਵੀ ਸਰਕਾਰੀ ਕਾਲਜ ਨਹੀਂ ਹੈ । ਲੋਕ ਗਰੀਬ ਹਨ ਔਰ ਕਿਸੇ ਵੀ ਸਰਕਾਰ ਨੇ ਕੋਈ

[ਸ੍ਰੀ ਸਜਵਾਰ ਸਿੰਘ]

ਉਪਰਾਲਾ ਨਹੀਂ ਕੀਤਾ । ਦੂਸਰੀ ਗੱਲ ਸਕੂਲਾਂ ਦੇ ਮੁਤੱਲਕ ਔਰ ਇਨ੍ਹਾਂ ਲੋਕਾਂ ਨੇ ਜਦੋਂ ਹਿੰਦੁਸਤਾਨ ਦੇ ਬਾਰਡਰ ਤੇ ਪੈਰ੍ਹਾ ਦਿੱਤਾ ਹੈ ਤਾਂ ਕੀ ਸਾਡਾ ਹੱਕ ਨਹੀਂ ਬਣਦਾ ਕਿ ਅਸੀਂ ਵੀ ਬਾਕੀ ਹਿੰਦੁਸਤਾਨੀਆਂ ਦੇ ਨਾਲ ਤਰੱਕੀ ਦੀ ਰਾਹ ਤੇ ਚੱਲੀਏ । ਮੈਂ ਉਨ੍ਹਾਂ ਸ਼ਹੀਦਾਂ ਨੂੰ ਫਿਰ ਯਾਦ ਕਰਦਾ ਹਾਂ ਜਿਨ੍ਹਾਂ ਦੀ ਬਦੌਲਤ ਅਸੀਂ ਅੱਜ ਆਜ਼ਾਦ ਹਾਂ ਲੇਕਿਨ ਉਸ ਜਗ੍ਹਾ ਨੂੰ, ਅੱਜ ,ਉਸ ਦੇ ਚੱਪੇ ਚੱਪੇ ਨੂੰ ਚਾਰ ਚੰਦ ਲਾਉਣ ਦੀ ਲੋੜ ਹੈ । ਜਿਹੜਾ ਵੀ ਦੇਸੀ ਜਾਂ ਬਿਦੇਸ਼ੀ ਉਥੇ ਜਾਂਦਾ ਹੈ ਆਪਣਾ ਸਿਰ ਸ਼ਹੀਦ ਸਰਦਾਰ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਉਨ੍ਹਾਂ ਦੇ ਚਰਨਾਂ ਵਿੱਚ ਜਾ ਕੇ ਝੁਕਾਂਦਾ ਹੈ ਔਰ ਸਰਕਾਰਾਂ ਵੀ ਜਾ ਕੇ ਉਥੇ ਝੁਕਦੀਆਂ ਹਨ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਕੌਮਾਂ ਆਪਣੇ ਸ਼ਹੀਦਾਂ ਨੂੰ ਯਾਦ ਰੱਖਦੀਆਂ ਹਨ ਉਹ ਹਮੇਸ਼ਾ ਵਾਸਤੇ ਹੀ ਸੁਰਜੀਤ ਰਹਿੰਦੀਆਂ ਹਨ ਔਰ ਉਥੇ ਉਸ ਇਲਾਕੇ ਦੇ ਲੋਕ ਆਪਣੇ ਸ਼ਹੀਦਾਂ ਦੀ ਰਾਖ ਆਪਣੇ ਸੀਨੇ ਨਾਲ ਲਾਕੇ ਬੈਠੇ ਹਨ ਪਰ ਅਫਸੋਸ ਹੈ ਕਿ ਅੱਜ ਤੱਕ ਕੋਈ ਵੀ ਅਜੂਬਾ ਨਹੀਂ ਬਣਿਆ ਜਿਸ ਨੂੰ ਲੋਕ ਆਪਣੇ ਹਿਰਦੇ ਵਿੱਚ ਯਾਦ ਰੱਖਣ । ਹਿੰਦੁਸਤਾਨ ਦੇ ਵਿੱਚ ਉਥੇ ਇਕ ਅਜਿਹਾ ਅਜੂਬਾ ਬਣਾਇਆ ਜਾਣਾ ਚਾਹੀਦਾ ਹੈ ਜਿਸ ਨੂੰ ਲੋਕ ਹਮੇਸ਼ਾਂ ਆਪਣੇ ਦਿਲਾਂ ਦੇ ਵਿੱਚ ਯਾਦ ਰੱਖਣ ਇਕ ਐਸੀ ਯਾਦਗਾਰ ਬਣਾਉਣੀ ਚਾਹੀਦੀ ਹੈ, ਇਕ ਐਸਾ ਅਜੂਬਾ ਬਣਾਉਣਾ ਚਾਹੀਦਾ ਹੈ ਜਿਹੜਾ ਸਾਰੇ ਹਿੰਦੁਸਤਾਨ ਦੇ ਵਿੱਚ ਪਹਿਲੇ ਨੰਬਰ ਤੇ ਹੋਵੇ । ਉਥੇ ਅੱਜ ਵੀ ਲੋਕ ਜਾ ਕੇ ਸ਼ਰਧਾ ਦੇ ਨਾਲ ਉਨ੍ਹਾਂ ਸ਼ਹੀਦਾਂ ਨੂੰ ਪੂਜਦੇ ਹਨ ਤੇ ਪੂਜਦੇ ਰਹਿਣਗੇ ।

ਦੂਜੀ ਗੱਲ ਮੈਂ ਸੜਕਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਹਿੰਦੁਸਤਾਨ ਦੀ ਸਰਕਾਰ ਕੋਈ ਛੋਟੀ ਮੋਟੀ ਸਰਕਾਰ ਨਹੀਂ ਹੈ । ਜੇ ਕਰ ਪੰਜਾਬ ਸਰਕਾਰ ਦੇ ਕੋਲ ਪੈਸੇ ਘੱਟ ਹਨ ਤਾਂ ਉਨ੍ਹਾਂ ਨਾਲ ਗੱਲ ਕਰਕੇ ਮਦਦ ਲੈਣੀ ਚਾਹੀਦੀ ਹੈ ਤਾਂ ਜੋ ਪਿੰਡਾਂ ਵਿੱਚ ਜਿਥੇ ਅੱਜ ਤੱਕ ਲਿੰਕ ਰੋਡਜ਼ ਨਹੀਂ ਪੁੱਜ ਸਕੀਆਂ ਉਹ ਲੋਕ ਲਿੰਕ ਰੋਡ ਤੋਂ ਵਾਂਝੇ ਨਾ ਰਹਿਣ । ਕਈ ਅਜਿਹੇ ਪਿੰਡ ਹਨ ਜਿਥੇ ਲੋਕ ਸਰਕੰਡਿਆਂ ਤੇ ਜੰਗਲਾਂ ਆਦਿ ਵਿੱਚ ਰਹਿ ਰਹੇ ਹਨ ਅਤੇ ਹਿੰਦੁਸਤਾਨ ਦੀ ਰਾਖੀ ਕਰ ਰਹੇ ਹਨ ਅਤੇ ਅਨਾਜ ਪੈਦਾ ਕਰਕੇ ਹਿੰਦੁਸਤਾਨ ਨੂੰ ਦੇ ਰਹੇ ਹਨ । ਪ੍ਰੰਤੂ ਬਾਰਸ਼ਾਂ ਦੇ ਵਿਚ ਜਦੋਂ ਸਤਲੁਜ ਵਿੱਚ ਪਾਣੀ ਚੜ੍ਹ ਜਾਂਦਾ ਹੈ ਉਨ੍ਹਾਂ ਦੇ ਘਰ ਅਤੇ ਝੁੱਗੀਆਂ ਢਹਿ-ਢੇਰੀ ਹੋ ਜਾਂਦੀਆਂ ਹਨ ਤੇ ਉਹ ਸੜਕਾਂ ਨਾ ਹੋਣ ਕਾਰਨ ਕਿਧਰੇ ਜਾ ਵੀ ਨਹੀਂ ਸਕਦੇ । ਉਨ੍ਹਾਂ ਸਾਰੇ ਪਿੰਡਾਂ ਨੂੰ ਲਿੰਕ ਰੋਡਜ਼ ਨਾਲ ਜੋੜਿਆ ਜਾਵੇ ਤਾਂ ਕਿ ਉਹ ਲੋਕ ਵੀ ਸੜਕਾਂ ਦਾ ਲਾਭ ਉਠਾ ਸਕਣ ਤੇ ਅੱਛੀ ਜ਼ਿੰਦਗੀ ਜੀ ਸਕਣ । ਦੂਸਰਾ ਉਥੋਂ ਦੇ ਲੋਕ ਜਿਹੜੇ 24 ਘੰਟੇ ਦੇ ਪਹਿਰੇਦਾਰ ਹਨ, ਉਨ੍ਹਾਂ ਦੀ ਕੋਈ ਵੀ ਗੱਲ ਸੁਣਨ ਨੂੰ ਤਿਆਰ ਨਹੀਂ । ਜਿਹੜੀਆਂ ਸਾਡੀਆਂ ਔਰਤਾਂ ਤੇ ਭੈਣਾਂ ਗਰੀਬ ਹੋਣ ਕਾਰਨ ਆਪਣੇ ਹੱਥੀਂ ਕੰਮ ਕਰਨ ਲਈ ਬਾਹਰ ਜਾਂਦੀਆਂ ਹਨ ਤਾਂ ਜਿਹੜੇ ਬੀ. ਐਸ.ਐਫ ਵਾਲੇ ਹਨ ਉਹ ਉਨ੍ਹਾਂ ਦਾ ਮਜ਼ਾਕ ਉਡਾਉਂਦੇ ਹਨ ਅਤੇ ਜਿਹੜਾ ਗੇਟ ਲਗਾਇਆ ਹੋਇਆ ਹੈ ਕਿ ਸਮੱਗਲਰ ਨਾ ਲੰਘ ਸਕਣ ਉਥੋਂ ਜਦੋਂ ਉਨ੍ਹਾਂ ਨੂੰ 10.00 ਵਜੇ ਬਾਹਰ ਕੱਢਿਆ ਜਾਂਦਾ ਹੈ ਸਾਰੀਆਂ ਔਰਤਾਂ ਅਤੇ ਲੜਕੀਆਂ ਦੀ ਤਲਾਸ਼ੀ ਲਈ ਜਾਂਦੀ ਹੈ ਅਤੇ ਆਦਮੀਆਂ ਦੀ ਵੀ ਤਲਾਸ਼ੀ ਲਈ ਜਾਂਦੀ ਹੈ। ਫਿਰ ਉਨ੍ਹਾਂ ਨੂੰ 4.00 ਜਾਂ 5.00 ਵਜੇ ਜਿਹੜਾ ਵੀ ਟਾਈਮ ਹੁੰਦਾ ਹੈ, ਉਸ ਤੋਂ ਪਹਿਲਾਂ ਅੰਦਰ ਨਹੀਂ ਆਉਣ ਦਿੱਤਾ ਜਾਂਦਾ ਭਾਵੇਂ ਕਿ ਕੋਈ ਬਿਮਾਰ ਹੀ ਕਿਉਂ ਨਾ ਹੋ ਜਾਵੇ ਮੈਂ ਮੁੱਖ ਮੰਤਰੀ ਜੀ ਨੂੰ ਆਪ ਜੀ ਦੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਪਾਬੰਦੀਆਂ ਨੂੰ ਫੌਰਨ ਹਟਾਇਆ ਜਾਵੇ । They are treated just like slaves by the forces.

ਇਸ ਤੋਂ ਬਾਅਦ ਮੈਂ ਬਾਰਡਰ ਏਰੀਏ ਵਿੱਚ ਬਿਜਲੀ ਦੇ ਕੰਮ ਬਾਰੇ ਕਹਿਣਾ ਚਾਹੁੰਦਾ ਹਾਂ । ਗੁਰੂਹਰਸਹਾਏ ਤੋਂ ਬਾਰਡਰ 16 ਕਿਲੋਮੀਟਰ ਲੰਮੀ ਲਾਈਨ ਹੈ । ਤੁਹਾਨੂੰ ਪਤਾ ਹੀ ਹੈ ਕਿ ਉਥੇ ਅਤਿਵਾਦ ਦਾ ਕੀ ਪ੍ਰਭਾਵ ਹੈ । ਇੰਨੀ ਲੰਮੀ ਲਾਇਨ ਨੂੰ ਬਿਜਲੀ ਨਹੀਂ ਦਿੱਤੀ ਗਈ ਉਥੇ ਹਨੇਰਾ ਰਹਿੰਦਾ ਹੈ ਅਤੇ ਜਦੋਂ ਹਨੇਰਾ ਹੁੰਦਾ ਹੈ ਤਾਂ ਉਥੋਂ ਦੀ ਸਮਗਲਰ ਵੀ ਆਉਂਦੇ ਹਨ । ਉਥੇ ਦਿਨੇ ਵੀ ਸਨਾਟਾ ਛਾਇਆ ਰਹਿੰਦਾ ਹੈ ਤਾਂ ਇਸ ਸਨਾਟੇ ਵਿੱਚ ਸਮਗਲਰਾਂ ਨੂੰ ਮੌਕਾ ਮਿਲ ਜਾਂਦਾ ਹੈ । ਇਸ ਏਰੀਏ ਵਿੱਚ ਬਿਜਲੀ ਦੇ ਹੋਰ ਗ੍ਰਿਡ ਸਬ-ਸਟੇਸ਼ਨਾਂ ਦੀ ਸਥਾਪਨਾ ਕੀਤੀ ਜਾਵੇ ਜਿਸ ਦੇ ਨਾਲ ਨਾਲ ਲੋਕ ਆਪਣੀ ਖੇਤੀ ਕਰ ਸਕਣ ਅਤੇ ਨਾਲ ਹੀ ਆਪਣਾ ਜੀਵਨ ਅੱਛਾ ਬਸਰ ਕਰ ਸਕਣ । ਚੇਅਰਮੈਨ ਸਾਹਿਬ, ਵਿਦਿਆ ਦੇ ਮੁਤੱਲਕ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਕੁਝ ਸਕੂਲ ਬਣਾਏ ਗਏ ਹਨ । ਪਰ ਉਸ ਏਰੀਏ ਵਿੱਚ ਅਜਿਹੀਆਂ ਬਸਤੀਆਂ ਹਨ ਜਿਹੜੀਆਂ ਕਿ ਹੁਣ ਪਿੰਡਾਂ ਵਿਚ ਬਦਲ ਗਈਆਂ ਹਨ ਅਤੇ ਉਥੇ 50-50 ਬੱਚੇ ਇਕ ਬਸਤੀ ਵਿਚ ਹੋ ਗਏ ਹਨ । ਉਨ੍ਹਾਂ ਨੂੰ 2-2 ਜਾਂ 3-3 ਕਿਲੋਮੀਟਰ ਪੈਦਲ ਚਲ ਕੇ ਜਾਣਾ ਪੈਂਦਾ ਹੈ, ਰਸਤੇ ਵਿੱਚ ਨਦੀਆਂ ਵੀ ਪੈਂਦੀਆਂ ਹਨ ਅਤੇ ਪਾਣੀ ਵਿੱਚੋਂ ਵੀ ਲੰਘਣਾ ਪੈਂਦਾ ਹੈ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਥੇ 50-50 ਬੱਚੇ ਪੜ੍ਹਨ ਵਾਲੇ ਹੋ ਗਏ ਹਨ ਉਥੇ ਪ੍ਰਾਇਮਰੀ ਸਕੂਲ ਮੁਹੱਈਆ ਕਰਾਏ ਜਾਣ । ਵਿਦਿਆ ਵਾਸਤੇ ਜੋ ਸੀਨੀਅਰ ਸੈਕੰਡਰੀ ਸਕੂਲ ਦਿਤੇ ਗਏ ਹਨ ਉਹ ਠੀਕ ਦਿੱਤੇ ਗਏ ਹਨ ਪਰ ਕੁਝ ਸਕੂਲ ਅਜਿਹੇ ਹਨ ਜਿਹੜੇ ਬੜੇ ਜ਼ਰੂਰੀ ਹਨ ਅਤੇ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਅਪਗਰੇਡ ਕੀਤਾ ਜਾਵੇ ਤਾਂ ਕਿ ਉਹ ਲੋਕ ਵੀ ਵਿਦਿਆ ਲੈ ਕੇ ਸਮਾਜ ਦੇ ਨਾਲ ਚਲ ਸਕਣ ।

ਤੀਸਰੀ ਗੱਲ, ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਲੋਕ ਉਥੇ ਬਾਰਡਰ ਦੇ 24 ਘੰਟੇ ਦੇ ਪਹਿਰੇਦਾਰ ਹਨ, ਉਹ ਅਤਿਵਾਦ ਦਾ ਡੱਟ ਕੇ ਮੁਕਾਬਲਾ ਕਰ ਰਹੇ ਹਨ, ਇਸ ਦੀ ਮੈਂ ਇਕ ਜਿੰਦਾ-ਜਾਗਦਾ ਮਿਸਾਲ ਦਿੰਦਾ ਹਾਂ । ਸਾਡੇ ਪਿੰਡ ਦੇ ਵਿੱਚ ਇਕ ਗਰੀਬ ਪਰਿਵਾਰ ਦੇ 4 ਵਿਅਕਤੀ ਮਾਰੇ ਗਏ । ਉਦੋਂ ਸਾਡੇ ਪਿੰਡ ਵਿੱਚ ਕੋਈ ਵੀ ਲਾਇਸੰਸੀ ਨਹੀਂ ਸੀ । ਸਰਕਾਰ ਨੇ ਮਿਲੀਟੈਂਟਾਂ ਨਾਲ ਮੁਕਾਬਲਾ ਕਰਨ ਲਈ ਪਿੰਡਾਂ ਵਿੱਚ ਡਿਫੈਂਸ ਕਮੇਟੀਆਂ ਬਣਾਈਆਂ ਸਨ, ਉਸ ਨਾਲ ਸਾਨੂੰ ਬਲ ਮਿਲਿਆ ਹੈ । ਸੰਨ 1971 ਦੀ ਲੜਾਈ ਵੇਲੇ ਜੋ ਇਥੇ ਪੀ. ਏ. ਪੀ. ਦੀ ਪੋਸਟ ਸੀ, ਉਹ ਛੱਡ ਕੇ ਦੌੜ ਗਏ ਸਨ । ਜਿਹੜੇ ਹੋਮਗਾਰਡ ਦੇ ਜਵਾਨ ਸਾਡੇ ਪਿੰਡ ਵਿੱਚ ਲੱਗੇ ਸਨ, ਉਨ੍ਹਾਂ ਨੇ ਦੁਸ਼ਮਣ ਦੇ ਫਾਇਰ ਦਾ ਜਵਾਬ ਦਿੱਤਾ ਔਰ ਮੇਰਾ ਖਿਆਲ ਹੈ ਕਿ ਇਸ ਏਰੀਏ ਵਿੱਚ ਆਰਮੀ ਵੀ ਦੋ ਤਿੰਨ ਦਿਨ ਦੇ ਬਾਅਦ ਪੁੱਜੀ ਔਰ ਅਸੀਂ ਆਪਣੀ ਰਾਖੀ ਆਪ ਕੀਤੀ । ਕਹਿਣ ਦਾ ਭਾਵ ਹੈ ਕਿ ਜਿਹੜੀਆਂ ਡੀਫੈਂਸ ਕਮੇਟੀਆਂ ਬਣਾਈਆਂ ਗਈਆਂ ਹਨ ਅਤੇ ਲੋਕਾਂ ਨੂੰ ਆਪਣੀ ਰੱਖਿਆ ਆਪ ਕਰਨ ਲਈ ਆਰਮਜ਼ ਲਾਇਸੈਂਸ ਦਿੱਤੇ ਜਾਂਦੇ ਹਨ ।

| 11.41 ਪੂਰਵ ਦੁਪਹਿਰ | (ਇਸ ਸਮੇਂ ਸ਼੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਲੇਕਿਨ ਲਾਇਸੰਸ ਦੇਣ ਦੇ ਸਬੰਧ ਵਿੱਚ ਜਿਹੜੀਆਂ ਕਮੀਆਂ ਹਨ, ਪਹਿਲਾਂ ਤਾਂ ਉਸ ਦੇ ਘਰ ਦਾ ਨਕਸ਼ਾ ਮੰਗਿਆ ਜਾਂਦਾ ਹੈ, ਫਿਰ ਪਟਵਾਰੀ ਕੋਲ ਜਾਣਾ ਪੈਂਦਾ ਹੈ ਅਤੇ ਫਿਰ ਥਾਣੇਦਾਰ ਕੋਲ ਜਾਣਾ ਪੈਂਦਾ ਹੈ, ਉਹ ਸਾਰੇ ਹੀ ਲੋਟੂ ਬੈਠੇ ਹਨ । ਜੇ ਪਟਵਾਰੀ ਕੋਲ ਨੰਬਰ ਲੈਣ ਜਾਉ, ਸਾਰਿਆਂ ਦੀਆਂ ਆਪਣੀਆਂ ਜ਼ਮੀਨਾਂ ਵੀ ਨਹੀਂ ਹੁੰਦੀਆਂ ਤਾਂ ਉਹ 100/-ਰੁਪਏ ਦਾ ਨੋਟ ਮੰਗ ਲੈਂਦਾ ਹੈ । ਸੋ, ਮੈਂ ਇਸ ਗੱਲ ਦੀ ਮੁਆਫੀ ਮੰਗਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਜਿਹੜੇ ਲੋਕ

[ਸ਼੍ਰੀ ਸਜਵਾਰ ਸਿੰਘ]

ਇਸ ਤਰ੍ਹਾਂ ਦੇ ਹਨ ਅਤੇ ਲਾਇਸੈਂਸ ਬਣਾਉਣ ਵਿੱਚ ਦੇਰੀ ਕਰਦੇ ਹਨ, ਉਨ੍ਹਾਂ ਦੇ ਵਿਰੁੱਧ ਕਾਰਵਾਈ ਕੀਤੀ ਜਾਵੇ ਔਰ ਇਸ ਦੇ ਨਾਲ ਨਾਲ ਬਾਰਡਰ ਦੇ ਵਸਨੀਕਾਂ ਨੂੰ ਨੌਕਰੀਆਂ ਵੀ ਪਹਿਲ ਦੇ ਆਧਾਰ ਤੇ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ ਤਾਂ ਕਿ ਇਹ ਲੋਕ ਵੀ ਆਪਣੇ ਆਪ ਨੂੰ ਬਦਲ ਸਕਣ। ਸਪੀਕਰ ਸਾਹਿਬ, ਮੈਂ ਤਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ, ਜੈ ਹਿੰਦ।

**ਸਰਦਾਰ ਅਵਤਾਰ ਸਿੰਘ ਬਰਾੜ** (ਫਰੀਦਕੋਟ): ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਇਸ ਗੱਲ ਲਈ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਸਦਨ ਵਿੱਚ ਬੋਲਣ ਦਾ ਸਮਾਂ ਦਿੱਤਾ ਹੈ। ਇਹ ਉਹ ਸਦਨ ਹੈ ਜਿਸ ਸਦਨ ਵਿੱਚ ਕਿਸੇ ਸਮੇਂ ਡਾ. ਸਤਿਆ ਪਾਲ ਜੀ., ਡਾ. ਗੋਪੀ ਚੰਦ ਭਾਰਗੋ, ਸਰਦਾਰ ਪਰਤਾਪ ਸਿੰਘ ਕੈਰੋਂ, ਸਰਦਾਰ ਗੁਰਮੱਖ ਸਿੰਘ ਮੁਸਾਫਿਰ, ਸਰਦਾਰ ਗੁਰਦਿਆਲ ਸਿੰਘ ਢਿਲੋਂ ਔਰ ਗਿਆਨੀ ਜ਼ੈਲ ਸਿੰਘ ਜੀ ਵਰਗੀਆਂ ਸ਼ਕਸ਼ੀਅਤਾਂ ਇਸ ਸਦਨ ਦੀ ਸ਼ੋਭਾ ਵਧਾਉਂਦੀਆਂ ਰਹੀਆਂ ਹਨ। ਮੈਂ, ਤੁਹਾਡੇ ਰਾਹੀਂ ਸਮੇਤ ਤੁਹਾਡੇ ਧੰਨਵਾਦੀ ਹਾਂ 117 ਵਿਧਾਇਕਾਂ ਦਾ ਔਰ ਉਨ੍ਹਾਂ ਸਾਥੀਆਂ ਦਾ ਜੋ ਚੋਣ ਘੋਲ ਵਿੱਚ ਉਤਰੇ ਸਨ ਆਪਣੀ ਸਫਲਤਾ ਲਈ, ਮਗਰ ਸਫਲ ਨਾ ਹੋ ਸਕੇ। ਮੈਂ ਧੰਨਵਾਦ ਕਰਨਾ ਚਾਹੁੰਦਾ ਹਾਂ ਔਰ ਹੌਸਲੇ ਦੀ ਦਾਦ ਦੇਣਾ ਚਾਹੁੰਦਾ ਹਾਂ ਉਨ੍ਹਾਂ ਵੋਟਰ ਭਰਾਵਾਂ ਨੂੰ ਜਿਨ੍ਹਾਂ ਨੂੰ ਨਾ ਐਮ. ਐਲ.ਏ. ਬਣਨ ਦੀ ਲਾਲਸਾ, ਨਾ ਕਿਸੇ ਹੋਰ ਕਿਸਮ ਦਾ ਲਾਲਚ ਸੀ ਪਰ ਫਿਰ ਵੀ ਅਜਿਹੇ ਡਰ ਅਤੇ ਸਹਿਮ ਦੇ ਮਾਹੌਲ ਵਿੱਚ ਸਿਰ ਤਲੀ ਤੇ ਧਰ ਕੇ ਅਤੇ ਸਿਰ ਤੇ ਕੱਫਨ ਬੰਧ ਕੇ ਆਪਣੀ ਵੋਟ ਪਾਉਣ ਲਈ ਪੋਲਿੰਗ ਬੂਥਾਂ ਤੱਕ ਪੁੱਜੇ ਪਰ ਮੈਨੂੰ ਅਫਸੋਸ ਹੈ ਇਸ ਗੱਲ ਦਾ ਕਿ ਇਸ ਸਦਨ ਵਿੱਚ ਮੇਰੇ ਆਪੋਜ਼ੀਸ਼ਨ ਵਿੱਚ ਬੈਠੇ ਦੋਸਤਾਂ ਨੇ ਵਾਰ ਵਾਰ ਜ਼ਿਕਰ ਕੀਤਾ ਕਿ ਕੁਝ ਸਾਥੀ ਪਾਰਟੀਆਂ ਇਸ ਚੋਣ-ਘੋਲ ਵਿੱਚ ਸ਼ਾਮਲ ਨਾ ਹੋ ਸਕੀਆਂ ਇਸ ਕਰਕੇ ਕਿ ਸੈਂਟਰ ਦੀ ਸਰਕਾਰ ਨੇ ਕੋਈ ਪੈਕੇਜ ਦੇਣ ਦਾ ਇਕਰਾਰ ਕੀਤਾ ਸੀ ਅਤੇ ਉਹ ਪੂਰਾ ਨਾ ਕੀਤਾ ਜਾ ਸਕਿਆ। ਮੈਂ ਇਸ ਗੱਲ ਦੇ ਨਾਲ ਸਹਿਮਤ ਨਹੀਂ। ਸਪੀਕਰ ਸਾਹਿਬ ਤੁਸੀਂ ਵੀ ਜਾਣਦੇ ਹੀ ਹੋ ਅਤੇ ਸਾਰੇ ਸਦਨ ਦੇ ਆਨਰੇਬਲ ਮੈਂਬਰ ਵੀ ਜਾਣਦੇ ਹਨ ਕਿ ਉਹ ਸਾਥੀ ਇਸ ਕਰਕੇ ਚੋਣ-ਘੋਲ ਵਿੱਚ ਸ਼ਾਮਿਲ ਨਹੀਂ ਹੋਏ ਕਿਉਂਕਿ ਉਨ੍ਹਾਂ ਨੂੰ ਡਰ ਸੀ ਜਾਨਾਂ ਬਚਾਉਣ ਦਾ, ਡਰ ਸੀ ਆਪਸੀ ਫੁੱਟ ਕਰਕੇ ਹਾਰ ਜਾਣ ਦਾ, ਡਰ ਸੀ ਲੋਕਾਂ ਵਿੱਚ ਜਾਣ ਦਾ ਕਿ ਜਿਹੜੇ ਲੋਕ 4-4 ਲੱਖ ਵੋਟਾਂ ਲੈ ਕੇ ਪਾਰਲੀਮੈਂਟ ਦੇ ਮੈਂਬਰ ਚੁਣੇ ਗਏ ਸੀ ਪਰ ਉਹ ਪਾਰਲੀਮੈਂਟ ਵਿੱਚ ਉਥ ਤੱਕ ਚੱਕਣ ਨਹੀਂ ਸੀ ਗਏ ਅਤੇ ਉਹਨਾਂ ਨੇ ਪੰਜਾਬ ਦੇ ਲੋਕਾਂ ਦੀ ਤਰਜ਼ਮਾਨੀ ਨਹੀਂ ਕੀਤੀ, ਅੱਜ ਉਹ ਕਿਸ ਮੂੰਹ ਨਾਲ ਉਨ੍ਹਾਂ ਤੋਂ ਵੋਟਾਂ ਮੰਗ ਸਕਣਗੇ। ਇਸ ਲਈ ਉਨ੍ਹਾਂ ਨੇ ਬਾਈ-ਕਾਟ ਕੀਤਾ। ਰਾਜਪਾਲ ਜੀ ਦੇ ਭਾਸ਼ਣ ਤੇ ਦੇਸ਼ ਦੀ ਅਖੰਡਤਾ ਅਤੇ ਏਕਤਾ ਦਾ ਜ਼ਿਕਰ ਹਇਆ ਹੈ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਮੇਰੀ ਪਾਰਟੀ ਦੇ ਮੁੱਖੀ, ਪੰਜਾਬ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਔਰ ਅੱਜ ਦੀ ਸਰਕਾਰ ਦੇ ਮੁੱਖ ਮੰਤਰੀ ਸ਼ਰਦਾਰ ਬੇਅੰਤ ਸਿੰਘ ਜੀ ਹੋਰੀ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਹੁਸੈਨੀਵਾਲਾ ਗਏ, ਹੁਸੈਨੀਵਾਲਾ ਉਹ ਪਵਿਤਰ ਸਥਾਨ ਹੈ ਜਿੱਥੇ ਪੰਜਾਬ ਮਾਤਾ ਵਿਦਿਆ ਵਤੀ ਜੀ ਦੀ ਸਮਾਧੀ ਹੈ ਔਰ ਉਸ ਦੀ ਬੁੱਕਲ ਵਿੱਚ ਸ਼ਹੀਦ ਸਰਦਾਰ ਭਗਤ ਸਿੰਘ, ਰਾਜਗੁਰੂ, ਸੁਖਦੇਵ ਔਰ ਵੀ. ਕੇ. ਦੱਤ ਛੁਪੇ ਹੋਏ ਹਨ ਉਸ ਸੰਘਰਸ਼ ਦੌਰਾਨ ਸ਼ਹੀਦ ਹੋਏ ਉਨ੍ਹਾਂ ਵਿੱਚ ਸਾਡੇ ਭਰਾਵਾਂ ਤੋਂ ਪਿਆਰੇ ਲਾਲਾ ਭਗਵਾਨ ਦਾਸ ਜੀ ਹਨ। ਸ੍ਰੀ ਜੋਗਿੰਦਰ ਪਾਲ ਜੀ ਪਾਂਡੇ ਹਨ। ਚੋਧਰੀ ਜਗਤ ਰਾਮ ਜੀ ਹਨ। ਪ੍ਰਾਸ਼ਰ ਜੀ ਸ਼ਹੀਦ ਹੋਏ ਅਤੇ ਸਰਦਾਰ ਜਗਰੂਪ ਸਿੰਘ ਜੀ ਸ਼ਹੀਦ ਹੋਏ। ਐਨਾ

ਕੁਝ ਹੋਇਆ ਪਰ ਮੇਰੀ ਪਾਰਟੀ ਦੇ ਲੀਡਰ ਨੇ ਅਥਰੂ ਨਹੀਂ ਵਹਾਏ ਅਤੇ ਉਸ ਲੜਾਈ ਨੂੰ ਜਾਰੀ ਰੱਖਿਆ । ਮੈਂ ਧੰਨਵਾਦੀ ਹਾਂ ਸੀ. ਪੀ. ਆਈ. ਦਾ ਜਿਹੜੇ ਕਿ ਕਨੇਡੀਅਨ ਸਾਹਿਬ ਵਰਗੇ ਜੋ ਕਿ ਇਸ ਹਾਊਸ ਦੇ ਮੈਂਬਰ ਰਹਿ ਚੁੱਕੇ ਹਨ ਉਸ ਦੀ ਸ਼ਹੀਦੀ ਤੋਂ ਬਾਦ ਵੀ ਪਿਛੇ ਨਹੀਂ ਹਟੇ, ਮੈਂ ਬੀ.ਜੇ.ਪੀ. ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਸ੍ਰੀ ਹਿੱਤ ਅਭਿਲਾਸ਼ੀ ਦੀ ਸ਼ਹੀਦੀ ਤੋਂ ਪਿਛੋਂ ਵੀ ਦੇਸ਼ ਦੀ ਏਕਤਾ ਅਤੇ ਅਖੰਡਤਾ ਦੀ ਲੜਾਈ ਨੂੰ ਜਾਰੀ ਰੱਖਿਆ । ਮੈਂ ਸੀ. ਪੀ. ਐਮ. ਦਾ ਵੀ ਧੰਨਵਾਦੀ ਹਾਂ । ਪਰ ਮੈਨੂੰ ਅਫਸੋਸ ਹੈ ਕਿ ਜਿਸ ਪਾਰਟੀ ਦੇ ਮੁੱਖੀ ਜੱਥੇਦਾਰ ਜਗਦੇਵ ਸਿੰਘ ਤਲਵੰਡੀ ਤੇ ਕਾਤਲਾਨਾ ਹਮਲਾ ਹੋਇਆ ਹੋਵੇ, ਇਸੇ ਤਰਾਂ ਹੀ ਅਖੌਤੀ ਲੀਡਰ ਟੌਹੜਾ ਸਾਹਿਬ ਤੇ ਹਮਲਾ ਹੋਇਆ ਹੋਵੇ ਪਰ ਉਨ੍ਹਾਂ ਦੀ ਪਾਰਟੀ ਇਕ ਰੈਜ਼ੋਲਿਊਸ਼ਨ ਪਾਸ ਨਾ ਕਰ ਸਕੇ । ਜੇ ਮੈਂ ਉਨ੍ਹਾਂ ਨੂੰ ਬੁਝਦਿਲ, ਕਾਇਰ ਨਾ ਕਹਾਂ ਤਾਂ ਕੀ ਕਹਾਂ। ਭਾਈ ਸ਼ਮਿੰਦਰ ਸਿੰਘ ਜਿਸ ਨੂੰ ਕਿਸੇ ਵੇਲੇ ਬਾਦਲ ਆਪਣੀ ਉਂਗਲ ਦੇ ਨਾਲ ਰਾਜਨੀਤੀ, ਅਕਾਲੀ ਦਲ ਵਿੱਚ ਲਿਆਇਆ ਸੀ । ਉਨ੍ਹਾਂ ਨੂੰ ਸ਼ਹੀਦ ਕੀਤਾ । ਫਿਰ, ਸਪੀਕਰ ਸਾਹਿਬ, ਸੰਧੂ ਸਾਹਿਬ ਵਜ਼ੀਰ ਸਨ, ਉਹ ਸ਼ਹੀਦ ਹੋਏ ਪਰ ਬਾਦਲ ਜੀ ਨੇ ਇਕ ਨਾ ਅਥਰੂ ਵਹਾਇਆ । ਜਿਹੜਾ ਲੀਡਰ ਅਜਿਹੀਆਂ ਵਾਰਦਾਤਾਂ ਦੀ ਨਿਖੇਧੀ ਨਾ ਕਰ ਸਕੇ, ਏਕਤਾ ਅਤੇ ਅਖੰਡਤਾਂ ਲਈ ਲੜੀ ਜਾ ਰਹੀ ਲੜਾਈ ਵਿਚ ਹਿੱਸਾ ਨਾ ਪਾ ਸਕੇ, ਉਸ ਨੂੰ ਮੈਂ ਲੀਡਰ ਮੰਨਣ ਤੋਂ ਇਨਕਾਰ ਕਰਦਾ ਹਾਂ ।

ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਨੌਜਵਾਨਾਂ ਦਾ ਜ਼ਿਕਰ ਆਇਆ ਹੈ । ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਕਿਹਾ ਹੈ ਕਿ ਕੁਝ ਪਾਰਟੀਆਂ ਨੇ ਨੌਜਵਾਨਾਂ ਨੂੰ ਗੁਮਰਾਹ ਕਰਕੇ, ਕੁਝ ਰਾਜਨੀਤਕ ਗਰੁੱਪਾਂ ਨੇ ਨੌਜਵਾਨਾਂ ਨੂੰ ਕੁਰਾਹੇ ਪਾ ਦਿੱਤਾ । ਸਪੀਕਰ ਸਾਹਿਬ, ਮਾਵਾਂ ਨੇ ਸੌ ਸੌ ਸੁੱਖਾਂ ਸੁੱਖ ਕੇ, ਭੈਣਾਂ ਨੇ ਸੌ ਸੌ ਸੁੱਖਾਂ ਸੁੱਖ ਕੇ ਬੱਚੇ ਅਤੇ ਵੀਰ ਲਏ ਸਨ ਅਤੇ ਜਿੰਨ੍ਹਾਂ ਦੀ ਉਮਰ ਸਕੂਲਾਂ, ਕਾਲਜਾਂ ਵਿਚ ਜਾਣ ਦੀ ਸੀ, ਯੂਨੀਵਰਸਿਟੀਆਂ ਵਿੱਚ ਜਾਣ ਦੀ ਸੀ ਅਤੇ ਜਿਨ੍ਹਾਂ ਦੀ ਉਮਰ ਆਪਣੇ ਬ੍ਰਿਧ ਮਾਤਾ ਪਿਤਾ ਦੀ ਸਵਾ ਕਰਨੀ ਅਤੇ ਉਨ੍ਹਾਂ ਨਾਲ ਕੰਮ ਵਿੱਚ ਹੱਥ ਵਟਾਉਣ ਦੀ ਸੀ । ਜਿਨ੍ਹਾਂ ਦੀ ਉਮਰ ਖੇਤੀਬਾੜੀ ਦਾ ਕੰਮ ਅਤੇ ਕਾਰਖਾਨਿਆਂ ਵਿੱਚ ਕੰਮ ਕਰਨ ਦੀ ਸੀ, ਮਰਜੀਵੜਿਆਂ ਨੇ ਜਜ਼ਬਾਤੀ ਨਾਹਰਾ ਦੇ ਕੇ, ਅਕਾਲੀ ਲੀਡਰਸ਼ਿਪ ਨੇ ਉਨ੍ਹਾਂ ਨੌਜਵਾਨਾਂ ਨੂੰ ਜੇਲ੍ਹਾਂ ਵਿੱਚ, ਤਸੀਹੇਖਾਨਿਆਂ ਵਿੱਚ ਪਹੁੰਚਾਇਆ । ਮੈਨੂੰ ਇਸ ਗਲ ਦਾ ਬੜਾ ਅਫਸੋਸ ਹੈ ਅਤੇ ਬੜਾ ਸ਼ਰਮਿੰਦਾ ਹੋਣ ਦੀ ਗੱਲ ਹੈ, ਮੈਂ ਮਹਿਸੂਸ ਕਰਦਾ ਹਾਂ ਕਿ ਜਿਨ੍ਹਾਂ ਨੇ ਪੜ੍ਹ ਲਿਖ ਕੇ ਚੰਗੇ ਸ਼ਹਿਰੀ ਬਣਨਾ ਸੀ, ਇੰਜੀਨੀਅਰ ਬਣਨਾ ਸੀ, ਡਾਕਟਰ ਬਣਨਾ ਸੀ, ਮਾਂ ਬਾਪ ਦੀ ਗੁਰਬਤ ਦਾ ਕੋਈ ਸਹਾਈ ਹੋਣਾ ਸੀ ਅੱਜ ਬਦਕਿਸਮਤੀ ਨਾਲ ਉਨ੍ਹਾਂ ਦੇ ਹੱਥ ਵਿਚ ਏ.ਕੇ.47 ਇਨ੍ਹਾਂ ਦੀ ਲੀਡਰਸ਼ਿਪ ਦੀ ਵਜ੍ਹਾ ਕਰਕੇ ਆਈ । ਸਾਰਾ ਦੇਸ਼ ਉਸ ਦਾ ਖਮਿਆਜ਼ਾ ਭੁਗਤ ਰਿਹਾ ਹੈ ।

ਇਸ ਭਾਸ਼ਣ ਵਿੱਚ ਇਹ ਵੀ ਜ਼ਿਕਰ ਹੋਇਆ ਹੈ ਕਿ ਪਿਛਲ ਇਕ ਸਾਲ ਵਿੱਚ ਵੱਡੀ ਗਿਣਤੀ ਵਿੱਚ ਅਤਿਵਾਦੀ ਸੁਰੱਖਿਆ ਦਲਾਂ ਵਲੋਂ ਮਾਰੇ ਗਏ । ਇਸ ਲੜਾਈ ਵਿੱਚ 500 ਦੇ ਕਰੀਬ ਸੁਰੱਖਿਆ ਕਰਮਚਾਰੀਆਂ ਨੇ ਵੀ ਆਪਣੀਆਂ ਜਾਨਾਂ ਵਾਰ ਦਿੱਤੀਆਂ । ਮੈਂ ਇਸ ਸਦਨ ਵਿੱਚ ਉਨ੍ਹਾਂ ਦੀ ਭਰਪੂਰ ਪ੍ਰਸ਼ੰਸਾ ਕਰਦਾ ਹਾਂ । ਪਰ ਇਸ ਗੱਲ ਦੇ ਕਹਿਣ ਤੋਂ ਵੀ ਗੁਰੇਜ ਨਹੀਂ ਕਰਦਾ ਕਿ ਲੋਕਾਂ ਦਾ ਭਰੋਸਾ ਬਹੁਤ ਵੱਡੀ ਗਿਣਤੀ ਵਿੱਚ ਇਸ ਸਿਸਟਮ ਤੋਂ ਉਠ ਗਿਆ ਹੈ । ਅੱਜ ਵੀ ਲੋਕ ਸਹੀ ਗੱਲ ਨੂੰ ਸਹੀ ਮੰਨਣ ਨੂੰ ਤਿਆਰ ਨਹੀਂ ਹਨ । ਉਹ ਇਸ ਨੂੰ ਫਰਜੀ ਗੱਲ ਸਮਝਦੇ ਹਨ । ਜਿਹੜੇ ਲੋਕਾਂ ਨੇ ਜਿਸ ਤਰ੍ਹਾਂ ਲੋਕਾਂ ਦਾ ਖਿਆਲ ਹੈ ਕਿ ਅੱਤਿਵਾਦ ਵਿੱਚ ਹਿੱਸਾ ਪਾਉਣ ਦਾ ਯਤਨ ਕੀਤਾ, ਅੱਤਿਵਾਦ ਨੂੰ ਵਧਾਉਣ ਵਿੱਚ ਹਿੱਸਾ

[ਸਰਦਾਰ ਅਵਤਾਰ ਸਿੰਘ ਬਰਾੜ]

ਪਾਇਆ, ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਵੀ ਕਰੜੇ ਹੱਥੀਂ ਲਿਆ ਜਾਣਾ ਚਾਹੀਦਾ ਹੈ ਤਾਂ ਕਿ ਲੋਕਾਂ ਦਾ ਸਰਕਾਰ ਵਿੱਚ ਭਰੋਸਾ ਬਣੇ ਅਤੇ ਉਹ ਸਰਕਾਰ ਦਾ ਪੂਰਾ ਸਾਥ ਦੇ ਸਕਣ ।

ਅਗੇ, ਸਪੀਕਰ ਸਾਹਿਬ, ਅੰਤਰਰਾਜੀ ਝਗੜਿਆਂ ਦੀ ਗੱਲ ਆਉਂਦੀ ਹੈ । ਮੇਰੀ ਪਾਰਟੀ ਨੇ ਹਮੇਸ਼ਾਂ ਹੀ ਪੰਜਾਬ ਦੇ ਹਿੱਤਾਂ ਦੀ ਗੱਲ ਕੀਤੀ ਹੈ, ਚਾਹੇ ਉਹ ਰਾਜ ਸੱਤਾ ਵਿੱਚ ਹੋਵੇ ਚਾਹੇ ਉਹ ਰਾਜ ਸੱਤਾ ਵਿੱਚ ਨਾ ਹੋਵੇ । ਮਗਰ ਮੈਨੂੰ ਅਫਸੋਸ ਹੈ ਉਸ ਪਾਰਟੀ ਤੇ ਜਿਸ ਨੇ ਹਮੇਸ਼ਾ ਹੀ ਪੰਜਾਬ ਦੇ ਮੁਦੱਈ ਹੋਣ ਦਾ ਖੋਖਲਾ ਦਾਅਵਾ ਕੀਤਾ ਅਤੇ ਵੋਟਾਂ ਲੈਣ ਲਈ ਹੀ ਸਾਰੀਆਂ ਗੱਲਾਂ ਕੀਤੀਆਂ । ਜੇ ਪਾਣੀਆਂ ਦੀ ਗੱਲ ਕੀਤੀ ਤਾਂ ਵੋਟਾਂ ਲੈਣ ਲਈ ਜੇ ਫਾਜ਼ਿਲਕਾ ਅਬੋਹਰ ਦੀ ਗੱਲ ਕੀਤੀ ਤਾਂ ਵੋਟਾਂ ਲੈਣ ਲਈ, ਜੇ ਚੰਡੀਗੜ੍ਹ ਲੈਣ ਦੀ ਗੱਲ ਕੀਤੀ ਤਾਂ ਵੋਟਾਂ ਲੈਣ ਲਈ ਮਗਰ ਜਦੋਂ ਰਾਜ ਸੱਤਾ ਮਿਲ ਗਈ ਤਾਂ ਸਾਰੀਆਂ ਗੱਲਾਂ ਭੁਲ ਗਏ ਅਤੇ ਇਕ ਹੱਥ ਕੁਰਸੀ ਨੂੰ ਅਤੇ ਇਕ ਹੱਥ ਪੱਗ ਨੂੰ । ਆਪਣੇ ਆਪ ਜਾ ਜਾ ਕੇ ਅਜਿਹੀਆਂ ਗੱਲਾਂ ਕਰਦੇ ਰਹੇ ਪਰ ਦੋਸ਼ ਸਾਡੀ ਪਾਰਟੀ ਤੇ ਲਾਉਂਦੇ ਰਹੇ । ਸਪੀਕਰ ਸਾਹਿਬ, ਅਕਾਲੀ ਪਾਰਟੀ ਦੀ ਲੀਡਰਸ਼ਿਪ ਜੋ ਰਹੀ ਹੈ ਉਹ ਜਗੀਰਦਾਰਾਂ ਦੇ ਹੱਥਾਂ ਵਿੱਚ ਰਹੀ ਹੈ । ਚਾਹੇ ਬਾਦਲ ਦੇ ਸਰਦਾਰ ਹੋਣ ਤੇ ਚਾਹੇ ਉਹ ਤਲਾਣੀਆਂ ਦੇ ਸਰਦਾਰ ਹੋਣ ਜਿਨ੍ਹਾਂ ਦੀ ਜਾਇਦਾਦ ਨਾ ਕੇਵਲ ਪੰਜਾਬ ਵਿੱਚ ਹੀ ਬਲਕਿ ਰਾਜਸਥਾਨ ਵਿੱਚ ਉਨ੍ਹਾਂ ਦੀ ਜਾਇਦਾਦ ਹੈ, ਹਰਿਆਣਾ ਵਿੱਚ ਉਨ੍ਹਾਂ ਦੀ ਜਾਇਦਾਦ ਹੈ, ਯੂ. ਪੀ. ਵਿੱਚ ਉਨ੍ਹਾਂ ਦੀ ਜਾਇਦਾਦ ਹੈ । ਇਸ ਕਰਕੇ ਉਨ੍ਹਾਂ ਨੂੰ ਆਪਣੇ ਜਾਤੀ ਹਿੱਤ ਜੋ ਹਨ ਉਹ ਆਗਿਆ ਨਹੀਂ ਦਿੰਦੇ ਕਿ ਪੰਜਾਬ ਨੂੰ ਵੱਧ ਪਾਣੀ ਮਿਲੇ ਔਰ ਉਧਰ ਪਾਣੀ ਬੰਦ ਹੋਵੇ । ਤੁਹਾਨੂੰ, ਸਪੀਕਰ ਸਾਹਿਬ, ਯਾਦ ਹੋਵੇਗਾ ਕਿ ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਇਥੇ ਮੁੱਖ ਮੰਤਰੀ ਸਨ ਤਾਂ ਉਦੋਂ ਉਨ੍ਹਾਂ ਨੇ ਐਸ. ਵਾਈ. ਐਲ. ਦਾ ਸਮਝੌਤਾ ਕੀਤਾ ਅਤੇ ਉਧਰ ਚੌਧਰੀ ਦੇਵੀ ਲਾਲ ਸਨ ।

**ਖੇਤੀਬਾੜੀ ਤੇ ਵਣ ਮੰਤਰੀ** (ਸਰਦਾਰ ਦਿਲਬਾਗ ਸਿੰਘ ਨਵਾਂ ਸ਼ਹਿਰ): ਇਕ ਕਰੋੜ ਰੁਪਏ ਦਾ ਬਿਆਨਾ ਵੀ ਇਨ੍ਹਾਂ ਨੇ ਲਿਆ ।

**ਸਰਦਾਰ ਅਵਤਾਰ ਸਿੰਘ ਬਰਾੜ**: ਸਪੀਕਰ ਸਾਹਿਬ, ਸਰਦਾਰ ਦਿਲਬਾਗ ਸਿੰਘ ਹੋਰਾਂ ਨੇ ਮੈਨੂੰ ਯਾਦ ਕਰਵਾ ਦਿੱਤਾ ਹੈ ਕਿ ਇਕ ਕਰੋੜ ਰੁਪਏ ਦਾ ਬਿਆਨਾ ਵੀ ਬਾਦਲ ਸਾਹਿਬ ਨੇ ਹੀ ਲਿਆ ਸੀ । ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਅਕਾਲੀ ਪਾਰਟੀ ਇਕ ਜੱਟਾਂ ਦੀ ਭਾਰੂ ਪਾਰਟੀ ਹੈ । ਜੱਟ ਤਾਂ ਵੱਟ ਘੜਨ ਪਿੱਛੇ ਭਰਾ ਭਰਾ ਦਾ ਕਤਲ ਕਰ ਦਿੰਦਾ ਹੈ । (ਵਿਘਨ)

**ਸਰਦਾਰ ਅਵਤਾਰ ਸਿੰਘ ਕਰੀਮਪੁਰੀ**: ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਬਾਈ ਕਾਸਟ ਕ੍ਰਿਟਿਸਿਜ਼ਮ ਨਹੀਂ ਚਾਹੀਦਾ ।

**ਸ੍ਰੀ ਸਪੀਕਰ**: ਉਨ੍ਹਾਂ ਨੇ ਐਸੀ ਕੋਈ ਗੱਲ ਨਹੀਂ ਕੀਤੀ Pleas resume your seat.

**ਸਰਦਾਰ ਅਵਤਾਰ ਸਿੰਘ ਬਰਾੜ** : ਅਗੇ, ਸਪੀਕਰ ਸਾਹਿਬ, ਧਾਰਮਿਕ ਅਹਿਮੀਅਤ ਵਾਲੇ ਸ਼ਹਿਰਾਂ ਵਿੱਚ ਸ਼ਰਾਬ ਦੀ ਵਿਕਰੀ ਤੇ ਰੋਕ ਦੀ ਗੱਲ ਆਉਂਦੀ ਹੈ । ਮੇਰੀ ਪਾਰਟੀ ਇਕ ਧਰਮ ਨਿਰਪੱਖ ਪਾਰਟੀ ਹੈ । ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਜਦੋਂ ਪੰਜਾਬ ਦੇ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਜੀ ਸਨ ਅਤੇ ਤੁਸੀਂ ਵੀ ਉਦੋਂ ਵਿਧਾਇਕ ਸੀ ਔਰ ਸਰਦਾਰ ਬੇਅੰਤ ਸਿੰਘ ਜੋ ਇਸ ਵੇਲੇ ਸਾਡੇ ਮੁੱਖ ਮੰਤਰੀ ਜੀ ਹਨ ਉਹ ਵੀ ਉਸ ਵੇਲੇ ਵਿਧਾਇਕ ਸਨ, ਗੁਰੂ ਗੋਬਿੰਦ ਸਿੰਘ ਮਾਰਗ ਦਾ ਉਸ ਸਰਕਾਰ ਨੇ ਨਿਰਮਾਣ ਕਰਕੇ ਦਸਮ ਪਿਤਾ ਜੀ ਨੂੰ ਸੱਚੀ ਸ਼ਰਧਾਂਜਲੀ ਦਿੱਤੀ ਸੀ ਔਰ ਹੁਣ ਸਾਡੇ ਮੁੱਖ ਮੰਤਰੀ, ਸਰਦਾਰ ਬੇਅੰਤ

ਸਿੰਘ ਜੀ ਨੇ ਪਵਿੱਤਰ ਸ਼ਹਿਰਾਂ ਵਿੱਚ ਨਸ਼ਾਬੰਦੀ ਕਰਕੇ ਬਹੁਤ ਅੱਛਾ ਕਦਮ ਉਠਾਇਆ ਹੈ। (ਥੰਪਿੰਗ) ਪਰ, ਸਪੀਕਰ ਸਾਹਿਬ, ਮੈਂ ਉਨ੍ਹਾਂ ਦਾ ਜ਼ਿਕਰ ਇਥੇ ਜ਼ਰੂਰ ਕਰਨਾ ਚਾਹਾਂਗਾ ਜੋ ਧਰਮ ਦੇ ਠੇਕੇਦਾਰ ਬਣੇ ਹੋਏ ਹਨ ਜੋ ਥੋੜ੍ਹੀ ਬਹੁਤੀ ਗੱਲ ਪਿੱਛੇ ਧਰਮ ਨੂੰ ਖ਼ਤਰੇ ਦੀ ਗੱਲ ਦੱਸ ਦਿੰਦੇ ਹਨ। ਪਵਿੱਤਰ ਹਰਿਮੰਦਰ ਸਾਹਿਬ ਵਿੱਚ ਜਦੋਂ ਕੋਈ ਵਿਅਕਤੀ ਚਾਹੇ ਵਿਦੇਸ਼ ਤੋਂ ਆਉਂਦਾ ਹੋਵੇ ਤੇ ਚਾਹੇ ਦੇਸ਼ ਦੇ ਕਿਸੇ ਹਿੱਸੇ ਵਿਚੋਂ ਆਉਂਦਾ ਹੋਵੇ ਉਹ ਹਰਿਮੰਦਰ ਸਾਹਿਬ ਦੇ ਪਵਿੱਤਰ ਸਰੋਵਰ ਸਾਹਿਬ ਵਿਚ ਇਸ਼ਨਾਨ ਜ਼ਰੂਰ ਕਰਦਾ ਹੈ ਔਰ ਪਵਿਤਰ ਸਰੋਵਰ ਸਾਹਿਬ ਵਿੱਚ ਇਸ਼ਨਾਨ ਕਰਕੇ ਉਸ ਦੀ ਤਸੱਲੀ ਹੁੰਦੀ ਸੀ ਅਤੇ ਉਹ ਆਪਣਾ ਜੀਵਨ ਸਫਲ ਸਮਝਦਾ ਸੀ। ਉਹ ਹਰਿਮੰਦਰ ਸਾਹਿਬ ਜਿਥੇ ਹਮੇਸ਼ਾ ਗੁਰਬਾਣੀ ਦਾ ਪਾਠ ਹੁੰਦਾ ਸੀ।

'ਰਾਮਦਾਸ ਸਰੋਵਰਿ ਨਾਤੇ ॥ ਸਭ ਉਤਰੇ ਪਾਪ ਕਮਾਤੇ' ॥

ਸਪੀਕਰ ਸਾਹਿਬ, ਜਿੱਥੇ ਸਰਬੱਤ ਦੇ ਭਲੇ ਦੀ ਅਰਦਾਸ ਹੋਵੇ—

'ਨਾਨਕ ਨਾਮ ਚੜ੍ਹਦੀ ਕਲਾ,<br>
ਤੇਰੇ ਭਾਣੇ ਸਰਬਤ ਦਾ ਭਲਾ।'

ਦੁੱਖ ਭੰਜਨੀ ਬੇਰੀ ਕੋਲ ਲੋਕ ਆਪਣੇ ਦੁੱਖ ਕਟਾਉਣ ਲਈ ਮੱਥਾ ਟੇਕਣ ਲਈ ਆਉਂਦੇ ਹੋਣ ਉਸ ਸਥਾਨ ਤੋਂ ਜਦੋਂ ਮਨੁੱਖੀ ਸਿਰਾਂ ਦੀ ਲਿਸਟ ਸ਼ਾਇਆ ਹੋਣ ਲਗ ਪਏ, ਉਸ ਪਵਿਤਰ ਸਥਾਨ ਵਿੱਚ ਜੋ ਕੁਝ ਹੋਇਆ ਉਹ ਅਕਹਿ ਹੈ, ਸੁਣਿਆ ਨਹੀਂ ਜਾ ਸਕਦਾ।

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ ਜੀ।

**ਸਰਦਾਰ ਅਵਤਾਰ ਸਿੰਘ ਬਰਾੜ** ਸਪੀਕਰ ਸਾਹਿਬ, ਤੁਹਾਡਾ ਹੁਕਮ ਸਿਰ ਮੱਥੇ। ਛੋਟੀਆਂ ਛੋਟੀਆਂ ਦੋ ਤਿੰਨ ਗਲਾਂ ਕਰਕੇ ਮੈਂ ਬੈਠ ਜਾਵਾਂਗਾ। ਸਪੀਕਰ ਸਾਹਿਬ, ਉਦਯੋਗ ਦੀ ਗੱਲ ਇਸ ਭਾਸ਼ਣ ਵਿਚ ਕਹੀ ਗਈ ਹੈ :

'ਇਹ ਗੱਲ ਤਸੱਲੀ ਵਾਲੀ ਹੈ ਕਿ ਰਾਜ ਅੰਦਰ ਪਿਛਲੇ ਕਈ ਸਾਲਾਂ ਤੋਂ ਚਲੇ ਆ ਰਹੇ ਗੜਬੜ ਵਾਲੇ ਹਾਲਾਤ ਦੇ ਬਾਵਜੂਦ ਉਦਯੋਗਿਕ ਉਤਪਾਦਨ ਨੇ ਚੰਗੀ ਉਪਜ-ਦਰ ਬਰਕਰਾਰ ਰੱਖੀ ਹੈ।'

ਇਹ ਗਲ ਬਿਲਕੁਲ ਠੀਕ ਹੈ। ਫੈਕਟਰੀਆਂ ਦੇ ਮਾਲਕ ਮਾਰੇ ਗਏ, ਇੰਜੀਨੀਅਰ ਮਾਰੇ ਗਏ ਔਰ ਮਜ਼ਦੂਰ ਮਾਰੇ ਗਏ, ਮਗਰ ਮੈਂ ਇਕ ਗਲ ਆਪਣੇ ਜ਼ਿਲ੍ਹੇ ਨਾਲ ਸਬੰਧਤ ਕਹਿਣੀ ਹੈ। ਗਿਆਨੀ ਜ਼ੈਲ ਸਿੰਘ ਦੀ ਮਿਹਰਬਾਨੀ ਸਦਕਾ 1972 ਵਿਚ ਫ਼ਰੀਦਕੋਟ 12ਵਾਂ ਜ਼ਿਲ੍ਹਾ ਬਣਿਆ। ਬਾਬਾ ਸ਼ੇਖ ਫ਼ਰੀਦ ਜਿਨ੍ਹਾਂ ਦੇ ਚਰਨਾਂ ਦੇ ਨਾਲ ਜੋ ਪਵਿੱਤਰ ਧਰਤੀ ਹੋਈ ਉਥੇ ਕੋਈ ਫੋਕਲ ਪੁਆਇੰਟ ਨਹੀਂ ਬਣ ਸਕਿਆ, ਕੋਈ ਭਾਰੀ ਸੱਨਅਤ ਨਹੀਂ ਲਗ ਸਕੀ। ਮੈਂ ਮੰਗ ਕਰਾਂਗਾ ਕਿ ਉਥੇ ਕੋਈ ਫ਼ੋਕਲ ਪੁਆਇੰਟ ਦਿਤਾ ਜਾਏ ਔਰ ਸਨੱਅਤ ਲਗਾਈ ਜਾਏ ਤਾਂ ਕਿ ਲੋਕਾਂ ਨੂੰ ਰੋਜ਼ਗਾਰ ਮਿਲ ਸਕੇ।

ਹੁਣ ਮੈਂ ਖੇਤੀਬਾੜੀ ਵੱਲ ਆਉਂਦਾ ਹਾਂ। ਇਸ ਭਾਸ਼ਣ ਵਿਚ ਵੱਧ ਉਪਜ ਦਾ ਜ਼ਿਕਰ ਹੋਇਆ ਹੈ। ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਇਕ ਦੌਰ ਐਸਾ ਆਇਆ ਸੀ ਜਦੋਂ ਅਮਰੀਕੀ ਸਾਮਰਾਜ ਨਾਲ ਪੀ.ਐਲ. 480 ਦਾ ਸਮਝੌਤਾ ਕਰਨਾ ਪਿਆ ਸੀ। ਪੰਜਾਬ ਦੇ ਕਿਸਾਨ ਨੇ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਦੇ ਸਦਕਾ ਹਿੰਦੁਸਤਾਨ ਦੀ ਦੇਗ ਨੂੰ ਭਰਿਆ। ਇਸ ਖੇਤਰ ਵਿਚ ਜਿੱਥੇ ਮੈਂ ਸਮਝਦਾ ਹਾਂ ਕਿ ਕਿਸਾਨ ਦਾ ਬਹੁਤ ਬੜਾ ਹਿੱਸਾ ਹੈ ਉਥੇ ਸਵਰਗਵਾਸੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਜਿਸ ਨੇ ਲੁਧਿਆਣਾ ਵਿਚ ਖੇਤੀਬਾੜੀ ਯੂਨੀਵਰਸਿਟੀ ਬਣਾਈ, ਉਸ ਨੂੰ ਭੁਲਾਇਆ ਨਹੀਂ ਜਾ ਸਕਦਾ। ਉਸ ਯੂਨੀਵਰਸਿਟੀ ਦੇ ਮਾਹਰੀਨ ਦਾ ਵੀ ਬਹੁਤ ਵੱਡਾ ਯੋਗਦਾਨ ਹੈ। ਉਨ੍ਹਾਂ ਦੀ ਮਿਹਨਤ ਦਾ

[ਸਰਦਾਰ ਅਵਤਾਰ ਸਿੰਘ ਬਰਾੜ]

ਸਦਕਾ ਅਸੀਂ ਇੰਨਾ ਕੁਝ ਕਰ ਸਕੇ ਹਾਂ ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਕਾਫ਼ੀ ਲੰਮੇ ਅਰਸੇ ਤੋਂ ਖੇਤੀਬਾੜੀ ਦੇ ਟੈਕਨੋਕਰੇਟਸ ਜਦੋਜਹਿਦ ਕਰ ਰਹੇ ਹਨ, ਉਨ੍ਹਾਂ ਨੂੰ ਬੁਲਾ ਕੇ ਜੋ ਜਾਇਜ਼ ਮੰਗਾਂ ਹਨ ਉਹ ਮੰਨ ਲਈਆਂ ਜਾਣ ।

ਇਥੇ ਕਣਕ ਦੇ ਭਾਅ ਦਾ ਜ਼ਿਕਰ ਹੋਇਆ ਹੈ । ਮੈਂ ਧੰਨਵਾਦ ਕਰਦਾ ਹਾਂ ਸਰਦਾਰ ਬੇਅੰਤ ਸਿੰਘ ਹੋਰਾਂ ਦਾ ਜਿਨ੍ਹਾਂ ਦੇ ਯਤਨਾਂ ਦੇ ਸਦਕੇ 250/-ਰੁਪਏ ਰੇਟ ਮਿਲਿਆ ਹੈ ਔਰ ਬੜੇ ਭਾਰੀ ਯਤਨ ਕੀਤੇ ਜਾ ਰਹੇ ਹਨ ਕਿ 35/-ਰੁਪਏ ਬੋਨਸ ਮਿਲੇ । ਹੁਣ ਮੈਂ ਉਨ੍ਹਾਂ ਦੀ ਗਲ ਕਰਾਂਗਾ ਜਿਹੜੇ ਕਿਸਾਨਾਂ ਦੀ ਗਲ ਕਰਦੇ ਹਨ । 1977 ਵਿਚ ਜਦੋਂ ਇਥੇ ਵੀ ਉਨ੍ਹਾਂ ਦੀ ਸਰਕਾਰ ਸੀ ਅਤੇ ਉਪਰ ਵੀ ਉਨ੍ਹਾਂ ਦੀ ਸਰਕਾਰ ਸੀ ਤਾਂ ਇਕ ਰੁਪਿਆ ਭਾਅ ਵਧਾਇਆ ਅਤੇ ਕਹਿਣਾ ਸ਼ੁਰੂ ਕਰ ਦਿਤਾ ਕਿ "ਬਲੇ ਜੱਟ ਉਪਰ ਜੱਟ ਨਰਮਾ ਵਿਕੇ ਤਿੰਨ ਸੋ ਸੱਠ !" ਆਲੂ ਮੰਡੀਆਂ ਵਿੱਚੋਂ ਚੁੱਕਣ ਲਈ ਕੋਈ ਤਿਆਰ ਨਹੀਂ ਸੀ । ਕੁਝ ਲੋਕ ਗਲਾਂ ਕਰਦੇ ਹਨ । ਪਰ ਮੇਰੀ ਪਾਰਟੀ ਜੋ ਕਹਿੰਦੀ ਹੈ ਕਰਕੇ ਵਿਖਾਉਂਦੀ ਹੈ ।

**Mr. Speaker :** Please wind up now.

**ਸਰਦਾਰ ਅਵਤਾਰ ਸਿੰਘ ਬਰਾੜ :** ਇਕ ਗੱਲ, ਸਪੀਕਰ ਸਾਹਿਬ, ਮੈਂ ਸੜਕਾਂ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ । ਸਮੇਂ ਤੇ ਹਾਲਾਤ ਕਰਕੇ ਮੇਰੇ ਹਲਕੇ ਦੀਆਂ ਸੜਕਾਂ ਦੀ ਬਹੁਤ ਬੁਰੀ ਹਾਲਤ ਹੈ । ਜੰਗੀ ਪੱਧਰ ਤੇ ਸੜਕਾਂ ਦਾ ਨਿਰਮਾਣ ਕੀਤਾ ਜਾਵੇ । ਸਾਡੇ ਸਤਿਕਾਰਯੋਗ ਮੰਤਰੀ ਸਰਦਾਰ ਜੋਗਿੰਦਰ ਸਿੰਘ ਮਾਨ ਨੇ ਵਜ਼ੀਰ ਬਣਦਿਆਂ ਕਿਹਾ ਕਿ ਸਾਰੀਆਂ ਸੜਕਾਂ ਠੀਕ ਕਰ ਦਿਆਂਗੇ ਜਿਥੋਂ ਦੀ ਮੇਰੇ ਹਾਊਸ ਦੇ ਵੀਰ ਲੰਘਦੇ ਹਨ ।

ਹੁਣ ਮੈਂ ਗੱਲ ਕਰਨੀ ਹੈ ਪਛੜੀਆਂ ਸ਼ਰੇਣੀਆਂ ਔਰ ਬੁਢਾਪਾ ਪੈਨਸ਼ਨ ਦੇ ਸਬੰਧ ਵਿਚ, ਜੋ ਬੁਢਾਪਾ ਪੈਨਸ਼ਨ ਦੀ ਗੱਲ ਹੈ, ਸਪੀਕਰ ਸਾਹਿਬ, ਇਹ ਮਾਇਆਵਾਦੀ ਸੰਸਾਰ ਹੈ । ਜਦੋਂ ਮਾਂ ਬਾਪ ਬੁੱਢੇ ਹੋ ਜਾਂਦੇ ਹਨ ਤਾਂ ਬੱਚੇ ਉਨ੍ਹਾਂ ਨੂੰ ਬੋਝ ਸਮਝਣ ਲਗ ਜਾਂਦੇ ਹਨ, ਵਾਧੂ ਭਾਰ ਸਮਝਣ ਲਗ ਜਾਂਦੇ ਹਨ। ਇਸ ਲਈ ਮੇਰੀ ਬੇਨਤੀ ਹੈ ਕਿ 65 ਸਾਲਾਂ ਦੀ ਉਮਰ ਦੇ ਸਾਰੇ ਵਿਅਕਤੀਆਂ ਨੂੰ ਪੈਨਸ਼ਨ ਦਿੱਤੀ ਜਾਵੇ (ਥੰਪਿੰਗ). . . .

**Mr. Speaker :** Please wind up.

**ਸਰਦਾਰ ਅਵਤਾਰ ਸਿੰਘ ਬਰਾੜ :** ਰਿਜ਼ਰਵੇਸ਼ਨ ਐਕਟ ਬਣਾਇਆ ਜਾਵੇ । ਬੈਕਲਾਗ ਪੂਰਾ ਕੀਤਾ ਜਾਵੇ ਔਰ ਪੰਜ ਹਜ਼ਾਰ ਤਕ ਦੇ ਕਰਜ਼ੇ ਜੋ ਹਨ ਉਹ ਮੁਆਫ ਕੀਤੇ ਜਾਣ ।

**Mr. Speaker :** Please wind up.

**ਸਰਦਾਰ ਅਵਤਾਰ ਸਿੰਘ ਬਰਾੜ :** ਬੱਸ ਜੀ, ਸਪੀਕਰ ਸਾਹਿਬ, ਮੈਂ ਸਿਰਫ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਦੀ ਗੱਲ ਹੀ ਕਰਨੀ ਹੈ । ਉਥੇ ਕਾਲਜ ਗਿਆਨੀ ਜ਼ੈਲ ਸਿੰਘ ਜੀ ਨੇ ਬਣਵਾਇਆ ਸੀ । ਕਾਫੀ ਜਦੋ-ਜਹਿਦ ਵਿਚੋਂ ਦੀ ਉਹ ਕਾਲਜ ਨਿਕਲਿਆ, ਰੈਕੁਗਨੀਸ਼ਨ ਹੋ ਗਈ, ਸਾਰਾ ਕੁਝ ਹੋ ਗਿਆ ਲੇਕਿਨ ਅਜੇ ਤਕ ਉਥੇ ਐਮ. ਐਸ. ਔਰ ਐਮ. ਡੀ. ਦੀਆਂ ਕਲਾਸਾਂ ਸ਼ੁਰੂ ਨਹੀਂ ਹੋਈਆਂ । ਮੇਰੀ ਬੇਨਤੀ ਹੈ ਕਿ ਉਸ ਮੈਡੀਕਲ ਕਾਲਜ ਨੂੰ ਪਟਿਆਲਾ ਜਾਂ ਅੰਮ੍ਰਿਤਸਰ ਦੇ ਕਾਲਜਾਂ ਦੇ ਬਰਾਬਰ ਲਿਆਂਦਾ ਜਾਵੇ । ਮੈਂ ਇਕ ਵਾਰ ਫਿਰ ਆਪ ਦਾ ਧੰਨਵਾਦ ਕਰਦਾ ਹਾਂ ਔਰ ਗਵਰਨਰ ਸਾਹਿਬ ਦੇ ਭਾਸ਼ਣ ਤੇ

ਧੰਨਵਾਦ ਦੇ ਮਤੇ ਦਾ ਭਰਪੂਰ ਸਮੱਰਥਨ ਕਰਦਾ ਹਾਂ । (ਇਸ ਸਮੇਂ ਮੁੱਖ ਮੰਤਰੀ ਜੀ ਬੋਲਣ ਲਈ ਖੜੇ ਹੋਏ) (ਥੰਪਿੰਗ) (ਪਰ ਨਾਲ ਹੀ ਉਸੇ ਸਮੇਂ ਮਾਨਯੋਗ ਮੈਂਬਰ, ਸ਼੍ਰੀ ਰਾਜ ਕੁਮਾਰ ਖੁਰਾਣਾ ਖੜੇ ਹੋ ਗਏ)

ਸ਼੍ਰੀ ਸਪੀਕਰ: ਖੁਰਾਨਾ ਜੀ, ਤੁਸੀਂ ਕਿਉਂ ਖੜੇ ਹੋ ? ਕਈ ਸਵਾਲ ਕਰਨਾ ਹੈ ?

ਸ਼੍ਰੀ ਰਾਜ ਕੁਮਾਰ ਖੁਰਾਨਾ : ਹਾਂ ਜੀ ।

ਸ਼੍ਰੀ ਸਪੀਕਰ : ਕਰ ਫਿਰ ।

ਸ਼੍ਰੀ ਰਾਜ ਕੁਮਾਰ ਖੁਰਾਨਾ : ਮਾਨਯੋਗ ਸਪੀਕਰ ਸਾਹਿਬ, ਮੈਨੂੰ ਹੁਣੇ ਹੀ ਪਤਾ ਲਗਾ ਹੈ ਕਿ ਰਾਜਪੁਰਾ ਵਿਚ ਬੀ. ਜੇ. ਪੀ. ਦਾ ਕੈਂਡੀਡੇਟ ਜੋ ਕਿ ਮੇਰੇ ਵਿਰੁੱਧ ਖੜਾ ਹੋਇਆ ਸੀ ਉਸ ਉਤੇ ਅਤਿਵਾਦੀਆਂ ਨੇ ਅਟੈਕ ਕੀਤਾ ਹੈ ਔਰ ਗੰਨਮੈਨ ਨੇ ਉਸ ਨੂੰ ਬਚਾਉਣ ਵਾਸਤੇ ਆਪਣੀ ਜਾਨ ਕੁਰਬਾਨ ਕਰ ਦਿੱਤੀ । ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਨੀ ਚਾਹਵਾਂਗਾ ਕਿ ਉਸ ਗੰਨਮੈਨ ਲਈ ਜਿਸ ਨੇ ਇਤਨੀ ਦਲੇਰੀ ਵਿਖਾਈ ਹੈ, ਕੋਈ ਸਪੈਸ਼ਲ ਅਵਾਰਡ ਅਨਾਊਂਸ ਕੀਤਾ ਜਾਵੇ ।

(ਇਸ ਸਮੇਂ ਮਾਨਯੋਗ ਮੈਂਬਰ, ਸ਼੍ਰੀ ਮਦਨ ਮੋਹਨ ਮਿੱਤਲ ਜੀ ਖੜੇ ਹੋਏ)

ਸ਼੍ਰੀ ਸਪੀਕਰ : ਮਿੱਤਲ ਸਾਹਿਬ, ਕੀ ਤੁਸੀਂ ਵੀ ਬੋਲਣਾ ਚਾਹੁੰਦੇ ਹੋ ? ਠੀਕ ਹੈ, ਬੋਲੋ ਫਿਰ ।

ਸ਼੍ਰੀ ਮਦਨ ਮੋਹਨ ਮਿੱਤਲ : ਸਪੀਕਰ ਸਾਹਿਬ, ਰਾਜਪੁਰੇ ਦੇ ਵਿਚ ਸਾਡੇ ਉਮੀਦਵਾਰ ਤੇ ਹਮਲਾ ਹੋਇਆ ਔਰ ਗੰਨਮੈਨ ਉਸਦੇ ਉਤੇ ਲੇਟ ਗਿਆ । He suffered all the bullet injuries and sacrificed his life. ਇਸ ਲਈ ਮੈਂ ਬੇਨਤੀ ਕਰਾਂਗਾ

ਕਿ ਮੁੱਖ ਮੰਤਰੀ ਸਾਹਿਬ ਨੇ ਗਵਰਨਰ ਸਾਹਿਬ ਦੇ ਐਡਰੈਸ ਤੇ ਹੋਈ ਬਹਿਸ ਦਾ ਉੱਤਰ ਦੇਣਾ ਹੈ । ਉਸ ਗੰਨਮੈਨ ਨੇ ਜਿਸ ਨੇ ਬਹਾਦਰਾਨਾ ਤੌਰ ਤੇ ਬਹਾਦਰੀ ਕੀਤੀ ਹੈ ਉਸ ਨੂੰ ਅਵਾਰਡ ਦੇਣ ਦਾ ਸਪੈਸ਼ਲ ਇੰਤਜ਼ਾਮ ਕੀਤਾ ਜਾਣਾ ਚਾਹੀਦਾ ਹੈ ।

(ਇਸ ਸਮੇਂ ਮਾਨਯੋਗ ਮੈਂਬਰ, ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਖੜ੍ਹੇ ਸਨ)

ਸ਼੍ਰੀ ਸਪੀਕਰ : ਸੌਰੀ ਭੈਣ ਜੀ, ਤੁਸੀਂ ਬੈਠੋ ।

(ਇਸ ਸਮੇਂ ਮਾਨਯੋਗ ਮੈਂਬਰ, ਕਾਮਰੇਡ ਬਲਦੇਵ ਸਿੰਘ ਬਲਮਗੜ ਅਤੇ ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ ਬੋਲਣ ਲਈ ਖੜੇ ਸਨ ।)

ਸ਼੍ਰੀ ਸਪੀਕਰ : ਬਲਦੇਵ ਸਿੰਘ ਜੀ, ਤੁਹਾਨੂੰ ਮੈਂ ਬਜਟ ਤੇ ਟਾਈਮ ਦੇ ਦੇਵਾਂਗਾ ।

ਸ਼੍ਰੀ ਸ਼ਿੰਗਾਰਾ ਰਾਮ ਜੀ ਤੁਸੀਂ ਮੇਰੇ ਚੈਂਬਰ ਵਿਚ ਆਣ ਕੇ ਮੇਰੇ ਨਾਲ ਟਾਈਮ ਦਾ ਹਿਸਾਬ ਲਗਾ ਲਵੋ ।

ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ : ਸਪੀਕਰ ਸਾਹਿਬ, ਸਾਡੇ ਲਈ 40 ਮਿੰਟਾਂ ਦੀ ਗੱਲ ਹੋਈ ਸੀ ।

**Mr. Speaker** : I have heard you. I will give you time on the Budget. I will make up the deficiency. I will take care of you. (Noise). I will take care of you please. This discussion is to be held tomorrow also.

**ਸ਼੍ਰੀ ਸ਼ਿੰਗਾਰਾ ਰਾਮ ਸਹੁੰਗੜਾ** : ਠੀਕ ਹੈ, ਸਪੀਕਰ ਸਾਹਿਬ । ਪਰ ਜੋ ਕੁਝ ਵੀ ਗੱਲ ਹੋਵੇ ਉਹ ਪੰਜਾਬੀ ਭਾਸ਼ਾ ਵਿਚ ਹੋਣੀ ਚਾਹੀਦੀ ਹੈ ਤਾਂ ਕਿ ਸਮਝ ਆ ਸਕੇ ।

**ਸ਼੍ਰੀ ਸਪੀਕਰ** ਚਲੋ, ਮੈਂ ਤੁਹਾਨੂੰ ਰਿਕੁਐਸਟ ਕਰਦਾ ਹਾਂ ਕਿ ਤੁਸੀਂ ਬੈਠ ਜਾਓ । ਤੁਹਾਨੂੰ ਟਾਈਮ ਖੁੱਲ੍ਹਾ ਦਿਆਂਗੇ ।

**ਮੁੱਖ ਮੰਤਰੀ** (ਸਰਦਾਰ ਬੇਅੰਤ ਸਿੰਘ) : (ਥੰਪਿੰਗ) ਸਤਿਕਾਰਯੋਗ ਸਪੀਕਰ ਸਾਹਿਬ, ਬੜੀ ਖੁਸ਼ੀ ਦੀ ਗੱਲ ਹੈ ਕਿ ਲੋਕ ਰਾਜ ਬੜੀ ਦੇਰ ਤੋਂ ਬਾਅਦ ਪੰਜਾਬ ਦੇ ਅੰਦਰ ਸਥਾਪਤ ਹੋਇਆ ਹੈ । ਕਈ ਸਾਲਾਂ ਤੋਂ ਬਾਅਦ ਗਵਰਨਰ ਸਾਹਿਬ ਨੇ ਆਪਣਾ ਐਡਰੈਸ ਪੜ੍ਹਿਆ ਹੈ । ਸਪੀਕਰ ਸਾਹਿਬ, ਗਵਰਨਰ ਦਾ ਰਾਜ ਤਾਂ ਅੱਗੇ ਵੀ ਰਿਹਾ, ਕਈ ਸਾਲ ਰਿਹਾ ਲੇਕਿਨ ਵੇਖਣ ਵਾਲੀ ਗੱਲ ਇਹ ਹੈ ਕਿ ਜੋ ਗਵਰਨਰ ਸਾਹਿਬ ਦਾ ਇਹ ਐਡਰੈਸ ਸੀ, ਉਹ ਲੋਕਾਂ ਦਾ ਐਡਰੈਸ ਸੀ । ਲੋਕਾਂ ਦੀਆਂ ਪਾਲਿਸੀਜ਼ ਜਾਂ ਜੋ ਕੰਮ-ਕਾਰ ਕਰਨੇ ਸਨ ਗਵਰਨਰ ਸਾਹਿਬ ਨੇ ਆਪਣੀ ਤਕਰੀਰ ਰਾਹੀਂ ਉਹ ਕਹੇ ਹਨ । ਮੈਂ ਅਪੋਜ਼ੀਸ਼ਨ ਵਾਲਿਆਂ ਦਾ ਔਰ ਸਾਡੇ ਆਪਣੇ ਮਾਨਯੋਗ ਮੈਂਬਰ ਸਾਹਿਬਾਨ ਦਾ ਬੜਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਤਿੰਨ ਦਿਨ ਗਵਰਨਰ ਸਾਹਿਬ ਦੇ ਐਡਰੈਸ ਤੇ ਬੜੀ ਬਹਿਸ ਕੀਤੀ ਔਰ ਬਹੁਤ ਸੁਝਾਓ ਵੀ ਦਿੱਤੇ ਔਰ ਜੋ ਸੁਝਾਅ ਉਨ੍ਹਾਂ ਨੇ ਦਿੱਤੇ ਉਹ ਬੜੇ ਕੰਸਟ੍ਰੱਕਟਿਵ ਹਨ । ਮੈਂ ਸਮਝਦਾ ਹਾਂ ਕਿ ਸਾਡੇ ਮੈਂਬਰਜ਼ ਜੋ ਇਥੇ ਆਏ ਹਨ ਚਾਹੇ ਉਹ ਟਰੇਯਰੀ ਬੈਂਚਿਜ਼ ਤੇ ਹਨ ਜਾਂ ਦੂਸਰੇ ਪਾਸੇ ਦੇ, ਉਨ੍ਹਾਂ ਨੇ ਇਹ ਇਲੈਕਸ਼ਨ ਵਿਚ ਹਿੱਸਾ ਲੈ ਕੇ ਜਮਹੂਰੀਅਤ ਨੂੰ ਬਹਾਲ ਕੀਤਾ ਹੈ । ਕਈ ਵਾਰ ਗਲਾਂ ਬਹੁਤ ਕੀਤੀਆਂ ਜਾਂਦੀਆਂ ਹਨ ਕਿ ਇਹ ਇਲੈਕਸ਼ਨਾਂ ਫੇਅਰ ਨਹੀਂ ਹੋਈਆਂ ਜਾਂ ਇਹ ਸਰਕਾਰ ਪਾਪੂਲਰ ਸਰਕਾਰ ਨਹੀਂ ਹੈ । ਇਸ ਸਬੰਧ ਵਿਚ ਮੈਂ ਇਕ ਦੋ ਗੱਲਾਂ ਕਹਿਣਾ ਚਾਹੁੰਦਾ ਹਾਂ । ਸਾਡੇ ਪ੍ਰਧਾਨ ਮੰਤਰੀ ਜੋ ਇਸ ਵੇਲੇ ਕੰਮ ਕਰ ਰਹੇ ਹਨ, ਜਦੋਂ ਉਹ ਪ੍ਰਧਾਨ ਮੰਤਰੀ ਬਣੇ ਤਾਂ ਉਨ੍ਹਾਂ ਨੇ ਇਹ ਕਿਹਾ ਸੀ ਕਿ ਪੰਜਾਬ ਵਿਚ ਮੈਂ ਇਲੈਕਸ਼ਨ ਕਰਾਵਾਂਗਾ ਔਰ ਕਿਸੇ ਕੈਂਡੀਡੇਟ ਦੀ ਹੱਤਿਆ ਨਹੀਂ ਹੋਣ ਦਿਆਂਗੇ । ਮੈਂ ਸਮਝਦਾ ਹਾਂ ਕਿ ਦੋਨੋਂ ਹੀ ਗੱਲਾਂ ਅੱਜ ਪੂਰੀਆਂ ਹੋ ਗਈਆਂ ਹਨ । ਇਲੈਕਸ਼ਨਜ਼ ਵੀ ਹੋ ਗਏ ਹਨ ਔਰ ਕਿਸੇ ਕੈਂਡੀਡੇਟ ਦੀ ਹੱਤਿਆ ਵੀ ਨਹੀਂ ਹੋਣ ਦਿੱਤੀ । (ਤਾਲੀਆਂ)

ਉਸ ਵੇਲੇ ਦੀ ਜੋ ਐਡਮਨਿਸਟ੍ਰੇਸ਼ਨ ਸੀ ਉਸ ਨੇ ਜੋ ਕੰਮ ਕੀਤਾ ਹੈ ਮੈਂ ਉਸ ਦਾ ਵੀ ਸ਼ੁਕਰਗੁਜ਼ਾਰ ਹਾਂ । ਇਥੇ ਗੱਲਾਂ ਬਹੁਤ ਕੀਤੀਆਂ ਜਾਂਦੀਆਂ ਹਨ ਪਰ ਮੇਰੇ ਸਾਥੀ ਵਜ਼ੀਰ ਔਰ ਮੇਰੇ ਸਾਥੀ ਐਮ. ਐਲ. ਏਜ਼, ਇਹ ਜਾਣਦੇ ਹਨ ਕਿ ਅੱਜ ਉਹ ਕਿਵੇਂ ਹਲਕਿਆਂ ਵਿਚ ਜਾ ਕੇ ਲੋਕਾਂ ਦੀਆਂ ਸ਼ਿਕਾਇਤਾਂ ਸੁਣਦੇ ਹਨ ਔਰ ਇੰਜ ਮਾਲੂਮ ਹੁੰਦਾ ਹੈ ਕਿ ਲੋਕ ਕਿੰਨੇ ਚਾਅ ਨਾਲ ਆ ਕੇ ਆਪਣੀਆਂ ਸ਼ਿਕਾਇਤਾਂ ਸੁਣਾਉਂਦੇ ਹਨ । ਸਪੀਕਰ ਸਾਹਿਬ, ਤੁਸੀਂ ਟੀ. ਵੀ. ਤੇ ਵੇਖਿਆ ਹੋਣਾ ਹੈ ਕਿ ਲੋਕ ਕਿਵੇਂ ਆਪਣੀਆਂ ਸ਼ਿਕਾਇਤਾਂ ਆ ਕੇ ਰਖਦੇ ਹਨ ।

ਇੱਥੇ ਬਾਈਕਾਟ ਦੇ ਬਾਰੇ ਜਿਹੜੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ, ਇਸ ਸਬੰਧ ਵਿਚ ਮੈਂ ਦੱਸਦਾ ਹਾਂ ਕਿ ਜਦੋਂ ਸ੍ਰੀ ਚੰਦਰ ਸ਼ੇਖਰ ਦੀ ਸਰਕਾਰ ਸੀ ਤਾਂ ਇਲੈਕਸ਼ਨਾਂ ਦਾ ਹੁਕਮ ਹੋਇਆ ਸੀ। ਮੈਂ ਨਹੀਂ ਸਮਝਦਾ ਕਿ ਉਸ ਵੇਲੇ ਕਿਸ ਹਾਲਾਤ ਵਿਚ ਉਹ ਇਲੈਕਸ਼ਨਾਂ ਪੋਸਟਪੋਨ ਹੋਈਆਂ, ਪਰ ਜੋ ਹਾਲਾਤ ਸਨ ਉਹ ਸਭ ਨੂੰ ਪਤਾ ਹੀ ਹੈ ਕਿ ਰਾਜੀਵ ਗਾਂਧੀ ਜੀ ਦੀ ਮੌਤ ਹੋ ਗਈ, ਬਹੁਤ ਸਾਰੇ ਲੋਕ ਖ਼ਾਲਿਸਤਾਨ ਬਣਾਉਣ ਦੀ ਗੱਲ ਕਰਦੇ ਸਨ ਔਰ ਉਹ ਇਸ ਵਾਸਤੇ ਇਥੇ ਰਿਫਰੈਂਡਮ ਕਰਾਉਣਾ ਚਾਹੁੰਦੇ ਸਨ ਪਰ ਅਸੀਂ ਉਸ ਰਿਫਰੈਂਡਮ ਵਿਚ ਹਿੱਸਾ ਨਹੀਂ ਲੈਣਾ ਸੀ ਚਾਹੁੰਦੇ। ਇਸ ਕਰਕੇ ਅਸੀਂ ਹਿੱਸਾ ਨਹੀਂ ਸੀ ਲਿਆ। ਦੂਸਰੀ ਗੱਲ, ਤੁਸੀਂ ਜਾਣਦੇ ਹੋ ਕਿ 28 ਕੈਂਡੀਡੇਟਸ ਲੋਕ ਸਭਾ ਔਰ ਅਸੈਂਬਲੀ ਦੇ ਉਸ ਵੇਲੇ ਮਾਰੇ ਗਏ ਸਨ ਔਰ ਕਿਸੇ ਨੂੰ ਇਹ ਪਤਾ ਨਹੀਂ ਸੀ ਲਗਦਾ ਕਿ ਵੋਟਾਂ ਪੈਣਗੀਆਂ ਜਾਂ ਨਹੀਂ ਪੈਣਗੀਆਂ। ਜਿਸ ਦਿਨ ਇਲੈਕਸ਼ਨ ਬੰਦ ਹੋਏ, ਉਸ ਦਿਨ ਕੁਝ ਸੱਜਣ ਮੇਰੇ ਪਾਸ ਆਏ। ਮੈਨੂੰ ਉਨ੍ਹਾਂ ਨੇ ਦਸਿਆ ਕਿ ਅਸੀਂ ਬਜ਼ਾਰ ਵਿਚ ਚਾਹ ਪੀਣਾ ਚਾਹੁੰਦੇ ਸੀ ਕੋਈ ਚਾਹ ਵਾਲਾ ਨਹੀਂ ਸੀ, ਬਾਜ਼ਾਰ ਸਾਰੇ ਬੰਦ ਸਨ। ਇੱਥੋਂ ਤੱਕ ਕਿ ਇਲੈਕਸ਼ਨ ਕਰਾਉਣ ਵਾਲੀਆਂ ਪਾਰਟੀਆਂ ਇਲੈਕਸ਼ਨ ਕਰਾਉਣ ਨੂੰ ਤਿਆਰ ਨਹੀਂ ਸਨ।

ਪਰ ਹੁਣ ਜੋ ਇਲੈਕਸ਼ਨ ਹੋਏ, ਮੈਂ ਇਸ ਸਬੰਧ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਕੁਝ ਦੋਸਤਾਂ ਨੇ ਜਿਨ੍ਹਾਂ ਨੇ ਇਨ੍ਹਾਂ ਇਲੈਕਸ਼ਨਾਂ ਦਾ ਬਾਈਕਾਟ ਕੀਤਾ, ਮੈਂ ਸਮਝਦਾ ਹਾਂ ਕਿ ਇਸ ਇਲੈਕਸ਼ਨ ਦਾ ਬਾਈਕਾਟ ਕਰਨਾ ਲੋਕਾਂ ਦੇ ਨਾਲ ਧੱਕਾ ਹੈ ਔਰ ਲੋਕਾਂ ਦੇ ਨਾਲ ਬੇਇਨਸਾਫ਼ੀ ਹੈ।

ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਕੋਈ ਵੀ ਲੀਡਰ ਹੋਵੇ। (ਵਿਘਨ)। ਮੈਨੂੰ ਦੁੱਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਉਹ ਅੱਜ ਜੇਲ੍ਹਾਂ ਅੰਦਰ ਹਨ। ਉਨ੍ਹਾਂ ਨੂੰ ਬਹੁਤ ਕਿਹਾ ਗਿਆ ਸੀ ਕਿ ਬਾਈਕਾਟ ਨਾ ਕਰੋ। ਸਪੀਕਰ ਸਾਹਿਬ, ਬਹੁਤ ਐਸੇ ਤੱਤ ਸਨ ਜਿਨ੍ਹਾਂ ਨੂੰ ਕਿ ਇਹ ਬਹਾਨਾ ਮਿਲ ਗਿਆ। ਬੜੀ ਹੀ ਮੁਸ਼ਕਲ ਸਾਡੇ ਸਾਹਮਣੇ ਆਈ ਇਸ ਕਰਕੇ ਸਾਨੂੰ ਉਨ੍ਹਾਂ ਨੂੰ ਪਕੜਨਾ ਪਿਆ। ਸਾਡਾ ਕਿਸੇ ਨਾਲ ਕੋਈ ਵੈਰ-ਵਿਰੋਧ ਨਹੀਂ। ਇਹ ਡਰ ਸੀ ਕਿ ਪੰਜਾਬ ਦੇ ਅੰਦਰ ਸ਼ਾਂਤੀ ਭੰਗ ਨਾ ਹੋਵੇ। ਸਪੀਕਰ ਸਾਹਿਬ, ਮੈਂ ਸਾਰੀਆਂ ਗੱਲਾਂ ਦਾ ਜ਼ਿਕਰ ਨਹੀਂ ਕਰਦਾ। ਮੈਂ ਇਹ ਗੱਲ ਮੰਨਦਾ ਹਾਂ ਕਿ 456 ਆਦਮੀ ਪਕੜੇ ਗਏ ਸੀ। 456 ਆਦਮੀਆਂ ਵਿਚੋਂ ਹੌਲੀ ਹੌਲੀ ਸਾਰਿਆਂ ਨੂੰ ਛੱਡਦੇ ਗਏ। ਅਕਾਲੀ ਦਲ ਦੇ 10 ਆਦਮੀ ਜਿਨ੍ਹਾਂ ਤੇ ਬਹੁਤ ਵੱਡੇ ਦੋਸ਼ ਸਨ ਉਨ੍ਹਾਂ ਤੇ ਟਾਡਾ ਲੱਗਿਆ ਹੈ, ਉਨ੍ਹਾਂ ਤੋਂ ਡਰ ਹੈ ਕਿ ਸ਼ਾਇਦ ਉਹ ਅਮਨ ਭੰਗ ਨਾ ਕਰਨ। ਅਸੀਂ ਪੰਜਾਬ ਦੇ ਮਾਹੌਲ ਨੂੰ ਠੀਕ ਕਰਨ ਦਾ ਯਤਨ ਕਰਦੇ ਹਾਂ। ਪੰਜਾਬ ਦੇ ਮਾਹੌਲ ਨੂੰ ਖ਼ਰਾਬ ਨਹੀਂ ਹੋਣ ਦਿੱਤਾ ਜਾਵੇਗਾ। ਅਸੀਂ ਚਾਹੁੰਦੇ ਹਾਂ ਕਿ ਸਾਰੇ ਪੰਜਾਬ ਦੇ ਲੋਕ ਸ਼ਾਂਤੀ ਕਾਇਮ ਕਰਨ ਵਿਚ ਸਾਥ ਦੇਣ। ਸਪੀਕਰ ਸਾਹਿਬ, ਮੈਂ ਹਾਊਸ ਤੋਂ ਬਾਹਰ ਵੀ ਕਿਹਾ ਹੈ ਅਤੇ ਅੱਜ ਇਸ ਹਾਊਸ ਵਿਚ ਵੀ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਦੀ ਨੀਤੀ ਕਿਸੇ ਨਾਲ ਟਕਰਾਅ ਦੀ ਨਹੀਂ ਹੈ। ਸਾਡੀ ਸਰਕਾਰ ਦੀ ਨੀਤੀ ਅਮਨ ਦੀ ਹੈ। ਸਾਡੀ ਸਰਕਾਰ ਦੀ ਨੀਤੀ ਦਾ ਸਭ ਨੂੰ ਪਤਾ ਹੈ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਾਰਿਆਂ ਨੂੰ ਬੜੇ ਹੀ ਆਦਰ ਨਾਲ ਅਤੇ ਪਿਆਰ ਦੇ ਨਾਲ ਕਹਿਣਾ ਚਾਹੁੰਦਾ ਹਾਂ ਕਿ

[ਮੁੱਖ ਮੰਤਰੀ]

ਏ. ਕੇ. 47 ਰਾਈਫਲਾਂ ਉਨ੍ਹਾਂ ਨੂੰ ਕਿੱਥੋਂ ਮਿਲ ਰਹੀਆਂ ਹਨ, ਸਰਹੱਦੋਂ ਪਾਰ ਉਨ੍ਹਾਂ ਨੌਜਵਾਨਾਂ ਨੂੰ ਵੈਪਨ ਮਿਲ ਰਹੇ ਹਨ, ਵੈਪਨ ਚਲਾਉਣ ਨਾਲ ਤਾਂ ਕੋਈ ਮਸਲਾ ਹੱਲ ਨਹੀਂ ਹੁੰਦਾ । ਮਸਲਿਆਂ ਦੇ ਹੱਲ ਤਾਂ ਬੈਠ ਕੇ ਗੱਲਬਾਤ ਰਾਹੀਂ ਹੁੰਦੇ ਹਨ । ਇਕ ਟੇਬਲ ਤੇ ਬੈਠ ਕੇ ਮਿਲ ਕੇ ਸਾਰੇ ਮਸਲੇ ਹੱਲ ਹੁੰਦੇ ਹਨ । ਮੈਂ ਹੁਣ, ਸਪੀਕਰ ਸਾਹਿਬ, ਆਨੰਦਪੁਰ ਸਾਹਿਬ ਦਾ ਜ਼ਿਕਰ ਕਰਾਂਗਾ ਜੋ ਕਿ ਬੜਾ ਹੀ ਇਤਿਹਾਸਿਕ ਸਥਾਨ ਹੈ । ਇਸ ਜਗ੍ਹਾ ਤੇ ਹੋਲਾ ਮਹੱਲਾ ਮਨਾਇਆ ਹੈ ਔਰ ਇਹ ਕਿਸ ਤਰ੍ਹਾਂ ਮਨਾਇਆ ਹੈ ਇਹ ਵੇਖ ਕੇ ਮੇਰਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ । ਇਸ ਸਥਾਨ ਤੋਂ ਕਿਸ ਤਰ੍ਹਾਂ ਦੇ ਆਦੇਸ਼ ਦਿੱਤੇ ਜਾ ਰਹੇ ਹਨ । ਉਨ੍ਹਾਂ ਬਾਰੇ ਆਪ ਸਭ ਨੂੰ ਪਤਾ ਹੀ ਹੈ । ਇਹ ਉਹ ਪਵਿੱਤਰ ਸਥਾਨ ਹੈ, ਜਿੱਥੇ ਕਿ ਸਾਡੇ ਗੁਰੂ ਗੋਬਿੰਦ ਸਿੰਘ ਜੀ ਨੇ ਮਜ਼ਲੂਮਾਂ ਦੀ ਰੱਖਿਆ ਵਾਸਤੇ ਆਦੇਸ਼ ਦਿੱਤੇ ਅਤੇ ਉਨ੍ਹਾਂ ਦੇ ਆਦੇਸ਼ ਤੇ ਸਿੰਘਾਂ ਨੇ ਮਜ਼ਲੂਮਾਂ ਦੇ ਵਾਸਤੇ ਕੁਰਬਾਨੀਆਂ ਦਿੱਤੀਆਂ ਪਰ ਅੱਜ ਆਨੰਦਪੁਰ ਸਾਹਿਬ ਕੀ ਹੋ ਰਿਹਾ ਹੈ ? ਗੁਰੂ ਗੋਬਿੰਦ ਸਿੰਘ ਦੀ ਫਿਲਾਸਫੀ ਨੂੰ ਇਕ ਪਾਸੇ ਰੱਖ ਦਿੱਤਾ ਗਿਆ ਹੈ । ਅੱਜ ਕੱਲ੍ਹ ਮਾਸੂਮਾਂ ਨੂੰ ਮਾਰਨ ਦੀਆਂ ਯੋਜਨਾਵਾਂ ਬਣਾਈਆਂ ਜਾ ਰਹੀਆਂ ਹਨ । ਇੱਟ ਨਾਲ ਇੱਟ ਖੜਕਾਉਣ ਦੇ ਮਨਸੂਬੇ ਬਣਾਏ ਜਾਂਦੇ ਹਨ । ਮੈਨੂੰ, ਸਪੀਕਰ ਸਾਹਿਬ, ਬੜੇ ਹੀ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਅਕਾਲੀ ਦਲ ਨੇ ਕਿਸੇ ਵੀ ਮੀਟਿੰਗ ਵਿਚ ਮਜ਼ਲੂਮਾਂ ਦੇ ਕਤਲਾਂ ਨੂੰ ਕੰਡੈਮ ਨਹੀਂ ਕੀਤਾ ਕਿ ਜੋ ਕੁਝ ਹੋ ਰਿਹਾ ਹੈ ਹਿੰਦੁਸਤਾਨ ਦੀ ਅਖੰਡਤਾ ਔਰ ਏਕਤਾ ਦੇ ਖਿਲਾਫ ਹੈ, ਅਸੀਂ ਇਸ ਨੂੰ ਬਰਦਾਸ਼ਤ ਨਹੀਂ ਕਰਦੇ ਜੇ ਇਹ ਕਹਿਣ ਸਾਡੀ ਪਾਰਟੀ ਇਸ ਗੱਲ ਦਾ ਵੈਲਕਮ ਕਰੇਗੀ, ਸਾਰਾ ਪੰਜਾਬ ਵੈਲਕਮ ਕਰੇਗਾ । ਇਹ ਰੁੱਸੇ ਰਹਿਣ ਤਾਂ ਇਹ ਗੱਲ ਠੀਕ ਨਹੀਂ । ਇਕ ਘਰ ਦੇ ਅੰਦਰ ਵੀ ਅਗਰ ਇਕ ਆਦਮੀ ਰੁੱਸਿਆ ਰਹੇ ਤਾਂ ਉਸ ਘਰ ਦਾ ਮਾਹੌਲ ਖਰਾਬ ਹੋ ਜਾਂਦਾ ਹੈ । ਘਰ ਦੇ ਦੂਜੇ ਮੈਂਬਰ ਮਜਬੂਰ ਹੋ ਜਾਂਦੇ ਹਨ ਇਸ ਗੱਲ ਤੇ ਕਿ ਕੋਈ ਨਾ ਕੋਈ ਐਸਾ ਸਟੈਪ ਚੁੱਕੀਏ ਜਿਸ ਨਾਲ ਇਹ ਰੁੱਸਿਆਂ ਬੰਦਾ ਜਾਂ ਤਾਂ ਪਰ੍ਹੇ ਹੋ ਜਾਵੇ ਜਾਂ ਇਸ ਦਾ ਕੋਈ ਇਲਾਜ ਹੋ ਜਾਵੇ । ਇਹ ਦੋਵੇਂ ਗੱਲਾਂ ਕਿਵੇਂ ਹੋ ਸਕਦੀਆਂ ਹਨ । ਆਖਿਰਕਾਰ ਇਲਾਜ ਕਰਨਾ ਪੈਂਦਾ ਹੈ । ਉਸ ਨੂੰ ਨਾਲ ਲੈਣਾ ਪੈਂਦਾ ਹੈ । ਸੋ, ਮੇਰੀ ਸਰਕਾਰ, ਸਾਡੇ ਲੋਕਾਂ ਦੀ ਸਰਕਾਰ ਅਕਾਲੀਆਂ ਦੀ ਵੀ ਉਤਨੀ ਹੀ ਹੈ ਜਿੰਨੀ ਹੋਰ ਲੋਕਾਂ ਦੀ ਹੈ । ਉਹ ਇਸ ਗੱਲ ਤੇ ਵਿਸ਼ਵਾਸ ਤਾਂ ਰੱਖਣ । ਹੁਣ ਵਿਸਾਖੀ ਆ ਰਹੀ ਹੈ । ਵਿਸਾਖੀ ਵਾਲੇ ਦਿਨ ਸਿੱਖੀ ਦਾ ਜਨਮ ਹੋਇਆ ਸੀ । ਇਸੇ ਆਨੰਦਪੁਰ ਸਾਹਿਬ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰੇ ਸਾਜੇ । ਉਹ ਗੁਰੂ ਗੋਬਿੰਦ ਸਿੰਘ ਜਿਹੜੇ ਸਾਡੇ ਹਿੰਦੁਸਤਾਨ ਦੇ ਅਮਨ ਅਤੇ ਸ਼ਾਂਤੀ ਦੇ ਜ਼ਾਮਨੀ ਹਨ ਅਤੇ ਜਿਨ੍ਹਾਂ ਨੇ ਆਪਣੇ ਪਿਤਾ ਜੀ ਨੂੰ ਵੀ ਸੀਸ ਵਾਰਨ ਲਈ ਕਿਹਾ ਸੀ ਔਰ ਗੁਰੂ ਤੇਗ ਬਹਾਦੁਰ ਜੀ ਨੇ ਸੀਸ ਵਾਰਿਆ ਵੀ । ਉਨ੍ਹਾਂ ਨੇ ਕਿਸੇ ਚੰਦ ਬੰਦਿਆਂ ਲਈ ਸੀਸ ਨਹੀਂ ਸੀ ਵਾਰਿਆ । ਉਨ੍ਹਾਂ ਨੇ ਪੂਰੇ ਹਿੰਦੂ ਧਰਮ ਦੀ ਰੱਖਿਆ ਕਰਨ ਵਾਸਤੇ ਸੀਸ ਵਾਰਿਆ ਸੀ । ਇਸੇ ਕਰਕੇ ਉਨ੍ਹਾਂ ਨੂੰ ਹਿੰਦ ਦੀ ਚਾਦਰ ਵੀ ਕਿਹਾ ਜਾਂਦਾ ਹੈ । ਉਨ੍ਹਾਂ ਨੇ ਕਿਹਾ :

'ਭੈ ਕਾਹੂ ਕੋ ਦੇਤ ਨਹਿ
ਨਹਿ ਭੈ ਮਾਨਤ ਆਨ ।'

ਅਸਲੀ ਮਾਅਨਿਆਂ ਵਿਚ ਉਸ ਮਹਾਨ ਗੁਰੂ ਨੇ ਕਿਹਾ ਕਿ ਨਾ ਸਿੱਖ ਡਰਾਉਂਦੇ ਹਨ ਅਤੇ ਨਾ ਡਰਦੇ ਹਨ। ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅੱਜ ਉਹ ਫਿਲਾਸਫੀ ਉਨ੍ਹਾਂ ਲੋਕਾਂ ਨੇ ਜਿਹੜੇ ਆਪਣੇ ਆਪ ਨੂੰ ਉਸ ਦੇ ਪੈਰੋਕਾਰ ਕਹਿੰਦੇ ਹਨ, ਚੁੱਕ ਕੇ ਪਰੇ ਧਰ ਦਿੱਤੀ ਹੈ। ਪਿਛਲ ਤਿੰਨ ਸੋ ਸਾਲ ਦੇ ਅੰਦਰ ਅਸੀਂ ਗੁਰੂ ਗੋਬਿੰਦ ਸਿੰਘ ਜੀ, ਗੁਰੂ ਤੇਗ ਬਹਾਦਰ ਜੀ ਅਤੇ ਉਨ੍ਹਾਂ ਦੇ ਸਾਹਿਬਜ਼ਾਦਿਆਂ ਦਾ ਨਾਂ ਲੈ ਲੈ ਕੇ ਸਮੁੱਚੇ ਤੌਰ ਤੇ ਚਾਹੇ ਹਿੰਦੂ ਹੋਣ, ਸਿੱਖ ਹੋਣ ਇਹ ਕਹਿੰਦੇ ਰਹੇ ਹਾਂ ਕਿ ਅਸੀਂ ਗੁਰੂਆਂ ਦੀ ਔਲਾਦ ਹਾਂ। ਲੋਕ ਵੀ ਵਿਸ਼ਵਾਸ ਰੱਖਦੇ ਰਹੇ। ਅੱਜ ਐਸੀ ਲੀਡਰਸ਼ਿਪ ਬੋਗਸ ਆਈ, ਇਸ ਬੋਗਸ ਲੀਡਰਸ਼ਿਪ ਨੇ ਉਹ ਸਾਰੇ ਕਾਰਨਾਮੇ ਕੀਤੇ ਕਰਾਏ ਗੁਰੂਆਂ ਦੇ ਚੁੱਕ ਕੇ ਪਰੇ ਧਰ ਦਿੱਤੇ ਅਤੇ ਮਾਸੂਮਾਂ ਦਾ ਖ਼ੂਨ ਬੜੀ ਬੁਰੀ ਤਰ੍ਹਾਂ ਨਾਲ ਵਹਾਉਣਾ ਸ਼ੁਰੂ ਕਰ ਦਿੱਤਾ। ਮੈਂ ਵਿਸਾਖੀ ਦੀ ਗੱਲ ਇਸ ਕਰਕੇ ਕੀਤੀ ਹੈ ਕਿਉਂਕਿ ਵਿਸਾਖੀ ਆ ਰਹੀ ਹੈ। ਮੈਂ ਉਨ੍ਹਾਂ ਸੱਜਣਾਂ ਨੂੰ ਜਿਨ੍ਹਾਂ ਨੇ ਵਿਸਾਖੀ ਤੇ ਹੋਰ ਕੋਈ ਮਨਸੂਬੇ ਬਣਾਉਣੇ ਹੋਣਗੇ, ਮੈਂ ਕਹਿਣਾ ਚਾਹੁੰਦਾ ਹਾਂ ਕਿ ਵਿਸਾਖੀ ਵਾਲੇ ਦਿਨ ਆਪਣੇ ਹਥਿਆਰ ਛੱਡ ਦਿਓ, ਰਾਈਫਲਾਂ ਛੱਡ ਦਿਓ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਕਾਰਨਾਮਿਆਂ ਨੂੰ ਯਾਦ ਕਰੋ। ਉਹ ਗੁਰੂ ਸਾਹਿਬ ਬਾਅਦ ਵਿਚ ਤਲਵੰਡੀ ਸਾਬੋ ਚਲੇ ਗਏ ਉਥੇ ਵੀ ਵਿਸਾਖੀ ਮਨਾਈ ਜਾਂਦੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ, ਸਮੁੱਚੇ ਪੰਜਾਬ ਦੇ ਰਾਹੀਂ, ਇਹ ਗੱਲ ਕਹਾਂਗਾ ਕਿ ਉਹ ਲੋਕ ਹਥਿਆਰ ਛੱਡ ਕੇ ਗੱਲਬਾਤ ਦੀ ਰਾਹ ਤੇ ਆਉਣ। ਮੈਂ ਵੀ ਆਪਣੀ ਪੁਲਿਸ ਨੂੰ ਕਹਾਂਗਾ ਕਿ ਆਓ ਗੱਲਬਾਤ ਉਨ੍ਹਾਂ ਨਾਲ ਕਰੀਏ। ਫੇਰ ਸਾਰੇ ਮਿਲ ਕੇ ਇਨ੍ਹਾਂ ਲੜਕਿਆਂ ਨੂੰ ਰਾਹ ਤੇ ਪਾਵਾਂਗੇ। ਸਪੀਕਰ ਸਾਹਿਬ, ਮੈਨੂੰ ਏਥੇ ਕਈ ਮੈਂਬਰ ਸਾਹਿਬਾਨ, ਮੇਰੇ ਸਾਥੀਆਂ ਵਲੋਂ ਇਹ ਗੱਲ ਸੁਣ ਕੇ ਅਫਸੋਸ ਹੋਇਆ ਹੈ ਉਨ੍ਹਾਂ ਨੇ ਕਿਹਾ ਕਿ ਅਕਾਲੀ ਲੀਡਰਾਂ ਨੂੰ ਰਿਹਾ ਕਰ ਦਿਓ। ਰਿਹਾਅ ਕਾਹਦਾ ਕਰੀਏ। ਮੈਨੂੰ ਇਕ ਗੱਲ ਦਾ ਅਫ਼ਸੋਸ ਜ਼ਰੂਰ ਹੈ ਕਿ ਕਦੇ ਇਕ ਸੀਨੀਅਰ ਲੀਡਰਸ਼ਿਪ ਹੁੰਦੀ ਸੀ। ਬਾਦਲ ਸਾਹਿਬ ਸੀ. ਐਮ. ਰਹੇ ਸੀ ਔਰ ਟੌਹੜਾ ਸਾਹਿਬ ਸ਼੍ਰੋਮਣੀ ਅਕਾਲੀ ਦਲ ਦੇ ਪ੍ਰੈਜ਼ੀਡੈਂਟ ਹਨ। ਉਨ੍ਹਾਂ ਦੀ ਜੋ ਹਾਲਤ ਹੋਈ, ਮੈਂ ਕੋਈ ਬੁਰੇ ਲਫਜ਼ ਨਹੀਂ ਵਰਤਣਾ ਚਾਹੁੰਦਾ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹ ਆਪਣੇ ਆਪ ਨੂੰ ਸੀਨੀਅਰ ਲੀਡਰ ਨਹੀਂ ਕਹਿ ਸਕਦੇ। ਜਿਹੜੇ ਲੋਕ ਬਾਹਰ ਬੈਠੇ ਹਨ, ਉਹ ਉਨ੍ਹਾਂ ਨੂੰ ਕਹਿੰਦੇ ਹਨ ਕਿ ਤੁਸੀਂ ਸ਼ੁਕਰ ਕਰੋ, ਅਸੀਂ ਤੁਹਾਨੂੰ ਐਕਸੈਪਟ ਕਰ ਲੈਂਦੇ ਹਾਂ, ਮਾਰਦੇ ਨਹੀਂ। ਜਿਵੇਂ ਇਕ ਮਦਾਰੀ ਕਿਸੇ ਰਿੱਛ ਦੇ ਨੱਕ ਵਿਚ ਨੱਥ ਪਾ ਕੇ ਉਸ ਨੂੰ ਹੰਟਰ ਮਾਰਦਾ ਹੈ ਅਤੇ ਜਿਵੇਂ ਚਾਹੇ ਉਸ ਨੂੰ ਨਚਾ ਸਕਦਾ ਹੈ। ਉਸੇ ਤਰ੍ਹਾਂ ਇਹ ਨੱਥ ਪਾਈ ਬੈਠੇ ਹਨ। ਇਹ ਗੱਲਾਂ ਠੀਕ ਨਹੀਂ ਹਨ। ਮੈਂ ਕਹਿੰਦਾ ਹਾਂ ਕਿ ਨੌਜਵਾਨ ਸਾਡਾ ਧਨ ਹਨ, ਦੌਲਤ ਹਨ। ਪਹਿਲਾਂ ਤਾਂ ਕਹਿ ਦਿੱਤਾ ਕਿ ਜਾਓ, ਮੋਟਰ ਸਾਈਕਲ ਖ਼ਰੀਦ ਲਓ, ਪਿਸਤੌਲਾਂ ਖਰੀਦ ਲਓ। ਇਹ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਨਹੀਂ ਕਿਹਾ ਸੀ ਕਿ ਮਜ਼ਲੂਮਾਂ ਦਾ ਕਤਲ ਕਰੋ, ਉਨ੍ਹਾਂ ਦਾ ਖ਼ੂਨ ਵਹਾਓ। ਸਪੀਕਰ ਸਾਹਿਬ, ਮੈਂ ਸੰਗਰੂਰ ਫੈਕਟਰੀ ਅੰਦਰ ਦੀ ਹਾਲਤ ਦੇਖੀ ਉਥੇ ਖ਼ੂਨ ਡੁਲ੍ਹਿਆ ਦੇਖਿਆ। ਉਹ ਲਾਲ ਖ਼ੂਨ ਵੇਖ ਕੇ ਪਤਾ ਨਹੀਂ ਲਗਦਾ ਕਿ ਇਹ ਹਿੰਦੂ ਦਾ ਖ਼ੂਨ ਹੈ, ਸਿੱਖ ਦਾ ਖ਼ੂਨ ਹੈ ਜਾਂ ਕਿਸੇ ਮੁਸਲਮਾਨ ਦਾ ਖ਼ੂਨ ਹੈ। ਖ਼ੂਨ ਕਿਸੇ ਦਾ ਵੀ ਡੁਲ੍ਹੇ

[ਮੁੱਖ ਮੰਤਰੀ]

ਆਖਰਕਾਰ ਉਹ ਖੂਨ ਹੈ । ਜੋ ਖੂਨ ਡੁਲ੍ਹਦਾ ਹੈ, ਇਸ ਨਾਲੋਂ ਵੱਡਾ ਕੋਈ ਹੋਰ ਪਾਪ ਨਹੀਂ । ਅਸੀਂ ਜਦੋਂ ਛੋਟੇ ਹੁੰਦੇ ਸੀ, ਜਦੋਂ ਕਦੀ ਇਕ ਅੱਧਾ ਕਤਲ ਹੁੰਦਾ ਸੀ ਤਾਂ ਸਾਡੀਆਂ ਮਾਵਾਂ ਕਹਿੰਦੀਆਂ ਹੁੰਦੀਆਂ ਸਨ ਕਿ ਲਾਲ ਹਨੇਰੀ ਆ ਗਈ ਕਿੰਨੀ ਹੇਟ ਕੀਤੀ ਜਾਂਦੀ ਸੀ ਉਸ ਕਤਲ ਦੀ । ਕੀ ਅੱਜ ਸਾਡੀ ਸਭਿਅਤਾ ਨੇ ਇਹ ਚੀਜ਼ ਐਕਸੈਪਟ ਕਰ ਲਈ ਹੈ ? ਕੀ ਅਸੀਂ ਇਸ ਨੂੰ ਲੀਗਲਾਈਜ਼ ਕਰ ਦਿੱਤਾ ਹੈ ? ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਸਾਡੇ ਨਾਲ ਰਲੇ ਹੋ । ਆਓ ਅਸੀਂ ਸਾਰੇ ਇੱਕਠੇ ਹੋ ਕੇ ਆਵਾਜ਼ ਬੁਲੰਦ ਕਰੀਏ ਕਿਉਂਕਿ ਸਾਰਿਆਂ ਦੀ ਇੱਕਠੀ ਅਵਾਜ਼ ਵਿੱਚ ਖੁਦਾ ਦੀ ਤਾਕਤ ਹੈ (ਥੰਪਿੰਗ) । ਦੋਸਤੋ, ਇਹ ਜੋ ਬਹੁਤ ਭਾਰੀ ਕਾਂਡ ਹੋਏ ਹਨ, ਜੋ ਖੂਨ ਡੁਲ੍ਹਿਆ ਹੈ, ਇਸ ਤੇ ਮੈਂ ਦੁੱਖ ਪ੍ਰਗਟ ਕਰਦਾ ਹਾਂ । ਨਾਲ ਹੀ ਨਾਲ ਮੈਂ ਇਹ ਵੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਚਟਾਨ ਵਾਂਗ ਮਜ਼ਬੂਤ ਹੈ । ਸਾਡੀ ਸਰਕਾਰ ਲਾਅ ਐਂਡ ਆਰਡਰ ਵੀ ਕਾਇਮ ਕਰਨਾ ਚਾਹੁੰਦੀ ਹੈ ਅਤੇ ਪੁਲੀਟੀਕਲ ਮਸਲੇ ਵੀ ਹੱਲ ਕਰਨਾ ਚਾਹੁੰਦੀ ਹੈ । ਤੁਸੀਂ ਕਿਹਾ ਹੈ ਕਿ ਪੁਲੀਟੀਕਲ ਮਸਲੇ ਹੱਲ ਕਰੋ । ਇਹ ਪਲੀਟੀਕਲ ਮਸਲੇ ਵੀ ਲਾਅ ਐਂਡ ਆਰ-ਡਰ ਨਾਲ ਜੁੜੇ ਹੋਏ ਹਨ । ਲੇਕਿਨ ਮੈਂ ਇਹ ਜ਼ਰੂਰ ਕਹਿਣਾ ਚਾਹਵਾਂਗਾ ਕਿ ਅੱਜ ਜ਼ਿਆਦਾ ਵੱਡਾ ਮਸਲਾ ਲਾਅ ਐਂਡ ਆਰਡਰ ਦਾ ਬਣ ਗਿਆ ਹੈ । ਮਿੱਤਲ ਸਾਹਿਬ, ਮੈਨੂੰ ਪਤਾ ਨਹੀਂ ਉਸ ਵੇਲੇ ਤੁਸੀਂ ਹਾਊਸ ਦੇ ਮੈਂਬਰ ਸੀ ਜਾਂ ਨਹੀਂ ਲੇਕਿਨ ਮੈਨੂੰ ਯਾਦ ਹੈ ਕਿ ਸੰਨ 1969 ਵਿੱਚ ਸ੍ਰੀਮਤੀ ਇੰਦਰਾ ਗਾਂਧੀ ਨੇ ਇਕ ਅਵਾਰਡ ਦੇ ਦਿੱਤਾ ਔਰ ਕਹਿ ਦਿੱਤਾ ਕਿ ਚੰਡੀਗੜ੍ਹ ਪੰਜਾਬ ਨੂੰ ਦੇ ਦਿੱਤਾ । ਨਾਲ ਹੀ ਇਹ ਵੀ ਕਹਿ ਦਿੱਤਾ ਕਿ ਅਬੋਹਰ ਫਾਜ਼ਿਲਕਾ ਹਰਿਆਣਾ ਨੂੰ ਦੇ ਦਿੱਤਾ । ਸਰਦਾਰ ਗੁਰਨਾਮ ਸਿੰਘ ਉਸ ਵੇਲੇ ਚੀਫ ਮਨਿਸਟਰ ਸਨ । ਉਨ੍ਹਾਂ ਅਬੋਹਰ ਫਾਜ਼ਿਲਕਾ ਦੀ ਗੱਲ ਤਾਂ ਸੁਣੀ ਨਹੀਂ ਲੇਕਿਨ ਕਹਿ ਦਿੱਤਾ ਕਿ ਚੰਡੀਗੜ੍ਹ ਸਾਨੂੰ ਮਿਲ ਗਿਆ ਹੈ । ਇਸ ਚੀਜ਼ ਤੇ ਬੜੀਆਂ ਖੁਸ਼ੀਆਂ ਮਨਾਈਆਂ ਗਈਆਂ । ਮੈਂ ਉਸ ਵੇਲੇ ਇਸ ਹਾਊਸ ਦਾ ਮੈਂਬਰ ਸੀ । ਸਰਦਾਰ ਉਮਰਾਓ ਸਿੰਘ ਇਥੇ ਬੈਠੇ ਹਨ । ਇਸ ਚੀਜ਼ ਨੂੰ ਸਪੱਸ਼ਟ ਕਰਨ ਵਾਸਤੇ ਦਿੱਲੀ ਟੈਲੀਫੋਨ ਕੀਤਾ ਅਤੇ ਦਿਲੀਓਂ ਪਤਾ ਲੱਗਾ ਕਿ ਫਾਜ਼ਿਲਕਾ ਅਬੋਹਰ ਹਰਿਆਣੇ ਨੂੰ ਦੇ ਦਿੱਤਾ ਹੈ । ਅਸੀਂ ਉਸ ਵਕਤ ਕਿਹਾ ਸੀ ਕਿ ਜੇ ਇਹ ਇਲਾਕੇ ਦੇ ਕੇ ਚੰਡੀਗੜ੍ਹ ਲੈਣਾ ਹੈ ਤਾਂ ਸਾਨੂੰ ਇਹ ਸੌਦਾ ਮਨਜ਼ੂਰ ਨਹੀਂ । ਉਸ ਵੇਲੇ ਇਹ ਵੀ ਕਿਹਾ ਗਿਆ ਸੀ ਕਿ 5 ਸਾਲ ਤੋਂ ਬਾਅਦ ਇਹ ਫੈਸਲਾ ਇੰਪਲੀਮੈਂਟ ਹੋਵੇਗਾ । 5 ਸਾਲ ਤੋਂ ਬਾਅਦ ਸਰਕਾਰ ਬਦਲ ਗਈ ਔਰ ਗਿਆਨੀ ਜ਼ੈਲ ਸਿੰਘ ਚੀਫ ਮਨਿਸਟਰ ਬਣ ਕੇ ਆ ਗਏ । ਉਸ ਵੇਲੇ ਦੇ ਹਾਊਸ ਦੇ ਕਾਫ਼ੀ ਸਾਰੇ ਮੈਂਬਰ, ਅੱਜ ਇਸ ਹਾਊਸ ਦੇ ਵੀ ਮੈਂਬਰ ਹਨ । ਅਸੀਂ ਸਾਰਿਆਂ ਨੇ ਰਲ ਕੇ ਗਿਆਨੀ ਜੀ ਨੂੰ ਰਿਕੁਐਸਟ ਕੀਤੀ ਔਰ ਉਨ੍ਹਾਂ ਨੇ ਸੈਂਟਰ ਨੂੰ ਇਕ ਲੈਟਰ ਲਿਖੀ ਕਿ ਸਾਨੂੰ ਇਹ ਸੌਦਾ ਮਨਜ਼ੂਰ ਨਹੀ । ਅਸੀਂ ਕਿਹਾ ਕਿ ਅਬੋਹਰ ਫਾਜ਼ਿਲਕਾ ਦਾ ਉਹ ਖਿੱਤਾ ਜਿੱਥੇ ਇੰਨੀ ਜ਼ਿਆਦਾ ਕਪਾਹ ਅਤੇ ਨਰਮਾ ਪੈਦਾ ਹੁੰਦਾ ਹੋਵੇ, ਉਹ ਅਸੀਂ ਛੱਡਣਾ ਨਹੀਂ । ਉਸ ਵਕਤ ਇਹ ਗੱਲ ਉਥੇ ਹੀ ਰੁਕ ਗਈ ਔਰ ਅੱਜ ਮੈਂ ਫਿਰ ਇਹ ਗੱਲ ਰਿਪੀਟ ਕਰਦਾ ਹਾਂ ਕਿ ਅਸੀਂ ਅਬੋਹਰ ਫਾਜ਼ਿਲਕਾ ਬਿਲਕੁਲ ਹੀ ਨਹੀਂ ਛੱਡਣਾ (ਥੰਪਿੰਗ) ਮੈਨੂੰ ਅਫ਼ਸੋਸ ਹੈ ਕਿ ਸੰਤ ਲੌਂਗੋਵਾਲ ਨਹੀਂ ਰਹੇ, ਰਾਜੀਵ ਗਾਂਧੀ ਜੀ ਵੀ ਨਹੀਂ ਰਹੇ । ਸ੍ਰੀ ਰਾਜੀਵ ਗਾਂਧੀ ਔਰ ਸੰਤ ਲੌਂਗੋਵਾਲ ਦਾ ਪੈਕਟ ਹੋਇਆ । ਕਿਹਾ ਗਿਆ ਕਿ ਮੈਥਿਊ ਕਮਿਸ਼ਨ ਬੈਠੇਗਾ । ਫਿਰ ਕਿਹਾ ਗਿਆ ਕਿ ਵੈਂਕਟਰਮੱਈਆ ਕਮਿਸ਼ਨ ਬੈਠੇਗਾ । ਫਿਰ ਉਨ੍ਹਾਂ ਕਿਹਾ ਕਿ ਇਕ ਹੋਰ ਕਮਿਸ਼ਨ ਇਹ ਚੀਜ਼

ਡਿਟਰਮਿਨ ਕਰ ਲਵੇ । ਗੱਲਾਂ ਬੜੀਆਂ ਲੰਬੀਆਂ ਹਨ ਲੇਕਿਨ ਮੈਂ ਸ਼ਾਰਟ ਕੱਟ ਕਰ ਦਿੰਦਾ ਹਾਂ ਇਲੈਕਸ਼ਨ ਤੋਂ ਪਹਿਲੋਂ ਤਹਾਨੂੰ ਪਤਾ ਹੈ ਕਿ ਉਸ ਪੰਜਾਬ ਮੁਆਹਿਦੇ ਦੇ ਸੰਤ ਲੌਂਗੋਵਾਲ ਮਾਰ ਦਿੱਤੇ ਗਏ । ਉਸ ਵੇਲੇ ਇਲੈਕਸ਼ਨ ਨਹੀਂ ਸੀ ਹੋਏ । ਬਰਨਾਲਾ ਸਾਹਿਬ ਚੀਫ ਮਨਿਸਟਰ ਬਾਅਦ ਵਿਚ ਬਣੇ । ਮੈਂ ਪੁੱਛਣਾ ਚਾਹੁੰਦਾ ਹਾਂ ਅੱਜ ਉਨ੍ਹਾਂ ਅਕਾਲੀ ਲੀਡਰਾਂ ਨੂੰ ਕਿ ਕੀ ਗੁਰਦਵਾਰਿਆਂ ਦੀ ਮਹੱਤਤਾ, ਉਨ੍ਹਾਂ ਦੇ ਮੁਤਾਬਿਕ, ਕੀ ਉਨ੍ਹਾਂ ਦੀ ਪਵਿਤਰਤਾ ਘੱਟ ਹੈ ? ਇਸ ਗੁਰਦਵਾਰੇ ਦੇ ਅੰਦਰ ਆਪਣੇ ਲੀਡਰ ਨੂੰ ਮਾਰਿਆ ਪਰ ਸਵਾਲ ਇਹ ਨਹੀਂ, ਇਸ ਵੇਲੇ ਇਹ ਗੱਲ ਛੱਡੋ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸੰਤ ਲੌਂਗੋਵਾਲ ਮਾਰੇ ਗਏ, ਸ਼ਹੀਦ ਹੋ ਗਏ ਉਨ੍ਹਾਂ ਬਾਰੇ ਕਹਿ ਦਿੱਤਾ । ਹੋਰ ਤਰ੍ਹਾਂ ਦੀ ਸਿਆਸਤ ਚੱਲ ਗਈ, ਇਹ ਵੱਖਰੀ ਗੱਲ ਹੈ ਕਿ ਮਾਰਨ ਵਾਲਿਆਂ ਨੂੰ ਵੀ ਸ਼ਹੀਦ ਕਹਿ ਦਿੱਤਾ । ਇਹ ਮੈਂ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਅਕਾਲੀ ਦੱਲ ਜਿਨ੍ਹਾਂ ਨੇ ਪੰਜਾਬ ਵਿਚ ਸਰਕਾਰ ਬਣਾਈ ਸੀ ਸਮੁੱਚੇ ਤੌਰ ਤੇ ਇਸ ਹਾਊਸ ਦੇ ਅੰਦਰ ਬਿਰਾਜਮਾਨ ਸੀ, ਬਰਨਾਲਾ ਸਾਹਿਬ ਇਸ ਦੇ ਚੀਫ ਮਨਿਸਟਰ ਸਨ, ਕੀ ਤੁਸੀਂ ਭੁੱਲ ਸਕਦੇ ਹੋ ? ਬਾਦਲ ਸਾਹਿਬ ਤੁਸੀਂ ਬੇਸ਼ੱਕ ਜੇਲ੍ਹ ਵਿਚ ਬੈਠੋ, ਤੁਸੀਂ ਗੁਨਾਹਗਾਰ ਹੋ । ਤੁਸੀਂ ਧਿਆਨ ਨਹੀਂ ਦਿੱਤਾ । ਸਾਡੇ ਤੇ ਇਲਜ਼ਾਮ ਐਵੇਂ ਹੀ ਪਏ ਲਗਾਈ ਜਾਉ । ਬਾਦਲ ਸਾਹਿਬ ਨੇ ਆਪਣਾ ਗਰੁੱਪ ਅਲੱਗ ਕਰ ਲਿਆ । 31 ਬੰਦੇ ਅਲੱਗ ਹੋ ਗਏ । ਬਰਨਾਲਾ ਸਾਹਿਬ ਮਾਈਨਾਰਟੀ ਵਿਚ ਆ ਗਏ । ਅਸੀਂ ਸੋਚਦੇ ਸੀ ਕਿ ਬਰਨਾਲਾ ਸਾਹਿਬ ਨੂੰ ਮਜ਼ਬੂਤ ਕਰਕੇ ਅਸੀਂ ਜੋ ਵਾਅਦੇ ਹੋਏ ਹਨ ਉਨ੍ਹਾਂ ਨੂੰ ਪੂਰੇ ਕਰਵਾ ਲਈਏ ਲੇਕਿਨ ਬਾਦਲ ਸਾਹਿਬ ਨੂੰ ਇਹ ਗੱਲ ਮਨਜ਼ੂਰ ਨਹੀਂ ਸੀ । ਹਾਊਸ ਵਿਚ ਇਕ ਦਿਨ ਇਹ ਉਠੇ, ਮੈਂ ਵੀ ਇਥੇ ਅਪੋਜ਼ੀਸ਼ਨ ਵਿੱਚ ਬੈਠਾ ਸੀ । ਮੈਂ ਦੇਖਿਆ ਕਿ ਸ਼ਾਇਦ ਵਾਕਆਊਟ ਕਰਨ ਲੱਗੇ ਹਨ । ਇਹ 31 ਦੇ 31 ਬੰਦੇ ਹੌਲੀ ਹੌਲੀ ਉਪਰ ਪੌੜੀ ਚੜ੍ਹ ਗਏ । ਉਪਰ ਸਰਦਾਰ ਸੁਰਜੀਤ ਸਿੰਘ ਮਿਨਹਾਸ ਸਪੀਕਰ ਸਨ ਉਨ੍ਹਾਂ ਦੇ ਜਾ ਕੇ ਥੱਪੜ ਮਾਰਿਆ, ਉਨ੍ਹਾਂ ਦੀ ਪੱਗੜੀ ਲਾਹ ਦਿੱਤੀ (ਸ਼ੇਮ, ਸ਼ੇਮ) ਅਫਸੋਸ ਇਸ ਗੱਲ ਦਾ ਹੈ ਕਿ ਇਹ ਇਨ੍ਹਾਂ ਦੀ ਡੈਮੋਕਰੇਸੀ ਹੈ । ਸੋ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਕਾਲੀ ਦਲ ਵਾਲਿਆਂ ਦੇ ਦਿਲਾਂ ਦੇ ਅੰਦਰ ਬੇਈਮਾਨੀ ਸੀ । ਮੈਂ ਉਸ ਵੇਲੇ ਅਪੋਜ਼ੀਸ਼ਨ ਵਿੱਚ ਸੀ, ਤੁਸੀਂ ਰਿਕਾਰਡ ਕਢਵਾ ਕੇ ਦੇਖ ਲਉ, ਕਾਂਗਰਸ ਦੇ ਜਨਰਲ ਸੈਕਟਰੀ ਦੇ ਤੌਰ ਤੇ, ਉਸ ਵੇਲੇ ਬਾਦਲ ਸਾਹਿਬ ਮੁੱਖ ਮੰਤਰੀ ਸੀ, ਪ੍ਰਧਾਨ ਮੰਤਰੀ ਸ੍ਰੀ ਡਿਸਾਈ ਸਨ । 1977 ਵਿੱਚ ਬਾਦਲ ਸਾਹਿਬ ਨੂੰ ਅਸੀਂ ਕਿਹਾ ਸੀ ਕਿ ਬਾਦਲ ਸਾਹਿਬ ਅੱਜ ਕਿਉਂਕਿ ਤੁਸੀਂ ਮੰਗਾਂ ਮੰਨਵਾ ਸਕਦੇ ਹੋ, ਇਸ ਲਈ ਮੰਗਾਂ ਮੰਨਵਾ ਲਓ । ਉਸ ਵੇਲੇ ਬਾਦਲ ਸਾਹਿਬ ਨੇ ਕਿਹਾ ਮੇਰੀ ਤਾਂ ਕੋਈ ਮੰਨਦਾ ਹੀ ਨਹੀਂ । ਜੇ ਕੋਈ ਕਿਸੇ ਦੀ ਗੱਲ ਮੰਨਦਾ ਹੀ ਨਹੀਂ ਤਾਂ ਅਸਤੀਫਾ ਕਿਉਂ ਨਾ ਦਿੱਤਾ । ਬਾਦਲ ਸਾਹਿਬ ਕੁੰਜੀਆਂ ਫੜਾ ਕੇ ਆ ਗਏ ਅੱਜ ਪਾਣੀ ਕਿਸ ਹੌਂਸਲੇ ਨਾਲ ਮੰਗਦੇ ਹੋ । ਪੰਜਾਬ ਵਿੱਚ ਤਿੰਨ ਹੈਡਵਰਕਸ ਮੌਜੂਦ ਹਨ । ਮੈਂ ਕਿਹਾ ਸੀ ਕਿ 'ਘਰੋਂ ਗਿਆ ਮਾਰਨ ਫਰੰਗੀਆਂ ਨੂੰ, ਚਾਬੀਆਂ ਹੱਥ ਫੜਾ ਆਇਆ' ਇਸ ਗੱਲ ਨੂੰ ਅੱਜ ਮੰਨਣਾ ਚਾਹੀਦਾ ਹੈ ਕਿ ਅੱਜ ਜੋ ਪੰਜਾਬ ਦਾ ਦੁਖਾਂਤ ਹੈ ਉਸ ਦਾ ਅਗਰ ਕੋਈ ਜ਼ਿੰਮੇਵਾਰ ਹੈ ਤਾਂ ਵਾਹਦ ਅਕਾਲੀ ਦਲ ਹੈ ਜਿਨ੍ਹਾਂ ਨੇ ਕਦੇ ਆਪਣੀ ਪਾਲਿਸੀ ਨਸ਼ਰ ਨਹੀਂ ਕੀਤੀ । ਮੈਂ ਇਹ ਇਲਜ਼ਾਮ ਇਸ ਕਰਕੇ ਲਾਇਆ ਕਿਉਂਕਿ ਇਕ ਵਾਰ ਬਾਦਲ ਸਾਹਿਬ ਨੇ ਕਿਹਾ ਸੀ ਕਿ ਮੇਰਾ ਵੱਡਾ ਭਰਾ

[ਮੁੱਖ ਮੰਤਰੀ]
ਚੌਧਰੀ ਦੇਵੀ ਲਾਲ ਹਰਿਆਣੇ ਦਾ ਚੀਫ ਮਨਿਸਟਰ ਹੈ ਔਰ ਮੈਂ ਉਨ੍ਹਾਂ ਦੇ ਨਾਲ ਗੱਲ ਕਰਕੇ ਸਾਂਝਾ ਗਵਰਨਰ ਬਣਵਾ ਲਵਾਂਗਾ। ਜੇ ਉਦੋਂ ਸਾਂਝਾ ਗਵਰਨਰ ਬਣਾ ਸਕਦੇ ਸੀ ਤਾਂ ਫੇਰ ਵੀ ਬਣਾ ਸਕਦੇ ਸੀ, ਫੇਰ ਕੀ ਬਿੱਲੀ ਛਿੱਕ ਗਈ। ਲੇਕਿਨ ਉਨ੍ਹਾਂ ਦੇ ਮਨ ਦੇ ਵਿੱਚ ਕੁਝ ਹੋਰ ਸੀ। ਇਹ ਚੀਜ਼ ਉਨ੍ਹਾਂ ਦੇ ਮਨ ਦੇ ਵਿੱਚ ਨਹੀਂ ਸੀ। ਅੱਜ ਉਨ੍ਹਾਂ ਦਾ ਲੜਕਿਆਂ ਨੂੰ ਇਹ ਕਹਿਣ ਲਈ ਹੌਸਲਾ ਨਹੀਂ ਪੈਂਦਾ ਕਿ ਗੋਲੀ ਬੰਦ ਕਰਕੇ ਗੱਲ ਬਾਤ ਕਰੋ। ਮੈਂ ਬੇਨਤੀ ਕਰਦਾ ਹਾਂ ਅਕਾਲੀ ਵੀਰਾਂ ਅੱਗੇ ਔਰ ਜੋ ਪੈਕੇਜ ਸੀ ਸ੍ਰੀ ਰਾਜੀਵ ਗਾਂਧੀ ਜੀ ਤੇ ਲੌਂਗੋਵਾਲ ਜੀ ਦਾ, ਅਪੋਜ਼ੀਸ਼ਨ ਨੇ ਕਿਹਾ ਕਿ 77 ਹਜ਼ਾਰ ਏਕੜ ਜ਼ਮੀਨ ਪੰਜਾਬ ਹਰਿਆਣੇ ਨੂੰ ਦੇ ਦੇਵ, ਚੰਡੀਗੜ੍ਹ ਪੰਜਾਬ ਨੂੰ ਦੇ ਦਿੰਦੇ ਹਾਂ। ਤੁਸੀਂ ਜ਼ਮੀਨ ਹਰਿਆਣੇ ਨੂੰ ਦਿਵਾ ਦਿਉ ਪੰਜਾਬੀਆਂ ਵੱਲੋਂ। ਕਈ ਅਪੋਜ਼ੀਸ਼ਨ ਵਾਲੇ ਸੱਜਣ ਕਹਿੰਦੇ ਹਨ ਕਿ ਕਾਂਗਰਸ ਪਾਰਟੀ ਬੋਲਦੀ ਨਹੀਂ। ਲੇਕਿਨ ਅਸੀਂ ਕਹਿੰਦੇ ਹਾਂ ਕਿ ਅਸੀਂ ਪੰਜਾਬ ਦੇ ਹਿੱਤਾਂ ਵਾਸਤੇ ਚੰਡੀਗੜ੍ਹ ਸਮੁੱਚੇ ਤੌਰ ਤੇ ਲਵਾਂਗੇ ਔਰ ਇਕ ਏਕੜ ਵੀ ਜ਼ਮੀਨ ਦੇਣ ਲਈ ਅਸੀਂ ਤਿਆਰ ਨਹੀਂ, 77 ਹਜ਼ਾਰ ਏਕੜ ਤਾਂ ਇਕ ਪਾਸੇ ਰਹੀ। ਜੱਟ ਤਾਂ ਇਕ ਮਰਲਾ ਜ਼ਮੀਨ ਵੀ ਦੇਣ ਨੂੰ ਤਿਆਰ ਨਹੀਂ ਰਹਿੰਦਾ, ਅਸੀਂ 77 ਹਜ਼ਾਰ ਏਕੜ ਜ਼ਮੀਨ ਕਿਸ ਵਾਸਤੇ ਦੇਣੀ ਹੈ।

ਤੀਸਰੀ ਗੱਲ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬੀ ਜ਼ਬਾਨ ਵਾਸਤੇ ਵੀ ਅਕਾਲੀ ਪਾਰਟੀ ਲੜੀ ਨਹੀਂ। ਮੈਂ ਹਾਊਸ ਦਾ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਦੱਸਦਾ ਹਾਂ ਕਿ ਜਦੋਂ ਪੰਜਾਬੀ ਸੂਬਾ ਬਣਨ ਲੱਗਾ ਤਾਂ ਸ਼ਾਹ ਕਮਿਸ਼ਨ ਆਇਆ। ਉਦੋਂ ਅਧਿਕਾਰਾਂ ਦੀ ਗੱਲ ਕਿਸੇ ਨੇ ਕੀਤੀ ਹੈ ? ਸੰਤ ਫਤਹਿ ਸਿੰਘ ਜੋ ਪ੍ਰੈਜ਼ੀਡੈਂਟ ਸਨ, ਉਨ੍ਹਾਂ ਨੇ ਕਿਹਾ ਕਿ ਦੋ ਬੰਦੇ ਇਧਰ ਦੇ ਹੋਣ, ਦੋ ਬੰਦੇ ਉਧਰ ਦੇ ਹੋਣ, ਮੈਂ ਤਾਂ ਇੰਗ-ਲੈਂਡ ਨੂੰ ਜਾਣਾ ਹੈ ਔਰ ਉਹ ਇੰਗਲੈਂਡ ਚਲੇ ਗਏ ਪਰ ਪੰਜਾਬੀ ਜ਼ਬਾਨ ਦੀ ਪਰਵਾਹ ਨਹੀਂ ਕੀਤੀ ਔਰ ਅੱਜ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬੀ ਸੂਬਾ ਜਿਹੜਾ ਬਣਿਆ ਇਹ ਪੰਜਾਬੀ ਜ਼ਬਾਨ ਦੇ ਆਧਾਰ ਤੇ ਨਹੀਂ ਬਣਿਆ। ਜੇਕਰ ਇਹ ਪੰਜਾਬੀ ਜ਼ਬਾਨ ਤੇ ਬਣਦਾ ਤਾਂ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਅੱਜ ਪੰਜਾਬ ਦੇ ਹਾਲਾਤ ਹੋਰ ਹੁੰਦੇ ਅਤੇ ਇਹ ਅਤਿਵਾਦ ਵੀ ਨਾ ਆਉਂਦਾ ਅਤੇ ਨਾ ਹੀ ਇਥੇ ਇੰਨੇ ਚਿਰ ਵਾਸਤੇ ਡੈਮੋਕਰੇਸੀ ਬੰਦ ਰਹਿੰਦੀ। ਮੈਂ ਅਕਸਰ ਹਰਿਆਣੇ ਵਿੱਚ ਜਾਂਦਾ ਰਹਿੰਦਾ ਹਾਂ, ਜਦੋਂ ਵੀ ਜਾਂਦਾ ਹਾਂ ਉਹ ਕਹਿੰਦੇ ਹਨ ਕਿ ਅਸੀਂ ਤੁਹਾਡੇ ਨਾਲ ਨਹੀਂ। ਜਦੋਂ ਮੈਂ ਪੁੱਛਦਾ ਹਾਂ ਕਿ ਕਿਉਂ, ਤਾਂ ਉਹ ਕਹਿੰਦੇ ਹਨ ਕਿ ਸਾਡੇ ਬੱਚੇ ਹੋਰ 10-20 ਸਾਲਾਂ ਤੱਕ ਪੰਜਾਬੀ ਜ਼ਬਾਨ ਹੀ ਭੁੱਲ ਜਾਣਗੇ ਕਿਉਂਕਿ ਸਕੂਲਾਂ ਵਿੱਚ ਪੰਜਾਬੀ ਜ਼ਬਾਨ ਪੜ੍ਹਾਈ ਹੀ ਨਹੀਂ ਜਾਂਦੀ। ਮੈਂ ਪ੍ਰਧਾਨ ਮੰਤਰੀ ਜੀ ਨੂੰ ਪੁਰਜ਼ੋਰ ਅਪੀਲ ਕੀਤੀ ਹੈ ਕਿ ਉਹ ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਦੇ ਅੰਦਰ ਪੰਜਾਬੀ ਜ਼ਬਾਨ ਨੂੰ ਜਲਦੀ ਤੋਂ ਜਲਦੀ ਦਰਜਾ ਦਿਵਾਉਣ (ਥੰਪਿੰਗ)। ਤੁਹਾਨੂੰ ਉਹ ਦਿਨ ਯਾਦ ਹੋਵੇਗਾ ਜਦੋਂ ਸਾਡੀ ਪਾਰਟੀ ਪੰਜਾਬ ਵਿਚ ਸਰਦਾਰ ਲਛਮਣ ਸਿੰਘ ਗਿੱਲ ਦੀ ਸਪੋਰਟ ਕਰ ਰਹੀ ਸੀ ਤਾਂ ਹੀ ਉਨ੍ਹਾਂ ਨੇ ਪੰਜਾਬ ਵਿੱਚ ਪੰਜਾਬੀ ਨੂੰ ਆਫੀਸ਼ੀਅਲ ਭਾਸ਼ਾ ਦਾ ਦਰਜਾ ਦਿਵਾਇਆ ਸੀ। ਇਹ ਕਿਹਾ ਜਾਂਦਾ ਹੈ ਕਿ ਸਾਡੀ ਪਾਰਟੀ ਪੰਜਾਬੀ ਜ਼ਬਾਨ ਨੂੰ ਲਾਗੂ ਨਹੀਂ ਕਰਦੀ। ਅੱਜ ਮੈਂ ਇਸ ਮੁਕੱਦਸ ਹਾਊਸ ਦੇ ਅੰਦਰ ਐਲਾਨ ਕਰਦਾ ਹਾਂ ਕਿ ਸੈਕਟਰੀਏਟ ਦੀ ਪੱਧਰ ਤੋਂ ਲੈ ਕੇ ਹੇਠਾਂ ਤਲਾਕ ਪੱਧਰ ਤੱਕ ਪੰਜਾਬੀ ਜ਼ਬਾਨ ਹੋਵੇਗੀ ਅਤੇ ਸਾਰਾ ਕੰਮ-ਕਾਰ ਪੰਜਾਬੀ ਜ਼ਬਾਨ ਵਿੱਚ ਹੀ

ਹੋਵੇਗਾ । (ਥੰਪਿੰਗ) ਮੈਂ ਇਹ ਬੇਨਤੀ ਕਰਨਾ ਚਾਹੰਦਾ ਹਾਂ ਕਿ ਪਾਣੀ ਦਾ ਮਸਲਾ ਇਕ ਬੜਾ ਅਹਿਮ ਮਸਲਾ ਹੈ ' ਸਾਰੀ ਖੇਤੀ ਪਾਣੀ ਤੇ ਨਿਰਭਰ ਹੈ । ਜੇ ਪਾਣੀ ਨਹੀਂ ਤਾਂ ਖੇਤੀ ਨਹੀਂ ਅਤੇ ਜੇ ਖੇਤੀ ਨਹੀਂ ਤਾਂ ਪੰਜਾਬ ਨਹੀਂ । ਜਦੋਂ ਐਸ. ਵਾਈ. ਐਲ. ਅਸੀਂ ਬਣਾਉਣੀ ਸ਼ੁਰੂ ਕੀਤੀ ਅਤੇ ਜਦੋਂ 1966 ਦੇ ਵਿੱਚ ਰੀ-ਆਰਗੇਨਾਈਜ਼ੇਸ਼ਨ ਐਕਟ ਬਣਿਆ ਸੀ ਤਾਂ ਉਸ ਦੇ ਵਿੱਚ ਰਾਵੀ ਦਾ ਪਾਣੀ ਦੇਣ ਦਾ ਕੋਈ ਜ਼ਿਕਰ ਨਹੀਂ ਸੀ । ਅਸੀਂ ਹੁਣ ਰਾਵੀ ਦੇ ਪਾਣੀ ਨੂੰ ਡੈਂਪ ਕਰਨ ਦੀ ਕੋਸ਼ਿਸ਼ ਥੀਨ ਡੈਮ ਬਣਾ ਕੇ ਕਰ ਰਹੇ ਹਾਂ ਕਿਉਂਕਿ ਇਹ ਪਾਣੀ ਪਾਕਿਸਤਾਨ ਨੂੰ ਵੇਸਟ ਜਾਂਦਾ ਹੈ । ਉਸ ਵਕਤ ਉਸ ਪਾਣੀ ਦਾ ਜ਼ਿਕਰ ਨਹੀਂ ਸੀ । ਮੈਂ ਇਹ ਕਹਿਣਾ ਚਾਹਾਂਗਾ ਕਿ ਪਾਣੀ ਦੀ ਜੋ ਪੁਜ਼ੀਸ਼ਨ ਜੁਲਾਈ 1985 ਨੂੰ ਸੀ, ਸਾਨੂੰ ਉਸ ਦੇ ਮੁਤਾਬਿਕ ਹੀ ਪਾਣੀ ਮਿਲਦਾ ਰਹੇਗਾ ਅਤੇ ਅਸੀਂ ਉਸੇ ਪੁਜ਼ੀਸ਼ਨ ਵਿਚ ਪਾਣੀ ਲੈਣ ਦੀ ਪੂਰੀ ਕੋਸ਼ਿਸ਼ ਕਰਾਂਗੇ (ਥੰਪਿੰਗ) । ਰਾਜਸਥਾਨ ਨੂੰ ਵੀ ਪਾਣੀ ਜਾਂਦਾ ਹੈ । ਮੈਂ ਤੁਹਾਡੇ ਮਾਰਫਤ ਪ੍ਰਧਾਨ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ, ਅੱਗੇ ਵੀ ਕਿਹਾ ਹੈ ਕਿ ਉਹ ਤਿੰਨਾਂ ਸਟੇਟਾਂ, ਪੰਜਾਬ ਹਰਿਆਣਾ ਅਤੇ ਰਾਜਿਸਥਾਨ ਨੂੰ ਆਪਣੇ ਕੋਲ ਬੁਲਾ ਲੈਣ । ਰਾਜਸਥਾਨ ਵਿਚੋਂ 2 ਐਮ. ਏ. ਐਫ. ਪਾਣੀ ਲੈ ਲੈਣ ਕਿਉਂਕਿ ਉਥੇ ਵੇਸਟ ਜਾਂਦਾ ਹੈ, ਪੂਰੇ ਚੈਨਲ ਨਹੀਂ ਬਣੇ, ਖਾਲੇ ਨਹੀਂ ਬਣੇ, ਸੂਏ ਨਹੀਂ ਬਣੇ । ਜੇਕਰ ਇਹ ਹੋ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਸਾਡੀਆਂ ਦੋਵੇਂ ਸਟੇਟਾਂ, (ਪੰਜਾਬ ਤੇ ਹਰਿਆਣਾ) ਸੈਟਿਸਫਾਈ ਹੋ ਸਕਦੀਆਂ ਹਨ ਅਤੇ ਸਾਡਾ ਪਾਣੀ ਦਾ ਮਸਲਾ ਹਮੇਸ਼ਾਂ ਵਾਸਤੇ ਬੜੀ ਖੁਸ਼-ਅਸਲੂਬੀ ਦੇ ਨਾਲ ਹੱਲ ਹੋ ਸਕਦਾ ਹੈ । ਦੋਸਤੋ ਇਹ ਭੁਲੇਖਾ ਨਹੀਂ ਰਹਿਣਾ ਚਾਹੀਦਾ ਕਿ ਸਾਡੀ ਪੰਜਾਬ ਦੀ ਜੋ ਕਾਂਗਰਸ ਸਰਕਾਰ ਹੈ ਉਹ ਸ਼ਾਇਦ ਪੰਜਾਬ ਦੇ ਹਿੱਤਾਂ ਵਾਸਤੇ ਲੜਦੀ ਨਹੀਂ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਜਦੋਂ ਦੀ ਆਈ ਹੈ, ਬੜੇ ਬੜੇ ਤਕੜੇ ਪ੍ਰੋਗਰਾਮ ਬਣਾਏ ਗਏ ਹਨ, ਉਲੀਕੇ ਗਏ ਹਨ । ਉਨ੍ਹਾਂ ਪ੍ਰੋਗਰਾਮਾਂ ਦੇ ਨਾਲ ਮੈਂ ਸਮਝਦਾ ਹਾਂ ਕਿ ਪੰਜਾਬ ਮੁੜ ਖੁਸ਼ਹਾਲੀ ਵੱਲ ਬੜੇ ਮਾਅਰਕੇ ਨਾਲ ਅੱਗੇ ਵਧੇਗਾ ਅਤੇ ਡਿਵੈਲਪਮੈਂਟ ਕਰ ਸਕੇਗਾ । ਪੰਜਾਬ ਦੇ ਅੰਦਰ ਫਾਸ਼ੀ ਰਾਜ ਵੀ ਰਿਹਾ ਹੈ । ਇਥੇ ਕੁਰੱਪਸ਼ਨ ਵੀ ਰਹੀ ਹੈ । ਸੜਕਾਂ ਵੀ ਟੁੱਟੀਆਂ ਹੋਈਆਂ ਹਨ ਪੰਜਾਬ ਦੇ ਅੰਦਰ ਔਰ ਜਿਹੜੀਆਂ ਬੁਰੀਆਂ ਗੱਲਾਂ ਕਹੀਆਂ ਜਾਂਦੀਆਂ ਹਨ ਉਹ ਸਾਰੀਆਂ ਪੰਜਾਬ ਦੇ ਅੰਦਰ ਹੋਈਆਂ ਹਨ । ਪੰਜਾਬ ਇਕ ਬਹੁਤ ਵੱਡਾ ਖੇਤੀ ਪ੍ਰਧਾਨ ਸੂਬਾ ਹੈ । ਇਥੇ ਹਰਾ ਇਨਕਲਾਬ ਆਇਆ, ਇਥੇ ਚਿੱਟਾ ਇਨਕਲਾਬ ਵੀ ਆਇਆ । ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਵੀ ਕਾਂਗਰਸ ਪਾਰਟੀ ਦੀ ਸਰਕਾਰ ਕੇਂਦਰ, ਪੰਜਾਬ ਵਿਚ ਆਈ ਹੈ ਤਾਂ ਉਸਨੇ ਇਕ-ਇਕ ਦੋ-ਦੋ ਰੁਪਿਆ ਨਹੀਂ ਵੇਖਿਆ, ਜਿਵੇਂਕਿ ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸੈਂਟਰ ਵਿਚ ਐਗਰੀਕਲਚਰਲ ਮਨਿਸਟਰ ਸਨ ਉਨ੍ਹਾਂ ਨੇ ਪ੍ਰੋਡਕਸ਼ਨ ਤੇ ਵਧਾਇਆ ਸੀ । ਮੈਨੂੰ ਯਾਦ ਹੈ ਕਿ ਮੈਂ ਇੱਕ ਵਾਰੀ ਪਾਰਟੀ ਅਹੁਦੇ-ਦਾਰ ਹੁੰਦੇ ਹੋਏ ਰੌਲਾ ਪਾਇਆ ਅਤੇ ਪੈਡੀ ਤੇ 16/- ਰੁਪਏ ਪ੍ਰਤੀ ਕਵਿੰਟਲ ਬੋਨਸ ਦਿਵਾਇਆ ਔਰ ਜਿਹੜੀ ਇਹ (ਭਾਰਤੀਯ ਕਿਸਾਨ ਯੂਨੀਅਨ) ਬਣੀ ਹੋਈ ਹੈ ਜਿਹੜੀ ਕਿ ਅਕਾਲੀ ਦਲ ਦਾ ਇਕ ਅੰਗ ਬਣ ਕੇ ਰਹਿ ਗਈ ਹੈ ਅਤੇ ਅੱਤਵਾਦੀਆਂ ਦਾ ਸਮੱਰਥਨ ਕਰਦੀ ਹੈ, ਇਨ੍ਹਾਂ ਨੇ ਕਦੇ ਵੀ ਕਿਸਾਨਾਂ ਦੇ ਹੱਕ ਵਿਚ ਕੋਈ ਲੜਾਈ ਨਹੀਂ ਕੀਤੀ । ਮੈਂ ਖੁਲ੍ਹਮ-ਖੁਲ੍ਹਾ ਕਲੇਮ ਕਰਨਾ ਚਾਹੁੰਦਾ ਹਾਂ ਕਿ ਕੀ ਪ੍ਰਾਪਤੀਆਂ ਹਨ ਇਸ

[ਮੁੱਖ ਮੰਤਰੀ]

ਭਾਰਤੀਯ ਕਿਸਾਨ ਯੂਨੀਅਨ ਦੀਆਂ । ਇਨ੍ਹਾਂ ਨੇ ਕਦੀ ਇਹ ਨਹੀਂ ਕਿਹਾ ਕਿ ਪੰਜਾਬ ਦਾ ਜ਼ਿਮੀਂਦਾਰ ਖੁਸ਼ਹਾਲ ਹੋਣਾ ਚਾਹੀਦਾ ਹੈ । ਸਾਨੂੰ ਲੋੜ ਇਸ ਗੱਲ ਦੀ ਹੈ ਕਿ ਪੰਜਾਬ ਦਾ ਜ਼ਿਮੀਂਦਾਰ ਖੁਸ਼ਹਾਲ ਹੋਵੇ । ਪੰਜਾਬ ਦਾ ਜ਼ਿਮੀਂਦਾਰ ਸੈਂਟਰਲ ਪੂਲ ਦੇ ਅੰਦਰ ਕਣਕ ਦਾ 73% ਅਤੇ ਪੈਡੀ ਦਾ 43% ਹਿੱਸਾ ਪਾ ਰਿਹਾ ਹੈ । ਪਿਛਲੀ ਵਾਰੀ ਜਿਹੜਾ 250/- ਰੁਪਏ ਦਾ ਰੇਟ ਕਣਕ ਦਾ ਕੀਤਾ ਉਹ ਸਾਡੀ ਸਰਕਾਰ ਨੇ, ਚੌਧਰੀ ਬਲਰਾਮ ਜਾਖੜ ਜੀ ਨੇ ਜੋ ਕਿ ਪੰਜਾਬ ਦੇ ਰਹਿਣ ਵਾਲੇ ਹਨ ਅਤੇ ਸ਼੍ਰੀ ਨਰਸਿਮਹਾ ਰਾਓ ਪ੍ਰਧਾਨ ਮੰਤਰੀ ਜੀ ਨੇ ਕੀਤਾ ਔਰ ਫਿਰ ਜਿਹੜਾ 25 ਰੁਪਏ 225/- ਤੋਂ 250/- ਰੁਪਏ ਰੇਟ ਕੀਤਾ, ਭਾਵ 25/- ਰੁਪਏ ਕਵਿੰਟਲ ਦੇ ਹਿਸਾਬ ਨਾਲ ਵਾਧਾ ਕੀਤਾ, ਇਹ ਕਾਂਗਰਸ ਸਰਕਾਰ ਦੀ ਹੀ ਦੇਣ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕੇਂਦਰ ਸਰਕਾਰ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ । ਲੇਕਿਨ ਮੈਂ ਮਹਿਸੂਸ ਕਰਦਾ ਹਾਂ ਕਿ ਉਹ ਕੀਮਤ ਅੱਜੇ ਵੀ ਘੱਟ ਹੈ ਅਤੇ ਇਸ ਤੇ 50 ਰੁਪਏ ਬੋਨਸ ਮਿਲਣਾ ਚਾਹੀਦਾ ਹੈ । ਸਾਡੀ ਪਾਰਟੀ ਹਮੇਸ਼ਾਂ ਚੰਗੇ ਕੰਮਾਂ ਵਾਸਤੇ ਕੰਮ ਕਰ ਰਹੀ ਹੈ, ਸਾਡੀ ਸਰਕਾਰ ਬੜੀ ਚੰਗੀ ਸਰਕਾਰ ਹੈ ਔਰ ਲੋਕਾਂ ਦੇ ਕੰਮ ਕਰਦੀ ਹੈ, ਲੇਬਰ ਦੀ ਖਾਤਰ ਕੰਮ ਕਰਦੀ ਹੈ, ਜ਼ਿਮੀਂਦਾਰਾਂ ਦੀ ਖਾਤਰ ਕੰਮ ਕਰਦੀ ਹੈ ਔਰ ਹਰ ਵਰਗ ਲਈ ਕੰਮ ਕਰਦੀ ਹੈ । ਸੋ, ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ 50/- ਰੁਪਏ ਬੋਨਸ ਸਾਡੇ ਜ਼ਿਮੀਂਦਾਰਾਂ ਨੂੰ ਮਿਲਣਾ ਚਾਹੀਦਾ ਹੈ ਔਰ ਪਰਕਿਉਰਮੈਂਟ ਨੂੰ ਵਧਾਉਣਾ ਚਾਹੀਦਾ ਹੈ । ਕੇਂਦਰੀ ਸਰਕਾਰ ਜਿੰਨੀ ਝੋਨੇ ਦੀ ਪਰਕਿਉਰਮੈਂਟ ਲਵੇਗੀ, ਉਹ ਦਿੱਤੀ ਜਾਵੇਗੀ । ਪਿਛਲੀ ਵਾਰੀ 63.5 ਲੱਖ ਟੱਨ ਪਰਕਿਉਰ ਕੀਤਾ ਸੀ, ਇਸ ਵਾਰੀ ਹੋਰ ਵੀ ਜ਼ਿਆਦਾ ਝੋਨਾ ਪੈਦਾ ਕੀਤਾ ਜਾਵੇਗਾ । ਇਸੇ ਤਰ੍ਹਾਂ ਜੋ ਕਣਕ ਅਮਰੀਕਾ ਤੋਂ ਲੈਣੀ ਪੈਂਦੀ ਸੀ, ਅਮਰੀਕਾ ਦੇ ਚੁੰਗਲ ਪੰਜੇ ਤੋਂ ਛੁਡਾਉਣ ਲਈ ਵੀ ਪੰਜਾਬ ਦਾ ਕਿਸਾਨ ਵੱਧ ਤੋਂ ਵੱਧ ਕਣਕ ਦਾ ਉਤਪਾਦਨ ਕਰੇਗਾ । ਪੰਜਾਬ ਦਾ ਕਿਸਾਨ, ਜ਼ਿਮੀਂਦਾਰ ਬਹੁਤ ਤਕੜਾ ਹੈ ਅਤੇ ਇਹ ਪੰਜਾਬ ਦੀ ਖੁਸ਼ਹਾਲੀ ਲਈ ਕੰਮ ਕਰਦਾ ਹੈ । ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਪੰਜਾਬ ਵਿਚ ਕਿੰਨਾ ਵੀ ਅੱਤਵਾਦ ਕਿਉਂ ਨਾ ਹੋਇਆ ਅਤੇ ਕਿੰਨਾ ਹੀ ਖੂਨ ਖਰਾਬਾ ਵੀ ਹੋਇਆ ਲੇਕਿਨ ਪੰਜਾਬ ਦੇ ਕਿਸਾਨ ਨੇ ਖੇਤਾਂ ਅੰਦਰ ਆਪਣੀ ਰਫ਼ਤਾਰ ਜਾਰੀ ਰੱਖੀ । ਇਕੱਲਾ ਖੇਤਾਂ ਦੇ ਅੰਦਰ ਹੀ ਨਹੀਂ, ਦੁੱਧ ਵੀ ਬਹੁਤ ਪੈਦਾ ਕੀਤਾ । ਮੈਂ ਫਖਰ ਨਾਲ ਕਹਿਣਾ ਚਾਹੁੰਦਾ ਹਾਂ ਕਿ ਜੇ ਪੰਜਾਬ ਦਿੱਲੀ ਦੇ ਅੰਦਰ ਦੁੱਧ ਨਾ ਭੇਜੇ ਤਾਂ ਸਵੇਰੇ ਦਿੱਲੀ ਵਾਲਿਆਂ ਦੀਆਂ ਥੈਲੀਆਂ ਸੁੱਕੀਆਂ ਰਹਿ ਜਾਣ । ਮੈਨੂੰ ਪੰਜਾਬੀਆਂ ਤੇ ਮਾਣ ਹੈ ਕਿ ਅਸੀਂ ਦਿੱਲੀ ਵਾਲਿਆਂ ਨੂੰ ਦੁੱਧ ਪਹੁੰਚਾਉਂਦੇ ਹਾਂ ।

ਇਸ ਤੋਂ ਇਲਾਵਾ ਸਾਨੂੰ ਪੰਜਾਬ ਦੇ ਅੰਦਰ ਐਗਰੋ-ਬੇਸਡ ਇੰਡਸਟਰੀ ਵੀ ਲਗਾਉਣੀ ਚਾਹੀਦੀ ਹੈ, ਸੈਂਟਰ ਇਸ ਵੱਲ ਪੂਰਾ ਧਿਆਨ ਨਹੀਂ ਦੇ ਰਿਹਾ । ਥੋੜ੍ਹੇ ਦਿਨ ਹੋਏ, ਸਪੀਕਰ ਸਾਹਿਬ, ਹਾਲੈਂਡ ਦਾ ਇਕ ਡੈਪੂਟੇਸ਼ਨ ਮੈਨੂੰ ਮਿਲਣ ਆਇਆ । ਉਹ ਬੜੇ ਖੁਸ਼ ਹੋਏ । ਉਹ ਕਹਿਣ ਲੱਗੇ ਕਿ ਹਾਲੈਂਡ ਪਹਾੜੀ ਮੁਲਕ ਨਹੀਂ ਹੈ ਅਤੇ ਪੰਜਾਬ ਦਾ ਵਾਤਾਵਰਣ ਵੀ ਹਾਲੈਂਡ ਵਰਗਾ ਹੀ ਹੈ । ਉਨ੍ਹਾਂ ਨੇ ਮੈਨੂੰ ਕਿਹਾ ਕਿ ਅਸੀਂ ਇਥੇ ਐਗਰੋ-ਇੰਡਸਟਰੀ ਦੇ ਪਲਾਂਟ ਲਾਵਾਂਗੇ । ਅੱਜ ਪੈਪਸੀ ਵਾਲਿਆਂ ਨੇ ਇਥੇ ਕਾਰਖਾਨੇ ਲਾਏ ਹਨ । ਉਨ੍ਹਾਂ ਨੂੰ ਮੈਂ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਉਨ੍ਹਾਂ ਦੀ ਜੋ

ਕਾਰਕਰਦਗੀ ਹੈ, ਜੋ ਅਚੀਵਮੈਂਟ ਹੈ, ਸਾਡੀ ਸਰਕਾਰ ਉਸ ਅਚੀਵਮੈਂਟ ਨਾਲ ਖੁਸ਼ ਨਹੀਂ ਹੈ। ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਆਲੂਆਂ ਦੇ ਚਿਪਸ ਬਣਾਵਾਂਗੇ, ਬੜੇ ਬੜੇ ਡਰਿੰਕਸ ਬਣਾਵਾਂਗੇ। ਇਹ ਚੀਜ਼ਾਂ ਉਨ੍ਹਾਂ ਨੂੰ ਕਰਨੀਆਂ ਚਾਹੀਦੀਆਂ ਹਨ। ਮੈਂ ਕਹਿੰਦਾ ਹਾਂ, ਸਪੀਕਰ ਸਾਹਿਬ, ਕਿ ਅੱਜ ਬੜੀਆਂ ਬੜੀਆਂ ਚੀਜ਼ਾਂ ਸਾਡੇ ਪੰਜਾਬ ਦੇ ਅੰਦਰ ਪੈਦਾ ਹੁੰਦੀਆਂ ਹਨ। ਅੱਜ ਤਲਵੰਡੀ ਸਾਬੋ ਅੰਗੂਰ ਬਹੁਤ ਪੈਦਾ ਹੁੰਦਾ ਹੈ। ਉਨ੍ਹਾਂ ਤੋਂ ਅਗਰ ਕੋਈ ਡਰਿੰਕ ਬਣਾਇਆ ਜਾਵੇ ਤਾਂ ਅੱਛੀ ਗੱਲ ਹੈ। ਮੇਰਾ ਸ਼ਰਾਬ ਤੋਂ ਮਤਲਬ ਨਹੀਂ ਹੈ। ਬੈਵਰਿਜ ਦੀ ਇੰਡਸਟਰੀ ਲਗਾਈ ਜਾ ਸਕਦੀ ਹੈ ਅਤੇ ਇਥੇ ਚੀਜ਼ਾਂ ਤਿਆਰ ਕਰਕੇ ਬਾਹਰ ਭੇਜੀਆਂ ਜਾ ਸਕਦੀਆਂ ਹਨ। ਅਬੋਹਰ ਵਿੱਚ ਕਿੰਨੂ ਬਹੁਤ ਪੈਦਾ ਹੁੰਦਾ ਹੈ। ਇਸ ਦਾ ਅੱਜ ਜ਼ਿਮੀਦਾਰ ਨੇ ਇਨਕਲਾਬ ਲਿਆ ਦਿੱਤਾ ਹੈ। ਜਿਥੇ ਪੰਜਾਬ ਦੇ ਕਿਸਾਨ ਨੇ ਐਨਾ ਕਣਕ ਅਤੇ ਝੋਨਾ ਪੈਦਾ ਕੀਤਾ ਹੈ ਉਥੇ ਨਾਲ ਦੀ ਨਾਲ ਫਰੂਟ ਵੀ ਬਹੁਤ ਪੈਦਾ ਕੀਤਾ ਹੈ। ਮੈਂ ਕਹਿੰਦਾ ਹਾਂ, ਸਪੀਕਰ ਸਾਹਿਬ, ਤੁਸੀਂ ਵੀ ਅੰਮ੍ਰਿਤਸਰ ਜ਼ਿਲ੍ਹੇ ਦੇ ਰਹਿਣ ਵਾਲੇ ਹੋ, ਮੈਂ ਉਥੇ ਦੇਖਿਆ ਹੈ ਕਿ ਉਥੇ ਟਮਾਟਰ ਬੜਾ ਹੁੰਦਾ ਹੈ। ਅੱਜ ਅੰਮ੍ਰਿਤਸਰ ਨੂੰ ਕਹਿੰਦੇ ਹਨ ਕਿ ਬੜਾ ਡਿਸਟਰਬਡ ਜ਼ਿਲ੍ਹਾ ਹੈ। ਮੈਂ ਅੰਮ੍ਰਿਤਸਰ ਦੀ ਡਿਸਟਰਬੈਂਸ ਬਾਰੇ ਜ਼ਰੂਰ ਅਰਦਾਸ ਕਰਦਾ ਹਾਂ ਕਿ ਇਹ ਡਿਸਟਰਬੈਂਸ ਠੀਕ ਹੋਵ। ਅੱਜ ਅੰਮ੍ਰਿਤਸਰ ਦੇ ਜ਼ਿਮੀਦਾਰ ਟਮਾਟਰਾਂ ਦਾ ਬੀਜ ਬਣਾ ਕੇ ਬਾਹਰ ਭੇਜਦੇ ਹਨ। ਉਸ ਤੋਂ ਅਸੀਂ ਫਾਰੇਨ ਐਕਸਚੇਂਜ ਕਮਾਉਂਦੇ ਹਾਂ। ਜਿਥੇ ਮੈਂ ਅੰਮ੍ਰਿਤਸਰ ਦੀ ਐਨੀ ਫਸਲ ਦੇਖਦਾ ਹਾਂ, ਉਥੇ ਅੰਮ੍ਰਿਤਸਰ ਵਿੱਚ ਗੋਇੰਦਵਾਲ ਇਕ ਐਸੀ ਜਗ੍ਹਾ ਹੈ ਜਿਥੇ ਜਾ ਕੇ ਆਦਮੀ ਦੇ ਮਨ ਨੂੰ ਸ਼ਾਂਤੀ ਮਿਲਦੀ ਹੈ। ਉਥੇ ਗੁਰੂ ਸਾਹਿਬ ਰਹੇ ਹਨ। ਉਥੇ ਗੁਰੂ ਅੰਗਦ ਦੇਵ ਜੀ ਰਹੇ ਹਨ। ਤੀਸਰੇ ਗੁਰੂ ਅਮਰਦਾਸ ਜੀ ਨੇ ਉਥੇ ਸੇਵਾ ਕੀਤੀ। ਗੁਰੂ ਅਮਰਦਾਸ ਜੀ ਪਾਣੀ ਲਿਆ ਕੇ ਗੁਰੂ ਅੰਗਦ ਦੇਵ ਜੀ ਨੂੰ ਇਸ਼ਨਾਨ ਕਰਾਉਂਦੇ ਹੁੰਦੇ ਸਨ। ਸਾਡੀ ਸਰਕਾਰ ਦਾ ਬੜਾ ਭਾਰੀ ਮਨੋਰਥ ਹੈ ਇਸ ਗੱਲ ਦਾ ਕਿ ਗੋਇੰਦਵਾਲ ਦੀ ਤਰੱਕੀ ਕੀਤੀ ਜਾਵੇ। ਉਥੇ ਲਈ ਬਹੁਤ ਵੱਡਾ ਥਰਮਲ ਪਲਾਂਟ ਬਣਾਉਣ ਦਾ ਯਤਨ ਕੀਤਾ ਹੈ। (ਥੰਪਿੰਗ) ਔਰ ਇਸ ਦੀ ਪ੍ਰਵਾਨਗੀ ਹੋ ਚੁੱਕੀ ਹੈ। ਇਸ ਦੇ ਉਤੇ 35 ਕਰੋੜ ਰੁਪਏ ਦੇ ਕਰੀਬ ਖਰਚ ਆਵੇਗਾ। ਤੁਹਾਨੂੰ ਯਾਦ ਹੋਵੇਗਾ ਕਿ ਸ੍ਰੀ ਰਾਜੀਵ ਗਾਂਧੀ ਜੀ ਬਹੁਤ ਵੱਡੇ ਕਾਰਖਾਨੇ ਦਾ ਉਥੇ ਨੀਂਹ ਪੱਥਰ ਰੱਖਣ ਲਈ ਆਏ ਸਨ। ਥੋੜ੍ਹੀ ਦੇਰ ਹੋ ਗਈ ਹੈ ਲੇਕਿਨ ਉਸ ਕਾਰਖਾਨੇ ਨੂੰ ਚਲਾਇਆ ਜਾਵੇਗਾ। ਉਸ ਨੂੰ ਬਿਆਸ ਦੇ ਨਾਲ ਰੇਲਵੇ ਰਾਹੀਂ ਲਿੰਕ ਕੀਤਾ ਜਾਵੇਗਾ। (ਥੰਪਿੰਗ) ਬਿਆਸ ਉਹ ਜਗ੍ਹਾ ਹੈ ਜਿਥੇ ਰਾਧਾ ਸੁਆਮੀਆਂ ਦਾ ਡੇਰਾ ਹੈ। ਅਸੀਂ ਅਜਿਹੀਆਂ ਸੰਸਥਾਵਾਂ ਦਾ ਅਹਿਤਰਾਮ ਕਰਦੇ ਹਾਂ। ਇਸੇ ਤਰ੍ਹਾਂ ਬਾਬਾ ਬਕਾਲਾ ਹੈ ਜਿਥੇ ਗੁਰੂ ਤੇਗ ਬਹਾਦਰ ਜੀ ਨੇ 20 ਸਾਲ ਤਪੱਸਿਆ ਕੀਤੀ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਨੌਜਵਾਨ ਲੜਕਿਆਂ ਨੂੰ ਕਹਿਣਾ ਚਾਹੁੰਦਾ ਹਾਂ ਜਿਹੜੇ ਦੂਸਰਿਆਂ ਦੇ ਹੱਥਾਂ ਵਿੱਚ ਖੇਡ ਰਹੇ ਹਨ ਕਿ ਉਹ ਸਿੱਧੇ ਰਸਤੇ ਤੇ ਆ ਜਾਣ। ਪੰਜਾਬ ਦੇ ਪਰਲੇ ਪਾਸੇ ਸਾਡਾ ਹੀ ਪੰਜਾਬ ਹੈ। ਅਸੀਂ ਉਸ ਪਾਸੇ ਤੋਂ ਹੀ ਆਏ ਹਾਂ। ਅੱਜ ਉਹ ਦੁਸ਼ਮਣ ਬਣ ਕੇ ਬੈਠ ਗਏ ਹਨ। ਮੈਂ ਕਹਿੰਦਾ ਹਾਂ ਕਿ ਸਰਕਾਰ ਬਾਰਡਰ ਖੋਲ੍ਹ ਦੇਵੇ ਅਸੀਂ ਵੀ ਉਥੇ ਜਾ ਸਕੀਏ। ਲਾਹੌਰ ਸਾਡਾ ਹੀ ਹੈ। ਅਸੀਂ ਉਨ੍ਹਾਂ ਲੋਕਾਂ ਨੂੰ ਮਿਲੀਏ। ਅੱਜ ਸਾਡੇ ਨੌਜਵਾਨ ਉਥੋਂ ਅਸਲਾ ਲੈਣ ਲਈ ਜਾਂਦੇ ਹਨ। ਅੱਜ ਉਥੋਂ ਦਾ ਬੜਾ ਭਾਰੀ ਚੀਫ ਮਨਿਸਟਰ ਬਣਿਆ ਬੈਠਾ ਹੈ। ਮੈਂ ਉਸ ਦਾ ਨਾਮ ਨਹੀਂ

[ਮੁੱਖ ਮੰਤਰੀ]

ਲੈਣਾ ਚਾਹੁੰਦਾ । ਮੈਨੂੰ ਉਸ ਦੇ ਨਾਮ ਤੋਂ ਨਫਰਤ ਹੈ । ਇਹ ਜਿਹੜੇ ਮਾਸੂਮ ਲੋਕਾਂ ਨੂੰ ਮਾਰ ਰਹੇ ਹਨ, ਕੋਈ ਵੀ ਧਰਮ ਇਸ ਗੱਲ ਨੂੰ ਮਨਜ਼ੂਰ ਨਹੀਂ ਕਰਦਾ । ਉਹ ਧਰਮ ਕਦੇ ਤਰੱਕੀ ਨਹੀਂ ਕਰ ਸਕਦਾ ਜਿਹੜਾ ਧਰਮ ਦੂਸਰਿਆਂ ਦੀ ਕਦਰ ਨਾ ਕਰੇ । ਅੰਮ੍ਰਿਤਸਰ ਬਾਰੇ ਸਾਡੀ, ਸਪੀਕਰ ਸਾਹਿਬ, ਇਕ ਐਂਬੀਸ਼ੀਅਸ ਪਲੈਨ ਹੈ । ਅਸੀਂ ਅੰਮ੍ਰਿਤਸਰ ਦੀ ਤਰੱਕੀ ਕਰਾਉਣੀ ਹੈ । ਅੰਮ੍ਰਿਤਸਰ ਦੇ ਜੋ ਮੇਰੇ ਸਾਥੀ ਮਾਨਯੋਗ ਮੈਂਬਰ ਹਨ, ਵਜ਼ੀਰ ਹਨ ਉਹ ਮੈਨੂੰ ਮਿਲ ਕੇ ਦੱਸ ਗਏ ਹਨ ਕਿ ਅੰਮ੍ਰਿਤਸਰ ਦੀ ਕੋਈ ਐਂਬੀ-ਸ਼ੀਅਸ ਪਲੈਨ ਹੈ ਉਸ ਨੂੰ ਐਪਰੂਵ ਕਰੋ ।

**ਸ਼੍ਰੀ ਮਦਨ ਮੋਹਨ ਮਿੱਤਲ** ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਮੁੱਖ ਮੰਤਰੀ** ਸਪੀਕਰ ਸਾਹਿਬ, ਅੰਮ੍ਰਿਤਸਰ ਸ਼ਹਿਰ ਵਿੱਚ ਜਿਥੇ ਪਵਿੱਤਰ ਹਰਿਮੰਦਰ ਸਾਹਿਬ ਹੈ :—

'ਅੰਮ੍ਰਿਤਸਰ ਸਿਫ਼ਤੀ ਦਾ ਘਰ'

ਉਸ ਦੀ ਬਿਊਟੀਫੀਕੇਸ਼ਨ ਵਾਸਤੇ ਇਕ ਸਕੀਮ ਬਣਾਈ ਗਈ ਸੀ ਜਿਹੜੀ ਕਰੋੜਾਂ ਰੁਪਏ ਦੀ ਸਕੀਮ ਸੀ ਔਰ ਉਸ ਨੂੰ ਬਿਊਟੀਫਾਈ ਕਰਨ ਵਾਸਤੇ ਬਹੁਤ ਸਾਰੇ ਮਕਾਨ ਢਾਹੇ ਪਰ ਉਹ ਸਕੀਮ ਜਿਹੜੀ ਹੈ ਉਹ ਕੋਲਡ ਸਟੋਰ ਵਿੱਚ ਪਈ ਹੈ । ਮੈਂ ਉਥੇ ਦੀ ਕਾਰਪੋਰੇਸ਼ਨ ਨਾਲ ਗੱਲ ਕੀਤੀ ਹੈ ਔਰ ਮੈਂ ਉਨ੍ਹਾਂ ਨੂੰ ਕਿਹਾ ਹੈ ਕਿ ਤੁਸੀਂ ਤਕੜੇ ਹੋਵੋ । ਤੁਹਾਡੇ ਕੋਲ 9-10 ਕਰੋੜ ਰੁਪਿਆ ਵੀ ਪਿਆ ਹੈ, ਹੋਰ ਰੁਪਿਆ ਤੁਹਾਨੂੰ ਸੈਂਟਰ ਤੋਂ ਲਿਆ ਦੇਵਾਂਗੇ, ਆਪ ਵੀ ਅਸੀਂ ਦੇਵਾਂਗੇ, ਇਸ ਸਕੀਮ ਨੂੰ ਸਿਰੇ ਚੜ੍ਹਾਉ । (ਥੰਪਿੰਗ)

ਸਪੀਕਰ ਸਾਹਿਬ, ਜਿਹੜੀਆਂ ਤਿੰਨ ਕਾਰਪੋਰੇਸ਼ਨਾਂ ਹਨ ਉਨ੍ਹਾਂ ਦੀਆਂ ਇਲੈਕਸ਼ਨਾਂ ਕਰਵਾਈਆਂ ਗਈਆਂ । ਅੰਮ੍ਰਿਤਸਰ ਦੀ ਕਾਰਪੋਰੇਸ਼ਨ ਵਿੱਚ ਸਾਡਾ ਮੇਅਰ ਹੈ, ਜਲੰਧਰ ਵਿੱਚ ਸਾਡਾ ਮੇਅਰ ਹੈ ਔਰ ਲੁਧਿਆਣਾ ਵਿੱਚ ਬੀ.ਜੇ.ਪੀ. ਦਾ ਮੇਅਰ ਹੈ । ਇਲੈਕਸ਼ਨਾਂ ਹੋਈਆਂ, ਵੋਟਾਂ ਠੀਕ ਪਈਆਂ ਔਰ ਮੈਂ ਸਮਝਦਾ ਹਾਂ ਕਿ ਕਈ ਬਾਟਲ ਨੈਕਸ ਹਨ ਜਿਨ੍ਹਾਂ ਦੇ ਬਾਰੇ ਮੈਂ ਤਿੰਨਾਂ ਕਾਰਪੋਰੇਸ਼ਨਾਂ ਦੇ ਜੋ ਮੇਅਰਜ਼ ਹਨ ਜਾਂ ਉਥੇ ਦੇ ਜੋ ਮਾਨਯੋਗ ਐਮ.ਐਲ.ਏ. ਸਾਹਿਬਾਨ ਹਨ ਉਨ੍ਹਾਂ ਨੂੰ ਕਹਿਣਾ ਚਾਹਾਂਗਾ ਕਿ ਤੁਹਾਨੂੰ ਬਹੁਤ ਕੰਮ ਕਰਨਾ ਪੈਣਾ ਹੈ । ਅੱਜ ਸੀਵਰੇਜ ਟੁੱਟੇ ਪਏ ਹਨ, ਸੜਕਾਂ ਟੁੱਟੀਆਂ ਪਈਆਂ ਹਨ ਔਰ ਅੱਜ ਉਥੇ ਕੋਈ ਕੰਮ ਨਹੀਂ ਹੋ ਰਿਹਾ । ਲੋਕਲ ਟਰਾਂਸਪੋਰਟ ਦੀ ਜੋ ਹਾਲਤ ਦੇਖਦੇ ਹਾਂ ਮੈਨੂੰ ਉਸ ਗੱਲ ਦਾ ਅਫ਼ਸੋਸ ਹੁੰਦਾ ਹੈ । ਮੈਂ ਐਲਾਨ ਕਰਦਾ ਹਾਂ, ਸਪੀਕਰ ਸਾਹਿਬ, ਜੋ ਇਨ੍ਹਾਂ ਦੀ ਟਰਾਂਸਪੋਰਟ ਹੈ ਉਸ ਨੂੰ ਬੰਦ ਕਰਨ ਦਾ (ਥੰਪਿੰਗ) ਲੋਕਲ ਰੂਟਸ ਦੂਸਰਿਆਂ ਨੂੰ ਦੇਵਾਂਗੇ । (ਥੰਪਿੰਗ) ਮੈਂ ਨਾਲ ਦੀ ਨਾਲ, ਸਪੀਕਰ ਸਾਹਿਬ, ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਦੂਸਰੀਆਂ ਕਮੇਟੀਆਂ ਦੀ ਟਰਮ ਨਵੰਬਰ ਵਿੱਚ ਖ਼ਤਮ ਹੋ ਰਹੀ ਹੈ, ਮੈਂ ਤੁਹਾਡੇ ਰਾਹੀਂ ਅਪੋਜ਼ੀਸ਼ਨ ਪਾਰਟੀ ਦੇ ਸਾਥੀਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਨਵੰਬਰ ਤੋਂ ਪਹਿਲਾਂ ਪਹਿਲਾਂ ਮਿਉਂਸਿਪਲ

**Expunged as ordered by the Chair.

ਕਮੇਟੀਆਂ ਦੀਆਂ ਚੋਣਾਂ ਕਰਵਾ ਦੇਣੀਆਂ ਚਾਹੀਦੀਆਂ ਹਨ (ਥੰਪਿੰਗ) ਚੋਣਾਂ ਕਰਵਾ ਦਿਓ ਤਾਂਕਿ ਸਹੀ ਮਾਅਨਿਆਂ ਵਿੱਚ ਜਮਹੂਰੀਅਤ ਵਧੇ ਫੁਲੇ। ਸਪੀਕਰ ਸਾਹਿਬ, ਅਸੀਂ ਇਹ ਵੀ ਦੇਖਦੇ ਹਾਂ ਕਿ ਚੁੰਗੀ ਦੀ ਚੋਰੀ ਹੁੰਦੀ ਹੈ, ਟੈਕਸਾਂ ਦੀ ਇਨ੍ਹਾਂ ਵਿੱਚ ਚੋਰੀ ਹੁੰਦੀ ਹੈ। ਇਨਸਪੈਕਟਰਜ਼ ਨੇ ਵੱਡੀਆਂ ਵੱਡੀਆਂ ਕੋਠੀਆਂ ਪਾਈਆਂ ਹੋਈਆਂ ਹਨ. ਕਈ ਹੋਰ ਅਫ਼ਸਰ ਦੇਖਦੇ ਹਾਂ ਜਿਨ੍ਹਾਂ ਨੇ ਕੋਠੀਆਂ ਪਾਈਆਂ ਹੋਈਆਂ ਹਨ। ਮੇਰੀ ਸਕੀਮ ਹੈ ਕਿ ਚੁੰਗੀ ਦੀ ਚੋਰੀ ਨੂੰ ਬੰਦ ਕੀਤਾ ਜਾਵੇ। ਇਸ ਦੇ ਲਈ ਇਕ ਕਮੇਟੀ ਬਣਾ ਦਿੰਦੇ ਹਾਂ। ਮੈਂ ਤਾਂ ਸਮਝਦਾ ਹਾਂ ਕਿ ਚੁੰਗੀ ਹੀ ਹਟਾ ਦੇਈਏ। (ਥੰਪਿੰਗ) ਕੋਸ਼ਿਸ਼ ਕਰਾਂਗੇ ਕਿ ਚੁੰਗੀ ਹੀ ਹਟਾ ਦੇਈਏ ਪਰ ਇਸ ਦੇ ਨਾਲ ਇਹ ਵੀ ਦੇਖਣਾ ਪਵੇਗਾ ਕਿ ਆਮਦਨ ਦਾ ਕੀ ਸਾਧਨ ਰੱਖਣਾ ਹੈ।

ਸਪੀਕਰ ਸਾਹਿਬ, ਅਸੀਂ ਮਿਊਂਸਪਲ ਕਮੇਟੀਆਂ ਦੀਆਂ ਵੀ ਚੋਣਾਂ ਕਰਵਾਵਾਂਗੇ ਔਰ ਅਸੀਂ ਪੰਚਾਇਤਾਂ ਦੀਆਂ ਵੀ ਚੋਣਾਂ ਕਰਵਾਵਾਂਗੇ। (ਥੰਪਿੰਗ) ਅਸੀਂ ਲੋਕਾਂ ਦਾ ਫਤਵਾ ਲੈ ਕੇ ਇਥੇ ਆਏ ਹਾਂ। ਜੇ ਅਸੀਂ ਪੰਚਾਇਤਾਂ ਦੀਆਂ ਚੋਣਾਂ ਨਾ ਕਰਵਾਈਏ ਤਾਂ ਇਹ ਗੱਲ ਜਾਇਜ਼ ਨਹੀਂ ਲਗਦੀ। ਮੈਂ, ਸਪੀਕਰ ਸਾਹਿਬ, ਕਿਸੇ ਨੂੰ ਕੰਡੈਮ ਨਹੀਂ ਕਰਦਾ ਪਰ ਮੈਂ ਪੜ੍ਹੇ ਲਿਖੇ ਆਦਮੀਆਂ ਤੇ ਹੈਰਾਨ ਹਾਂ। ਆਖਿਰਕਾਰ ਕਿਧਰੇ ਨਾ ਕਿਧਰੇ ਐਂਡ ਹੋਣਾ ਚਾਹੀਦਾ ਹੈ। ਮੇਰੇ ਕੋਲ ਕੇਸਿਜ਼ ਆਏ, ਮੈਂ ਇਸ ਕਰਕੇ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਕੋਲ ਪੜ੍ਹੇ ਲਿਖੇ ਲੋਕਾਂ ਦੇ ਕੇਸਿਜ਼ ਆਏ, ਮੈਂ 16 ਡਾਕਟਰਜ਼ ਡਿਸਮਿਸ ਕੀਤੇ ਹਨ। ਕੋਈ ਮਲਾਲ ਨਹੀਂ ਹੋਇਆ ਕੋਈ ਕੁਰੱਪਟ ਆਦਮੀ ਬਚੇਗਾ ਨਹੀਂ। ਫਿਰ ਅੰਧਾ ਧੁੰਧ ਟੀਚਰਾਂ ਦੀ ਭਰਤੀ ਕੀਤੀ ਗਈ। ਉਸ ਵਿਚ ਡੀ.ਈ.ਓ. ਅਤੇ ਦੋ ਪੀ. ਸੀ. ਐਸ. ਅਫ਼ਸਰਾਂ ਦਾ ਹੱਥ ਸੀ ਉਹ ਅੰਮ੍ਰਿਤਸਰ ਵਿਚ ਸਸਪੈਂਡ ਕੀਤੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਮੇਰੀ ਪਾਰਟੀ, ਮੇਰੀ ਗੌਰਮਿੰਟ ਲੋਕਾਂ ਦੀ ਗੌਰਮਿੰਟ ਹੈ। ਜੇ ਕੋਈ ਮੈਨੂੰ ਦਸੇਗਾ ਕਿ ਫਲਾਂ ਜਗ੍ਹਾ ਕੁੱਰਪਸ਼ਨ ਹੋ ਰਹੀ ਹੈ ਤਾਂ ਅਸੀਂ ਉਸ ਕੁੱਰਪਸ਼ਨ ਨੂੰ ਚੰਗੀ ਤਰ੍ਹਾਂ ਨਾਲ ਦੋਹਾਂ ਹੱਥਾਂ ਨਾਲ ਖਤਮ ਕਰਾਂਗੇ ਔਰ ਕੁੱਰਪਟ ਲੋਕਾਂ ਨੂੰ ਸਿਧਾ ਕਰਾਂਗੇ। ਸਾਡੀ ਸਰਕਾਰ ਨਾ ਕੁੱਰਪਸ਼ਨ ਵਿਚ ਬਿਲੀਵ ਕਰਦੀ ਹੈ ਔਰ ਨਾ ਹੀ ਕਿਸੇ ਕੁੱਰਪਟ ਨੂੰ ਸ਼ਹਿ ਦੇਣੀ ਹੈ। (ਥੰਪਿੰਗ)

ਮੈਂ ਇਕ ਗੱਲ ਐਂਪਲਾਇਮੈਂਟ ਦੇ ਬਾਰੇ ਕਰਨੀ ਚਾਹੁੰਦਾ ਹਾਂ। ਮਿੱਤਲ ਸਾਹਿਬ ਦਾ ਸੁਆਲ ਵੀ ਇਸ ਬਾਰੇ ਸੀ ਕਿ ਇਥੇ ਬੰਦਸ਼ ਲਗੀ ਰਹੀ ਹੈ। ਅੱਜ ਉਸ ਬੰਦਸ਼ ਨੂੰ ਮੇਰੀ ਸਰਕਾਰ ਪੂਰੀ ਤਰ੍ਹਾਂ ਨਾਲ ਤੋੜਦੀ ਹੈ (ਥੰਪਿੰਗ) ਸਪੀਕਰ ਸਾਹਿਬ, ਅਸੀਂ 20 ਹਜ਼ਾਰ ਲੋਕਾਂ ਨੂੰ ਨੌਕਰੀਆਂ ਦਿਆਂਗੇ। ਉਸ ਵਿਚ ਪੁਲੀਸ ਵੀ ਆਉਂਦੀ ਹੈ, ਲੋਕਲ ਬਾਡੀ ਦੇ ਅਦਾਰੇ ਵੀ ਆਉਂਦੇ ਹਨ, ਟੀਚਰਜ਼ ਔਰ ਪਟਵਾਰੀ ਵੀ ਹਨ। ਕਿੰਨੀਆਂ ਕਿੰਨੀਆਂ ਨੌਕਰੀਆਂ ਕਿਹੜੇ ਕਿਹੜੇ ਵਿਭਾਗ ਵਿਚ ਪਈਆਂ ਹਨ, ਮੈਂ ਸਾਰੀ ਸਟੱਡੀ ਕੀਤੀ ਹੈ, ਇਕੱਲੇ ਇਕੱਲੇ ਦਾ ਤਾਂ ਮੈਨੂੰ ਯਾਦ ਨਹੀਂ ਲੇਕਿਨ 20 ਹਜ਼ਾਰ ਨੌਕਰੀਆਂ ਅਗਲੇ ਸਾਲ ਦਿਆਂਗੇ। ਸਪੀਕਰ ਸਾਹਿਬ, ਕੁਝ ਲੋਕ ਐਸੇ ਵੀ ਹਨ ਜਿਨ੍ਹਾਂ ਨੂੰ ਸਰਕਾਰ ਨੇ ਕੱਚੇ ਤੌਰ ਤੇ ਰਖਿਆ ਹੋਇਆ ਹੈ। ਮੇਰੇ ਕੋਲ ਬੜੇ ਲੋਕ ਆਉਂਦੇ ਸਨ, ਜਦੋਂ ਮੈਂ ਪਾਰਟੀ ਪ੍ਰੈਜ਼ੀਡੈਂਟ ਸੀ, ਕਿ ਸਾਨੂੰ ਪੱਕੇ ਕਰਾ ਦਿਓ। ਅੱਜ ਮੈਂ ਇਸ ਹਾਊਸ ਦੇ ਅੰਦਰ ਖੜੇ ਹੋ ਕੇ ਇਹ ਗਲ ਕਹਿਣੀ ਚਾਹੁੰਦਾ ਹਾਂ ਕਿ ਜੋ ਲੋਕ ਪਿਛਲੇ ਦੋ ਸਾਲਾਂ ਤੋਂ ਕੱਚੇ ਤੌਰ ਤੇ ਨੌਕਰੀ ਕਰਦੇ ਆ ਰਹੇ ਹਨ ਉਨ੍ਹਾਂ ਨੂੰ ਅੱਜ ਦੀ ਡੇਟ ਤੋਂ ਪੱਕਾ ਕਰਾਂਗੇ। (ਥੰਪਿੰਗ)

[ਮੁੱਖ ਮੰਤਰੀ]

ਸਪੀਕਰ ਸਾਹਿਬ, ਰੇਵਨਿਊ ਵਿਭਾਗ ਬਾਰੇ ਬਹੁਤ ਸਾਰੀਆਂ ਗਲਾਂ ਹਨ । ਕਿਹਾ ਜਾਂਦਾ ਸੀ ਕਿ ਦੋ ਮਹਿਕਮੇ ਬੜੇ ਬਦਨਾਮ ਹਨ, ਪਰ ਅੱਜ ਉਹ ਬਹੁਤ ਪਿਛੇ ਰਹਿ ਗਿਆ ਹੈ । ਮੈਂ ਕਿਸੇ ਨੂੰ ਕਿਹਾ ਕਿ ਰੇਵੇਨਿਊ ਡਿਪਾਰਟਮੈਂਟ ਬਹੁਤ ਕੁੱਰਪਟ ਹੈ ਉਹ ਕਹਿਣ ਲਗਾ ਕਿ ਰੈਵੇਨਿਊ ਦਾ ਮਹਿਕਮਾ 13ਵੇਂ ਨੰਬਰ ਤੇ ਚਲਾ ਗਿਆ ਹੈ । ਅਗਰ ਇਹ ਹਾਲਤ ਹੈ ਤਾਂ ਕੀ ਹੋਵੇਗਾ ਸਾਡੇ ਪੰਜਾਬ ਦਾ, ਕੀ ਹਾਲ ਹੋਵੇਗਾ ਸਾਡੀ ਸਰਵਿਸਿਜ਼ ਦਾ । ਪੰਜਾਬ ਦੇ ਸਾਡੇ ਰੈਵੇਨਿਊ ਡਿਪਾਰਟਮੈਂਟ ਨੇ ਇਹ ਫੈਸਲਾ ਕੀਤਾ ਹੈ ਕਿ ਘੱਟ ਤੋਂ ਘੱਟ ਪਟਵਾਰੀ ਤੋਂ ਤਾਂ ਜਾਨ ਬਚਾਓ, ਜਿਹੜਾ ਹਰ ਰੋਜ਼ ਹਰ ਇਕ ਤੋਂ ਪੈਸੇ ਲਈ ਜਾਂਦਾ ਹੈ । ਗੁਰਬਾਣੀ ਵਿਚ ਹੈ,

'ਹਕੁ ਪਰਾਇਆ ਨਾਨਕਾ ਉਸੁ ਸੂਅਰੁ ਉਸ ਗਾਇ ।'

ਫਿਰ ਕਾਹਦੇ ਵਾਸਤੇ ਲੈਂਦੇ ਹਨ ਰਿਸ਼ਵਤ । ਰਜਿਸਟਰੀ ਕਰਾਓ ਤਾਂ ਪੈਸੇ, ਜੇ ਨੰਬਰ ਲੈਣ ਜਾਓ ਤਾ ਪੈਸੇ, ਜਮਾਬੰਦੀ ਦੇ ਪੈਸੇ, ਕੰਪਿਊਟਰਾਈਜ਼ਡ ਦੇ ਪੈਸੇ । ਅਸੀਂ ਇਸ ਦੇ ਲਈ ਇਕ ਚੀਜ਼ ਕਰਨ ਲਗੇ ਹਾਂ, ਸ਼ਾਇਦ ਕਾਮਯਾਬ ਹੋ ਜਾਈਏ । ਅਸੀਂ ਦਸ ਪਟਵਾਰੀਆਂ ਨੂੰ ਚੈਕ ਕਰਨ ਲਈ ਇਕ ਕਾਨੂੰਨਗੋ ਲਾਉਣਾ ਹੈ । ਕਿਤੇ ਇਹ ਨਾ ਹੋਵੇ ਕਿ ਵਾੜ ਹੀ ਖੇਤ ਨੂੰ ਖਾ ਜਾਏ । ਇਕ ਫੈਸਲੇ ਦੀ ਨਕਲ ਲੈਣ ਜਾਓ ਸੌ ਰੁਪਏ ਤੋਂ ਘੱਟ ਲੈਂਦੇ ਹੀ ਨਹੀਂ ਸਪੀਕਰ ਸਾਹਿਬ, ਸਭ ਕੰਮ ਕਮਪਿਊਟਰਾਈਜ਼ ਕੀਤਾ ਹੈ । ਇਕ ਵਾਰੀ ਤੁਹਾਨੂੰ ਯਾਦ ਹੋਵੇਗਾ ਕਿ ਜਦੋਂ ਮੈਂ ਰੇਵੇਨਿਊ ਮਨਿਸਟਰ ਸੀ ਤਾਂ ਮੈਂ ਪਾਕਿਸਤਾਨ ਵਿਚ ਉਥੇ ਦਾ ਪਾਸਬੁਕ ਸਿਸਟਮ ਵੇਖਣ ਗਿਆ ਸੀ । ਉਹ ਮੈਨੂੰ ਚੰਗਾ ਨਹੀਂ ਸੀ ਲਗਿਆ । ਸਰਦਾਰ ਦਰਬਾਰਾ ਸਿੰਘ ਜੀ ਚੀਫ ਮਨਿਸਟਰ ਸਨ । ਮੈਂ ਉਨ੍ਹਾਂ ਨੂੰ ਕਿਹਾ ਸੀ ਕਿ ਮੈਨੂੰ ਤਾਂ ਉਹ ਸਿਸਟਮ ਚੰਗਾ ਨਹੀਂ ਲਗਾ । ਪਟਵਾਰੀ ਤੋਂ ਨਜ਼ਾਤ ਨਹੀਂ ਪਾਈ ਜਾ ਸਕਦੀ । ਉਹ ਉਸ ਤਰ੍ਹਾਂ ਹੀ ਰਿਹਾ, ਜੋ ਕੁਝ ਵੀ ਰਿਕਾਰਡ ਪਟਵਾਰੀ ਲੈ ਗਿਆ ਉਹ ਹੀ ਸੱਚ ਮੰਨਿਆ ਗਿਆ । ਇਸ ਲਈ ਮੈਂ ਰੈਵੇਨਿਊ ਮਹਿਕਮੇਂ ਨੂੰ ਕਹਿਣਾ ਚਾਹੁੰਦਾ ਹਾਂ ਔਰ ਹਾਂ, ਇਕ ਗੱਲ ਜ਼ਰੂਰ ਹੈ ਕਿ ਰੇਵੇਨਿਊ ਰਿਕਾਰਡ ਜੋ ਸਾਡੇ ਪੰਜਾਬ ਦੇ ਅੰਦਰ ਹੈ ਉਸ ਤਰ੍ਹਾਂ ਦਾ ਰਿਕਾਰਡ ਬਾਕੀ ਸਾਰੇ ਹਿੰਦੁਸਤਾਨ ਵਿਚ ਨਹੀਂ ਹੈ ਔਰ ਉਹ ਰਿਕਾਰਡ ਅੱਜ ਡਾਇਰੈਕਟਰ ਆਫ ਲੈਂਡ ਰਿਕਾਰਡਜ਼ ਵਲੋਂ ਮੇਨਟੇਨ ਕੀਤਾ ਜਾਂਦਾ ਹੈ, ਉਹ ਉਸ ਰਿਕਾਰਡ ਨੂੰ ਮੇਨਟੇਨ ਕਰਦਾ ਹੈ । ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਵੇਖੀ ਹੈ ਕਿ ਰੈਵੇਨਿਊ ਦੀਆਂ ਬਹੁਤ ਸਾਰੀਆਂ ਅਪੀਲਾਂ, ਕਮਿਸ਼ਨਰ ਸਾਹਿਬਾਨ ਇਥੇ ਬੈਠ ਕੇ ਸੁਣ ਰਹੇ ਹਨ, ਥੱਬਿਆਂ ਦੇ ਥੱਬੇ ਅਪੀਲਾਂ ਪਈਆਂ ਹਨ । ਅਡੀਸ਼ਨਲ ਕਮਿਸ਼ਨਰ ਵੀ ਲਗੇ ਹੋਏ ਹਨ, ਹੋਰ ਨਵੇਂ ਕਮਿਸ਼ਨਰ ਵੀ ਲਗਾ ਦੇਵਾਂਗੇ ਲੇਕਿਨ ਲੋਕਾਂ ਨੂੰ ਰਾਹਤ ਮਿਲਣੀ ਚਾਹੀਦੀ ਹੈ । ਇਨਸਾਫ ਮਿਲਣਾ ਚਾਹੀਦਾ ਹੈ । Justice delayed is justice denied. ਅਗਰ ਉਨ੍ਹਾਂ ਨੂੰ ਇਨਸਾਫ ਨਹੀਂ ਮਿਲਦਾ ਤਾਂ ਮੈਂ ਦਾਅਵੇ ਨਾਲ ਕਹਾਂਗਾ ਕਿ ਸਾਡੀ ਸਰਕਾਰ ਦੇ ਅੰਦਰ ਕੋਈ ਨੁਕਸ ਹੋਵੇਗਾ । ਬੜੀਆਂ ਗੱਲਾਂ ਹੋਰ, ਸਪੀਕਰ ਸਾਹਿਬ, ਕਰਨੀਆਂ ਚਾਹੁੰਦਾ ਸੀ ਲੇਕਿਨ ਮੈਂ ਇਕ ਬਹੁਤ ਜ਼ਰੂਰੀ ਗੱਲ ਇਥੇ ਕਰਨੀ ਚਾਹੁੰਦਾ ਹਾਂ । ਮੈਂ ਵੇਖਦਾ ਹਾਂ, ਸਪੀਕਰ ਸਾਹਿਬ, ਕਿ ਕੁਰੱਪਸ਼ਨ ਦੀਆਂ ਗੱਲਾਂ ਕੀਤੀਆਂ ਹਨ । ਜੋ ਟਰੈਫਿਕ ਦਾ ਮਹਿਕਮਾ ਬਣਾਇਆ ਹੋਇਆ ਹੈ, ਮੈਂ ਵੇਖਦਾ ਹਾਂ ਕਿ ਲਾਲ ਪੱਗਾਂ ਬੰਨ੍ਹ ਕੇ ਉਥੇ ਉਸ ਮਹਿਕਮੇ ਦੇ ਕਰਮਚਾਰੀ ਸਵੇਰੇ ਸਵੇਰੇ ਹੀ ਸੜਕਾਂ ਤੇ ਖੜੇ ਹੁੰਦੇ ਹਨ ਤਾਂ ਕਿ ਚੰਗੀ ਤਰ੍ਹਾਂ ਟਰੱਕਾਂ ਵਾਲਿਆਂ ਨੂੰ ਲੁਟਿਆ ਜਾਵੇ । ਤੁਹਾਡੀਆਂ ਕਾਰਾਂ ਵੀ ਲੰਘਦੀਆਂ

ਹਨ, ਮੇਰੀ ਕਾਰ ਵੀ ਉਥੋਂ ਲੰਘੀ ਤਾਂ ਟਰੱਕਾਂ ਵਾਲਿਆਂ ਦੀ ਬੜੀ ਲਾਈਨ ਲੱਗੀ ਹੋਈ ਸੀ ਰਸਤੇ ਤੇ ਟਰੈਫਿਕ ਜਾਮ ਸੀ । ਮੈਂ ਪੁਛਿਆ ਤਾਂ ਪਤਾ ਲਗਿਆ ਕਿ ਟਰੈਫਿਕ ਵਾਲੇ ਖੜੇ ਹਨ । ਮੈਂ ਕਿਹਾ ਕਿ ਇਸ ਤਰ੍ਹਾਂ ਜੋ ਹੋ ਰਿਹਾ ਹੈ ਮਾੜੀ ਗੱਲ ਹੈ । ਅੱਜ ਕੈਬਨਿਟ ਦੀ ਮੀਟਿੰਗ ਹੋਈ ਔਰ ਮੈਂ ਧੰਨਵਾਦੀ ਹਾਂ ਆਪਣੀ ਕੈਬਨਿਟ ਦਾ । ਸਾਨੂੰ ਸਰਕਾਰ ਵਲੋਂ ਅਫਸਰਾਂ ਨੇ ਦੱਸਿਆ ਕਿ ਤਿੰਨ ਕਿਸਮ ਦੇ ਇੰਤਜ਼ਾਮ ਕੀਤੇ ਹੋਏ ਹਨ ਉਨ੍ਹਾਂ ਨੂੰ ਚੈਕ ਕਰਨ ਦੇ । ਮੈਂ ਕਿਹਾ ਕਿ ਤੁਹਾਡੇ ਦੋ ਇੰਤਜ਼ਾਮ ਤਾਂ ਸ਼ਾਇਦ ਚੰਗੇ ਹੋਣ ਪਰ ਤੀਸਰਾ ਤਾਂ ਬਹੁਤ ਹੀ ਭੈੜਾ ਹੈ । ਇਸ ਲਈ ਅੱਜ ਫੈਸਲਾ ਕਰ ਲਿਆ ਹੈ ਔਰ ਟਰੈਫਿਕ ਦਾ ਮਹਿਕਮਾ ਜੋ ਰਸਤਿਆਂ ਵਿਚ ਲੁੱਟ-ਖਸੁੱਟ ਕਰਨ ਲਈ ਖੜਾ ਹੁੰਦਾ ਸੀ, ਉਹ ਤੋੜ ਦਿੱਤਾ ਗਿਆ ਹੈ । ਔਰ ਇਕ ਕਮੇਟੀ ਬਣਾਈ ਹੈ । (ਥੰਪਿੰਗ)

**ਵਿਰੋਧੀ ਬੈਂਚਾਂ ਵੱਲੋਂ ਅਵਾਜ਼ਾਂ** : ਇਹ ਧੱਕਾ ਹੈ, ਬੇਇਨਸਾਫੀ ਹੈ ।

**ਮੁੱਖ ਮੰਤਰੀ** : ਕੋਈ ਧੱਕਾ ਨਹੀਂ ਹੈ, ਜੇਕਰ ਤੁਸੀਂ ਇਸ ਨੂੰ ਧੱਕਾ ਸਮਝਦੇ ਹੋ ਤਾਂ ਧੱਕਾ ਹੀ ਸਹੀ । ਲੇਕਿਨ ਮੈਂ ਨਹੀਂ ਚਾਹੁੰਦਾ ਕਿ ਇਸ ਤਰ੍ਹਾਂ ਸਾਹਮਣੇ ਕੁਰੱਪਸ਼ਨ ਹੋਵੇ ਔਰ ਅਸੀਂ ਵੇਖਦੇ ਤੁਰੇ ਜਾਈਏ । ਟਰੈਫਿਕ ਵਾਲੇ ਉਨ੍ਹਾਂ ਪਾਸੋਂ ਦਸ-ਦਸ, ਵੀਹ-ਵੀਹ ਰੁਪਏ ਲੈ ਕੇ ਲੰਘਾਈ ਜਾਣ । ਉਹ ਲੋਕ ਵੀ ਟਰੱਕਾਂ ਵਾਲੇ ਉਸ ਤਰ੍ਹਾਂ ਦੇ ਬਣ ਗਏ ਹਨ । ਸੋ, ਹੁਣ ਸੱਤ ਮੈਂਬਰੀ ਕਮੇਟੀ ਹੈ, ਉਹ ਸੋਚ ਲਵੇਗੀ ਕਿ ਟਰੱਕਾਂ ਵਾਲਿਆਂ ਦਾ ਕੀ ਕਰਨਾ ਹੈ, ਟੈਕਸ ਲੈਣ ਦੇ ਬੜੇ ਤਰੀਕੇ ਹਨ ।

**ਸ਼੍ਰੀ ਸਪੀਕਰ** : ਸੀ.ਐਮ. ਸਾਹਿਬ, ਤੁਸੀਂ ਕਿਤਨਾ ਚਿਰ ਹੋਰ ਬੋਲਣਾ ਚਾਹੋਗੇ । ਜੇ ਚਾਹੋ ਤਾਂ ਹਾਊਸ ਦਾ ਟਾਈਮ ਵਧਾ ਦਿਤਾ ਜਾਵੇ । (ਵਿਘਨ)

**ਮੁੱਖ ਮੰਤਰੀ** : ਨਹੀਂ ਜੀ, ਨਹੀਂ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਇਕ ਕਮੇਟੀ ਬਣਾਉਣੀ ਹੈ ਉਸ ਦੇ ਵਿਚ ਸਾਡਾ ਮਤਲਬ, ਵਿਰੋਧੀ ਪਾਰਟੀ ਦਾ, ਕੋਈ ਬੰਦਾ ਲੈ ਲੈਣ ਤਾਂ ਕਿ ਚੰਗੇ ਸੁਝਾਓ ਕਮੇਟੀ ਦੇ ਸਕੇ । ਜਿਹੜੀ ਟਰੈਫਿਕ ਪੁਲਿਸ ਦਾ ਨਵੇਂ ਪ੍ਰਬੰਧ ਚੈਕ ਕਰਨ ਦਾ ਤਰੀਕਾ ਅਪਨਾਉਣ ਲਈ ਕਮੇਟੀ ਬਣਾਉਣੀ ਹੈ, ਚੰਗਾ ਹੋਵੇ ਜੇ ਉਸ ਵਿਚ ਵਿਰੋਧੀ ਮੈਂਬਰ ਨੂੰ ਵੀ ਲਿਆ ਜਾਵੇ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਦੇ ਐਡਰਸ ਵਿਚ ਇਹ ਗੱਲ ਆਈ ਹੈ ਕਿ ਐਡਮਨਿਸਟਰੇਸ਼ਨ ਚੰਗੀ ਦੇਣੀ ਹੈ, ਪਰ ਇਹ ਚੰਗੀ ਤਾਂ ਹੀ ਦਿੱਤੀ ਜਾ ਸਕਦੀ ਹੈ ਜੇ ਲੋਕ ਇਸ ਨਾਲ ਸਫ਼ਰ ਨਾ ਕਰਨ । ਜੇ ਲੋਕਾਂ ਨੇ ਤੰਗ ਹੋਣਾ ਹੈ ਤਾਂ ਫਿਰ ਲੋਕਾਂ ਨੂੰ ਇਨਸਾਫ ਨਹੀਂ ਮਿਲ ਸਕਦਾ ।

ਸਪੀਕਰ ਸਾਹਿਬ, ਮੈਂ ਜ਼ਿਲ੍ਹਿਆਂ ਦੀ ਗੱਲ ਕੀਤੀ ਸੀ । ਅਸੀਂ ਚਾਹੁੰਦੇ ਸੀ ਜ਼ਿਲ੍ਹੇ ਛੋਟੇ ਹੋਣ ਔਰ ਲੋਕਾਂ ਨੂੰ ਇਨਸਾਫ ਜਲਦੀ ਮਿਲੇ । ਲੋਕੀ ਆਪਣਾ ਕੰਮ ਕਰਵਾ ਕੇ ਸ਼ਾਮ ਨੂੰ ਘਰੇ ਵਾਪਸ ਚਲੇ ਜਾਣ । ਇਸ ਵਾਸਤੇ ਅਸੀਂ ਅੱਜ ਇਕ ਬੜਾ ਹੀ ਇਤਿਹਾਸਿਕ ਫੈਸਲਾ ਲੈ ਲਿਆ ਹੈ ਔਰ ਇਹ ਵੈਸਾਖੀ ਵਾਲੇ ਦਿਨ ਤੋਂ ਲਾਗੂ ਕਰਨਾ ਹੈ, ਦੋ ਨਵੇਂ

[ਮੁੱਖ ਮੰਤਰੀ]
ਜ਼ਿਲ੍ਹੇ ਵੈਸਾਖੀ ਵਾਲੇ ਦਿਨ ਤੋਂ ਚਾਲੂ ਹੋ ਜਾਣਗੇ। ਉਹ ਜ਼ਿਲ੍ਹੇ ਹਨ ਫਤਿਹਗੜ੍ਹ ਸਾਹਿਬ ਔਰ ਮਾਨਸਾ। (ਤਾਲੀਆਂ)

(ਇਸ ਸਮੇਂ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਸਨ।)

**ਸ਼੍ਰੀ ਸਪੀਕਰ:** ਜੇ ਤਾਂ ਕੋਈ ਪੁਆਇੰਟ ਆਫ਼ ਆਰਡਰ ਹੈ ਤਾਂ ਠੀਕ ਹੈ, ਨਹੀਂ ਤਾਂ ਮੁੱਖ ਮੰਤਰੀ ਸਾਹਿਬ ਨੂੰ ਪਹਿਲੇ ਬੋਲ ਲੈਣ ਦਿਓ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਹ ਜ਼ਿਲ੍ਹੇ ਬੰਦ ਨਹੀਂ ਹੋ ਗਏ। ਹੋਰ ਵੀ ਜ਼ਿਲ੍ਹੇ ਬਣਾਉਣੇ ਹਨ। ਜੇ ਇਨ੍ਹਾਂ ਕੋਲ ਕੋਈ ਜਾਇਜ਼ ਸੁਜੈਸ਼ਨ ਹੈ ਤਾਂ ਮੇਰੇ ਨਾਲ ਆ ਕੇ ਗੱਲ ਕਰ ਲੈਣ।

ਸਪੀਕਰ ਸਾਹਿਬ, ਬੜੇ ਦੁੱਖ ਦੇ ਨਾਲ ਕਹਿਣਾ ਪੈਂਦਾ ਹੈ ਕਿ (ਵਿਘਨ) ਚਲੋ, ਪਹਿਲੇ ਮੈਂ ਟ੍ਰਾਂਸਪੋਰਟ ਦੀ ਗੱਲ ਕਰ ਲੈਂਦਾ ਹਾਂ। ਟ੍ਰਾਂਸਪੋਰਟ ਵਿਚ ਬੜਾ ਘਾਟਾ ਹੈ ਇਹ ਸਾਡੇ ਮੰਤਰੀ ਸਾਹਿਬ ਵੀ ਇਤਰਾਜ਼ ਕਰਦੇ ਹਨ ਪਰ ਇਨ੍ਹਾਂ ਨੂੰ ਪਤਾ ਹੈ ਕਿ ਜਦੋਂ ਪੀ. ਆਰ. ਟੀ. ਸੀ. ਦੀਆਂ ਬਸਾਂ ਆਉਂਦੀਆਂ ਹਨ ਤਾਂ ਪਿੰਡਾਂ ਦੇ ਨਿਆਣੇ ਵੀ ਕਹਿੰਦੇ ਹਨ ਕਿ ਛੈਣੇ ਵਜਦੇ ਆਉਂਦੇ ਹਨ। ਤੁਸੀਂ ਉਨ੍ਹਾਂ ਦਾ ਆਪ ਮੁਆਇਨਾ ਕਰ ਲਓ। ਅਸੀਂ ਤਾਂ ਇਸ ਨੂੰ ਠੀਕ ਕਰਨ ਦਾ ਫੈਸਲਾ ਕੀਤਾ ਹੈ। ਇਸ ਲਈ 1100 ਨਵੀਆਂ ਬਸਾਂ ਲੈਣ ਲਈ ਬੰਦੋਬਸਤ ਕਰ ਲਿਆ ਹੈ। (ਤਾਲੀਆਂ) 675 ਬਸਾਂ ਪੀ. ਆਰ. ਟੀ. ਸੀ. ਔਰ ਪੰਜਾਬ ਰੋਡਵੇਜ਼ ਦੀਆਂ ਪਹਿਲੇ ਲੈਕੇ ਦਿਆਂਗੇ। ਪਰ ਮੈਂ ਇਹ ਵੀ ਕਹਾਂਗਾ ਕਿ ਇਹ ਜਿਹੜੀਆਂ ਬਸਾਂ ਚਲਦੀਆਂ ਹਨ. ਸਾਡੇ ਮੰਤਰੀ ਸਾਹਿਬ ਇਹ ਚੈਕ ਕਰਨ ਕਿ ਉਨ੍ਹਾਂ ਵਿਚ ਟਿਕਟਾਂ ਤਾਂ ਸਾਰੀਆਂ ਕੱਟ ਦਿਆ ਕਰਨ। ਟਿਕਟਾਂ ਹੀ ਨਹੀਂ ਕੱਟੀਆਂ ਜਾਂਦੀਆਂ। ਇਹ ਜਿਹੜੀ ਹੇਰਾਫੇਰੀ ਹੈ, ਇਹ ਮੈਂ ਸਮਝਦਾ ਹਾਂ ਕਿ ਛੋਟੀ ਉਮਰ ਤੋਂ ਹੀ ਸ਼ੁਰੂ ਹੋ ਜਾਂਦੀ ਹੈ। ਜਦੋਂ ਬੱਚਾ ਛੋਟਾ ਹੁੰਦਾ ਹੈ ਤਾਂ ਉਹ ਚੋਰੀ ਕਰਦਾ ਹੈ, ਸਮੱਗਲਰਾਂ ਨਾਲ ਮਿਲ ਕੇ ਗਲਤ ਕੰਮ ਕਰਦਾ ਹੈ, ਸਕੂਲ ਨਹੀਂ ਜਾਂਦਾ, ਪੜ੍ਹਦਾ ਨਹੀਂ, ਮਾਂ-ਬਾਪ ਦੀ ਪਰਵਾਹ ਨਹੀਂ ਕਰਦਾ, ਇਹੋ ਜਿਹਾ ਬੱਚਾ ਵਡਾ ਹੋ ਕੇ ਅਤਿਵਾਦੀ ਬਣ ਜਾਂਦਾ ਹੈ। ਇਸ ਲਈ ਮੈਂ ਕਹਿ ਰਿਹਾ ਸੀ ਕਿ ਇਹ ਜਿਹੜੀਆਂ ਟ੍ਰਾਂਸਪੋਰਟ ਵਿਚ ਚੋਰੀਆਂ ਹੁੰਦੀਆਂ ਹਨ ਉਨ੍ਹਾਂ ਨੂੰ ਜ਼ਰੂਰ ਬੰਦ ਕਰਨਾ ਪੈਣਾ ਹੈ। ਇਹ ਜੋ ਟ੍ਰਾਂਸਪੋਰਟ ਦਾ ਮਹਿਕਮਾ ਹੈ ਇਹ ਬੜਾ ਵੱਡਾ ਮਹਿਕਮਾ ਹੈ। ਇਸ ਵਿਚ ਡਰਾਈਵਰਜ਼ ਵੀ ਹਨ, ਕੰਡਕਟਰਜ਼ ਵੀ ਹਨ, ਅਤੇ ਹੋਰ ਵੀ ਬਹੁਤ ਸਟਾਫ਼ ਹੈ। ਇਥੇ ਪੈਟਰੋਲ ਦੀ ਚੋਰੀ ਵੀ ਹੁੰਦੀ ਹੈ, ਡੀਜ਼ਲ ਦੀ ਚੋਰੀ ਵੀ ਹੁੰਦੀ ਹੈ ਅਤੇ ਹੋਰ ਸਟੋਰ ਦੀ ਵੀ ਚੋਰੀ ਹੁੰਦੀ ਰਹਿੰਦੀ ਹੈ। ਮੈਨੂੰ ਤਾਂ ਪਤਾ ਹੈ ਕਿ ਇਸ ਵਿਭਾਗ ਵਿਚ ਕਿਵੇਂ ਕੰਮ ਹੁੰਦਾ ਹੈ, ਜੇ ਇਸ ਨੂੰ ਪੂਰੀ ਤਰ੍ਹਾਂ ਚੈਕ ਕੀਤਾ ਜਾਵੇਗਾ ਤਾਂ ਜਾ ਕੇ ਇਹ ਠੀਕ ਰਾਹ ਤੇ ਆਏਗਾ। ਇਥੇ ਨੈਸ਼ਨੇਲਾਈਜ਼ ਕਰਨ ਦੀ ਗਲ ਵੀ ਆਈ ਹੈ। ਅਸੀਂ ਨੈਸ਼ਨੇਲਾਈਜ਼ ਕਰਨ ਦੇ ਬਰਖਿਲਾਫ਼ ਨਹੀਂ ਹਾਂ। ਸਾਨੂੰ ਖੁਸ਼ੀ ਹੈ ਜੇ ਲੋਕਾਂ ਨੂੰ ਕੋਈ ਰਾਹਤ ਮਿਲੇ। ਪਰ ਇਹ ਸੋਚਣਾ ਪਵੇਗਾ ਕਿ ਜਿਹੜਾ ਕੰਮ ਅਸੀਂ ਕਰਨ ਲਗੇ ਹਾਂ ਉਸ ਨਾਲ ਕਿਸੇ ਹੋਰ ਨੂੰ ਨੁਕਸਾਨ ਨਾ ਹੋਵੇ ਔਰ ਸਭ ਨੂੰ ਇਕੋ ਜਿਹਾ ਇਨਸਾਫ਼ ਮਿਲੇ। ਹੁੰਦਾ ਕੀ ਹੈ, ਤੁਹਾਨੂੰ ਪਤਾ ਹੈ ਕਿ ਜੇ ਕੋਈ ਸਿਪਾਹੀ ਗਲਤ ਕੰਮ ਕਰਦਾ ਹੈ ਤਾਂ ਲੋਕ ਉਸ ਨੂੰ ਗਾਲ੍ਹਾਂ ਕਢਦੇ ਹਨ ਪਰ ਜੇ ਕੋਈ ਸੜਕ ਟੁਟੀ ਹੋਵੇ ਤਾਂ ਮਾਂ

ਭੈਣ ਦੀਆਂ ਗ਼ਾਲ੍ਹਾਂ ਲੋਕ ਸਰਕਾਰ ਨੂੰ ਕੱਢਦੇ ਹਨ । ਜੇ ਬੱਸ ਟੁੱਟੀ ਹੋਵੇ ਤਾਂ ਗਾਲ੍ਹਾਂ ਸਰਕਾਰ ਨੂੰ ਪੈਂਦੀਆਂ ਹਨ । ਸਪੀਕਰ ਸਾਹਿਬ, ਆਖ਼ਿਰ ਵਿਚ ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਥੇ ਬੜਾ ਕੁਝ ਲੜਕੀਆਂ ਅਤੇ ਔਰਤਾਂ ਬਾਰੇ ਕਿਹਾ ਗਿਆ ਹੈ । ਜੋ ਜੇਲ੍ਹਾਂ ਅੰਦਰ ਹਨ । ਮੈਂ ਲੜਕੀਆਂ ਅਤੇ ਔਰਤਾਂ ਦੇ ਕੇਸ ਐਗਜ਼ਾਮਿਨ ਕਰਵਾਵਾਂਗਾ । ਮੈਂ ਵਾਅਦਾ ਕਰਦਾ ਹਾਂ ਕਿ ਔਰਤਾਂ ਲੜਕੀਆਂ ਅਤੇ ਲੜਕੇ ਜੋ 18 ਸਾਲ ਦੀ ਉਮਰ ਤੋਂ ਘੱਟ ਹਨ ਇੱਕ ਇੱਕ ਬੱਚੇ ਦਾ ਕੇਸ ਐਗਜ਼ਾਮਿਨ ਕੀਤਾ ਜਾਵੇਗਾ । ਜੇਕਰ ਠੀਕ ਹੋਏ ਤਾਂ ਉਨ੍ਹਾਂ ਨੂੰ ਰਿਹਾਅ ਕਰ ਦਿਤਾ ਜਾਵੇਗਾ । (ਥੰਪਿੰਗ) ਸਪੀਕਰ ਸਾਹਿਬ, ਜੋ ਮਤਾ ਹਾਊਸ ਦੇ ਸਾਹਮਣੇ ਲਿਆਂਦਾ ਗਿਆ ਹੈ । ਮੈਂ ਗਵਰਨਰ ਸਾਹਿਬ ਦਾ ਬਹੁਤ ਹੀ ਧੰਨਵਾਦੀ ਹਾਂ । ਸਰਦਾਰ ਜਸਬੀਰ ਸਿੰਘ ਜੀ ਨੇ ਇਹ ਮਤਾ ਲਿਆਂਦਾ ਹੈ ਅਤੇ ਚੌਧਰੀ ਸੰਤੋਖ ਸਿੰਘ ਜੀ ਨੇ ਇਸ ਮਤੇ ਨੂੰ ਸੈਕਿੰਡ ਕੀਤਾ ਹੈ । ਸਾਰੇ ਸਦਨ ਨੂੰ ਗਵਰਨਰ ਸਾਹਿਬ ਦਾ ਧੰਨਵਾਦ ਕਰਨਾ ਚਾਹੀਦਾ ਹੈ । ਜੋ ਵੀ ਆਨਰੇਬਲ ਮੈਂਬਰ ਸਾਹਿਬਾਨ ਇਸ ਮਤੇ ਤੇ ਬੋਲੇ ਹਨ ਉਨ੍ਹਾਂ ਸਾਰੇ ਮੈਂਬਰ ਸਾਹਿਬਾਨ ਦੀਆਂ ਗੱਲਾਂ ਨੋਟ ਕੀਤੀਆਂ ਹਨ । ਹਰੀਜਨਾਂ ਨੂੰ, ਸੌਰੀ, ਸਪੀਕਰ ਸਾਹਿਬ, ਸ਼ਡਿਊਲਡ ਕਾਸਟ ਭਰਾ ਬਹੁਤ ਪਿੱਛੇ ਰਹਿ ਗਏ ਹਨ। ਸ਼ਡਿਊਲਡ ਕਾਸਟਾਂ ਬਾਰੇ ਅਸੀਂ ਕੈਬਨਿਟ ਵਿਚ ਫੈਸਲਾ ਕੀਤਾ ਹੈ ਕਿ ਉਨ੍ਹਾਂ ਨੂੰ ਵੱਧ ਤੋਂ ਵੱਧ ਸਹੂਲਤਾਂ ਦਿਤੀਆਂ ਜਾਣ । (ਥੰਪਿੰਗ) ਮੇਰੀ ਕੈਬਿਨਿਟ ਵਿਚ 7 ਮਨਿਸਟਰ ਸ਼ਡਿਊਲਡ ਕਾਸਟ ਦੇ ਹਨ । ਸ਼ਡਿਊਲਡ ਕਾਸਟਾਂ ਦੇ ਸਾਰੇ ਮਸਲਿਆਂ ਤੇ ਵਿਚਾਰ ਕੀਤਾ ਗਿਆ । ਜਿਹੜੇ ਬੰਦੇ ਕੰਮ ਕਰਦੇ ਹਨ, ਉਨ੍ਹਾਂ ਨੂੰ ਰੈਗੂਲਰ ਕਰਨ ਅਤੇ ਪਿਛਲਾ ਬੈਕ-ਲਾਗ ਸਾਰਾ ਪੂਰਾ ਕਰਨ ਦਾ ਯਤਨ ਕਰਾਂਗੇ । (ਥੰਪਿੰਗ) ਮੈਂ ਇਸ ਗੱਲ ਦਾ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ ਕਿ ਬੈਕ ਲਾਗ ਸ਼ਡਿਊਲਡ ਕਾਸਟਾਂ ਦਾ ਪੂਰਾ ਕੀਤਾ ਜਾਵੇਗਾ । (ਥੰਪਿੰਗ)

**ਸਰਦਾਰ ਰਣਜੀਤ ਸਿੰਘ ਛੱਡਲਵੱਡੀ :** ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਸ਼ਡਿਊਲਡ ਕਾਸਟਸ ਦੀ ਵੈਲਫੇਅਰ ਬਾਰੇ ਸਾਰਾ ਕੁਝ ਕਰਾਂਗੇ (ਥੰਪਿੰਗ) ਰਿਜ਼ਰਵੇਸ਼ਨ ਬਾਰੇ ਜੋ ਵੀ ਤਕਲੀਫਾਂ ਹਨ, ਉਨ੍ਹਾਂ ਨੂੰ ਦੂਰ ਕਰਾਂਗੇ ।

ਸਪੀਕਰ ਸਾਹਿਬ, ਆਖਿਰ ਵਿਚ ਮੈਂ ਕਹਾਂਗਾ ਕਿ ਪੈਨਸ਼ਨ ਦਾ ਜੋ ਮਸਲਾ ਹੈ, ਅਸੀਂ ਪੈਨਸ਼ਨ ਦੀ ਸਕੀਮ ਚਾਲੂ ਕਰਾਂਗੇ । ਜਿਹੜੇ ਵੀ ਬੰਦੇ ਓਲਡ ਏਜ ਦੇ ਹਨ ਅਤੇ ਉਨ੍ਹਾਂ ਦੀ ਉਮਰ 65 ਸਾਲ ਤੋਂ ਜ਼ਿਆਦਾ ਹੈ । ਉਨ੍ਹਾਂ ਨੂੰ ਪੈਨਸ਼ਨ ਦੇਂਦੇ ਹਾਂ । ਇਹ ਪੈਨਸ਼ਨ ਦੇਣ ਲਈ ਉਮਰ 70 ਸਾਲ ਤੋਂ ਜ਼ਿਆਦਾ ਹੈ । ਸਪੀਕਰ ਸਾਹਿਬ, ਹਰ ਇੱਕ ਆਦਮੀ ਨੂੰ ਪੈਨਸ਼ਨ ਲਗਾਈ ਜਾਵੇਗੀ । ਪੈਨਸ਼ਨ ਸਕੀਮ ਲਾਗੂ ਕਰਾਂਗੇ । (ਥੰਪਿੰਗ)

** Expunged as ordered by the Chair.

[ਮੁੱਖ ਮੰਤਰੀ]

ਇਕ ਗੱਲ ਹੋਰ, ਸਾਡੀ ਕੈਬਿਨੇਟ ਨੇ ਪਾਸ ਕੀਤੀ ਹੈ। ਪਿਛੇ ਜਿਹੇ ਸ਼੍ਰੀ ਦੇਵੀਲਾਲ ਨੇ ਬੜਾ ਰੌਲਾ ਪਾਇਆ ਸੀ ਕਿ ਜ਼ਿਮੀਂਦਾਰਾਂ ਦੇ ਕਰਜ਼ੇ ਮੁਆਫ ਕਰ ਦੇਣੇ ਹਨ। ਉਦੋਂ ਸ਼ਡਿਊਲਡ ਕਾਸਟ ਦੀ ਗੱਲ ਕਿਸੇ ਨੇ ਨਹੀਂ ਕੀਤੀ। ਮੈਂ ਹੁਣ ਐਲਾਨ ਕਰਦਾ ਹਾਂ ਕਿ ਸ਼ਡਿਊਲਡ ਕਾਸਟ ਲੋਕਾਂ ਦਾ ਪੰਜ ਹਜ਼ਾਰ ਰੁਪਏ ਤੱਕ ਦਾ ਕਰਜ਼ਾ ਮੁਆਫ ਕੀਤਾ ਜਾਂਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਸਪੀਕਰ ਸਾਹਿਬ ਬੇਨਤੀ ਕਰਦਾ ਹਾਂ ਕਿ ਇਸ ਮਤੇ ਨੂੰ ਪਾਸ ਕਰ ਦਿੱਤਾ ਜਾਵੇ।

**ਸ਼੍ਰੀ ਮਦਨ ਮੋਹਨ ਮਿੱਤਲ:** ਆਨ ਏ ਪੁਆਇੰਟ ਆਫ ਆਰਡਰ, ਸਰ।

**ਸ਼੍ਰੀ ਸਪੀਕਰ:** ਕੀ ਤੁਸੀਂ ਕੋਈ ਕਲੈਰੀਫਿਕੇਸ਼ਨ ਲੈਣੀ ਹੈ ?

**ਮੁੱਖ ਮੰਤਰੀ:** ਮੁਲਾਜ਼ਮਾਂ ਬਾਰੇ ਵੀ ਸਾਡੇ ਕੋਲ ਬੜਾ ਭਾਰੀ ਪ੍ਰੋਗਰਾਮ ਹੈ। ਉਹ ਮੈਂ ਫੇਰ ਦੱਸ ਦੇਵਾਂਗਾ।

**ਸ਼੍ਰੀ ਮਦਨ ਮੋਹਨ ਮਿੱਤਲ:** ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਜਦੋਂ ਰੇਵੇਨਿਊ ਡਿਪਾਰਟਮੈਂਟ ਬਾਰੇ ਬੋਲ ਰਹੇ ਸੀ ਤਾਂ ਉਹ ਅਗਲੇ ਪੁਆਇੰਟ ਤੇ ਚਲੇ ਗਏ। ਉਨ੍ਹਾਂ ਨੇ ਇਕ ਜ਼ਿਲ੍ਹਾ ਚੁਣਨ ਦੀ ਗੱਲ ਕਹੀ ਸੀ ਪਰ ਉਸ ਦਾ ਨਾਂ ਨਹੀਂ ਦਿੱਤਾ। ਇਹ ਉਸ ਬਾਰੇ ਕੀ ਮੈਥਡ ਅਡਾਪਟ ਕਰਨਗੇ, ਇਹ ਗੱਲ ਵਿੱਚ ਹੀ ਰਹਿ ਗਈ ਔਰ ਇਹ ਦੂਸਰੇ ਸਬਜੈਕਟ ਤੇ ਚਲੇ ਗਏ।

**ਮੁੱਖ ਮੰਤਰੀ:** ਇਹ ਮੈਨੂੰ ਚੈਂਬਰ ਵਿੱਚ ਮਿਲ ਲੈਣ। ਡਿਸਕੱਸ ਕਰ ਲਵਾਂਗੇ।

**ਸ਼੍ਰੀਮਤੀ ਵਿਮਲਾ ਡਾਂਗ:** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਨੂੰ ਪੁਛਣਾ ਚਾਹਵਾਂਗੀ ਕਿ ਕੱਲ ਸਦਨ ਨੇ ਸਰਬ-ਸੰਮਤੀ ਨਾਲ ਸੈਕਸ-ਡਿਟਰਮੀਨੇਸ਼ਨ ਬਾਰੇ ਮਤਾ ਪਾਸ ਕੀਤਾ ਸੀ। ਜਦੋਂ ਅਸੀਂ ਸਰਕਾਰ ਦੀ ਰਾਏ ਜਾਣਨੀ ਚਾਹੀ ਸੀ ਤਾਂ ਇਨ੍ਹਾਂ ਕਿਹਾ ਸੀ ਕਿ ਕੱਲ ਰਿਪਲਾਈ ਵਿੱਚ ਦੱਸ ਦੇਵਾਂਗੇ ਪਰ ਅੱਜ ਇਨ੍ਹਾਂ ਨੇ ਰਿਪਲਾਈ ਵਿੱਚ ਇਸ ਬਾਰੇ ਕੋਈ ਰਾਏ ਨਹੀਂ ਦੱਸੀ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਕੱਲ ਇਸ ਤੇ ਬੜੀ ਬਹਿਸ ਹੋਈ। ਮੈਂ ਭੈਣ ਜੀ ਨੂੰ ਕਿਹਾ ਸੀ ਕਿ ਇਹ ਬੜੀ ਇਨ-ਹਿਊਮਨ ਗੱਲ ਹੈ। ਇਹ ਠੀਕ ਨਹੀਂ ਕਿ ਬੱਚੇ ਪੈਦਾ ਹੋਣ ਤੋਂ ਪਹਿਲਾਂ ਹੀ ਦੱਸ ਦਿੱਤਾ ਜਾਵੇ ਕਿ ਇਹ ਲੜਕਾ ਹੈ ਜਾਂ ਲੜਕੀ। ਮੈਂ ਇਸ ਬਾਰੇ ਸੈਂਟਰਲ ਗੌਰਮਿੰਟ ਨੂੰ ਵੀ ਰਿਕਮੈਂਡ ਕਰਾਂਗਾ ਕਿ ਇਸ ਨੂੰ ਪਾਸ ਹੀ ਕਰ ਦੇਣ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ:** ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਬੁੜ੍ਹਾਪਾ ਪੈਨਸ਼ਨ ਬਾਰੇ ਕਿਹਾ ਹੈ ਕਿ ਕਿਉਂਕਿ 65 ਸਾਲ ਦੀ ਉਮਰ ਤੱਕ ਤਾਂ ਬੰਦਾ ਜੱਜ ਬਣਿਆ ਰਹਿੰਦਾ ਹੈ, ਇਸ ਲਈ ਪੈਨਸ਼ਨ ਦੀ ਉਮਰ 70 ਸਾਲ ਕਰ ਦਿੱਤੀ ਗਈ ਹੈ। ਮੈਂ ਕਹਿੰਦੀ ਹਾਂ ਕਿ ਉਂਜ ਤਾਂ ਰਾਸ਼ਟਰਪਤੀ ਵੀ 80-80 ਸਾਲ ਦੀ ਉਮਰ ਤੱਕ ਬਣ ਜਾਂਦੇ ਹਨ, ਫੇਰ ਤਾਂ ਉਮਰ 85 ਸਾਲ ਹੀ ਕਰ ਦਿਓ। ਆਮ ਆਦਮੀ ਤਾਂ 60 ਸਾਲ ਦੀ ਉਮਰ ਤੱਕ ਬਹੁਤ ਕਮਜ਼ੋਰ ਹੋ ਜਾਂਦਾ ਹੈ। ਇਸ ਲਈ ਕੀ ਇਹ ਇਸ ਨੂੰ 60 ਸਾਲ ਤੱਕ ਕਰ ਦੇਣਗੇ ?

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਨੂੰ ਪੁੱਛਣਾ ਚਾਹਵਾਂਗਾ ਕਿ ਇਨ੍ਹਾਂ ਨੇ ਦੋ ਜ਼ਿਲ੍ਹੇ ਅਨਾਊਂਸ ਕੀਤੇ ਹਨ ਮਗਰ ਮੈਂ ਹਾਊਸ ਦੇ ਸਾਹਮਣੇ ਸੀ. ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਕੋਈ ਮੈਰਿਟ ਦਾ ਕਰਾਈਟੇਰੀਆ ਰਖਣਾ ਚਾਹੀਦਾ ਹੈ । ਕੀ ਇਹ ਮੋਗੇ ਨੂੰ ਜ਼ਿਲ੍ਹਾ ਬਣਾਉਣ ਬਾਰੇ ਵਿਚਾਰ ਕਰਨਗੇ ?

**ਸ੍ਰੀ ਸਪੀਕਰ** : ਤੁਸੀਂ ਇਹ ਗੱਲ ਇਨ੍ਹਾਂ ਦੇ ਚੈਂਬਰ ਵਿੱਚ ਕਰ ਲੈਣਾ ।

**ਸਰਦਾਰ ਨਿਰਮਲ ਸਿੰਘ ਨਿੰਮਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਜੋ ਪੰਜਾਬ ਦੇ ਦੋ ਜ਼ਿਲ੍ਹੇ ਬਣਾਏ ਹਨ, ਮੈਂ ਰੂਲਿੰਗ ਪਾਰਟੀ ਦਾ ਧੰਨਵਾਦੀ ਹੋਵਾਂਗਾ ਜੇ ਮੈਰਿਟ ਦੇ ਆਧਾਰ ਤੇ ਬਣਾਏ ਜਾਂਦੇ । ਬਰਨਾਲਾ ਜ਼ਿਲ੍ਹਾ ਸਭ ਤੋਂ ਪਹਿਲਾ ਹੋਣਾ ਸੀ ਜਿਹੜਾ 1964 ਦਾ ਰਿਆਸਤੀ ਜ਼ਿਲ੍ਹਾ ਵੀ ਹੈ ਅਤੇ ਇਸ ਵਕਤ ਵੀ ਪੁਲਿਸ ਜ਼ਿਲ੍ਹਾ ਹੈ । ਦੂਸਰਾ ਐਡੀਸ਼ਨਲ ਸੈਸ਼ਨ ਕੋਰਟ ਅਤੇ ਹੋਰ ਵੀ ਬਹੁਤ ਸਾਰੀਆਂ ਸਹੂਲਤਾਂ ਹਨ । ਇਸਨੂੰ ਪਹਿਲ ਦੇ ਆਧਰ ਤੇ ਜ਼ਿਲ੍ਹਾ ਬਨਾਉਣਾ ਚਾਹੀਦਾ ਹੈ । ਇਥੇ ਨਵੀਆਂ ਕਚਿਹਰੀਆਂ ਵਿੱਚ ਬਿਲਡਿੰਗਾਂ ਦਾ ਪੂਰਾ ਪ੍ਰਬੰਧ ਹੈ ਜਦੋਂ ਕਿ ਜਲਦੀ ਕੋਈ ਖਰਚਾ ਵੀਂ ਨਹੀਂ ਪਵੇਗਾ । ਫਰੀਦਕੋਟ ਦਾ ਨਿਹਾਲ ਸਿੰਘ ਵਾਲਾ ਹਲਕਾ ਤੇ ਲੁਧਿਆਣੇ ਦਾ ਰਾਏਕੋਟ ਹਲਕਾ ਇਸ ਵਿਚ ਸ਼ਾਮਲ ਕਰਕੇ ਸਬ-ਡਿਵੀਜ਼ਨ ਤਪਾ ਤੇ ਰਾਏਕੋਟ ਬਣਾ ਦਿੱਤਾ ਜਾਵੇ ।

**ਸ੍ਰੀ ਸਪੀਕਰ** : ਤੁਸੀਂ ਇਹ ਗੱਲ ਇਨ੍ਹਾਂ ਦੇ ਕਮਰੇ ਵਿੱਚ ਜਾਕੇ ਡਿਸਕੱਸ ਕਰ ਲੈਣਾ ।

**ਮੁੱਖ-ਮੰਤਰੀ** : ਤੁਸੀਂ ਸ਼ਾਇਦ ਭੁੱਲ ਗਏ ਹੋ । ਜ਼ਿਲ੍ਹੇ ਬਣਾਉਣੇ ਬੰਦ ਨਹੀਂ ਕਰ ਦਿੱਤੇ । ਦੋ ਤਾਂ ਬਣਾ ਦਿੱਤੇ ਹਨ ਜਿਨ੍ਹਾਂ ਦਾ ਕੰਮ ਪੂਰਾ ਹੀ ਪਿਆ ਸੀ । ਬਾਕੀ, ਇਹ ਗੱਲ ਕਰ ਲੈਣ । ਇਹ ਕਿਹੜੀ ਗੱਲ ਹੈ ।

**Mr. Speaker** : Before putting the Motion of Thanks on Governor's Address, I would put the various amendments to the vote of the House.

The first Amendment is in the name of Comrade Hardev Singh Arshi, Shrimati Vimla Dang and Comrade Ajaib Singh Raunta. I put this Amendment to the vote of the House.

**Mr. Speaker** : Question is —

That in the motion, the following be added at the end namely—

> "The House regrets that the Governor in his Address has made no reference to the need of his Government asking the Government of India to take effective steps to punish the main culprits of 1984 anti-Sikh riots."

*The Motion was lost.*

**Mr. Speaker** : The second Amendment is in the name of Comrade Ajaib Singh Raunta, Shrimati Vimla Dang and Comrade Hardev Singh Arshi. I put this Amendment to the vote of the House.

**Mr. Speaker** : Question is—

That in the motion, the following be added at the end namely :—

> "The House regrets that the Governor in his Address has made no reference to the need of radical land reforms with a view to give land to the agricultural labourers and poor peasants."

*The Motion was lost.*

**Mr. Speaker** : The third Amendment is in the name of Shrimati Vimla Dang, Comrade Ajaib Singh Raunta and Comrade Hardev Singh Arshi. I put this Amendment to the vote of the House.

**Mr. Speakaer** : Question is—

that in the motion, the following be added at the end namely :—

> "The House regrets that the Governor's Address does not take adequate notice of steep rise in prices and does not specify any measures to bring them down."

*The Motion was lost.*

**Mr. Speaker** : The fourth Amendment is in the name of Shrimati Vimla Dang, Comrade Hardev Singh Arshi and Comrade Ajaib Singh Raunta, I put this Amendment to the vote of the House.

**Mr. Speaker** :Question is—

That in the motion, the following be added at the end namely :—

> "The House regrets that the Governor in his Address has not referred to the urgent need of taking steps to make India more federal than it is today by giving more powers to States including Punjab."

*The Motion was lost.*

**Mr. Speaker** : The fifth Amendment is in the name of Comrade Gurnam Singh Dhirowal, Shrimati Vimla Dang, Comrade Hardev Singh Arshi and Comrade Ajaib Singh Raunta. I put this Amendment to the vote of the House.

**Mr. Speaker** : Question is —

That in the motion, the following be added at the end namely :—

"The House regrets that the Address given by the Governor makes no mention of the fact that the decision of the previous Government to write off peasants loans up to Rs. 10,000/- has remained almost completely un-implemented nor does it spell out the steps which the present Government would take to implement the same."

*The Motion was lost.*

**Mr. Speaker** : The sixth Amendment is in the name of Sardar Nirmal Singh Nimma, Sardar Avtar Singh Karimpuri, Sardar Raj Singh Kheri, Shri Gurpal Chand Saroa, Sardar Hargopal Singh, Advocate. Shri Shangara Ram Sahungra Satnam Singh Kainth and Shri Rajinder Kumar. I put this Amendment to the vote of the House.

**Mr. Speaker** : Question is—

That in the motion, the following be added at the end namely :—

"The House regrets that the Governor in his Address has made no reference with regard to the independence of Press."

*The Motion was lost.*

**Mr. Speaker** : The Seventh Amendment is in the name of Shrimati Vimla Dang, Comrade Hardev Singh Arshi, Comrade Ajaib Singh Raunta and Comrade Gurnam Singh Dhirowal. I put this Amendment to the vote of the House.

**Mr. Speaker** : Question is—

That in the motion, the following be added at the end namely :—

"The House regrets that the address contains a proposal to drop the scheme of the previous Government to give a Government job on priority No. 1 basis to one dependent each to victims of terrorism."

*The Motion was lost.*

**Mr. Speaker** : Question is—
That an Address be presented to the Governor in the following terms :—

"That the Members of this House assembled in this Session are deeply grateful to the Governor for the Address which he has been pleased to deliver to the House on the 18th March, 1992."

*The Motion was carried.*

**Mr. Speaker** : The House stands adjourned till 2.30 P.M., today the 27th March, 1992.

*1.18 P.M.

(The Sabha then adjourned* till 2.30 P.M., today the 27th March, 1992.)

110—28-7-92—305—Pb. Govt. Press, Patiala.

59

9

# PUNJAB VIDHAN SABHA

# DEBATES

*27th March, 1992*

*(Afternoon Sitting)*

Vol. I—No. 9

## OFFICIAL REPORT

## CONTENTS

*Friday, the 27th March, 1992*
*(Afternoon Sitting)*



---


**Punjab Vidhan Sabha Secretariat, Chandigarh.**

Price: Rs.................

(9)10

# PUNJAB VIDHAN SABHA

*Friday, the 27th March, 1992*

(9)11 *(Afternoon Sitting)*

*The Vidhan Sabha met in the Punjab Vidhan Sabha Hall,*
(9)28 *Vidhan Bhavan, Chandigarh, at 2.30 P.M. Mr. Speaker (Sardar Harcharn Singh Ajnala) in the Chair.*

---

## STARRED QUESTIONS AND ANSWERS

(9)29

### ਰਾਜਪੁਰਾ ਵਿਖੇ ਸ਼ੂਗਰ ਮਿਲ ਲਗਾਉਣਾ

*26. **ਸ੍ਰੀ ਰਾਜ ਕੁਮਾਰ ਖੁਰਾਨਾ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜਪੁਰਾ ਵਿਖੇ ਇਕ ਸਹਿਕਾਰੀ ਸ਼ੂਗਰ ਮਿੱਲ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ; ਤਾਂ ਇਸ ਦੇ ਕਦੋਂ ਤੱਕ ਲਗਾਏ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਸੱਜਣ ਕੁਮਾਰ ਜਾਖੜ** : ਰਾਜਪੁਰਾ, ਜ਼ਿਲ੍ਹਾ ਪਟਿਆਲਾ ਵਿਖੇ ਸਹਿਕਾਰੀ ਖੇਤਰ ਵਿਚ ਕੋਈ ਖੰਡ ਮਿੱਲ ਲਗਾਉਣ ਦੀ ਤਜਵੀਜ਼ ਨਹੀਂ ਹੈ ।

**ਸ੍ਰੀ ਰਮੇਸ਼ ਦੱਤ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਵਿਚ ਹੋਰ ਖੰਡ ਮਿੱਲਾਂ ਲਗਾਉਣ ਦੀ ਕੋਈ ਸਕੀਮ ਹੈ ਅਤੇ ਜਿੰਨੀਆਂ ਖੰਡ ਮਿੱਲਾਂ ਪਹਿਲਾਂ ਚੱਲ ਰਹੀਆਂ ਹਨ, ਉਨ੍ਹਾਂ ਖੰਡ ਮਿੱਲਾਂ ਦੀ ਆਪਸ ਵਿਚ ਇਕ ਦੂਸਰੀ ਮਿੱਲ ਤੋਂ ਦੂਰੀ ਕਿੰਨੇ ਕਿਲੋਮੀਟਰ ਦੀ ਹੈ ?

**ਮੰਤਰੀ** : ਖੰਡ ਮਿੱਲਾਂ ਗੰਨੇ ਦੀ ਅਵੇਲੇਬਿਲਟੀ ਅਨੁਸਾਰ ਲਗਾਈਆਂ ਜਾਂਦੀਆਂ ਹਨ । ਖੰਡ ਮਿੱਲਾਂ ਲਗਾਉਣ ਲਈ ਗੌਰਮਿੰਟ ਆਫ਼ ਇੰਡੀਆ ਵੱਲੋਂ ਲਾਇਸੈਂਸ ਇਸ਼ੂ ਕੀਤਾ ਜਾਂਦਾ ਹੈ ਔਰ ਫਿਰ ਲਗਾਈ ਜਾ ਸਕਦੀ ਹੈ । ਇਸ ਵੇਲੇ ਚਾਰ ਨਵੀਆਂ ਖੰਡ ਮਿੱਲਾਂ ਲਗ ਰਹੀਆਂ ਹਨ । ਇਸ ਤੋਂ ਪਹਿਲਾਂ 18 ਖੰਡ ਮਿੱਲਾਂ ਪੰਜਾਬ ਵਿੱਚ ਹਨ ।

---

### ਤਹਿਸੀਲ ਅਨੰਦਪੁਰ ਸਾਹਿਬ, ਜ਼ਿਲ੍ਹਾ ਰੋਪੜ ਵਿਚ ਨੂਰਪੁਰ ਬੇਦੀ ਰਾਹੀਂ ਬੱਸਾਂ ਚਲਾਉਣਾ

*54. **ਸ੍ਰੀ ਰਮੇਸ਼ ਦੱਤ** : ਕੀ ਟਰਾਂਸਪੋਰਟ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅੰਮ੍ਰਿਤਸਰ, ਜਲੰਧਰ, ਹੁਸ਼ਿਆਰਪੁਰ ਅਤੇ ਅਨੰਦਪੁਰ ਸਾਹਿਬ ਰੂਟ ਤੇ ਚੱਲ ਰਹੀਆਂ ਬੱਸਾਂ ਦੀ ਗਿਣਤੀ ਕਿੰਨੀ ਹੈ ਅਤੇ ਇਸ ਰੂਟ ਤੇ ਬਰਾਸਤਾ ਨੂਰਪੁਰ ਬੇਦੀ ਕਿੰਨੀਆਂ ਬੱਸਾਂ ਚਲ ਰਹੀਆਂ ਹਨ ?

**Master Jagir Singh** : There is no sanctioned route from Amritsar to Anandpur Sahib Via Jalandhar, Hoshiarpur and Nurpur Bedi.

**ਸ਼੍ਰੀ ਰਮੇਸ਼ ਦੱਤ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਕੋਲੋਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਅਨੰਦਪੁਰ ਸਾਹਿਬ ਨੂੰ ਜਲੰਧਰ ਤੋਂ, ਹੁਸ਼ਿਆਰਪੁਰ ਤੋਂ, ਨਵਾਂ ਸ਼ਹਿਰ ਤੋਂ ਕਿੰਨੇ ਰੂਟਸ ਚਲਦੇ ਹਨ ਔਰ ਇਨ੍ਹਾਂ ਰੂਟਸ ਵਿਚੋਂ ਕਿੰਨੇ ਰੂਟ ਐਸੇ ਹਨ ਜਿਹੜੇ ਕਿ ਬਰਾਸਤਾ ਨੂਰਪੁਰ ਬੇਦੀ ਹਨ ? ਇਨ੍ਹਾਂ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਕੋਈ ਨਹੀਂ । ਮੇਰੀ ਜਾਣਕਾਰੀ ਨਾਲ ਹੀ 25/30 ਰੂਟ ਜਾਂਦੇ ਹਨ । ਮੇਰੀ ਸਮਝ ਵਿਚ ਨਹੀਂ ਆਇਆ ਕਿ ਇਹ ਕਿਵੇਂ ਕਹਿੰਦੇ ਹਨ ਕਿ ਕੋਈ ਨਹੀਂ ਹੈ ।

**ਰਾਜ ਮੰਤਰੀ** : ਜੇ, ਸਪੀਕਰ ਸਾਹਿਬ, ਸਵਾਲ ਹੈ ਸ਼੍ਰੀ ਰਮੇਸ਼ ਦੱਤ ਐਮ. ਐਲ. ਏ. ਜੀ ਦਾ, ਉਹ ਹੈ ਕਿ Will the Minister of State for Transport be pleased to state the number of buses plying on Amritsar, Jalandhar, Hoshiarpur and Anandpur Sahib together with the number of these plying on this route via Nurpur Bedi ? ਸੋ ਇਨ੍ਹਾਂ ਨੇ ਖੁਦ ਹੀ ਇਨ੍ਹਾਂ ਸਾਰੇ ਸ਼ਹਿਰਾਂ ਤੋਂ ਰੂਟਾਂ ਬਾਰੇ ਪੁੱਛਿਆ ਹੈ । ਨੂਰਪੁਰ ਬੇਦੀ ਨੂੰ ਕੋਈ ਰੂਟ ਹੈ, ਇਹ ਬੜਾ ਕਲੀਅਰ ਹੈ ।

The Punjab Roadways and the private operators do not ply buses on Amritsar, Jalandhar, Hoshiarpur, Anandpur Sahib route directly or via Nurpur Bedi, because the distance is longer. Prior to the construction of bridge near Dumewal on the river Sutlej, the buses were plied via Nurpur Bedi where a boat bridge on river Sutlej was located.

The number of trips presently plied to Anandpur Sahib from Amritsar, Jalandhar and Hoshiarpur direct or via Nurpur Bedi are as under :—

ਅਨੰਦਪੁਰ ਸਾਹਿਬ ਜਾਣ ਵਾਲ ਕੁੱਲ 21 ਰੂਟਾਂ ਵਿਚੋਂ ਪੰਜਾਬ ਰੋਡਵੇਜ਼ ਅਤੇ ਪ੍ਰਾਈਵੇਟ ਬੱਸਾਂ ਦੇ 10 ਰੂਟ ਵਾਇਆ ਨੂਰਪੁਰ ਬੇਦੀ ਜਾਂਦੇ ਹਨ ਅਤੇ ਬਾਕੀ ਰੂਟ ਸਿੱਧੇ ਜਾਂਦੇ ਹਨ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :—

**ਰੋਡਵੇਜ਼ ਬੱਸਾਂ** : ਅੰਮ੍ਰਿਤਸਰ-ਅਨੰਦਪੁਰ ਸਾਹਿਬ : 5 ਵਿਚੋਂ 2 ਰੂਟ ਵਾਇਆ ਨੂਰਪੁਰਬੇਦੀ ਜਾਂਦੇ ਹਨ । ਜਲੰਧਰ-ਅਨੰਦਪੁਰ ਸਾਹਿਬ : 4 ਵਿਚੋਂ 1, ਹੁਸ਼ਿਆਰਪੁਰ-ਅਨੰਦਪੁਰ ਸਾਹਿਬ : ਤਿੰਨਾਂ ਵਿਚੋਂ ਤਿੰਨ ।

**ਪ੍ਰਾਈਵੇਟ ਬੱਸਾਂ** : ਅੰਮ੍ਰਿਤਸਰ-ਅਨੰਦਪੁਰ ਸਾਹਿਬ : 2 ਵਿਚੋਂ 1, ਜਲੰਧਰ-ਅਨੰਦਪੁਰ ਸਾਹਿਬ : 5 ਵਿਚੋਂ 2, ਹੁਸ਼ਿਆਰਪੁਰ-ਅਨੰਦਪੁਰ ਸਾਹਿਬ : 2 ਵਿਚੋਂ ਇਕ । ਬਾਕੀ ਦੇ ਰੂਟਾਂ ਤੇ ਬੱਸਾਂ ਦੁਮੇਵਾਲ ਵਿਖੇ ਬਣੇ ਨਵੇਂ ਪੁਲ ਰਾਹੀਂ ਜਾਂਦੀਆਂ ਹਨ ।

**ਸ਼੍ਰੀ ਰਮੇਸ਼ ਦੱਤ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹਾਂਗਾ ਕਿ ਜਿਹੜੇ 8-9 ਰੂਟ ਉਨ੍ਹਾਂ ਨੇ ਦੱਸੇ ਹਨ ਕਿ ਉਹ ਅਨੰਦਪੁਰ ਸਾਹਿਬ ਵਾਇਆ ਨੂਰਪੁਰ ਬੇਦੀ ਜਾਂਦੇ ਹਨ, ਕੀ ਉਹ ਵਾਕਿਆ ਹੀ ਸਾਰੇ ਰੂਟ ਵਾਇਆ ਨੂਰਪੁਰ ਬੇਦੀ ਜਾਂਦੇ ਹਨ ਜਾਂ ਉਹ ਮੋੜ ਤੇ ਹੀ ਸਵਾਰੀਆਂ ਨੂੰ ਉਤਾਰ ਕੇ ਸਿੱਧੇ ਅਨੰਦਪੁਰ ਸਾਹਿਬ ਚਲੇ ਜਾਂਦੇ ਹਨ ?

**ਰਾਜ ਮੰਤਰੀ** : ਕੁੱਲ 21 ਰੂਟਾਂ ਵਿਚੋਂ 10 ਰੂਟ ਵਾਇਆ ਨੂਰਪੁਰ ਬੇਦੀ ਜਾਂਦੇ ਹਨ ਅਤੇ ਬਾਕੀ ਦੇ ਨਵੇਂ ਬਣੇ ਪੁਲ ਰਾਹੀਂ ਜਾਂਦੇ ਹਨ ।

**ਸ੍ਰੀ ਰਮੇਸ਼ ਦੱਤ** : ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹਾਂਗਾ ਕਿ ਜਿਹੜੀ ਲਾਸਟ ਬੱਸ ਰੋਹਤਕ ਟਰਾਂਸਪੋਰਟ ਕੰਪਨੀ ਅਤੇ ਕਰਤਾਰ ਬੱਸ ਸਰਵਿਸ ਦੀ ਜਾਂਦੀ ਹੈ, ਉਸ ਤੋਂ ਬਾਅਦ ਲੋਕਾਂ ਨੂੰ 11-11 ਮੀਲ ਪੈਦਲ ਤੁਰ ਕੇ ਜਾਣਾ ਪੈਂਦਾ ਹੈ, ਕੀ ਮਾਨਯੋਗ ਮੰਤਰੀ ਜੀ ਇਹ ਯਕੀਨੀ ਬਣਾਉਣਗੇ ਕਿ ਇਹ ਸਾਰੀਆਂ ਬੱਸਾਂ ਸਵਾਰੀਆਂ ਨੂੰ ਪਡਰੋਹੀ ਮੋੜ ਤੇ ਉਤਾਰਨ ਦੀ ਬਜਾਏ ਨੂਰਪੁਰ ਬੇਦੀ ਲੈ ਕੇ ਜਾਇਆ ਕਰਨ ?

**ਰਾਜ ਮੰਤਰੀ** : ਨੂਰਪੁਰ ਬੇਦੀ ਤੋਂ ਅਨੰਦਪੁਰ ਸਾਹਿਬ ਤੱਕ ਪੰਜ-ਪੰਜ ਮਿੰਟਾਂ ਬਾਅਦ ਮਿੰਨੀ ਬੱਸਾਂ ਜਾਂਦੀਆਂ ਹਨ । ਸਪੀਕਰ ਸਾਹਿਬ, ਮੈਂ ਮੈਂਬਰ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੇਕਰ ਫਿਰ ਵੀ ਉਨ੍ਹਾਂ ਨੂੰ ਕੋਈ ਮੁਸ਼ਕਲ ਆਵੇਗੀ ਤਾਂ ਉਨ੍ਹਾਂ ਦੀ ਤਸੱਲੀ ਕਰਵਾਈ ਜਾਵੇਗੀ ।

**ਸ੍ਰੀ ਸਪੀਕਰ** : ਮੰਤਰੀ ਜੀ ਦਾ ਜਵਾਬ ਬੜਾ ਤਫ਼ਸੀਲ ਵਿਚ ਹੈ । ਅਗਲਾ ਪ੍ਰਸ਼ਨ ਪੁੱਛਿਆ ਜਾਵੇ ।

**ਸ੍ਰੀ ਰਮੇਸ਼ ਦੱਤ** : ਸਪੀਕਰ ਸਾਹਿਬ ......(ਵਿਘਨ)

**ਸ੍ਰੀ ਸਪੀਕਰ** : ਮੈਂ ਪਹਿਲਾਂ ਹੀ ਤੁਹਾਨੂੰ ਤਿੰਨ ਸਪਲੀਮੈਂਟਰੀ ਦੀ ਇਜਾਜ਼ਤ ਦੇ ਚੁੱਕਾ ਹਾਂ ਔਰ ਮੰਤਰੀ ਜੀ ਜਵਾਬ ਦੇ ਚੁੱਕੇ ਹਨ ।

---

***ਪ੍ਰਸ਼ਨ ਨੰ: 47**

(ਇਸ ਵੇਲੇ ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਉਪਰੋਕਤ ਸਵਾਲ ਪੇਸ਼ ਨਹੀਂ ਹੋਇਆ ।)

***ਪ੍ਰਸ਼ਨ ਨੰ: 46**

(ਇਸ ਵੇਲੇ ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਉਪਰੋਕਤ ਸਵਾਲ ਪੇਸ਼ ਨਹੀਂ ਹੋਇਆ ।)

---

## ਰਾਜਪੁਰਾ ਟਾਊਨ ਵਿਖੇ ਇਕ ਆਯੁਰਵੈਦਿਕ ਡਿਸਪੈਂਸਰੀ ਖੋਲ੍ਹਣਾ

*27. **ਸ੍ਰੀ ਰਾਜ ਕੁਮਾਰ ਖੁਰਾਨਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਰਾਜਪੁਰਾ ਟਾਊਨ ਵਿਖੇ ਇਕ ਆਯੁਰਵੈਦਿਕ ਡਿਸਪੈਂਸਰੀ ਖੋਲ੍ਹਣ ਦਾ ਵਿਚਾਰ ਹੈ;-ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਦੋਂ ਤੱਕ ਖੋਲ੍ਹੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਲਾਲ ਸਿੰਘ** : ਰਾਜਪੁਰਾ ਸਿਟੀ ਵਿਖੇ ਇੱਕ ਆਯੁਰਵੈਦਿਕ ਡਿਸਪੈਂਸਰੀ ਪਹਿਲਾਂ ਹੀ ਕੰਮ ਕਰ ਰਹੀ ਹੈ । ਰਾਜਪੁਰਾ ਕਸਬੇ ਵਿਚ ਕੋਈ ਆਯੁਰਵੈਦਿਕ ਡਿਸਪੈਂਸਰੀ ਖੋਲ੍ਹਣ ਦੀ ਤਜਵੀਜ਼ ਨਹੀਂ ਹੈ ।

**ਸ੍ਰੀ ਰਾਜ ਕੁਮਾਰ ਖੁਰਾਨਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਰਾਜਪੁਰਾ ਡਿਸਪੈਂਸਰੀ ਵਿੱਚ ਕਿੰਨਾ ਸਟਾਫ ਕੰਮ ਕਰ ਰਿਹਾ ਹੈ ਅਤੇ ਕੀ ਵਰਦਰ ਹੋਰ ਸਟਾਫ ਵਧਾਉਣ ਦੀ ਕੋਈ ਤਜਵੀਜ਼ ਹੈ ?

**ਮੰਤਰੀ** : ਰਾਜਪੁਰਾ ਵਿਖੇ ਚਲ ਰਹੀ ਡਿਸਪੈਂਸਰੀ ਵਿੱਚ ਤਿੰਨ ਮੁਲਾਜ਼ਮ ਕੰਮ ਕਰ ਰਹੇ ਹਨ । ਸ਼੍ਰੀ ਮੋਹਨ ਲਾਲ ਵਰਮਾ ਵੈਦ, ਪਰਕਾਸ਼ ਵਤੀ ਡਿਸਪੈਂਸਰ ਅਤੇ ਪਦਮਾ ਦੇਵੀ ਦਾਈ । ਹੋਰ ਸਟਾਫ ਵਧਾਉਣ ਦੀ ਕੋਈ ਤਜਵੀਜ਼ ਨਹੀਂ ।

**ਸ਼੍ਰੀ ਰਾਜ ਕੁਮਾਰ ਖੁਰਾਨਾ** : ਕੀ ਮੰਤਰੀ ਜੀ ਦੱਸਣਗੇ ਕਿ ਪੰਜਾਬ ਵਿੱਚ ਕੁੱਲ ਕਿੰਨੀਆਂ ਆਯੁਰਵੈਦਿਕ ਡਿਸਪੈਂਸਰੀਆਂ ਚਲ ਰਹੀਆਂ ਹਨ ?

**ਸ਼੍ਰੀ ਸਪੀਕਰ** : ਇਹ ਸਪਲੀਮੈਂਟਰੀ ਨਹੀਂ ਬਣਦੀ । ਵੱਖਰਾ ਪ੍ਰਸ਼ਨ ਪੁੱਛ ਲਓ ।

**ਮੰਤਰੀ** : ਜੇ ਸਪੀਕਰ ਸਾਹਿਬ ਇਜਾਜ਼ਤ ਦੇਣ ਤਾਂ ਮੈਂ ਇਸ ਦਾ ਜਵਾਬ ਵੀ ਦੇ ਸਕਦਾ ਹਾਂ ।

**ਸ਼੍ਰੀ ਸਪੀਕਰ** : ਠੀਕ ਹੈ, ਜਵਾਬ ਦੇ ਦਿਉ ।

**ਮੰਤਰੀ** : ਸਪੀਕਰ ਸਾਹਿਬ, ਇਸ ਵੇਲੇ ਪੰਜਾਬ ਵਿੱਚ 479 ਆਯੁਰਵੈਦਿਕ ਡਿਸਪੈਂਸਰੀਆਂ ਚਲ ਰਹੀਆਂ ਹਨ । 35 ਯੂਨਾਨੀ ਡਿਸਪੈਂਸਰੀਆਂ ਚਲ ਰਹੀਆਂ ਹਨ । ਇਸ ਤਰ੍ਹਾਂ ਕੁੱਲ 514 ਡਿਸਪੈਂਸਰੀਆਂ ਪੰਜਾਬ ਵਿੱਚ ਖੁਲ੍ਹੀਆਂ ਹੋਈਆਂ ਹਨ ।

---

### ਤਹਿਸੀਲ ਤਰਨਤਾਰਨ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਆਯੁਰਵੈਦਿਕ ਅਤੇ ਯੂਨਾਨੀ ਡਿਸਪੈਂਸਰੀਆਂ

*40. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਮਿਤੀ 29-2-1992 ਨੂੰ ਤਹਿਸੀਲ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ, ਵਿੱਚ ਵੱਖ-ਵੱਖ ਆਯੁਰਵੈਦਿਕ ਅਤੇ ਯੂਨਾਨੀ ਡਿਸਪੈਂਸਰੀਆਂ ਦੀ ਗਿਣਤੀ ਕਿੰਨੀ-ਕਿੰਨੀ ਸੀ;

(ਅ) ਕੀ ਅਗਲੇ ਵਿੱਤੀ ਸਾਲ ਦੇ ਦੌਰਾਨ ਤਹਿਸੀਲ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ, ਵਿੱਚ ਹੋਰ ਆਯੁਰਵੈਦਿਕ ਅਤੇ ਯੂਨਾਨੀ ਡਿਸਪੈਂਸਰੀਆਂ ਖੋਲ੍ਹਣ ਦੀ ਤਜਵੀਜ਼ ਹੈ; ਜੇਕਰ ਹੈ; ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਲਾਲ ਸਿੰਘ** : ਮਿਤੀ 29-2-1992 ਤੱਕ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿੱਖੇ 12 ਆਯੁਰਵੈਦਿਕ ਡਿਸਪੈਂਸਰੀਆਂ ਅਤੇ 2 ਯੂਨਾਨੀ ਡਿਸਪੈਂਸਰੀਆਂ ਕੰਮ ਕਰ ਰਹੀਆਂ ਹਨ ।

(ਅ) ਅਗਲੇ ਵਿੱਤੀ ਸਾਲ ਵਿੱਚ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿੱਚ ਕੋਈ ਨਵੀਂ ਆਯੁਰਵੈਦਿਕ ਜਾਂ ਯੂਨਾਨੀ ਡਿਸਪੈਂਸਰੀ ਖੋਲ੍ਹਣ ਦੀ ਤਜਵੀਜ਼ ਨਹੀਂ ਹੈ ।

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ 12 ਆਯੁਰਵੈਦਿਕ ਅਤੇ 2 ਯੂਨਾਨੀ ਡਿਸਪੈਂਸਰੀਆਂ ਕੰਮ ਕਰ ਰਹੀਆਂ ਹਨ, ਉਹ ਕਿਸ-ਕਿਸ ਜਗ੍ਹਾ ਤੇ ਹਨ; ਅਤੇ ਕੀ ਜਿਨ੍ਹਾਂ ਸਹੂਲਤਾਂ ਵਾਸਤੇ ਇਹ ਡਿਸਪੈਂਸਰੀਆਂ ਖੋਲ੍ਹੀਆਂ ਗਈਆਂ ਹਨ ਉਹ ਸਹੂਲਤਾਂ ਜਨਤਾ ਨੂੰ ਮੁਹੱਈਆ ਹੋ ਰਹੀਆਂ ਹਨ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਇਹ ਦੋਬਾਰਾ ਕੁਐਸਚਨ ਕਰ ਲੈਣ, ਮੈਂ ਪੂਰਾ ਜਵਾਬ ਦੇ ਦੇਵਾਂਗਾ ।

**ਸ਼੍ਰੀ ਸਪੀਕਰ** : ਤੁਹਾਡੇ ਸਵਾਲ ਵਿੱਚ ਕੋਈ ਜਗ੍ਹਾ ਬਾਰੇ ਜ਼ਿਕਰ ਨਹੀਂ ਕੀਤਾ ਗਿਆ । ਕੋਈ ਹੋਰ ਸਪਲੀਮੈਂਟਰੀ ?

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਕੋਈ ਨਹੀਂ ।

---

## ਜ਼ਬਰ-ਜਨਾਹ ਦੇ ਕੇਸਾਂ ਦੀ ਜ਼ਿਲ੍ਹਾਵਾਰ ਗਿਣਤੀ

*56. **ਸ਼੍ਰੀਮਤੀ ਵਿਮਲਾ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਵੱਖ-ਵੱਖ ਸਾਲਾਂ 1990 ਅਤੇ 1991 ਦੇ ਦੌਰਾਨ ਦਰਜ ਕੀਤੇ ਗਏ ਜ਼ਬਰ-ਜਨਾਹ ਦੇ ਕੇਸਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਕੇਸਾਂ ਵਿੱਚੋਂ ਵੱਖ-ਵੱਖ ਕਿੰਨੇ ਕੇਸਾਂ ਵਿੱਚ ਦੋਸ਼ੀਆਂ ਨੂੰ ਅਪਰਾਧੀ ਠਹਿਰਾਇਆ ਗਿਆ ਅਤੇ ਕਿੰਨਿਆਂ ਨੂੰ ਬਰੀ ਕੀਤਾ ਗਿਆ ਅਤੇ ਕਿੰਨੇ ਕੇਸ ਅਦਾਲਤਾਂ ਵਿੱਚ ਅਜੇ ਵੀ ਪੈਂਡਿੰਗ ਪਏ ਹਨ?

**Sardar Beant Singh**: (a) A total number of 54 cases in the year 1990 and 60 cases of rape were registered in 1991 in the State. The districtwise break-up of which is given in annexure 'A' and is laid on the Table of the House;

* * *

(b) Out of the total number of cases registered during the year 1990 and 1991, only 3 culprits were convicted during the year 1990 and no person was convicted during the year 1991. Eight persons were acquitted during the year 1990 and two persons were acquitted during the year 1991. Out of 54 cases registered during the year 1990, thirty one (31) cases are pending in the courts and twelve (12) cases have been reported as untraced and cancelled. Out of 60 cases registered during the year 1991, 23 cases are pending in the courts, 30 cases are under investigation and five cases have been reported as untraced and cancelled.

## ANNEXURE A

The district-wise break-up of rape cases registered during the year 1990-91 in the State is given as under :—

**Year 1990**

| Sr. No. | District | Total |
|---|---|---|
| 1. | Jalandhar | 02 |
| 2. | Gurdaspur | 03 |
| 3. | Hoshiarpur | 02 |
| 4 | Kapurthala | 01 |

[Chief Minister]

| 1 | 2 | 3 |
|---|---|---|
| 5. | Patiala | 10 |
| 6. | Ferozepur | 06 |
| 7. | Bathinda | 03 |
| 8. | Sangrur | 07 |
| 9. | Tarn Taran | 02 |
| 10. | Amritsar | 06 |
| 11. | Ludhiana | 03 |
| 12. | Batala | — |
| 13. | Majitha | — |
| 14. | Ropar | 04 |
| 15. | Faridkot | 05 |
| | | 54 |
| **Year 1991** | | |
| 1. | Jalandhar | 10 |
| 2. | Gurdaspur | 06 |
| 3. | Hoshiarpur | 06 |
| 4. | Patiala | — |
| 5. | Kapurthala | 02 |
| 6. | Ferozepur | 05 |
| 7. | Bathinda | 04 |
| 8. | Sangrur | 01 |
| 9. | Tarn Taran | 01 |
| 10. | Amritsar | 05 |
| 11. | Ludhiana | 06 |
| 12. | Batala | 02 |
| 13. | Majitha | 02 |
| 14. | Ropar | 01 |
| 15. | Faridkot | 09 |
| | | 60 |

**ਸ੍ਰੀ ਸਪੀਕਰ** : ਸ੍ਰੀਮਤੀ ਵਿਮਲਾ ਡਾਂਗ ਜੀ ਵਲੋਂ ਮੇਰੇ ਕੋਲ ਸ੍ਰੀ ਅਰਸ਼ੀ ਦੇ ਨਾਂ ਅਥਾਰਟੀ ਪੁੱਜੀ ਹੈ । ਅਰਸ਼ੀ ਜੀ, ਤੁਸੀਂ ਸਪਲੀਮੈਂਟਰੀ ਕਰੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਉਨ੍ਹਾਂ ਨੇ ਕੇਸਿਜ਼ ਦੀ ਲਿਸਟ ਦਿੱਤੀ ਹੈ ਕਿ ਇੰਨੇ ਕੇਸਿਜ਼ ਹਨ, ਇਨ੍ਹਾਂ ਵਿਚੋਂ ਟੋਟਲ ਕਸਟੋਡੀਅਨ ਕਿੰਨੇ ਕੇਸ ਹਨ ?

**ਮੁੱਖ ਮੰਤਰੀ** : ਇਸ ਸਬੰਧੀ ਸੈਪਰੇਟ ਨੋਟਿਸ ਦਿੱਤਾ ਜਾਵੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਕੇਸਿਜ਼ ਐਸੇ ਵੀ ਹਨ ਜਿਹੜੇ ਤਿੰਨ-ਤਿੰਨ, ਚਾਰ-ਚਾਰ ਸਾਲਾਂ ਤੋਂ ਕੋਰਟਾਂ ਵਿੱਚ ਪੈਂਡਿੰਗ ਹਨ । ਮਾਮਲਾ ਬੜਾ ਗੰਭੀਰ ਹੈ । ਕੀ ਇਸ ਨੂੰ ਸਰਲ ਅਤੇ ਸਖਤ ਕਰਨ ਵਾਸਤੇ, ਸਰਲ ਇਸ ਵਾਸਤੇ ਕਿ ਕੇਸਿਜ਼ ਦਾ ਨਿਪਟਾਰਾ ਛੇਤੀ ਹੋ ਜਾਇਆ ਕਰੇ ਅਤੇ ਸਖ਼ਤ ਇਸ ਵਾਸਤੇ ਕਿ ਦੋਸ਼ੀਆਂ ਨੂੰ ਵੱਧ ਤੋਂ ਵੱਧ ਸਜ਼ਾ ਦਿੱਤੀ ਜਾ ਸਕੇ, ਕੀ ਕੋਈ ਤਜਵੀਜ਼ ਤੁਹਾਡੇ ਵਿਚਾਰ ਅਧੀਨ ਹੈ ਅਤੇ ਇਸ ਸਬੰਧੀ ਕਾਨੂੰਨ ਵਿੱਚ ਕੋਈ ਤਬਦੀਲੀ ਕਰਨ ਜਾ ਰਹੇ ਹੋ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਰੇਪ ਬੜੀ ਹੀ ਭਾਰੀ ਲਾਹਨਤ ਹੈ ਅਤੇ ਮੈਂ ਸਮਝਦਾ ਹਾਂ ਕਿ ਸਮਾਜ ਤੇ ਇੱਕ ਧੱਬਾ ਹੈ । ਇਸ ਕਰਕੇ ਮੈਂ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਨੂੰ ਸਖ਼ਤੀ ਨਾਲ ਨਿਪਟਣ ਦਾ ਉਪਰਾਲਾ ਕਰਾਂਗੇ ਅਤੇ ਪੈਂਡਿੰਗ ਕੇਸਿਜ਼ ਐਕਸਪੀਡਾਈਟ ਵੀ ਕਰਾਂਗੇ । ਅਗਰ ਫਿਰ ਵੀ ਕੋਈ ਜ਼ਰੂਰਤ ਲੱਗੀ ਤਾਂ ਲੈਜਿਸਲੇਸ਼ਨ ਵਿਚ ਵੀ ਅਮੈਂਡਮੈਂਟ ਲਿਆਵਾਂਗੇ ।

**ਸ੍ਰੀ ਮਦਨ ਮੋਹਨ ਮਿੱਤਲ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਪ੍ਰੋਸੈਸ ਨੂੰ ਸਰਲ ਕਰਨ ਲਈ ਅਤੇ ਵੂਮੈਨ ਰਾਈਟਸ ਨੂੰ ਪ੍ਰੋਟੈਕਟ ਕਰਨ ਲਈ ਕੀ ਕੋਈ ਸਪੈਸ਼ਲ ਕੋਰਟਸ ਕਰੀਏਟ ਕਰੋਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਵੇਲੇ ਤਾਂ ਕੋਈ ਪ੍ਰੋਪੋਜ਼ਲ ਨਹੀਂ ਪਰ ਜੇ ਲੋੜ ਪਈ ਤਾਂ ਸਪਸ਼ਲ ਕੋਰਟਸ ਵੀ ਕਰੀਏਟ ਕੀਤੀਆਂ ਜਾਣਗੀਆਂ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਅਧਿਅਕਸ਼ ਮਹੋਦਯ, ਮੁੱਖ ਮੰਤਰੀ ਸਾਹਿਬ ਇਹ ਵੀ ਦੱਸ ਦੇਣ, ਜਿਸ ਤਰ੍ਹਾਂ ਉਨ੍ਹਾਂ ਨੇ ਇਹ ਦੱਸਿਆ ਕਿ ਰੇਪ ਸਮਾਜ ਤੇ ਇੱਕ ਧੱਬਾ ਹੈ ਅਤੇ ਬੜੀ ਹੀ ਭਾਰੀ ਲਾਹਨਤ ਹੈ, ਸਪੀਕਰ ਸਾਹਿਬ, ਲੜਕੀ ਤਾਂ ਪਹਿਲਾਂ ਹੀ ਮਰ ਚੁੱਕੀ ਹੁੰਦੀ ਹੈ ਅਤੇ ਉਸ ਤੋਂ ਉਪਰੰਤ ਕੋਰਟ ਵਿੱਚ ਵਕੀਲ ਸਾਹਿਬ ਉਲਟੇ ਸਿੱਧੇ ਕੁਐਸਚਨ ਕਰਕੇ ਉਸਨੂੰ ਹੋਰ ਵੀ ਬੇਇਜ਼ਤ ਕਰਦੇ ਹਨ, ਕੀ ਇਨ੍ਹਾਂ ਕੇਸਿਜ਼ ਲਈ ਕੋਈ ਵੂਮੈਨ ਜੱਜ/ ਵਕੀਲ ਨਿਯੁਕਤ ਕੀਤੇ ਗਏ ਹਨ ਤਾਂ ਕਿ ਉਹ ਹੋਰ ਬੇਇਜ਼ਤ ਨਾ ਹੋਵੇ ਜਾਂ ਫਿਰ ਕਿਸੇ ਹੋਰ ਤਰੀਕੇ ਨਾਲ ਇਨ੍ਹਾਂ ਕੇਸਿਜ਼ ਦਾ ਨਿਪਟਾਰਾ ਕੀਤਾ ਜਾ ਸਕਦਾ ਹੈ ?

**ਮੁੱਖ ਮੰਤਰੀ** : ਇਹ ਸਮਾਜਿਕ ਬੁਰਾਈ ਹੈ । ਲੇਕਿਨ ਮੈਂ ਸਮਝਦਾ ਹਾਂ ਕਿ ਸਾਡੇ ਕੋਲ ਪ੍ਰਬੰਧ ਹੈ ਔਰ ਆਮ ਤੌਰ ਤੇ ਲੇਡੀਜ਼ ਦੀ ਇਨਵੈਸਟੀਗੇਸ਼ਨ ਆਦਿ ਲਈ ਸਾਡੀਆਂ ਲੇਡੀਜ਼ ਸਬ-ਇਨਸਪੈਕਟਰਜ਼ ਹਨ, ਹੋਰ ਲੇਡੀਜ਼ ਕਰਮਚਾਰੀ ਹਨ ਜੋ ਇਹ ਕੰਮ ਕਰਦੀਆਂ ਹਨ । ਅਗਰ ਕੋਈ ਫਲਾਅ ਹੈ ਤਾਂ ਅਸੀਂ ਉਸ ਨੂੰ ਦਰੁਸਤ ਕਰਨ ਦਾ ਯਤਨ ਕਰਾਂਗੇ ।

[ਮੁੱਖ ਮੰਤਰੀ]

ਲੇਕਿਨ ਉਥੇ ਵਕੀਲਾਂ ਦਾ ਖੜਾ ਹੋਣਾ ਜਾਂ ਦੂਸਰੇ ਲੋਕਾਂ ਦਾ ਖੜਾ ਹੋਣਾ, ਇਹ ਇਕ ਸਮਾਜਿਕ ਫਲਾਅ ਹੈ । ਇਸ ਬਾਰੇ ਅਸੀਂ ਸਮਾਜਿਕ ਤੌਰ ਤੇ ਇਕੱਠੇ ਹੋ ਕੇ ਕੁਝ ਕਰ ਸਕਦੇ ਹਾਂ । ਪਰੈਜ਼ੈਂਟ ਜੋ ਲਾਅ ਹੈ, ਉਸ ਦੇ ਮਤਾਬਿਕ ਤਾਂ ਜੋ ਕੁਝ ਇਸ ਵੇਲੇ ਹੋ ਰਿਹਾ ਹੈ ਵਕੀਲ ਵੀ ਵਿਚ ਆਉਂਦੇ ਹਨ । ਇਹ ਵੀ ਮੈਂ ਮੰਨ ਲੈਂਦਾ ਹਾਂ ਕਿ ਲੇਡੀਜ਼ ਦੀ ਬੇਇਜ਼ਤੀ ਹੁੰਦੀ ਹੈ । ਕਈ ਵਾਰ। ਐਸੀਆਂ ਗੱਲਾਂ ਵੀ ਕਹੀਆਂ ਜਾਂਦੀਆਂ ਹਨ ਜਿਹੜੀਆਂ ਨਹੀਂ ਕਹਿਣੀਆਂ ਚਾਹੀਦੀਆਂ । ਲੇਕਿਨ ਮੈਂ ਮੈਂਬਰ ਸਾਹਿਬਾਨ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਸਮਾਜਿਕ ਬੁਰਾਈ ਨੂੰ ਦੂਰ ਕਰਨ ਵਾਸਤੇ ਸਾਨੂੰ ਸਾਰਿਆਂ ਨੂੰ ਇਕੱਠੇ ਹੋ ਕੇ ਹੰਭਲਾ ਮਾਰਨਾ ਚਾਹੀਦਾ ਹੈ ।

---

**ਤਹਿਸੀਲ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਮਿਓਪੈਥਿਕ ਡਿਸਪੈਂਸਰੀਆਂ**

*41. **ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ.** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਮਿਤੀ 29 ਫਰਵਰੀ, 1992 ਨੂੰ ਤਹਿਸੀਲ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿੱਚ ਹੋਮਿਓਪੈਥਿਕ ਡਿਸਪੈਂਸਰੀਆਂ ਦੇ ਵੇਰਵੇ ਕੀ ਸਨ ?

(ਅ) ਕੀ ਸਰਕਾਰ ਤਹਿਸੀਲ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿੱਚ ਹੋਰ ਹੋਮਿਓਪੈਥਿਕ ਡਿਸਪੈਂਸਰੀਆਂ ਖੋਲ੍ਹਣ ਦਾ ਵਿਚਾਰ ਰੱਖਦੀ ਹੈ; ਜੇਕਰ ਹੈ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਲਾਲ ਸਿੰਘ** : (ੳ) ਤਹਿਸੀਲ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਖੇ 3 ਹੋਮਿਓਪੈਥਿਕ ਡਿਸਪੈਂਸਰੀਆਂ—1. ਲਾਲਪੁਰਾ 2. ਝਬਾਲ 3. ਤਰਨਤਾਰਨ ਚੱਲ ਰਹੀਆਂ ਹਨ ।

(ਅ) ਤਹਿਸੀਲ ਤਰਨਤਾਰਨ, ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਰ ਕੋਈ ਡਿਸਪੈਂਸਰੀ ਖੋਲ੍ਹਣ ਦੀ ਤਜਵੀਜ਼ ਨਹੀਂ ਹੈ ।

**ਸਰਦਾਰ ਸੁਖਦੇਵ ਸਿੰਘ ਸ਼ਾਹਬਾਜ਼ਪੁਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਵੇਂ ਲਾਲਪੁਰਾ, ਝਬਾਲ, ਤਰਨਤਾਰਨ ਡਿਸਪੈਂਸਰੀਆਂ ਚੱਲ ਰਹੀਆਂ ਹਨ ਤਾਂ ਹੋਰ ਡਿਸਪੈਂਸਰੀਆਂ ਖੋਲ੍ਹਣ ਦੀ ਤਜਵੀਜ਼ ਕਿਉਂ ਨਹੀਂ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਆਪ ਦੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਤਜਵੀਜ਼ ਬਣਾਉਣ ਤੋਂ ਪਹਿਲਾਂ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਲਿਖਿਆ ਸੀ ਕਿ ਉਹ ਆਪਣੀਆਂ ਆਪਣੀਆਂ ਸਿਫਾਰਸ਼ਾਂ, ਪਰਪੋਜ਼ਲਜ਼ ਭੇਜਣ । ਡਿਸਟ੍ਰਿਕਟ ਅੰਮ੍ਰਿਤਸਰ ਵਿਚੋਂ ਤਰਨਤਾਰਨ ਵਾਸਤੇ ਹੋਰ ਕੋਈ ਸਿਫਾਰਸ਼ ਨਹੀਂ ਆਈ ਇਸ ਕਰਕੇ ਉਥੇ ਖੋਲ੍ਹਣ ਦਾ ਕੋਈ ਵਿਚਾਰ ਨਹੀਂ ਹੈ ।

**ਸਰਦਾਰ ਜਸਬੀਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਿਹਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸੰਗਰੂਰ ਜ਼ਿਲ੍ਹੇ ਲਈ ਡਿਪਟੀ ਕਮਿਸ਼ਨਰ ਨੇ ਕਿੰਨੀਆਂ ਡਿਸਪੈਂਸਰੀਆਂ ਲਈ ਰੀਕੁਮੈਂਡੇਸ਼ਨ ਭੇਜੀ ਸੀ ?

**ਮੰਤਰੀ** : ਇਹ ਇਸ ਸਵਾਲ ਨਾਲ ਤੁਅੱਲਕ ਨਹੀਂ ਰੱਖਦਾ। ਇਹ ਸਪਰੇਟ ਸਵਾਲ ਭੇਜ ਦੇਣ, ਮੈਂ ਇਨ੍ਹਾਂ ਨੂੰ ਜਵਾਬ ਦੇ ਦਿਆਂਗਾ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਜਸਬੀਰ ਸਿੰਘ ਸਪਲੀਮੈਂਟਰੀ ਕਰਨ ਲਈ ਖੜ੍ਹੇ ਹੋਏ।)

**ਸ਼੍ਰੀ ਸਪੀਕਰ** : ਤੁਸੀਂ ਨਵਾਂ ਸਵਾਲ ਪੁੱਛ ਲੈਣਾ, ਇਹ ਸਵਾਲ ਤਾਂ ਖਤਮ ਹੋ ਗਏ ਹਨ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਸਵੇਰ ਦਾ ਸਾਡਾ ਹਾਊਸ ਚੱਲ ਰਿਹਾ ਹੈ। ਰਾਤ ਦੇ 1.00 ਵਜੇ ਗਹਿਰੀ ਮੰਡੀ, ਜ਼ਿਲ੍ਹਾ ਅੰਮ੍ਰਿਤਸਰ, ਵਿਚ ਇਕ ਵਾਕਿਆ ਹੋਇਆ। ਉਸ ਦੀ ਸੂਚਨਾ ਸਦਨ ਨੂੰ ਨਹੀਂ ਦਿੱਤੀ ਗਈ। ਗਹਿਰੀ ਮੰਡੀ ਵਿਚ ਰਾਤ ਨੂੰ 7 ਲੋਕਾਂ ਨੂੰ ਉਗਰਵਾਦੀ ਘਰਾਂ ਤੋਂ ਕੱਢ ਕੇ ਅਗਵਾ ਕਰਕੇ ਲੈ ਗਏ। ਉਨ੍ਹਾਂ ਸੱਤਾਂ ਦੀਆਂ ਲਾਸ਼ਾਂ ਮਿਲੀਆਂ ਹਨ। ਸਵੇਰ ਦਾ ਸੈਸ਼ਨ ਸ਼ੁਰੂ ਹੋਇਆ, ਦੁਪਹਿਰ ਦਾ ਭੋਜਨ ਕਰ ਲਿਆ ਪਰ ਇਸ ਵਾਕਿਆ ਦੀ ਸਦਨ ਨੂੰ ਕੋਈ ਜਾਣਕਾਰੀ ਨਾ ਹੋਵੇ ਤਾਂ ਇਹ ਕਿੰਨੇ ਅਫਸੋਸ ਦੀ ਗੱਲ ਹੈ। ਇਥੇ ਸਦਨ ਵਿਚ ਸਾਰੇ ਪੰਜਾਬ ਦੇ ਪ੍ਰਤੀਨਿਧ ਬੈਠੇ ਹਨ। ਬਾਹਰ ਸਿਕਿਉਰਿਟੀ ਵਾਲਿਆਂ ਨੂੰ ਪਤਾ ਹੈ ਕਿ ਕਤਲ ਹੋ ਚੁੱਕੇ ਹਨ ! ਲੋਕਾਂ ਨੂੰ ਇਸ ਗੱਲ ਦਾ ਪਤਾ ਹੈ ਪਰ ਸਦਨ ਨੂੰ ਇਸ ਬਾਰੇ ਕੋਈ ਜਾਣਕਾਰੀ ਨਹੀਂ ਦਿੱਤੀ ਗਈ। ਇਸ ਬਾਰੇ ਸਰਕਾਰ ਦੱਸੇ !

**ਸ਼੍ਰੀ ਸਪੀਕਰ** : ਇਸ ਬਾਰੇ ਤੁਹਾਡੀ ਐਡਜਰਨਮੈਂਟ ਮੋਸ਼ਨ ਆਈ ਹੈ। ਉਹ ਅੰਡਰ ਕੰਸਿਡਰੇਸ਼ਨ ਹੈ। ਉਸ ਤੇ ਜੋ ਰੂਲਿੰਗ ਹੋਵੇਗੀ, ਉਸ ਦੇ ਮੁਤਾਬਿਕ ਤੁਸੀਂ ਕਹਿ ਲੈਣਾ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਠੀਕ 49 ਘੰਟੇ 10 ਮਿੰਟ ਪਹਿਲਾਂ ਮੈਂ ਧਿਆਨ ਆਕਰਸ਼ਣ ਮਤਾ ਦਿੱਤਾ ਸੀ। ਸਪੀਕਰ ਸਾਹਿਬ, 49 ਘੰਟੇ 10 ਮਿੰਟ ਬਾਅਦ ਦੱਸਿਆ ਗਿਆ ਹੈ ਕਿ ਉਸ ਨੂੰ ਸਵੀਕਾਰ ਨਹੀਂ ਕੀਤਾ ਜਦ ਕਿ ਦੋ ਦਿਨ ਚਾਹੀਦੇ ਸਨ। ਸਪੀਕਰ ਸਾਹਿਬ, ਗੈਸ ਏਜੰਸੀਆਂ ਦੀ ਹੜਤਾਲ ਚਲ ਰਹੀ ਹੈ। ਲੋਕਾਂ ਨੂੰ ਗੈਸ ਨਹੀਂ ਮਿਲਦੀ। ਸਪੀਕਰ ਸਾਹਿਬ, 49 ਘੰਟੇ 10 ਮਿੰਟਾਂ ਬਾਅਦ... ... ...

**ਸ਼੍ਰੀ ਸਪੀਕਰ** : ਤੁਹਾਨੂੰ ਕੋਈ ਇਤਰਾਜ਼ ਹੈ ਤਾਂ ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਹ ਮੈਨੂੰ ਹੁਣੇ ਮਿਲਿਆ ਹੈ, ਪਹਿਲੇ ਨਹੀਂ ਮਿਲਿਆ।

**ਸ਼੍ਰੀ ਸਪੀਕਰ** : ਤੁਸੀਂ ਚੈਂਬਰ ਵਿਚ ਆ ਜਾਣਾ, ਕੋਈ ਰਸਤਾ ਲੱਭ ਲਵਾਂਗੇ।

**Shri Madan Mohan Mittal** : Point of order, Sir. ਸਪੀਕਰ ਸਾਹਿਬ, ਸਵੇਰੇ ਇਕ ਸਟਾਰਡ ਸਵਾਲ ਨੰ: 7 ਸੀ। ਉਸ ਦੇ ਜਵਾਬ ਵਿਚ ਮੰਤਰੀ ਜੀ ਨੇ ਕਿਹਾ ਸੀ that there is no Government College and the Administrative Staff and the teaching staff have been deputed from the Government and they are still claiming themselves to be Government employees.

**ਸ਼੍ਰੀ ਸਪੀਕਰ** : ਉਸ ਦੇ ਵਿੱਚ ਇਸ ਤਰ੍ਹਾਂ ਸੀ ਕਿ ਮਨਿਸਟਰ ਸਾਹਿਬ ਦੇ ਜਵਾਬ ਦੇਣ ਤੋਂ ਬਾਅਦ ਚੀਫ ਮਨਿਸਟਰ ਸਾਹਿਬ ਨੇ ਇੰਟਰਵੀਨ ਕੀਤਾ ਸੀ ਔਰ ਉਨ੍ਹਾਂ ਨੇ ਸਾਰੀ ਪੋਜ਼ੀਸ਼ਨ ਕਲੀਅਰ ਕਰ ਦਿੱਤੀ ਸੀ regarding such college and you were all satisfied. No supplementary. ਇਹ ਤਾਂ ਤੁਹਾਡਾ ਆਫਟਰ ਥਾਟ ਹੈ ।

**ਸ਼੍ਰੀ ਮਦਨ ਮੋਹਨ ਮਿੱਤਲ** : ਇਹ ਆਫਟਰ ਥਾਟ ਨਹੀਂ, ਸਰ । ਉਸ ਦੇ ਵਿੱਚ ਥੋੜ੍ਹੀ ਜਿਹੀ ਕੰਫਿਊਜ਼ਨ ਹੋ ਗਈ ਹੈ । ਉਥੇ ਜਿਹੜੇ ਕਰਮਚਾਰੀ ਕੰਮ ਕਰ ਰਹੇ ਹਨ, ਉਹ ਸਰਕਾਰ ਦੇ ਕਰਮਚਾਰੀ ਹਨ ।

**Mr. Speaker** : With due respect to you, ਮੈਂ ਇਸ ਨੂੰ ਅਲਾਓ ਨਹੀਂ ਕਰਦਾ । ਤੁਹਾਨੂੰ ਸਵੇਰੇ ਸਪਲੀਮੈਂਟਰੀ ਕਰਨ ਦਾ ਮੌਕਾ ਸੀ When the position was made clear to you, ਉਸ ਵੇਲੇ ਤੁਸੀਂ ਸਪਲੀਮੈਂਟਰੀ ਪੁੱਛ ਸਕਦੇ ਸੀ and I would have allowed that.

**ਸ਼੍ਰੀ ਮਦਨ ਮੋਹਨ ਮਿੱਤਲ** : ਇਸ ਤੋਂ ਇਲਾਵਾ ਹੋਰ ਇਕ ਪੁਆਇੰਟ ਹੈ, ਸਰ । ਤੁਸੀਂ ਸਵੇਰੇ ਰਾਜਪੁਰੇ ਦਾ ਇਸ਼ੂ ਉਠਾਉਣ ਵਾਸਤੇ ਪਰਮਿਟ ਕੀਤਾ ਸੀ । ਮੁੱਖ ਮੰਤਰੀ ਜੀ ਨੇ ਆਪਣੀ ਸਪੀਚ ਵਿੱਚ ਉਸ ਬਹਾਦੁਰ ਸਿਪਾਹੀ, ਜਿਸ ਨੇ ਉਸ ਦੀ ਜਾਨ ਬਚਾਉਣ ਲਈ ਆਪਣੀ ਜਾਨ ਕੁਰਬਾਨ ਕਰ ਦਿੱਤੀ, ਨੂੰ ਕੋਈ ਇਨਾਮ ਵਗੈਰਾ ਦੇਣ ਵਾਸਤੇ ਕੋਈ ਗੱਲ ਨਹੀਂ ਕਹੀ । ਕੀ ਮੁੱਖ ਮੰਤਰੀ ਸਾਹਿਬ ਉਸ ਬਹਾਦੁਰ ਸਿਪਾਹੀ ਲਈ ਕੁਝ ਅਨਾਊਂਸ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹੋ ਜਿਹੇ ਜਿਹੜੇ ਬਹਾਦੁਰ ਸਪੂਤ ਹਨ, ਉਨ੍ਹਾਂ ਦਾ ਅਸੀਂ ਬਹੁਤ ਰਿਗਾਰਡ ਕਰਦੇ ਹਾਂ । ਉਨ੍ਹਾਂ ਨੂੰ ਇਕ ਲੱਖ ਰੁਪਿਆ ਦਿੱਤਾ ਜਾਂਦਾ ਹੈ ।

**ਸ਼੍ਰੀ ਮਦਨ ਮੋਹਨ ਮਿੱਤਲ** : ਇਹ ਤਾਂ ਪਹਿਲਾਂ ਹੀ ਹੈ ।

**ਮੁੱਖ ਮੰਤਰੀ** : ਦੂਸਰੀ ਗੱਲ ਇਹ ਹੈ ਕਿ ਜੇ ਉਸ ਦਾ ਕੋਈ ਭਰਾ ਜਾਂ ਕੋਈ ਉਸ ਦਾ ਹੋਰ ਮੈਂਬਰ ਨੌਕਰੀ ਦੇ ਕਾਬਲ ਹੋਵੇਗਾ ਤਾਂ ਉਸ ਨੂੰ ਨੌਕਰੀ ਦਿੱਤੀ ਜਾਵੇਗੀ । ਤੀਸਰੀ ਗੱਲ ਇਹ ਹੈ ਕਿ ਮੈਂ ਪੁਲਿਸ ਡੀਪਾਰਟਮੈਂਟ ਨੂੰ, ਕਿਉਂਕਿ ਉਸ ਦੀ ਮੌਤ ਹੋ ਚੁੱਕੀ ਹੈ, ਉਸ ਨੂੰ ਪੋਸਥਾਮਸਲੀ ਕੋਈ ਰਿਵਾਰਡ ਵਗੈਰਾ ਦੇਣ ਲਈ ਆਖਾਂਗਾ ।

---

## FINANCIAL BUSINESS

## SUPPLEMENTARY DEMANDS FOR GRANTS FOR EXPENDITURE OF THE GOVERNMENT OF PUNJAB FOR THE YEAR

( ) **Discussion on the Estimates of the expenditure charged on the revenues of the State.**

**Mr. Speaker** : If any hon'ble Member wants to discuss any charged item, he may like to do so.

(No one rose to speak)

(ii) **Discussion and Voting of the Demands for Supplementary Grants**

**Mr. Speaker** : There are 18 Demands for Supplementry Grants which are to be discussed and Voted upon today. If the hon'ble Members agree, all these Demands may be deemed to have been read and moved as per past practice.

(Voices : Yes, Yes)

DEMAND NO. 1

That a Supplementary sum not exceeding Rs. 8,05,50,000 on account of Ravenue Account and Rs. 2,000 on account of Capital Account be granted to the Governor to defray the charges that will come in course of payment for the year ending 31st March, 1992, in respect of Agriculture and Forests.

DEMAND NO. 2

That a Supplementary sum not exceeding Rs. 31,18,000 on account of Revenue Account be granted to the Governor to defray the charges that will come in course of payment for the year ending 31st March, 1992, in respect of Animal Husbandry and Fisheries.

DEMAND NO. 3

That a Supplementary sum not exceeding Rs. 24, 11,68,000 on account of Revenue Account and Rs. 2,000 on account of Capital Account be granted to the Governor to defray the charges that will come in course of payment for the year ending 31st March, 1992, in respect of Co-operation.

DEMAND NO. 5

That a Supplementary sum not exeeeding Rs. 28, 54,89,000 on account of Revenue Account be granted to the Governor to defray the charges that will come in course of payment for the year ending 31st March, 1992, in respect of Education.

DEMAND NO. 6

That a Supplementary sum not exceeding Rs. 3,74,90,000 on account of Revenue Account be granted to the Governor to defray the charges that will come in course of payment for the year ending 31st March, 1992, in respect of Elections.

DEMAND NO. 8

That a supplementary sum not exceeding Rs. 5,49, 95,000 on account of Capital Account be granted to the Governor to defray the charges that will come in course of payment for the year ending 31st March, 1992, in respect of Finance.

## DEMAND NO. 11

[Mr. Speaker]

That a Supplementary sum not exceeding Rs. 16,67,03,000 on account of Revenue Account be granted to the Governor to defray the charges that will come in course of payment for the year ending 31st March, 1992, in respect of Health and Family Welfare.

## DEMAND NO. 12

That a Supplementary sum not exceeding Rs. 73, 72,88,000 on account of Revenue Account and Rs. 10,36,39,000 on account of Capital Account be granted to the Governor to defray the charges that will come in course of payment for the year ending 31st March, 1992, in respect of Home Affairs and Justice.

## DEMAND NO. 13

That a Supplementary sum not exceeding Rs. 1,000 on account of Capital Account be granted to the Governor to defray the charges that will come in course of payment for the year ending 31st March, 1992, in respect of Industries.

## DEMAND NO. 14

That a Supplementary sum not exceeding Rs. 4,30,000 on account of Revenue Account be granted to the Governor to defray the charges that will come in course of payment for the year ending 31st March, 1992, in respect of Information and Public Relations.

## DEMAND NO. 15

That a Supplementary sum not exceeding Rs. 11,32,32,000 on account of Revenue Account and Rs. 90,27,85,000 on account of Capital Account be granted to the Governor to defray the charges that will come in course of payment for the year ending 31st March, 1992, in respect of Irrigation and Power.

## DEMAND NO. 17

That a Supplementary sum not exceeding Rs. 5,80,53,000 on account of Revenue Account be granted to the Governor to defray the charges that will come in course of payment for the year ending 31st March, 1992, in respect of Local Government, Housing and Urban Development.

## DEMAND NO. 19

That a Supplementary sum not exceeding Rs. 2, 96,00,000 on account of Revenue Account be granted to the Governor to defray the charges that will come in course of payment for the year ending 31st March, 1992, in respect of Planning.

## DEMAND NO. 22

That a Supplementary sum not exceeding Rs. 8,12,91,000 on account of Revenue Account be granted to the Governor to defray the charges that will come in course of payment for the year ending 31st March, 1992, in respect of Revenue and Rehabilitation.

## DEMAND NO. 23

That a Supplementary sum not exceeding Rs. 1,72,98,000 on account of Revenue Account be granted to the Governor to defray the charges that will come in course of payment for the year ending 31st March, 1992, in respect of Rural Development and panchayats.

## DEMAND NO. 24

That a Supplementary sum not exceeding Rs. 26,45,000 on account of Revenue Account and Rs. 64,'7,000 on Account of Capital Account be granted to the Governor to defray the charges that will come in course of payment for the year ending 31st March, 1992 in respect of Science, Technology and Environment.

## DEMAND NO. 27

That a Supplementary sum not exceeding Rs. 7,81,20,000 on account of Capital Account be granted to the Governor to defray the charges that will come in course of payment for the year ending 31st March, 1992, in respect of Technical Education and Industrial Training.

## DEMAND NO. 29

That a Supplementary sum not exceeding Rs. 3,05,05,000 on account of Revenue Account and Rs. 5,12,C0,000 on account of Capital Account be granted to the Governor to defray the charges that will come in course of payment for the year ending 31st March, 1992, in respect of Transport.

**Mr. Speaker** : I will request the Members that while raising discussion, the demand Number on which the discussion is sought to be raised may please be indicated by the Member concerned.

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ)** : ਸਪੀਕਰ ਸਾਹਿਬ, ਮੈਂ ਬੋਲਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਮੇਰੀ ਬੇਨਤੀ ਸਭ ਤੋਂ ਪਹਿਲਾਂ ਤਾਂ ਇਹ ਹੈ ਕਿ ਜਿਹੜੀਆਂ ਸਪਲੀਮੈਂਟਰੀ ਡੀਮਾਂਡਜ਼ ਹਾਊਸ ਵਿਚ ਇਸ ਵੇਲੇ ਰੱਖੀਆਂ ਗਈਆਂ ਹਨ ਇਹ ਸਾਨੂੰ ਦੋ ਚਾਰ ਦਿਨ ਪਹਿਲਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਸਨ ਤਾਂ ਕਿ ਅਸੀਂ ਉਨ੍ਹਾਂ ਨੂੰ ਦੇਖ ਸਕਦੇ । ਇਹ ਸਾਨੂੰ ਕੱਲ ਹੀ ਮਿਲੀਆਂ ਹਨ ਔਰ ਰਾਤੋ ਰਾਤ ਇਨ੍ਹਾਂ ਨੂੰ ਅਸੀਂ ਕੀ ਪੜ੍ਹਦੇ ਅਤੇ ਅੱਜ ਡਬਲ ਸਿਟਿੰਗ ਹੈ । ਉਮੀਦ ਹੈ ਭਵਿੱਖ ਵਿੱਚ ਇਸ ਗੱਲ ਦਾ ਖਿਆਲ ਰੱਖਿਆ ਜਾਵੇਗਾ ਔਰ ਜੋ ਅਗੋਂ ਆਉਣੀਆਂ ਹਨ ਉਹ ਸਾਨੂੰ ਸਮੇਂ ਸਿਰ ਪਹਿਲਾਂ ਹੀ 2-4 ਦਿਨ ਮਿਲ ਜਾਣਗੀਆਂ । ਹੁਣ ਇਨ੍ਹਾਂ ਤੇ ਜੋ ਮਾੜੀ ਮੋਟੀ ਝਾਤ ਮਾਰ ਸਕੇ ਹਾਂ ਉਸ ਦੇ ਪ੍ਰਭਾਵ ਤੋਂ ਮੈਂ, ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਆਪਣੇ ਵਿਚਾਰ ਪੂਰੇ ਪ੍ਰਗਟ ਨਹੀਂ ਕਰ ਸਕਦੇ, ਸਮਾਂ ਥੋੜ੍ਹਾ ਹੈ । ਇਹ ਜੋ ਸਪਲੀਮੈਂਟਰੀ ਡੀਮਾਂਡਜ ਹਾਊਸ ਵਿਚ ਰੱਖੀਆਂ ਗਈਆਂ ਹਨ ਜੇ ਇਹ ਕੋਈ 10, 15 ਜਾਂ 20 ਕਰੋੜ ਰੁਪਏ ਦੀਆਂ ਹੁੰਦੀਆਂ ਤਾਂ ਫਿਰ ਤਾਂ ਕੋਈ ਗੱਲ ਸਮਝ ਆ ਸਕਦੀ ਸੀ ਕਿ ਚਲੋ ਕਿਸੇ ਡੀਪਾਰਟਮੈਂਟ ਦਾ ਕੋਈ ਖਰਚ ਵਧ ਗਿਆ ਹੈ ਅਤੇ ਉਸ ਦੀ ਪੂਰਤੀ ਲਈ ਹਾਊਸ ਤੋਂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਟੇਮਪ੍ਰੇਰੀ ਪ੍ਰਵਾਨਗੀ ਲਈ ਜਾਵੇ ਪਰ ਇਹ ਤਾਂ 275 ਕਰੋੜ ਰੁਪਏ ਤੋਂ ਵੱਧ ਦੀਆਂ ਮੰਗਾਂ ਹਨ, ਇਤਨੀ ਵੱਡੀ ਅਮਾਊਂਟ ਜਿਹੜੀ ਹੈ ਉਹ ਆ ਜਾਏ ਤਾਂ ਇਹ ਮੇਰੀ ਸਮਝ ਤੋਂ ਬਾਹਰ ਹੈ। ਸਪਲੀਮੈਂਟਰੀ ਡੀਮਾਂਡਜ਼ ਦੇ ਰਾਹੀਂ ਇਤਨੇ ਵੱਡੇ ਖਰਚੇ ਦੀ ਮਨਜ਼ੂਰੀ ਨਹੀਂ ਹੋਣੀ ਚਾਹੀਦੀ ਦੂਸਰਾ, ਬਹੁਤ ਸਾਰੀਆਂ ਗੱਲਾਂ ਇਸ ਦੇ ਵਿੱਚ ਸਪੱਸ਼ਟ ਵੀ ਨਹੀਂ ਹੁੰਦੀਆਂ ਜਿਸ ਕਰਕੇ ਬਹੁਤੀ ਟਿੱਪਣੀ ਕਰਨੀ ਵੀ ਮੁਸ਼ਕਲ ਜਾਪਦੀ ਹੈ। ਟਿਊਬਵੈਲ ਕਾਰਪੋਰੇਸ਼ਨ ਵਾਸਤੇ ਕਾਫ਼ੀ ਰਕਮ ਮੰਗੀ ਗਈ ਹੈ। ਉਹ ਕਾਰਪੋਰੇਸ਼ਨ ਤੋੜ ਦਿੱਤੀ ਗਈ ਸੀ। ਉਸ ਦੇ ਮੁਲਾਜ਼ਮ ਕਾਫ਼ੀ ਚਿਰ ਤਕ ਰਿਜ਼ੈਂਟਮੈਂਟ ਕਰਦੇ ਰਹੇ ਕਿ ਸਾਨੂੰ ਕਿਤੇ ਮੁਲਾਜ਼ਮਾਤ ਦਿੱਤੀ ਜਾਏ। ਜੇਕਰ ਤਾਂ ਉਨ੍ਹਾਂ ਦੀ ਮੁਲਾਜ਼ਮਾਂ ਦੀ ਵਾਪਸੀ ਵਾਸਤੇ ਹੈ ਤਾਂ ਤੇ ਠੀਕ ਹੈ ਔਰ ਜੇ ਕਰ ਕੋਈ ਪੁਰਾਣਾ ਖਰਚਾ ਹੈ ਜਿਸ ਦੀ ਕੋਈ ਮੰਗ ਕੀਤੀ ਜਾ ਰਹੀ ਹੈ ਜਾਂ ਮੁਲਾਜ਼ਮਾਂ ਦੀ ਛਾਂਟੀ ਕੀਤੀ ਜਾ ਰਹੀ ਹੈ ਅਤੇ ਉਨ੍ਹਾਂ ਲਈ ਇਹ ਰਕਮ ਹੈ ਤਾਂ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਮੁਲਾਜ਼ਮਾਂ ਦਾ, ਜਿਨ੍ਹਾਂ ਦੀ ਛਾਂਟੀ ਕੀਤੀ ਜਾ ਰਹੀ ਹੈ, ਭਵਿੱਖ ਕੀ ਹੋਵੇਗਾ। ਇਸ ਦੇ ਬਾਰੇ ਸਦਨ ਵਿਚ ਜ਼ਰੂਰ ਦਸਿਆ ਜਾਵੇ।

ਦੂਸਰੇ ਦੋ ਤਿੰਨ ਨਵੀਆਂ ਗੱਡੀਆਂ ਖਰੀਦਣ ਲਈ ਕੁਝ ਪਸੇ ਦੀ ਮੰਗ ਕੀਤੀ ਗਈ ਹੈ। ਮੈਂ ਅਰਜ਼ ਕਰਦਾ ਹਾਂ ਕਿ ਗੱਡੀਆਂ ਜਦੋਂ ਨਵੀਆਂ ਦਿੱਤੀਆਂ ਜਾਂਦੀਆਂ ਹਨ ਉਸ ਵਕਤ ਉਨ੍ਹਾਂ ਗੱਡੀਆਂ ਦੀ ਕੰਡੈਮ ਕਰਨ ਦੀ ਡੇਟ ਦਿੱਤੀ ਹੋਈ ਹੁੰਦੀ ਹੈ ਔਰ ਪਤਾ ਹੁੰਦਾ ਹੈ ਕਿ ਡੇਟ ਕਦੋਂ ਐਕਸਪਾਇਰ ਹੋਣੀ ਹੈ। ਹੁਣ ਵੇਖਣ ਵਿਚ ਇਹ ਆਇਆ ਹੈ ਕਿ ਥੋਹੜੀ ਜਿਹੀ ਗੱਡੀ ਖ਼ਸਤਾ ਹੋਈ ਨਹੀਂ ਤੇ ਅਫ਼ਸਰਾਂ ਵਲੋਂ ਨਵੀਂ ਦੀ ਡਿਮਾਂਡ ਆ ਜਾਂਦੀ ਹੈ ਔਰ ਨਵੀਂ ਗੱਡੀ ਖ਼ਰੀਦ ਲਈ ਜਾਂਦੀ ਹੈ। ਇਸ ਨਾਲ ਸਰਕਾਰ ਦੇ ਖ਼ਜ਼ਾਨੇ ਤੇ ਬਹੁਤ ਵੱਡਾ ਭਾਰ ਪੈਂਦਾ ਹੈ। ਇਸ ਗੱਲ ਦਾ ਖਿਆਲ ਰੱਖਿਆ ਜਾਵ ਕਿ ਵਖਰਾ ਵਖਰਾ ਡਿਪਾਰਟਮੈਂਟ ਜਦ ਮਰਜ਼ੀ ਆਏ ਆਪਣੇ ਵਾਸਤੇ ਆਪ ਗੱਡੀਆਂ ਨਾ ਖਰੀਦੇ ਬਲਕਿ ਇਸ ਦੇ ਲਈ ਇਕ ਡਿਪਾਰਟਮੈਂਟ ਬਣਾ ਦਿਓ ਜਿਹੜਾ ਸਾਰੀ ਡਿਮਾਂਡ ਲੈ ਕੇ ਗੱਡੀਆਂ ਖਰੀਦ ਕੇ ਅਗੇ ਡਿਪਾਰਟਮੈਂਟਾਂ ਨੂੰ ਪਾਸ-ਔਨ ਕਰ ਦੇਵੇ, ਇਹ ਨਹੀਂ ਹੋਣਾ ਚਾਹੀਦਾ ਕਿ ਹਰ ਡਿਪਾਰਟਮੈਂਟ ਆਪਣੇ ਆਪ ਗੱਡੀ ਖਰੀਦ ਲਵੇ।

ਪਿਛਲੀ ਕੇਂਦਰੀ ਸਰਕਾਰ ਦਾ ਸ਼ਲਾਘਾਯੋਗ ਕਦਮ ਸੀ ਜਿਹੜਾ ਕਿਹਾ ਸੀ ਕਿ ਦਸ ਹਜ਼ਾਰ ਰੁਪਏ ਤਕ ਦੇ ਕਰਜ਼ੇ ਮੁਆਫ਼ ਕਰਨੇ ਹਨ। ਅਸੀਂ ਥੱਲੇ ਲੋਕਾਂ ਕੋਲ ਵਿਚਰਦੇ ਰਹਿੰਦੇ ਹਾਂ ਪਰ ਕੋਈ ਇਕ ਅੱਧਾ ਬੰਦਾ ਕਹਿ ਦਿੰਦਾ ਹੈ ਕਿ ਸਾਡਾ ਕਰਜ਼ਾ ਮੁਆਫ਼ ਹੋਇਆ ਹੈ ਪਰ ਬਹੁਤਾਤ ਉਨ੍ਹਾਂ ਲੋਕਾਂ ਦੀ ਹੈ ਜਿਹੜੇ ਅਰਜ਼ੀਆਂ ਲਈ ਤੁਰੇ ਫਿਰਦੇ ਹਨ ਕਰਜ਼ੇ ਮੁਆਫ਼ ਕਰਾਉਣ ਲਈ ਪਰ ਕੋਈ ਪੁੱਛਦਾ ਨਹੀਂ। ਮੈਂ ਕਹਿੰਦਾ ਹਾਂ ਕਿ ਜਿਨ੍ਹਾਂ ਦੇ ਕਰਜ਼ੇ ਮੁਆਫ਼ ਕੀਤੇ ਹਨ ਉਨ੍ਹਾਂ ਲੋਕਾਂ ਬਾਰੇ ਡਿਟੇਲਡ ਇਕ ਲਿਸਟ ਕਿ ਕਿਸ ਬੈਂਕ ਵਿਚ ਖ਼ਾਤਾ ਸੀ, ਕਿਸ ਕਿੱਤੇ ਲਈ ਲਿਆ ਸੀ ਔਰ ਕਿੰਨੀ ਰਕਮ ਸੀ, ਸਦਨ ਵਿਚ ਰਖੀ ਜਾਏ ਤਾਂ ਅਸੀਂ ਵੇਖ ਸਕੀਏ। ਇਥੇ 21 ਕਰੋੜ ਰੁਪਏ ਪਾਸ ਹੋਣ ਲਈ ਆ ਗਏ ਕਿ ਕਰਜ਼ਿਆਂ ਦੀ ਮਾਫ਼ੀ ਦਾ ਭੁਗਤਾਨ ਕਰਨਾ ਹੈ ਹਾਲਾਂ ਕਿ ਜਿਨ੍ਹਾਂ ਨੇ ਕਰਜ਼ੇ ਲਏ ਹਨ ਉਨ੍ਹਾਂ ਦੇ ਖਾਤੇ ਵਿਚ ਉਸੇ ਤਰ੍ਹਾਂ ਕਰਜ਼ੇ ਖੜੇ ਹਨ।

ਹੁਣ, ਸਪੀਕਰ ਸਾਹਿਬ, ਮੈਂ ਕੋਆਪ੍ਰੇਟਿਵ ਦੀਆਂ ਸਪਿੰਨਿੰਗ ਮਿਲਾਂ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਅਸੀਂ ਵੀ ਕਈ ਵਾਰੀ ਉਨ੍ਹਾਂ ਬਾਰੇ ਖਦ ਸ਼ਿਕਾਇਤਾਂ ਕੀਤੀਆਂ

ਹਨ ਔਰ ਅਖ਼ਬਾਰਾਂ ਵਿਚ ਵੀ ਆਈਆਂ ਹਨ ਕਿ ਕੋਆਪ੍ਰੇਟਿਵ ਮਹਿਕਮੇ ਦੀਆਂ ਸਪਿੰਨਿੰਗ ਮਿਲਾਂ ਕਾਫ਼ੀ ਘਾਟੇ ਵਿਚ ਚਲ ਰਹੀਆਂ ਹਨ ਔਰ ਇਹ ਚੀਜ਼ ਸਮੇਂ ਸਮੇਂ ਸਿਰ ਅਸੀਂ ਅਫ਼ਸਰਾਂ ਦੇ ਨੋਟਿਸ ਵਿਚ ਵੀ ਲਿਆਉਂਦੇ ਰਹੇ ਹਾਂ, ਪਰ ਕੋਈ ਤਵਜੋਹ ਨਹੀਂ। ਇਹ ਜਿਹੜੀਆਂ ਸਪਿੰਨਿੰਗ ਮਿੱਲਾਂ ਨਰਮਾ ਖਰੀਦਦੀਆਂ ਹਨ ਕੀ ਉਹ ਸੀ.ਸੀ.ਆਈ. ਰਾਹੀਂ ਜਾਂ ਮਾਰਕਫੈਡ ਰਾਹੀਂ ਖਰੀਦ ਕਰਦੀਆਂ ਹਨ ਜਾਂ ਫਿਰ ਕਿਸੇ ਪ੍ਰਾਈਵੇਟ ਏਜੰਸੀ ਰਾਹੀਂ ਖ਼ਰੀਦ ਕਰਦੀਆਂ ਹਨ ਇਸ ਦੇ ਬਾਰੇ ਮੇਰੇ ਨੋਟਿਸ ਵਿਚ ਜਿਹੜੀ ਗੱਲ ਆਈ ਹੈ ਉਹ ਇਹ ਹੈ ਕਿ ਕਿਸੇ ਗੌਰਮਿੰਟ ਏਜੰਸੀ ਰਾਹੀਂ ਨਰਮਾ ਖਰੀਦਣ ਦੀ ਬਜਾਏ ਸਿੱਧੇ ਹੀ ਖਰੀਦ ਕਰਦੀਆਂ ਹਨ। ਇਸ ਵਿਚ ਕਿੰਨਾ ਘਪਲਾ ਹੋਵੇਗਾ ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਔਰ ਇਹ ਕਿੰਨੀ ਮਾੜੀ ਗੱਲ ਹੈ।

ਦੂਸਰੇ ਪਾਸੇ ਸਪੀਕਰ ਸਾਹਿਬ ਉਥੇ ਦੇ ਵਰਕਰਾਂ ਵਿਚ ਬੜੀ ਰਿਜ਼ੈਂਟਮੈਂਟ ਹੈ ਕਿ ਉਨ੍ਹਾਂ ਨੂੰ ਵੇਜਿਜ਼ ਘੱਟ ਮਿਲਦੀਆਂ ਹਨ। ਮਾਨਸਾ ਮਿਲ 'ਚ ਸਰਕਾਰ ਦੀਆਂ ਘਟੋ-ਘਟ ਉਜਰਤਾਂ ਦੇਣ ਤੋਂ ਇਨਕਾਰ ਕੀਤਾ ਜਾ ਰਿਹਾ ਹੈ। ਮੈਂ ਇਕ ਛੋਟੀ ਜਿਹੀ ਮਿਸਾਲ ਦੇਣੀ ਚਾਹੁੰਦਾ ਹਾਂ, ਮਾਨਸਾ ਸਪਿੰਨਿੰਗ ਮਿੱਲ ਦੀ ਬਹੁਤ ਬੁਰੀ ਹਾਲਤ ਹੈ। ਜੋ ਮੈਨੂੰ ਪਤਾ ਲੱਗਿਆ ਹੈ ਕਿ ਅਫ਼ਸਰਾਂ ਦੀ ਮਿਲੀ-ਭੁਗਤ ਕਰਕੇ ਔਰ ਉਨ੍ਹਾਂ ਦੀਆਂ ਬੇਕਾਇਦਗੀਆਂ ਕਰਕੇ ਉਹ ਮਿੱਲ ਬਹੁਤ ਘਾਟੇ ਵਿਚ ਜਾ ਰਹੀ ਹੈ। ਉਸ ਮਿੱਲ ਵਿਚ ਮਿਨੀਮੱਮ ਵੇਜਿਜ਼ ਜੋ ਸਰਕਾਰ ਮੁਕਰੱਰ ਕਰਦੀ ਹੈ ਕੋਈ ਗੈਰ-ਸਰਕਾਰੀ ਅਦਾਰਾ ਵੀ ਉਸ ਦੀ ਉਲੰਘਣਾ ਨਹੀਂ ਕਰ ਸਕਦਾ ਸਾਰੇ ਹੀ ਮਿਨੀਮੱਮ ਵੇਜਿਜ਼ ਦੇਣ ਲਈ ਵਚਨਬੱਧ ਹਨ ਪਰ ਇਥੇ ਦੀ ਮੈਨੇਜਮੈਂਟ ਅੜੀ ਹੋਈ ਹੈ ਔਰ ਕਹਿੰਦੀ ਹੈ ਕਿ ਗੌਰਮਿੰਟ ਦੇ ਮਿਨੀਮੱਮ ਮੁਕਰੱਰ ਵੇਜਿਜ਼ ਨਹੀਂ ਲਾਗੂ ਕਰਨੇ। ਇਸ ਦੇ ਲਈ ਇਹ ਜਿਹੜੇ ਤਿੰਨ ਕਰੋੜ ਰੁਪਏ ਮੰਗੇ ਗਏ ਹਨ, ਮੇਰੀ ਬੇਨਤੀ ਹੈ ਕਿ ਸਾਡੇ ਜਿਹੜੇ ਕੋਆਪ੍ਰੇਟਿਵ ਅਦਾਰੇ ਹਨ ਜਾਂ ਇਹ ਸਪਿੰਨਿੰਗ ਮਿੱਲਾਂ ਹਨ ਕਿਉਂਕਿ ਉਥੇ ਕਈ ਕਿਸਮ ਦੀਆਂ ਹੋਰ ਬੇਕਾਇਦਗੀਆਂ ਹੁੰਦੀਆਂ ਰਹਿੰਦੀਆਂ ਹਨ ਇਸ ਲਈ ਇਨ੍ਹਾਂ ਦੀ ਕਾਰਗੁਜ਼ਾਰੀ ਤੇ ਨਜ਼ਰ ਸਾਨੀ ਜ਼ਰੂਰ ਕਰਾਈ ਜਾਣੀ ਚਾਹੀਦੀ ਹੈ ਤਾਂ ਕਿ ਜੋ ਸਾਡੇ ਬੜੇ ਵੱਡੇ ਅਦਾਰੇ ਹਨ ਉਹ ਪ੍ਰਾਪਰਲੀ ਫੰਕਸ਼ਨ ਕਰਨ, ਸਟੇਟ ਵਿਚ ਡਿਵੈਲਪਮੈਂਟ ਹੋਵੇ ਔਰ ਬੇਰੁਜ਼ਗਾਰ ਲੋਕਾਂ ਨੂੰ ਰੁਜ਼ਗਾਰ ਮਿਲੇ। ਉਦਯੋਗੀਕਰਨ ਵੀ ਸਾਡੇ ਪੰਜਾਬ ਦਾ ਹੋਵੇ। ਮੈਂ ਦੋ ਤਿੰਨ ਬੇਨਤੀਆਂ ਹੋਰ ਕਰਨੀਆਂ ਚਾਹੁੰਦਾ ਹਾਂ। ਹੈਰਾਨੀ ਹੋਈ ਹੈ ਔਰ ਦੁੱਖ ਵੀ ਹੈ ਕਿ ਕਈ ਰੂਪਾਂ ਵਿਚ ਬਹਿਸ ਹੋ ਚੁਕੀ ਹੈ। 3 ਕਰੋੜ 74 ਲੱਖ ਰੁਪਿਆ ਚੋਣ ਖ਼ਰਚੇ ਦਾ ਮੰਗਿਆ ਗਿਆ ਹੈ। ਹੁਣ ਉਹਦੇ ਵਿਚ ਸਪਸ਼ਟ ਨਹੀਂ ਕਿ ਇਹ ਖਰਚਾ ਇਨ੍ਹਾਂ ਇਲੈਕਸ਼ਨਾਂ ਨਾਲ ਸਬੰਧਤ ਹੈ ਜਾਂ ਇਹ ਖਰਚਾ ਜਿਹੜਾ ਦੱਸਿਆ ਹੈ ਜੂਨ ਵਾਲੀਆਂ ਇਲੈਕਸ਼ਨਾਂ ਨਾਲ ਸਬੰਧਤ ਹੈ। ਅਗਰ ਪਿਛਲੀਆਂ ਨਾਲ ਸਬੰਧਤ ਹੈ ਤਾਂ ਇਸ ਦੀ ਮਨਜ਼ੂਰੀ ਦੇਣ ਲੱਗੇ ਤਾਂ ਘੱਟੋ ਘੱਟ ਜ਼ਰੂਰ ਦੁੱਖ ਹੁੰਦਾ ਹੈ ਜਿਸ ਦੇ ਵਿਚ ਖ਼ੂਨ-ਖ਼ਰਾਬਾ ਵੀ ਹੋ ਗਿਆ, ਬੜਾ ਨੁਕਸਾਨ ਵੀ ਹੋਇਆ ਔਰ ਲਾਸਟ ਸਟੇਜ ਤੇ ਆ ਕੇ ਇਲੈਕਸ਼ਨਾਂ ਕੈਂਸਲ ਵੀ ਕਰ ਦਿੱਤੀਆਂ ਗਈਆਂ। ਇਹ ਲੋਕਾਂ ਦੇ ਖਜ਼ਾਨੇ ਤੇ ਏਡਾ ਵੱਡਾ ਭਾਰ ਹੈ। ਜਿਸ ਭਾਰ ਨੂੰ ਚੁਕਣ ਵਾਸਤੇ ਅੱਜ ਮਨਜ਼ੂਰੀ ਲਈ ਜਾ ਰਹੀ ਹੈ। ਇਸ ਦੇ ਬਾਰੇ ਵੀ ਸੋਚਣਾ ਚਾਹੀਦਾ ਹੈ ਕਿ ਲਾਸਟ ਸਟੇਜ ਤੇ ਇਸ ਤਰ੍ਹਾਂ ਜਿਹੜੀ ਚੀਜ਼ ਹੋਈ ਹੈ, ਉਹ ਨਾ ਕੀਤੀ ਜਾਵੇ ਜਦੋਂ ਕਿ ਸਾਰਾ ਪ੍ਰਾਸੈਸ ਮੁਕੰਮਲ ਹੋ ਚੁਕਿਆ ਹੋਵੇ ਇਸ ਤਰ੍ਹਾਂ ਇਹ ਖਰਚਾ ਵੀ ਮੈਂ ਸਮਝਦਾ ਹਾਂ ਕਿ ਖਾਹ ਮਖਾਹ ਪਾਇਆ ਜਾ ਰਿਹਾ ਹੈ।

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਇਸ ਤਰ੍ਹਾਂ ਪੀ.ਜੀ.ਆਈ. ਦੇ ਬਾਰੇ ਹੈ । ਇਸ ਦੇ ਬਾਰੇ ਵਿਚ ਮੈਂ ਨਹੀਂ ਕਹਿਣਾ ਚਾਹੁੰਦਾ ਲੇਕਿਨ ਮੈਂ ਪੰਜਾਬ ਦੀ ਸਰਕਾਰ ਨੂੰ ਜ਼ਰੂਰ ਬੇਨਤੀ ਕਰਾਂਗਾ ਕਿ ਪੀ.ਜੀਆਈ. ਸਾਡਾ ਬਹੁਤ ਵੱਡਾ ਸਿਹਤ ਦਾ ਅਦਾਰਾ ਹੈ ਰਿਸਰਚ ਸੈਂਟਰ ਹੈ, ਬਹੁਤ ਲੇਟੈਸਟ ਮਸ਼ੀਨਾਂ ਹਨ ਉਥੇ ਨਵੀਆਂ ਬਿਮਾਰੀਆਂ ਦੀ ਖੋਜ ਵੀ ਹੁੰਦੀ ਹੈ ਲੇਕਿਨ ਪੰਜਾਬ ਦੇ ਲੋਕਾਂ ਨੂੰ ਕਿਤਨਾ ਕੁ ਬੈਨੀਫਿਟ ਹੈ ਔਰ ਪੰਜਾਬ ਦੇ ਲੋਕ ਕਿਤਨੀਆਂ ਕੁ ਉਥੋਂ ਸਿਹਤ ਸਹੂਲਤਾਂ ਪ੍ਰਾਪਤ ਕਰਦੇ ਹਨ, ਇਸ ਗੱਲ ਦਾ ਵੀ ਵਿਚਾਰ ਕਰਨਾ ਚਾਹੀਦਾ ਹੈ । ਇਸ ਗੱਲ ਦੇ ਵਿਚ ਘਟੋ ਘੱਟ ਕੋਈ ਕਰਾਈਟੇਰੀਆ, ਕੋਈ ਤਰੀਕਾਕਾਰ ਬਨਾਉਣਾ ਚਾਹੀਦਾ ਹੈ । ਆਮ ਤੌਰ ਤੇ ਸਾਡਾ ਤਜਰਬਾ ਇਹ ਹੈ ਕਿ ਥੱਲਿਉਂ ਕੇਸ ਜਿਹੜੇ ਰੈਫਰ ਹੋ ਕੇ ਵੀ ਆਉਂਦੇ ਹਨ ਉਨ੍ਹਾਂ ਕੇਸਾਂ ਨੂੰ ਵੀ ਇਥੇ ਐਡਮਿੱਟ ਛੇਤੀ ਨਹੀਂ ਕੀਤਾ ਜਾਂਦਾ । ਇਸ ਕਰਕੇ ਜਿਸ ਦੇ ਵਾਸਤੇ ਅਸੀਂ ਤਕੜਾ ਅਮਾਉਂਟ ਮੰਗ ਰਹੇ ਹਾਂ ਰੈਡਕਰਾਸ ਦੇ ਨਾਮ ਦੇ ਥੱਲੇ, ਇਹ ਵੀ ਖਿਆਲ ਰੱਖਣਾ ਚਾਹੀਦਾ ਹੈ ਕਿ ਸਾਡੇ ਪੰਜਾਬ ਦੇ ਜੋ ਲੋਕ ਹਨ ਉਨ੍ਹਾਂ ਨੂੰ ਵੱਧ ਤੋਂ ਵੱਧ ਸਿਹਤ ਦੀਆਂ ਸਹੂਲਤਾਂ ਵੀ ਮਿਲਣੀਆਂ ਚਾਹੀਦੀਆ ਹਨ ।

ਇਕ ਗੱਲ, ਸਪੀਕਰ ਸਾਹਿਬ, ਜਿਹੜੀ ਮੈਂ ਸਮਝਦਾ ਹਾਂ, ਬੜੀ ਜ਼ਰੂਰੀ ਹੈ, ਉਹ ਨਹਿਰਾਂ ਦੀ ਸਾਂਭ ਸੰਭਾਲ ਦੇ ਵਾਸਤੇ ਹੈ । ਇਹ ਅਮਾਉਂਟ ਜਿਹੜਾ 516 ਲੱਖ ਰੁਪਿਆ ਮੰਗਿਆ ਗਿਆ ਹੈ, ਸ਼ਾਇਦ ਮੈਨੂੰ ਕੋਈ ਇਤਰਾਜ਼ ਨਹੀਂ ਹੋਵੇਗਾ । ਨਹਿਰਾਂ ਦੀ ਸੰਭਾਲ ਬੜੀ ਜ਼ਰੂਰੀ ਹੈ ਨਹਿਰਾਂ ਦੀ ਸੰਭਾਲ ਹੋਵੇ,ਪਾਣੀ ਕਿਸਾਨਾਂ ਦੇ ਖੇਤਾਂ ਤਕ ਜਾਵੇਗਾ, ਸਾਡੀ ਪ੍ਰੋਡਕਸ਼ਨ ਵਧੇਗੀ, ਇਸ ਦੇ ਨਾਲ ਹੀ ਬੇਨਤੀ ਹੈ ਕਿ ਥੱਲੇ ਵੀ ਰੌਲਾ ਪੈ ਰਿਹਾ ਹੈ, ਅਸੀਂ ਬਾਰ ਬਾਰ ਜ਼ੋਰ ਦੇ ਰਹੇ ਹਾਂ ਸਰਕਾਰ ਉਤੇ ਕਿ ਗੌਰਮਿੰਟ ਨੇ ਚੰਗਾ ਕੰਮ ਕੀਤਾ ਹੈ, ਸ਼ਲਾਘਾਯੋਗ ਕੰਮ ਕੀਤਾ ਹੈ ਜਿਹੜੇ ਪੱਕੇ ਖਾਲੇ ਬਣਾਏ ਸੀ, ਜਿਹੜਾ ਸਾਡਾ ਪਾਣੀ ਰਿਸ ਕੇ ਵੇਸਟ ਹੋ ਜਾਂਦਾ ਸੀ, ਉਸ ਪਾਣੀ ਦੇ ਨਾਲ ਹੋਰ ਬਹੁਤ ਸਾਰਾ ਰਕਬਾ ਪਾਣੀ ਥੱਲੇ ਆ ਗਿਆ । ਲੇਕਿਨ ਅੱਜ ਉਨ੍ਹਾਂ ਖਾਲਿਆਂ ਦਾ ਕੋਈ ਵਾਲੀ ਵਾਰਸ ਨਹੀਂ । ਉਹ ਖਾਲੇ ਬੁਰੀ ਤਰ੍ਹਾਂ ਟੁੱਟੇ ਪਏ ਹਨ । ਹੁਣ ਉਹ ਕੱਚੇ ਖਾਲਿਆਂ ਤੋਂ ਵੀ ਜ਼ਿਆਦਾ ਖਸਤਾ ਹਾਲਤ ਵਿਚ ਹਨ । ਪੰਚਾਇਤਾਂ ਪਾਸ ਤਾਂ ਮਾਲੀ ਸਾਧਨ ਨਹੀਂ ਹਨ ਕਿ ਉਹ ਆਪਣੇ ਤੌਰ ਤੇ ਮੁਰੰਮਤ ਕਰ ਸਕਣ । ਜੇ ਉਹਦੇ ਵਾਸਤੇ ਵੀ ਕੋਈ ਪੈਸਾ ਰੱਖ ਕੇ ਗੌਰਮਿਟ ਨੇ ਕੋਈ ਵਚਨਬੱਧਤਾ ਕੀਤੀ ਹੁੰਦੀ ਇਥੇ ਤਾਂ ਸਾਨੂੰ ਮਨਜ਼ੂਰੀ ਦੇਣ ਲੱਗਿਆਂ ਬੜੀ ਖੁਸ਼ੀ ਹੁੰਦੀ ਕਿ ਇਹ ਜਿਹੜੀ ਕਿਸਾਨੀ ਦੀ ਬੜੀ ਵੱਡੀ ਮੰਗ ਹੈ ਉਹ ਵੀ ਹੁਣ ਪੂਰੀ ਹੋਣ ਵਾਲੇ ਪਾਸੇ ਜਾ ਰਹੀ ਹੈ ਔਰ ਗੌਰਮਿੰਟ ਪੱਕੇ ਖਾਲਿਆਂ ਦੀ ਵੀ ਸਾਂਭ ਸੰਭਾਲ ਕਰੇਗੀ ।

ਸਪੀਕਰ ਸਾਹਿਬ, ਤੁਸੀਂ ਇਸ ਗੱਲ ਨਾਲ ਜ਼ਰੂਰ ਸਹਿਮਤ ਹੋਵੋਗੇ ਕਿ ਜਿਹੜੀ ਕਿਸੇ ਦੀ ਜ਼ਿਮੇਵਾਰੀ ਹੈ, ਉਨ੍ਹਾਂ ਨੂੰ ਆਪਣੀ ਫਿਕਸ ਕਰਨੀ ਚਾਹੀਦੀ ਹੈ । ਕਈ ਵਾਰੀ ਅਸੀਂ ਟੈਕਨੀਕਲ ਗੱਲਾਂ ਵਿਚ ਇਤਨੇ ਫਸ ਜਾਂਦੇ ਹਾਂ ਕਿ ਜਿੱਥੇ ਚਾਰ ਕਰੋੜ ਰੁਪਏ ਦਾ ਖਰਚ ਹੁੰਦਾ ਹੈ, ਇਕ ਸਟੇਜ ਤੇ ਆ ਕੇ ਉਹ ਕਈ ਗੁਣਾ ਜ਼ਿਆਦਾ ਖਰਚ ਵਧ ਜਾਂਦਾ ਹੈ । ਮਿਸਾਲ ਦੇ ਤੌਰ ਤੇ ਮੇਰੀ ਸਬ ਡਵੀਜ਼ਨ ਮਾਨਸਾ ਹੈ ਜਿਸ ਦੇ ਵਾਸਤੇ ਮੈਂ ਸੀ.ਐਮ. ਸਾਹਿਬ ਦਾ ਬਹੁਤ ਹੀ ਧੰਨਵਾਦੀ ਹਾਂ ਜਿਸ ਨੂੰ ਜ਼ਿਲ੍ਹੇ ਦੇ ਤੌਰ ਤੇ ਅੱਜ ਇਨ੍ਹਾਂ ਨੇ ਪ੍ਰਵਾਨ ਕੀਤਾ ਹੈ ਔਰ ਸਾਡੇ ਜ਼ਿਲ੍ਹੇ ਦੇ ਵਿਚ ਸਭ ਤੋਂ ਜ਼ਿਆਦਾ ਹੜ੍ਹਾਂ ਦੇ ਨਾਲ, ਸੇਮ ਦੇ ਨਾਲ, ਉਹ ਲੋਕ ਪ੍ਰਭਾਵਿਤ ਹਨ । ਪੰਜਾਬ ਦੀ ਗੌਰਮਿੰਟ ਨੇ 1985 ਵਿਚ ਇਕ ਸਰਵੇਅ ਕੀਤਾ ਕਿ ਇਸ ਸਾਰੇ ਡਵੀਜ਼ਨ ਵਿਚ ਹੜ੍ਹਾਂ ਦੀ ਰੋਕਥਾਮ ਕਿਵੇਂ ਕੀਤੀ ਜਾਵੇ । 269 ਕਿਲੋਮੀਟਰ ਲੰਬੀਆਂ

ਲਿੰਕ ਡਰੇਨਾਂ ਦੀ ਇਕ ਪ੍ਰੋਪੋਜ਼ਲ ਬਣਾਈ । ਕੋਈ 433 ਕਰੋੜ ਰੁਪਿਆ ਦਾ ਖਰਚਾ ਅਸੈਸ ਕੀਤਾ ਗਿਆ ਔਰ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਉਹ ਸਾਰੇ ਦਾ ਸਾਰਾ ਹੀ ਐਸਟੀਮੇਟ ਜਿਹੜਾ ਸੀ ਖਰਚੇ ਦਾ ਉਹ ਵਰਲਡ ਬੈਂਕ ਨਾਲ ਜੋੜ ਦਿਤਾ ਗਿਆ ਪਰ ਹਾਲਾਂ ਤਕ ਵਰਲਡ ਬੈਂਕ ਤੋਂ ਮਨਜ਼ੂਰੀ ਨਹੀਂ ਮਿਲੀ । ਜਿਸ ਕਰਕੇ 1985 ਤੋਂ ਲੈ ਕੇ ਹੁਣ ਤਕ ਉਹ ਖਰਚੇ ਦੀ ਰਕਮ ਹੋਰ ਕਿਤਨੇ ਗੁਣਾਂ ਵਧ ਗਈ ਔਰ ਦੂਸਰੇ ਪਾਸੇ ਉਸ ਦੇ ਮੁਕਾਬਲੇ ਤੇ ਕਿਤਨੇ ਕਿਸਾਨਾਂ ਦਾ ਨੁਕਸਾਨ ਹੋਇਆ ਹੜ੍ਹਾਂ ਦੇ ਨਾਲ ? ਇਸ ਕਰਕੇ ਇਹ ਸਾਰੀਆਂ ਗੱਲਾਂ ਟੈਕਨੀਕਲ ਹਨ, ਟੈਕਨੀਕਲ ਕਾਰਨਾਂ ਕਰਕੇ ਮਹਿਕਮੇ ਕਈ ਗੁਣਾ ਖਰਚਾ ਵਧਾ ਲੈਂਦੇ ਹਨ । ਇਹ ਸਾਡੀ ਇਕ ਚੁਣੀ ਹੋਈ ਸਰਕਾਰ ਹੈ ਔਰ ਮੈਂ ਬੇਨਤੀ ਕਰੂੰਗਾ ਕਿ ਇਸ ਕਿਸਮ ਦੇ ਜਿਹੜੇ ਖਰਚੇ ਹਨ, ਟੈਕਨੀਕਲ ਗੱਲਾਂ ਵਿਚ ਪੈ ਕੇ ਨਾ ਵਧਾਏ ਜਾਣ ਔਰ ਜਿਤਨੀ ਛੇਤੀ ਘਟ ਖਰਚੇ ਤੇ ਕੰਮ ਕਰਵਾ ਸਕਦੇ ਹਾਂ ਉਹ ਕਰਾਉਣਾ ਚਾਹੀਦਾ ਹੈ।

ਆਖਿਰ ਦੇ ਵਿੱਚ ਮੈਂ ਦੋ ਤਿੰਨ ਗੱਲਾਂ ਦਾ ਜ਼ਿਕਰ ਜ਼ਰੂਰ ਕਰਾਂਗਾ । ਕਿਉਂਕਿ ਥੋਹੜੇ ਸਮੇਂ ਵਿੱਚ ਸਾਰੇ ਮਹਿਕਮਿਆਂ ਦੀ ਕਾਰਗੁਜ਼ਾਰੀ ਦੇ ਬਾਰੇ ਆਪਣੀ ਰਾਏ ਵਿਅਕਤ ਕਰਨੀ ਸੰਭਵ ਨਹੀਂ । ਬਿਜਲੀ ਬੋਰਡ ਦੇ ਵਾਸਤੇ ਰਕਮ ਮੰਗੀ ਗਈ ਹੈ । ਲੇਕਿਨ ਕਦੇ ਇਸ ਗੱਲ ਵਾਸਤੇ ਵੀ ਐਸਾ ਯਤਨ ਕੀਤਾ ਜਾਂਦਾ ਕਿ ਬਿਜਲੀ ਦੀ ਕਿਤਨੀ ਲੀਕੇਜ ਹੋ ਰਹੀ ਹੈ ਔਰ ਬਿਜਲੀ ਦੀ ਕਿਤਨੀ ਚੋਰੀ ਹੋ ਰਹੀ ਹੈ । ਲੱਖਾਂ ਰੁਪਏ ਦੇ, 50-50 ਲੱਖ ਰੁਪਏ 46-46 ਲੱਖ ਰੁਪਏ ਦੇ ਬਿਜਲੀ ਦੀ ਚੋਰੀ ਦੇ ਜਿਹੜੇ ਕੇਸ ਹਨ ਉਹ ਫੜੇ ਜਾਂਦੇ ਰਹੇ ਹਨ । ਇਕ ਇਕ ਜਿਹੜੀ ਮਿੱਲ ਹੈ, ਜਾਂ ਇਕ ਇਕ ਜਿਹੜੀ ਇੰਡਸਟਰੀ ਹੈ, ਉਥੇ, ਸਪੀਕਰ ਸਾਹਿਬ, ਅਸੀਂ ਆਪ ਹੀ ਅੰਦਾਜ਼ਾ ਲਗਾ ਸਕਦੇ ਹਾਂ ਕਿ ਇਸ ਫੈਕਟਰੀ ਦੇ ਵਿੱਚ 46 ਤੋਂ ਲੈ ਕੇ 50 ਲੱਖ ਰੁਪਏ ਤੱਕ ਦੀ ਚੋਰੀ ਹੋ ਸਕਦੀ ਹੈ । ਛੋਟੀਆਂ ਤੋਂ ਲੈ ਕੇ ਵੱਡੀਆਂ ਫੈਕਟਰੀਆਂ ਤਕ ਕਿਤਨੇ ਕਰੋੜਾਂ ਰੁਪਏ ਦੀ ਚੋਰੀ ਹੋਵੇਗੀ ਔਰ ਇਹ ਡਿਪਾਰਟਮੈਂਟ ਕੀ ਕਰ ਰਿਹਾ ਹੈ ਔਰ ਹੋਰ ਸਬੰਧਤ ਜੋ ਲੋਕ ਹਨ ਉਹ ਕੀ ਕਰ ਰਹੇ ਹਨ । ਕਦੇ ਇਸ ਪਾਸੇ ਵੀ ਸਾਨੂੰ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਬਿਜਲੀ ਦੀ ਬਚਤ ਵੀ ਕੀਤੀ ਜਾਵੇ । ਬਿਜਲੀ ਸਾਡੀ ਜਿੰਦ ਜਾਨ ਹੈ ਇੰਡਸਟਰੀ ਵਾਸਤੇ ਵੀ ਔਰ ਖੇਤੀਬਾੜੀ ਦੇ ਵਾਸਤੇ ਵੀ ਔਰ ਇਸੇ ਤਰ੍ਹਾਂ ਟਰਾਂਸਪੋਰਟ ਹੈ । ਮੈਂ ਮਾਨਯੋਗ ਮੁੱਖ ਮੰਤਰੀ ਜੀ ਦਾ ਧੰਨਵਾਦੀ ਹਾਂ । ਆਖਿਰ ਵਿੱਚ ਇੱਕ ਗੱਲ ਹੋਰ ਕਹਾਂਗਾ । ਸਪੀਕਰ ਸਾਹਿਬ, ਹੁਣ ਜੋ ਸਾਡੇ ਮੇਨ ਅਦਾਰੇ ਹਨ ਪੀ. ਆਰ. ਟੀ. ਸੀ. ਔਰ ਪੰਜਾਬ ਰੋਡਵੇਜ਼, ਇਸ ਨੂੰ ਸੁਧਾਰਨ ਵਾਸਤੇ ਗੱਲ ਕਰਨੀ ਚਾਹੁੰਦਾ ਹਾਂ । ਮੈਨੂੰ ਖੁਸ਼ੀ ਹੈ ਕਿ ਸਰਕਾਰ ਵਲੋਂ ਇਸ ਵੇਲੇ 1100 ਬਸਾਂ ਹੋਰ ਖਰੀਦਣ ਦਾ ਫੈਸਲਾ ਕੀਤਾ ਗਿਆ ਹੈ । ਮੈਂ ਇਹ ਨਹੀਂ ਕਹਿੰਦਾ ਕਿ ਡਰਾਈਵਰਜ਼ ਔਰ ਕੰਡਕਟਰਜ਼ ਦੀ ਲਾਪਰਵਾਹੀ ਨਹੀਂ ਹੋਵੇਗੀ, ਲੇਕਿਨ ਇਤਨਾ ਘਾਟਾ ਨਹੀਂ ਪੈ ਸਕਦਾ ਜਿੰਨਾਂ ਚਿਰ ਤਕ ਮੈਨੇਜਮੈਂਟਾਂ ਡਿਪੂਆਂ ਦੇ ਮੈਨੇਜਰ/ਜਨਰਲ ਮੈਨੇਜਰਜ਼ ਵਗੈਰਾ ਟਰਾਂਸਪੋਰਟਰਜ਼ ਨਾਲ ਨਾ ਮਿਲੇ ਹੋਣ । ਇਹ ਵੇਖਿਆ ਗਿਆ ਹੈ ਕਿ ਉਨ੍ਹਾਂ ਦੀ ਪ੍ਰਾਈਵੇਟ ਟਰਾਂਸਪੋਰਟਰਜ਼ ਨਾਲ ਮਿਲੀ-ਭੁਗਤ ਹੁੰਦੀ ਹੈ ਜਿਸ ਕਾਰਣ ਰੋਡਵੇਜ਼ ਦੀਆਂ ਬੱਸਾਂ ਰਸਤੇ ਵਿੱਚ ਬਰੇਕ ਡਾਊਨ ਹੁੰਦੀਆਂ ਹਨ ਔਰ ਘਾਟੇ ਵਿੱਚ ਜਾਂਦੀਆਂ ਹਨ ।

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਪ੍ਰਾਈਵੇਟ ਬੱਸਾਂ ਤੁਸੀਂ ਰਸਤੇ ਵਿੱਚ ਖੜੀਆਂ ਨਹੀਂ ਵੇਖੋਗੇ। 100-150 ਕਿਲੋਮੀਟਰ ਦਾ ਸਫਰ ਕਰੋ ਤਾਂ ਇਹ ਪਤਾ ਲਗਦਾ ਹੈ ਕਿ ਰੋਡਵੇਜ਼ ਔਰ ਪੀ. ਆਰ. ਟੀ. ਸੀ. ਦੀਆਂ ਬੱਸਾਂ ਹੀ ਖੜੀਆਂ ਮਿਲਦੀਆਂ ਹਨ ਪ੍ਰਾਈਵੇਟ ਬੱਸਾਂ ਬਰੇਕ ਡਾਊਨ ਨਹੀਂ ਹੁੰਦੀਆਂ।

ਫਿਰ ਜਿਹੜੀ ਇਸ ਮਹਿਕਮੇ ਵਿਚ ਕੁਰੱਪਸ਼ਨ ਹੈ [ਉਹ ਬਹੁਤ ਵਧ ਗਈ ਹੈ। ਜਿਹੜੀ ਸਪੇਅਰ ਪਾਰਟਸ ਦੀ ਖਰੀਦ ਕੀਤੀ ਜਾਂਦੀ ਹੈ, ਇਸ ਵਿਚ ਕਾਫੀ ਕੁਰੱਪਸ਼ਨ ਹੁੰਦੀ ਹੈ। ਮੈਂ ਸਮਝਦਾ ਹਾਂ ਕਿ ਜੇ ਇਨ੍ਹਾਂ ਬੱਸਾਂ ਦੇ ਸਪੇਅਰ ਪਾਰਟਸ ਦੀ ਪਰਚੇਜ਼ ਕਰਨ ਦੇ ਵਿਚ ਜਿਹੜੇ ਟਰਾਂਸਪੋਰਟ ਦੇ ਵਰਕਰਜ਼ ਹਨ, ਜਿਹੜੇ ਕਿ ਮੁਸ਼ਕਲਾਂ ਨੂੰ ਫੇਸ ਕਰਦੇ ਹਨ। ਜੇ ਉਨ੍ਹਾਂ ਦੀ ਖਰੀਦਣ ਵੇਲੇ ਪਾਰਟੀਸਿਪੇਸ਼ਨ ਰੱਖੀ ਜਾਵੇ ਤਾਂ ਇਸ ਨਾਲ ਸਪੇਅਰ ਪਾਰ-ਟਸ ਚੰਗੇ ਮਿਲਣਗੇ ਔਰ ਕੁਰੱਪਸ਼ਨ ਵੀ ਘੱਟ ਸਕਦੀ ਹੈ ਔਰ ਇਸ ਦੀ ਕਾਰਗੁਜ਼ਾਰੀ ਵੀ ਚੰਗੀ ਹੋ ਸਕਦੀ ਹੈ। ਆਖਰ ਵਿੱਚ ਇਕ ਗੱਲ ਕਹਿਕੇ ਮੈਂ ਖਤਮ ਕਰਦਾ ਹਾਂ। ਮੈਂ ਇਸ ਗੱਲ ਦੇ ਵਿਰੁਧ ਨਹੀਂ ਕਿ ਅੱਜ ਦੇ ਹਾਲਾਤ ਦੇ ਮੁਤਾਬਿਕ ਪੁਲਿਸ ਨੂੰ ਵੱਧ ਪੈਸੇ ਖਰਚਣ ਲਈ ਨਾ ਦਿੱਤੇ ਜਾਣ। ਪਿਛਲੇ ਸਮੇਂ ਵਿਚ ਸਿਕਉਰਿਟੀ ਫੋਰਸਿਜ਼ ਤੇ ਸਭ ਤੋਂ ਜ਼ਿਆਦਾ ਖ਼ਰਚ ਕੀਤਾ ਗਿਆ ਹੈ ਔਰ ਹੁਣ ਇਹ ਇਕ ਸੈਨਸੇਟਿਵ ਪੁਆਇੰਟ ਤੇ ਪਹੁੰਚ ਗਿਆ ਹੈ। ਠੀਕ ਹੈ ਰਾਖੀ ਕਰਨੀ ਹੈ ਪਰ ਜਿੰਨਾ ਪੈਸਾ ਦਿੱਤਾ ਜਾਂਦਾ ਹੈ ਉਸ ਦੀ ਕੁਵਰਤੋਂ ਬਹੁਤ ਜ਼ਿਆਦਾ ਕੀਤੀ ਜਾਂਦੀ ਹੈ, ਇਸਨੂੰ ਜ਼ਰੂਰ ਚੈਕ ਕਰਨਾ ਚਾਹੀਦਾ ਹੈ। ਹੁਣ ਇਹ ਜਿਹੜੀ ਮੰਜ਼ੂਰੀ ਮੰਗੀ ਜਾ ਰਹੀ ਹੈ ਇਸ ਨੂੰ ਜ਼ਰੂਰ ਚੈਕ ਕਰਨ ਦੀ ਲੋੜ ਹੈ। ਜਿਹੜੇ ਬੰਦੇ ਰਾਖੀ ਤੇ ਲਾਏ ਜਾਂਦੇ ਹਨ ਉਹ ਤਾਂ ਐਸ. ਪੀ. ਓਜ਼. ਹਨ ਜਿਨ੍ਹਾਂ ਨੂੰ 900-900 ਰੁਪਏ ਤੋਂ ਵੱਧ ਨਹੀਂ ਦਿੱਤੇ ਜਾਂਦੇ ਹਾਲਾਂਕਿ ਉਹ ਕੰਮ ਜ਼ਿਆਦਾ ਕਰਦੇ ਹਨ ਔਰ ਥਾਣਿਆਂ ਤੇ ਜਿਹੜੇ ਪੁਲਿਸ ਵਾਲੇ ਹਨ ਉਹ ਡਿਊਟੀ ਘੱਟ ਕਰਦੇ ਹਨ। ਫਿਰ ਉਨ੍ਹਾਂ ਨੂੰ ਕੋਈ ਅਲਾਊਂਸ ਨਹੀ, ਕੋਈ ਕਿਸੇ ਤਰ੍ਹਾਂ ਦੀ ਦਿਹਾੜੀ ਨਹੀਂ। ਮੈਨੂੰ ਖੁਸ਼ੀ ਹੁੰਦੀ ਅਗਰ ਇਹ ਜਿਹੜਾ ਪੈਸਾ ਮੰਗਿਆ ਜਾ ਰਿਹਾ ਹੈ ਇਹ ਇਸ ਵਾਸਤੇ ਮੰਗਿਆ ਜਾਂਦਾ ਕਿ ਇਹ ਜਿਹੜੇ ਐਸ. ਪੀ. ਓਜ਼ ਹਨ ਉਨ੍ਹਾਂ ਦੀਆਂ ਤਨਖਾਹਾਂ 900/- ਰੁਪਏ ਤੋਂ ਵਧਾਉਣੀਆਂ ਹਨ।

ਸਪੀਕਰ ਸਾਹਿਬ, ਇਕ ਹੋਰ ਆਈਟਮ 16 ਨੰਬਰ ਤੇ ਜਿਹੜੀ ਹੈ ਜਿਸ ਦਾ ਪੁਲਿਸ ਹੋਮ ਡਿਪਾਟਰਮੈਂਟ ਦੇ ਨਾਲ ਤੁਅੱਲਕ ਹੈ। ਇਸ ਵਾਸਤੇ 80 ਲੱਖ ਰੁਪਿਆ ਵਾਲੰਟੀਅਰਜ਼ ਦੇ ਖ਼ਰਚੇ ਵਾਸਤੇ ਰੱਖਿਆ ਗਿਆ ਹੈ। ਇਹ ਠੀਕ ਹੈ ਕਿ ਪੁਲਿਸ ਕਰਮਚਾਰੀਆਂ ਦੇ ਪਰਿਵਾਰ ਨੂੰ ਬਚਾਉਣ ਵਾਸਤੇ ਰੱਖਿਆ ਕਰਨੀ ਬਹੁਤ ਜ਼ਰੂਰੀ ਹੈ ਪਰ ਸਾਨੂੰ ਇਸ ਦੀ ਸਮਝ ਨਹੀਂ ਆਈ ਕਿ ਉਹ ਸਿਕਉਰਿਟੀ ਫੋਰਸ ਦੇ ਜਾਂ ਪੁਲਿਸ ਹੋਮ ਗਾਰਡਜ਼ ਦੇ ਬੰਦੇ ਹੋ ਸਕਦੇ ਹਨ ਪਰ ਇਹ ਵਲੰਟੀਅਰਜ਼ ਕਿਹੜੇ ਆ ਗਏ। ਸਾਨੂੰ ਇਸ ਦੀ ਜਾਣਕਾਰੀ ਮਿਲਣੀ ਚਾਹੀਦੀ ਹੈ। ਕੀ ਇਹ ਕੋਈ ਐਂਟੀ-ਸੋਸ਼ਲ ਐਲੀਮੈਂਟ ਤਾਂ ਨਹੀਂ ਹੈ। ਇਸ ਦੀ ਜਾਣਕਾਰੀ ਮਿਲਣੀ ਚਾਹੀਦੀ ਹੈ। ਇਕ ਗੱਲ ਹੋਰ ਇਹ ਹੈ ਕਿ ਇਹ ਠੀਕ ਹੈ ਕਿ ਪੁਲਿਸ ਨੂੰ ਜ਼ਰੂਰ ਵੱਧ ਅਧਿਕਾਰ ਮਿਲਣੇ ਚਾਹੀਦੇ ਹਨ ਲੇਕਿਨ ਐਨੇ ਅਧਿਕਾਰ ਵੀ ਨਹੀਂ ਹੋਣੇ ਚਾਹੀਦੇ ਕਿ ਪੁਲਿਸ ਜ਼ਿਆਦਤੀਆਂ ਕਰੇ ਜਿਸ ਨਾਲ ਦੇਸ਼ ਦੀ ਅਖੰਡਤਾ ਔਰ ਏਕਤਾ ਨੂੰ ਢਾਹ ਲਗਦੀ ਹੋਵੇ। ਇਸ ਨਾਲ ਐਂਟੀ-ਸੋਸ਼ਲ ਐਲੀਮੈਂਟ ਨੂੰ ਉਤਸ਼ਾਹ ਮਿਲਦਾ ਹੈ। ਜੇਕਰ ਇਸੇ ਤਰ੍ਹਾਂ ਹੁੰਦਾ ਰਿਹਾ ਔਰ ਪੁਲਿਸ ਦੀ ਐਕਸੈਸਿਜ਼ ਨੂੰ ਨਾ ਰੋਕਿਆ ਗਿਆ ਤਾਂ ਹਾਲਾਤ ਮਾੜੇ ਹੋ ਸਕਦੇ ਹਨ। ਇਸ ਲਈ ਸਾਨੂੰ ਇਸ ਤੇ

ਗਹਿਰਾਈ ਨਾਲ ਸੋਚਣਾ ਪਵੇਗਾ । ਇਸ ਤਰ੍ਹਾਂ ਪੁਲਿਸ ਔਰ ਲੋਕਾਂ ਵਿਚ ਪਾੜਾ ਵੱਧ ਰਿਹਾ ਹੈ ਔਰ ਇਹ ਇਸ ਤਰ੍ਹਾਂ ਨਾਲ ਵੱਧਦਾ ਜਾਵੇਗਾ ਜਿਸ ਨਾਲ ਹਾਲਾਤ ਸੁਧਾਰਣ ਵਿਚ ਮੁਸ਼ਕਲ ਹੋ ਸਕਦੀ ਹੈ ।

ਇਹ ਜਿਹੜੇ ਪੁਲਿਸ ਐਕਸੈਸਿਜ਼ ਹਨ ਇਹ ਬਹੁਤ ਹੋ ਰਹੇ ਹਨ । ਮੈਂ ਦੱਸਦਾ ਹਾਂ ਕਿ ਆਮ ਲੋਕਾਂ ਦਾ ਤਾਂ ਕੀ ਹਾਲ ਹੋਣਾ ਹੈ । ਇਹ ਮੇਰੇ ਕੋਲ ਇਕ ਚਿੱਠੀ ਦੀ ਕਾਪੀ ਆਈ ਹੈ, ਚਿੱਠੀ ਤਾਂ ਮੁਖ ਮੰਤਰੀ ਸਾਹਿਬ ਨੂੰ ਹੀ ਗਈ ਹੈ । ਇਸ ਵਿਚ ਕਾਮਰੇਡ ਮਹਿਤਾਬ ਸਿੰਘ ਦੇ ਜਵਾਈ ਨਾਲ ਜੋ ਦੁਰਵਿਵਹਾਰ ਪੁਲਿਸ ਨੇ ਕੀਤਾ ਹੈ ਉਹ ਕਿਸੇ ਸ਼ਬਦਾਂ ਵਿਚ ਵਰਣਨ ਨਹੀਂ ਕੀਤਾ ਜਾ ਸਕਦਾ । ਮੈਂ ਸਮਝਦਾ ਹਾਂ ਕਿ ਜੇ ਪਬਲਿਕ ਨੁਮਾਇੰਦਿਆਂ ਦਾ ਇਹ ਹਾਲ ਹੈ ਜਿਸ ਦੀ ਪਬਲਿਕ ਵਿਚ ਰਿਸਪੈਕਟ ਹੁੰਦੀ ਹੈ ਤਾਂ ਆਮ ਜਨਤਾ ਦਾ ਕੀ ਹਾਲ ਹੁੰਦਾ ਹੋਵੇਗਾ, ਉਹ ਤੁਸੀਂ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ । ਜੇ ਪੁਲਿਸ ਫੋਰਸਿਜ਼ ਇਸ ਤਰ੍ਹਾਂ ਦੇ ਕੰਮ ਕਰਨਗੀਆਂ ਤਾਂ ਆਮ ਲੋਕਾਂ ਨੂੰ ਇਸ ਤੋਂ ਕੀ ਜਸਟਿਸ ਮਿਲੇਗਾ ।

ਇਕ ਗੱਲ ਹੋਰ ਕਹਿਕੇ ਮੈਂ ਸਮਾਪਤ ਕਰਨਾ ਚਾਹੁੰਦਾ ਹਾਂ । ਇਹ ਜੋ ਪੈਸਾ ਮੰਗਿਆ ਹੈ ਘੱਟੋ-ਘੱਟ ਮੇਰੀ ਤਾਂ ਇਸ ਦੇ ਲਈ ਸਹਿਮਤੀ ਨਹੀਂ ਹੈ । ਇਹ ਪਹਿਲਾਂ ਮਿਲ ਜਾਂਦਾ ਤਾਂ ਇਸ ਦੀ ਥਾਰੋਲੀ ਸਟੱਡੀ ਕਰ ਲੈਂਦੇ ਅਤੇ ਹੋਰ ਵੀ ਇਸ ਦੇ ਨਾਲ ਦੂਸਰੀਆਂ ਚੀਜ਼ਾਂ ਕੰਪੇਅਰ ਕਰ ਲੈਂਦੇ । ਅਸੀਂ ਨਵੇਂ ਮੈਂਬਰ ਹਾਂ ਅਤੇ ਪਿਛਲੀਆਂ ਵੀ ਸਪਲੀਮੈਂਟਰੀ ਡਿਮਾਂਡਜ਼ ਵੇਖ ਲੈਂਦੇ ਕਿ ਅੱਗੇ ਵੀ ਇਤਨੀ ਵੱਡੀ ਰਕਮ ਦਿੱਤੀ ਗਈ ਹੈ ਜਾਂ ਨਹੀਂ ਦਿੱਤੀ ਗਈ । ਮੈਨੂੰ ਤਾਂ ਇਹ ਬਹੁਤ ਜ਼ਿਆਦਾ ਅਮਾਂਊਂਟ ਲਗਦੀ ਹੈ ਔਰ ਇਸ ਤੋਂ ਜ਼ਰੂਰ ਗੁਰੇਜ਼ ਕਰਨਾ ਚਾਹੀਦਾ ਹੈ । ਹੁਣ ਕਿਉਂਕਿ ਸਾਨੂੰ ਪਤਾ ਹੈ ਕਿ ਪੈਸਾ ਤਾਂ ਮਿਲ ਹੀ ਜਾਣਾ ਹੈ ਨਾਲ ਹੀ ਸਾਨੂੰ ਵੱਖ ਵੱਖ ਮਹਿਕਮਿਆਂ ਦੇ ਮੰਤਰੀ ਸਾਹਿਬਾਨ ਬੈਠੇ ਹਨ, ਉਹ ਇਸ ਗੱਲ ਦੀ ਗਰੰਟੀ ਦੇਣ ਕਿ ਠੀਕ ਵਰਤੋਂ ਹੋਵੇਗੀ ਕੋਈ ਦੁਰ ਵਰਤੋਂ ਨਹੀਂ ਹੋਵੇਗੀ ।......

(ਇਕ ਆਵਾਜ਼ : ਇਹ ਅਮਾਊਂਟ ਖ਼ਰਚ ਹੋ ਚੁੱਕੀ ਹੈ ।) ਜੇਕਰ ਖਰਚੀ ਜਾ ਚੁੱਕੀ ਹੈ ਤਾਂ ਠੀਕ ਹੈ ਜੀ ।

**ਸ਼੍ਰੀ ਰਮੇਸ਼ ਦੱਤ** (ਅਨੰਦਪੁਰ ਸਾਹਿਬ) : ਮਾਨਯੋਗ ਸਪੀਕਰ ਸਾਹਿਬ, ਸਪਲੀਮੈਂਟਰੀ ਡਿਮਾਂਡਜ਼ ਰਾਹੀਂ ਵੱਖੋ ਵੱਖ ਮਹਿਕਮਿਆਂ ਲਈ ਪੈਸਾ ਮੰਗਿਆ ਗਿਆ ਹੈ । ਇਹ ਪੈਸੇ ਖ਼ਰਚ ਹੋ ਚੁੱਕੇ ਹਨ । ਇਸ ਪੈਸੇ ਨੂੰ ਬਿਊਰੋਕਰੇਸੀ ਕਿਸ ਤਰੀਕੇ ਦੇ ਨਾਲ ਖ਼ਰਚ ਕਰਦੀ ਹੈ । ਉਹ ਸਭ ਨੂੰ ਪਤਾ ਹੈ । ਇਹ ਪੈਸਾ ਨਜਾਇਜ਼ ਖ਼ਰਚ ਕੀਤਾ ਜਾਂਦਾ ਹੈ । ਮੈਂ ਪਲੈਨਿੰਗ ਬੋਰਡ ਦਾ ਮੈਂਬਰ ਰਿਹਾ ਹਾਂ । ਪਿਛਲੇ ਸਾਲ ਜੋ ਪਲੈਨਿੰਗ ਬੋਰਡ ਵਿਚ ਪੈਸੇ ਗਏ ਸਨ ਇਹ ਇਕ ਲੱਖ 25 ਹਜ਼ਾਰ ਰੁਪਿਆ ਸੀ । 92-92 ਹਜ਼ਾਰ ਰੁਪਿਆ ਐਵੇਂ ਹੀ ਖ਼ਰਚ ਕਰ ਦਿੱਤਾ । ਲੋਕਾਂ ਦੇ ਰੁਪਏ ਨੂੰ ਠੀਕ ਤਰੀਕੇ ਦੇ ਨਾਲ ਖ਼ਰਚ ਨਹੀਂ ਕੀਤਾ ਜਾ ਰਿਹਾ । ਡਿਪਾਰਟਮੈਂਟ-ਵਾਈਜ਼ ਹਰ ਮਹਿਕਮੇ ਨੇ ਜੋ ਰੁਪਿਆ ਖ਼ਰਚ ਕੀਤਾ ਹੈ ਉਸ ਦੀ ਪੜਤਾਲ ਹੋਣੀ ਚਾਹੀਦੀ ਹੈ । ਸਾਰੇ ਦਾ ਸਾਰਾ ਪੈਸਾ ਗੰਦੀਆਂ ਨਾਲੀਆਂ ਤੇ ਸਕੂਲਾਂ ਤੇ ਅਤੇ ਹੋਰ ਚੰਗੇ ਕੰਮਾਂ ਤੇ ਖ਼ਰਚ ਹੋਣਾ ਚਾਹੀਦਾ ਹੈ । ਇਥੇ ਕਿਹਾ ਗਿਆ

[ਸ਼੍ਰੀ ਰਮੇਸ਼ ਦੱਤ]

ਹੈ ਕਿ ਸਾਢੇ 12% ਜਾਂ 25% ਰੁਪਿਆ ਕਮਿਸ਼ਨ ਦਾ ਬਣਦਾ ਹੈ। ਹੈਡ ਆਫ ਦੀ ਡਿਪਾਰਟਮੈਂਟ ਦੇ ਥਰੂ ਰੁਪਿਆ ਖ਼ਰਚ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਇਰੀਗੇਸ਼ਨ ਦੀ ਬਹੁਤ ਵੱਡੀ ਰਕਮ ਹੈ। ਇਰੀਗੇਸ਼ਨ ਤੇ ਬਹੁਤ ਰੁਪਿਆ ਖ਼ਰਚ ਕੀਤਾ ਗਿਆ ਹੈ। ਅਨੰਦਪੁਰ ਸਾਹਿਬ, ਤਹਿਸੀਲ ਨੂਰਪੁਰ ਬੇਦੀ ਕੰਡੀ ਦਾ ਇਲਾਕਾ ਹੈ। ਇਸ ਕੰਡੀ ਦੇ ਇਲਾਕੇ ਵਿਚ ਟਿਊਬਵੈਲ ਸੈਂਕਸ਼ਨ ਹੋਏ ਸਨ ਪਰ ਵਰਲਡ ਬੈਂਕ ਦੀ ਇਕ ਵੀ ਸਕੀਮ ਚਾਲੂ ਨਹੀਂ ਹੋਈ। ਪਿਛਲੀ ਸਰਕਾਰ ਵੇਲੇ ਚੀਫ ਮਨਿਸਟਰ ਸਾਹਿਬ, ਖ਼ੁਦ ਜਾ ਕੇ ਨੂਰਪੁਰ ਬੇਦੀ ਵਿਚ ਆਈ. ਟੀ. ਆਈ. ਦਾ ਨੀਂਹ ਪੱਥਰ ਰੱਖ ਕੇ ਆਏ ਸਨ ਪਰ ਅਜੇ ਤਕ ਉਹ ਚਾਲੂ ਨਹੀਂ ਹੋਇਆ। ਪੈਸਾ ਖ਼ਰਚੀ ਜਾਂਦੇ ਹਨ। ਪੈਸੇ ਫਜ਼ੂਲ ਖ਼ਰਚੀ ਜਾ ਰਹੇ ਹਨ। ਹਰ ਡਿਪਾਰਟਮੈਂਟ ਨੇ ਹੋਰ ਜ਼ਿਆਦਾ ਪੈਸੇ ਮੰਗਣ ਦੀ ਕੋਸ਼ਿਸ਼ ਕੀਤੀ ਹੈ। ਹੈਲਥ ਡਿਪਾਰਟਮੈਂਟ ਨੇ ਵੀ ਹੋਰ ਜ਼ਿਆਦਾ ਪੈਸਾ ਮੰਗਿਆ ਹੈ ਅਤੇ ਹਸਪਤਾਲਾਂ ਦੇ ਅੰਦਰ ਗਰੀਬ ਆਦਮੀ ਨੂੰ ਦਵਾਈਆਂ ਨਹੀਂ ਮਿਲਦੀਆਂ। ਜਿਨ੍ਹਾਂ ਗਰੀਬਾਂ ਵਾਸਤੇ ਇਹ ਪੈਸਾ ਰੱਖਿਆ ਗਿਆ ਹੈ। ਉਨ੍ਹਾਂ ਨੂੰ ਫੈਸੀਲਿਟੀਜ਼ ਮਿਲਣੀਆਂ ਚਾਹੀਦੀਆਂ ਹਨ। ਕੋਈ ਵੀ ਪੈਸਾ, ਚਾਹੇ ਬਿਊਰੋਕਰੇਸੀ ਹੋਵੇ ਜਾਂ ਹੁਣ ਦੀ ਸਰਕਾਰ ਹੋਵੇ, ਉਹ ਠੀਕ ਖ਼ਰਚ ਨਹੀਂ ਹੋ ਰਿਹਾ। ਇਹ ਪੈਸਾ ਪੰਜਾਬ ਦੀ ਬਿਹਤਰੀ ਵਾਸਤੇ ਖ਼ਰਚ ਹੋਣਾ ਚਾਹੀਦਾ ਹੈ। ਟਾਈਮ ਬਾਊਂਡ ਕੰਮ ਹੋਣੇ ਚਾਹੀਦੇ ਹਨ। ਸਪੀਕਰ ਸਾਹਿਬ, ਦਿਨ ਪ੍ਰਤੀ ਦਿਨ ਰੁਪਏ ਦੀ ਕੀਮਤ ਘੱਟ ਰਹੀ ਹੈ। ਇਥੇ ਬੜੇ ਜ਼ੋਰ ਦੇ ਨਾਲ ਕਿਹਾ ਗਿਆ ਹੈ ਕਿ ਕਣਕ ਦੀ ਕੀਮਤ ਇਕ ਰੁਪਿਆ ਨਹੀਂ ਬਲਕਿ 25/- ਰੁਪਏ ਵਧਾ ਦਿੱਤੇ ਗਏ ਹਨ। ਮੈਂ ਦਸਣਾ ਚਾਹੁੰਦਾ ਹਾਂ ਕਿ ਇਕ ਰੁਪਏ ਦਾ ਕੀਮਤ ਵੀ ਪਹਿਲਾਂ ਕੀ ਸੀ ਅਤੇ ਹੁਣ ਕੀ ਰਹਿ ਗਈ ਹੈ ? ਇਸ ਦਾ ਪੰਜਾਬ ਸਰਕਾਰ ਨੇ ਕੋਈ ਜ਼ਿਕਰ ਨਹੀਂ ਕੀਤਾ। ਕੋਈ ਵੀ ਪ੍ਰਾਜੈਕਟ ਤਿਆਰ ਕਰਨ ਤੋਂ ਪਹਿਲਾਂ ਪੂਰੀ ਤਰ੍ਹਾਂ ਪਰਾਪਰ ਤਰੀਕੇ ਨਾਲ ਸੋਚੋ। ਸਾਰੀ ਚੀਜ਼ ਸੋਚ ਵਿਚਾਰ ਕਰਨ ਤੋਂ ਬਾਅਦ ਹੀ ਕੰਮ ਸ਼ੁਰੂ ਕਰਨਾ ਚਾਹੀਦਾ ਹੈ। ਲੋਕਾਂ ਦਾ ਰੁਪਿਆ ਬਿਲਕੁਲ ਬਰਬਾਦ ਕੀਤਾ ਜਾ ਰਿਹਾ ਹੈ ! ਕੋਈ ਵੀ ਡਿਪਾਰਟਮੈਂਟ ਹੈ, ਚਾਹੇ ਹੈਲਥ ਡਿਪਾਰਟਮੈਂਟ ਹੈ ਜਾਂ ਇਰੀਗੇਸ਼ਨ ਦਾ ਮਹਿਕਮਾ ਹੈ। ਮੈਂ ਸਮਝਦਾ ਹਾਂ ਕਿ ਸਪੀਕਰ ਸਾਹਿਬ, ਜਿਥੋਂ ਤੱਕ ਆਪਣੇ ਬਲਾਕ ਦਾ ਤੁਅਲਕ ਹੈ ਸਾਡਾ ਬਲਾਕ ਸਾਰੇ ਪੰਜਾਬ ਤੋਂ ਪਛੜਿਆ ਹੋਇਆ ਇਲਾਕਾ ਹੈ। 14 ਸਕੂਲ ਹਨ ਪਰ ਇਕ ਵੀ ਕਾਲਜ ਨਹੀਂ ਹੈ। ਅਨੰਦਪੁਰ ਸਾਹਿਬ ਵਿਖੇ ਗੁਰੂ ਤੇਗ ਬਹਾਦੁਰ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਦੀ ਸਿਰਜਣਾ ਕੀਤੀ ਹੈ।

ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਵੇਲੇ ਆਨੰਦਪੁਰ ਸਾਹਿਬ ਦੀ ਤਹਿਸੀਲ ਬਣੀ ਨੂੰ 26 ਸਾਲ ਹੋ ਗਏ ਹਨ ਪਰ ਹਾਲੇ ਤੱਕ ਉਥੇ ਕੋਈ ਕਾਲਜ ਨਹੀਂ ਹੈ, ਕੋਈ ਆਈ. ਟੀ. ਆਈ. ਨਹੀਂ ਹੈ। ਮੈਂ ਕੱਲ੍ਹ ਵੀ ਇਨ੍ਹਾਂ ਨੂੰ ਕਿਹਾ ਸੀ ਕਿ ਜੇ ਇਹ ਕੰਮ ਸਰਕਾਰ ਕਰ ਦੇਵੇ ਤਾਂ ਮੈਂ ਇਸ ਦਾ ਬੜਾ ਸ਼ੁਕਰਗੁਜ਼ਾਰ ਹੋਵਾਂਗਾ। ਸਾਡੀ ਇਹ ਹਾਲਤ ਹੈ ਕਿ ਅਗਰ ਇਕ ਘੰਟਾ ਵੀ ਬਾਰਸ਼ ਹੋ ਜਾਵੇ ਤਾਂ ਅਨੰਦਪੁਰ ਤੋਂ ਰੋਪੜ ਜਾਣ ਨੂੰ ਕੋਈ ਰਸਤਾ ਨਹੀਂ ਰਹਿੰਦਾ। ਇਨ੍ਹਾਂ ਡਿਮਾਂਡਜ਼ ਵਿਚ ਪੀ. ਡਬਲਿਯੂ. ਡੀ. ਵਾਲਿਆਂ ਨੇ ਬੜੇ ਪੈਸੇ ਮੰਗੇ ਹਨ। ਪਰ ਉਹ ਪੈਸੇ ਕਿੱਥੇ ਕਿੱਥੇ ਲਾਏ, ਇਸ ਵਿਚ ਕੋਈ ਡਿਟੇਲ ਪ੍ਰੋਵਾਈਡਿਡ ਨਹੀਂ। ਇਹ ਪੈਸੇ ਕਿਸ ਲਈ ਮੰਗੇ ਗਏ ਹਨ। ਸਾਨੂੰ ਏਥੇ ਨਵੇਂ ਹੋਣ ਦੇ ਨਾਤੇ ਕੋਈ ਬਹੁਤਾ ਜ਼ਿਆਦਾ ਤਜਰਬਾ ਨਹੀਂ ਹੈ ਅਤੇ ਅਸੀਂ ਚੰਗੀ ਤਰ੍ਹਾਂ ਪੜ੍ਹ ਵੀ ਨਹੀਂ

ਸਕੇ । ਪਰ ਇਸ ਵਿਚ ਬਿਊਰੋਕਰੇਸੀ ਨੇ ਬੜੀ ਓਵਰ ਡਰਾਫਟਿੰਗ ਕੀਤੀ ਹੈ, ਰੁਪਏ ਨੂੰ ਬੜੀ ਨਿਰਦਇਤਾ ਨਾਲ ਲੁਟਾਇਆ ਗਿਆ ਹੈ । ਇਹ ਬੜੀ ਅਫਸੋਸਨਾਕ ਗੱਲ ਹੈ । ਇਸ ਕਰਕੇ ਮੈਂ ਆਪਣੇ ਵਲੋਂ, ਆਪਣੀ ਪਾਰਟੀ ਵਲੋਂ ਚਾਹੇ ਰੁਪਿਆ ਪਾਸ ਵੀ ਹੋ ਜਾਵੇ ਇਸ ਦੀ ਵਿਰੋਧਤਾ ਕਰਾਂਗਾ । ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਸਾਨੂੰ ਏਥੇ ਬੋਲਣ ਦਾ ਮੌਕਾ ਦਿੱਤਾ ਹੈ ਅਤੇ ਸਾਰੇ ਹਾਊਸ ਦਾ ਧੰਨਵਾਦ ਕਰਦਾ ਹਾਂ ।

**ਵਿੱਤ ਮੰਤਰੀ (ਡਾਕਟਰ ਕੇਵਲ ਕ੍ਰਿਸ਼ਨ)** : ਸਪੀਕਰ ਸਾਹਿਬ, ਇਹ ਸਪਲੀਮੈਂਟਰੀ ਡਿਮਾਂਡਜ਼ ਫਾਰ ਗ੍ਰਾਂਟਸ ਹਾਊਸ ਵਿਚ ਪੇਸ਼ ਹੋਈਆਂ ਹਨ । ਉਨ੍ਹਾਂ ਬਾਰੇ ਮਾਨਯੋਗ ਮੈਂਬਰਾਂ ਨੇ ਆਪਣੇ ਕੁਝ ਵਿਚਾਰ ਪ੍ਰਗਟ ਕੀਤੇ ਹਨ । ਮੈਂ ਸਦਨ ਦੇ ਕੁਝ ਨਵੇਂ ਮੈਂਬਰਾਂ ਨੂੰ ਅਰਜ਼ ਕਰ ਦੇਵਾਂ ਕਿ ਇਹ ਖ਼ਰਚਾ 312 ਕਰੋੜ 24 ਲੱਖ 81 ਹਜ਼ਾਰ ਦੇ ਕਰੀਬ ਹੈ, ਇਹ ਖਰਚਾ 1991-92 ਵਿੱਚ 31 ਮਾਰਚ ਤੱਕ, ਅੱਜ ਤਕਰੀਬਨ 27 ਮਾਰਚ ਹੋ ਗਈ ਹੈ, ਇਹ ਲਗਭਗ ਖਰਚਾ ਹੋ ਚੁਕਾ ਹੈ । ਇਸ ਦੀ ਮਨਜ਼ੂਰੀ ਸਦਨ ਕੋਲੋਂ ਚਾਹੀਦੀ ਹੈ । ਇਸ ਵਿੱਚ ਜਿਹੜਾ ਬੀ. ਜੇ. ਪੀ. ਮੈਂਬਰਾਂ ਵਲੋਂ ਵਿਰੋਧ ਕੀਤਾ ਗਿਆ ਹੈ, ਉਸ ਖਰਚੇ ਦਾ ਜ਼ਿਆਦਾ ਹਿੱਸਾ 119 ਕਰੋੜ ਰੁਪਿਆ ਜਿਹੜਾ ਹੈ, ਉਸ ਦਾ ਵੱਡਾ ਭਾਗ ਏ. ਡੀ. ਏ. ਦੀਆਂ ਕਿਸ਼ਤਾਂ ਜਿਹੜੀਆਂ ਅਸੀਂ ਆਪਣੇ ਮੁਲਾਜ਼ਮਾਂ ਨੂੰ, ਸਰਕਾਰੀ ਕਰਮਚਾਰੀਆਂ ਨੂੰ ਅਤੇ ਦੂਜੇ ਜਿਹੜੇ ਕਰਮਚਾਰੀ ਹਨ, ਉਨ੍ਹਾਂ ਨੂੰ ਮਹਿੰਗਾਈ ਭੱਤੇ ਵਜੋਂ ਦਿੰਦੇ ਹਾਂ, ਉਹ ਸੱਭ ਤੋਂ ਵੱਧ ਬਣਦਾ ਹੈ ।

**ਸ੍ਰੀ ਰਮੇਸ਼ ਦੱਤ** : 119 ਕਰੋੜ ਰੁਪਿਆ ਬੜਾ ਵੱਡਾ ਹਿੱਸਾ ਹੈ ।

**ਇੱਕ ਆਵਾਜ਼** : ਰਹੋ ਤਾਂ ਨਾ ਦੇਈਏ. .

**ਵਿੱਤ ਮੰਤਰੀ** : ਨਾ ਦੇਣ ਦੀ ਤਾਂ ਗੱਲ ਹੀ ਨਹੀਂ । ਉਨ੍ਹਾਂ ਨੂੰ ਵੀ ਪੈਸਾ ਮਿਲਣਾ ਚਾਹੀਦਾ ਹੈ । ਦੂਜੀ ਵੱਡੀ ਰਕਮ ਸਿਕਿਓਰਟੀ ਪਰਪਚਿਜ਼ ਵਾਸਤੇ ਹੈ । ਅੱਜ ਪੰਜਾਬ ਵਿੱਚ ਹਾਲਾਤ ਦਿਨ-ਬ-ਦਿਨ ਵਿਗੜ ਰਹੇ ਹਨ । ਇਨ੍ਹਾਂ ਹਾਲਾਤ ਵਿੱਚ ਕਿੰਨੇ ਵਹੀਕਲ ਖਰੀਦਣੇ ਪਏ ਸਿਕਿਓਰਟੀ ਫੋਰਸਿਜ਼ ਵਾਸਤੇ ਅਤੇ ਏਥੇ ਵੀ ਸਾਥੀਆਂ ਨੂੰ ਸੁਰੱਖਿਆ ਪ੍ਰਦਾਨ ਕਰਨੀ ਪਈ ਹੈ, ਇਸ ਗੱਲ ਤੇ ਤਕਰੀਬਨ 80 ਕਰੋੜ ਤੋਂ ਜ਼ਿਆਦਾ ਕੋਈ 100 ਕਰੋੜ ਦੇ ਕਰੀਬ ਖਰਚਾ ਕੀਤਾ ਗਿਆ ਹੈ । ਮੈਂ ਸਮਝਦਾ ਹਾਂ ਕਿ ਜੇਕਰ ਪੰਜਾਬ ਵਿੱਚ ਲੋਕਾਂ ਨੂੰ ਸੁਰੱਖਿਆ ਪ੍ਰਦਾਨ ਨਾ ਕੀਤੀ ਗਈ, ਸਿਕਿਓਰਟੀ ਦਾ ਪ੍ਰਬੰਧ ਨਾ ਕੀਤਾ ਗਿਆ ਹੁੰਦਾ ਤਾਂ ਸ਼ਾਇਦ ਪੰਜਾਬ ਦੇ ਹਾਲਾਤ ਇਸ ਤੋਂ ਵੀ ਹਜ਼ਾਰ ਗੁਣਾਂ ਵੱਧ ਖਰਾਬ ਹੁੰਦੇ । ਇਲੈਕਸ਼ਨ ਦੇ ਖਰਚੇ ਤੇ ਵੀ ਥੋੜੀ ਜਿਹੀ ਮੇਰੇ ਸਾਥੀਆਂ ਨੇ ਟਿੱਪਣੀ ਕੀਤੀ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਲੈਕਸ਼ਨ ਦਾ ਇਕ ਕਾਂਟੀਨਿਊਅਸ ਪ੍ਰਾਸੈਸ ਹੈ । 1991 ਵਿਚ ਪਹਿਲਾਂ ਵੀ ਇਲੈਕਸ਼ਨ ਹੋਏ ਸੀ ਅਤੇ ਫੇਰ ਦੂਸਰੇ ਹੋਏ । ਇਸ ਇਲੈਕਸ਼ਨ ਵਿੱਚ ਖਰਚਾ ਜਿਹੜਾ ਹੋਇਆ ਹੈ ਇਸ ਗੱਲ ਤੇ, ਮੈਂ ਧੰਨਵਾਦ ਕਰਦਾ ਹਾਂ ਨਰਸਿੰਮਹਾ ਰਾਓ ਸਰਕਾਰ ਦਾ ਜਿਸਨੇ ਇਲੈਕਸ਼ਨ ਕਰਵਾਏ ਹਨ ਅਤੇ ਇਸ ਵਿੱਚ ਫੂਲਪਰੂਫ ਸਿਕਿਓਰਟੀ ਦਿੱਤੀ ਹੈ ਜਿਸ ਨਾਲ ਕਿਸੇ ਨੂੰ ਵੀ ਇਲੈਕਸ਼ਨਾਂ ਦੇ ਦੌਰਾਨ, ਕਿਸੇ Candidate ਨੂੰ ਝਰੀਟ ਤੱਕ ਨਹੀਂ ਆਉਣ ਦਿੱਤੀ । ਇਹ ਇਕ ਐਸਾ ਕੰਮ ਹੋਇਆ ਹੈ ਸੈਂਟਰਲ ਸਰਕਾਰ ਦੀ ਮਿਹਰਬਾਨੀ

[ਵਿੱਤ ਮੰਤਰੀ]

ਦੇ ਨਾਲ ਜਿਸ ਨਾਲ ਲੋਕਾਂ ਦੁਆਰਾ ਚੁਣੀ ਹੋਈ ਸਰਕਾਰ ਹੋਂਦ ਵਿੱਚ ਆਈ ਹੈ । ਤੁਸੀਂ ਵੀ ਅਤੇ ਅਸੀਂ ਸਾਰੇ ਏਸੇ ਵਜਾਹ ਨਾਲ ਅੱਜ ਏਥੇ ਬੈਠੇ ਹਾਂ, ਇਸ ਪਵਿੱਤਰ ਹਾਊਸ ਵਿੱਚ ਜਿਥੇ ਡੈਮੋਕਰੇਸੀ ਦੀ, ਜਮਹੂਰੀਅਤ ਦੀ ਅਤੇ ਪ੍ਰਜਾਤੰਤਰ ਦੀ, ਲੋਕਾਂ ਦੁਆਰਾ ਚੁਣੀ ਹੋਈ ਸਰਕਾਰ ਦੀ ਬਹੁਤ ਜ਼ਿਆਦਾ ਜ਼ਰੂਰਤ ਹੈ । ਨਾਲ ਹੀ ਕੁਝ ਕਰਜ਼ੇ ਲਏ ਹੁੰਦੇ ਹਨ । ਕੋਆਪਰੇਸ਼ਨ ਡਿਪਾਰਟਮੈਂਟ ਨੇ ਨਬਾਰਡ ਬੈਂਕ ਜਿਹੜਾ ਹੈ, ਉਸਦੇ 29-30 ਕਰੋੜ ਰੁਪਏ ਵਾਪਸ ਕੀਤੇ ਹਨ। ਕਈ ਸੈਂਟਰਲ ਸਰਕਾਰ ਦੀਆਂ ਸਪਾਂਸਰਡ ਸਕੀਮਾਂ ਹਨ । ਉਨ੍ਹਾਂ ਵਾਸਤੇ 21-22 ਕਰੋੜ ਦੇ ਕਰੀਬ ਲੋਕਾਂ ਦਾ ਕਰਜ਼ਾ ਮੁਆਫ ਕੀਤਾ ਸੀ । ਜਿਸ ਨਾਲ 21.50 ਕਰੋੜ ਰੁਪਏ ਦੇ ਕਰੀਬ ਸਰਕਾਰ ਤੇ ਭਾਰ ਪਿਆ ਹੈ । ਮੈ ਸਮਝਦਾ ਹਾਂ ਕਿ ਉਹ ਪਾਲਿਸੀ ਦੇ ਮੁਤਾਬਿਕ ਹੈ । ਕੋਆਪਰੇਟਿਵ ਸੁਸਾਇਟੀਆਂ ਨੇ ਕਰਜ਼ੇ ਮੁਆਫ਼ ਕੀਤੇ ਹਨ ਔਰ ਪੰਜਾਬ ਸਰਕਾਰ ਲਈ ਉਹ ਪੈਸਾ ਉਨ੍ਹਾਂ ਨੂੰ ਦੇਣਾ ਜ਼ਰੂਰੀ ਸੀ । ਸੋ, ਇਹ ਜਿਹੜਾ ਵੇਰਵਾ ਮੰਗਿਆ ਜਾਂਦਾ ਹੈ ਕਿ ਉਹ ਬੰਦੇ ਕਿਹੜੇ ਕਿਹੜੇ ਹਨ, ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸਦਨ ਹਾਲੇ ਕਾਫ਼ੀ ਦਿਨ ਹੋਰ ਚਲਣਾ ਹੈ । ਮੈਂ ਅਰਜ਼ ਕਰਾਂਗਾ ਕਿ ਉਹ ਇਨ੍ਹਾਂ ਚੀਜ਼ਾਂ ਬਾਰੇ ਬਕਾਇਦਾ ਤੌਰ ਤੇ ਸਵਾਲ ਦੇਣ, ਉਨ੍ਹਾਂ ਨੂੰ ਜਿਹੜਾ ਵੀ ਵੇਰਵਾ ਚਾਹੀਦਾ ਹੋਵੇਗਾ, ਮਿਲ ਜਾਵੇਗਾ । ਇਹ ਜਿਹੜਾ ਸਿਲਸਿਲਾ ਹੈ ਸਪਲੀਮੈਂਟਰੀ ਡਿਮਾਂਡਜ਼ ਦਾ, ਇਹ ਹਰ ਸਾਲ ਅਤੇ ਹਰ ਬਜਟ ਵਿਚ ਇਸੇ ਤਰ੍ਹਾਂ ਪੇਸ਼ ਹੁੰਦਾ ਹੈ, ਚਾਹੇ ਪ੍ਰੈਜ਼ੀਡੈਂਟ ਰੂਲ ਹੀ ਕਿਉਂ ਨਾ ਹੋਵੇ । ਮੈਂ ਆਪਣੇ ਅਫਸਰਾਂ ਨਾਲ ਡਿਸਕਸ ਕੀਤਾ ਸੀ ਅਤੇ ਇਹ ਪੁੱਛਿਆ ਸੀ ਕਿ ਕੀ ਪਿਛਲੇ ਸਾਲ ਵੀ 312 ਕਰੋੜ ਰੁਪਏ ਦੀਆਂ ਸਪਲੀਮੈਂਟਰੀ ਡਿਮਾਂਡਜ਼ ਲਿਆਂਦੀਆਂ ਸਨ, ਤਾਂ ਉਨ੍ਹਾਂ ਦਾ ਕਹਿਣਾ ਸੀ ਕਿ ਲਗਭਗ ਇੰਨੀ ਰਕਮ ਦੀਆਂ ਹੀ ਸਨ । ਮੈਂ 6 ਵਾਰੀ ਚੁਣਿਆ ਹੋਇਆ ਇਸ ਪਵਿੱਤਰ ਸਦਨ ਵਿਚ ਆਇਆ ਹਾਂ (ਥੰਪਿੰਗ) । ਤਜਰਬੇ ਦੇ ਆਧਾਰ ਤੇ ਮੈਨੂੰ ਇਹ ਗੱਲ ਕਹਿਣ ਵਿਚ ਕੋਈ ਸੰਕੋਚ ਨਹੀਂ ਕਿ ਇਹ ਜ਼ਰੂਰੀ ਸਿਲਸਿਲਾ ਹੈ । ਸਗੋਂ ਇਹਦੇ ਨਾਲੋਂ 10-15% ਤੱਕ ਬਲਕਿ 20% ਤੱਕ ਜ਼ਿਆਦਾ ਖਰਚਾ ਹੋਣ ਦਾ ਡਰ ਰਹਿੰਦਾ ਹੈ । ਕਈ ਜ਼ਰੂਰੀ ਖਰਚੇ ਹੁੰਦੇ ਹਨ, ਅਨਫੋਰਸੀਨ ਖਰਚੇ ਵੀ ਹੁੰਦੇ ਹਨ । ਇਕ ਡੈਮੋਕਰੇਟਿਕ ਸਿਸਟਮ ਵਿਚ ਇਹ ਇਕ ਜ਼ਰੂਰੀ ਸਿਲਸਿਲਾ ਹੈ । ਤੁਸੀਂ ਅਗਲੇ ਸਾਲ ਵੀ ਵੇਖੋਗੇ ਕਿ ਸਾਨੂੰ ਇਸ ਤਰ੍ਹਾਂ ਦਾ ਹੀ ਖਰਚਾ ਹੋਰ ਮੰਗਣਾ ਪਵੇਗਾ । ਇਹ ਕੋਈ ਬਹੁਤੀ ਚਿੰਤਾ ਜਾਂ ਪਰੇਸ਼ਾਨੀ ਦੀ ਗੱਲ ਨਹੀਂ ਹੈ । ਮੁਲਾਜ਼ਮਾਂ ਨੂੰ ਏ. ਡੀ ਏ. ਦੀਆਂ ਕਿਸ਼ਤਾਂ ਦੇਣ ਲਈ ਅਤੇ ਪਿਛਲੇ ਕਰਜ਼ੇ ਵਾਪਸ ਕਰਨ ਲਈ ਇਹ ਸਾਰਾ ਕੁਝ ਕੀਤਾ ਗਿਆ ਹੈ ।

ਕੁਝ ਅੱਛੇ ਸੁਝਾਓ ਵੀ ਆਏ ਹਨ । ਸੀ. ਪੀ. ਆਈ. ਦੇ ਸ੍ਰੀ ਹਰਦੇਵ ਸਿੰਘ ਜੀ ਨੇ ਬਹੁਤ ਅੱਛੇ ਸੁਝਾਅ ਦਿੱਤੇ ਹਨ । ਖਾਸ ਤੌਰ ਤੇ ਇਹ ਕਿ ਸਟੱਡੀ ਕਰਨ ਲਈ ਕੁਝ ਟਾਈਮ ਜ਼ਿਆਦਾ ਚਾਹੀਦਾ ਹੈ । ਮੈਂ ਵੀ ਸਮਝਦਾ ਹਾਂ ਕਿ ਸਪਲੀਮੈਂਟਰੀ ਡਿਮਾਂਡਜ਼ ਵਾਸਤੇ 3 ਦਿਨ ਹੀ ਸਿਰਫ ਮਿਲੇ ਹਨ । ਇਹ ਵੀ ਸ਼ਿਕਾਇਤ ਕੀਤੀ ਗਈ ਹੈ ਕਿ ਇਹ ਬਹੁਤ ਜ਼ਿਆਦਾ ਅਮਾਊਂਟ ਹੈ । ਲੇਕਿਨ ਮੈਂ ਕਹਿੰਦਾ ਹਾਂ ਕਿ ਜੇਕਰ ਤੁਸੀਂ ਨਫੀ ਜਮ੍ਹਾਂ ਕਰਕੇ ਵੇਖੋ ਤਾਂ ਤੁਹਾਨੂੰ ਪਤਾ ਲਗੇਗਾ ਕਿ ਲਗਭਗ 100 ਕਰੋੜ ਰੁਪਏ ਦਾ ਖਰਚਾ ਰਹਿ ਜਾਂਦਾ ਹੈ । ਬਾਕੀ ਤਾਂ ਕਰਜ਼ੇ ਨਿਪਟਾਉਣ ਵਿਚ, ਏ. ਡੀ. ਏ. ਦੀਆਂ ਕਿਸ਼ਤਾਂ ਦੇਣ ਵਿਚ ਅਤੇ ਖਾਸ ਤੌਰ ਤੇ ਲੋਕਾਂ ਦੀ ਸੁਰਕਸ਼ਾ ਵਾਸਤੇ ਹੋਮ ਗਾਰਡਜ਼ ਲਈ ਜ਼ਿਆਦਾ ਪੈਸਾ ਖਰਚ ਕੀਤਾ

ਗਿਆ ਹੈ । ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਘੱਟ ਤੋਂ ਘੱਟ ਖਰਚਾ ਹੋਵੇ । ਜੋ ਇਥੇ ਕਿਹਾ ਗਿਆ ਹੈ ਕਿ ਪੈਸੇ ਦਾ ਠੀਕ ਇਸਤੇਮਾਲ ਹੋਵੇ, ਇਸ ਦੇ ਨਾਲ ਵੀ ਮੈਂ ਸਹਿਮਤ ਹਾਂ ।

ਟਿਊਬਵੈਲ ਕਾਰਪੋਰੇਸ਼ਨ ਲਈ 57 ਲੱਖ ਰੁਪਏ ਰੱਖੇ ਗਏ ਹਨ । ਵਹੀਕਲਜ਼ ਦੇ ਬਾਰੇ ਜਿਹੜਾ ਸੁਝਾਅ ਆਇਆ ਹੈ, ਬੜਾ ਪ੍ਰਸ਼ੰਸਨੀਯ ਸੁਝਾਅ ਹੈ । ਵਹੀਕਲਜ਼ ਆਪਣੀ ਪੂਰੀ ਮਿਆਦ ਤੱਕ ਚਲਣੇ ਚਾਹੀਦੇ ਹਨ । ਬਾਕੀ ਟਿਊਬਵੈਲ ਕਾਰਪੋਰੇਸ਼ਨ ਦੇ ਇੰਪਲਾਈਜ਼ ਦੀ ਗੱਲ ਹੈ । ਮੈਨੂੰ ਪਤਾ ਹੈ ਕਿ ਇਸ ਵਿਚ ਕਿਸੇ ਵੀ ਮੁਲਾਜ਼ਮ ਦੀ ਛਾਂਟੀ ਨਹੀਂ ਹੋਈ। ਅਗਰ ਕਿਸੇ ਮੈਂਬਰ ਦੇ ਧਿਆਨ ਵਿਚ ਕੋਈ ਐਸਾ ਕੇਸ ਹੋਵੇ ਤਾਂ ਜ਼ਰੂਰ ਦਸਣ, ਅਸੀਂ ਫੌਰਨ ਗੌਰ ਕਰਾਂਗੇ । ਅਸੀਂ ਸਮਝਦੇ ਹਾਂ ਕਿ ਕਿਸੇ ਵੀ ਮੁਲਾਜ਼ਮ ਨਾਲ ਜ਼ੁਲਮ ਨਾ ਹੋਵੇ, ਕਾਂਗਰਸ ਦੀ ਸਰਕਾਰ ਵਿਚ, ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਵਿਚ ਐਸਾ ਕਦੇ ਨਹੀਂ ਹੋਵੇਗਾ (ਥੰਪਿੰਗ) । ਅਗਰ ਅਜਿਹਾ ਕੋਈ ਕੇਸ ਸਾਡੇ ਧਿਆਨ ਵਿਚ ਲਿਆਂਦਾ ਜਾਵੇ ਤਾਂ ਅਸੀਂ ਜ਼ਰੂਰ ਕਾਰਵਾਈ ਕਰਾਂਗੇ । ਇਸੇ ਤਰ੍ਹਾਂ 21,000 ਲੋਕਾਂ ਨੂੰ ਦਸ ਦਸ ਹਜ਼ਾਰ ਰੁਪਏ ਦੇ ਹਿਸਾਬ ਨਾਲ ਕਰਜ਼ਾ ਮਾਫ ਕਰਨ ਵਾਸਤੇ 21.50 ਕਰੋੜ ਰੁਪਏ ਦਾ ਖਰਚਾ ਹੈ । ਕੁਝ ਖਦਸ਼ਾ ਮਾਨਸਾ ਮਿੱਲ ਦੇ ਬਾਰੇ ਵੀ ਜ਼ਾਹਿਰ ਕੀਤਾ ਗਿਆ ਹੈ । ਜੋ ਕੁਝ ਵੀ ਇਸ ਹਾਊਸ ਵਿਚ ਕਿਹਾ ਗਿਆ ਹੈ, ਉਸ ਬਾਰੇ ਜਾਣਕਾਰੀ ਦੇਣ ਲਈ ਮੈਂ ਧੰਨਵਾਦ ਕਰਦਾ ਹਾਂ ਅਤੇ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਇਨ੍ਹਾਂ ਟਿਪਣੀਆਂ ਤੇ ਜ਼ਰੂਰ ਵਿਚਾਰ ਕਰਾਂਗੇ ਔਰ ਵੇਖਾਂਗੇ ਕਿ ਜਿਥੇ ਕਿਤੇ ਵੀ ਬੇਕਾਇਦਗੀ ਹੋਈ ਹੈ, ਉਸ ਨੂੰ ਦੂਰ ਕੀਤਾ ਜਾ ਸਕੇ । ਪੀ. ਜੀ. ਆਈ. ਸਾਡਾ ਬਹੁਤ ਅੱਛਾ ਰਿਸਰਚ ਸੈਂਟਰ ਹੈ । ਇਹ ਇੱਕ ਐਸੀ ਆਰਗੇਨਾਈਜ਼ੇਸ਼ਨ ਹੈ ਜਿਸ ਤੇ ਸਾਨੂੰ ਫਖਰ ਹੋਣਾ ਚਾਹੀਦਾ ਹੈ ਲੇਕਿਨ ਇਹਦੇ ਨਾਲ ਨਾਲ ਇਸ ਦਾ ਖਰਚਾ ਬਹੁਤ ਜ਼ਿਆਦਾ ਹੈ ਔਰ ਏਥੇ ਪੇਸ਼ੈਂਟ ਵੀ ਬਹੁਤ ਜ਼ਿਆਦਾ ਰਹਿੰਦੇ ਹਨ ਜਿਸ ਕਾਰਨ ਸਾਨੂੰ ਕੁਝ ਤਕਲੀਫਾਂ ਵੀ ਆਉਂਦੀਆਂ ਹਨ । ਅਸੀਂ ਚਾਹੁੰਦੇ ਹਾਂ ਕਿ ਪੰਜਾਬ ਵਿੱਚ ਨਵੀਂ ਸਰਕਾਰ ਹੋਂਦ ਵਿੱਚ ਆਈ ਹੈ, ਪੀ. ਜੀ. ਆਈ. ਵਿੱਚ ਠੀਕ ਸਿਸਟਮ ਹੋਵੇ ਔਰ ਕਮ-ਅਜ਼-ਕਮ ਪੰਜਾਬ ਸਰਕਾਰ ਜਿਹੜੀ ਮਦਦ ਕਰਦੀ ਹੈ, ਸੈਂਟਰ ਦੀ ਸਰਕਾਰ ਵੀ ਮਦਦ ਕਰਦੀ ਹੈ, ਅਸੀਂ ਸਿਸਟਮ ਨੂੰ ਸਟਰੀਮਲਾਈਨ ਕਰੀਏ । ਮੈਂ ਆਪਣੇ ਤਜ਼ਰਬੇ ਦੇ ਆਧਾਰ ਤੇ ਕਹਿ ਸਕਦਾ ਹਾਂ ਕਿ ਪੀ. ਜੀ. ਆਈ. ਦੇ ਵਿੱਚ ਪੇਸ਼ੈਂਟ ਨੂੰ ਇੱਕ ਵਾਰ ਦਾਖਲ ਹੋਣ ਵੇਲੇ ਤਾਂ ਤਕਲੀਫ ਆ ਸਕਦੀ ਹੈ ਪਰ ਜਦੋਂ ਐਡਮਿਸ਼ਨ ਹੋ ਜਾਵੇ ਤਾਂ ਉਥੇ ਡਾਕਟਰਾਂ ਦੀ ਅੱਛੀ ਟੀਮ ਹੈ ਔਰ ਉਹ ਪੂਰੀ ਰਿਸਰਚ ਵੀ ਕਰਦੇ ਹਨ, ਪੂਰਾ ਇਲਾਜ ਵੀ ਕਰਦੇ ਹਨ ਜਿਸ ਦੀ ਅਸੀਂ ਭਰਪੂਰ ਪ੍ਰਸ਼ੰਸਾ ਕਰਦੇ ਹਾਂ । ਇਸ ਆਰਗੇਨਾਈ-ਜ਼ੇਸ਼ਨ ਨੂੰ ਪੈਸਾ ਦੇਣਾ ਹਰ ਤਰ੍ਹਾਂ ਨਾਲ ਜਾਇਜ਼ ਹੈ। ਏਨੀ ਵੱਡੀ ਗਿਣਤੀ ਵਿੱਚ ਪੇਸ਼ੈਂਟ ਤਕਲੀਫ ਨਾ ਉਠਾਉਣ ਇਸ ਵਾਸਤੇ ਸਾਨੂੰ ਇਸ ਦਾ ਪੂਰਾ ਪੂਰਾ ਸਮਰਥਨ ਕਰਨਾ ਚਾਹੀਦਾ ਹੈ ।

ਇਰੀਗੇਸ਼ਨ ਦੇ ਸਬੰਧ ਵਿੱਚ, ਪਾਵਰ ਦੇ ਸਬੰਧ ਵਿੱਚ ਪੰਜਾਬ ਨੂੰ ਫਖਰ ਹੈ । ਪੰਜਾਬ ਦੀ 85% ਜ਼ਮੀਨ ਜਿਹੜੀ ਹੈ ਉਹ ਇਰੀਗੇਟਿਡ ਹੈ ਔਰ 15% ਜਿਹੜੀ ਜ਼ਮੀਨ ਹੈ ਕੰਡੀ ਏਰੀਆ ਦੇ ਵਿੱਚ, ਉਹ ਵੀ ਅਸੀਂ ਚਾਹਵਾਂਗੇ ਕਿ ਇਰੀਗੇਟ ਹੋਵੇ । ਕੰਡੀ ਕੈਨਾਲ ਪ੍ਰਾਜੈਕਟ ਜਿਹੜੇ ਹਨ ਉਹ ਚਲ ਰਹੇ ਹਨ ਔਰ ਇਸ ਦਾ ਵੀ ਸਾਨੂੰ ਫਖਰ ਹੈ ਕਿ ਪੰਜਾਬ ਨਾ

[ਵਿੱਤ ਮੰਤਰੀ]

ਸਿਰਫ ਇਰੀਗੇਸ਼ਨ ਦੇ ਪੁਟੈਂਸ਼ੀਅਲ ਲੈਣਦੇ ਬਾਅਦ ਹਿੰਦੁਸਤਾਨ ਦੀ ਅਨਾਜ ਦੀ ਕਿੱਟ ਦੇ ਵਿਚ ਲਗਭਗ 70% ਅਨਾਜ ਦੇ ਕੇ ਪੰਜਾਬ ਆਪਣਾ ਸਿਰ ਉਚਾ ਕਰਕੇ ਚਲਦਾ ਹੈ, ਇਹ ਵੀ ਕਿਸਾਨਾਂ ਲਈ ਗੌਰਵ ਵਾਲੀ ਗੱਲ ਹੈ । ਇਰੀਗੇਸ਼ਨ ਔਰ ਪਾਵਰ ਤੇ ਜੋ ਖਰਚ ਹੁੰਦਾ ਹੈ ਮੈਂ ਸਮਝਦਾ ਹਾਂ ਉਹ ਬਹੁਤ ਜ਼ਰੂਰੀ ਹੈ । ਏਥੇ ਨੁਕਤਾਚੀਨੀ ਕੀਤੀ ਜਾਂਦੀ ਹੈ ਕਿ ਪੰਜਾਬ ਰਾਜ ਬਿਜਲੀ ਬੋਰਡ ਵਿੱਚ ਹਰ ਸਾਲ ਘਾਟਾ ਹੁੰਦਾ ਹੈ । ਇਸ ਘਾਟੇ ਦਾ ਵੱਡਾ ਕਾਰਨ ਇਹ ਹੈ ਕਿ ਅਸੀਂ ਪੰਜਾਬ ਦੇ ਕਿਸਾਨ ਨੂੰ, ਜਿਹੜਾ ਦਿਨ ਰਾਤ ਮਿਹਨਤ ਕਰਕੇ ਬੜੀਆਂ ਮੁਸ਼ਕਲਾਂ ਔਰ ਤਕਲੀਫਾਂ ਉਠਾ ਕੇ ਦੇਸ਼ ਦੇ ਲੋਕਾਂ ਵਾਸਤੇ ਅੰਨ ਪੈਦਾ ਕਰਕੇ ਦੇਸ਼ ਦੇ ਵਿੱਚ ਪੰਜਾਬ ਦਾ ਨਾਂ ਉਚਾ ਕਰਦਾ ਹੈ, ਉਸ ਨੂੰ ਸਸਤੇ ਭਾਅ ਤੇ ਬਿਜਲੀ ਬਤੌਰ ਇਨਸੈਨਟਿਵ ਦਿੰਦੇ ਹਾਂ । ਜਦੋਂ ਅਸੀਂ ਸੈਂਟਰ ਵਿੱਚ ਜਾਂਦੇ ਹਾਂ ਤਾਂ ਸੈਂਟਰ ਸਾਨੂੰ ਕਹਿੰਦਾ ਹੈ ਕਿ ਤੁਸੀਂ ਟੈਰਿਫ ਕਿਉਂ ਨਹੀਂ ਵਧਾਉਂਦੇ । ਅਸੀਂ ਉਨ੍ਹਾਂ ਨੂੰ ਕਹਿੰਦੇ ਹਾਂ ਕਿ ਤੁਸੀਂ ਸਾਡੇ ਮਸ਼ਕੂਰ ਹੋਵੋ, ਤੁਸੀਂ ਸਾਨੂੰ ਬੋਨਸ ਦਿਓ । ਅੱਜ ਸਰਦਾਰ ਬੇਅੰਤ ਸਿੰਘ ਜੀ ਨੇ, ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਅਸੀਂ 50 ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਬੋਨਸ ਦੀ ਮੰਗ ਕੀਤੀ ਹੈ ਔਰ ਮੈਂ ਸਮਝਦਾ ਹਾਂ ਕਿ ਅਸੀਂ ਇਸ ਚੀਜ਼ ਦੇ ਹੱਕਦਾਰ ਹਾਂ । ਲੇਕਿਨ ਸਾਨੂੰ ਇਸ ਗੱਲ ਦਾ ਫਖ਼ਰ ਹੈ ਕਿ ਪੰਜਾਬ ਦੀ ਸਰਕਾਰ, ਪੰਜਾਬ ਸਟੇਟ ਇਲੈਕਟਰੀਸਿਟੀ ਬੋਰਡ ਨੂੰ ਕਿਸਾਨਾਂ ਵਾਸਤੇ ਹਰ ਸਾਲ 300 ਕਰੋੜ ਰੁਪਏ ਦਿੰਦੀ ਹੈ ਔਰ ਦਿੰਦੀ ਰਹੇਗੀ ਔਰ ਸੈਂਟਰ ਦੀ ਸਰਕਾਰ ਨੂੰ ਜ਼ਰੂਰ ਕਹਾਂਗੇ ਕਿ ਇਸ ਕਮੀ ਨੂੰ ਪੂਰੀ ਕਰੇ । ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਬਰਕਰਾਰ ਰੱਖਣ ਲਈ ਸਾਨੂੰ 10-12 ਸਾਲ ਉਨ੍ਹਾਂ ਸ਼ਕਤੀਆਂ ਦੇ ਨਾਲ ਜਦੋ-ਜਹਿਦ ਕਰਨੀ ਪਈ ਹੈ ਜਿਹੜੀਆਂ ਸਾਡੇ ਦੇਸ਼ ਨੂੰ ਤੋੜਨਾ ਚਾਹੁੰਦੀਆਂ ਸਨ, ਚਾਹੇ ਉਹ ਦੇਸੀ ਸੀ ਚਾਹੇ ਵਿਦੇਸ਼ੀ ਹੱਥ ਚੜ੍ਹੇ ਹੋਏ ਭਰਾਵਾਂ ਦਾ ਹੱਥ ਸੀ । ਮੈਂ ਸਮਝਦਾ ਹਾਂ ਕਿ ਸਾਡਾ ਪੰਜਾਬ ਬਚ ਗਿਆ ਹੈ, ਸੈਂਟਰ ਦੀਆਂ ਕੋਸ਼ਿਸ਼ਾਂ ਕਾਰਨ ਇਹ ਪੰਜਾਬ ਬਚ ਗਿਆ ਹੈ । ਇਹ ਗੱਲ ਕਹਿਣ ਵਿੱਚ ਮੈਂ ਫਖਰ ਮਹਿਸੂਸ ਕਰਦਾ ਹਾਂ ਕਿ ਪਿਛਲੇ ਤਿੰਨ ਚਾਰ ਸਾਲਾਂ ਵਿੱਚ ਸੈਂਟਰ ਦੀ ਸਰਕਾਰ ਨੇ ਲਗਭਗ 4,000 ਕਰੋੜ ਰੁਪਿਆ ਪੰਜਾਬ ਨੂੰ ਬਚਾਉਣ ਲਈ ਦਿੱਤਾ ਹੈ । ਇਸ ਪਵਿੱਤਰ ਸਦਨ ਵਿੱਚ ਇਹ ਗੱਲ ਦਸਦੇ ਹੋਏ ਸਾਨੂੰ ਖੁਸ਼ੀ ਮਹਿਸੂਸ ਹੁੰਦੀ ਹੈ । ਸੈਂਟਰ ਨੇ ਪੰਜਾਬ ਨੂੰ ਜ਼ਿੰਦਾ ਰੱਖਿਆ ਹੈ । ਪੰਜਾਬ ਨੂੰ ਤਾਕਤ ਦਿੱਤੀ ਹੈ ਔਰ ਅੱਜ ਪੰਜਾਬ ਵਿੱਚ ਆਪਣੀ ਚੁਣੀ ਹੋਈ ਸਰਕਾਰ ਹੈ । ਪੁਲਿਸ ਡਿਪਾਰਟਮੈਂਟ ਵਿੱਚ ਕੁਝ ਜ਼ਿਆਦਤੀਆਂ ਦੀ ਗੱਲ ਹੋਈ ਹੈ ! ਮੈਂ ਕਹਿੰਦਾ ਹਾਂ ਕਿ ਦੁਨੀਆਂ ਦੇ ਵਿੱਚ ਐਸਾ ਕੋਈ ਇਨਸਾਨ ਨਹੀਂ ਹੈ ਜਿਸ ਵਿੱਚ ਕੋਈ ਕਮੀ ਨਾ ਹੋਵੇ, ਲੇਕਿਨ ਮੈਂ ਕਹਿ ਸਕਦਾ ਹਾਂ ਕਿ ਸਾਡੀਆਂ ਸੁਰੱਖਿਆ ਫੋਰਸਿਜ਼ ਹਨ, ਸਾਡੇ ਪੁਲਿਸ ਕਰਮਚਾਰੀਆਂ ਨੇ ਆਪਣੇ ਪਰਿਵਾਰ ਵਾਰ ਦਿੱਤੇ, ਆਪਣੇ ਆਪ ਨੂੰ ਕੁਰਬਾਨ ਕਰ ਦਿੱਤਾ ਔਰ ਹੌਂਸਲਾ ਨਹੀਂ ਹਾਰਿਆ ।

**ਸ਼੍ਰੀ ਸਪੀਕਰ**: ਐਫ. ਐਮ. ਸਾਹਿਬ, ਮੈਂ ਰੀਕੁਐਸਟ ਕਰਾਂਗਾ ਕਿ ਚੇਅਰ ਦਾ ਵੀ ਖਿਆਲ ਹੋਣਾ ਚਾਹੀਦਾ ਹੈ । ਤੁਹਾਡਾ ਮੂੰਹ ਦੂਸਰੇ ਪਾਸੇ ਹੀ ਹੈ ।

**Finance Minister** : I am sorry, Sir. ਮੈਂ ਮਹਿਸੂਸ ਕਰਦਾ ਹਾਂ ਕਿ ਸੈਂਟਰ ਦੀ ਸਰਕਾਰ ਨੇ ਇਸ ਵਿਚ ਇਮਦਾਦ ਕੀਤੀ ਹੈ । ਇਹਦੇ ਨਾਲ ਹੀ ਇਸ ਪੰਜਾਬ ਨੂੰ ਸੁਰੱਖਿਅਤ ਰੱਖਣ ਲਈ, ਪੰਜਾਬ ਦੀ ਸੁਰੱਖਿਆ ਕਰਨ ਵਾਸਤੇ ਸਾਡੇ ਪੁਲਿਸ ਕਰਮਚਾਰੀਆਂ

ਨੇ ਵੀ ਕਾਫੀ ਕੰਮ ਕੀਤਾ ਹੈ ਅਤੇ ਇਸ ਕੰਮ ਵਿੱਚ ਉਨ੍ਹਾਂ ਨੇ ਆਪਣੇ ਪਰਿਵਾਰ ਵੀ ਕੁਰਬਾਨ ਕੀਤੇ, ਆਪਣੇ ਆਪ ਨੂੰ ਸ਼ਹੀਦ ਕੀਤਾ, ਕੁਰਬਾਨ ਕੀਤਾ । ਲੇਕਿਨ ਉਨ੍ਹਾਂ ਦੇ ਨਾਲ ਵੀ ਜ਼ਿਆਦਤੀਆਂ ਦੀ ਗੱਲ ਕੀਤੀ ਗਈ ਹੈ । ਮੈਂ ਉਨ੍ਹਾਂ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਵਲੋਂ ਕਿਸੇ ਵੀ ਅਫਸਰ ਦੀਆਂ ਜ਼ਿਆਦਤੀਆਂ ਨੂੰ ਬਰਦਾਸ਼ਤ ਨਹੀਂ ਕੀਤਾ ਜਾਵੇਗਾ । ਜੇ ਕਰ ਕੋਈ ਜ਼ਿਆਦਤੀਆਂ ਸਾਹਮਣੇ ਆਉਣਗੀਆਂ, ਉਨ੍ਹਾਂ ਦੀ ਇਨਕੁਆਇਰੀ ਕਰਵਾਈ ਜਾਵੇਗੀ ਅਤੇ ਜ਼ਿਆਦਤੀਆਂ ਕਰਨ ਵਾਲਿਆਂ ਨੂੰ ਸਖਤ ਸਜ਼ਾਵਾਂ ਦਿੱਤੀਆਂ ਜਾਣਗੀਆਂ । ਸਪੀਕਰ ਸਾਹਿਬ, ਮੈਂ ਬਾਕੀ ਮੈਂਬਰਾਂ ਦਾ ਬੜਾ ਮਸ਼ਕੂਰ ਹਾਂ । ਇਸ ਕਰਕੇ ਮਸ਼ਕੂਰ ਹਾਂ ਕਿਉਂਕਿ ਉਨ੍ਹਾਂ ਸਾਰਿਆਂ ਨੂੰ ਪਤਾ ਹੀ ਹੈ ਕਿ ਖਰਚਾ ਤਾਂ ਹੋਣਾ ਹੀ ਹੈ । ਅੱਜ 27 ਤਰੀਕ ਹੋ ਗਈ ਹੈ । ਖਰਚਾ ਮਨਜ਼ੂਰ ਵੀ ਹੋ ਜਾਣਾ ਹੈ । ਇਸ ਕਰਕੇ ਉਨ੍ਹਾਂ ਸਾਰੇ ਭਰਾਵਾਂ ਨੇ ਬਹਿਸ ਨਹੀਂ ਕੀਤੀ । ਇਸ ਦੇ ਨਾਲ ਹੀ ਮੈਂ ਬੇਨਤੀ ਕਰਾਂਗਾ ਕਿ ਸਪਲੀਮੈਂਟਰੀ ਡਿਮਾਂਡਜ਼ ਫਾਰ ਗਰਾਂਟਸ ਦੀਆਂ ਜਿੰਨੀਆਂ ਆਈਟਮਾਂ ਹਨ, ਉਹ ਸਾਰੀਆਂ ਇਕੱਠੀਆਂ ਲੈ ਲਈਆਂ ਜਾਣ (ਥੰਪਿੰਗ) ।

**ਸ਼੍ਰੀ ਸਪੀਕਰ** : ਇਹ ਫੈਸਲਾ ਹੋ ਚੁੱਕਾ ਹੈ ਕਿ ਇਹ ਸਾਰੀਆਂ ਮੱਦਾਂ ਇਕੱਠੀਆਂ ਲੈ ਲਈਆਂ ਜਾਣ ।

## DEMAND NO. 1

**Mr Speaker** : Question is—

That a Suppplementary sum not exceeding Rs. 8,05,50,000 on account of Revenue Account and Rs. 2,000 on account of Capital Account be granted to the Governor to defray the charges that will come in course of payment for the year ending 31st March, 1992, in respect of Agriculture and Forests.

*The Motion was carried.*

## DEMAND NO.2

**Mr. Speaker** : Question is—

That a Supplementary sum not exceeding Rs, 31,18,000 on account of Revenue Account be granted to the Governor to defray the charges that will come in course of payment for the year ending 31st March, 1992, in respect of Animal Husbandry and Fisheries.

*The Motion was carried.*

## DEMAND NO. 3

**Mr. Speaker** : Question is—

That a Supplementary sum not exceeding Rs. 24,11,68,000 on account of Revenue Account and Rs. 2,000 on account of Capital Account be granted to the Governor to defray the charges that will come in course of payment for the year ending 31st March, 1992, in respect of Co-operation.

*The Motion was carried.*

DEMAND NO. 5

**Mr. Speaker** : Question is—

That a Supplementary sum not exceeding Rs. 28,54,89,000 on account of Revenue Account be granted to the Governor to defray the charges that will come in course of payment for the year ending 31st March, 1992, in respect of Education.

*The Motion was carried.*

DEMAND NO. 6

**Mr. Speaker** : Question is—

That a Supplementary sum not exceeding Rs. 3,74,90,000 on account of Revenue Account be granted to the Governor to defray the charges that will come in course of payment for the year ending 31st March 1992, in respect of Elections.

*The Motion was carried.*

DEMAND NO. 7

**Mr. Speaker** : Question is—

That a supplementary sum not exceeding Rs. 5,49,95,000 on account of Capital Account be granted to the Governor to defray the charges that will come in course of payment for the year ending 31st March, 1992, in respect of Finance.

*The Motion was carried.*

DEMAND NO. 11

**Mr. Speaker** : Question is—

That a Supplementary sum not exceeding Rs. 16,67,03,000 on account of Revenue Account be granted to the Governor to defray the charges that will come in course of payment for the year ending 31st March, 1992, in respect of Health and Family Welfare.

*The Motion was carried.*

DEMAND NO. 12

**Mr. Speaker** : Question is—

That a Supplementary sum not exceeding Rs. 73,72,88,000 on account of Revenue Account and Rs. 10,36,39,000 on account of Capital Account be granted to the Governor to defray the charges that will come in course of payment for the year ending 31st March, 1992, in respect of Home Affairs and Justice.

*The Motion was carried.*

DEMAND NO. 13

**Mr. Speaker** : Question is—

That a Supplementary sum not exceeding Rs. 1,000 on account of Capital Account be granted to the Governor to defray the charge.s that will come in course of payment for the year ending 31st March 1992, in respect of Industries.

*The Motion was carried.*

DEMAND NO. 14

**Mr. Speaker** : Question is—

That a Supplementaysum not exceeding Rs. 4,30,000 on account of Revenue Account be granted to the Governor to defray charges that will come in course of payment for the year ending 31st March, 1992, in respect of Information and Public Relations.

*The Motion was carried.*

DEMAND NO. 15

**Mr. Speaker** : Question is—

That a Supplementary sum not exceding Rs. 11,32,32,000 on account of Revenue Accounnt and Rs. 90,27,85,000 on account of

Capital Account be granted to the Governor to defray charges that will come in course of payment for the year ending 31st March, 1992, in respect of Irrigation and Power.

*The Motion was carried.*

DEMAND NO. 17

**Mr. Speaker** : Question is—

That a Supplementary sum not exceeding Rs. 5,80,53,000 on account of Revenue Account be granted to the Governor to defray charges that will come in course of payment for the year ending 31st March, 1992, in respect of Local Government, Housing and Urban Development.

*The Motion was carried.*

DEMAND NO. 19

**Mr. Speaker** : Question is—

That a Supplementary sum not exceeding Rs. 2,96,00,000 on account of Revenue Account be granted to the Governor to defray the charges that will come in course of payment for the year ending 31st March, 1992, in respect of Planning.

*The Motion was carried.*

DEMAND NO. 22

**Mr. Speaker** : Question is—

That a Supplementary sum not exceeding Rs. 8,12,91,000 on account of Revenue Account be granted to the Governor to defray the charges that will come in course of payment for the year ending 31st March, 1992, in respect of Revenue and Rehabilitation.

*The Motion was carried.*

DEMAND NO. 23

**Mr. Speaker** :Question is—

That a Supplementary sum not exceeding Rs. 1,72,98,000 on account of Revenue Account be granted to the Governor to defray the charges that will come in course of payment for the year ending 31st March, 1992, in respect of Rural Development and Panchayats.

*The Motion was carried.*

DEMAND NO. 24

**Mr. Speaker** : Question is—

That a Supplementary sum not exceeding Rs. 26,45,000 on account of Revenue Account and Rs. 64,17,000 on Account of Capital Account be granted to the Governor to defray the charges that will come in course of payment for the year ending 31st March, 1992, in respect of Science, Technology and Environment.

*The Motion was carried.*

DEMAND NO. 27

**Mr. Speaker** : Question is—

That a Supplementary sum not exceeding Rs. 7,81,20,000 on account of Capital Account be granted to the Governor to defray the charges that will come in course of payment for the year ending 31st March, 1992, in respect of Technical Education and Industrial Training.

*The Motion was carried.*

**DEMAND NO. 29**

**Mr. Speaker :** Question is—

That a Supplementary sum not exceeding Rs. 3,05,05,000 on account of Revenue Account and Rs. 5,12,00,000 on account of Capital Account be granted to the Governor to defray the charges that will come in course of payment for the year ending 31st March, 1992, in respect of Transport.

*The Motion was carried.*

---

## PRESENTATION OF SECOND REPORT OF THE BUSINESS ADVISORY COMMITTEE

**Mr. Speaker** : I have to Present to the House the Second Report of the Business Advisory Committee. The Report reads as under :—

After discussion, the Committee decided that following business be transacted at the Sittings of the Vidhan Sabha from 31st March, 1992 to 11th April, 1992 :—

| | | |
|---|---|---|
| Tuesday, the 31st March, 1992 (9.00 A.M.) | (i) | Motion from the Parliamentary Affairs Minister authorising the Speaker to nominate the Members on the Elected Committees of the House keeping in view proportionate strength of the various parties/groups in the House. |
| | (ii) | General Discussion on Budget for the year 1992-93. |
| Wednesday, the 1st April, 1992 (9.00 A.M.) | | General discussion on Budget for the year 1992-93. |
| Thursday, the 2nd April, 1992, (9.00 A.M.) | | Non-official day. |
| Friday, the 3rd April. 1992 (9.00 A.M.) | | General discussion on Budget for the year 1992-93. |
| Saturday, the 4th April, 1992 | | Off-day. |
| Sunday, the 5th April, 1992 | | Holiday |
| Monday, the 6th April, 1992 (2.00 P.M.) | | Discussion and voting on Demands for Grants in respect of :— (i) Home Affairs & Justice. (ii) Education |

| | |
|---|---|
| Tuesday, the 7th April, 1992 (9.00 A.M.) | Discussion and voting on Demands for Grants in respect of :— (i) Rural Development and Panchayats : (ii) Health & Family Welfare in respect of other Demands for Grants, Guillotine will be applied. |
| Wednesday, the 8th April, 1992 (9.00 A.M.) | Appropriation Bill in respect of Budget Estimates for the year 1992-93. |
| Thursday, the 9th April, 1992 (9.00 A.M.) | Non-official Day |
| Friday, the 10th April, 1992 | Legislative Business |
| Saturday the 11th April, 1992 (9.00 A.M.) | Legislative Business, if necessary |

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations, that rule/those rules will stand suspended to that extent.

**Minister for Parliamentary Affairs** (Sardar Umrao Singh) : Sir, I beg to move—

That this House agrees with the recommendations contained in the Second Report of the Business Advisory Committee.

**Mr. Speaker** : Motion moved—

That this House agrees with the recommendations contained in the Second Report of the Business Advisory Committee.

**Mr. Speaker** : Question is—

That this House agrees with the recommendations contained in the Second Report of the Business Advisory Committee.

*The Motion was carried unanimously.*

---

## LEGISLATIVE BUSINESS

### The Punjab Appropriation Bill, 1992

**Finance Minister** (Doctor Kewal Krishan) : Sir, I beg to introduce the Punjab Appropriation Bill.

Sir, I also beg to move—

That the Punjab Appropriation Bill be taken into consideration atonce.

**Mr. Speaker** : Motion moved—

That the Punjab Appropriation Bill be taken into consideration at once.

**Mr. Speaker** : Question is—

That the Punjab Appropriation Bill be taken into consideration at once.

*The Motion was carried.*

**Mr. Speaker** : Now the House will proceed to consider the Bill clause by clause.

**CLAUSE 2**

**Mr. Speaker** : Question is—

That Clause 2 stand part of the Bill.

*The Motion was carried.*

**CLAUSE 3**

**Mr. Speaker** : Question is—

That Clause 3 stand part of the Bill.

*The Motion was carried.*

**THE SCHEDULE**

**Mr. Speaker** : Question is—

That the Schedule stand part of the Bill.

*The Motion was carried.*

**CLAUSE 1**

**Mr. Speaker** : Question is—

That Clause 1 stand part of the Bill.

*The Motion was carried.*

**TITLE**

**Mr. Speaker** : Question is—

That Title be the Title of the Bill.

*The Motion was carried.*

**Finance Minister** (Doctor Kewal Krishan) : Sir, I beg to move—

That the Punjab Appropriation Bill be passed.

**Mr. Speaker** : Motion moved—

That the Punjab Appropriation Bill be passed.

**Mr. Speaker** : Question is—

That the Punjab Appropriation Bill be passed.

*The Motion was carried*

**Mr. Speaker** : The House stands adjourned till 2.00 P.M. on Monday, the 30th March, 1992.

*3.41 ਵਜੇ ਬਾਅਦ ਦੁਪਹਿਰ | (ਇਸ ਉਪਰੰਤ ਸਦਨ ਸੋਮਵਾਰ, 30 ਮਾਰਚ, 1992, 2.00 ਵਜੇ ਬਾਅਦ ਦੁਪਹਿਰ ਤਕ *ਸਥਿਗਤ ਹੋ ਗਿਆ।)

109/28-7-92 305 — ਪੰਜਾਬ ਸਰਕਾਰ ਪ੍ਰੈਸ, ਪਟਿਆਲਾ।

10

# PUNJAB VIDHAN SABHA

## DEBATES

*30th March, 1992*

Vol. I—No. 10

OFFICIAL REPORT

CONTENTS

*Monday, the 30th March,* 1992




**Punjab Vidhan Sabha Secretariat, Chandigarh.**

Price : Rs.........

# PUNJAB VIDHAN SABHA

*Monday, the 30th March, 1992*

*The Vidhan Sabha met in the Punjab Vidhan Sabha Hall, Vidhan Bhavan, Chandigarh, at 2.00 P.M. Mr. Speaker (Sardar Harcharn Singh Ajnala) in the Chair.*

---

## POSTPONED STARRED QUESTION AND ANSWER

### ਨਿਸ਼ਾਨ ਵਾਲਾ ਪ੍ਰਸ਼ਨ ਨੰ: 30*

ਸ਼੍ਰੀ ਸਪੀਕਰ : ਅੱਜ ਦੇ ਕੁਐਸਚਨ ਸ਼ੁਰੂ ਹੋਣ ਤੋਂ ਪਹਿਲਾਂ ਸਟਾਰਡ ਸਵਾਲ ਨੰ. 30 ਸਭ ਤੋਂ ਪਹਿਲਾਂ ਲਿਆ ਜਾਵੇਗਾ ਜਿਹੜਾ ਪਹਿਲਾਂ 24 ਮਾਰਚ ਦੀ ਲਿਸਟ ਤੇ ਸੀ ਜੋ ਬਾਅਦ ਵਿੱਚ 27 ਮਾਰਚ ਨੂੰ ਲਏ ਜਾਣੇ ਸਨ ਪਰ 27 ਮਾਰਚ ਨੂੰ ਇਸ ਸਵਾਲ ਦਾ ਜਵਾਬ 30 ਮਾਰਚ ਨੂੰ ਦੇਣ ਲਈ ਆਖਿਆ ਗਿਆ ਸੀ । ਚੌਧਰੀ ਸੰਤੋਖ ਸਿੰਘ ।

(ਸਬੰਧਤ ਮਾਨਯੋਗ ਮੈਂਬਰ ਸਾਹਿਬ ਦੇ ਹਾਊਸ ਵਿਚ ਹਾਜ਼ਰ ਨਾ ਹੋਣ ਕਾਰਨ ਉਪ-ਰੋਕਤ ਸਵਾਲ ਪੇਸ਼ ਨਹੀਂ ਹੋਇਆ)

ਚੌਧਰੀ ਸਾਹਿਬ ਹਾਜ਼ਰ ਨਹੀਂ ਹਨ । ਅਗਲਾ ਸਵਾਲ । ਸ਼੍ਰੀ ਸਰਜੋਵਾਰ ਸਿੰਘ ।

---

## STARRED QUESTIONS AND ANSWERS

### ਜ਼ਿਲ੍ਹਾ ਫਿਰੋਜ਼ਪੁਰ ਵਿਚ ਕਾਲਜ

*49. ਸ਼੍ਰੀ ਸਰਜਵਾਰ ਸਿੰਘ : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਫਿਰੋਜ਼ਪੁਰ ਵਿਚ ਇਸ ਸਮੇਂ ਸਰਕਾਰੀ ਅਤੇ ਪ੍ਰਾਈਵੇਟ ਕਾਲਜਾਂ ਦੀ ਕੁਲ ਗਿਣਤੀ ਕਿੰਨੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕਾਲਜਾਂ ਵਿਚੋਂ ਉਨ੍ਹਾਂ ਕਾਲਜਾਂ ਦੀ ਗਿਣਤੀ ਕਿੰਨੀ ਹੈ ਜਿਹੜੇ ਭਾਰਤ-ਪਾਕ ਸਰਹੱਦ ਦੇ ਨੇੜੇ ਸਥਿਤ ਹਨ ?

ਸ਼੍ਰੀ ਹਰਨਾਮ ਦਾਸ ਜੌਹਰ : (ੳ) ਬਾਰਾਂ, (ਅ) ਦਸ ।

---

*For Postponed Starred Question No. 30 and reply thereto, please see page (10) 6 of this Debates.

**ਸ਼੍ਰੀ ਸਜਵਾਰ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਨੇ 12 ਔਰ 10 ਦੀ ਗਿਣਤੀ ਦੱਸੀ ਹੈ । ਮੈਂ ਤੁਹਾਡੇ-ਰਾਹੀਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰੀ ਅਤੇ ਪ੍ਰਾਈਵੇਟ ਕਾਲਜ ਜੋ ਇਨ੍ਹਾਂ ਨੇ 12 ਦੱਸੇ ਹਨ ਇਹ ਕਿਥੇ ਕਿਥੇ ਹਨ ਅਤੇ ਕਿੰਨੀ ਕਿੰਨੀ ਆਬਾਦੀ ਨੂੰ ਇਹ ਕਵਰ ਕਰਦੇ ਹਨ ?

**ਮੰਤਰੀ** : ਸਤਿਕਾਰਯੋਗ ਸਪੀਕਰ ਸਾਹਿਬ, ਜਿਥੋਂ ਤਕ ਇਨ੍ਹਾਂ ਦਾ ਸਵਾਲ ਹੈ ਕਿ ਇਹ ਕਿਥੇ ਕਿਥੇ ਕਾਲਜ ਹਨ ਉਹ ਤਾਂ ਮੈਂ ਇਨ੍ਹਾਂ ਨੂੰ ਦੱਸ ਦਿੰਦਾ ਹਾਂ ਕਿ ਜਿਹੜੇ 12 ਕਾਲਜ ਹਨ ਉਨ੍ਹਾਂ ਵਿਚ ਜਿਹੜੇ ਸਰਕਾਰੀ ਕਾਲਜ ਹਨ ਉਹ ਫਾਜ਼ਿਲਕਾ ਔਰ ਜ਼ੀਰਾ ਵਿੱਚ ਹਨ ਔਰ ਜਿਹੜੇ ਗੈਰ-ਸਰਕਾਰੀ ਕਾਲਜ ਹਨ ਉਹ ਅਬੋਹਰ ਵਿੱਚ 3 ਹਨ, ਫਿਰੋਜ਼ਪੁਰ ਸ਼ਹਿਰ ਵਿੱਚ 3 ਹਨ, ਫਿਰੋਜ਼ਪੁਰ ਛਾਉਣੀ ਵਿਚ 2 ਹਨ ਅਤੇ ਜਲਾਲਾਬਾਦ ਵਿਚ 1 ਹੈ । ਜਿਥੋਂ ਤਕ ਇਨ੍ਹਾਂ ਦਾ ਇਹ ਸਵਾਲ ਹੈ ਕਿ ਇਹ ਆਬਾਦੀ ਕਿੰਨੀ ਕਿੰਨੀ ਕਵਰ ਕਰਦੇ ਹਨ ਉਸ ਦੇ ਵਾਸਤੇ ਮਾਨਯੋਗ ਐਮ.ਐਲ.ਏ. ਸਾਹਿਬ ਵੱਖਰਾ ਸਵਾਲ ਕਰ ਦੇਣ, ਮੈਂ ਇਨ੍ਹਾਂ ਨੂੰ ਦੱਸ ਦੇਵਾਂਗਾ ।

**ਸ਼੍ਰੀ ਸਜਵਾਰ ਸਿੰਘ** : ਸਪੀਕਰ ਸਾਹਿਬ, ਬਰਨਾਲਾ ਸਰਕਾਰ ਦੇ ਟਾਈਮ ਇਲਾਕੇ ਦੇ ਲੋਕਾਂ ਵਲੋਂ ਬੇਨਤੀ ਕੀਤੀ ਗਈ ਸੀ ਕਿ ਇਸ ਏਰੀਏ ਵਿਚ ਜ਼ੀਰੇ ਔਰ ਫਾਜ਼ਿਲਕਾ ਤਕ ਕੋਈ ਸਰਕਾਰੀ ਕਾਲਜ ਨਹੀਂ ਹੈ ਔਰ ਇਸ ਏਰੀਏ ਨੂੰ ਕਵਰ ਕਰਨ ਵਾਸਤੇ ਅਤੇ ਉਥੇ ਸਰਕਾਰੀ ਕਾਲਜ ਖੋਲ੍ਹਣ ਵਾਸਤੇ ਇਲਾਕਾ ਨਿਵਾਸੀਆਂ ਨੂੰ ਜ਼ਮੀਨ ਵੀ ਅਤੇ ਬਿਲਡਿੰਗ ਵਾਸਤੇ ਪੈਸੇ ਵੀ ਦੇਣ ਵਾਸਤੇ ਕਿਹਾ ਸੀ, ਕੀ ਮੰਤਰੀ ਜੀ ਗੁਰੂ ਹਰਸਹਾਇ ਕਾਲਜ ਖੋਲ੍ਹਣ ਵਾਸਤੇ ਵਿਚਾਰ ਕਰਨਗੇ ?

**ਮੰਤਰੀ** : ਸਤਿਕਾਰਯੋਗ ਸਪੀਕਰ ਸਾਹਿਬ, ਜੋ ਨਵੇਂ ਕਾਲਜ ਖੋਲ੍ਹਣੇ ਹਨ ਉਹ ਪਲੈਨਿੰਗ ਬੋਰਡ ਦੀ ਸਿਫਾਰਸ਼ ਤੇ ਖੋਲ੍ਹਣੇ ਹਨ। ਅਗਰ ਸਤਿਕਾਰਯੋਗ ਐਮ.ਐਲ.ਏ. ਸਾਹਿਬ ਆਪਣੇ ਜ਼ਿਲ੍ਹੇ ਦੇ ਪਲੈਨਿੰਗ ਬੋਰਡ ਤੋਂ ਸਿਫਾਰਸ਼ ਕਰਵਾ ਕੇ ਭੇਜ ਦੇਣਗੇ ਜ਼ਰੂਰ ਖੋਲ੍ਹ ਦੇਵਾਂਗੇ ।

**ਸ਼੍ਰੀ ਸਜਵਾਰ ਸਿੰਘ** : ਸਪੀਕਰ ਸਾਹਿਬ, ਇਹ ਮੇਰਾ ਪਛੜਿਆ ਹੋਇਆ ਇਲਾਕਾ ਹੋਣ ਕਰਕੇ ਲੜਕੀਆਂ ਦੀ ਉਚੇਰੀ ਸਿਖਿਆ ਲਈ ਬੜੀ ਮੁਸ਼ਕਲ ਆ ਰਹੀ ਹੈ । ਕੀ ਮੰਤਰੀ ਜੀ ਉਥੇ ਪਹਿਲ ਦੇ ਆਧਾਰ ਤੇ ਕਾਲਜ ਖੁਲ੍ਹਵਾਉਣਗੇ ?

**ਸ਼੍ਰੀ ਸਪੀਕਰ** : ਇਸ ਦੇ ਵਿਚੋਂ ਇਹ ਸਪਲੀਮੈਂਟਰੀ ਨਹੀਂ ਬਣਦਾ । ਤੁਸੀਂ ਸਪੈਸਿਫਿਕ ਸਵਾਲ ਪੁੱਛ ਲਓ ।

ਅਗਲਾ ਸਵਾਲ । ਸ਼੍ਰੀ ਰਾਜ ਕੁਮਾਰ ਖੁਰਾਨਾ ।

———

**ਨਿਸ਼ਾਨ ਵਾਲਾ ਪ੍ਰਸ਼ਨ ਨੰ: 28**

(ਸਬੰਧਤ ਮਾਨਯੋਗ ਮੈਂਬਰ ਸਾਹਿਬ ਦੇ ਹਾਊਸ ਵਿਚ ਹਾਜ਼ਰ ਨਾ ਹੋਣ ਕਾਰਨ ਉਪਰੋਕਤ ਸਵਾਲ ਪੇਸ਼ ਨਹੀਂ ਹੋਇਆ ।)

## ਪਿੰਡ ਚੰਦਪੁਰ ਰੁੜਕੀ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਸ਼ਰਾਬ ਬਣਾਉਣ ਦਾ ਕਾਰਖਾਨਾ ਖੋਲ੍ਹਣਾ

*59. **ਸਰਦਾਰ ਹਰਗੋਪਾਲ ਸਿੰਘ** : ਕੀ ਆਬਕਾਰੀ ਅਤੇ ਕਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਪਿੰਡ ਚੰਦਪੁਰ ਰੁੜਕੀ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸਹਿਕਾਰੀ ਖੇਤਰ ਵਿਚ ਸ਼ਰਾਬ ਬਣਾਉਣ ਦਾ ਕਾਰਖਾਨਾ ਖੋਲ੍ਹਣ ਦੀ ਕੋਈ ਤਜਵੀਜ਼ ਹੈ ? ਜੇਕਰ ਹੈ ਤਾਂ ਕਦੋਂ ?

**ਸ੍ਰੀ ਸੱਜਣ ਕੁਮਾਰ ਜਾਖੜ** (ਸਹਿਕਾਰਤਾ ਮੰਤਰੀ) : ਨਹੀਂ ਜੀ ।

**ਸਰਦਾਰ ਹਰਗੋਪਾਲ ਸਿੰਘ** : ਪੰਜਾਬੀ ਟ੍ਰਿਬਿਊਨ ਅਖ਼ਬਾਰ ਮਿਤੀ 22 ਜਨਵਰੀ, 1992 ਦੇ ਵਿਚ ਸਰਕਾਰ ਦਾ ਇਕ ਨੋਟੀਫ਼ਿਕੇਸ਼ਨ ਜਾਰੀ ਹੋਇਆ ਹੈ ਕਿ ਚੰਦਪੁਰ ਰੁੜਕੀ ਵਿਖੇ ਅਲਕੋਹਲ ਪਲਾਂਟ ਲਗਾਉਣ ਲਈ ਜ਼ਮੀਨ ਅਕੁਆਇਰ ਕਰਨੀ ਹੈ, ਇਹ ਪਲਾਂਟ ਸਰਕਾਰ ਕਦੋਂ ਤਕ ਲਗਾ ਦੇਵੇਗੀ ?

**ਸਹਿਕਾਰਤਾ ਮੰਤਰੀ** : ਇਸ ਬਾਰੇ ਸਿਰਫ਼ ਦੋ ਜਗ੍ਹਾ ਤੇ ਲਗਾ ਰਹੇ ਹਾਂ ਜਿਸ ਦੇ ਵਿਚ ਚੰਦਪੁਰ ਰੁੜਕੀ ਨਹੀਂ ਹੈ । ਚੂਕਿ ਮੈਂਬਰ ਸਾਹਿਬ ਨੇ ਅਖ਼ਬਾਰ ਦੀ ਗੱਲ ਕੀਤੀ ਹੈ ਇਸ ਲਈ ਇਹ ਪਤਾ ਕਰਕੇ ਹੀ ਦਸਿਆ ਜਾ ਸਕਦਾ ਹੈ ।

**ਸਰਦਾਰ ਹਰਗੋਪਾਲ ਸਿੰਘ** : ਮੈਂ ਮੰਤਰੀ ਜੀ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਬਲਾਚੌਰ ਹਲਕੇ ਵਿਚ ਕੀ ਕੋਈ ਅਜਿਹੀ ਸਕੀਮ ਹੈ ?

**ਮੰਤਰੀ** : ਮੈਂ ਪਹਿਲਾਂ ਦਸਿਆ ਹੈ ਕਿ ਸਿਰਫ ਦੋ ਪਲਾਂਟ ਲਗ ਰਹੇ ਹਨ ਹੋਰ ਕੋਈ ਸਕੀਮ ਨਹੀਂ ਹੈ ਅਗਰ ਕੋਈ ਸਕੀਮ ਹੋਈ ਤਾਂ ਮੈਂਬਰ ਸਾਹਿਬ ਨੂੰ ਦਸ ਦਿਆਂਗੇ ।

---

## ਮੁੱਢਲਾ ਸਿਹਤ ਕੇਂਦਰ, ਬਲਾਚੌਰ, ਜ਼ਿਲ੍ਹਾ ਹੁਸ਼ਿਆਰਪੁਰ ਨੂੰ ਅਪਗਰੇਡ ਕਰਨਾ

*58. **ਸਰਦਾਰ ਹਰਗੋਪਾਲ ਸਿੰਘ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਮੁੱਢਲਾ ਸਿਹਤ ਕੇਂਦਰ, ਬਲਾਚੌਰ, ਜ਼ਿਲ੍ਹਾ ਹੁਸ਼ਿਆਰਪੁਰ ਨੂੰ ਅੱਪਗਰੇਡ ਕਰਨ ਦੀ ਕੋਈ ਤਜਵੀਜ਼ ਹੈ; ਜੇਕਰ ਹੈ, ਤਾਂ ਕਦੋ ?

**ਸਰਦਾਰ ਲਾਲ ਸਿੰਘ** : ਨਹੀਂ ਜੀ । ਪ੍ਰਾਇਮਰੀ ਹੈਲਥ ਸੈਂਟਰ, ਬਲਾਚੌਰ ਨੂੰ ਹੋਰ ਅੱਪਗਰੇਡ ਕਰਨ ਦੀ ਕੋਈ ਤਜਵੀਜ਼ ਨਹੀਂ ਹੈ ਜੀ, ਕਿਉਂ ਜੋ ਪਹਿਲਾਂ ਤੋਂ ਹੀ ਇੱਥੇ 30 ਬਿਸਤਰਿਆਂ ਦਾ ਰੂਰਲ ਹਸਪਤਾਲ ਚੱਲ ਰਿਹਾ ਹੈ ।

**ਸਰਦਾਰ ਹਰਗੋਪਾਲ ਸਿੰਘ** : ਸਪੀਕਰ ਸਾਹਿਬ, ਸਿਵਲ ਸਰਜਨ, ਹੁਸ਼ਿਆਰਪੁਰ ਨੇ ਆਪਣੇ ਦਫ਼ਤਰ ਦੇ ਪੱਤਰ ਨੰ. ਜੀ.ਐਚ. 2/92/349-51 ਰਾਹੀਂ ਐਸ.ਐਮ.ਓ., ਬਲਾਚੌਰ ਤੋਂ ਸੂਚਨਾ ਮੰਗੀ ਸੀ ਕਿ ਸਿਵਲ ਹਸਪਤਾਲ, ਬਲਾਚੌਰ ਦੀ ਮੌਜੂਦਾ ਇਮਾਰਤ ਦੇ ਨਾਲ ਕੀ ਹੋਰ ਖਾਲੀ ਜ਼ਮੀਨ ਉਪਲਬਧ ਹੋ ਸਕਦੀ ਹੈ ਅਤੇ ਜ਼ਮੀਨ ਉਪਲਬਧ ਹੋਣ ਤੇ ਉਥੇ 50 ਬੈਡਾਂ ਦੀ ਹਸਪਤਾਲ ਦੀ ਉਸਾਰੀ ਹੋ ਸਕਦੀ ਹੈ ? ਮੰਤਰੀ ਸਾਹਿਬ ਇਸ ਬਾਰੇ ਚਾਨਣਾ ਪਾਉਣਗੇ ?

ਮੰਤਰੀ : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਉਥੇ ਪਹਿਲਾਂ ਪ੍ਰਾਇਮਰੀ ਹੈਲਥ ਸੈਂਟਰ ਸੀ । ਉਸ ਤੋਂ ਬਾਅਦ ਉਥੇ 30 ਬਿਸਤਰਿਆਂ ਦਾ ਹਸਪਤਾਲ ਚਾਲੂ ਕੀਤਾ ਗਿਆ । ਇਹ ਹਸਪਤਾਲ ਪ੍ਰਾਇਮਰੀ ਹੈਲਥ ਸੈਂਟਰ ਵਿਚ ਹੀ ਚਲ ਰਿਹਾ ਹੈ । ਜ਼ਮੀਨ ਖਰੀਦਣ ਦੀ ਤਜਵੀਜ਼ ਹੈ, ਜਦੋਂ ਜ਼ਮੀਨ ਖਰੀਦਾਂਗੇ ਬਿਲਡਿੰਗ ਉਸਾਰ ਕੇ ਦਿਤੀ ਜਾਏਗੀ, ਹੋਰ ਕੋਈ ਪਰਪੋਜ਼ਲ ਨਹੀਂ ।

ਸਰਦਾਰ ਹਰਗੋਪਾਲ ਸਿੰਘ : ਸਪੀਕਰ ਸਾਹਿਬ, ਅਗਰ ਜ਼ਮੀਨ ਦਿਤੀ ਜਾਏ ਤਾਂ ਇਹ ਕਦੋਂ ਤਕ ਕਰ ਦੇਣਗੇ ?

---

**ਬਲਾਕ ਗੁਰੂ ਹਰ ਸਹਾਏ, ਜ਼ਿਲ੍ਹਾ ਫਿਰੋਜ਼ਪੁਰ ਵਿਚ ਮੁੱਢਲੇ ਸਿਹਤ ਕੇਂਦਰ**

*48. ਸ੍ਰੀ ਸਜਵਾਰ ਸਿੰਘ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਬਲਾਕ ਗੁਰੂ ਹਰ ਸਹਾਏ, ਜ਼ਿਲ੍ਹਾ ਫਿਰੋਜ਼ਪੁਰ ਵਿਚ ਇਸ ਵਕਤ ਕੁਲ ਕਿੰਨੇ ਮੁੱਢਲੇ ਸਿਹਤ ਕੇਂਦਰ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕੇਂਦਰਾਂ ਵਿਚੋਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਜਿਹੜੇ ਸਰਹੱਦ ਦੇ ਨਾਲ ਲਗਦੇ ਪਿੰਡਾਂ ਵਿਚ ਸਥਿਤ ਹਨ;

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਕੇਂਦਰਾਂ ਵਿਚ ਕੁੱਲ ਕਿੰਨਾ ਅਮਲਾ (ਸਟਾਫ) ਕੰਮ ਕਰ ਰਿਹਾ ਹੈ ?

ਸਰਦਾਰ ਲਾਲ ਸਿੰਘ : (ੳ) ਬਲਾਕ ਗੁਰੂ ਹਰਸਹਾਏ, ਜ਼ਿਲ੍ਹਾ ਫਿਰੋਜ਼ਪੁਰ ਵਿਚ 3 ਪ੍ਰਾਇਮਰੀ ਸਿਹਤ ਕੇਂਦਰ ਸਥਾਪਿਤ ਹਨ ।

(ਅ) 3 ਪ੍ਰਾਇਮਰੀ ਸਿਹਤ ਕੇਂਦਰ ਅਰਥਾਤ ਪੀ.ਐਚ.ਸੀ. ਗੁਰੂ ਹਰ ਸਹਾਏ, ਪੀ.ਐਚ.ਸੀ. ਮੋਹਨਗੜ੍ਹ ਅਤੇ ਪੀ.ਐਚ.ਸੀ. ਪੰਜ-ਕੇ-ਉਤਾਰ ਬਾਰਡਰ ਏਰੀਏ ਨਾਲ ਲਗਦੇ ਪਿੰਡਾਂ ਵਿਚ ਸਥਿਤ ਹਨ ।

(ੲ) ਉਪਰੋਕਤ (ੳ) ਵਰਣਿਤ ਕੇਂਦਰਾਂ ਵਿਚ ਕੰਮ ਕਰ ਰਹੇ ਅਮਲੇ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ. | ਅਮਲੇ ਦਾ ਨਾਂ | ਮਨਜ਼ੂਰ ਸ਼ੁਦਾ ਆਸਾਮੀਆਂ | ਭਰੀਆਂ ਆਸਾਮੀਆਂ | ਖਾਲੀ ਆਸਾਮੀਆਂ |
|---|---|---|---|---|
| 1 | 2 | 3 | 4 | 5 |
| 1. | ਸੀਨੀਅਰ ਮੈਡੀਕਲ ਅਫਸਰ .. | 1 | 1 | — |
| 2. | ਮੈਡੀਕਲ ਅਫਸਰ .. | 10 | 3 | 7 |
| 3. | ਫਾਰਮਾਸਿਸਟ .. | 3 | 3 | |

| 1 | 2 | 3 | 4 | 5 |
|---|---|---|---|---|
| 4. | ਸਟਾਫ ਨਰਸ .. | 2 | | 2 |
| 5. | ਲੇਡੀ ਹੈਲਥ ਵਿਜ਼ਟਰ .. | 4 | 4 | — |
| 6. | ਏ.ਐਨ.ਐਮ. .. | 24 | 15 | 9 |
| 7. | ਦਾਈ .. | 2 | 2 | — |
| 8. | ਸੈਨਟਰੀ ਇੰਸਪੈਕਟਰ .. | 4 | 3 | 1 |
| 9. | ਲਬਾਰੇਟਰੀ ਟੈਕਨੀਸ਼ਨ .. | 1 | 1 | — |
| 10. | ਲਬਾਰਟਰੀ ਅਸਿਸਟੈਂਟ ਗਰੇਡ-2 .. | 1 | 1 | — |

**ਸ਼੍ਰੀ ਸਜਵਾਰ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਤਿੰਨ ਮੈਡੀਕਲ ਅਫ਼ਸਰ ਲਗੇ ਹੋਏ ਹਨ ਅੌਰ 7 ਪੋਸਟਾਂ ਖਾਲੀ ਪਈਆਂ ਹਨ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬਾਰਡਰ ਏਰੀਆ ਨੂੰ ਪਹਿਲ ਦਿੰਦੇ ਹੋਏ ਕੀ ਉਥੇ ਮੈਡੀਕਲ ਅਫ਼ਸਰ ਛੇਤੀ ਨਿਯੁਕਤ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਰੇ ਡਿਪਾਰਟਮੈਂਟ ਵਿਚ 725 ਆਸਾਮੀਆਂ ਖਾਲੀ ਪਈਆਂ ਹਨ । ਇਹ ਆਸਾਮੀਆਂ ਭਰਨ ਵਾਸਤੇ ਪਬਲਿਕ ਸਰਵਿਸ ਕਮਿਸ਼ਨ ਨੂੰ ਲਿਖ ਦਿੱਤਾ ਗਿਆ ਹੈ, ਕਿਉਂਕਿ ਉਨ੍ਹਾਂ ਨੇ ਭਰਨੀਆਂ ਹਨ । ਜਦੋਂ ਉਹ ਭਰਤੀ ਕਰਨਗੇ ਤਾਂ ਡਾਕਟਰ ਲਗਾ ਦਿੱਤੇ ਜਾਣਗੇ। ਡਾਕਟਰਾਂ ਦੀ ਘਾਟ ਹੈ ।

(ਇਸ ਸਮੇਂ ਸ੍ਰੀ ਸਜਵਾਰ ਸਿੰਘ ਜੀ ਸਪਲੀਮੈਂਟਰੀ ਕਰਨ ਲਈ ਖੜ੍ਹੇ ਸਨ)

**ਸ਼੍ਰੀ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ......

**Mr. Speaker** : I have called Mr. Sajwar Singh to put supplementary, not you.

**ਸ਼੍ਰੀ ਸਜਵਾਰ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਸਾਰੇ ਬਲਾਕ ਵਿਚ ਤਿੰਨ ਪ੍ਰਾਇਮਰੀ ਹੈਲਥ ਸੈਂਟਰ ਹਨ ਪ੍ਰੰਤੂ ਸਿਵਲ ਹਸਪਤਾਲ ਕੋਈ ਨਹੀਂ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਕ ਪ੍ਰਾਇਮਰੀ ਹੈਲਥ ਸੈਂਟਰ ਨੂੰ 25 ਬੇਡਜ਼ ਦੇ ਹਸਪਤਾਲ ਵਿਚ ਤਬਦੀਲ ਕਰਨ ਦੀ ਤਜਵੀਜ਼ ਵਿਚਾਰਨਗੇ ? ਇਹ ਬਾਰਡਰ ਏਰੀਆ ਹੈ ।

ਮੰਤਰੀ : ਜ਼ਰੂਰ ਵਿਚਾਰਾਂਗੇ ਜੀ ।

**ਸ੍ਰੀ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਪੋਸਟਾਂ ਡਾਕਟਰਾਂ ਦੀਆਂ ਖਾਲੀ ਪਈਆਂ ਹਨ, ਇਸ ਲਈ ਕੀ ਕਿਸੇ ਨਿਸ਼ਚਿਤ ਸਮੇਂ ਵਿਚ ਡਾਕਟਰਾਂ ਦੀ ਭਰਤੀ ਕਰਨਗੇ ਅਤੇ ਦੱਸਣਗੇ ਕਿ ਕਿਤਨੇ ਸਮੇਂ ਵਿਚ ਖ਼ਾਲੀ ਆਸਾਮੀਆਂ ਭਰੀਆਂ ਜਾਣਗੀਆਂ ?

ਮੰਤਰੀ : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸ ਚੁੱਕਾ ਹਾਂ ਕਿ ਭਰਤੀ ਵਾਸਤੇ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਨੂੰ ਲਿਖਿਆ ਹੋਇਆ ਹੈ । ਭਰਤੀ ਉਨ੍ਹਾਂ ਨੇ ਕਰਨੀ ਹੈ । ਉਹ ਜਲਦੀ ਤੋਂ ਜਲਦੀ, ਮੇਰਾ ਖਿਆਲ ਹੈ ਕਿ, ਭਰਤੀ ਕਰਨਗੇ । ਜਦੋਂ ਉਹ ਭਰਨਗੇ ਤਾਂ ਹੀ ਭਰੀਆਂ ਜਾਣਗੀਆਂ । ਜੋ ਤੁਹਾਡੀ ਮੰਗ ਹੈ ਉਸ ਤੇ ਵੀ ਵਿਚਾਰ ਕਰਾਂਗੇ ।

**ਸ੍ਰੀ ਸਪੀਕਰ** : ਚੌਧਰੀ ਸੰਤੋਖ ਸਿੰਘ ਜੀ ਆ ਗਏ ਹਨ । ਜੇਕਰ ਉਹ ਸਵਾਲ ਪੁੱਛਣਾ ਚਾਹੁੰਦੇ ਹਨ ਤਾਂ ਪੁੱਛ ਲੈਣ ।

---

## POSTPONED STARRED QUESTION AND ANSWER

### ਭਾਈ ਘਨੱਈਆ ਦੀ ਯਾਦਗਾਰ ਬਨਾਉਣਾ

*30. **ਸ੍ਰੀ ਸੰਤੋਖ ਸਿੰਘ ਚੌਧਰੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਰਕਾਰ ਨੂੰ ਪਿਛਲੇ ਸਾਲ ਭਾਈ ਘਨੱਈਆ ਮਿਸ਼ਨ ਵੱਲੋਂ ਕੋਈ ਪ੍ਰਤੀ ਬੇਨਤੀ ਮਿਲੀ ਸੀ; ਜੇਕਰ ਅਜਿਹਾ ਹੋਵੇ ਤਾਂ ਇਸ ਤੇ ਕੀ ਕਾਰਵਾਈ ਕੀਤੀ ਗਈ;

(ਅ) ਕੀ ਰਾਜ ਵਿਚ ਭਾਈ ਘਨੱਈਆ ਦੀ ਯਾਦਗਾਰ ਬਨਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਇਹ ਕਿਸ ਥਾਂ ਤੇ ਬਣਾਈ ਜਾ ਰਹੀ ਹੈ ਅਤੇ ਇਸ ਦੀ ਉਸਾਰੀ ਕਦੋਂ ਤੱਕ ਹੋ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਬੇਅੰਤ ਸਿੰਘ** : (ੳ) ਸਰਕਾਰ ਨੂੰ ਭਾਈ ਘਨੱਈਆ ਮਿਸ਼ਨ ਵਲੋਂ ਅਜੇ ਤੀਕ ਇਸ ਬਾਰੇ ਕੋਈ ਵੀ ਪ੍ਰਤੀ ਬੇਨਤੀ ਪ੍ਰਾਪਤ ਨਹੀਂ ਹੋਈ ਹੈ । ਇਸ ਕਰਕੇ ਇਸ ਸਬੰਧ ਵਿਚ ਕੋਈ ਵੀ ਕਾਰਵਾਈ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

(ਅ) ਭਾਈ ਘਨੱਈਆ ਜੀ ਦੀ ਯਾਦ ਬਨਾਉਣ ਸਬੰਧੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ।

ਸ੍ਰੀ ਸੰਤੋਖ ਸਿੰਘ ਚੌਧਰੀ : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਔਰ ਪੁੱਛਣਾ ਚਾਹੁੰਦਾ ਹਾਂ ਕਿ ਭਾਈ ਘਨੱਈਆ ਜੀ ਇਸ ਪਵਿੱਤਰ ਧਰਤੀ ਤੇ ਮਨੁੱਖਤਾ ਦੇ ਮਾਣ ਵਾਸਤੇ ਮਹਾਨ ਸਖਸ਼ੀਅਤ ਹੋਏ ਹਨ । ਸੰਨ 1704 ਵਿਚ ਉਨ੍ਹਾਂ ਨੇ ਜੰਗ ਵਿਚ ਆਪਣੇ ਅਤੇ ਪਰਾਏ ਦਾ ਵਿਤਕਰਾ ਨਾ ਕਰਦੇ ਹੋਏ ਸੇਵਾ ਕੀਤੀ ਔਰ ਮਨੁੱਖਤਾ ਦੀ ਸੇਵਾ ਕੀਤੀ ਔਰ ਇਕ ਨਵਾਂ ਆਦਰਸ਼ ਸਥਾਪਤ ਕੀਤਾ ਹੈ । ਮੈਂ ਬੇਨਤੀ ਕਰਨੀ ਚਾਹਵਾਂਗਾ ਕਿ ਜੋ ਦੁਨੀਆਂ ਵਿਚ ਰੈਡ ਕਰਾਸ ਦੀ ਕਾਂਸੈਪਟ ਹੈ ਉਹ ਵੀ ਭਾਈ ਘਨੱਈਆ ਜੀ ਦੀ ਸੇਵਾ ਤੋਂ ਹੀ ਆਰੰਭ ਹੋਈ ਹੈ । ਮੈਂ ਬੇਨਤੀ ਕਰਨੀ ਚਾਹਵਾਂਗਾ ਕਿ ਉਸ ਮਹਾਨ ਸ਼ਖ਼ਸੀਅਤ ਦੀ ਯਾਦ ਵਿਚ ਜਾਂ ਤਾਂ ਯੂਨੀਵਰਸਿਟੀ ਵਿਚ ਇਕ ਚੇਅਰ ਸਥਾਪਿਤ ਕੀਤੀ ਜਾਵੇ ਜਾਂ ਪੰਜਾਬ ਦੇ ਵਿਚ ਜੋ ਸਿਵਲ ਹਸਪਤਾਲ ਹਨ, ਉਨ੍ਹਾਂ ਦੇ ਐਮਰਜੈਂਸੀ ਵਾਰਡ ਜੋ ਹਨ ਉਨ੍ਹਾਂ ਦੇ ਨਾਮ ਭਾਈ ਘਨੱਈਆ ਜੀ ਦੇ ਨਾਮ ਤੇ ਰਖੇ ਜਾਣ । ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ....

ਸ੍ਰੀ ਸਪੀਕਰ : ਇਹ ਸਪਲੀਮੈਂਟਰੀ ਨਹੀਂ ਹੈ । You are giving a suggestion.

ਮੰਤਰੀ : ਸਪੀਕਰ ਸਾਹਿਬ, ਇਹ ਸੁਝਾਉ ਹੈ ਜੀ ਮੈਂਬਰ ਸਾਹਿਬ ਦਾ । ਸਰਕਾਰ ਵਿਚਾਰ ਕਰੇਗੀ ਕਿ ਭਾਈ ਘਨੱਈਆ ਜੀ ਦੇ ਨਾਮ ਤੇ ਕੋਈ ਮੈਮੋਰੀਅਲ ਬਣਾਇਆ ਜਾਵੇ ।

ਸ੍ਰੀ ਸਪੀਕਰ : ਸਵਾਲ ਖਤਮ ਹੋ ਗਏ ਹਨ ।

---

## UNSTARRED QUESTIONS AND ANSWERS

### ਸੁਤੰਤਰਤਾ ਸੰਗਰਾਮੀਆਂ ਅਤੇ ਉਨ੍ਹਾਂ ਦੀਆਂ ਵਿਧਵਾਵਾਂ ਨੂੰ ਪੈਨਸ਼ਨ

13. ਸ੍ਰੀਮਤੀ ਵਿਮਲਾ ਡਾਂਗ : ਕੀ ਛਪਾਈ ਅਤੇ ਲਿਖਣ ਸਮੱਗਰੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਇਸ ਸਮੇਂ ਸੁਤੰਤਰਤਾ ਸੰਗਰਾਮੀਆਂ ਨੂੰ ਕਿਸ ਦਰ ਤੇ ਪੈਨਸ਼ਨ ਦਿੱਤੀ ਜਾ ਰਹੀ ਹੈ;

(ਅ) 31 ਦਸੰਬਰ, 1991 ਨੂੰ ਉਪਰੋਕਤ ਭਾਗ (ੳ) ਵਿਚ ਵਰਣਿਤ ਪੈਨਸ਼ਨ ਲੈ ਰਹੇ ਲਾਭਪਾਤਰਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਕਿੰਨੀ ਸੀ;

(ੲ) ਇਸ ਸਮੇਂ ਸੁਤੰਤਰਤਾ ਸੰਗਰਾਮੀਆਂ ਦੀਆਂ ਵਿਧਵਾਵਾਂ ਨੂੰ ਕਿਸ ਦਰ ਤੇ ਪੈਨਸ਼ਨ ਦਿੱਤੀ ਜਾ ਰਹੀ ਹੈ;

(ਸ) 31 ਦਸੰਬਰ, 1991 ਨੂੰ ਉਪਰੋਕਤ ਭਾਗ (ੲ) ਵਿਚ ਵਰਣਿਤ ਪੈਨਸ਼ਨ ਲੈ ਰਹੇ ਲਾਭਪਾਤਰਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਕਿੰਨੀ ਸੀ;

[ਸ੍ਰੀਮਤੀ ਵਿਮਲਾ ਡਾਂਗ]

(ਹ) ਕੀ ਸਰਕਾਰ ਉਪਰੋਕਤ ਭਾਗਾਂ (ੳ) ਅਤੇ (ੲ) ਵਿਚ ਵਰਣਿਤ ਪੈਨਸ਼ਨਾਂ ਦੀ ਦਰ ਵਿਚ ਵਾਧਾ ਕਰਨ ਦਾ ਵਿਚਾਰ ਰੱਖਦੀ ਹੈ;

(ਕ) ਉਕਤ ਭਾਗਾਂ (ੳ) ਅਤੇ (ੲ) ਵਿਚ ਵਰਣਿਤ ਪੈਨਸ਼ਨਾਂ ਦੇਣ ਲਈ ਪੈਂਡਿੰਗ ਪਏ ਕੇਸਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਕਿੰਨੀ ਹੈ ਅਤੇ ਇਨ੍ਹਾਂ ਕੇਸਾਂ ਦਾ ਫੈਸਲਾ ਕਦੋਂ ਤਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਧਰਮ ਪਾਲ ਸਭਰਵਾਲ** : (ੳ) 300/- ਰੁਪਏ ਪ੍ਰਤੀ ਮਹੀਨਾ ।

(ਅ) ਅਨੁਲੱਗ 'ੳ' ਅਨੁਸਾਰ ।

(ੲ) 300/- ਰੁਪਏ ਪ੍ਰਤੀ ਮਹੀਨਾ ਪਰ ਕੁਝ ਉਘੇ ਸੁਤੰਤਰਤਾ ਸੰਗਰਾਮੀਆਂ ਦੀਆਂ ਵਿਧਵਾਵਾਂ ਨੂੰ 500/- ਰੁਪਏ ਪ੍ਰਤੀ ਮਹੀਨਾ ਜਿਵੇਂ ਕਿ :—

1. ਸ੍ਰੀਮਤੀ ਦੁਰਗਾ ਦੇਵੀ ਵੋਹਰਾ ਵਿਧਵਾ ਸ਼ਹੀਦ ਸ੍ਰੀ ਭਗਵਤੀ ਚਰਨ ਵੋਹਰਾ ।

2. ਸ੍ਰੀਮਤੀ ਪ੍ਰਭਾਵਤੀ ਅਜ਼ਾਦ ਵਿਧਵਾ ਸ੍ਰੀ ਪ੍ਰਿਥਵੀ ਸਿੰਘ ਅਜ਼ਾਦ ।

(ਸ) ਜਿਦਾਂ ਕਿ ਅਨੁਲੱਗ 'ੳ' ਵਿਚ ਦਰਸਾਇਆ ਗਿਆ ।

(ਹ) ਹਾਂ ਜੀ ।

(ਕ) ਸੁਤੰਤਰਤਾ ਸੰਗਰਾਮੀਆਂ/ਵਿਧਵਾਵਾਂ ਨੂੰ ਪੈਨਸ਼ਨ ਦੇਣ ਲਈ ਪੈਂਡਿੰਗ ਕੇਸਾਂ ਦੀ ਜ਼ਿਲ੍ਹਾਵਾਰ ਗਿਣਤੀ ਅਨੁਲੱਗ 'ਅ' ਵਿਚ ਦਰਸਾਈ ਗਈ ਹੈ । ਇਨ੍ਹਾਂ ਕੇਸਾਂ ਦਾ ਨਿਪਟਾਰਾ ਸੰਭਵ ਨਹੀਂ ਹੈ ਜਿਨ੍ਹਾਂ ਵਿਚ ਲੋੜੀਂਦੀ ਸੂਚਨਾ ਸਬੰਧਤ ਸੁਤੰਤਰਤਾ ਸੰਗਰਾਮੀਆਂ ਤੋਂ ਸਰਕਾਰ ਨੂੰ ਪ੍ਰਾਪਤ ਨਹੀਂ ਹੋ ਜਾਂਦੀ । ਫਿਰ ਵੀ ਸਰਕਾਰ ਆਪਣੀ ਪੱਧਰ ਤੇ ਅਤੇ ਜ਼ਿਲ੍ਹਾ ਪ੍ਰਸ਼ਾਸਨ ਰਾਹੀਂ ਹੀ ਇਨ੍ਹਾਂ ਕੇਸਾਂ ਦੇ ਨਿਪਟਾਰੇ ਲਈ ਪੈਰਵੀ ਕਰ ਰਹੀ ਹੈ ।

ਅਨੁਲੱਗ 'ੳ'

| ਲੜੀ ਨੰ: | ਜ਼ਿਲ੍ਹਾ | | ਸੁਤੰਤਰਤਾ ਸੰਗਰਾਮੀ | ਸੁਤੰਤਰਤਾ ਸੰਗਰਾਮੀਆਂ ਦੀਆਂ ਵਿਧਵਾਵਾਂ |
|---|---|---|---|---|
| 1 | 2 | | 3 | 4 |
| 1. | ਅੰਮ੍ਰਿਤਸਰ | .. | 645 | 481 |
| 2. | ਬਠਿੰਡਾ | .. | 266 | 104 |
| 3. | ਫਰੀਦਕੋਟ | .. | 181 | 102 |
| 4. | ਫਿਰੋਜ਼ਪੁਰ | .. | 218 | 118 |

| 1 | 2 | | 3 | 4 |
|---|---|---|---|---|
| 5. | ਗੁਰਦਾਸਪੁਰ | .. | 295 | 159 |
| 6. | ਹੁਸ਼ਿਆਰਪੁਰ | .. | 436 | 268 |
| 7. | ਜਲੰਧਰ | .. | 322 | 197 |
| 8. | ਕਪੂਰਥਲਾ | .. | 147 | 162 |
| 9. | ਲੁਧਿਆਣਾ | .. | 595 | 284 |
| 10. | ਪਟਿਆਲਾ | .. | 776 | 258 |
| 11. | ਰੋਪੜ | .. | 330 | 130 |
| 12. | ਸੰਗਰੂਰ | .. | 197 | 87 |
| 13. | ਪੰਜਾਬ ਤੋਂ ਬਾਹਰ (ਚੰਡੀਗੜ੍ਹ) | .. | 18 | 10 |
| | ਕੁੱਲ | .. | 4,426 | 2,260 |

ਕੁੱਲ ਜੋੜ .. 4,426 + 2,260 6,686

ਅਨੁਲੱਗ 'ਅ'

| ਲੜੀ ਨੰ: | ਜ਼ਿਲ੍ਹਾ | | ਸੁਤੰਤਰਤਾ ਸੰਗਰਾਮੀ | ਸੁਤੰਤਰਤਾ ਸੰਗਰਾਮੀਆਂ ਦੀਆਂ ਵਿਧਵਾਵਾਂ |
|---|---|---|---|---|
| 1 | 2 | | 3 | 4 |
| 1. | ਅੰਮ੍ਰਿਤਸਰ | .. | 44 | 39 |
| 2. | ਬਠਿੰਡਾ | .. | 16 | 14 |
| 3. | ਫਰੀਦਕੋਟ | .. | 11 | 10 |
| 4, | ਫਿਰੋਜ਼ਪੁਰ | .. | 4 | 11 |

[ਰਾਜ ਮੰਤਰੀ, ਸੁਤੰਤਰਤਾ ਸੰਗਰਾਮੀਆਂ ਦੀ ਭਲਾਈ]

| 1 | 2 | | 3 | 4 |
|---|---|---|---|---|
| 5. | ਗੁਰਦਾਸਪੁਰ | .. | 6 | 26 |
| 6. | ਹੁਸ਼ਿਆਰਪੁਰ | .. | 6 | 26 |
| 7. | ਜਲੰਧਰ | .. | 7 | 23 |
| 8. | ਕਪੂਰਥਲਾ | .. | 1 | 3 |
| 9. | ਲੁਧਿਆਣਾ | .. | 1 | 6 |
| 10. | ਪਟਿਆਲਾ | .. | 4 | 5 |
| 11. | ਰੋਪੜ | .. | 4 | 9 |
| 12. | ਸੰਗਰੂਰ | .. | — | 2 |
| 13. | ਪੰਜਾਬ ਤੋਂ ਬਾਹਰ ਚੰਡੀਗੜ੍ਹ | .. | — | — |
| - | ਕੁੱਲ | .. | 104 | 174 |

ਕੁੱਲ ਜੋੜ .. 104 + 174 = 278

**ਅੱਤਵਾਦੀ ਅਤੇ ਭੰਨ-ਤੋੜ ਦੀਆਂ ਕਾਰਵਾਈਆਂ (ਰੋਕ) ਐਕਟ, 1985 ਅਧੀਨ ਨਜ਼ਰਬੰਦ ਕੀਤੇ ਗਏ ਵਿਅਕਤੀ**

14. **ਸ਼੍ਰੀਮਤੀ ਵਿਮਲਾ ਡਾਂਗ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਰਾਜ ਵਿਚ ਅੱਤਵਾਦੀ ਅਤੇ ਭੰਨ-ਤੋੜ ਦੀਆਂ ਕਾਰਵਾਈਆਂ (ਰੋਕ) ਐਕਟ, 1985 ਅਧੀਨ 31 ਦਸੰਬਰ, 1989; 31 ਦਸੰਬਰ, 1990; 31 ਦਸੰਬਰ, 1991 ਅਤੇ 10 ਮਾਰਚ, 1992 ਨੂੰ ਜ਼ਿਲ੍ਹਾਵਾਰ ਕਿੰਨੇ ਕਿਨੇ ਵਿਅਕਤੀ ਨਜ਼ਰਬੰਦ ਸਨ ?

**ਸਰਦਾਰ ਬੇਅੰਤ ਸਿੰਘ** : 31 ਦਸੰਬਰ, 1989; 31 ਦਸੰਬਰ, 1990; 31 ਦਸੰਬਰ, 1991 ਅਤੇ 29 ਫਰਵਰੀ, 1992 ਨੂੰ ਜ਼ਿਲ੍ਹਾਵਾਰ ਨਜ਼ਰਬੰਦ ਕੀਤੇ ਵਿਅਕਤੀਆਂ ਦੀ ਸੂਚੀ ਨਾਲ ਨੱਥੀ ਅਨੁਲੱਗ ਵਿਚ ਮਾਨਯੋਗ ਮੈਂਬਰ ਸਾਹਿਬਾ ਦੇ ਵਾਚਣ ਹਿੱਤ ਦਰਸਾਈ ਜਾਂਦੀ ਹੈ ।

15 ਮਾਰਚ, 1992 ਤੱਕ ਦੀ ਸੂਚਨਾ ਨਾਲ ਨੱਥੀ ਹੈ ।

ਟੀ. ਡੀ. ਏ. (ਪੀ) ਐਕਟ, 1985 ਅਧੀਨ ਗ੍ਰਿਫਤਾਰ ਹੋਏ ਵਿਅਕਤੀਆਂ ਦਾ ਵੇਰਵਾ

| ਲੜੀ ਨੰ: | ਜ਼ਿਲ੍ਹੇ ਦਾ ਨਾਂ | | 31-12-1989 | 31-12-1990 | 31-12-1991 | 29-2-1992 |
|---|---|---|---|---|---|---|
| 1 | 2 | | 3 | 4 | 5 | 6 |
| 1. | ਅੰਮ੍ਰਿਤਸਰ | .. | 1,349 | 1,487 | 1,663 | 1.686 |
| 2. | ਮਜੀਠਾ | .. | 436 | 551 | 916 | 943 |
| 3. | ਤਰਨ ਤਾਰਨ | .. | 478 | 655 | 1,498 | 1,531 |
| 4. | ਗੁਰਦਾਸਪੁਰ | .. | 462 | 443 | 478 | 487 |
| 5. | ਬਟਾਲਾ | .. | 1,339 | 1,380 | 1,408 | 1,427 |
| 6. | ਜਲੰਧਰ | .. | 524 | 566 | 641 | 647 |
| 7. | ਹੁਸ਼ਿਆਰਪੁਰ | .. | 429 | 498 | 570 | 573 |
| 8. | ਕਪੂਰਥਲਾ | .. | 422 | 447 | 452 | 454 |
| 9. | ਪਟਿਆਲਾ | .. | 323 | 388 | 594 | 610 |
| 10. | ਲੁਧਿਆਣਾ | .. | 833 | 908 | 1,206 | 411 |
| 11. | ਸੰਗਰੂਰ | .. | 384 | 519 | 635 | 647 |
| 12. | ਰੋਪੜ | .. | 174 | 223 | 335 | 336 |
| 13. | ਫਿਰੋਜ਼ਪੁਰ | .. | 808 | 884 | 1,016 | 1,030 |
| 14. | ਫਰੀਦਕੋਟ | .. | 1,361 | 1,582 | 1,733 | 1,750 |
| 15. | ਬਠਿੰਡਾ | .. | 47 | 54 | 59 | 59 |
| 16. | ਜੀ. ਆਰ. ਪੀ. | .. | 25 | 34 | 51 | 52 |
| 17. | ਬਰਨਾਲਾ | .. | — | — | — | 4 |
| 18. | ਜਗਰਾਓਂ | .. | — | — | — | 671 |
| 19. | ਖੰਨਾ | .. | — | — | — | 198 |
| | ਕੁੱਲ ਜੋੜ | .. | 9,394 | 10,619 | 13,255 | 13,516 |

[Chief Minister]

**Detail of persons arrested under TDA (P) Act, 1985**

| Sr. No. | Name of the District | Upto 15th March, 1992 |
|---|---|---|
| 1 | 2 | 3 |
| 1. | Amritsar | .. 1,689 |
| 2. | Majitha | .. 946 |
| 3. | Tarn Taran | .. 1,534 |
| 4. | Gurdaspur | .. 488 |
| 5. | Batala | .. 1,428 |
| 6. | Jalandhar | .. 648 |
| 7. | Hoshiarpur | .. 576 |
| 8. | Kapurthala | .. 454 |
| 9. | Patiala | .. 611 |
| 10. | Ludhiana | .. 411 |
| 11. | Sangrur | .. 415 |
| 12. | Ropar | .. 336 |
| 13. | Ferozepur | .. 1,030 |
| 14. | Faridkot | .. 1,755 |
| 15. | Bathinda | .. 59 |
| 16. | Barnala | .. 231 |
| 17, | Jagraon | .. 672 |
| 18. | Khanna | .. 200 |
| 19. | G.R.P. | .. 52 |
| | Total | .. 13,535 |

### ਘੱਟੋ ਘੱਟ ਉਜਰਤਾਂ ਐਕਟ ਅਧੀਨ ਲਿਆਂਦੇ ਗਏ ਉਦਯੋਗ

15. **ਸ਼੍ਰੀਮਤੀ ਵਿਮਲਾ ਡਾਂਗ:** ਕੀ ਕਿਰਤ ਅਤੇ ਰੋਜ਼ਗਾਰ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਰਾਜ ਵਿਚ ਘੱਟੋ ਘੱਟ ਉਜਰਤਾਂ ਐਕਟ, 1948 ਅਧੀਨ ਲਿਆਂਦੇ ਗਏ ਉਦਯੋਗਾਂ ਦੀ ਜ਼ਿਲ੍ਹਾਵਾਰ ਗਿਣਤੀ 1-1-1992 ਨੂੰ ਕਿੰਨੀ ਸੀ;

(ਅ) 1-1-1992 ਨੂੰ ਉਪਰੋਕਤ ਭਾਗ (ੳ) ਵਿਚ ਵਰਣਿਤ ਉਦਯੋਗਾਂ ਵਿੱਚ ਕਾਮਿਆਂ ਦੀਆਂ ਵੱਖ-ਵੱਖ ਸ਼੍ਰੇਣੀਆਂ ਨੂੰ ਦਿੱਤੀਆਂ ਜਾ ਰਹੀਆਂ ਘੱਟੋ ਘੱਟ ਉਜਰਤਾਂ ਦੇ ਦਰ ਕੀ ਕੀ ਸਨ;

(ੲ) ਕੀ ਸਰਕਾਰ ਘੱਟੋ ਘੱਟ ਉਜਰਤਾਂ ਵਿੱਚ ਸੋਧ ਕਰਨ ਦਾ ਵਿਚਾਰ ਰਖਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਕਦੋਂ ;

(ਸ) ਉਨ੍ਹਾਂ ਉਦਯੋਗਾਂ ਦੀ ਗਿਣਤੀ ਕਿੰਨੀ ਹੈ ਜੋ ਉਕਤ ਐਕਟ ਅਧੀਨ ਨਹੀਂ ਆਉਂਦੇ ?

ਸਰਦਾਰ ਗੁਲਜ਼ਾਰ ਸਿੰਘ: (ੳ) ਰਾਜ ਵਿਚ ਹੇਠ ਉਦਯੋਗ/ਰੋਜ਼ਗਾਰ ਮਿਨੀਮਮ ਵੇਜਿਜ਼ ਐਕਟ ਅਧੀਨ ਕਵਰ ਹੈ ।

(ਅ) ਰਾਜ ਵਿੱਚ ਮਿਤੀ 1-1-1992 ਨੂੰ ਕਿਰਤੀਆਂ ਦੀਆਂ ਮੁੱਖ ਸ਼੍ਰੇਣੀਆਂ ਦੀਆਂ ਘੱਟੋ ਘੱਟ ਉਜਰਤਾਂ ਹੇਠ ਪ੍ਰਕਾਰ ਹਨ : —

| | | | ਮਹੀਨਾ | ਰੋਜ਼ਾਨਾ |
|---|---|---|---|---|
| 1. | ਗੈਰਹੁਨਰਮੰਦ | .. | 956.10 | 38.83 |
| 2. | ਘੱਟ ਹੁਨਰਮੰਦ ਅਪਰ | .. | 1,045.10 | 40.28 |
| 3. | ਘੱਟ ਹੁਨਰਮੰਦ ਲੋਅਰ | .. | 1,004.10 | 38.73 |
| 4. | ਹੁਨਰਮੰਦ ਅਪਰ | .. | 1,144.00 | 44.08 |
| 5. | ਹੁਨਰਮੰਦ ਲੋਅਰ | .. | 1,070.10 | 41.28 |
| 6. | ਜ਼ਿਆਦਾ ਹੁਨਰਮੰਦ ਅਪਰ | .. | 1,259.00 | 48.53 |
| 7. | ਜ਼ਿਆਦਾ ਹੁਨਰਮੰਦ ਲੋਅਰ | .. | 1,210.10 | 46.63 |
| 8. | ਕਲਰਕ-ਟਾਈਮ ਕੀਪਰ, ਸੇਲਜ਼-ਮੈਨ, ਕੰਡਕਟਰ, ਸਟੋਰ ਕੀਪਰ, ਸਵਾਗਤਕਰਤਾ ਆਦਿ | .. | 1,086.10 | 41.88 |
| 9. | ਅਕਾਊਂਟੈਂਟ, ਗਰੈਜੂਏਟ ਕਲਰਕ, ਸਹਾਇਕ, ਸੁਪਰਵਾਈਜ਼ਰ, ਡਰਾਇਵਰ ਕੈਸ਼ੀਅਰ, ਮੁਨੀਮ, ਸਟੈਨੋਟਾਈਪਿਸਟ, ਉਗਰਾਇਆ ਆਦਿ । | .. | 1,136.10 | 43.73 |
| 10. | ਟਰੱਕ, ਬੱਸ, ਟੈਂਪੂ ਡਰਾਇਵਰ, ਸੁਪਰਵਾਈਜ਼ਰ, ਸਟੈਨੋਗਰਾਫਰ ਆਦਿ | .. | 1,259.10 | 48.53 |

[ਰਾਜ ਮੰਤਰੀ, ਕਿਰਤ ਅਤੇ ਰੋਜ਼ਗਾਰ]

(ੲ) ਹਾਂ ਜੀ । ਕਿਰਤੀਆਂ ਦੀ ਘੱਟੋ ਘੱਟ ਉਜਰਤਾਂ ਦੁਹਰਾਉਣ ਬਾਰੇ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ।

(ਸ) ਨਿਲ ।

**ਸਰਦਾਰ ਗੁਰਬਿੰਦਰ ਸਿੰਘ ਅਟਵਾਲ** : ਸਪੀਕਰ ਸਾਹਿਬ,** ** **

**ਸ੍ਰੀ ਸਪੀਕਰ**: ਤੁਹਾਡਾ ਪੁਆਇੰਟ ਆਫ਼ ਆਰਡਰ ਹੈ ਜਾਂ ਕੀ ਹੈ ?

**ਸਰਦਾਰ ਗੁਰਬਿੰਦਰ ਸਿੰਘ ਅਟਵਾਲ** : ਹਾਂ ਜੀ, ਪੁਆਇੰਟ ਆਫ ਆਰਡਰ ਹੈ ਜੀ । ** ** **

**Mr. Speaker**: No Point of Order is involved. ਬਾਅਦ ਵਿਚ ਡਿਸਕਸ ਕਰ ਲੈਣਾ ।

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਇਹ ਬਜਟ ਡਿਸਕਸ਼ਨ ਤੇ ਆਪਣੇ ਸੁਝਾਅ ਰੱਖ ਸਕਦੇ ਹਨ ।

**ਸਰਦਾਰ ਗੁਰਬਿੰਦਰ ਸਿੰਘ ਅਟਵਾਲ**. ਉਹ ਬਾਹਰ ਮੁਜ਼ਾਹਰਾ ਕਰ ਰਹੇ ਹਨ ।

**ਸ੍ਰੀ ਸਪੀਕਰ**: ਅੱਜ ਵੀ ਡਿਸਕਸ ਹੋ ਸਕਦਾ ਹੈ । ਕਲ੍ਹ ਤੋਂ ਬਹਿਸ ਸ਼ੁਰੂ ਹੋ ਜਾਣੀ ਹੈ ।

**ਸਰਦਾਰ ਗੁਰਬਿੰਦਰ ਸਿੰਘ ਅਟਵਾਲ** : ਤੁਸੀਂ ਗੱਲ ਸੁਣ ਲਓ । 6-00 ਵਜੇ ਤੋਂ ਬਾਅਦ ਕੋਈ ਬਸ ਗੱਡੀ ਨਹੀਂ ਜਾਂਦੀ ।

**ਸ੍ਰੀ ਸਪੀਕਰ**: ਤੁਸੀਂ ਮੇਰੇ ਨਾਲ ਚੈਂਬਰ ਵਿਚ ਆਕੇ ਗੱਲ ਕਰ ਲੈਣਾ । I will let you know all about that.

---

## CALL ATTENTION NOTICE UNDER RULE 66

(ਕ੍ਰਮ ਨੰ 18)

**ਸਰਦਾਰ ਜਸਬੀਰ ਸਿੰਘ**: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਪੰਜਾਬ ਸਰਕਾਰ ਨੇ ਮਿਤੀ 16 ਮਾਰਚ, 1988 ਨੂੰ ਇਕ ਹੁਕਮ ਰਾਹੀਂ ਪੰਜਾਬ ਦੇ 95% ਗ੍ਰਾਂਟ-ਇਨ-ਏਡ ਸਕੀਮ ਅਧੀਨ ਪਲੈਨ ਸਕੀਮ ਵਿਚ 229 ਆਸਾਮੀਆਂ ਪੰਜਾਬੀ ਦੇ ਲੈਕਚਰਾਰਾਂ ਦੀ ਘਾਟ ਨੂੰ ਪੂਰਾ ਕਰਨ ਲਈ ਪ੍ਰਵਾਨ ਕੀਤੀਆਂ ਸਨ ਅਤੇ ਇਹ ਲੈਕਚਰਾਰ ਉਸ ਸਮੇਂ ਤੋਂ ਹੀ ਬਕਾਇਦਾ ਉਕਤ ਆਸਾਮੀਆਂ ਤੇ ਕੰਮ ਕਰ ਰਹੇ ਹਨ । ਪਰੰਤੂ ਇਨ੍ਹਾਂ ਨੂੰ ਹੁਣ ਤੀਕ ਕਾਲਜਾਂ ਦੀਆਂ ਕਮੇਟੀਆਂ ਨੇ ਪੱਕਾ ਨਹੀਂ ਕੀਤਾ ਅਤੇ ਇਨ੍ਹਾਂ ਲੈਕਚਰਾਰਾਂ ਦਾ ਭਵਿੱਖ ਖਤਰੇ ਵਿਚ ਹੈ । ਇਹ ਵੀ ਪਤਾ ਲੱਗਾ ਹੈ

---

** Expunged as ordered by the Chair.

ਕਿ ਇਨ੍ਹਾਂ ਦੀਆਂ ਆਸਾਮੀਆਂ 31 ਮਾਰਚ, 1992 ਨੂੰ ਖਤਮ ਕੀਤੀਆਂ ਜਾ ਰਹੀਆਂ ਹਨ ਅਤੇ ਇਨ੍ਹਾਂ ਨੂੰ ਸੇਵਾ ਮੁਕਤ ਕੀਤਾ ਜਾ ਰਿਹਾ ਹੈ। ਇਸ ਮਹੱਤਵਪੂਰਨ ਵਿਸ਼ੇ ਨੂੰ ਧਿਆਨ ਵਿਚ ਰਖਦੇ ਹੋਏ ਸਰਕਾਰ ਸਦਨ ਵਿਚ ਬਿਆਨ ਦੇਵੇ।

**ਸਿਖਿਆ ਮੰਤਰੀ** ਜਦੋਂ 10 ਪਲਸ 2 ਸਿਸਟਮ ਪੰਜਾਬ ਵਿਚ ਲਾਗੂ ਕੀਤਾ ਗਿਆ ਤਾਂ ਇਸ ਦੇ ਫਲਸਰੂਪ ਪੰਜਾਬ ਦੀ ਰਾਜ ਭਾਸ਼ਾ ਪੰਜਾਬੀ ਨੂੰ ਸਾਰੇ ਕਾਲਜਾਂ ਦੀਆਂ ਇਨ੍ਹਾਂ ਕਲਾਸਾਂ ਵਿਚ ਲਾਜ਼ਮੀ ਵਿਸ਼ਾ ਕਰਾਰ ਦਿੱਤਾ ਗਿਆ। ਇਸ ਤੋਂ ਇਲਾਵਾ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਨੇ ਪੰਜਾਬੀ ਵਿਸ਼ੇ ਦੀ ਪੜ੍ਹਾਈ ਡਿਗਰੀ ਲੈਵਲ ਦੀਆਂ ਕਲਾਸਾਂ ਤਕ ਲਾਜ਼ਮੀ ਕਰ ਦਿੱਤੀ। ਇਨ੍ਹਾਂ ਪਰਸਥਿਤੀਆਂ ਕਾਰਨ ਇਹ ਨੋਟਿਸ ਵਿਚ ਆਇਆ ਕਿ ਪੰਜਾਬ ਰਾਜ ਦੇ ਗੈਰ ਸਰਕਾਰੀ ਏਡਿਡ ਕਾਲਜਾਂ ਵਿਚ ਪੰਜਾਬੀ ਦਾ ਵਿਸ਼ਾ ਪੜ੍ਹਾਉਣ ਲਈ ਪੰਜਾਬੀ ਲੈਕਚਰਾਰਾਂ ਦੀਆਂ ਆਸਾਮੀਆਂ ਦੀ ਕਾਫੀ ਘਾਟ ਹੈ। ਪੰਜਾਬ ਸਰਕਾਰ ਨੇ ਗੈਰ ਸਰਕਾਰੀ ਏਡਿਡ ਕਾਲਜਾਂ ਦੀਆਂ ਮੁਸ਼ਕਲਾਂ ਨੂੰ ਸਾਹਮਣੇ ਰਖਦੇ ਹੋਏ 229 ਪੰਜਾਬੀ ਵਿਸ਼ੇ ਦੇ ਲੈਕਚਰਾਰਾਂ ਦੀਆਂ ਵਾਧੂ ਆਸਾਮੀਆਂ 10 ਪਲਸ 2 ਸਿਸਟਮ ਅਧੀਨ ਕਾਲਜਾਂ ਵਿਚ ਪੜ੍ਹਾਉਣ ਲਈ, ਐਕਡੈਮਿਕ ਸੈਸ਼ਨ 1987-88 ਤੋਂ 95% ਘਾਟੇ ਦੀ ਗਰਾਂਟ-ਇਨ-ਏਡ ਸਕੀਮ ਅਧੀਨ ਪ੍ਰਵਾਨ ਕੀਤੀਆਂ।

2. ਸਾਲ 1987-88 ਤੋਂ 1991-92 ਤਕ ਹਰ ਵਿੱਤੀ ਸਾਲ, ਪੰਜਾਬੀ ਵਿਸ਼ੇ ਦੇ 229 ਲੈਕਚਰਾਰਾਂ ਦੀਆਂ ਵਾਧੂ ਆਸਾਮੀਆਂ ਦੀ ਪ੍ਰਵਾਨਗੀ ਦਿੱਤੀ ਜਾਂਦੀ ਰਹੀ ਹੈ। ਸਾਲ 1992-93 ਵਾਸਤੇ ਵੀ ਇਹ ਪ੍ਰਵਾਨਗੀ ਦਿੱਤੀ ਜਾ ਚੁਕੀ ਹੈ। ਸਾਲ 1992-93 ਵਾਸਤੇ ਇਹ ਪ੍ਰਵਾਨਗੀ 26-3-1992 ਨੂੰ ਜਾਰੀ ਕਰ ਦਿੱਤੀ ਗਈ ਹੈ।

3. ਨੈਸ਼ਨਲ ਸਿਖਿਆ ਪਾਲਿਸੀ ਦੇ ਸਿਧਾਂਤਾਂ ਦੀ ਪਾਲਣਾ ਕਰਦੇ ਹੋਏ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ 11ਵੀਂ ਅਤੇ 12ਵੀਂ ਦੀਆਂ ਕਲਾਸਾਂ ਸੀਨੀਅਰ ਸਕੈਂਡਰੀ ਸਕੂਲਾਂ ਵਿਚ ਆਰਟਸ ਵਿਸ਼ਿਆਂ ਸਬੰਧੀ 1993 ਤੱਕ ਸ਼ਿਫਟ ਕਰਨੀਆਂ ਹਨ ਅਤੇ ਸਾਇੰਸ ਅਤੇ ਕਾਮਰਸ ਵਿਸ਼ਿਆਂ ਦੀਆਂ ਕਲਾਸਾਂ ਸਾਲ 1995 ਤਕ ਸ਼ਿਫਟ ਕਰਨੀਆਂ ਹਨ। 229 ਪੰਜਾਬੀ ਵਿਸ਼ੇ ਦੀਆਂ ਵਾਧੂ ਆਸਾਮੀਆਂ ਜਿਹੜੀਆਂ 1987-88 ਵਿਚ ਹੋਂਦ ਵਿਚ ਆਈਆਂ ਸਨ ਨੂੰ ਸਾਲ 1993/1995 ਤੋਂ ਡਿਗਰੀ ਕਲਾਸਾਂ ਵਿਚ ਕਾਰਜਭਾਰ ਦੇ ਆਧਾਰ ਤੇ ਜਾਰੀ ਰੱਖਣ ਲਈ ਫੈਸਲਾ ਲਿਆ ਜਾਵੇਗਾ, ਕਿਉਂਕਿ 95% ਘਾਟੇ ਦੀ ਗਰਾਂਟ-ਇਨ-ਏਡ ਸਕੀਮ ਅਧੀਨ ਕੇਵਲ 1-11-1981 ਤੱਕ ਹੋਂਦ ਵਿਚ ਆਈਆਂ ਆਸਾਮੀਆਂ ਹੀ ਕਵਰ ਕੀਤੀਆਂ ਹੋਈਆਂ ਹਨ ਅਤੇ 1-11-1981 ਤੋਂ ਉਪਰੰਤ ਹੋਂਦ ਵਿਚ ਆਈਆਂ ਆਸਾਮੀਆਂ ਨੂੰ 95% ਘਾਟੇ ਦੀ ਗਰਾਂਟ-ਇਨ-ਏਡ ਸਕੀਮ ਅਧੀਨ ਕਵਰ ਨਹੀਂ ਕੀਤਾ ਗਿਆ। ਇਸ ਲਈ ਇਹ ਮੁਨਾਸਿਬ ਨਹੀਂ ਹੋਵੇਗਾ ਕਿ ਇਹ 229 ਆਸਾਮੀਆਂ ਨੂੰ ਵੱਖਰੇ ਤੌਰ ਤੇ ਹੁਣੇ ਹੀ ਨਿਯਮਤ ਕਰਨ ਬਾਰੇ ਫੈਸਲਾ ਲਿਆ ਜਾਵੇ। ਇਸ ਸਥਿਤੀ ਵਿਚ ਹਾਲ ਦੀ ਘੜੀ 229 ਪੰਜਾਬੀ ਵਿਸ਼ੇ ਦੇ ਲੈਕਚਰਾਰਾਂ ਦੀਆਂ ਆਸਾਮੀਆਂ ਨੂੰ 95% ਘਾਟੇ ਦੀ ਗਰਾਂਟ-ਇਨ-ਏਡ ਸਕੀਮ ਅਧੀਨ ਨਿਯਮਤ ਕਰਨ ਬਾਰੇ ਸਰਕਾਰ ਦਾ ਕੋਈ ਵਿਚਾਰ ਨਹੀਂ ਹੈ।

**ਸਰਦਾਰ ਜਸਬੀਰ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਿਖਿਆ ਮੰਤਰੀ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ 229 ਪੰਜਾਬੀ ਲੈਕਚਰਾਰਾਂ ਦੀਆਂ ਆਸਾਮੀਆਂ ਨੂੰ 31 ਮਾਰਚ, 1992 ਨੂੰ ਸੇਵਾ ਮੁਕਤ ਕੀਤਾ ਜਾਵੇਗਾ । ਪਰ ਸਿਖਿਆ ਮੰਤਰੀ ਜੀ ਨੇ ਵਿਸ਼ਵਾਸ ਦਿਵਾਇਆ ਹੈ ਕਿ ਇਨ੍ਹਾਂ ਆਸਾਮੀਆਂ ਦੀਆਂ ਸੇਵਾਵਾਂ ਦੀ 26-3-1992 ਨੂੰ ਸਾਲ 1992-93 ਤਕ ਦੀ ਪ੍ਰਵਾਨਗੀ ਦੇ ਦਿਤੀ ਗਈ ਹੈ । ਸਪੀਕਰ ਸਾਹਿਬ, ਮੈਂ ਸਿਖਿਆ ਮੰਤਰੀ ਜੀ ਨੂੰ ਕਹਾਂਗਾ ਕਿ ਪੰਜਾਬ ਵਿਚ ਪੰਜਾਬੀ ਸਾਡੀ ਰਾਜ ਭਾਸ਼ਾ ਹੈ । ਇਸ ਦੀ ਸਿਲਵਰ ਜੁਬਲੀ ਵੀ ਮਨਾਈ ਗਈ ਸੀ । ਇਹ ਪੰਜਾਬੀ ਦੇ ਲੈਕਚਰਾਰਾਂ ਤੇ ਕੁਹਾੜਾ ਕਿਉਂ ਚਲਾਇਆ ਗਿਆ ਹੈ ? ਮਨਿਸਟਰ ਸਾਹਿਬ ਨੇ 10+2 ਦੀ ਗੱਲ ਕੀਤੀ ਹੈ ਪਰ 10+2 ਦੀ ਕੋਈ ਗੱਲ ਨਹੀਂ ਹੈ । ਪੰਜਾਬ ਵਿਚ ਪੰਜਾਬੀ ਦਾ ਵਿਸ਼ਾ ਲਾਗੂ ਹੈ । ਵਰਕ ਲੋਡ ਨੂੰ ਵੇਖ ਕੇ ਹੀ 229 ਆਸਾਮੀਆਂ ਪੈਦਾ ਹੋਈਆਂ ਸਨ । ਇਸ ਵਿਚ 10+2 ਦੀ ਗੱਲ ਨਾਲ ਇਸ ਦਾ ਕੋਈ ਸਬੰਧ ਨਹੀਂ ਹੈ । ਪੰਜਾਬੀ ਦਾ ਵਰਕ ਲੋਡ ਉਸੇ ਤਰ੍ਹਾਂ ਕਾਇਮ ਹੈ । ਬੀ. ਏ. ਅਤੇ ਬੀ. ਐਸ ਸੀ. ਵਿਚ ਪੰਜਾਬੀ ਦਾ ਵਿਸ਼ਾ ਹੈ । ਜਿਥੇ ਪੰਜਾਬ ਸਰਕਾਰ ਨੇ ਇਤਨੇ ਵੱਡੇ ਵੱਡੇ ਫੈਸਲੇ ਲਏ ਹਨ ਤਾਂ ਕੀ ਸਿਖਿਆ ਮੰਤਰੀ ਜੀ 229 ਪੰਜਾਬੀ ਲੈਕਚਰਾਰਾਂ ਦੀਆਂ ਸੇਵਾਵਾਂ ਦੇ ਵਰਕ ਲੋਡ ਨੂੰ ਵੇਖ ਕੇ ਉਨ੍ਹਾਂ ਨੂੰ ਰੈਗੂਲਰ ਕਰਨਗੇ ? ਇਨ੍ਹਾਂ ਪੰਜਾਬੀ ਲੈਕਚਰਾਰਾਂ ਨੂੰ ਬਾਹਰ ਨਹੀਂ ਕਢਣਾ ਚਾਹੀਦਾ ਬਲਕਿ ਰੈਗੂਲਰ ਕਰਨਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਕੀ ਐਜੂਕੇਸ਼ਨ ਮਨਿਸਟਰ ਸਾਹਿਬ ਇਸ ਕਲੈਰੀਫਿਕੇਸ਼ਨ ਦਾ ਜਵਾਬ ਦੇਣਾ ਚਾਹੁੰਣਗੇ, ਜੋ ਮੈਂਬਰ ਸਾਹਿਬਾਨ ਨੇ ਸੁਜੈਸ਼ਨ ਦਿੱਤੀ ਹੈ ?

**ਮੰਤਰੀ**: ਐਮ.ਐਲ.ਏ. ਸਾਹਿਬ ਨੇ ਜੋ ਸੁਜੈਸ਼ਨ ਦਿੱਤੀ ਹੈ, ਉਨ੍ਹਾਂ ਤੇ ਵਿਚਾਰ ਕੀਤਾ ਜਾਏਗਾ । 10+2 ਦੇ ਲਈ ਇਹ ਜ਼ਰੂਰੀ ਕੰਡੀਸ਼ਨ ਸੀ । ਮੈਂ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਜੋ ਲੈਕਚਰਾਰ ਰੱਖੇ ਗਏ ਹਨ, ਉਨ੍ਹਾਂ ਤੇ ਕਿਸੇ ਕਿਸਮ ਦੀ ਕੁਹਾੜੀ ਚਲਾਉਣ ਵਾਲੀ ਗੱਲ ਨਹੀਂ ਕੀਤੀ ਜਾਵੇਗੀ । ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ, ਸਪੀਕਰ ਸਾਹਿਬ, ਮੁਲਾਜ਼ਮਾਂ ਦੇ ਹੱਕ ਵਿਚ ਹੈ, ਕੋਈ ਵੀ ਐਸੀ ਗੱਲ ਨਹੀਂ ਕਰੇਗੀ । (ਥੰਪਿੰਗ) (ਵਿਘਨ)

**ਸ੍ਰੀ ਸਪੀਕਰ**: ਕਾਲ ਅਟੈਨਸ਼ਨ ਖਤਮ ਹੋ ਗਈ ਹੈ ।

**ਸਰਦਾਰ ਅਵਤਾਰ ਸਿੰਘ ਬਰਾੜ**: ਪੁਆਇੰਟ ਆਫ ਆਰਡਰ, ਸਰ । ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਦਾ ਧਿਆਨ ਇੱਕ ਜ਼ਰੂਰੀ ਸਵਾਲ ਵੱਲ ਦਿਵਾਉਣਾ ਚਾਹੁੰਦਾ ਹਾਂ । ਸ਼ਹੀਦ ਭਗਤ ਸਿੰਘ ਕਾਲਜ ਵਿਚ ਹੜਤਾਲ ਪਿਛਲੇ 6 ਮਹੀਨਿਆਂ ਤੋਂ ਚਲ ਰਹੀ ਹੈ । ਉਹ ਖਾਲੀ ਉਥੇ ਬੈਠੇ ਹੋਏ ਹਨ । ਨਵਾਂ ਸੈਸ਼ਨ ਸਾਲ ਦਾ ਸ਼ੁਰੂ ਹੋਣ ਵਾਲਾ ਹੈ । ਕੀ ਵਿਦਿਆ ਮੰਤਰੀ ਜੀ ਇਸ ਵੱਲ ਧਿਆਨ ਦੇਣਗੇ ?

**Mr. Speaker** : You can put a question for that. We now come to the Financial Business. Finance Minister to present the Budget Estimates for the year 1992-93 alongwith the Vote-On-Account for three months.

**ਸ੍ਰੀਮਤੀ ਵਿਮਲਾ ਡਾਂਗ**: ਸਪੀਕਰ ਸਾਹਿਬ, ਸਾਡੀ ਐਡਜਰਨਮੈਂਟ ਮੋਸ਼ਨ ਹਾਊਸ ਵਿੱਚ ਆਉਣ ਤੋਂ ਪਹਿਲਾਂ ਇਸ ਆਧਾਰ ਤੇ ਡਿਸਅਲਾਓ ਕਰ ਦਿੱਤੀ ਗਈ ਹੈ ਕਿ ਬਜਟ ਸੈਸ਼ਨ ਦੇ ਦੌਰਾਨ ਅਤੇ ਫਾਈਨੈਂਨਸ਼ਲ ਬਿਜ਼ਨਸ ਦੇ ਦੌਰਾਨ ਕੋਈ ਦੂਸਰਾ ਬਿਜ਼ਨਸ ਨਹੀਂ ਲਿਆਂਦਾ ਜਾ ਸਕਦਾ। ਮੈਂ, ਸਪੀਕਰ ਸਾਹਿਬ, ਤੁਹਾਡਾ ਧਿਆਨ ਰੂਲ 165 ਵੱਲ ਦਿਵਾਉਣਾ ਚਾਹਵਾਂਗੀ ਔਰ ਨਾਲ ਹੀ ਕਹਾਂਗੀ ਕਿ ਜੇ ਸਰਦਾਰ ਜਸਬੀਰ ਸਿੰਘ ਜੀ ਦੀ ਕਾਲ ਅਟੈਨਸ਼ਨ ਮੋਸ਼ਨ ਡਿਸਕਸ ਹੋ ਸਕਦੀ ਹੈ ਤਾਂ ਹੋਰ ਵੀ ਬਿਜ਼ਨਸ ਡਿਸਕਸ ਹੋ ਸਕਦਾ ਹੈ। ਤੁਸੀਂ ਕਾਲ ਅਟੈਨਸ਼ਨ ਦੀ ਡਿਸਕਸ਼ਨ ਲਈ ਵਿਸ਼ੇਸ਼ ਆਗਿਆ ਦਿੱਤੀ। ਇਸੇ ਤਰ੍ਹਾਂ ਦੀ ਦਲੀਲ ਦੇ ਕੇ ਤੁਸੀਂ ਲਕਸ਼ਮੀ ਕਾਂਤਾ ਚਾਵਲਾ ਦੀ ਗਹਿਰੀ ਮੰਡੀ ਵਾਲੀ ਕਾਲ ਅਟੈਨਸ਼ਨ ਮੋਸ਼ਨ ਵੀ ਡਿਸਅਲਾਓ ਕੀਤੀ ਹੈ। ਉਹ ਭੀ ਸਾਨੂੰ ਠੀਕ ਨਹੀਂ ਲਗਾ।

**ਸ੍ਰੀ ਸਪੀਕਰ**: ਭੈਣ ਜੀ, ਤੁਸੀਂ ਚੈਂਬਰ ਵਿੱਚ ਆ ਜਾਓ। We will discuss this matter thread-bare, why this adjournment motion has not been admitted. ਮੈਂ ਤੁਹਾਨੂੰ ਰੂਲ ਵੀ ਪੜ੍ਹਾ ਦੇਵਾਂਗਾ। Please no interruptions.

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ ਜੇ ਜਸਬੀਰ ਸਿੰਘ ਦੀ ਕਾਲ ਅਟੈਨਸ਼ਨ ਹਾਊਸ ਵਿੱਚ ਆ ਸਕਦੀ ਹੈ ......

**ਸ੍ਰੀ ਸਪੀਕਰ**: ਅਰਸ਼ੀ ਸਾਹਿਬ, ਮੈਂ ਅੱਗੇ ਵੀ ਕਿਹਾ ਹੈ, I am open to reason. You can convince me in my Chamber.

---

## WALK OUT

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਸਪੀਕਰ ਸਾਹਿਬ, ਜੇ ਇਕ ਕਾਲ ਅਟੈਨਸ਼ਨ ਐਕਸੈਪਟ ਹੋ ਸਕਦੀ ਹੈ ਤਾਂ ਦੂਸਰੀ ਵੀ ਹੋ ਸਕਦੀ ਹੈ। ਅਸੀਂ ਇਸ ਗੱਲ ਦੇ ਵਿਰੋਧ ਵਿੱਚ ਵਾਕ ਆਊਟ ਕਰ ਰਹੇ ਹਾਂ।

(ਇਸ ਸਮੇਂ ਸਦਨ ਵਿੱਚ ਸੀ. ਪੀ. ਆਈ. ਦੇ ਹਾਜ਼ਰ ਮਾਨਯੋਗ ਮੈਂਬਰ ਸ੍ਰੀਮਤੀ ਵਿਮਲਾ ਡਾਂਗ ਅਤੇ ਕਾਮਰੇਡ ਹਰਦੇਵ ਸਿੰਘ ਅਰਸ਼ੀ ਅਤੇ ਬੀ. ਜੇ. ਪੀ. ਦੀ ਮੈਂਬਰ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਸਦਨ ਵਿਚੋਂ ਵਾਕ ਆਊਟ ਕਰ ਗਏ।)

**Rural Development and Panchayats Minister** (Sardar Umrao Singh): But it is open to reason. We can sort it out.

ਐਡਜਰਨਮੈਂਟ ਮੋਸ਼ਨ ਬਜਟ ਤੇ ਬਹਿਸ ਵਿੱਚ ਵੀ ਡਿਸਕਸ ਹੋ ਸਕਦੀ ਹੈ। ਹੋਮ ਡਿਪਾਰਟਮੈਂਟ ਉਤੇ ਵੀ ਡਿਮਾਂਡ ਆ ਰਹੀ ਹੈ।

**Mr. Speaker**: I won't like it. ਇਨ੍ਹਾਂ ਨੂੰ ਬਜਟ ਤੇ ਕਾਂਸੈਂਟਰੇਟ ਹੋਣਾ ਚਾਹੀਦਾ ਹੈ। ਡਿਸਕਸ਼ਨ ਲਈ ਖੁੱਲ੍ਹਾ ਟਾਈਮ ਰਖਿਆ ਹੈ। ਡਿਬੇਟ ਵਿੱਚ ਡਿਸਕਸ਼ਨ ਹੋ ਸਕਦੀ ਹੈ।

**ਸ੍ਰੀ ਮਦਨ ਮੋਹਨ ਮਿੱਤਲ** ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਇਹ ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਪੰਜਾਬ ਦੇ ਮਾਮਲੇ ਵਿੱਚ ਜੋ ਵੀ ਹੱਲ ਕਢਾਂਗੇ, ਉਸ ਲਈ ਸਾਰੀਆਂ ਪੁਲੀਟਿਕਲ ਪਾਰਟੀਆਂ ਨੂੰ ਨਾਲ ਲੈ ਕੇ ਚਲਾਂਗੇ। ਪਰ ਅੱਜ ਦੀਆਂ ਅਖਬਾਰਾਂ ਵਿਚ ਹੋਮ ਮਨਿਸਟਰ ਸਾਹਿਬ ਨੇ ਸਟੇਟਮੈਂਟ ਦਿੱਤੀ ਹੈ ਕਿ ਪੰਜਾਬ ਪੈਕੇਜ either on the occasion of Baisakhi or before Baisakhi ਆ ਜਾਵੇਗਾ। ਇਸ ਤੋਂ ਲਗਦਾ ਹੈ ਕਿ ਉਨ੍ਹਾਂ ਨੇ ਮੁੱਖ ਮੰਤਰੀ ਜੀ ਨਾਲ ਕੋਈ ਗੱਲਬਾਤ ਵੀ ਕੀਤੀ ਹੈ। ਸੋ ਅਗਰ ਕੋਈ ਗੱਲ ਬਾਤ ਹੋਈ ਹੈ ਤਾਂ the Chief Minister should take this House into confidence about what talks are going on and what is the proposal for that. There should be a categorical statement from the Chief Minister when he met the Home Minister.

**ਸ੍ਰੀ ਸਪੀਕਰ** : ਮਿੱਤਲ ਜੀ, ਅਖਬਾਰਾਂ ਦੀਆਂ ਗੱਲਾਂ ਤੇ ਇਸ ਤਰ੍ਹਾਂ ਨਾ ਜਾਓ ਉਹ ਤਾਂ ਕਿਸੇ ਦੁਸ਼ਮਨ ਵਲੋਂ ਵੀ ਪਲਾਨ ਹੋ ਸਕਦੀਆਂ ਹਨ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਸਾਨੂੰ ਪਤਾ ਲੱਗਾ ਹੈ ਕਿ some non-Government agencies are in touch with the militants in solving the Punjab problem and bringing them into mainstream. The name of the agencies may be kept in confidential. But the House is in Session and we must be kept in touch. We also want that the Punjab problem should be solved and peace restored. ਮੈਂ ਇਨ੍ਹਾਂ ਏਜੰਸੀਆਂ ਦੇ ਨਾਂ ਨਹੀਂ ਜਾਣਨਾ ਚਾਹੁੰਦਾ। ਹੋ ਸਕਦਾ ਹੈ ਕੋਈ ਸੀਕਰੇਸੀ ਇਨਵਾਲਵਡ ਹੋਵੇ। ਮੈਂ ਤਾਂ ਇਹ ਕਹਿੰਦਾ ਹਾਂ ਕਿ ਇਹ ਲਿਆਉਣ ਤਾਂ ਸਹੀ ਕੋਈ ਮਸੌਦਾ, ਅਸੀਂ ਉਸਨੂੰ ਅਨਕੰਡੀਸ਼ਨਲ ਸਪੋਰਟ ਕਰਾਂਗੇ। But something should come out in the House.

**Rural Development and Panchayats Minister** (Sardar Umrao Singh): Speaker Sahib, he is welcome to see the Chief Minister and discuss the matter with him.

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਪੰਜਾਬ ਪੈਕੇਜ ਬਾਰੇ ਸਾਨੂੰ ਨਹੀਂ ਪਤਾ.........

**ਸ੍ਰੀ ਸਪੀਕਰ** : ਮਿੱਤਲ ਸਾਹਿਬ, ਪੰਜਾਬ ਪੈਕੇਜ ਦੀ ਗੱਲ ਤਾਂ ਕਾਫੀ ਦੇਰ ਤੋਂ ਚਲ ਰਹੀ ਹੈ। ਇਹ ਤੁਹਾਨੂੰ ਜ਼ਰੂਰ ਦੱਸਣਗੇ। ਹੁਣ ਵਿੱਤ ਮੰਤਰੀ ਜੀ ਬੱਜਟ ਪ੍ਰੇਸ਼ ਕਰਨਗੇ।

———

# PRESENTATION OF BUDGET ESTIMATES FOR THE YEAR 1992-93 ALONGWITH THE VOTE-ON-ACCOUNT FOR THREE MONTHS

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ) :

ਸ੍ਰੀਮਾਨ ਜੀ,

1. ਇਹ ਮੇਰੇ ਲਈ ਸੁਭਾਗ ਤੇ ਫਖਰ ਵਾਲੀ ਗੱਲ ਹੈ ਕਿ ਮੈਂ ਅੱਜ ਇੱਥੇ ਵਿੱਤੀ ਸਾਲ 1992-93 ਲਈ ਪੰਜਾਬ ਬਜਟ ਪੇਸ਼ ਕਰਨ ਵਾਸਤੇ ਆਪ ਜੀ ਦੇ ਸਾਹਮਣੇ ਖੜ੍ਹਾ ਹਾਂ । ਨਾ ਕੇਵਲ ਮੇਰੇ ਲਈ ਬਲਕਿ ਇਸ ਮਹਾਨ ਸਦਨ ਵਿੱਚ ਹਾਜ਼ਰ ਸਾਡੇ ਸਾਰਿਆਂ ਲਈ ਕੇਵਲ ਰਸਮੀ ਤੌਰ ਤੇ ਬੱਜਟ ਦਸਤਾਵੇਜ਼ ਪੇਸ਼ ਕਰ ਦੇਣ ਨਾਲੋਂ ਇਸ ਮੌਕੇ ਦੀ ਵਧੇਰੇ ਅਹਿਮੀਅਤ ਹੈ । ਇਹ ਇਤਿਹਾਸਕ ਅਹਿਸਾਸ ਇਸ ਤੱਥ ਤੋਂ ਪੈਦਾ ਹੁੰਦਾ ਹੈ ਕਿ ਕਾਫ਼ੀ ਲੰਮੇ ਸਮੇਂ ਦੇ ਰਾਸ਼ਟਰਪਤੀ ਸ਼ਾਸਨ ਤੋਂ ਬਾਅਦ, ਆਖਰਕਾਰ ਪੰਜਾਬ ਵਿੱਚ ਚੁਣੀ ਹੋਈ ਸਰਕਾਰ ਨੇ ਕਾਰਜਭਾਰ ਸੰਭਾਲ ਲਿਆ ।

2. ਜਿਨ੍ਹਾਂ ਦੁੱਖਾਂ ਅਤੇ ਤ੍ਰਸੀਹਿਆਂ ਵਿੱਚੋਂ ਪੰਜਾਬ ਅਤੇ ਇਸ ਦੇ ਲੋਕਾਂ ਨੂੰ ਇਨ੍ਹਾਂ ਸਾਲਾਂ ਵਿੱਚ ਲੰਘਣਾ ਪਿਆ, ਉਸ ਬਾਰੇ ਅਸੀਂ ਸਾਰੇ ਜਾਣਦੇ ਹਾਂ ਅਤੇ ਹੋਰ ਵਿਸਥਾਰ ਵਿੱਚ ਜਾਣ ਦੀ ਲੋੜ ਨਹੀਂ । ਜਿਸ ਬੇਅਰਥ ਹਿੰਸਾ ਨੇ ਪੰਜਾਬ ਨੂੰ ਜਕੜਿਆ ਹੋਇਆ ਹੈ ਉਸ ਦਾ ਸ਼ਿਕਾਰ ਹੋਏ ਬਦਨਸੀਬ ਲੋਕਾਂ ਦੇ ਖੌਫ ਅਤੇ ਮਾਨਸਿਕ ਪੀੜਾ ਨੂੰ ਪੂਰੀ ਤਰ੍ਹਾਂ ਲਫਜ਼ ਵੀ ਬਿਆਨ ਨਹੀਂ ਕਰ ਸਕਦੇ । ਰਾਸ਼ਟਰ ਵਿਰੋਧੀ ਅਨਸਰਾਂ ਨੇ ਸੰਪ੍ਰਦਾਇਕ-ਸਦਭਾਵਨਾ ਨੂੰ ਨਸ਼ਟ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ, ਪਰ ਸਾਡੇ ਰਾਜ ਦੇ ਬਹਾਦਰ ਲੋਕਾਂ ਨੇ ਅਜਿਹੀਆਂ ਘਿਨੌਣੀਆਂ ਸਾਜਿਸ਼ਾਂ ਦੇ ਅਗੇ ਗੋਡੇ ਟੇਕਣ ਨਾਲੋਂ ਆਪਣੀਆਂ ਜਾਨਾਂ ਕੁਰਬਾਨ ਕਰਨ ਨੂੰ ਤਰਜੀਹ ਦਿੱਤੀ ਹੈ ਅਤੇ ਅਜਿਹੀਆਂ ਕੋਸ਼ਿਸ਼ਾਂ ਨਾਕਾਮ ਕਰ ਦਿੱਤੀਆਂ ਹਨ । ਇੱਥੋਂ ਤੱਕ ਕਿ ਚੋਣਾਂ ਨੂੰ ਵੀ ਉਨ੍ਹਾਂ ਲੋਕਾਂ ਨੇ ਨਕਾਰਾ ਕਰਨ ਦੀ ਕੋਸ਼ਿਸ਼ ਕੀਤੀ ਜਿਨ੍ਹਾਂ ਨੂੰ ਲੋਕ-ਤੰਤਰੀ ਤਰੀਕੇ ਨਾਲ ਚੁਣੀ ਹੋਈ ਸਰਕਾਰ ਰਾਹ ਦਾ ਕੰਡਾ ਜਾਪਦੀ ਸੀ ਲੇਕਿਨ ਲੋਕਾਂ ਨੇ ਯਕੀਨੀ ਤੌਰ ਤੇ ਸਾਬਤ ਕਰ ਦਿੱਤਾ ਕਿ ਉਨ੍ਹਾਂ ਦਾ ਵਧੇਰੇ ਵਿਸ਼ਵਾਸ ਬੁਲਟ ਦੀ ਬਜਾਏ ਬੈਲਟ ਵਿੱਚ ਹੈ । ਮੇਰਾ ਪੰਜਾਬੀ ਦੀ ਇਸ ਅਰੋਕ ਭਾਵਨਾ ਵਿੱਚ ਪੂਰਾ ਵਿਸ਼ਵਾਸ ਹੈ ਜੋ ਅਤੰਕਵਾਦ ਅੱਗੇ ਝੁਕਣ ਤੋਂ ਇਨਕਾਰੀ ਹੈ । ਪੰਜਾਬ ਵਿੱਚ ਜੋ ਕੁੱਝ ਵਾਪਰਿਆ ਹੈ ਇਸ ਦੇ ਬਾਵਜੂਦ ਇਸਨੇ ਜ਼ਰਾਇਤੀ ਅਤੇ ਸੱਨਅਤੀ ਉਤਪਾਦਨ ਵਿੱਚ ਵਾਧਾ ਕੀਤਾ ਹੈ, ਸਭ ਤੋਂ ਵੱਧ ਪ੍ਰਤੀ ਵਿਅਕਤੀ ਆਮਦਨ ਵਾਲੇ ਰਾਜ ਵੱਜੋਂ ਆਪਣੀ ਪੋਜ਼ੀਸ਼ਨ ਬਰਕਰਾਰ ਰੱਖੀ ਹੈ ਅਤੇ ਉੱਦਮੀ ਕਿਸਾਨਾਂ ਤੇ ਮਿਹਨਤੀ ਅਤੇ ਕੁਸ਼ਲ ਸੱਨਅਤਕਾਰ ਵਰਗ ਦੀ ਲਗਾਤਾਰ ਸ਼ਮੂਲੀਅਤ ਨਾਲ ਨਿਰੰਤਰ ਵਰੋਸਾਇ ਦਾ ਰਿਹਾ ਹੈ । ਇਹ ਸਦਨ ਅਤੇ ਰਾਸ਼ਟਰ ਇਨ੍ਹਾਂ ਲੋਕਾਂ ਅਤੇ ਉਨ੍ਹਾਂ ਸਾਰਿਆਂ ਨੂੰ ਸਲਾਮ ਕਰਦਾ ਹੈ ਜਿਨ੍ਹਾਂ ਨੇ ਆਪਣੇ ਖੂਨ ਨਾਲ ਅਮਨ ਅਤੇ ਸੰਪ੍ਰਦਾਇਕ-ਸਦਭਾਵਨਾ ਦਾ ਮੁੱਲ ਚੁਕਾਇਆ ਹੈ (ਥੰਪਿੰਗ)

## ਆਰਥਿਕ ਦ੍ਰਿਸ਼-ਵੇਰਵਾ

3. ਜਿਵੇਂ ਕਿ ਅਸੀਂ ਸਾਰੇ ਜਾਣਦੇ ਹਾਂ, ਰਾਸ਼ਟਰ ਵੀ ਮੁਸ਼ਕਲ ਸਮੇਂ ਵਿੱਚੋਂ ਲੰਘ ਰਿਹਾ ਹੈ । ਘੱਟ ਰਹੇ ਆਯਾਤ, ਉਦਯੋਗਕ ਤੇ ਉਤਪਾਦਕ ਖੇਤਰ ਦਾ ਸੁਸਤ

[ਵਿੱਤ ਮੰਤਰੀ]

ਵਿਕਾਸ, ਰੁਪਏ ਦਾ ਹੋ ਰਿਹਾ ਮੁੱਲ-ਘਾਟਾ, ਅਦਾਇਗੀਆਂ ਦੀ ਸਥਿਤੀ ਦਾ ਅਨਿਸਚਿਤ ਸੰਤੁਲਨ ਅਤੇ ਵਿਸ਼ਵ-ਵਪਾਰ ਅਤੇ ਖਪਤ ਦੇ ਢਾਂਚੇ ਵਿੱਚੋਂ ਤਬਦੀਲੀ ਦੇ ਸਿੱਟੇ ਵੱਜੋਂ ਕੀਮਤਾਂ ਵਧਾਉਣ ਵਾਲਾ ਮੁਦਰਾ ਵਿਸਤਾਰ ਹੋਇਆ ਹੈ, ਜਿਸ ਕਰਕੇ ਆਮ ਲੋਕਾਂ ਦਾ ਜੀਣਾ ਔਖਾ ਹੋ ਗਿਆ ਹੈ। ਪੰਜਾਬ ਆਪਣੇ ਵਾਤਾਵਰਣ ਤੋਂ ਅਣਭਿੱਜ ਨਹੀਂ ਹੈ ਅਤੇ ਰਾਸ਼ਟਰੀ ਪੱਧਰ ਦੀਆਂ ਸਮੱਸਿਆਵਾਂ ਰਾਜ ਪੱਧਰ ਤੇ ਵੀ ਪ੍ਰਗਟ ਹੋਈਆਂ ਹਨ।

## ਕੇਂਦਰੀ ਬੱਜਟ

4. ਹੁਣੇ ਜਿਹੇ ਪੇਸ਼ ਕੀਤੇ ਗਏ ਕੇਂਦਰੀ ਬੱਜਟ ਦਾ ਮੰਤਵ ਵਿੱਤੀ, ਆਰਥਿਕ ਤੇ ਰਚਨਾਤਮਕ ਸੁਧਾਰਾਂ, ਜਿਵੇਂ ਅੰਸ਼ਕ ਰੁਪਿਆ ਬਦਲਣ ਯੋਗਤਾ, ਉਦਾਰੀਕ੍ਰਿਤ ਵਪਾਰ ਨਿਜ਼ਾਮ ਉਦਯੋਗ ਅਤੇ ਪੂੰਜੀ ਤੇ ਕੰਟਰੋਲ ਵਿੱਚ ਢਿੱਲ ਅਤੇ ਮਾਲੀ ਘਾਟੇ ਨੂੰ ਘਟਾਉਣਾ ਆਦਿ ਰਾਹੀਂ ਅਰਥਚਾਰੇ ਦੇ ਅਸੰਤੁਲਨ ਨੂੰ ਦਰੁੱਸਤ ਕਰਨਾ ਹੈ। ਬਜਟ ਦਾ ਭਾਰਤ ਦੇ ਨਾਗਰਿਕਾਂ ਨੇ ਵਿਆਪਕ ਰੂਪ ਵਿੱਚ ਸੁਆਗਤ ਕੀਤਾ ਹੈ। ਅਸੀਂ ਖਾਸ ਕਰਕੇ ਸਿੱਧੇ ਕਰ-ਢਾਂਚੇ ਦੇ ਸਰਲੀਕਰਣ ਅਤੇ ਕੇਂਦਰੀ ਵਿੱਤ ਮੰਤਰੀ ਵੱਲੋਂ ਇਸ ਗੱਲ ਦਾ ਧਿਆਨ ਰੱਖਣ ਕਿ ਰਾਜਾਂ ਦੀਆਂ ਪ੍ਰਾਪਤੀਆਂ ਤੇ ਪ੍ਰਤੀਕੂਲ ਪ੍ਰਭਾਵ ਨਾ ਪਵੇ, ਦਾ ਸੁਆਗਤ ਕਰਦੇ ਹਾਂ।

## ਪੰਜਾਬ ਦੀ ਅਰਥ-ਵਿਵਸਥਾ ਇਕ ਝਾਤ

5. ਹੁਣ ਪੰਜਾਬ ਦੀ ਅਰਥ-ਵਿਵਸਥਾ ਦੀ ਕਾਰਗੁਜ਼ਾਰੀ ਉਤੇ ਸਰਸਰੀ ਝਾਤ ਮਾਰੀ ਜਾਂਦੀ ਹੈ। ਆਧਾਰ ਸਾਲ ਵੱਜੋਂ ਸਥਿਰ 1980-81 ਕੀਮਤਾਂ ਤੇ ਰਾਜ ਵਿਚਲਾ ਕੁੱਲ ਉਤਪਾਦਨ, ਤੁਰਤ ਅਨੁਮਾਨਾਂ ਦੇ ਆਧਾਰ ਤੇ 1989-90 ਦੌਰਾਨ 8,284 ਕਰੋੜ ਰੁਪਏ ਅਤੇ 1990-91 ਦੌਰਾਨ 8,606 ਕਰੋੜ ਰੁਪਏ ਦਾ ਬਣਦਾ ਹੈ, ਜੋ ਸਮੁੱਚੇ ਦੇਸ਼ ਦੀ 5.9 ਪ੍ਰਤੀਸ਼ਤ ਵਿਕਾਸ ਦਰ ਦੇ ਮੁਕਾਬਲੇ 3.9 ਪ੍ਰਤੀਸ਼ਤ ਵਿਕਾਸ ਦਰ ਪ੍ਰਗਟਾਉਂਦਾ ਹੈ। ਉਸ ਤੋਂ ਪੂਰਵ-ਵਰਤੀ ਸਾਲ ਲਈ ਵਿਕਾਸ ਦਰ 7.5 ਪ੍ਰਤੀਸ਼ਤ ਸੀ ਅਤੇ ਇਸ ਗਿਰਾਵਟ ਦਾ ਕਾਰਨ, ਵਬਾਈ ਕੀੜਿਆਂ ਅਤੇ ਬਦਲਦੇ ਫਸਲ ਚੱਕਰ ਕਾਰਨ ਕੁਝ ਫਸਲਾਂ ਦੀ ਉਪਰ ਵਿੱਚ ਕਮੀ ਅਤੇ ਰਾਜ ਵਿੱਚ ਗੜਬੜ ਵਾਲੇ ਹਾਲਾਤ ਕਾਰਨ ਸੇਵਾ-ਖੇਤਰ ਦੇ ਕੁੱਝ ਅੰਗਾਂ ਦੇ ਵਿਕਾਸ ਵਿੱਚ ਮੰਦਾ ਆ ਜਾਣਾ ਹੈ। ਅਨਾਜ-ਉਤਪਾਦਨ ਵਿੱਚ ਕੇਵਲ 1.3 ਪ੍ਰਤੀਸ਼ਤ ਦਾ ਥੋੜਾ ਜਿਹਾ ਵਾਧਾ ਹੋਇਆ ਯਾਨੀ 1989-90 ਵਿੱਚ 188.29 ਲੱਖ ਟਨ ਤੋਂ ਵੱਧ ਕੇ 1990-91 ਵਿਚ 192.14 ਲੱਖ ਟਨ ਹੋਇਆ ਹੈ। ਖੁਸ਼ਕਿਸਮਤੀ ਨਾਲ ਉਤਪਾਦਨ ਸੈਕਟਰ ਪਾਸੋਂ 1989-90 ਵਿੱਚ 9.6 ਪ੍ਰਤੀਸ਼ਤ ਵਾਧੇ ਤੋਂ 1990-91 ਵਿਚ ਅਨੁਮਾਨ 10.2 ਪ੍ਰਤੀਸ਼ਤ ਤਕ ਆਪਣਾ ਵਾਧੇ ਦਾ ਝੁਕਾਉ ਬਰਕਰਾਰ ਰੱਖਣ ਦੀ ਆਸ ਕੀਤੀ ਜਾਂਦੀ ਹੈ।

6. ਚਾਲੂ ਸਾਲ, 1991-92 ਦੇ ਸੰਤੋਸ਼ਜਨਕ ਢੰਗ ਨਾਲ ਸਮਾਪਤ ਹੋਣ ਦੀ ਆਸ ਕੀਤੀ ਜਾਂਦੀ ਹੈ। ਖੇਤੀ ਅਤੇ ਉਦਯੋਗਿਕ ਉਤਪਾਦਨ ਸਥਿਰ ਹੋਣ ਦੀ ਸੰਭਾਵਨਾ ਹੈ ਅਤੇ ਊਰਜਾ ਲਈ ਚੰਗੀ ਸਥਿਤੀ ਦਾ ਪੂਰਵ ਅਨੁਮਾਨ ਹੈ। ਚਾਵਲ ਅਤੇ ਕਣਕ ਤੋਂ

ਬਦਲ ਕੇ ਦਾਲਾਂ, ਤੇਲ-ਬੀਜ ਤੇ ਗੰਨਾ ਬੀਜ ਕੇ ਖੇਤੀ ਵਿੱਚ ਵੰਨ-ਸੁਵੰਨਤਾ ਲਿਆਉਣ ਕਾਰਨ ਅਨਾਜ ਉਤਪਾਦਨ 187.30 ਲੱਖ ਟਨ ਅਤੇ 2.7 ਪ੍ਰਤੀਸ਼ਤ ਦੀ ਗਿਰਾਵਟ ਹੋਣ ਦੀ ਆਸ ਹੈ। ਇਸ ਲਈ ਪਿਛਲੇ ਸਾਲ ਦੇ ਅੰਕੜਿਆਂ ਦੇ ਮੁਕਾਬਲੇ ਤੇਲ-ਬੀਜਾਂ ਤੇ ਦਾਲਾਂ ਦੇ ਉਤਪਾਦਨ ਵਿੱਚ ਕ੍ਰਮਵਾਰ 96.3 ਪ੍ਰਤੀਸ਼ਤ ਅਤੇ 117.4 ਪ੍ਰਤੀਸ਼ਤ ਦਾ ਨਿੱਗਰ ਵਾਧਾ ਹੋਣ ਦੀ ਆਸ ਹੈ। ਕੇਂਦਰੀ ਬਜਟ ਵਿੱਚ ਘੋਸ਼ਤ ਕੀਤੀ ਉਦਾਰ ਨੀਤੀ ਸਦਕਾ ਉਦਯੋਗਕ ਉਤਪਾਦਨ ਵਿਚ ਵੀ ਹੁਲਾਰਾ ਆਉਣ ਦੀ ਆਸ ਹੈ। ਸਮੁੱਚੇ ਤੌਰ ਤੇ, 1991-92 ਦੌਰਾਨ ਪੰਜਾਬ ਦੀ ਆਰਥਕ-ਵਿਵਸਥਾ ਵਿਚ ਅਣਅੰਤਿਮ ਤੌਰ ਤੇ ਲਗਭਗ ਵਿਕਾਸ ਦਰ 5.8 ਪ੍ਰਤੀਸ਼ਤ ਹੋਣ ਦੀ ਆਸ ਹੈ।

7. ਇਨ੍ਹਾਂ ਅੰਕੜਿਆਂ ਦੀ ਡੂੰਘੀ ਛਾਣ-ਬੀਣ ਕੁਝ ਅਸੰਤੁਲਨ ਦਰਸਾਉਂਦੀ ਹੈ ਜਿਨ੍ਹਾਂ ਵੱਲ ਸਾਡੀ ਸਰਕਾਰ ਨੂੰ ਖਾਸ ਤਵੱਜੋ ਦੇਣ ਦੀ ਲੋੜ ਹੋਵੇਗੀ। ਸੈਕੰਡਰੀ ਸੈਕਟਰ ਦੇ ਮੁਕਾਬਲਤਨ ਵਧੇਰੇ ਵਿਕਾਸ ਕਾਰਨ, ਇਸ ਦਾ ਸਥਿਰ (1980-81) ਕੀਮਤਾਂ ਤੇ ਕੁੱਲ ਜੀ. ਐਸ. ਡੀ. ਪੀ. ਵਿਚ ਸਬੰਧਤ ਹਿੱਸਾ 27 ਪ੍ਰਤੀਸ਼ਤ ਦੀ ਰਾਸ਼ਟਰੀ ਔਸਤ ਦੇ ਮੁਕਾਬਲੇ 1985-86 ਵਿੱਚੋਂ 21.69 ਪ੍ਰਤੀਸ਼ਤ ਤੋਂ ਵਧ ਕੇ 1990-91 ਵਿੱਚ 24.92 ਪ੍ਰਤੀਸ਼ਤ ਹੋ ਗਿਆ ਹੈ। ਖੇਤੀ ਬਾੜੀ (ਪਸ਼ੂ-ਧਨ ਸਹਿਤ) ਦਾ ਹਿੱਸਾ ਉਸੇ ਸਮੇਂ ਦੌਰਾਨ 49.24 ਪ੍ਰਤੀਸ਼ਤ ਤੋਂ ਘੱਟ ਕੇ 46.12 ਪ੍ਰਤੀਸ਼ਤ ਰਹਿ ਗਿਆ। ਮੁਕਾਬਲੇ ਵਜੋਂ ਰਾਸ਼ਟਰੀ ਪੱਧਰ ਤੇ ਖੇਤੀਬਾੜੀ ਦਾ ਹਿੱਸਾ 29.5 ਪ੍ਰਤੀਸ਼ਤ ਹੈ। ਇਸੇ ਤਰ੍ਹਾਂ ਰਾਜ ਜੀ. ਐਸ.ਡੀ.ਪੀ. ਵਿੱਚ ਤੀਸਰੇ ਸੈਕਟਰ ਦਾ ਹਿੱਸਾ 39.7 ਪ੍ਰਤੀਸ਼ਤ ਦੇ ਰਾਸ਼ਟਰੀ ਔਸਤ ਦੇ ਮੁਕਾਬਲੇ ਇਨ੍ਹਾਂ ਸਾਲਾਂ ਵਿੱਚ ਲਗ ਭਗ 27.5 ਪ੍ਰਤੀਸ਼ਤ ਤੇ ਅਸਲ ਵਿੱਚ ਸਥਿਰ ਰਿਹਾ।

8. ਇਸ ਪ੍ਰਕਾਰ ਸੈਕੰਡਰੀ ਅਤੇ ਤੀਸਰੇ ਦਰਜੇ ਦੇ ਸੈਕਟਰਾਂ ਦੇ ਸਬੰਧਤ ਹਿਸਿਆਂ ਨੇ ਕੋਈ ਅਹਿਮ ਵਾਧਾ ਨਹੀਂ ਦਰਸਾਇਆ ਅਤੇ ਖੇਤੀਬਾੜੀ ਖੇਤਰ ਵਿੱਚ ਉਦਯੋਗਿਕ ਤੌਰ ਤੇ ਵਿਕਸਿਤ ਰਾਜਾਂ ਜਿੰਨੀ ਗਿਰਾਵਟ ਨਹੀਂ ਆਈ। ਪੰਜਾਬ ਵਿੱਚ ਫਾਰਮ ਸੈਕਟਰ ਵੱਲ ਕਾਫੀ ਝੁਕਾਅ ਹੈ ਅਤੇ ਸੈਕੰਡਰੀ ਤੇ ਤੀਜੇ ਦਰਜੇ ਦੇ ਸੈਕਟਰਾਂ ਨੂੰ ਵਿਕਸਿਤ ਕਰਨ ਦੀ ਲੋੜ ਹੈ, ਤਾਂ ਜੋ ਭਾਰੀ ਗਿਣਤੀ ਵਿਚ ਪੜ੍ਹੇ-ਲਿਖੇ ਯੁਵਕਾਂ, ਜਿਨ੍ਹਾਂ ਨੂੰ ਫਾਰਮ ਸੈਕਟਰ ਬਿਲਕੁਲ ਜਜ਼ਬ ਨਹੀਂ ਕਰ ਸਕਦਾ, ਲਈ ਰੋਜ਼ਗਾਰ ਦੇ ਹੋਰ ਅਵਸਰ ਪੈਦਾ ਕੀਤੇ ਜਾਣ। ਇਸ ਪ੍ਰਕਾਰ ਜਾਂ ਸਮਾਜਕ ਤੇ ਆਰਥਿਕ ਤਣਾਉ ਪੈਦਾ ਹੋ ਗਏ ਹਨ, ਇਹ ਵੀ ਇਕ ਕਾਰਨ ਹੈ ਕਿ ਸਾਡੇ ਯੁਵਕ ਖਾੜਕੂਪੁਣੇ ਵੱਲ ਵੱਧ ਰਹੇ ਹਨ।

## ਵਿੱਤੀ ਦ੍ਰਿਸ਼-ਵੇਰਵਾ

9. ਵਿੱਤੀ ਘੇਰੇ ਵਿੱਚ ਕੁਝ ਸਮੱਸਿਆ ਖੇਤਰ ਹਨ, ਜਿਨ੍ਹਾਂ ਵੱਲ ਧਿਆਨ ਦੇਣ ਦੀ ਲੋੜ ਹੈ। ਪਿਛਲੇ ਕੁਝ ਸਾਲਾਂ ਤੋਂ ਸਾਡੇ ਵਸੀਲਿਆਂ ਵਿੱਚ ਕਮੀ ਕੇਂਦਰ ਤੋਂ ਵਿਸ਼ੇਸ਼ ਮਿਆਦੀ ਕਰਜ਼ਿਆਂ ਰਾਹੀਂ ਪੂਰੀ ਕੀਤੀ ਗਈ ਹੈ। 1988-89 ਦੌਰਾਨ ਪੰਜਾਬ ਨੇ ਅਜਿਹੇ ਕਰਜ਼ਿਆਂ ਦੇ ਤੌਰ ਤੇ 650 ਕਰੋੜ ਰੁਪਏ ਪ੍ਰਾਪਤ ਕੀਤੇ,

[ਵਿੱਤ ਮੰਤਰੀ]

1989-90 ਵਿੱਚ ਕੇਂਦਰ ਨੇ 560 ਕਰੋੜ ਰੁਪਏ ਅਤੇ 1990-91 ਵਿਚ 800 ਕਰੋੜ ਰੁਪਏ ਦਿੱਤੇ । ਇਸ ਸਾਲ ਅਸੀਂ ਕਰਜ਼ਿਆਂ ਦੇ ਰੂਪ ਵਿਚ 1,137 ਕਰੋੜ ਰੁਪਏ ਅਤੇ ਕੇਂਦਰੀ ਕਰਜ਼ਿਆਂ ਦੀ ਮੁੜ ਅਦਾਇਗੀ ਲਈ ਅਦਾਇਗੀ ਦੀ ਮੁਹਲਤ ਪ੍ਰਾਪਤ ਕਰ ਚੁਕੇ ਹਾਂ । ਇਸ ਉਦਾਰਤਾਪੂਰਨ ਸਹਾਇਤਾ ਨਾਲ ਸਾਡਾ ਰਾਜ ਇਨ੍ਹਾਂ ਮੁਸ਼ਕਲ ਸਾਲਾਂ ਵਿਚ ਆਪਣੇ ਵਿਕਾਸ ਯਤਨਾਂ ਨੂੰ ਜਾਰੀ ਰੱਖਣ ਦੇ ਯੋਗ ਹੋਇਆ ਹੈ । ਇਥੇ ਹਾਜ਼ਰ ਸਾਰਿਆਂ ਵੱਲੋਂ ਅਤੇ ਪੰਜਾਬ ਦੇ ਲੋਕਾਂ ਵੱਲੋਂ ਕੇਂਦਰ ਸਰਕਾਰ ਦੁਆਰਾ ਵਿੱਤੀ ਸਹਾਇਤਾ ਲਈ ਮੈਂ ਉਸ ਪ੍ਰਤੀ ਆਭਾਰ ਪ੍ਰਗਟ ਕਰਨਾ ਚਾਹੁੰਦਾ ਹਾਂ ।

10. ਐਪਰ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਅਸਲੀ ਬਖਸ਼ਿਸ਼ ਨਹੀਂ ਹੈ । ਵਿਸ਼ੇਸ਼ ਮਿਆਦੀ ਕਰਜ਼ੇ ਹੁਣ ਕੁੱਲ 4,200 ਕਰੋੜ ਰੁਪਏ ਤੋਂ ਵਧ ਦੇ ਬਣਦੇ ਹਨ ਅਤੇ ਇਹ ਮੂਲਧਨ ਤੇ ਵਿਆਜ ਦੀ ਬਹੁਤ ਵੱਡੀ ਮੁੜ-ਅਦਾਇਗੀ ਨੂੰ ਦਰਸਾਉਂਦੇ ਹਨ, ਜਿਹੜੀ 1992-93 ਦੌਰਾਨ 611 ਕਰੋੜ ਰੁਪਏ ਹੋ ਜਾਣ ਦੀ ਆਸ ਹੈ । ਹੁਣ ਤਕ, ਕੇਂਦਰ ਅਦਾਇਗੀ ਮੁਹਲਤਾਂ ਦੇ ਕੇ ਇਹ ਕਰਜ਼ੇ ਚਲਾਉਂਦੀ ਆਈ ਹੈ, ਜਿਸ ਦਾ ਮਕਸਦ ਕੇਵਲ ਦੇਣਦਾਰੀ ਨੂੰ ਅੱਗੇ ਪਾਉਣਾ ਹੈ । ਕਿਉਂ ਜੋ ਇਨ੍ਹਾਂ ਬਕਾਇਆ ਪਏ ਕਰਜ਼ਿਆਂ ਨੂੰ ਨੇੜੇ ਭਵਿਖ ਵਿਚ ਵੀ ਚੁਕਾਉਣਾ ਸੰਭਵ ਨਹੀਂ ਹੋਵੇਗਾ ਅਤੇ ਫਿਰ ਵੀ ਇਹ ਕਰਜ਼ੇ ਖਤਮ ਕਰਨ ਅਤੇ ਵਿਕਾਸ ਯਤਨਾਂ ਨੂੰ ਜਾਰੀ ਰੱਖਣ ਲਈ, ਸਾਡਾ ਯਤਨ ਹੋਵੇਗਾ ਕਿ ਇਨ੍ਹਾਂ ਕਰਜ਼ਿਆਂ ਨੂੰ ਬਿਲਕੁਲ ਮੁਆਫ ਕਰਵਾ ਲਿਆ ਜਾਏ । (ਥੰਪਿੰਗ) ।

11. ਪਿਛਲੇ ਕੁਝ ਸਾਲਾਂ ਤੋਂ ਬਜਟ, ਘਾਟੇ ਦੇ ਬਜਟ ਰਹੇ ਹਨ ਅਤੇ ਮਾਲ ਪ੍ਰਾਪਤੀਆਂ ਬਦਲੇ ਮਾਲ-ਖਰਚ ਵਧ ਹੋਣ ਕਾਰਨ, ਚਾਲੂ ਮਾਲੀਏ ਦਾ ਮਨਫੀ ਸੰਤੁਲਨ ਦਰਸਾਉਂਦੇ ਹਨ । ਦਰਅਸਲ ਪਿਛਲੇ ਦਹਾਕੇ ਵਿਚ ਵਾਫਰ ਕੇਵਲ ਸਾਲ 1980 ਤੋਂ 1983 ਤਕ ਸੀ ਜਦੋਂ ਕਾਂਗਰਸ ਸਰਕਾਰ ਸੱਤਾ ਵਿਚ ਸੀ । 1983-84 ਵਿਚ ਬਜਟ 30.51 ਕਰੋੜ ਰੁਪਏ ਦੇ ਵਾਫਰ ਨਾਲ ਸਮਾਪਤ ਹੋਇਆ । ਐਪਰ ਸਰਕਾਰ ਵਿਚ ਤਬਦੀਲੀ ਨਾਲ ਇਹ ਘੱਟ ਕੇ 1985-86 ਵਿਚ ਮਨਫੀ 43.84 ਕਰੋੜ ਰੁਪਏ, 1986-87 ਵਿਚ ਮਨਫੀ 103.45 ਕਰੋੜ ਰੁਪਏ, 1988-89 ਵਿਚ ਮਨਫੀ 91.76 ਕਰੋੜ ਰੁਪਏ ਅਤੇ 1990-91 ਵਿਚ ਮਨਫੀ 78.25 ਕਰੋੜ ਰੁਪਏ ਹੋ ਗਿਆ । ਇਹ ਵਿਰਾਸਤ ਬਦਕਿਸਮਤੀ ਨਾਲ ਸਾਡੀ ਸਰਕਾਰ ਦੇ ਹਿੱਸੇ ਆਈ ਹੈ ਅਤੇ ਇਹ ਸਾਡੇ ਸਾਹਮਣੇ ਇਕ ਬਹੁਤ ਵੱਡੀ ਜ਼ਿਮੇਵਾਰੀ ਨੂੰ ਦਰਸਾਉਂਦੀ ਹੈ ।

12. ਬਹੁਤ ਸਾਰੇ ਤੱਥਾਂ, ਜਿਵੇਂ ਅਮਨ ਤੇ ਕਾਨੂੰਨ ਦੀ ਹਾਲਤ ਕਾਰਣ ਆਬਕਾਰੀ ਦੀ ਬਹੁਤ ਹੀ ਘੱਟ ਉਗਰਾਹੀ, ਸ਼ਰਾਬ ਦੀ ਵਿਕਰੀ ਤੇ ਵਰਤੋਂ ਵਿਰੁੱਧ ਮੁਹਿੰਮ, ਸ਼ਰਾਬ ਵੇਚਣ ਵਾਲਿਆਂ ਦੀ ਹੱਤਿਆ, ਰਾਤ ਨੂੰ ਬੱਸਾਂ ਨਾ ਚਲਾਉਣਾ ਅਤੇ ਘਟਾਏ ਗਏ ਪੈਸੰਜਰ ਟਰੈਫਿਕ ਕਾਰਨ ਰੋਡ ਟਰਾਂਸਪੋਰਟ ਕਾਰਪੋਰੇਸ਼ਨਾਂ ਤੋਂ ਘੱਟ ਆਮਦਨ, ਅਮਨ ਤੇ ਕਾਨੂੰਨ ਮਸ਼ੀਨਰੀ ਦੇ ਆਕਾਰ ਅਤੇ ਸੰਚਾਲਨ ਵਿਚ ਬਹੁਤ ਜ਼ਿਆਦਾ ਵਾਧਾ, ਖਾੜਕੂ-ਹਿੰਸਾ ਦੇ ਸ਼ਿਕਾਰ ਲੋਕਾਂ ਦੇ ਮੁੜ-ਸਥਾਪਨਾ ਤੇ ਮੁੜ-ਵਸੇਬੇ ਸਬੰਧੀ ਵਧਿਆ ਖ਼ਰਚ ਅਤੇ ਹਮੇਸ਼ਾ ਵੱਧ ਰਹੀਆਂ ਤਨਖਾਹਾਂ ਅਤੇ ਉਜਰਤ ਬਿਲ ਨੇ ਮਿਲ ਕੇ ਵਿਵੇਕੀ ਮਾਲੀ ਪ੍ਰਬੰਧ ਨੂੰ ਰਸ਼ਕ ਨਾ ਕਰਨ ਯੋਗ ਬਣਾ ਦਿਤਾ ਹੈ ।

13. ਕੁਲ ਕਰ ਆਮਦਨ ਵਿਕਾਸ ਦਰਾਂ ਨੇ ਵੀ ਪਿਛਲੇ ਕੁਝ ਸਾਲਾਂ ਤੋਂ ਨਿਰਾਸ਼ਾ-ਜਨਕ ਝੁਕਾਉ ਦਰਸਾਏ ਹਨ। 1980-81 ਤੋਂ 1984-85 ਤੱਕ ਛੇਵੀਂ ਯੋਜਨਾ ਦੇ ਸਮੇਂ ਦੌਰਾਨ ਸੰਯੁਕਤ ਵਿਕਾਸ ਦਰ ਲਗਭਗ 14 ਪ੍ਰਤੀਸ਼ਤ ਸੀ। ਇਹ ਅੰਕ, ਸੱਤਵੀਂ ਪੰਜ ਸਾਲਾ ਯੋਜਨਾ ਦੇ ਅਗਲੇ ਪੰਜ ਸਾਲਾਂ ਦੌਰਾਨ ਘੱਟ ਕੇ 12.8 ਪ੍ਰਤੀਸ਼ਤ ਹੋ ਗਿਆ। 1990-91 ਵਿਚ ਕੁਲ ਕਰ-ਆਮਦਨ ਦੇ ਵਾਧੇ ਵਿਚ ਇੰਨਾ ਮੰਦਾ ਆਇਆ ਕਿ ਇਹ 5.2 ਪ੍ਰਤੀਸ਼ਤ ਰਹਿ ਗਿਆ। ਕਾਰਣ ਇਹ ਸਨ ਕਿ ਰਾਜ ਆਬਕਾਰੀ ਘੱਟ ਕੇ 23.6 ਪ੍ਰਤੀਸ਼ਤ ਤੋਂ 7.2 ਪ੍ਰਤੀਸ਼ਤ, ਵਿਕਰੀ-ਕਰ 13.4 ਪ੍ਰਤੀਸ਼ਤ ਤੋਂ 6 ਪ੍ਰਤੀਸ਼ਤ ਅਤੇ ਅਸ਼ਟਾਮ ਤੇ ਰਜਿਸਟਰੇਸ਼ਨ 32.8 ਪ੍ਰਤੀਸ਼ਤ ਤੋਂ 1.4 ਪ੍ਰਤੀਸ਼ਤ ਰਹਿ ਗਈ।

14. 1985-86 ਵਿਚ ਖਾੜਕੂ ਹਿੰਸਾ ਦੇ ਸ਼ਿਕਾਰ ਵਿਅਕਤੀਆਂ ਦੇ ਮੁੜ-ਸਥਾਪਨ ਅਤੇ ਮੁੜ-ਵਸੇਬੇ ਸਬੰਧੀ ਬਜਟ 3.77 ਕਰੋੜ ਰੁਪਏ ਦਾ ਸੀ। ਅੱਜ ਇਹ 37 ਕਰੋੜ ਰੁਪਏ ਦਾ ਹੈ। ਇਸ ਤਰ੍ਹਾਂ ਪੁਲਿਸ ਵਿਭਾਗ ਉਤੇ ਖਰਚ 23 ਪ੍ਰਤੀਸ਼ਤ ਸਾਲਾਨਾ ਦੀ ਔਸਤ ਦਰ ਨਾਲ ਵਧ ਗਿਆ ਹੈ (ਹੋਰ ਗੈਰ-ਵਿਕਾਸਾਤਮਕ ਖਰਚੇ ਲਈ 14 ਪ੍ਰਤੀਸ਼ਤ ਦੇ ਮੁਕਾਬਲੇ) ਅਤੇ ਇਸ ਸਾਲ ਇਸ ਦੇ 260 ਕਰੋੜ ਰੁਪਏ ਤਕ ਪਹੁੰਚ ਜਾਣ ਦੀ ਸੰਭਾਵਨਾ ਹੈ, ਜਦ ਕਿ ਬਜਟ ਉਪਬੰਧ ਕੇਵਲ 189 ਕਰੋੜ ਰੁਪਏ ਦਾ ਹੈ। ਪੰਜਾਬ ਰਾਜ ਬਿਜਲੀ ਬੋਰਡ 302.81 ਕਰੋੜ ਰੁਪਏ ਦੇ ਮਨਫੀ ਵਸੀਲੇ ਲਈ ਜ਼ਿੰਮੇਵਾਰ ਹੈ ਜੋ ਕਿ ਮੁਖ ਤੌਰ ਤੇ ਜ਼ਰਾਇਤੀ ਸੈਕਟਰ ਉਤੇ ਲਾਏ ਗਏ ਰਿਆਇਤੀ ਟੈਰਿਫ ਦਰ ਕਾਰਣ ਹੈ। ਇਕ ਅਜਿਹੇ ਖੇਤਰ, ਜੋ ਪੰਜਾਬ ਦੀ ਆਰਥਿਕਤਾ ਦੀ ਰੀੜ੍ਹ ਦੀ ਹੱਡੀ ਹੈ ਅਤੇ ਰਾਜ ਵਿਚਲੇ ਕੁਲ ਉਤਪਾਦਨ ਵਿਚ 46 ਪ੍ਰਤੀਸ਼ਤ ਤੋਂ ਵੱਧ ਹਿੱਸਾ ਪਾਉਂਦਾ ਹੈ, ਉਸ ਖੇਤਰ ਵਿਚ ਉਤਪਾਦਨ ਵਧਾਉਣ ਲਈ ਪਰੋਤਸਾਹਨ ਵਜੋਂ ਅਜਿਹਾ ਕਰਨਾ ਜ਼ਰੂਰੀ ਹੈ।

15. ਪੂੰਜੀਗਤ ਪ੍ਰਾਪਤੀਆਂ ਦੇ ਖੇਤਰ ਵਿਚ ਛੋਟੀਆਂ ਬਚਤਾਂ, ਪਰੇਸ਼ਾਨੀ ਦਾ ਇਕ ਹੋਰ ਕਾਰਨ ਹਨ। ਰਾਜ, ਕੇਂਦਰ ਪਾਸੋਂ ਦੀਰਘ-ਕਾਲੀ ਕਰਜ਼ੇ ਦੇ ਰੂਪ ਵਿਚ ਕੁਲ ਨਿਰੋਲ ਉਗਰਾਹੀ ਦਾ 75 ਪ੍ਰਤੀਸ਼ਤ ਹਿੱਸਾ ਪ੍ਰਾਪਤ ਕਰਦਾ ਹੈ। 1989-90 ਤੇ 1990-91 ਦੌਰਾਨ, ਕਰਜ਼ਾ ਪ੍ਰਾਪਤੀਆਂ ਕ੍ਰਮਵਾਰ 300.95 ਕਰੋੜ ਰੁਪਏ ਅਤੇ 293.60 ਕਰੋੜ ਰੁਪਏ ਸਨ। ਚਾਲੂ ਸਾਲ ਵਿਚ ਕੁਝ ਸਮੱਸਿਆਵਾਂ ਰਹੀਆਂ ਹਨ, ਜਿਵੇਂ ਜਮ੍ਹਾਂ ਕਰਤਿਆਂ ਵੱਲੋਂ ਮਿਊਚੁਅਲ ਫੰਡਜ਼ ਨੂੰ ਤਰਜੀਹ ਦੇਣਾ, ਕਿਉਂ ਜ ਉਹ ਛੋਟੀਆਂ ਬੱਚਤਾਂ ਸਕੀਮਾਂ ਦੇ ਮੁਕਾਬਲੇ ਉਚੇਰੀਆਂ ਦਰਾਂ ਤੇ ਲਾਭ ਦਿੰਦੀਆਂ ਹਨ। ਐਪਰ, ਕੇਂਦਰੀ ਸਰਕਾਰ, ਜੋ ਇਨ੍ਹਾਂ ਸਕੀਮਾਂ ਨੂੰ ਚਲਾਉਂਦੀ ਹੈ, ਇਸ ਸਮੱਸਿਆ ਤੋਂ ਜਾਣੂੰ ਹੈ ਅਤੇ ਉਸ ਨੇ ਦਰੁਸਤ-ਕਾਰੀ ਉਪਾਅ ਸੁਝਾਉਣ ਲਈ ਇਕ ਕਮੇਟੀ ਸਥਾਪਤ ਕੀਤੀ ਹੈ। ਅਸੀਂ ਆਸ ਕਰਦੇ ਹਾਂ ਕਿ ਛੋਟੀਆਂ ਬੱਚਤਾਂ, ਸਬੰਧੀ ਵਸੂਲੀਆਂ ਵਿਚ ਸੁਧਾਰ ਲਿਆਉਣ ਲਈ ਕਮੇਟੀ ਅਮਲੀ ਸੁਝਾਅ ਪੇਸ਼ ਕਰੇਗੀ। ਇਸ ਅਹਿਮ ਵਸੀਲੇ ਨੂੰ ਜੁਟਾਉਣ ਲਈ ਰਾਜ ਸਰਕਾਰ ਦੀ ਪੂਰੀ ਹਮਾਇਤ ਮਿਲੇਗੀ ਅਤੇ ਇਹ ਆਸ ਕੀਤੀ ਜਾਂਦੀ ਹੈ ਕਿ ਅਗਲੇ ਸਾਲ ਪ੍ਰਾਪਤੀਆਂ 330 ਕਰੋੜ ਰੁਪਏ ਦੀਆਂ ਹੋਣਗੀਆਂ।

16. ਮਹਿੰਗਾਈ ਭੱਤੇ ਦੀਆਂ ਕਿਸ਼ਤਾਂ ਅਤੇ ਤਨਖਾਹ ਵਿਚ ਵਾਧੇ ਕਾਰਨ ਨਿਰੰਤਰ ਵੱਧ ਰਹੀ ਤਨਖਾਹ, ਪੈਨਸ਼ਨ ਅਤੇ ਉਜਰਤ ਬਿਲ ਇੱਕ ਹੋਰ ਸਮਸਿਆ ਹੈ। ਤੀਜੇ ਪੰਜਾਬ

[ਵਿੱਤ ਮੰਤਰੀ]

ਤਨਖਾਹ ਕਮਿਸ਼ਨ ਨੇ 1 ਜਨਵਰੀ, 1986 ਤੋਂ ਤਨਖਾਹ ਤੇ ਪੈਨਸ਼ਨਾਂ ਵਿਚ ਠੋਸ ਵਾਧੇ ਦੀ ਅਤੇ ਹਰੇਕ ਜਨਵਰੀ ਤੇ ਜੁਲਾਈ ਤੋਂ ਮਹਿੰਗਾਈ ਭੱਤੇ ਦੀਆਂ ਕਿਸ਼ਤਾਂ ਦੇਣ ਸਬੰਧੀ ਕੇਂਦਰੀ ਪੈਟਰਨ ਨੂੰ ਅਪਨਾਉਣ ਦੀ ਸਿਫਾਰਸ਼ ਕੀਤੀ ਸੀ । 1990-91 ਦੌਰਾਨ ਤਨਖਾਹਾਂ ਪੈਨਸ਼ਨਾਂ ਅਤੇ ਉਜਰਤਾਂ ਕੁਲ ਮਾਲੀਆ ਖਰਚ ਦਾ 60.6 ਪ੍ਰਤੀਸ਼ਤ (ਵਿਆਜ ਅਦਾਇਗੀਆਂ ਨੂੰ ਛੱਡ ਕੇ) ਬਣਿਆ । ਮੁੱਖ ਭਾਰ ਛਿਮਾਹੀ ਮਹਿੰਗਾਈ ਭੱਤੇ ਦੀ ਕਿਸ਼ਤ ਹੈ । ਜਨਵਰੀ ਤੇ ਜੁਲਾਈ 1991 ਤੋਂ ਦਿਤੀਆਂ ਗਈਆਂ ਦੋ ਕਿਸ਼ਤਾਂ ਦੀ ਦੇਣਦਾਰੀ 119 ਕਰੋੜ ਰੁਪਏ ਦੀ ਹੈ ।

17. ਇਸ ਪਿਛੋਕੜ ਵਿਚ, ਇਹ ਜਾਪਦਾ ਹੈ ਕਿ ਅਸੀਂ ਜਿੰਨੀਆਂ ਵੀ ਅਨੁਕੂਲ ਕਾਰਵਾਈਆਂ ਕਰੀਏ, ਉਹ ਉਵੇਂ ਹੀ ਹੋਣਗੀਆਂ ਜਿਵੇਂ ਦਰਪਣ ਵਿਚ ਤੇਜ਼ ਤੋਂ ਤੇਜ਼ ਦੌੜ ਲਾ ਰਿਹਾ ਬੰਦਾ ਉਥੇ ਦਾ ਉਥੇ ਹੀ ਖੜ੍ਹਾ ਹੁੰਦਾ ਹੈ । ਲੇਕਿਨ ਮੇਰੀ ਸਰਕਾਰ ਵਿਸ਼ਵਾਸ ਕਰਦੀ ਹੈ ਕਿ ਅਜਿਹਾ ਨਹੀਂ ਹੋਵੇਗਾ । ਇਕ ਚੁਣੀ ਹੋਈ ਸਰਕਾਰ ਹੋਣ ਕਰਕੇ ਰਾਸ਼ਟਰਪਤੀ ਰਾਜ ਅਧੀਨ ਇਕ ਸਰਕਾਰ ਨਾਲੋਂ, ਸਾਨੂੰ ਵਧੇਰੇ ਆਜ਼ਾਦੀ ਹੈ ਅਤੇ ਅਸੀਂ ਲੋਕਾਂ ਦੀਆਂ ਭਾਵਨਾਵਾਂ ਪ੍ਰਤੀ ਵਧੇਰੇ ਸੰਵੇਦਨਸ਼ੀਲ ਹਾਂ । ਹੁਣ ਇਕ ਅਹਿਮ ਸਵਾਲ ਇਹ ਹੈ ਕਿ ਸਾਨੂੰ ਦਰੁੱਸਤਕਾਰੀ ਕਾਰਵਾਈਆਂ ਕਰਨ ਅਤੇ ਖੜੋਤ ਵੱਲ ਜਾਣ ਤੋਂ ਰੋਕਣ ਲਈ ਕਿਹੜੀ ਦਿਸ਼ਾ ਅਪਨਾਉਣੀ ਚਾਹੀਦੀ ਹੈ । ਅਸੀਂ ਰਾਜ ਦੀ ਵਾਗ ਡੋਰ ਨਵੇਂ ਵਿੱਤੀ ਸਾਲ ਦੇ ਮੌਕੇ ਸੰਭਾਲੀ ਹੈ ਅਤੇ ਸਾਨੂੰ ਸਾਵਧਾਨੀ ਨਾਲ ਮੁਲਾਂਕਣ ਕਰਕੇ ਦਰੁੱਸਤਕਾਰੀ ਵਿਉਂਤਾਂ ਬਣਾਉਣ ਲਈ ਕਾਫੀ ਸਮਾਂ ਨਹੀਂ ਮਿਲਿਆ, ਫਿਰ ਵੀ ਖਰਚ ਅਤੇ ਆਮਦਨ ਦੋਨਾਂ ਖੇਤਰਾਂ ਦੀਆਂ ਅਗੇਤਤਾਵਾਂ ਬਣਾਈਆਂ ਜਾ ਸਕਦੀਆਂ ਹਨ ਜਿਨ੍ਹਾਂ ਬਾਰੇ ਜ਼ਰੂਰੀ ਤੌਰ ਤੇ ਦੱਸਣਾ ਲੋੜੀਂਦਾ ਹੈ । ਮੈਂ ਇਨ੍ਹਾਂ ਕਾਰਵਾਈ-ਖੇਤਰਾਂ ਬਾਰੇ ਆਪਣੇ ਭਾਸ਼ਣ ਦੇ ਅਗਲੇ ਪੈਰਿਆਂ ਵਿਚ ਦੱਸਾਂਗਾ ।

## ਬਜਟ 1992-93

### ਸੋਧੇ ਅਨੁਮਾਨ 1991-92

18. 1991-92 ਲਈ ਬਜਟ ਅਨੁਮਾਨਾਂ ਅਨੁਸਾਰ, ਇਹ ਸਾਲ 85 ਕਰੋੜ ਰੁਪਏ ਦੇ ਘਾਟੇ ਨਾਲ ਸਮਾਪਤ ਹੋਣ ਦੀ ਆਸ ਸੀ । ਹੁਣ, ਸੋਧੇ ਅਨੁਮਾਨਾਂ ਮੁਤਾਬਕ ਇਹ ਘਾਟਾ 106.38 ਕਰੋੜ ਰੁਪਏ ਦੇ ਕਰੀਬ ਹੋਵੇਗਾ । ਅਮਨ ਤੇ ਕਾਨੂੰਨ ਮਸ਼ੀਨਰੀ ਨੂੰ ਮਜ਼ਬੂਤ ਕਰਨ ਲਈ ਰਾਜ ਸਰਕਾਰ ਦੁਆਰਾ ਭਾਰੀ ਵਧੀਕ ਖਰਚੇ, ਅਤੇ ਸ਼ੁਰੂ ਵਿਚ ਕੀਤੇ ਉਪਬੰਧ ਤੋਂ ਕਿਤੇ ਉਚੇਰੀਆਂ ਦਰਾਂ ਉੱਤੇ ਮਹਿੰਗਾਈ ਭੱਤਾ ਦੇਣ ਲਈ ਰਕਮਾਂ ਦੀ ਵਧੀਕ ਲੋੜ ਦੇ ਬਾਵਜੂਦ ਇਹ ਘਾਟਾ ਕੰਟਰੋਲ ਕਰ ਲਿਆ ਗਿਆ ਹੈ ਅਤੇ ਇਸ ਨੂੰ ਪ੍ਰਬੰਧ ਯੋਗ ਸੀਮਾਵਾਂ ਦੇ ਅੰਦਰ ਅੰਦਰ ਰੱਖਿਆ ਜਾਵੇਗਾ ।

## ਬਜਟ ਅਨੁਮਾਨ 1992-93

ਜਿਸ ਸਾਲ ਦੌਰਾਨ ਬੱਜਟ ਸਬੰਧੀ ਵਿਉਂਤਾਂ ਦਾ ਵੇਰਵਾ ਨਿਮਨ ਅਨੁਸਾਰ ਹੈ: —

**ਸੰਚਿਤ ਫੰਡ**

| ਮਾਲੀਆ ਲੇਖਾ | | (ਰੁਪਏ ਕਰੋੜਾਂ ਵਿਚ) |
|---|---|---|
| ਪ੍ਰਾਪਤੀਆਂ | .. | 2660.12 |
| ਖਰਚ | .. | 3721.32 |
| ਨਿਰੋਲ | .. | —1061.20 |
| ਪੂੰਜੀਗਤ ਖਰਚ | .. | 302.91 |
| **ਸਰਕਾਰੀ ਰਿਣ** | | |
| ਉਧਾਰ ਲਈਆਂ ਰਕਮਾਂ | .. | 2946.64 |
| ਅਦਾਇਗੀ | .. | 1238.68 |
| ਨਿਰੋਲ | .. | 1707.96 |
| **ਕਰਜ਼ੇ ਤੇ ਪੇਸ਼ਗੀਆਂ** | | |
| ਪੇਸ਼ਗੀਆਂ | .. | 634.10 |
| ਵਸੂਲੀਆਂ | .. | 49.20 |
| ਨਿਰੋਲ | .. | — 584.90 |
| ਕੁਲ ਸੰਚਿਤ ਰਕਮ (ਨਿਰੋਲ) | .. | —241.05 |
| ਸਰਕਾਰੀ ਲੇਖਾ (ਨਿਰੋਲ) | .. | 249.79 |
| ਕੁਲ ਲੈਣ-ਦੇਣ | .. | +8.74 |
| ਮੁੱਢਲੀ ਬਾਕੀ | .. | —106.38 |
| ਅੰਤਮ ਬਾਕੀ | .. | — 97.64 |

[ਵਿੱਤ ਮੰਤਰੀ]

19. ਇਸ ਬਜਟ ਵਿਚ 1,061.20 ਕਰੋੜ ਰੁਪਏ ਦਾ ਮਾਲੀਆ ਘਾਟਾ ਹੈ ਜੋ ਕਿ ਵਧੀਕ ਪੂੰਜੀਗਤ ਪ੍ਰਾਪਤੀਆਂ ਜ਼ਿਆਦਾ ਤਰ ਕੇਂਦਰੀ ਸਰਕਾਰ ਪਾਸੋਂ ਕਰਜ਼ਿਆਂ ਦੇ ਰੂਪ ਵਿਚ, ਦੁਆਰਾ ਪੂਰਾ ਕੀਤਾ ਜਾਂਦਾ ਹੈ । ਇਹ ਸਾਲ 97.64 ਕਰੋੜ ਰੁਪਏ ਦੇ ਘਾਟੇ ਦੀ ਬਾਕੀ ਅਰਥਾਤ ਇਸ ਸਾਲ ਦੀ ਮੁੱਢਲੀ ਬਾਕੀ ਤੋਂ ਕੁਝ ਹੇਠਲੇ ਪੱਧਰ ਉੱਤੇ ਨਾਲ ਸਮਾਪਤ ਹੋਣ ਦੀ ਆਸ ਹੈ । ਮਿਤੀ 31 ਮਾਰਚ, 1992 ਨੂੰ ਰਾਜ ਸਰਕਾਰ ਦੀ ਕੁੱਲ ਰਿਣ ਦੇਣਦਾਰੀ, ਜਿਸ ਵਿਚ ਸਾਡੇ ਕੁਲ ਰਿਣ ਦੀ 93.5 ਪ੍ਰਤੀਸ਼ਤ ਕੇਵਲ ਕੇਂਦਰੀ ਕਰਜ਼ਾ (4,200 ਕਰੋੜ ਰੁਪਏ ਦੀ ਵਿਸ਼ੇਸ਼ ਸਮਾਂ ਯੋਜਨਾ ਕਰਜ਼ਿਆਂ ਦੀ ਰਕਮ ਸਹਿਤ) ਹੈ, 7,734 ਕਰੋੜ ਰੁਪਏ ਹੋਣ ਦੀ ਸੰਭਾਵਨਾ ਹੈ ।

## ਸਾਲਾਨਾ ਯੋਜਨਾ 1992-93

### ਯੋਜਨਾ ਖਰਚੇ

20. ਯੋਜਨਾ ਖਰਚਿਆਂ ਨੇ ਵਾਧੇ ਦਾ ਰੁਝਾਣ ਦਰਸਾਇਆ ਹੈ । ਇਹ 1989-90 ਤੇ 1990-91 ਵਿਚ ਕ੍ਰਮਵਾਰ 869.23 ਕਰੋੜ ਰੁਪਏ ਅਤੇ 9,91.05 ਕਰੋੜ ਰੁਪਏ ਰਹੇ ਹਨ ਅਤੇ 1991-92 ਦੌਰਾਨ ਪੂਰਵ ਅਨੁਮਾਨਤ ਖਰਚ 1000 ਕਰੋੜ ਰੁਪਏ ਤੋਂ ਵੱਧ ਹੋਣ ਦਾ ਅਨੁਮਾਨ ਹੈ । ਅਸਲ ਖਰਚ, ਪ੍ਰਵਾਨਿਤ ਖਰਚ ਦੀ ਪ੍ਰਤੀਸ਼ਤਤਾ ਨਾਲੋਂ ਹਮੇਸ਼ਾ ਵਧੇਰੇ ਰਹੇ ਹਨ । ਅਤੇ 1988-89 ਵਿਚ 102.36 ਪ੍ਰਤੀਸ਼ਤ ਤੋਂ 1989-90 ਵਿਚ 110.17 ਪ੍ਰਤੀਸ਼ਤ ਦੇ ਦਰਮਿਆਨ ਬਦਲਦੇ ਰਹੇ ਹਨ ।

21. ਰਾਜ ਯੋਜਨਾ ਦਾ ਵਿੱਤ, ਤਿੰਨ ਮੁੱਖ ਸਾਧਨਾਂ ਦੁਆਰਾ ਜੁਟਾਇਆ ਜਾਂਦਾ ਹੈ, ਅਰਥਾਤ ਕਰਬੰਦੀ ਦੀਆਂ ਚਾਲੂ ਦਰਾਂ ਉੱਤੇ ਬੱਜਟ ਸਬੰਧੀ ਵਸੀਲੇ, ਚਾਲੂ ਦਰਾਂ ਉੱਤੇ ਰਾਜ-ਅਦਾਰਿਆਂ ਦੇ ਬਜਟ ਸਬੰਧੀ ਵਾਧੂ ਵਸੀਲੇ ਅਤੇ ਵਧੀਕ ਵਸੀਲੇ ਜੁਟਾਉਣਾ । ਰਾਜ ਯੋਜਨਾ ਨੂੰ ਵਿੱਤ ਜੁਟਾਉਣ ਲਈ ਸਾਧਨਾਂ ਦੀ ਸਥਿਤੀ ਤਸੱਲੀਬਖਸ਼ ਨਹੀਂ ਹੈ ਅਤੇ ਜਿਵੇਂ ਮੈਂ ਪਹਿਲਾਂ ਦੱਸਿਆ ਸੀ ਇਹ ਆਪਣੇ ਸਹਿਵਰਤੀ ਰਿਣ ਭਾਰ ਨਾਲ ਕੇਂਦਰੀ ਸਹਾਇਤਾ ਉੱਤੇ ਬੁਰੀ ਤਰ੍ਹਾਂ ਨਿਰਭਰ ਹੈ ।

22. ਪੰਜਾਬ ਸਰਕਾਰ ਨੇ 1991-92 ਲਈ 1000 ਕਰੋੜ ਰੁਪਏ ਦੇ ਖਰਚ ਦੇ ਮੁਕਾਬਲੇ 1992-93 ਲਈ 1500 ਕਰੋੜ ਰੁਪਏ ਤੱਕ ਦੇ ਸਾਲਾਨਾ ਯੋਜਨਾ ਖਰਚ ਦੀ ਤਜਵੀਜ਼ ਕੀਤੀ ਹੈ । ਭਾਵੇਂ ਯੋਜਨਾਬੰਦੀ ਕਮਿਸ਼ਨ ਨੇ ਇਸ ਆਕਾਰ ਦੀ ਯੋਜਨਾ ਵਾਸਤੇ ਤਜਵੀਜ਼ ਪ੍ਰਵਾਨ ਕਰ ਲਈ ਹੈ, ਤਾਂ ਵੀ ਉਸ ਲਈ ਵਿੱਤ ਜੁਟਾਉਣ ਸਬੰਧੀ ਕਾਫੀ ਮੁਸ਼ਕਲਾਂ ਹਨ, ਕਿਉਂ ਜੋ ਯੋਜਨਾ ਲਈ ਰਕਮ ਜੁਟਾਉਣ ਵਾਸਤੇ ਰਾਜ ਦਾ ਸਾਧਨ ਅੰਸ਼ਦਾਨ 826.96 ਕਰੋੜ ਰੁਪਏ ਦੀ ਸੀਮਾਂ ਤੱਕ ਮਨਫ਼ੀ ਹੈ । ਸਾਧਨਾਂ ਦੀ ਬੰਦਿਸ਼ ਨੂੰ ਧਿਆਨ ਵਿਚ ਰੱਖਦੇ ਹੋਏ ਅਸਾਂ 1150 ਕਰੋੜ ਰੁਪਏ ਦੀ ਸਾਲਾਨਾ ਯੋਜਨਾ ਦਾ ਬੱਜਟ ਤਿਆਰ ਕੀਤਾ ਹੈ ਜਿਸ ਲਈ ਨਿਮਨ ਦੁਆਰਾ ਵਿਤ ਜੁਟਾਇਆ ਜਾਣਾ ਤਜਵੀਜ਼ ਕੀਤਾ ਜਾਂਦਾ ਹੈ :—

(ੳ) 100 ਕਰੋੜ ਰੁਪਏ ਦੇ ਵਧੀਕ ਸਾਧਨ ਜੁਟਾਉਣੇ ;

(ਅ) 100 ਕਰੋੜ ਰੁਪਏ ਦੀ ਨਕਦ ਬਾਕੀ ਦੀ ਵਰਤੋਂ ;

(ੲ) ਕੇਂਦਰੀ ਸਰਕਾਰ ਪਾਸੋਂ 600 ਕਰੋੜ ਰੁਪਏ ਦੇ ਵਿਸ਼ੇਸ਼ ਮਿਆਦੀ ਕਰਜ਼ੇ ; ਅਤੇ

(ਸ) 911 ਕਰੋੜ ਰੁਪਏ ਤੋਂ ਵਧੇਰੇ ਦੀ ਵਧੀਕ ਸੰਭਾਵਿਤ ਵਿਸ਼ੇਸ਼ ਕੇਂਦਰੀ ਸਹਾਇਤਾ (ਬਕਾਇਆ ਰਹਿੰਦੇ ਕੇਂਦਰ ਸਰਕਾਰ ਦੇ ਕਰਜ਼ਿਆਂ ਦੀ ਮੁੜ ਅਦਾਇਗੀ ਵਿਚ ਰਾਹਤ ਸਮੇਤ) ।

23. ਅਸੀਂ, ਨਾ ਕੇਵਲ 1150 ਕਰੋੜ ਰੁਪਏ ਦੀ ਸਾਲਾਨਾ ਯੋਜਨਾ ਵਾਸਤੇ ਸਾਧਨਾਂ ਦੀ ਪ੍ਰਤੀਬੱਧਤਾ ਨੂੰ ਪੱਕਿਆਂ ਕਰਨ ਲਈ ਹੀ, ਸਗੋਂ 1500 ਕਰੋੜ ਰੁਪਏ ਦੀ ਸਾਲਾਨਾ ਯੋਜਨਾ ਲਈ ਰਕਮ ਜੁਟਾਉਣ ਵਾਸਤੇ ਵਧੀਕ ਸਹਾਇਤਾ ਲਈ ਵੀ ਇਹ ਮਾਮਲਾ ਕੇਂਦਰ ਸਰਕਾਰ ਨਾਲ ਉਠਾਵਾਂਗੇ ।

## ਰੋਜ਼ਗਾਰ

24. ਸਾਲਾਨਾ ਯੋਜਨਾ ਦਾ ਕੇਂਦਰੀ ਜ਼ੋਰ ਰੋਜ਼ਗਾਰ ਨੂੰ ਵਧਾਉਣ ਅਤੇ ਵਿਕੇਂਦਰੀਕ੍ਰਿਤ ਯੋਜਨਾਬੰਦੀ ਅਤੇ ਅਮਲੀ ਕਾਰਜ ਵਿੱਧੀ ਦੇ ਜ਼ਰੀਏ ਲੋਕਾਂ ਦੀ ਵਧੇਰੇ ਸ਼ਮੂਲੀਅਤ ਨੂੰ ਯਕੀਨੀ ਬਨਾਉਣ ਉਤੇ ਦਿਤਾ ਜਾਣਾ ਹੈ । ਬਦਕਿਸਮਤੀ ਨਾਲ ਰੋਜ਼ਗਾਰ ਸਬੰਧੀ ਦ੍ਰਿਸ਼—ਵੇਰਵਾ ਨਿਰਾਸ਼ਾਜਨਕ ਰਿਹਾ ਹੈ । ਸੰਗਠਿਤ ਸੈਕਟਰ ਵਿਚ ਰੋਜ਼ਗਾਰ ਵਿਚ ਪਿਛਲੇ ਸਾਲ ਵਿਚ 2.8 ਪ੍ਰਤੀਸ਼ਤ ਦੇ ਵਾਧੇ ਦੀ ਦਰ ਤੋਂ 1990-91 ਦੌਰਾਨ 0.6 ਪ੍ਰਤੀਸ਼ਤ ਦੀ ਘੱਟ ਦਰ ਤੇ ਵਾਧਾ ਹੋਇਆ ਹੈ । ਪ੍ਰਾਈਵੇਟ ਸੈਕਟਰ ਦੇ ਰੋਜ਼ਗਾਰ ਦਾ ਵਾਧਾ ਹੋਰ ਵੀ ਘੱਟ 0.5 ਪ੍ਰਤੀਸ਼ਤ ਤੋਂ ਵੀ ਘੱਟ ਸੀ । ਜੋ ਸਨੱਅਤਕਾਰਾਂ ਦੀ ਪੰਜਾਬ ਵਿਚ ਪੂੰਜੀ ਲਾਉਣ ਦੀ ਅਣ-ਇੱਛਾ ਨੂੰ ਦਰਸਾਉਂਦਾ ਸੀ । ਬੇ-ਰੋਜ਼ਗਾਰੀ ਦੀ ਸਮੱਸਿਆ ਪ੍ਰਤੀ ਸੰਗਠਿਤ ਹੰਭਲਾ, ਸਾਡੀ ਸਰਕਾਰ ਦੀਆਂ ਮੁੱਖ ਅਗੇਤਤਾਵਾਂ ਵਿਚੋਂ ਇਕ ਹੈ ।

25. ਰੋਜ਼ਗਾਰ ਸਮੱਰਥਾ ਵਧਾਉਣ ਲਈ ਵੱਖ-ਵੱਖ ਸਕੀਮਾਂ/ਪਰੋਗਰਾਮ, ਵੱਖ-ਵੱਖ ਵਿਭਾਗਾਂ, ਜਿਵੇਂ ਕਿ ਉਦਯੋਗ, ਉਦਯੋਗਿਕ ਸਿਖਲਾਈ ਅਤੇ ਤਕਨੀਕੀ ਸਿਖਿਆ, ਯੁਵਕ ਭਲਾਈ, ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ, ਡੇਅਰੀ ਵਿਕਾਸ, ਐਗਰੋ ਇੰਡਸਟਰੀਜ਼, ਸਹਿਕਾਰਤਾ ਆਦਿ, ਦੁਆਰਾ ਹੱਥ ਵਿਚ ਲਏ ਜਾ ਰਹੇ ਹਨ । ਇਹ ਸਮੱਰਥਾ ਪੈਦਾ ਕਰਨ ਲਈ ਮੁੱਖ ਜੁਗਤ ਇਹ ਹੈ ਕਿ ਪੜ੍ਹੇ-ਲਿਖੇ ਨੌਜਵਾਨਾਂ ਨੂੰ ਸਵੈ-ਰੋਜ਼ਗਾਰ ਮੰਤਵਾਂ ਲਈ ਤਿਆਰ ਕਰਨ ਵਾਸਤੇ ਉਨ੍ਹਾਂ ਲਈ ਵਿਸ਼ੇਸ਼ ਸਿਖਲਾਈ ਪਰੋਗਰਾਮਾਂ ਦਾ ਪ੍ਰਬੰਧ ਕਰਨਾ ਅਤੇ ਹੋਰ ਨੌਕਰੀਆਂ ਦੀ ਸਮੱਰਥਾ ਵਧਾਉਣ ਲਈ ਨਵੇਂ ਸਨੱਅਤੀ ਅਦਾਰੇ ਕਾਇਮ ਕਰਨੇ । ਕੁੱਲ ਮਿਲਾ ਕੇ, ਵੱਖ ਵੱਖ ਵਿਭਾਗਾਂ ਦੁਆਰਾ ਹੱਥ ਵਿਚ ਲਏ ਜਾਣ ਵਾਲੇ ਰੋਜ਼ਗਾਰ ਕੇਂਦਰਤ ਪਰੋਗਰਾਮਾਂ ਲਈ ਰਾਜ ਸਰਕਾਰ ਦੁਆਰਾ 87.53 ਕਰੋੜ ਰੁਪਏ ਦੀ ਰਕਮ ਖਰਚ ਕੀਤੀ ਜਾਵੇਗੀ । ਯੋਜਨਾ ਸਮਾਂ 1992-93 ਦੌਰਾਨ ਇਨ੍ਹਾਂ ਸਮੂਹ ਪਰੋਗਰਾਮਾਂ ਦੁਆਰਾ 3.28 ਲੱਖ ਨੌਜਵਾਨਾਂ, ਜੋ ਰਾਜ ਦਾ ਭਵਿੱਖ ਹਨ, ਨੂੰ ਰੋਜ਼ਗਾਰ ਮੁਹੱਈਆ ਕੀਤੇ ਜਾਣ ਦੀ ਸੰਭਾਵਨਾ ਹੈ । (ਥੰਪਿੰਗ)

[ਵਿੱਤ ਮੰਤਰੀ]

## ਵਿਕੇਂਦਰੀਕ੍ਰਿਤ ਯੋਜਨਾਬੰਦੀ

26. ਸਾਲਾਨਾ ਯੋਜਨਾ 1992-93 ਦਾ ਇਕ ਹੋਰ ਜ਼ੋਰ ਹੇਠਾਂ ਤੋਂ ਉਪਰ ਵੱਲ ਯੋਜਨਾ ਪ੍ਰਣਾਲੀ ਵਿਚ ਲੋਕਤੰਤਰੀ-ਵਿਕੇਂਦਰੀਕ੍ਰਿਤ ਸਭਾਵਾਂ ਰਾਹੀਂ ਲੋਕਾਂ ਨੂੰ ਸ਼ਾਮਲ ਕਰਨ ਉਤੇ ਦਿੱਤਾ ਜਾਣਾ ਹੈ । ਜ਼ਿਲਾ ਯੋਜਨਾਬੰਦੀ ਤੇ ਵਿਕਾਸ ਬੋਰਡਾਂ, ਜਿਨ੍ਹਾਂ ਦੇ ਚੇਅਰਮੈਨ ਕੈਬਨਿਟ ਮੰਤਰੀ ਅਤੇ ਵਾਇਸ ਚੇਅਰਮੈਨ ਰਾਜ ਮੰਤਰੀ ਹੋਣਗੇ, ਨੂੰ ਅਸਥਾਈ ਤੌਰ ਤੇ ਮੁੜ ਗਠਿਤ ਕੀਤਾ ਗਿਆ ਹੈ । 1991-92 ਦੌਰਾਨ 284.03 ਕਰੋੜ ਰੁਪਏ ਦੀ ਰਕਮ ਦੇ ਮੁਕਾਬਲੇ 1992-93 ਦੌਰਾਨ 336.78 ਕਰੋੜ ਰੁਪਏ ਦੀ ਰਕਮ ਦਾ ਜ਼ਿਲ੍ਹਾ ਯੋਜਨਾਬੰਦੀ ਵਾਸਤੇ ਉਪਬੰਧ ਕੀਤਾ ਜਾ ਰਿਹਾ ਹੈ । (ਥੰਪਿੰਗ) ਇਸ ਨਾਲ ਲੋਕਾਂ ਦੀ ਜ਼ਿਆਦਾ ਤਸੱਲੀ ਅਤੇ ਸ਼ਮੂਲੀਅਤ ਅਤੇ ਵਿਕਾਸ ਦੇ ਕੰਮਾਂ ਲਈ ਰਕਮਾਂ ਦੀ ਜ਼ਿਆਦਾ ਮੁਨਾਸਿਬ ਵੰਡ ਨੂੰ ਯਕੀਨੀ ਬਣਾਇਆ ਜਾਵੇਗਾ ।

## ਬਿਜਲੀ

27. ਸਿੰਜਾਈ ਅਤੇ ਬਿਜਲੀ ਸੈਕਟਰ ਨੂੰ ਸਾਲਾਨਾ ਯੋਜਨਾਵਾਂ ਵਿਚ ਉਚਿੱਤ ਅਗੇਤ ਦਿਤੀ ਗਈ ਹੈ । 1991-92 ਵਿਚ 350.00 ਕਰੋੜ ਰੁਪਏ ਦੇ ਮੁਕਾਬਲੇ 1992-93 ਲਈ ਬਿਜਲੀ ਸੈਕਟਰ ਲਈ 396.68 ਕਰੋੜ ਰੁਪਏ ਦੇ ਖਰਚ ਦੀ ਵਿਵਸਥਾ ਕੀਤੀ ਗਈ ਹੈ । ਸਿੰਜਾਈ ਅਤੇ ਹੜ੍ਹ-ਕੰਟਰੋਲ ਲਈ 90.00 ਕਰੋੜ ਰੁਪਏ ਦੀ ਸੀਮਾ ਤੱਕ ਰਕਮਾਂ ਨਿਰਧਾਰਤ ਕੀਤੀਆਂ ਗਈਆਂ ਹਨ । ਕੁਲ ਮਿਲਾ ਕੇ ਸਿੰਜਾਈ ਅਤੇ ਬਿਜਲੀ ਸੈਕਟਰਾਂ ਲਈ ਰਾਜ ਵਾਸਤੇ ਤਜਵੀਜ਼ਤ ਕੁੱਲ ਨਿਰਧਾਰਣ ਦੇ ਤਕਰੀਬਨ 42 ਪ੍ਰਤੀਸ਼ਤ ਦੇ ਬਰਾਬਰ ਰਕਮਾਂ ਦੀ ਵਿਵਸਥਾ ਕੀਤੀ ਗਈ ਹੈ । ਬਿਜਲੀ ਦੀ ਵਧੀ ਹੋਈ ਕਮੀ ਨੂੰ ਟਾਲਣ ਅਤੇ ਰਾਜ ਵਿਚ ਟ੍ਰਾਂਸਮਿਸ਼ਨ ਤੇ ਵੰਡ ਪ੍ਰਣਾਲੀ ਨੂੰ ਮਜ਼ਬੂਤ ਕਰਨ ਲਈ ਆਰ.ਟੀ.ਪੀ.—3 ਅਤੇ ਥੀਨ ਡੈਮ ਵਰਗੇ ਚਲ ਰਹੇ ਅਹਿਮ ਪ੍ਰਾਜੈਕਟਾਂ ਨੂੰ ਪੂਰਾ ਕਰਨ ਲਈ ਰਕਮਾਂ ਦਾ ਉਪਬੰਧ ਕਰਨ ਹਿਤ ਬਿਜਲੀ ਸੈਕਟਰ ਦੀ ਲਾਗਤ ਵਿਚ ਵਾਧਾ ਕਤਈ ਤੌਰ ਤੇ ਜ਼ਰੂਰੀ ਹੈ । 1992-93 ਦੌਰਾਨ 210 ਮੈਗਾਵਾਟ ਦੀ ਸਮਰੱਥਾ ਵਧਾਈ ਜਾਵੇਗੀ ਅਤੇ ਮਿਤੀ 31 ਮਾਰਚ, 1993 ਨੂੰ ਕੁੱਲ ਸਥਾਪਤ ਸਮਰੱਥਾ 3510 ਮੈਗਾਵਾਟ ਹੋ ਜਾਵੇਗੀ ।

28. 1992-93 ਦੌਰਾਨ ਜੀ.ਐਨ.ਡੀ.ਟੀ.ਪੀ. ਸਟੇਜ-III ਨਾਂ ਦਾ ਇਕ ਨਵਾਂ ਪ੍ਰਾਜੈਕਟ 15.12 ਕਰੋੜ ਰੁਪਏ ਦੇ ਖਰਚ ਨਾਲ ਹੱਥ ਵਿਚ ਲਿਆ ਜਾ ਰਿਹਾ ਹੈ, (ਥੰਪਿੰਗ) ਚੱਲ ਰਹੇ ਅਹਿਮ ਪ੍ਰਾਜੈਕਟ ਅਰਥਾਤ ਰਣਜੀਤ ਸਾਗਰ ਡੈਮ (600 ਮੈਗਾਵਾਟ) ਅਤੇ ਸ਼ਾਹਪੁਰ ਕੰਡੀ ਪ੍ਰਾਜੈਕਟ (248 ਮੈਗਾਵਾਟ) ਲਈ ਵੀ ਰਕਮ ਜੁਟਾਈ ਜਾ ਰਹੀ ਹੈ ।

29. 103.00 ਕਰੋੜ ਰੁਪਏ ਦੀ ਰਕਮ ਸਾਲ 1992-93 ਦੌਰਾਨ ਸ਼ੁਰੂ ਕੀਤੇ ਜਾਣ ਵਾਲੇ ਆਰ. ਟੀ. ਪੀ.—III ਤੋਂ ਪ੍ਰਾਪਤ ਬਿਜਲੀ ਦੇ ਨਿਕਾਸ ਤੇ ਨਿਪਟਾਰੇ ਲਈ ਟ੍ਰਾਂਸਮਿਸ਼ਨ ਅਤੇ ਵੰਡ ਦੇ ਕੰਮ ਨੂੰ ਮਜ਼ਬੂਤ ਕਰਨ ਲਈ ਮਖ਼ਸੂਸ ਕੀਤੀ ਗਈ ਹੈ । ਇਸ ਨਾਲ ਇਸ ਪ੍ਰਣਾਲੀ ਦੀਆਂ ਕਮੀਆਂ ਵੀ ਦੂਰ ਹੋ ਜਾਣਗੀਆਂ ਅਤੇ ਵੱਧ ਤੋਂ ਵੱਧ ਸੰਭਵ ਸੀਮਾ ਤੱਕ ਲਾਈਨਾਂ ਤੇ ਨੁਕਸਾਨ ਨੂੰ ਵੀ ਘੱਟ ਕੀਤਾ ਜਾਵੇਗਾ ।

30. ਮਿਤੀ 31 ਮਾਰਚ, 1992 ਨੂੰ ਪੰਜਾਬ ਰਾਜ ਬਿਜਲੀ ਬੋਰਡ 6.31 ਲੱਖ ਪੰਪ ਸੈਟ/ਟਿਊਬਵੈੱਲ ਕੁਨੈਕਸ਼ਨ, 31.88 ਲੱਖ ਆਮ ਕੁਨੈਕਸ਼ਨ ਅਤੇ 1.31 ਲੱਖ ਸਨਅਤੀ ਕੁਨੈਕਸ਼ਨ ਦੇ ਚੁੱਕਾ ਹੋਵੇਗਾ। 1992-93 ਦੌਰਾਨ ਬੋਰਡ ਪੰਪ ਸੈਟਾਂ/ਟਿਊਬਵੈੱਲਾਂ ਲਈ 25000 ਕੁਨੈਕਸ਼ਨ, 1,50,000 ਆਮ ਸੇਵਾ ਕੁਨੈਕਸ਼ਨ ਅਤੇ 6000 ਸਨਅਤੀ ਸੇਵਾ ਕੁਨੈਕਸ਼ਨ ਜਾਰੀ ਕਰੇਗਾ। (ਥੰਪਿੰਗ)

## ਸਿੰਜਾਈ

31. ਸਮੁੱਚੀ ਸਿੰਜਾਈ ਪ੍ਰਣਾਲੀ ਦੇ ਆਧੁਨਿਕੀਕਰਣ ਲਈ ਇਕ ਵਿਸਥਾਰ ਪੂਰਬਕ ਪ੍ਰੋਗਰਾਮ ਉਲੀਕਿਆ ਗਿਆ ਹੈ। 1991-92 ਵਿਚ 85.46 ਕਰੋੜ ਰੁਪਏ ਦੇ ਖ਼ਰਚ ਦੇ ਮੁਕਾਬਲੇ 90.00 ਕਰੋੜ ਰੁਪਏ ਦੇ ਖ਼ਰਚ ਦਾ ਉਪਬੰਧ ਕੀਤਾ ਜਾ ਰਿਹਾ ਹੈ ਜਿਸ ਵਿਚ ਵਿਸ਼ਵ ਬੈਂਕ ਪ੍ਰਾਜੈਕਟਾਂ ਲਈ 61.73 ਕਰੋੜ ਰੁਪਏ ਸ਼ਾਮਲ ਹਨ। 1992-93 ਦੌਰਾਨ ਵੱਡੀ, ਦਰਮਿਆਨੀ ਅਤੇ ਛੋਟੀ ਸਿੰਜਾਈ ਸਕੀਮਾਂ ਦੇ ਜ਼ਰੀਏ 34,000 ਹੈਕਟੇਅਰ ਦੀ ਵਧੀਕ ਸਿੰਜਾਈ ਸਮਰੱਥਾ ਪੈਦਾ ਕੀਤੀ ਜਾਵੇਗੀ।

32. "ਕੰਡੀ ਖੇਤਰ ਫੇਜ਼—II ਵਿਚ ਨੀਵੇਂ ਡੈਮ" ਸਕੀਮ ਦੇ ਤਹਿਤ ਮਿਤੀ 31 ਮਾਰਚ, 1992 ਤੱਕ 'ਦਮਸਾਲ' ਅਤੇ 'ਪਰਚ' ਨਾਂ ਦੇ ਦੋ ਡੈਮ ਪੂਰੇ ਹੋ ਜਾਣ ਦੀ ਸੰਭਾਵਨਾ ਹੈ। 1992-93 ਦੌਰਾਨ ਮਿਰਜ਼ਾਪੁਰ ਡੈਮ ਅਤੇ ਸਲੇਰਾਂ ਡੈਮ ਦੀ ਉਸਾਰੀ ਦਾ ਕੰਮ ਹੱਥ ਵਿਚ ਲਿਆ ਜਾਵੇਗਾ ਅਤੇ ਚੋਹਲ ਡੈਮ ਦੀ ਉਸਾਰੀ ਵੀ ਜਾਰੀ ਰਹੇਗੀ।

33. ਘੋਗੜਾ ਰਜਬਾਹਾ, ਦਸੂਹਾ ਰਜਬਾਹਾ ਅਤੇ ਮੀਰਪੁਰ ਮਾਈਨਰ ਸਮੇਤ 23.116 ਕਿਲੋ ਮੀਟਰ ਤੱਕ ਕੰਡੀ ਨਹਿਰ ਮੁਕੰਮਲ ਹੋ ਚੁਕੀ ਹੈ ਅਤੇ ਇਹ ਆਰ. ਡੀ. 10 ਕਿਲੋਮੀਟਰ ਤੱਕ 1282 ਹੈਕਟੇਅਰ ਰਕਬੇ ਨੂੰ ਸਿੰਜਾਈ ਮਹੱਈਆ ਕਰ ਰਹੀ ਹੈ। ਮਿਤੀ 31 ਮਾਰਚ, 1992 ਤੱਕ ਇਹ 23 ਕਿਲੋ ਮੀਟਰ ਤੱਕ ਕਾਰਜਸ਼ੀਲ ਬਣਾ ਦਿਤੀ ਜਾਵੇਗੀ, ਜਿਸ ਦੁਆਰਾ 7480 ਹੈਕਟੇਅਰ ਦਾ ਵਧੀਕ ਰਕਬਾ ਸਿੰਜਾਈ ਅਧੀਨ ਲਿਆਂਦਾ ਜਾਵੇਗਾ। 1992-93 ਲਈ 41 ਕਿਲੋ ਮੀਟਰ ਤੱਕ ਨਹਿਰ ਦੀ ਉਸਾਰੀ ਕਰਨ ਦਾ ਟੀਚਾ ਹੈ। 1992-93 ਦੌਰਾਨ "ਟਿਊਬਵੈੱਲ ਅਤੇ ਹੋਰ ਸਕੀਮਾਂ" ਸਕੀਮ ਦੇ ਤਹਿਤ ਕੰਡੀ ਖੇਤਰ ਵਿਚ 50 ਡੂੰਘੇ ਟਿਊਬਵੈੱਲ ਲਗਾਏ ਜਾਣਗੇ। ਜਿਸਦੇ ਸਿੱਟੇ ਵਜੋਂ 3,000 ਹੈਕਟੇਅਰ ਰਕਬੇ ਦੀ ਵਧੀਕ ਸਿੰਜਾਈ ਸਮਰੱਥਾ ਪੈਦਾ ਹੋ ਜਾਵੇਗੀ।

## ਖੇਤੀਬਾੜੀ

34. ਫ਼ਸਲ-ਸੁਵੰਨਤਾ ਦੀ ਅਹਿਮੀਅਤ ਨੂੰ ਦੇਖਦੇ ਹੋਏ, ਇਹ ਤਜਵੀਜ਼ ਕੀਤਾ ਜਾਂਦਾ ਹੈ ਕਿ ਅਗਲੇ ਪੰਜਾਂ ਸਾਲਾਂ ਦੌਰਾਨ ਪ੍ਰੰਪਰਾਗਤ ਅਨਾਜ ਵਾਲੀਆਂ ਫਸਲਾਂ ਜਿਵੇਂ ਕਿ ਕਣਕ ਅਤੇ ਝੋਨਾ ਵਿਚਲਾ ਤਕਰੀਬਨ 10 ਪ੍ਰਤੀਸ਼ਤ ਰਕਬਾ (5.17 ਲੱਖ ਹੈਕਟੇਅਰ) ਵੱਧ ਮੁੱਲ ਵਾਲੀਆਂ ਵਪਾਰਕ ਫਸਲਾਂ ਵਾਸਤੇ ਤਬਦੀਲ ਕੀਤਾ ਜਾਵੇ। ਫ਼ਸਲ ਸੁਵੰਨਤਾ ਦੀ ਪਾਲਿਸੀ ਨੂੰ ਪ੍ਰਭਾਵਸ਼ਾਲੀ ਬਣਾਉਣ ਲਈ, ਕਤਾਈ ਮਿਲਾਂ, ਸਨਅਤੀ ਅਲਕੋਹਲ ਅਤੇ ਸਹਾਇਕ ਉਤਪਾਦਨ, ਬਾਇਓ-ਪੈਸਟੀਸਾਈਡਜ਼, ਚਾਵਲਾਂ ਦੇ ਛਿਲਕੇ ਦਾ ਖਾਣ ਵਾਲਾ ਤੇਲ, 100%

[ਵਿੱਤ ਮੰਤਰੀ]

ਬਰਾਮਦ-ਕੇਂਦਰਤ ਫੁੱਲਾਂ ਦੀ ਖੇਤੀ, ਅੰਗੂਰਾਂ ਦੀ ਚਟਣੀ ਅਤੇ ਗੰਣ ਉਤਪਾਦਨ ਮਿਸ਼ਰਤ ਤੇਲ-ਬੀਜ ਅਤੇ ਖਾਣ ਵਾਲੇ ਤੇਲ-ਕੰਪਲੈਕਸ, ਕਿੰਨੂ/ਮਾਲਟਾ ਅਤੇ ਮੀਟ ਪ੍ਰਾਸੈਸਿੰਗ ਪ੍ਰਾਜੈਕਟ ਆਦਿ ਸਮੇਤ ਵੱਖ-ਵੱਖ ਖੇਤੀ-ਅਧਾਰਤ ਪ੍ਰਾਜੈਕਟ ਮੁਕੰਮਲ ਕਰਕੇ/ਸਥਾਪਿਤ ਕਰਕੇ ਅਨਾਜ/ਫਲਾਂ ਅਤੇ ਸਬਜ਼ੀਆਂ ਆਦਿ ਦੀ ਪ੍ਰਾਸੈਸਿੰਗ ਸਮਰੱਥਾ ਨੂੰ ਵਧਾਉਣ ਦੀ ਤਜ਼ਵੀਜ਼ ਹੈ ਅਤੇ ਇਸ ਲਈ 1992-93 ਦੌਰਾਨ 10 ਕਰੋੜ ਰੁਪਏ ਦੇ ਖਰਚਦਾ ਉਪਬੰਧ ਕੀਤਾ ਜਾਣਾ ਤਜਵੀਜ਼ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ, ਕੁਝ ਇਨਪੁਟਸ ਜਿਵੇਂ ਕਿ ਬੀਜ, ਕੀੜੇ ਮਾਰ ਦਵਾਈਆਂ, ਪੌਦਾ ਸੁਰਖਿਆ ਸਾਜ਼-ਸਮਾਨ ਆਦਿ ਸਬੰਧੀ ਵੱਖ ਵੱਖ ਪ੍ਰੋਤਸਾਹਨਾਂ ਦੇ ਜ਼ਰੀਏ ਤੇਲ ਬੀਜਾਂ, ਦਾਲਾਂ, ਕਪਾਹ, ਅਤੇ ਫਲਾਂ ਅਤੇ ਸਬਜ਼ੀਆਂ ਆਦਿ ਸਮੇਤ ਵੱਧ ਮੁੱਲ ਵਾਲੀਆਂ ਫਸਲਾਂ ਦੀ ਖੇਤੀ ਨੂੰ ਉਤਸ਼ਾਹਤ ਕਰਨ ਤੇ ਜ਼ੋਰ ਦਿਤਾ ਜਾਵੇਗਾ, ਕਿਉਂ ਜੋ ਰਕਬੇ ਨੂੰ ਕਣਕ ਅਤੇ ਝੋਨੇ ਦੀ ਇਕੋ ਫਸਲ-ਚਕਰ ਤੋਂ ਬਦਲ ਕੇ ਨਕਦੀ ਫਸਲਾਂ ਵਾਸਤੇ ਵਰਤਣ ਨਾਲ, ਨਾ ਕੇਵਲ ਕਿਸਾਨ ਵਰਗ ਦੀ ਆਮਦਨ ਵਿਚ ਹੀ ਵਾਧਾ ਹੋਵੇਗਾ ਸਗੋਂ ਆਰਥਕ-ਪ੍ਰਣਾਲੀ (Eco-System) ਦੀ ਗਿਰਾਵਟ ਦੇ ਖਤਰਿਆਂ ਨੂੰ ਵੀ ਰੋਕਿਆ ਜਾ ਸਕੇਗਾ। ਸਬਸਿਡੀਆਂ ਦੀਆਂ ਮੌਜੂਦਾ ਸਕੀਮਾਂ ਤੋਂ ਇਲਾਵਾ ਕੁਝ ਨਵੀਆਂ ਸਕੀਮਾਂ ਵੀ ਸ਼ੁਰੂ ਕੀਤੀਆਂ ਜਾ ਰਹੀਆਂ ਹਨ।

35. ਛੋਟੇ ਅਤੇ ਸੀਮਾਂਤੀ ਕਿਸਾਨਾਂ ਵਿਚ ਬਾਗਬਾਨੀ ਦੇ ਵਿਕਾਸ ਲਈ ਯੂਨਿਟ ਲਾਗਤ ਦੇ 15 ਪ੍ਰਤੀਸ਼ਤ ਦੀ ਦਰ ਨਾਲ ਪ੍ਰਤੀ ਹੈਕਟੇਅਰ ਸਬਸਿਡੀ ਇਸ ਸ਼ਰਤ ਅਧੀਨ ਮੁਹੱਈਆ ਕੀਤੀ ਜਾ ਰਹੀ ਹੈ ਕਿ ਸਮੂਹ ਅਨੁਸੂਚਿਤ ਜਾਤੀ ਅਤੇ ਸੀਮਾਵਰਤੀ ਇਲਾਕਿਆਂ ਵਿਚ ਗੈਰ-ਅਨੁਸੂਚਿਤ ਜਾਤੀ ਦੇ ਕਿਸਾਨਾਂ ਨੂੰ ਪ੍ਰਤੀ ਲਾਭ-ਪਾਤਰ ਵੱਧ ਤੋਂ ਵੱਧ 15,000 ਰੁਪਏ ਅਤੇ ਰਾਜ ਦੇ ਹੋਰ ਇਲਾਕਿਆਂ ਵਿਚ ਯੂਨਿਟ ਲਾਗਤ ਦੇ 10 ਪ੍ਰਤੀਸ਼ਤ ਦੀ ਦਰ ਨਾਲ ਗੈਰ-ਅਨੁਸੂਚਿਤ ਜਾਤੀ ਦੇ ਕਿਸਾਨਾਂ ਲਈ ਪ੍ਰਤੀ ਲਾਭ-ਪਾਤਰ ਵੱਧ ਤੋਂ ਵੱਧ 10,000 ਰੁਪਏ ਦਿੱਤੇ ਜਾਣਗੇ।

36. ਮਧੂ-ਮੱਖੀਆਂ ਪਾਲਣ ਨੂੰ ਪ੍ਰਚਲਿਤ ਕਰਨ ਲਈ ਮੱਖੀਆਂ ਦੇ ਡੱਬੇ, ਮੱਖੀ ਕਲੋਨੀਆਂ ਅਤੇ ਸ਼ਹਿਦ ਚੋਣ ਦੇ ਸੰਦ ਆਦਿ ਦੀ ਖਰੀਦ ਲਈ 50 ਪ੍ਰਤੀਸ਼ਤ ਦੀ ਦਰ ਨਾਲ ਸਬਸਿਡੀ ਪ੍ਰਤੀ ਯੂਨਿਟ ਵੱਧ ਤੋਂ ਵੱਧ 250 ਰੁਪਏ ਅਤੇ ਪ੍ਰਤੀ ਲਾਭ-ਪਾਤਰ 5 ਯੂਨਿਟਾਂ ਤੱਕ ਛੋਟੇ ਅਤੇ ਸੀਮਾਂਤੀ ਕਿਸਾਨਾਂ, ਭੂਮੀ ਰਹਿਤ ਕਾਮਿਆਂ ਅਤੇ ਅਨੁਸੂਚਿਤ ਜਾਤੀਆਂ ਦੇ ਲਾਭ-ਪਾਤਰਾਂ ਨੂੰ ਵੀ ਮਿਲਣਯੋਗ ਹੈ। ਭੋਂ-ਸੰਭਾਲ ਪ੍ਰੋਗਰਾਮ ਅਧੀਨ ਕੱਲਰ ਤੋਂ ਪ੍ਰਭਾਵਿਤ ਤਕਰੀਬਨ 13,000 ਹੈਕਟੇਅਰ ਦੇ ਰਕਬੇ ਨੂੰ 1992-93 ਦੀ ਸਲਾਨਾ ਪਲਾਨ ਦੌਰਾਨ ਸੁਧਾਰਨ ਦੀ ਤਜਵੀਜ਼ ਹੈ।

## ਜ਼ਰਾਇਤੀ ਵਿੱਤੀ ਸੰਸਥਾਵਾਂ

37. ਜ਼ਰਾਇਤੀ ਸੈਕਟਰ ਦੀਆਂ ਵੱਧ ਰਹੀਆਂ ਕਰਜ਼ਾ ਲੋੜਾਂ ਨੂੰ ਪੂਰਾ ਕਰਨ ਲਈ, ਪੰਜਾਬ ਰਾਜ ਸਹਿਕਾਰੀ ਜ਼ਰਾਇਤੀ ਵਿਕਾਸ ਬੈਂਕ ਦੇ ਡਿਬੈਂਚਰ ਓਰਿਐਂਟਡ ਪ੍ਰੋਗਰਾਮਾਂ ਅਧੀਨ ਚਾਲੂ ਸਾਲ ਦੇ 5.50 ਕਰੋੜ ਰੁਪਏ ਦੇ ਉਪਬੰਧ ਦੇ ਮੁਕਾਬਲੇ 6.32 ਕਰੋੜ ਰੁਪਏ

ਦੇ ਵੱਧੇ ਹੋਏ ਖਰਚ ਦਾ ਉਪਬੰਧ ਕਰਨ ਦੀ ਤਜਵੀਜ਼ ਹੈ, ਜੋ 4500 ਟਿਊਬਵੈੱਲ ਲਗਾਉਣ, 2000 ਟਰੈਕਟਰਾਂ ਦੀ ਖਰੀਦ, 13439 ਮੁਰਗੀਪਾਲਣ, ਸੂਰਪਾਲਣ, ਡੇਅਰੀ ਯੂਨਿਟਾਂ ਸਥਾਪਤ ਕਰਨ ਅਤੇ 450 ਮੱਛੀ ਤਲਾਬ ਆਦਿ ਬਣਾਉਣ ਲਈ ਸਹਾਇਤਾ ਦੇਣ ਵਾਸਤੇ 86 ਕਰੋੜ ਰੁਪਏ ਦੇ ਚਾਲੂ ਸਾਲ ਦੇ ਟੀਚੇ ਦੇ ਮੁਕਾਬਲੇ 1992-93 ਦੇ ਦੌਰਾਨ 95 ਕਰੋੜ ਰੁਪਏ ਤੱਕ ਦੇ ਕਰਜ਼ੇ ਦੇਣਾ, ਯਕੀਨੀ ਬਣਾਏਗਾ ।

## ਪਸ਼ੂ ਪਾਲਣ

38. ਰਾਜ ਵਿਚ ਬੀਜੇ ਜਾਣ ਵਾਲੇ ਅਸਲ ਰਕਬੇ ਵਿਚ ਵਾਧੇ ਦੀ ਸੀਮਤ ਗੁੰਜਾਇਸ਼ ਨੂੰ ਧਿਆਨ ਵਿਚ ਰਖਦੇ ਹੋਏ, ਦਿਹਾਤੀ ਅਰਥ-ਵਿਵਸਥਾ ਦੇ ਵਿਕਾਸ ਲਈ ਪਸ਼ੂ-ਪਾਲਣ ਨੂੰ ਦਖਲ-ਖੇਤਰ ਵਜੋਂ ਲਿਆ ਗਿਆ ਹੈ । ਇਸ ਉਪ-ਮੱਦ ਅਧੀਨ 1991-92 ਲਈ ਰੱਖੇ ਗਏ 8.74 ਕਰੋੜ ਰੁਪਏ ਦੇ ਮੁਕਾਬਲੇ 1992-93 ਲਈ 13.00 ਕਰੋੜ ਰੁਪਏ ਦੇ ਕੁਲ ਪਲਾਨ ਖਰਚ ਦੀ ਤਜਵੀਜ਼ ਰੱਖੀ ਗਈ ਹੈ । ਪਸ਼ੂ-ਧਨ ਨੂੰ ਚੰਗੀਆਂ ਸਿਹਤ ਸਹੂਲਤਾਂ ਦੇਣ ਲਈ, 5 ਨਵੇਂ ਪਸ਼ੂ ਹਸਪਤਾਲ ਖੋਲ੍ਹੇ ਜਾਣਗੇ ਅਤੇ 60 ਪਸ਼ੂ ਡਿਸਪੈਂਸਰੀਆਂ ਨੂੰ ਅੱਪਗਰੇਡ ਕਰਕੇ ਪਸ਼ੂ ਹਸਪਤਾਲ ਬਣਾਇਆ ਜਾਵੇਗਾ । ਜਿਥੇ ਜ਼ਰੂਰਤ ਹੋਵੇਗੀ ਉਥੇ ਡਿਸਪੈਂਸਰੀਆਂ ਵੀ ਖੋਲ੍ਹੀਆਂ ਜਾਣਗੀਆਂ, ਪਸ਼ੂਆਂ ਦੇ ਤਸ਼ਖੀਸ ਇਲਾਜ ਅਤੇ ਸਰਜੀਕਲ ਅਪਰੇਸ਼ਨ ਲਈ ਵਿਸ਼ੇਸ਼ ਬਹੁਸੰਧਕ ਸੇਵਾਵਾਂ ਮੁਹੱਈਆ ਕਰਨ ਲਈ, ਇਹ ਤਜਵੀਜ਼ ਕੀਤਾ ਗਿਆ ਹੈ ਕਿ ਰਾਜ ਦੇ ਹਰੇਕ ਜ਼ਿਲ੍ਹੇ ਨੂੰ ਪੜਾਅਵਾਰ ਪੌਲੀਕਲੀਨਿਕਾਂ ਦੀ ਸੁਵਿਧਾ ਦਿੱਤੀ ਜਾਵੇ । ਗੁਰਦਾਸਪੁਰ, ਹੁਸ਼ਿਆਰਪੁਰ ਅਤੇ ਫ਼ਰੀਦਕੋਟ ਜ਼ਿਲ੍ਹਿਆਂ ਵਿਚ ਪੋਲੀਕਲੀਨਿਕਾਂ ਨੇ ਕੰਮ ਕਰਨਾ ਸ਼ੁਰੂ ਕਰ ਦਿੱਤਾ ਹੈ ਅਤੇ ਸੰਗਰੂਰ ਤੇ ਪਟਿਆਲਾ ਦੇ ਪੋਲੀਕਲੀਨਿਕਾਂ ਮੁਕੰਮਲ ਹੋਣ ਵਾਲੇ ਹਨ । 1992-93 ਵਿਚ ਰੋਪੜ ਅਤੇ ਫਿਰੋਜ਼ਪੁਰ ਵਿਖੇ ਮੰਜ਼ੂਰਸ਼ੁਦਾ ਦੋ ਪੋਲੀਕਲੀਨਿਕਾਂ ਦੀ ਉਸਾਰੀ ਦੇ ਕੰਮਾਂ ਲਈ ਅਤੇ ਇਕ ਨਵੇਂ ਪੋਲੀਕਲੀਨਿਕ ਲਈ ਜ਼ਮੀਨ ਖਰੀਦਣ ਲਈ 91.50 ਲੱਖ ਰੁਪਏ ਦੀ ਵਿਵਸਥਾ ਕੀਤੀ ਗਈ ਹੈ ।

39. ਪਿੰਡਾਂ ਵਿਚ ਪਸ਼ੂਆਂ ਦੇ ਮਾਲਕਾਂ ਨੂੰ ਉਨ੍ਹਾਂ ਦੇ ਘਰਾਂ ਦੇ ਨੇੜੇ ਅੱਛੀਆਂ ਸੇਵਾਵਾਂ ਮੁਹੱਈਆ ਕਰਨ ਲਈ ਤੇ ਸਮੁੱਚਾ ਪਰਜੀਵੀ ਰੋਕਥਾਮ ਪ੍ਰੋਗਰਾਮ ਚਲਾਉਣ ਲਈ ਅਤੇ ਖੇਤਾਂ ਵਿਚ ਬੀਮਾਰੀਆਂ ਦੇ ਕੰਟਰੋਲ ਲਈ ਰਾਜ ਵਿਚ ਚਲਦੇ ਫ਼ਿਰਦੇ ਪਸ਼ੂ-ਸਿਹਤ ਸੰਭਾਲ ਯੂਨਿਟ ਸਥਾਪਤ ਕੀਤੇ ਜਾ ਰਹੇ ਹਨ । ਚਾਲੂ ਸਾਲ ਦੌਰਾਨ ਰਾਜ ਦੇ ਤਿੰਨ ਸੀਮਾਵਰਤੀ ਜ਼ਿਲ੍ਹਿਆਂ ਵਿਚ ਅਜਿਹੇ 11 ਯੂਨਿਟ ਸਥਾਪਤ ਕੀਤੇ ਜਾ ਰਹੇ ਹਨ । 1992-93 ਦੌਰਾਨ ਰਾਜ ਵਿਚ ਬਾਕੀ ਰਹਿੰਦੇ 35 ਸਬ-ਡਵੀਜ਼ਨਾਂ ਵਿਚ ਇਹ ਯੂਨਿਟ ਸਥਾਪਤ ਕਰਨ ਦੀ ਤਜਵੀਜ਼ ਹੈ ।

## ਡੇਅਰੀ ਵਿਕਾਸ

40. 'ਡੇਅਰੀ ਵਿਕਾਸ' ਉਪਮੱਦ ਅਧੀਨ 1991-92 ਦੌਰਾਨ ਦਿੱਤੇ ਗਏ 469.00 ਲੱਖ ਰੁਪਏ ਦੇ ਮੁਕਾਬਲੇ 1992-93 ਵਿਚ 568.00 ਲੱਖ ਰੁਪਏ ਖਰਚ ਲਈ ਰੱਖੇ ਗਏ ਹਨ । ਵਿਭਾਗ, ਪੜ੍ਹੇ-ਲਿਖੇ ਬੇਰੋਜ਼ਗਾਰ ਦਿਹਾਤੀ ਨੌਜਵਾਨਾਂ, ਸਾਬਕਾ ਸੈਨਕਾਂ ਤੇ ਵਿਧਵਾਵਾਂ ਨੂੰ ਵੱਡੀ ਪੱਧਰ ਤੇ ਵਿਗਿਆਨਕ, ਵਪਾਰਕ, ਦੁੱਧ ਉਤਪਾਦਨ ਸਬੰਧੀ ਤਕਨੀਕੀ ਜਾਣਕਾਰੀ

[ਵਿੱਤ ਮੰਤਰੀ]

ਦੇਣਾ ਜਾਰੀ ਰੱਖੇਗਾ ਤਾਂ ਜੋ ਉਨ੍ਹਾਂ ਨੂੰ 5 ਤੋਂ 10 ਤੱਕ ਦੁਧਾਰੂ ਪਸ਼ੂਆਂ ਦੀ ਸਮਰੱਥਾ ਵਾਲੇ 2,000 ਮਿਨੀ ਡੇਅਰੀ ਯੂਨਿਟ ਸਥਾਪਤ ਕਰਨ ਦੇ ਯੋਗ ਬਣਾਇਆ ਜਾਵੇ । ਜਿਸ ਦੇ ਲਈ 1991-92 ਦੌਰਾਨ 60.50 ਲੱਖ ਰੁਪਏ ਦੇ ਸੰਭਾਵਿਤ ਖਰਚ ਦੇ ਮੁਕਾਬਲੇ 1992-93 ਲਈ 130.00 ਲੱਖ ਰੁਪਏ ਦੀ ਵਿਵਸਥਾ ਕੀਤੀ ਗਈ । ਮਿਲਕਫੈਡ ਨੂੰ ਆਪਣੇ ਸੁਨੀਤੀ ਅਧਾਰ ਨੂੰ ਮਜ਼ਬੂਤ ਕਰਨ ਲਈ 410 ਲੱਖ ਰੁਪਏ ਦੀ ਰਕਮ ਮੁਹੱਈਆ ਕੀਤੀ ਜਾ ਰਹੀ ਹੈ ।

### ਸਹਿਕਾਰਤਾ

41 1992-93 ਦੀ ਸਾਲਾਨਾ ਪਲਾਨ ਲਈ ਵਿਭਿੰਨ ਪ੍ਰੋਗਰਾਮਾਂ ਨੂੰ ਜਾਰੀ ਰੱਖਣ ਲਈ ਸਹਿਕਾਰਤਾ ਉਪ-ਮੱਦ ਅਧੀਨ 1144.26 ਲੱਖ ਰੁਪਏ ਦੀ ਰਕਮ ਤਜਵੀਜ਼ ਕੀਤੀ ਗਈ ਹੈ । ਸਹਿਕਾਰੀ ਕਰਜ਼ਾ ਸੋਸਾਇਟੀਆਂ/ਬੈਂਕਾਂ ਦੇ ਪੂੰਜੀ ਆਧਾਰ ਨੂੰ ਮਜ਼ਬੂਤ ਕਰਨ ਲਈ 300.00 ਲੱਖ ਰੁਪਏ ਦੀ ਰਕਮ ਦੀ ਤਜਵੀਜ਼ ਹੈ ਤਾਂ ਜੋ ਇਹ, ਕਿਸਾਨ ਵਰਗ ਦੀਆਂ ਜ਼ਰੂਰੀ ਕਰਜ਼ਾ ਲੋੜਾਂ ਨੂੰ ਪੂਰਾ ਕਰਨ ਲਈ ਸਾਲ ਦੌਰਾਨ 95.00 ਕਰੋੜ ਰੁਪਏ ਅਤੇ 500.00 ਕਰੋੜ ਰੁਪਏ ਦੇ ਲੰਬੀ ਮਿਆਦ ਦੇ ਕਰਜ਼ੇ ਅਤੇ ਅਲਪਕਾਲੀ ਕਰਜੇ ਦੇਣ ਦੇ ਸਮਰੱਥ ਹੋ ਜਾਣ । ਦਸੂਹਾ, ਪਾਤੜਾਂ ਅਤੇ ਅਮਲੋਹ ਵਿਖੇ ਤਿੰਨ ਖੰਡ ਮਿਲਾਂ ਅਤੇ ਨਵਾਂ-ਸ਼ਹਿਰ ਅਤੇ ਨਕੋਦਰ ਵਿਚ ਡਿਸਟਿਲਰੀਜ਼ ਨੂੰ ਪੂਰਾ ਕਰਨ ਲਈ ਸ਼ੂਗਰ ਫੈਡ ਨੂੰ ਹਿੱਸਾ ਪੂੰਜੀ ਵਜੋਂ ਦੇਣ ਲਈ 3.30 ਕਰੋੜ ਰੁਪਏ ਦੇ ਖਰਚ ਦੀ ਤਜਵੀਜ਼ ਹੈ । ਮਲੋਟ ਅਤੇ ਬਰਨਾਲਾ ਕਤਾਈ ਮਿੱਲਾਂ ਵਿਚ ਜਿਨਿੰਗ ਤੇ ਪ੍ਰੋਸੈਸਿੰਗ ਯੂਨਿਟਾਂ ਦੀ ਉਸਾਰੀ ਲਈ ਅਤੇ ਮਾਨਸਾ ਕਤਾਈ ਮਿੱਲ ਦੇ ਨਵੀਨੀਕਰਣ ਲਈ 1.40 ਕਰੋੜ ਰੁਪਏ ਦੇ ਉਪਬੰਧ ਦੀ ਤਜਵੀਜ਼ ਹੈ । ਰਾਜ ਵਿਚ ਵਿਭਿੰਨਤਾ ਕਾਰਜ ਵਿਧੀ ਨੂੰ ਤੇਜ਼ ਕਰਨ ਲਈ ਕੁਝ ਨਵੇਂ ਐਗਰੋ ਅਧਾਰਤ ਪ੍ਰੋਜੈਕਟ ਸਥਾਪਿਤ ਕਰਨ ਲਈ ਮਾਰਕਫੈਡ ਲਈ 255.00 ਲੱਖ ਰੁਪਏ ਦੇ ਖਰਚ ਦੀ ਤਜਵੀਜ਼ ਹੈ । ਮਹੱਤਵਪੂਰਣ ਪ੍ਰਾਜੈਕਟ ਹਨ : ਵੋਡਕਾ ਪ੍ਰੋਜੈਕਟ, ਫਲ ਤੇ ਸਬਜ਼ੀ ਪ੍ਰੋਸੈਸਿੰਗ ਯੂਨਿਟ, ਸੂਰਜਮੁਖੀ ਪ੍ਰੋਸੈਸਿੰਗ ਪ੍ਰੋਜੈਕਟ, ਐਗਰੋ ਕੈਮੀਕਲਜ਼ ।

42. ਦਿਹਾਤੀ ਖੇਤਰ ਵਿਚ ਰੋਜ਼ਗਾਰ ਦੇ ਕਾਫੀ ਮੌਕੇ ਪੈਦਾ ਕਰਨ ਦੀ ਲੋੜ ਨੂੰ ਮਹਿਸੂਸ ਕਰਦਿਆਂ, ਇਹ ਸੋਚਿਆ ਗਿਆ ਹੈ ਕਿ ਵਾਧੂ ਰੋਜ਼ਗਾਰ ਪੈਦਾ ਕਰਨ ਲਈ ਹੱਥ ਖੱਡੀ ਬੁਨਕਰ ਸਭਾਵਾਂ ਨੂੰ ਬੀਜ-ਧਨ ਮੁਹੱਈਆ ਕਰਨ ਦੇ ਮੰਤਵ ਨਾਲ 150 ਮੁੱਢਲੀਆਂ ਹੱਥਖੱਡੀ ਬੁਣਕਰ ਸਹਿਕਾਰੀ ਸਭਾਵਾਂ, ਜਿਨ੍ਹਾਂ ਦੀਆਂ ਘੱਟੋ ਘੱਟ 4 ਹੱਥ ਖੱਡੀਆਂ ਹੋਣ, ਨੂੰ ਸਵੈ-ਰੋਜ਼ਗਾਰ ਆਧਾਰਿਤ ਸਕੀਮ ਅਧੀਨ ਰਕਮਾਂ ਮੁਹੱਈਆ ਕੀਤੀਆਂ ਜਾਣ । ਇਸ ਪ੍ਰੋਗਰਾਮ ਅਧੀਨ, 4200 ਵਿਅਕਤੀਆਂ ਲਈ (ਦੋ ਸ਼ਿਫਟਾਂ ਵਿਚ) ਰੋਜ਼ਗਾਰ ਦੇ ਮੌਕੇ ਪੈਦਾ ਕੀਤੇ ਜਾਣ ਦੀ ਸੰਭਾਵਨਾ ਹੈ ।

### ਦਿਹਾਤੀ ਵਿਕਾਸ

43. ਵਿਕਾਸ ਦੇ ਇਸ ਮੱਦ ਅਧੀਨ 1992-93 ਦੀ ਸਲਾਨਾ ਪਲਾਨ ਦੌਰਾਨ ਆਈ ਆਰ. ਡੀ. ਪੀ. ਟੀ. ਆਰ. ਵਾਈ. ਐਸ. ਈ. ਐਮ., ਡੀ. ਡਬਲਿਉ. ਸੀ. ਆਰ. ਏ. ਅਤੇ ਜਵਾਹਰ ਰੋਜ਼ਗਾਰ ਯੋਜਨਾ ਵਰਗੇ ਗਰੀਬੀ ਨਿਵਾਰਕ ਰਾਸ਼ਟਰੀ ਪ੍ਰੋਗਰਾਮਾਂ ਤੇ ਵਿਸ਼ੇਸ਼ ਜੋਰ

ਦਿੱਤਾ ਜਾਵੇਗਾ । ਇਸ ਮੱਦ ਅਧੀਨ 1992-93 ਲਈ ਅਨੁਮਾਨਤ ਖਰਚ 44.76 ਕਰੋੜ ਰੁਪਏ ਹੈ ਜਦੋਂ ਕਿ 1991-92 ਲਈ 20.94 ਕਰੋੜ ਰੁਪਏ ਰੱਖਿਆ ਗਿਆ ਸੀ ।

44. ਜਵਾਹਰ ਰੋਜ਼ਗਾਰ ਯੋਜਨਾ ਪ੍ਰੋਗਰਾਮ ਉਤੇ ਕੇਂਦਰ ਅਤੇ ਰਾਜ ਵਲੋਂ 80:20 ਦੇ ਅਨੁਪਾਤ ਨਾਲ ਖਰਚ ਕੀਤਾ ਜਾਂਦਾ ਹੈ । ਇਸ ਪ੍ਰੋਗਰਾਮਾਂ ਅਧੀਨ ਲਾਹੇਵੰਦਾ ਰੋਜ਼ਗਾਰ ਮੁਹੱਈਆ ਕਰਨ ਦੇ ਨਾਲ ਨਾਲ, ਗਰੀਬ ਲੋਕਾਂ ਵਾਸਤੇ ਪੇਂਡੂ ਆਰਥਕ ਤੇ ਸਮਾਜਕ ਬੁਨਿਆਦੀ ਢਾਂਚੇ ਨੂੰ ਮਜ਼ਬੂਤ ਬਣਾਉਣ ਲਈ ਉਤਪਾਦਕ ਸਮਾਜਕ ਮਿਲਖਾਂ ਸਥਾਪਤ ਕੀਤੀਆਂ ਜਾਂਦੀਆਂ ਹਨ । ਇਸ ਪਰੋਗਰਾਮ ਅਧੀਨ ਸਾਲ 1992-93 ਦੌਰਾਨ 20.00 ਕਰੋੜ ਰੁਪਏ ਦਾ ਕੁਲ ਉਪਬੰਧ ਕੀਤਾ ਗਿਆ ਹੈ । ਇਸ ਰਕਮ ਵਿਚੋਂ ਆਪਣੇ 20 ਪ੍ਰਤੀਸ਼ਤ ਹਿਸੇ ਵਜੋਂ ਰਾਜ ਸਰਕਾਰ ਵਲੋਂ 4.00 ਕਰੋੜ ਰੁਪਏ ਮੁਹਈਆ ਕਰਵਾਏ ਜਾਣਗੇ । ਅਨੁਮਾਨ ਹੈ ਕਿ ਸਾਲ 1992-93 ਦੌਰਾਨ ਇਸ ਪ੍ਰੋਗਰਾਮ ਅਧੀਨ 33 ਲੱਖ ਦਿਹਾੜੀਆਂ ਦਾ ਰੋਜ਼ਗਾਰ ਪੈਦਾ ਹੋਵੇਗਾ । ਸਮਾਜਕ ਮਿਲਖਾਂ ਸਥਾਪਤ ਕਰਨ ਸਬੰਧੀ ਜਵਾਹਰ ਰੋਜ਼ਗਾਰ ਯੋਜਨਾ ਦੀ ਇੰਦਰਾ ਅਵਾਸ ਯੋਜਨਾ ਅਧੀਨ ਅਨੁਸੂਚਿਤ ਜਾਤਾਂ ਦੇ ਵਿਅਕਤੀਆਂ ਲਈ 2,000 ਮਕਾਨ ਉਸਾਰੇ ਜਾਣਗੇ । ਇਸ ਤਰ੍ਹਾਂ ਇਸ ਪ੍ਰੋਗਰਾਮ ਅਧੀਨ ਸਾਲ 1992-93 ਦੌਰਾਨ 500 ਪ੍ਰਾਇਮਰੀ ਸਕੂਲਾਂ ਦੀਆਂ ਇਮਾਰਤਾਂ ਵੀ ਉਸਾਰੀਆਂ ਜਾਣਗੀਆਂ ।

45. ਸਾਲ 1992-93 ਦੌਰਾਨ "ਉਨੱਤ ਗਰਾਮ" ਨਾਂ ਦਾ ਇਕ ਪ੍ਰੋਗਰਾਮ ਆਰੰਭ ਕੀਤਾ ਜਾਵੇਗਾ । ਇਸ ਪ੍ਰੋਗਰਾਮ ਅਧੀਨ ਗਲੀਆਂ ਨੂੰ ਪੱਕਾ ਕਰਨ, ਨਾਲੀਆਂ ਬਣਾਉਣ ਅਤੇ ਗੰਦੇ ਪਾਣੀ ਦੇ ਨਿਕਾਸ ਦੇ ਕਾਰਜ ਸੰਗਠਤ ਰੂਪ ਵਿਚ ਕਰਵਾਏ ਜਾਣਗੇ । ਸਾਲ 1992-93 ਦੌਰਾਨ ਇਸ ਪ੍ਰਾਜੈਕਟ ਅਧੀਨ 5100 ਪਿੰਡਾਂ ਵਿਚ ਅਜਿਹੇ ਕਾਰਜ ਕਰਵਾਏ ਜਾਣ ਦੀ ਸੰਭਾਵਨਾ ਹੈ । ਜਿਸ ਵਾਸਤੇ 27.06 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ । ਇਸ ਤੋਂ ਇਲਾਵਾ, ਪੇਂਡੂ ਵਿਕਾਸ ਫੰਡ ਵਿਚੋਂ ਵੀ ਇਸ ਪ੍ਰਾਜੈਕਟ ਉਤੇ 70.00 ਕਰੋੜ ਰੁਪਏ ਖਰਚ ਕੀਤੇ ਜਾਣਗੇ । 118 ਬਲਾਕਾਂ ਵਿਚੋਂ 3,000 ਅਜਿਹੇ ਪਿੰਡਾਂ ਦੀ ਉੱਚਿਤ ਚੋਣ ਕੀਤੀ ਗਈ ਹੈ ਜਿਹਨਾਂ ਦੀਆਂ ਫਿਰਨੀਆਂ ਨੂੰ ਪੱਕੀਆਂ ਸੜਕਾਂ ਬਣਾਇਆ ਜਾਏਗਾ । ਇਹ ਵੀ ਤਜ਼ਵੀਜ਼ ਹੈ ਕਿ ਪਿੰਡਾਂ ਵਿਚਲੇ ਸਕੂਲਾਂ, ਹਸਪਤਾਲਾਂ, ਧਰਮਸ਼ਾਲਾਵਾਂ ਅਤੇ ਇਤਿਹਾਸਕ ਤੇ ਧਾਰਮਕ ਅਸਥਾਨਾਂ ਤਕ ਪੜਾਅਵਾਰ ਪਕੀਆਂ ਸੜਕਾਂ ਬਣਾਈਆਂ ਜਾਣਗੀਆਂ ।

46. ਸੰਗਠਤ ਦਿਹਾਤੀ ਵਿਕਾਸ ਪਰੋਗਰਾਮ ਅਧੀਨ ਸਾਲ 1992-93 ਦੇ ਦੌਰਾਨ 25,000 ਲਾਭਪਾਤਰਾਂ ਨੂੰ ਸਹੂਲਤਾਂ ਦੇਣ ਦਾ ਟੀਚਾ ਰੱਖਿਆ ਗਿਆ ਹੈ, ਜਿਸ ਲਈ 12.50 ਕਰੋੜ ਰੁਪਏ (ਜਿਸ ਵਿਚ ਰਾਜ ਦਾ 50 ਪ੍ਰਤੀਸ਼ਤ ਹਿੱਸਾ ਸ਼ਾਮਿਲ ਹੈ) ਦਾ ਉਪਬੰਧ ਕੀਤਾ ਗਿਆ ਹੈ । ਸਾਲ 1992-93 ਦੌਰਾਨ ਟਰਾਈਸਮ ਅਧੀਨ ਸਵੈ-ਰੋਜ਼ਗਾਰ ਲਈ 8,000 ਵਿਅਕਤੀਆਂ ਨੂੰ ਸਿਖਲਾਈ ਦਿਤੀ ਜਾਵੇਗੀ, ਇਸ ਤੋਂ ਇਲਾਵਾ ਡੀ. ਡਬਲਊ. ਸੀ. ਆਰ. ਏ. ਅਧੀਨ ਔਰਤਾਂ ਨੂੰ ਲਾਹੇਵੰਦਾ ਰੋਜ਼ਗਾਰ ਮੁਹੱਈਆ ਕਰਾਉਣ ਲਈ 500 ਮਹਿਲਾ ਗਰੁੱਪਾਂ ਨੂੰ ਸਿਖਲਾਈ ਦਿਤੀ ਜਾਵੇਗੀ

[ਵਿੱਤ ਮੰਤਰੀ]

### ਸੰਗਠਤ ਵਾਟਰ-ਸ਼ੈਡ ਵਿਕਾਸ ਪ੍ਰਾਜੈਕਟ (ਪਹਾੜ) ਪੰਜਾਬ

47. ਇਹ ਪ੍ਰਾਜੈਕਟ ਵਿਸ਼ਵ ਬੈਂਕ ਦੀ ਸਹਾਇਤਾ ਨਾਲ ਕੁੱਲ 53.21 ਕਰੋੜ ਰੁਪਏ ਦੀ ਲਾਗਤ ਨਾਲ ਰਾਜ ਦੇ ਜ਼ਿਲ੍ਹਾ ਹੁਸ਼ਿਆਰਪੁਰ ਤੇ ਰੋਪੜ ਦੇ ਪਿਛੜੇ ਕੰਡੀ ਖੇਤਰਾਂ ਵਿਚ ਇਸ ਸਤੰਬਰ, 1989 ਤੋਂ ਚਲਾਇਆ ਜਾ ਰਿਹਾ ਹੈ ਤੇ ਇਹ 1995—96 ਤਕ ਜਾਰੀ ਰਹੇਗਾ। ਇਸ ਪ੍ਰਾਜੈਕਟ ਦਾ ਮਨੋਰਥ ਜ਼ਮੀਨ ਵਿਚਲੀ ਨਮੀ ਨੂੰ ਕਾਇਮ ਰੱਖਣ ਲਈ ਘੱਟ ਲਾਗਤ ਦੀ ਬਨਸਪਤੀ ਵਰਖਾ ਸਿੰਜਿਤ ਤਕਨਾਲੋਜੀ (low cost vegetative rainfed technology) ਰਾਹੀਂ ਕੁਦਰਤੀ ਮਾਹੌਲ ਦੇ ਵਿਗੜਨ ਦੀ ਰਫਤਾਰ ਨੂੰ ਘੱਟ ਕਰਨਾ ਅਤੇ ਮਾਹੌਲ ਨੂੰ ਪਹਿਲਾਂ ਵਰਗਾ ਬਣਾਉਣਾ ਹੈ। ਜਿਸ ਨਾਲ ਕੰਡੀ ਖੇਤਰ ਦੇ ਲੋਕਾਂ ਦੀ ਸਮਾਜਿਕ-ਆਰਥਕ ਹਾਲਤ ਵਿਚ ਸੁਧਾਰ ਹੋਵੇਗਾ। ਇਸ ਪ੍ਰਾਜੈਕਟ ਅਧੀਨ ਸਾਲ 1992-93 ਲਈ 12.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ਜਿਸ ਰਾਹੀਂ 9210 ਹੈਕਟੇਅਰ ਰਕਬੇ ਵਿਚ ਨਵੇਂ ਜੰਗਲ ਲਗਾਏ ਜਾਣਗੇ ਜਾਂ ਪੁਰਾਣੇ ਜੰਗਲਾਂ ਦੀ ਹਾਲਤ ਸੁਧਾਰੀ ਜਾਵੇਗੀ। 1140 ਹੈਕਟੇਅਰ ਰਕਬੇ ਦਾ ਭੋਂ ਸੁਧਾਰ ਕੀਤਾ ਜਾਵੇਗਾ ਅਤੇ 54 ਹੈਕਟੇਅਰ ਵਿਚ ਚਾਰੇ ਦੀਆਂ ਫਸਲਾਂ ਉਗਾਈਆਂ ਜਾਣਗੀਆਂ, ਇਸ ਦੇ ਨਾਲ ਹੀ ਖੇਤੀ ਕਾਰਜਾਂ ਅਧੀਨ 504 ਹੈਕਟੇਅਰ ਰਕਬੇ ਵਿਚ ਬਰਾਨੀ ਖੇਤੀ ਪ੍ਰਦਰਸ਼ਨ ਕੀਤਾ ਜਾਵੇਗਾ ਅਤੇ ਬਾਗਬਾਨੀ ਖੇਤਰ ਅਧੀਨ 20 ਹੈਕਟੇਅਰ ਰਕਬੇ ਵਿਚ ਬਾਗਬਾਨੀ-ਪ੍ਰਦਰਸ਼ਨ ਕੀਤਾ ਜਾਵੇਗਾ।

### ਉਦਯੋਗ ਅਤੇ ਖਣਿਜ

48. ਸਾਲ 1991-92 ਲਈ ਉਦਯੋਗਾਂ ਲਈ 64.00 ਕਰੋੜ ਰੁਪਏ ਦੇ ਉਪਬੰਧ ਦੇ ਮੁਕਾਬਲੇ ਸਾਲ 1992-93 ਲਈ 71.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਸਾਲ 1992-93 ਲਈ ਉਦਯੋਗਿਕ ਵਿਕਾਸ ਦੀ ਦਰ 15 ਪ੍ਰਤੀਸ਼ਤ ਮਿੱਥੀ ਗਈ ਹੈ। ਪੜ੍ਹੇ-ਲਿਖੇ ਬੇਰੋਜ਼ਗਾਰਾਂ ਲਈ ਸਵੈ-ਰੋਜ਼ਗਾਰ ਮੁਹਈਆ ਕਰਨ ਵਾਸਤੇ ਰਾਜ ਸਰਕਾਰ ਨੇ ਇਕ ਵਿਸ਼ਾਲ ਪ੍ਰੋਗਰਾਮ ਆਰੰਭ ਕੀਤਾ ਹੈ, ਜਿਸ ਅਧੀਨ ਪੰਜਾਬ ਵਿੱਤੀ ਕਾਰਪੋਰੇਸ਼ਨ/ਬੈਂਕਾਂ ਤੋਂ 1.00 ਲੱਖ ਰੁਪਏ ਤਕ ਦੇ ਕਰਜ਼ੇ ਦਿਵਾ ਕੇ ਛੋਟੇ ਉਦਯੋਗਿਕ ਯੂਨਿਟ ਲਗਾਏ ਜਾਣਗੇ। ਰਾਜ ਦੇ ਸਰਹੱਦੀ ਇਲਾਕਿਆਂ ਦੇ ਨੌਜਵਾਨਾਂ/ਅਨੁਸੂਚਿਤ ਜਾਤੀ ਦੇ ਵਿਅਕਤੀਆਂ ਨੂੰ ਵਿਸ਼ੇਸ਼ ਪਰੋਤਸਾਹਨ ਦੇਣ ਲਈ ਕਰਜ਼ਾ ਰਕਮ ਦਾ 15 ਪ੍ਰਤੀਸ਼ਤ ਦੀ ਦਰ ਤੇ ਵੱਧ ਤੋਂ ਵੱਧ 15,000 ਰੁਪਏ ਤਕ ਅਤੇ ਦੂਜੇ ਜ਼ਿਲ੍ਹਿਆਂ ਵਿਚ 10 ਪ੍ਰਤੀਸ਼ਤ ਦੀ ਦਰ ਤੇ ਵੱਧ ਤੋਂ ਵੱਧ 10,000 ਰੁਪਏ ਤਕ ਉਪਦਾਨ ਮੁਹੱਈਆ ਕੀਤਾ ਜਾਵੇਗਾ। ਇਸ ਮਨੋਰਥ ਲਈ 3,000 ਲਾਭ-ਪਾਤਰਾਂ ਵਾਸਤੇ 3.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। (ਥੰਪਿੰਗ)

49. ਸਾਲ 1992-93 ਲਈ ਵਿਆਜ ਰਹਿਤ ਕਰਜ਼ਿਆਂ, ਪੂੰਜੀਗਤ ਉਪਦਾਨ, ਭੋਂ-ਉਪਦਾਨ, ਚੁੰਗੀ ਛੋਟ ਅਤੇ ਜਨਰੇਟਿੰਗ ਸੈਟਾਂ ਦੇ ਉਪਦਾਨ ਵਰਗੇ ਵੱਖ ਵੱਖ ਕਿਸਮ ਦੇ ਪਰੋਤਸਾਹਨਾਂ ਲਈ 15.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

50. ਛੋਟੇ ਪੈਮਾਨੇ ਦੇ ਉਦਯੋਗ ਰਾਜ ਦੇ ਉਦਯੋਗਿਕ ਢਾਂਚੇ ਦੀ ਜਿੰਦਜਾਨ ਹਨ। ਮਸ਼ੀਨ-ਸੰਦ, ਆਟੋ-ਪਾਰਟਸ, ਰਬੜ ਸਾਮਾਨ, ਸਟੀਲ ਰੀਰੋਲਿੰਗ ਅਤੇ ਬਿਜਲਈ-ਖੇਤਰਾਂ ਦੇ ਖੇਤਰ ਵਿਚ ਖੋਜ ਅਤੇ ਵਿਕਾਸ ਕੇਂਦਰ ਸਥਾਪਤ ਕਰਨ ਲਈ ਪਹਿਲ ਕਦਮੀ ਦੀ ਯੋਜਨਾ ਬਣਾਈ ਗਈ ਹੈ। ਸਾਲ 1992-93 ਦੌਰਾਨ 15,000 ਛੋਟੇ ਪੈਮਾਨੇ ਦੇ ਯੂਨਿਟ ਰਜਿਸਟਰ ਕੀਤੇ ਜਾਣਗੇ ਅਤੇ 50,000 ਵਿਅਕਤੀਆਂ ਲਈ ਵਧੀਕ ਰੁਜ਼ਗਾਰ ਦੀ ਸੰਭਾਵਨਾ ਹੈ। (ਥੰਪਿੰਗ)

51. ਇਸ ਯੋਜਨਾ ਸਮੇਂ ਦੌਰਾਨ ਵੱਖ ਵੱਖ ਉਦਯੋਗਿਕ ਫੋਕਲ ਪੁਆਇੰਟਾਂ ਵਿਕਾਸ ਕੇਂਦਰਾਂ ਵਿਖੇ 12,000 ਪਲਾਟ ਵਿਕਸਿਤ ਕਰਨ ਦੀ ਤਜਵੀਜ਼ ਹੈ। ਬੁਨਿਆਦੀ ਤੌਰ ਤੇ ਛੋਟੇ ਪੈਮਾਨੇ ਦੇ ਉਦਯੋਗਿਕ ਯੂਨਿਟਾਂ ਨੂੰ ਸਾਲ 1993-94 ਦੌਰਾਨ ਅਲਾਟ ਕੀਤੇ ਜਾਣ ਲਈ 3,000 ਪਲਾਟ ਕੱਟਣ ਵਾਸਤੇ 4 ਨਵੇਂ ਫੋਕਲ ਪੁਆਇੰਟਾਂ ਅਤੇ ਦੋ ਵਿਕਾਸ ਕੇਂਦਰਾਂ ਵਿਖੇ ਵਿਕਾਸ ਕਾਰਜ ਸਾਲ 1992-93 ਦੌਰਾਨ ਆਰੰਭ ਕੀਤੇ ਜਾਣਗੇ। ਇਸ ਨਾਲ ਸਾਲ 1992-93 ਦੌਰਾਨ ਸਿੱਧ ਅਤੇ ਅਸਿੱਧ ਦੋਵੇਂ ਤੌਰ ਤੇ 20,000 ਵਿਅਕਤੀਆਂ ਨੂੰ ਰੋਜ਼ਗਾਰ ਮਿਲਣ ਦੀ ਸੰਭਾਵਨਾ ਹੈ। (ਥੰਪਿੰਗ)

52. ਉਦਯੋਗਿਕ ਯੂਨਿਟਾਂ ਨੂੰ ਦਰਮਿਆਨੇ ਅਤੇ ਦੀਰਘ-ਕਾਲੀ ਕਰਜ਼ੇ ਮੁਹੱਈਆ ਕਰਨ ਲਈ ਪੀ. ਐਫ. ਸੀ. ਨੂੰ ਸਾਲ 1992-93 ਲਈ 7.50 ਕਰੋੜ ਰੁਪਏ ਦੀ ਰਕਮ ਦਿੱਤੀ ਗਈ ਹੈ। ਇਹ ਆਸ ਕੀਤੀ ਜਾਂਦੀ ਹੈ ਕਿ ਸਾਲ 1992-93 ਦੌਰਾਨ 18,000 ਵਿਅਕਤੀਆਂ ਨੂੰ ਰੁਜ਼ਗਾਰ ਮਿਲੇਗਾ। ਰਾਜ ਵਿਚ ਵੱਡੇ ਅਤੇ ਦਰਮਿਆਨੇ ਉਦਯੋਗਾਂ ਨੂੰ ਉਤਸ਼ਾਹਿਤ ਕਰਨ ਲਈ ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਰਾਜ ਸਰਕਾਰ ਦੀ ਪ੍ਰਮੁੱਖ ਸੰਸਥਾ ਹੈ। ਪੀ. ਐਸ. ਆਈ. ਡੀ. ਸੀ. ਲਈ ਸਾਲ 1992-93 ਲਈ 14.80 ਕਰੋੜ ਰੁਪਏ ਲਾਗਤ ਦਾ ਉਪਬੰਧ ਕੀਤਾ ਗਿਆ ਹੈ। ਕਾਰਪੋਰੇਸ਼ਨ ਦੇ ਲਗਭਗ 350.00 ਕਰੋੜ ਰੁਪਏ ਦੀ ਪੂੰਜੀ-ਲਾਗਤ ਵਾਲੇ ਅਤੇ ਲਗਭਗ 4,000 ਵਿਅਕਤੀਆਂ ਲਈ ਸਿੱਧੀ ਰੁਜ਼ਗਾਰ ਸਮਰੱਥਾ ਵਾਲੇ 18 ਪ੍ਰਾਜੈਕਟ ਚਾਲੂ ਹੋਣ ਦੀ ਸੰਭਾਵਨਾ ਹੈ। ਉਕਤ ਸਾਲ ਦੌਰਾਨ ਕਾਰਪੋਰੇਸ਼ਨ ਦੇ ਤਕਰੀਬਨ 200.00 ਕਰੋੜ ਰੁਪਏ ਦੀ ਪੂੰਜੀ ਲਾਗਤ ਵਾਲੇ ਅਤੇ ਲਗਭਗ 2,600 ਵਿਅਕਤੀਆਂ ਲਈ ਰੁਜ਼ਗਾਰ ਸੰਭਾਵਨਾ ਵਾਲੇ 17 ਹੋਰ ਪ੍ਰਾਜੈਕਟ ਨਿਰਮਾਣ ਹਿੱਤ ਆਰੰਭ ਕੀਤੇ ਜਾਣ ਦੀ ਆਸ ਹੈ।

53. ਰਾਜ ਵਿਚ ਮੁਹਾਲੀ ਵਿਖੇ ਇਲੈਕਟ੍ਰਾਨਿਕ ਖੋਜ ਅਤੇ ਵਿਕਾਸ ਕੇਂਦਰ ਸਥਾਪਤ ਕਰਨ ਸਮੇਤ ਇਲੈਕਟਰਾਨਿਕ ਉਦਯੋਗ ਦੇ ਵਿਕਾਸ ਲਈ ਸਾਲ 1992-93 ਲਈ 9.50 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। ਸਾਲਾਨਾ ਯੋਜਨਾ 1992-93 ਦੌਰਾਨ ਪ੍ਰਾਜੈਕਟਾਂ ਤੇ ਲਗਾਈ ਜਾਣ ਵਾਲੀ ਕੁਲ ਲਾਗਤ 162.00 ਕਰੋੜ ਰੁਪਏ ਹੈ ਅਤੇ ਆਸ ਕੀਤੀ ਜਾਂਦੀ ਹੈ ਕਿ ਲਗਭਗ 4,690 ਵਿਅਕਤੀਆਂ ਨੂੰ ਇਸ ਤੋਂ ਸਿੱਧਾ ਰੁਜ਼ਗਾਰ ਮਿਲੇਗਾ।

## ਸੜਕਾਂ ਅਤੇ ਪੁਲ

54. ਇਸ ਉਪਮੱਦ ਅਧੀਨ 1991-92 ਦੌਰਾਨ 21.50 ਕਰੋੜ ਰੁਪਏ ਦੇ ਮੁਕਾਬਲੇ 1992-93 ਦੌਰਾਨ 30.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਮੌਜੂਦਾ

[ਵਿੱਤ ਮੰਤਰੀ]

ਸੜਕਾਂ ਦੇ ਸੁਧਾਰ/ਚੌੜਿਆਂ ਕਰਨ ਲਈ 10.00 ਕਰੋੜ ਰੁਪਏ ਦਾ, ਪੇਂਡੂ ਸੜਕਾਂ ਲਈ 2.00 ਕਰੋੜ ਰੁਪਏ ਅਤੇ 10 ਪੁਲਾਂ ਨੂੰ ਮੁਕੰਮਲ ਕਰਨ ਲਈ 13.00 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ ।

55. ਰਾਜ ਵਿਚ 20 ਪਿੰਡਾਂ ਨੂੰ ਛੱਡ ਕੇ ਸਾਰੇ 12,342 ਪਿੰਡ ਸੜਕਾਂ ਨਾਲ ਜੋੜ ਦਿਤੇ ਗਏ ਹਨ ਅਤ ਰਹਿੰਦੇ ਪਿੰਡ ਵੀ ਪੱਕੀ ਸੜਕ ਨਾਲ ਜੋੜੇ ਜਾ ਰਹੇ ਹਨ । ਅਹਿਮ ਪੇਂਡੂ ਸੜਕਾਂ ਨੂੰ ਦਰਜਾਬੱਧ ਢੰਗ ਨਾਲ ਚੌੜਿਆਂ/ਮਜ਼ਬੂਤ ਕੀਤਾ ਜਾਵੇਗਾ ਤਾਂ ਜੋ ਉਨ੍ਹਾਂ ਨੂੰ ਅੰਤਰ-ਜ਼ਿਲ੍ਹਾ ਸੜਕਾਂ ਬਣਾਇਆ ਜਾ ਸਕੇ । ਪਿੰਡਾਂ ਦਾ ਸਭਵ ਹੱਦ ਤਕ ਖਰੀਦ-ਕੇਂਦਰਾਂ ਨਾਲ ਸਿੱਧਾ ਸੰਪਰਕ ਕਾਇਮ ਕੀਤਾ ਜਾਵੇਗਾ । ਇਸ ਮੰਤਵ ਲਈ ਰਕਮਾਂ ਮਾਰਕੀਟ ਕਮੇਟੀਆਂ/ਮੰਡੀ ਬੋਰਡ ਦੁਆਰਾ ਸਪਲੀਮੈਂਟ ਕੀਤੀਆਂ ਜਾਣਗੀਆਂ ।

## ਸੜਕ ਟਰਾਂਸਪੋਰਟ

56 ਟ੍ਰਾਂਸਪੋਰਟ ਸੈਕਟਰ ਨੂੰ ਦਰਪੇਸ਼ ਵੱਡੀ ਸਮੱਸਿਆ ਇਹ ਹੈ ਕਿ ਦੋਨਾਂ ਅਦਾਰਿਆਂ ਅਰਥਾਤ ਪੰਜਾਬ ਰੋਡਵੇਜ਼ ਅਤੇ ਪੀ. ਆਰ. ਟੀ. ਸੀ. ਦੀਆਂ ਵੱਡੀ ਗਿਣਤੀ ਵਿਚ ਬੱਸਾਂ ਬਦਲਣ ਵਾਲੀਆਂ ਹਨ । ਦਿਨ੍ਹਾਂ ਅਦਾਰਿਆਂ ਦੀਆਂ 31 ਮਾਰਚ, 1992 ਨੂੰ ਬਦਲਣ ਲਈ ਬਕਾਇਆ ਬੱਸਾਂ ਦੀ ਗਿਣਤੀ 1,134 (ਪੀ.ਆਰ,-976-ਪੀ. ਆਰ. ਟੀ. ਸੀ.-258) ਹੈ 1992-93 ਦੌਰਾਨ, 600 ਬੱਸਾਂ (387-ਪੀ. ਆਰ. ਅਤੇ 213 ਪੀ. ਆਰ. ਟੀ. ਸੀ.) ਬਦਲਣ ਲਈ ਰਕਮਾਂ ਮੁਹਈਆ ਕੀਤੀਆਂ ਜਾਣਗੀਆਂ (ਥੋਪਿੰਗ)। ਬੱਸ ਅਡਿਆਂ ਲਈ ਪਹਿਲਾਂ ਹੀ ਪ੍ਰਾਪਤ ਕੀਤੀ ਗਈ ਜ਼ਮੀਨ ਉਤੇ ਬੱਸ ਅੱਡੇ ਬਣਾਏ ਜਾਣਗੇ ।

## ਸਿੱਖਿਆ

57. 1992-93 ਵਿਚ 42.76 ਕਰੋੜ ਰੁਪਏ ਮੁਹਈਆ ਕੀਤੇ ਗਏ ਹਨ ਜਦ ਕਿ 1991-92 ਵਿਚ 36.75 ਕਰੋੜ ਰੁਪਏ ਮੁਹਈਆ ਕੀਤੇ ਗਏ ਸਨ । ਭਾਰਤ ਸਰਕਾਰ ਦੀ ਨਵੀਂ ਸਿੱਖਿਆ ਨੀਤੀ ਅਤੇ ਇਸ ਦਾ ਕਾਰਜ-ਪਰੋਗਰਾਮ ਜਿਵੇਂ ਕਿ ਰਾਜ ਸਰਕਾਰ ਦੁਆਰਾ ਅਪਣਾਇਆ ਗਿਆ ਸੀ ਜੋਸ਼-ਖਰੋਸ਼ ਨਾਲ ਲਾਗੂ ਕੀਤਾ ਜਾਵੇਗਾ । ਇਸ ਨੀਤੀ ਦਾ ਅਨੁਸਰਣ ਕਰਦਿਆਂ, 50 ਹਾਈ ਸਕੂਲਾਂ ਦਾ ਦਰਜਾ ਵਧਾਕੇ, ਵਿਗਿਆਨ ਤੇ ਕਾਮਰਸ ਮਜ਼ਮੂਨਾਂ ਨਾਲ, ਸੀਨੀਅਰ ਸੈਕੰਡਰੀ ਸਕੂਲ ਬਣਾ ਦਿਤਾ ਜਾਵੇਗਾ । ਇਸੇ ਤਰ੍ਹਾਂ, ਇਸ ਅਧੀਨ ਬਣਾਈ ਗਈ ਸਿੱਖਿਆ ਦੀ ਪੇਸ਼ਾਵਰਾਨਾ ਧਾਰਾ (Vocational stream of education) ਖੇਤਰ ਦੀ ਤਕਨਾਲੋਜੀ ਸਬੰਧੀ ਉਭਰ ਰਹੀ ਲੋੜ ਨੂੰ ਧਿਆਨ ਵਿਚ ਰਖਦਿਆਂ 40 ਸੀਨੀਅਰ ਸੈਕੰਡਰੀ ਸਕੂਲਾਂ ਵਿਚ ਸ਼ੁਰੂ ਕੀਤੀ ਜਾਵੇਗੀ ਤਾਂ ਜੋ ਰਾਜ ਵਿਚ ਉਪਲੱਬਧ ਮਨੁੱਖੀ-ਸ਼ਕਤੀ ਨੂੰ ਇਸ ਦੇ ਵਾਧੇ, ਵਿਕਾਸ ਤੇ ਪ੍ਰਗਤੀ ਲਈ ਲਾਇਆ ਜਾ ਸਕੇ। ਰਾਜ ਸਰਕਾਰ ਦਾ ਇਹ ਵੀ ਯਤਨ ਹੋਵੇਗਾ ਕਿ ਕਾਲਜ ਅਤੇ ਯੂਨੀਵਰਸਿਟੀ ਪੱਧਰ ਤੇ ਕਿੱਤਾ-ਕੇਂਦਰਿਤ ਕੋਰਸ (Job Oriented Courses) ਚਾਲੂ ਕੀਤੇ ਜਾਣ ।

58. ਮੌਜੂਦਾ ਸਿੱਖਿਆ ਸੰਸਥਾਵਾਂ ਵਿਚ ਬੁਨਿਆਦੀ ਢਾਂਚਾ ਮੁਹੱਈਆ ਕਰਨ ਲਈ ਜ਼ਿਲ੍ਹਿਆਂ ਨੂੰ 11.42 ਕਰੋੜ ਰੁਪਏ ਦੀ ਰਕਮ ਦੇਣ ਦੀ ਤਜਵੀਜ਼ ਕੀਤੀ ਗਈ, ਹੈ, ਜਦ ਕਿ

1991-92 ਵਿਚ ਇਸ ਮੰਤਵ ਲਈ 10.30 ਕਰੋੜ ਰੁਪਏ ਦਾ ਉਪਬੰਧ ਸੀ । ਰਾਜ ਵਿਚ ਚੋਣਵੇਂ ਪ੍ਰਾਇਮਰੀ ਅਤੇ ਮਿਡਲ ਸਕੂਲਾਂ ਨੂੰ ਅੱਪਗਰੇਡ ਕਰਨ ਅਤੇ ਸਾਰਿਆਂ ਪ੍ਰਾਇਮਰੀ ਸਕੂਲਾਂ ਲਈ ਉਚਿਤ ਸਕੂਲ ਇਮਾਰਤਾਂ ਦਾ ਉਪਬੰਧ ਯਕੀਨੀ ਬਣਾਉਣ ਦੀ ਤਜਵੀਜ਼ ਕੀਤੀ ਗਈ ਹੈ ।

59. 'ਨੈਸ਼ਨਲ ਟਾਸਕ ਫ਼ੋਰਸ' ਜਿਸ ਨੂੰ ਹੁਣ ਨਵਾਂ ਨਾਂ 'ਸਰਹੱਦੀ ਯੁਵਕਾਂ ਦੀ ਸਿਖਲਾਈ ਅਤੇ ਰੋਜ਼ਗਾਰ ਕੇਂਦਰ' ਦਿਤਾ ਗਿਆ ਹੈ, ਰਾਜ ਵਿਚ ਚਾਲੂ ਕੀਤਾ ਗਿਆ ਹੈ, ਤਾਂ ਜੋ ਸਰਹੱਦੀ ਜ਼ਿਲ੍ਹਿਆਂ ਦੇ ਗੁਮਰਾਹ ਯੁਵਕਾਂ ਨੂੰ ਉਸਾਰੂ ਅਤੇ ਰਚਨਾਤਮਕ ਕੰਮਾਂ ਵਿਚ ਲਾਇਆ ਜਾ ਸਕੇ । ਹੁਣ ਇਸ ਸਕੀਮ ਦਾ ਵਿਸਤਾਰ ਸਮੂਹ ਜ਼ਿਲ੍ਹਿਆਂ ਤਕ ਕੀਤਾ ਜਾ ਰਿਹਾ ਹੈ ਅਤੇ 1992-93 ਦੌਰਾਨ 5,000 ਯੁਵਕਾਂ ਨੂੰ ਸਰਕਾਰੀ/ਅਰਧ ਸਰਕਾਰੀ ਅਤੇ ਸਵੈ-ਰੋਜਗਾਰ ਉਦਮਾਂ ਵਿਚ ਜਜ਼ਬ ਕੀਤੇ ਜਾਣ ਦੀ ਸੰਭਾਵਨਾ ਹੈ । ਸਰਕਾਰ ਦਾ ਇਹ ਨਿਰੰਤਰ ਯਤਨ ਰਿਹਾ ਹੈ ਕਿ ਖਿਡਾਰੀਆਂ ਨੂੰ ਉਚਿੱਤ ਅਵਸਰ ਅਤੇ ਸਹੂਲਤਾਂ ਮੁਹਈਆ ਕਰਕੇ, ਸਾਡੇ ਖਿਡਾਰੀਆਂ ਦੇ ਮਿਆਰ ਨੂੰ ਉੱਚਾ ਕੀਤਾ ਜਾਵੇ । ਬਲਾਕ ਪੱਧਰ ਤੇ ਸਪੋਰਟਸ ਕੰਪਲੈਕਸ ਉਸਾਰੇ ਜਾਣਗੇ । 1992-93 ਦੌਰਾਨ 500 ਪਿੰਡਾਂ ਵਿੱਚ ਖੇਡ-ਮੈਦਾਨ ਅਤੇ ਖੇਡਾਂ ਸਬੰਧੀ ਸਾਜ਼ਸਾਮਾਨ ਵੀ ਮੁਹੱਈਆ ਕੀਤਾ ਜਾਵੇਗਾ ।

## ਤਕਨੀਕੀ ਸਿੱਖਿਆ

60. ਤਕਨੀਕੀ ਸਿਖਿਆ ਨੂੰ ਉਦਯੋਗ ਦੀ ਰੀੜ੍ਹ ਦੀ ਹੱਡੀ ਸਮਝਿਆ ਜਾਂਦਾ ਹੈ ਕਿਉਂ ਜੋ ਇਹ ਮਨੁੱਖੀ ਸ਼ਕਤੀ ਪੈਦਾ ਕਰਨ ਲਈ ਜ਼ਿੰਮੇਵਾਰ ਹੈ, ਜੋ ਕਿ ਇਕ ਪਾਸੇ ਪੇਸ਼ਾਵਰਾਨਾ ਇੰਜੀਨੀਅਰਾਂ ਅਤੇ ਦੂਜੇ ਪਾਸੇ ਕੁਸ਼ਲ ਕਾਮਗਾਰਾਂ ਦਰਮਿਆਨ ਇਕ ਅਹਿਮ ਕੜੀ ਹੈ । ਇਸ ਪਰੋਗਰਾਮ ਵਿਚ ਸਰਕਾਰੀ/ਪ੍ਰਾਈਵੇਟ ਇੰਜਨੀਅਰਿੰਗ ਕਾਲਜ, ਸਰਕਾਰੀ/ ਪ੍ਰਾਈਵੇਟ ਪਾਲੀਟੈਕਨਿਕ, ਸਿਖਲਾਈ ਸਕੀਮ ਆਦਿ ਸ਼ੁਰੂ ਕਰਨਾ ਸ਼ਾਮਲ ਹੈ । 1992-93 ਪਲਾਨ ਵਿਚ ਇਸ ਮੰਤਵ ਲਈ 45.78 ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ ਜਦ ਕਿ 1991-92 ਲਈ ਇਹ ਰਕਮ 37.20 ਕਰੋੜ ਰੁਪਏ ਸੀ । ਰਾਜ ਨੇ 79.48 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਨਾਲ 1990-91 ਦੌਰਾਨ ਇਕ ਵਿਸ਼ਵ ਬੈਂਕ ਪ੍ਰਾਜੈਕਟ ਤਜਵੀਜ਼ ਕੀਤਾ ਸੀ । ਸਾਲ 1992-93 ਵਿਚ ਇਸ ਪ੍ਰਾਜੈਕਟ ਲਈ 30.11 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਜਾਵੇਗਾ ।

61. ਵਿਸ਼ਵ ਬੈਂਕ ਸਹਾਇਤਾ ਪ੍ਰਾਪਤ ਸਕੀਮ ਅਧੀਨ, ਮਹਿਲਾਵਾਂ ਲਈ ਲੁਧਿਆਣਾ, ਰੋਪੜ ਅਤੇ ਅੰਮ੍ਰਿਤਸਰ ਵਿਖੇ ਤਿੰਨ ਨਵੀਆਂ ਪਾਲੀਟੈਕਨਿਕਾਂ ਆਰੰਭ ਕਰਨ ਦੀ ਤਜਵੀਜ਼ ਹੈ । ਉਭਰ ਰਹੀ ਤਕਨਾਲੋਜੀ ਵਿੱਚ ਨਵੇਂ ਡਿਪਲੋਮਾ ਕੋਰਸ, ਅਰਥਾਤ ਕੰਪਿਊਟਰ ਐਪਲੀਕੇਸ਼ਨ ਵਿਚ ਪੋਸਟ ਡਿਪਲੋਮਾ ਕੋਰਸ, ਇਲੈਕਟਰਾਨਿਕਸ ਅਤੇ ਕਮਿਉਨਿਕੇਸ਼ਨ ਵਿਚ ਡਿਪਲੋਮਾ, ਵਾਤਾਵਰਣ ਅਤੇ ਜਨ ਸਿਹਤ ਇੰਜਨੀਅਰਿੰਗ ਆਦਿ ਵਿਚ ਡਿਪਲੋਮਾ ਵੀ ਅਰੰਭ ਕੀਤੇ ਜਾਣਗੇ । ਮੌਜੂਦਾ ਬੁਨਿਆਦੀ ਢਾਂਚੇ ਅਰਥਾਤ ਸਰਕਾਰੀ ਇੰਜੀਨੀਅਰੀ ਕਾਲਜ, ਬਠਿੰਡਾ, ਰੀਜਨਲ ਇੰਜੀਨੀਅਰੀ ਕਾਲਜ, ਜਲੰਧਰ ਦੇ ਸੁਧਾਰ/ਮਜ਼ਬੂਤ ਕਰਨ ਤੇ ਮੁੱਖ

11

# PUNJAB VIDHAN SABHA

## DEBATES

*31st March, 1992*

Vol. I—No. 11

## OFFICIAL REPORT

CONTENTS

*Tuesday, the 31st March, 1992*



---


**Punjab Vidhan Sabha Secretariat, Chandigarh.**

Price : Rs.........

# PUNJAB VIDHAN SABHA

*Tuesday, the 31st March, 1992*

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A.M. Mr. Speaker (Sardar Harcharn Singh Ajnala) in the Chair.*

---

## STARRED QUESTIONS AND ANSWERS

**ਬਲਾਚੌਰ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਅਦਾਲਤੀ ਕੰਪਲੈਕਸ ਵਿਚ ਅਮਲਾ ਲਗਾਉਣਾ**

*60. **ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਬਲਾਚੌਰ ਵਿਖੇ ਅਦਾਲਤੀ ਕੰਪਲੈਕਸ ਮੁਕੰਮਲ ਹੋ ਗਿਆ ਹੈ, ਪ੍ਰੰਤੂ ਉਥੇ ਹੁਣ ਤਕ ਅਦਾਲਤੀ ਅਮਲਾ ਨਹੀਂ ਲਗਾਇਆ ਗਿਆ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਉਥੇ ਅਮਲਾ ਨਾ-ਲਗਾਉਣ ਦੇ ਕੀ ਕਾਰਨ ਹਨ ਅਤੇ ਇਨ੍ਹਾਂ ਦੇ ਕਦੋਂ ਤਕ ਲਗਾਏ ਜਾਣ ਦੀ ਸੰਭਾਵਨਾ ਹੈ ?

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** (ਸਰਦਾਰ ਉਮਰਾਓ ਸਿੰਘ): (ੳ) ਹਾਂ ਜੀ ।

(ਅ) ਬਲਾਚੌਰ ਵਿਖੇ ਜੁਡੀਸ਼ਲ ਕੋਰਟ ਦੀ ਸਥਾਪਨਾ ਦਾ ਮਾਮਲਾ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਸਰਗਰਮ ਵਿਚਾਰ ਅਧੀਨ ਹੈ । ਇਸ ਸਬੰਧੀ ਅੰਤਿਮ ਨਿਰਣਾ ਮਾਨਯੋਗ ਜੱਜਾਂ ਦੀ ਅਗਲੀ ਮੀਟਿੰਗ ਵਿੱਚ ਲਏ ਜਾਣ ਦੀ ਸੰਭਾਵਨਾ ਹੈ । ਹਾਈ ਕੋਰਟ ਵਲੋਂ ਬਲਾਚੌਰ ਵਿਖੇ ਜੁਡੀਸ਼ਲ ਕੋਰਟ ਸਥਾਪਤ ਕਰਨ ਬਾਰੇ ਨਿਰਣਾ ਲੈਣ ਉਪਰੰਤ ਉਥੇ ਅਮਲਾ ਤੈਨਾਤ ਕੀਤਾ ਜਾਵੇਗਾ ।

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ, ਕਿਉਂਕਿ ਕੰਪਲੈਕਸ ਤਿਆਰ ਹੋ ਚੁੱਕਾ ਹੈ, ਸਿਰਫ ਸਟਾਫ਼ ਦੀ ਘਾਟ ਹੈ, ਕਿੰਨੇ ਦਿਨਾਂ ਵਿਚ ਜਾਂ ਕਿੰਨੀ ਤਾਰੀਖ ਤਕ ਸਟਾਫ਼ ਮੁਹੱਈਆ ਹੋ ਸਕਦਾ ਹੈ ?

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਸਪੀਕਰ ਸਾਹਿਬ, ਮੈਂ ਬੜੇ ਸਪੱਸ਼ਟ ਤੌਰ ਤੇ ਦੱਸਿਆ ਹੈ ਕਿ ਮਾਮਲਾ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਸਰਗਰਮ ਵਿਚਾਰ ਅਧੀਨ ਹੈ ਅਤੇ ਇਸ ਸਬੰਧੀ ਅੰਤਮ ਨਿਰਣਾ ਮਾਨਯੋਗ ਜੱਜਾਂ ਦੀ ਅਗਲੀ ਮੀਟਿੰਗ ਵਿਚ ਲਏ ਜਾਣ ਦੀ ਸੰਭਾਵਨਾ ਹੈ । ਉਨ੍ਹਾਂ ਦੇ ਫੈਸਲੇ ਤੋਂ ਬਾਅਦ ਸਟਾਫ਼ ਤੈਨਾਤ ਕੀਤਾ ਜਾਵੇਗਾ ।

**ਸਰਦਾਰ ਹਰਗੋਪਾਲ ਸਿੰਘ** ਐਡਵੋਕੇਟ : ਕੀ ਕੋਈ ਟਾਈਮ ਦੱਸ ਸਕਦੇ ਹੋ ਕਿ ਕਿੰਨੇ ਟਾਈਮ ਵਿੱਚ ਹੋ ਜਾਵੇਗਾ ?

**ਮੰਤਰੀ :** ਟਾਈਮ ਤਾਂ ਹਾਈ ਕੋਰਟ ਤੋਂ ਹੀ ਤੁਸੀਂ ਲੈ ਸਕਦੇ ਹੋ ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਹੋਰ ਵੀ ਕੰਪਲੈਕਸ ਪੂਰੇ ਹੋ ਚੁੱਕੇ ਹਨ । ਪਿੱਛੇ ਜਿਹੇ ਜਿਵੇਂ ਮੁੱਖ ਮੰਤਰੀ ਸਾਹਿਬ ਨੇ ਮੋਗੇ ਵਿੱਚ ਉਦਘਾਟਨ ਕੀਤਾ ਸੀ । ਕੀ ਇਸੇ ਦੌਰਾਨ ਇਹ ਵੀ ਪੂਰਾ ਕੀਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਮੋਗੇ ਵਿੱਚ ਤਾਂ ਅਗੇ ਹੀ ਸਬ-ਡਿਵੀਜ਼ਨਲ ਮੈਜਿਸ-ਟਰੇਟ ਹੈ, ਸੱਬ ਜੱਜ ਹੈ, ਜੇ ਕੋਈ ਉਥੇ ਹੋਰ ਅਫ਼ਸਰ ਦੀ ਲੋੜ ਹੈ ਤਾਂ ਸਰਕਾਰ ਵਿਚਾਰ ਕਰ ਲਵੇਗੀ ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਉਥੇ ਕੰਪਲੈਕਸ ਨਵਾਂ ਬਣ ਚੁੱਕਾ ਹੈ, ਉਥੇ ਸਟਾਫ਼ ਦੀ ਪੂਰਤੀ ਬਾਰੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਲਿਮਿਟ ਇਸ ਜੁਡੀਸ਼ੀਅਲ ਕੋਰਟ ਦੀ ਦੱਸੀ ਹੈ ਕੀ ਉਥੇ ਵੀ ਉਸੇ ਲਿਮਿਟ ਵਿੱਚ ਸਟਾਫ਼ ਪੂਰਾ ਕੀਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਮੈਨੂੰ ਤਾਂ ਸਾਥੀ ਸਾਹਿਬ ਦਾ ਸਵਾਲ ਨਹੀਂ ਸਮਝ ਆਇਆ । ਕਦੇ ਇਹ ਕੰਪਲੈਕਸ ਦੀ ਗੱਲ ਕਰਦੇ ਹਨ, ਕਦੇ ਜੱਜਿਜ਼ ਦੀ ਗੱਲ ਕਰਦੇ ਹਨ ਅਤੇ ਕਦੇ ਸਟਾਫ਼ ਦੀ ਗੱਲ ਕਰਦੇ ਹਨ । ਜ਼ਰਾ ਇਹ ਆਪਣਾ ਸਵਾਲ ਕਲੀਅਰ ਕਰ ਦੇਣ ।

**ਸ੍ਰੀ ਸਪੀਕਰ :** ਤੁਸੀਂ, ਸਾਥੀ ਸਾਹਿਬ, ਕਲੀਅਰ ਸਵਾਲ ਪੁੱਛੋ ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ :** ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਉਥੇ ਚੀਫ਼ ਮਨਿਸਟਰ ਸਾਹਿਬ ਉਦਘਾਟਨ ਜਦੋਂ ਕਰਕੇ ਆਏ ਸੀ ਤਾਂ ਉਥੇ ਉਨ੍ਹਾਂ ਨੇ ਇਹ ਵੀ ਕਿਹਾ ਸੀ ਕਿ ਐਡੀਸ਼ਨਲ ਸੈਸ਼ਨ ਜੱਜ ਬਾਰੇ ਡੀਮਾਂਡ ਪੂਰੀ ਕੀਤੀ ਜਾਵੇਗੀ, ਮੈਂ ਇਹ ਪੁੱਛਣਾ ਚਾਹੁੰਦਾ ਹੈ ਕਿ ਕੀ ਉਹ ਡੀਮਾਂਡ ਵੀ ਇਸੇ ਦੌਰਾਨ ਪੂਰੀ ਕਰ ਦਿੱਤੀ ਜਾਵੇਗੀ ।

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਸਵਾਲ ਦਾ ਜਵਾਬ ਮੇਰਾ ਨਹੀਂ ਸੁਣਿਆ । ਮੈਂ ਕਿਹਾ ਸੀ ਕਿ ਹਾਈ ਕੋਰਟ ਨੇ ਨਿਰਨਾ ਕਰਨਾ ਹੈ । ਮਾਨਯੋਗ ਜੱਜਿਜ਼ ਦਾ ਜਿਸ ਵੇਲੇ ਫੈਸਲਾ ਹੋ ਗਿਆ ਸਰਕਾਰ ਉਸ ਵੇਲੇ ਨਿਯੁਕਤੀ ਕਰ ਦੇਵੇਗੀ ।

---

### ਰਾਜ ਵਿਚ ਐਸ.ਪੀ.ਓਜ਼

*114. **ਸ੍ਰੀਮਤੀ ਵਿਮਲਾ ਡਾਂਗ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਇਸ ਸਮੇਂ ਐਸ.ਪੀ.ਓਜ਼. ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਕਿੰਨੀ ਹੈ;

(ਅ) ਉਨ੍ਹਾਂ ਨੂੰ ਕਿਨ੍ਹਾਂ ਦਰਾਂ ਤੇ ਉਜਰਤਾਂ ਦਿੱਤੀਆਂ ਜਾਂਦੀਆਂ ਹਨ;

(ੲ) ਉਨ੍ਹਾਂ ਦੀ ਸੇਵਾ ਦੀਆਂ ਸ਼ਰਤਾਂ ਕੀ ਕੀ ਹਨ;

(ਸ) ਕੀ ਸਰਕਾਰ ਦਾ ਉਨ੍ਹਾਂ ਦੀਆਂ ਉਜਰਤਾਂ ਦੀਆਂ ਦਰਾਂ ਨੂੰ ਵਧਾਉਣ ਦਾ ਵਿਚਾਰ ਹੈ;

(ਹ) ਕੀ ਐਸ.ਪੀ.ਓਜ਼. ਹਫਤਾਵਾਰੀ ਛੁੱਟੀਆਂ ਅਤੇ ਉਜਰਤਾਂ ਸਮੇਤ ਛੁੱਟੀਆਂ ਦੇ ਹੱਕਦਾਰ ਹਨ ?

**Minister for Rural Development and Panchayats** (Sardar Umrao Singh) :

(a) At present, 15663 posts of S.P.O s. are sanctioned for the Punjab State. The distribution of these S.P.O s is as under :—

| Sr. No. | Name of District/ Unit | | Sanctioned strength |
|---|---|---|---|
| 1 | 2 | | 3 |
| 1. | Amritsar | .. | 1080 |
| 2. | Majitha | .. | 1308 |
| 3. | Tarn Taran | .. | 1217 |
| 4. | Gurdaspur | .. | 1020 |
| 5. | Batala | .. | 1442 |
| 6. | Jalandhar | .. | 1528 |
| 7. | Hoshiarpur | .. | 1586 |
| 8. | Kapurthala | .. | 654 |
| 9. | Ferozepur | .. | 1230 |
| 10. | Bathinda | .. | 683 |
| 11. | Faridkot | .. | 682 |
| 12. | Patiala | .. | 910 |
| 13. | Sangrur | .. | 560 |
| 14. | Ludhiana | .. | 930 |
| 15. | Jagraon | .. | 100 |
| 16. | Khanna | .. | 100 |
| 17. | Ropar | .. | 325 |
| 18. | P.A.P. | .. | 308 |
| | Total | .. | 15663 |

[**Minister for Rural Development and Panchayats**]

(b) The S.P.Os. are paid Rs. 30/- (Rupees Thirty only) per day.

(c) According to Section 17 of the Police Act 5 of 1861 and as provided in Punjab Police Rule 2.24(2), when in any place or part of a District, Conditions exists or are apprehended, the Special Police Officers be appointed who should ordinarily be choosen from amongst respectable, loyal and influential persons. But, in the present day circumstances, the Government has decided to recruit Special Police Officers and subsequently absorb them if possible as Constables. Since most of them may be absorbed as Constable later on, the qualifications and physical standard for the post of Constable is made applicable to the S.P.Os also viz. Education-Matric, Height-5'-7", Chest-33" x 34½" and Age 18 to 22 years. The Services of an S.P.O. can be dispensed with without any notice, if his work and conduct is not found satisfactory.

(d) Yes. A proposal is under consideration to increase daily Allowance of Rs. 30/- to Rs. 40 - per day.

(e) No.

**ਸ੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਮਹੋਦਯ ਨੂੰ ਪੁੱਛਣਾ ਚਾਹਾਂਗੀ ਕਿ ਐਸ.ਪੀ.ਓਜ਼ ਜਿਨ੍ਹਾਂ ਦੀ ਤਾਦਾਦ ਕੋਈ 1575 ਦੇ ਕਰੀਬ ਹੈ। ਉਹ ਬੜੀ ਡੇਂਜਰਸ ਸਿਚੂਏਸ਼ਨ ਵਿਚ ਕੰਮ ਕਰ ਰਹੇ ਹਨ ਔਰ ਕੋਈ ਰੈਸਟ ਨਹੀਂ ਮਿਲਦਾ ਉਨ੍ਹਾਂ ਨੂੰ ਕੀ ਸਰਕਾਰ ਉਨ੍ਹਾਂ ਦੀ ਤਨਖਾਹ ਵਿਚ ਚੋਖਾ ਵਾਧਾ ਕਰੇਗੀ, ਯਾਨੀ 1,500/- ਰੁਪਏ ਮਹੀਨਾ ਕਰੇਗੀ, ਕਿਉਂਕਿ ਹੋਮ ਗਾਰਡਜ਼ ਦੀ ਤਨਖਾਹ ਤਾਂ ਵਧਾ ਹੀ ਦਿਤੀ ਹੈ ਔਰ ਐਸ.ਪੀ.ਓਜ਼ 900 ਰੁਪਏ ਤੇ ਮਜਬੂਰਨ ਕੰਮ ਕਰ ਰਹੇ ਹਨ ?

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ :** ਸਪੀਕਰ ਸਾਹਿਬ, ਮੈਂ ਆਪਣੇ ਜਵਾਬ ਵਿਚ ਕਿਹਾ ਹੈ ਕਿ 40 ਰੁਪਏ ਰੋਜ਼ ਕਰਨ ਲਈ ਵਿਚਾਰ ਕੀਤਾ ਜਾ ਰਿਹਾ ਹੈ ਔਰ ਜਲਦੀ ਕਰ ਦਿੱਤੇ ਜਾਣਗੇ।

**ਸਰਦਾਰ ਈਸ਼ਰ ਸਿੰਘ :** ਸਪੀਕਰ ਸਾਹਿਬ, ਜਿਹੜੇ ਐਸ. ਪੀ. ਓਜ਼ ਹਨ ਉਹ ਲੋਅਰ ਲੈਵਲ ਲਈ ਤਾਂ ਠੀਕ ਹਨ, ਪਰ ਅੱਜ ਕਲ੍ਹ ਦੇ ਹਾਲਾਤ ਨਾਲ ਲੜਨ ਲਈ ਕੀ ਕੋਈ ਟਰੇਂਡ ਫੋਰਸਿਜ਼ ਲਗਾਈਆਂ ਜਾਣਗੀਆਂ ਤਾ ਕਿ ਹਾਲਾਤ ਠੀਕ ਹੋਣ ?

**ਮੰਤਰੀ :** ਉਹ ਵੀ ਫੋਰਸਿਜ਼ ਲਗੀਆਂ ਹੋਈਆਂ ਹਨ। ਉਨ੍ਹਾਂ ਦੀਆਂ ਡਿਊਟੀਜ਼ ਸੈਪਰੇਟ ਹਨ ਅਤੇ ਇਨ੍ਹਾਂ ਦੀਆਂ ਸੈਪਰੇਟ। ਸਾਰੇ ਆਪਣੀ ਆਪਣੀ ਡਿਊਟੀ ਤੇ ਕੰਮ ਕਰ ਰਹੇ ਹਨ

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਤਕਰੀਬਨ 15 ਦਿਨ ਪਹਿਲਾਂ ਪੰਜਾਬ ਦੇ ਇਕ ਵੱਡੇ ਅਫ਼ਸਰ ਤੋਂ ਪਤਾ ਕੀਤਾ ਸੀ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਇਕ ਦੋ ਦਿਨਾਂ ਵਿਚ ਐਸ.ਪੀ.ਓਜ਼ ਦੀ ਰੋਜ਼ਾਨਾ ਤਨਖਾਹ 30/- ਰੁਪਏ ਤੋਂ 40/- ਰੁਪਏ ਉਸ ਦਿਨ ਤੋਂ ਕਰ ਦਿਤੀ ਹੈ ਜਿਸ ਦਿਨ ਤੋਂ ਹੋਮ ਗਾਰਡਜ਼ ਦੇ ਜਵਾਨਾਂ ਦੀ ਕੀਤੀ

ਹੈ, ਪਰ ਮੰਤਰੀ ਜੀ ਕਹਿ ਰਹੇ ਹਨ ਕਿ ਵਿਚਾਰ ਅਧੀਨ ਹੈ। ਇਸ ਬਾਰੇ ਸਥਿਤੀ ਸਪੱਸ਼ਟ ਕਰ ਦਿੱਤੀ ਜਾਏ ?

**ਮੰਤਰੀ** : ਸਪੀਕਰ ਸਾਹਿਬ, ਇਸ ਵਿਚ ਕੋਈ ਅੰਤਰ ਵਾਲੀ ਗੱਲ ਨਹੀਂ ਹੈ। ਉਨ੍ਹਾਂ ਨੇ ਕਿਹਾ ਕਿ ਕੁਝ ਦਿਨਾਂ ਵਿਚ ਹੋ ਜਾਏਗੀ, ਮੈਂ ਅਸੈਂਬਲੀ ਵਿਚ ਅਸ਼ਿਓਰੈਂਸ ਦੇ ਰਿਹਾ ਹਾਂ ਕਿ ਅਸੀਂ ਉਨ੍ਹਾਂ ਦੀ ਤਨਖਾਹ ਵਿਚ ਵਾਧਾ ਜਲਦੀ ਕਰ ਦਿਆਂਗੇ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਜਿਹੜੇ ਐਸ.ਪੀ.ਓਜ਼ ਪੁਲੀਸ ਦੀਆਂ ਸ਼ਰਤਾਂ ਪੂਰੀਆਂ ਕਰਦੇ ਹੋਣਗੇ ਉਹ ਅਬਜ਼ਾਰਬ ਕਰ ਲਏ ਜਾਣਗੇ।

ਪੰਜਾਬ ਦੇ ਹਾਲਾਤ ਬਾਰੇ ਅਸੀਂ ਸਾਰੇ ਕਾਮਨਾ ਕਰਦੇ ਹਾਂ ਕਿ ਛੇਤੀ ਠੀਕ ਹੋ ਜਾਣ। ਜਦੋਂ ਹਾਲਾਤ ਇਸ ਤਰ੍ਹਾਂ ਦੇ ਨਾ ਰਹੇ, ਠੀਕ ਹੋ ਗਏ ਤਾਂ ਜਿਹੜੇ ਡਿਜ਼ਰਵ ਨਹੀਂ ਕਰਦੇ ਐਸ. ਪੀ. ਓਜ਼. ਪਰ ਇਮਾਨਦਾਰੀ ਨਾਲ ਡਿਊਟੀ ਦੇ ਰਹੇ ਹਨ, ਹਾਲਾਤ ਠੀਕ ਹੋਣ ਤੇ ਉਨ੍ਹਾਂ ਦੀ ਇਸ ਪਾਸੇ ਜ਼ਰੂਰਤ ਨਹੀਂ ਪਵੇਗੀ ਉਨ੍ਹਾਂ ਦੇ ਬਾਰੇ ਸਰਕਾਰ ਦਾ ਕੀ ਵਿਚਾਰ ਹੈ ? ਕੀ ਉਨ੍ਹਾਂ ਦੇ ਵਾਸਤੇ ਕੋਈ ਆਲਟਰਨੇਟਿਵ ਜਾਬਜ਼ ਦਾ ਪ੍ਰਬੰਧ ਕਰ ਦਿੱਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਹ ਦੁਆ ਕਰਨ ਕਿ ਪੰਜਾਬ ਦੇ ਹਾਲਾਤ ਠੀਕ ਹੋ ਜਾਣ। ਉਸ ਤੋਂ ਬਾਅਦ ਜ਼ਰੂਰ ਸਰਕਾਰ ਵਿਚਾਰ ਕਰੇਗੀ ਜਦੋਂ ਹਾਲਾਤ ਠੀਕ ਹੋ ਜਾਣਗੇ। ਲੇਕਿਨ ਸਭ ਤੋਂ ਪਹਿਲਾਂ ਤਾਂ ਹਿੰਮਤ ਦੀ ਲੋੜ ਹੈ, ਹੌਂਸਲੇ ਦੀ ਲੋੜ ਹੈ ਕਿ ਪੰਜਾਬ ਦੇ ਹਾਲਾਤ ਅਸੀਂ ਸਾਰੇ ਠੀਕ ਕਰ ਸਕੀਏ।

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮੰਤਰੀ ਮਹੋਦਯ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਇਸਤ੍ਰੀਆਂ ਦੀ ਰਖਿਆ ਲਈ ਕੋਈ ਲੇਡੀ ਐਸ. ਪੀ. ਓਜ਼. ਰਖਣ ਦਾ ਵਿਚਾਰ ਹੈ ?

**ਸ੍ਰੀ ਸਪੀਕਰ** : ਉਹ ਜਵਾਬ ਵਿਚ ਦੱਸ ਚੁੱਕੇ ਹਨ ਕਿ ਤਰਜੀਹ ਦਿੱਤੀ ਜਾਵੇਗੀ।

**ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮੰਤਰੀ ਮਹੋਦਯ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਜਿਹੜੇ ਐਸ. ਪੀ. ਓਜ਼. ਭਰਤੀ ਕੀਤੇ ਗਏ ਹਨ ਜੋ ਜਿਹੜੀਆਂ ਫੈਸਿਲਿਟੀਜ਼ ਹੋਰ ਗੌਰਮਿੰਟ ਸਰਵੈਂਟਸ ਨੂੰ ਮਿਲਦੀਆਂ ਹਨ, ਉਹ ਵੀ ਉਹ ਫੈਸਿਲਿਟੀਜ਼ ਅਵੇਲ ਕਰ ਸਕਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਡੇਲੀ ਵੇਜਿਜ਼ ਤੇ ਹਨ। 30/- ਰੁਪਏ ਪਰ ਡੇਅ ਤੇ ਹਨ ਔਰ ਅੱਗੇ ਵਾਸਤੇ 40/- ਰੁਪਏ ਹੋ ਜਾਣਗੇ।

— —

ਰਾਜ ਵਿਚ ਹੋਮ ਗਾਰਡ

*113. **ਸ਼੍ਰੀਮਤੀ ਵਿਮਲਾ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ

[ਸ਼੍ਰੀਮਤੀ ਵਿਮਲਾ ਡਾਂਗ]

ਦੱਸਣਗੇ ਕਿ—

(ੳ) ਰਾਜ ਵਿਚ ਇਸ ਸਮੇਂ ਹੋਮ ਗਾਰਡਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਕਿੰਨੀ ਹੈ;

(ਅ) ਉਨ੍ਹਾਂ ਨੂੰ ਕਿਨ੍ਹਾਂ ਦਰਾਂ ਤੇ ਉਜਰਤਾਂ ਦਿੱਤੀਆਂ ਜਾਂਦੀਆਂ ਹਨ;

(ੲ) ਉਨ੍ਹਾਂ ਦੀ ਸੇਵਾ ਦੀਆਂ ਸ਼ਰਤਾਂ ਕੀ ਕੀ ਹਨ;

(ਸ) ਕੀ ਸਰਕਾਰ ਦਾ ਉਨ੍ਹਾਂ ਦੀਆਂ ਉਜਰਤਾਂ ਵਧਾਉਣ ਦਾ ਵਿਚਾਰ ਹੈ;

(ਹ) ਕੀ ਹੋਮ ਗਾਰਡ ਹਫਤਾਵਾਰੀ ਛੁੱਟੀਆਂ ਅਤੇ ਉਜਰਤਾਂ ਸਮੇਤ ਛੁੱਟੀਆਂ ਦੇ ਹੱਕਦਾਰ ਹਨ ?

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** (ਸਰਦਾਰ ਉਮਰਾਓ ਸਿੰਘ) : (ੳ) ਜ਼ਿਲ੍ਹੇਵਾਰ ਹੋਮ ਗਾਰਡਜ਼ ਦੀ ਗਿਣਤੀ ਇਸ ਪ੍ਰਕਾਰ ਹੈ :—

ਅੰਮ੍ਰਿਤਸਰ (1883), ਬਠਿੰਡਾ (1457), ਫਰੀਦਕੋਟ (2045), ਫਿਰੋਜ਼ਪੁਰ (1083), ਗੁਰਦਾਸਪੁਰ (1184), ਹੁਸ਼ਿਆਰਪੁਰ (2218), ਜਲੰਧਰ (2368), ਕਪੂਰਥਲਾ (838), ਲੁਧਿਆਣਾ (2088), ਪਟਿਆਲਾ (2017), ਰੋਪੜ (1225), ਸੰਗਰੂਰ (1617) ।

(ਅ) ਹਥਿਆਰਬੰਦ ਡਿਊਟੀ ਲਈ 40/- ਰੁ. ਪ੍ਰਤੀ ਦਿਨ ਅਤੇ ਬਿਨਾਂ ਹਥਿਆਰ ਡਿਊਟੀ ਲਈ 35/-ਰੁ. ਪ੍ਰਤੀ ਦਿਨ ।

(ੲ) ਹੋਮ ਗਾਰਡਜ਼ ਇੱਕ ਵਲੰਟੀਅਰ ਸੰਸਥਾ ਹੈ ਇਸ ਲਈ ਹੋਮ ਗਾਰਡਜ਼ ਜਵਾਨ ਡਿਊਟੀ ਤੇ ਉਸ ਵੇਲੇ ਤੱਕ ਤੈਨਾਤ ਰਹਿ ਸਕਦਾ ਹੈ ਜਦੋਂ ਤੱਕ ਉਸ ਦੀਆਂ ਸੇਵਾਵਾਂ ਅਮਨ ਕਾਨੂੰਨ ਵਾਸਤੇ ਲੋੜੀਂਦੀਆਂ ਹਨ ।

(ਸ) ਕਿਉਂਕਿ ਮਿਤੀ 21 ਫ਼ਰਵਰੀ, 1992 ਤੋਂ ਉਨ੍ਹਾਂ ਦੀਆਂ ਉਜਰਤਾਂ 25/-ਰੁ. ਪ੍ਰਤੀ ਦਿਨ ਬਗੈਰ ਹਥਿਆਰ ਤੋਂ ਅਤੇ 30/-ਰੁ. ਪ੍ਰਤੀ ਦਿਨ ਹਥਿਆਰ ਸਮੇਤ ਕਰਮਵਾਰ 35/-ਰੁ. ਪ੍ਰਤੀ ਦਿਨ ਅਤੇ 40/-ਰੁ. ਪ੍ਰਤੀ ਦਿਨ ਦੇ ਹਿਸਾਬ ਨਾਲ ਰਿਵਾਇਜ਼ ਕੀਤਾ ਗਿਆ ਹੈ ਇਸ ਲਈ ਸਰਕਾਰ ਪਾਸ ਹੋਮ ਗਾਰਡਜ਼ ਦੀਆਂ ਉਜਰਤਾਂ ਵਿਚ ਵਾਧਾ ਕਰਨ ਬਾਰੇ ਹੋਰ ਕੋਈ ਤਜਵੀਜ਼ ਪੈਂਡਿੰਗ ਨਹੀਂ ਹੈ ।

(ਹ) ਗਾਰਡਜ਼ ਜੋ ਡਿਊਟੀ ਤੇ ਤੈਨਾਤ ਹਨ, ਨੂੰ ਹਫਤਾਵਾਰੀ ਇਕ ਦਿਨ ਦਾ ਪੇਡ ਰੈਸਟ ਅਧਿਕਾਰਤ ਹੈ ।

**ਸ਼੍ਰੀਮਤੀ ਵਿਮਲਾ ਡਾਂਗ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਮਹੋਦਯ ਨੂੰ ਪੁੱਛਣਾ ਚਾਹਾਂਗੀ ਕਿ ਜਿਨ੍ਹਾਂ ਡੇਂਜਰਸ ਕੰਡੀਸ਼ਨਜ਼ ਵਿਚ ਹੋਮ ਗਾਰਡਜ਼ ਵਾਲੇ ਕੰਮ ਕਰ ਰਹੇ ਹਨ ਉਨ੍ਹਾਂ ਦੀ ਵੇਜਿਜ਼ ਤੁਸੀਂ ਵਧਾ ਦਿੱਤੀਆਂ ਹਨ ਪਰ ਕੀ ਇਹ ਕਾਫੀ ਹਨ ? ਕੀ ਇਹ 1,500/-ਰੁਪਏ ਪਰ ਮੰਥ ਨਹੀਂ ਹੋਣੇ ਚਾਹੀਦੇ ? ਉਨ੍ਹਾਂ ਨੂੰ ਕਿਸ ਕਿਸਮ ਦੇ ਵੇਪਨ ਔਰ ਟ੍ਰੇਨਿੰਗ ਦਿੱਤੀ ਜਾ ਰਹੀ ਹੈ ?

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਜਿਸ ਤਰ੍ਹਾਂ ਦੇ ਵੈਪਨ ਉਹ ਚਲਾ ਸਕਣ ਉਹ ਦਿੱਤੇ ਜਾਂਦੇ ਹਨ । ਉਨ੍ਹਾਂ ਦੀ ਡਿਊਟੀ ਜ਼ਿਆਦਾ ਤਰ ਪੁਲਾਂ ਔਰ ਰੇਲ ਟਰੈਕਾਂ ਤੇ ਹੁੰਦੀ ਹੈ । ਜਿੱਥੇ ਉਹ ਇਕੱਠੇ ਹੋ ਕੇ ਕੰਮ ਕਰ ਸਕਦੇ ਹਨ ਉਥੇ ਡਿਊਟੀ ਲਗਾਈ ਜਾਂਦੀ ਹੈ । ਆਰਡੇਨਰੀ ਰਾਈਫਲਾਂ ਜੋ ਹਨ ਉਹ ਵੀ ਉਨ੍ਹਾਂ ਲਈ ਯੂਜ਼ਫੁਲ ਹੋ ਸਕਦੀਆਂ ਹਨ ।

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਸਵਾਲ ਦਾ ਜਵਾਬ ਨਹੀਂ ਦਿੱਤਾ ਜਿਹੜਾ ਮੈਂ ਤਨਖ਼ਾਹ ਵਧਾਉਣ ਦੇ ਬਾਰੇ ਪੁਛਿਆ ਸੀ ?

**ਮੰਤਰੀ** : ਹੁਣੇ ਹੀ 5/- ਰੁਪਏ ਤਨਖ਼ਾਹ ਵਧਾਈ ਗਈ ਹੈ ਫਿਰ ਵੀ ਜੇ ਲੋੜ ਪਈ ਤਾਂ ਸਰਕਾਰ ਵਿਚਾਰ ਕਰ ਲਵੇਗੀ ।

**श्रीमती लक्ष्मी कांता चावला** : मैं आप के द्वारा मंत्री महोदय से पूछना चाहती हूं कि उन की जो ड्यूटी पुलों पर या गांव में रात को लगाई जाती है तब क्या वह पुलिस कर्मचारी की तरह काम नहीं कर सकते ? क्या वह अच्छे हथियारों का प्रयोग नहीं कर सकते ? यदि एक उग्रवादी ए. के. 47 चला सकता है तो होम गार्ड या एस. पी. ओ. क्यों नहीं चला सकते । उन्हें अच्छे हथियारों की ट्रेनिंग क्यों नहीं दी जाती ?

**ਮੰਤਰੀ** : ਜਿੱਥੋਂ ਤਕ ਡਿਊਟੀ ਦਾ ਤੁਅਲਕ ਹੈ ਉਨ੍ਹਾਂ ਦੀ ਡਿਊਟੀ ਪੁਲਿਸ ਕਰਮਚਾਰੀਆਂ ਦੇ ਨਾਲ ਸੀਨੀਅਰ ਅਫ਼ਸਰਾਂ ਦੇ ਨਾਲ ਲਗਾਈ ਜਾਂਦੀ ਹੈ । ਇੰਡੀਪੈਂਡੈਂਟ ਡਿਊਟੀ ਤੇ ਘੱਟ ਹੀ ਲਾਇਆ ਜਾਂਦਾ ਹੈ ।

**श्रीमती लक्ष्मी कांता चावला** : मेरे दूसरे स्वाल का जवाब नहीं आया ।

**ਸਰਦਾਰ ਹਮੀਰ ਸਿੰਘ ਘੱਗਾ** : ਸਪੀਕਰ ਸਾਹਿਬ, ਇਨ੍ਹਾਂ ਨੂੰ ਚੌਕਾਂ ਤੇ ਡਿਊਟੀ ਤੇ ਭੇਜ ਦਿੱਤਾ ਜਾਂਦਾ ਹੈ ਜਾਂ ਹੋਰ ਕਿਸੇ ਸਿਕਓਰਿਟੀ ਤੇ ਲਾ ਦਿੱਤਾ ਜਾਂਦਾ ਹੈ ਪਰ ਇਨ੍ਹਾਂ ਨੂੰ ਕੋਈ ਟਰੇਨਿੰਗ ਵਗੈਰਾ ਦਿੱਤੀਜਾਣੀ ਚਾਹੀਦੀ ਹੈ । ਜਿਹੜੀ ਉਨ੍ਹਾਂ ਨੂੰ ਬੰਦੂਕ ਵਗੈਰਾ ਦਿੱਤੀ ਜਾਂਦੀ ਹੈ ਉਹ ਵੀ ਉਨ੍ਹਾਂ ਨੂੰ ਪੂਰੀ ਤਰ੍ਹਾਂ ਚਲਾਉਣੀ ਨਹੀਂ ਆਉਂਦੀ । ਉਹ ਐਨੀਆਂ ਪੁਰਾਣੀਆਂ ਬੰਦੂਕਾਂ ਹੁੰਦੀਆਂ ਹਨ. . . . ।

**ਸ੍ਰੀ ਸਪੀਕਰ** : ਭਾਸ਼ਣ ਨਾ ਦਿਓ । ਸਪਲੀਮੈਂਟਰੀ ਪੁੱਛੋ ।

**ਮੰਤਰੀ** : ਇਹ ਤਾਂ ਸੁਝਾਵ ਹੈ ।

**ਸ੍ਰੀ ਫਕੀਰ ਚੰਦ** : ਮੈਂ ਤੁਹਾਡੇ ਰਾਹੀਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਬਾਕੀ ਪੁਲਿਸ ਕਰਮਚਾਰੀਆਂ ਲਈ ਫਿਜ਼ੀਕਲ ਟੈਸਟ ਵਗੈਰਾ ਜ਼ਰੂਰੀ ਹੈ ਕੀ ਇਨ੍ਹਾਂ ਦਾ ਵੀ ਫਿਜ਼ੀਕਲ ਟੈਸਟ ਵਗੈਰਾ ਕੀਤਾ ਜਾਂਦਾ ਹੈ ?

**ਮੰਤਰੀ** : ਹੋਮ ਗਾਰਡਜ਼ ਲਈ ਵੀ ਫਿਜ਼ੀਕਲ ਟੈਸਟ ਕੀਤਾ ਜਾਂਦਾ ਹੈ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਮੰਤਰੀ ਮਹੋਦਯ ਜੀ ਇਹ ਵੀ ਦੱਸਣਗੇ ਜਾਂ ਉਨ੍ਹਾਂ ਦੀ ਜਾਣਕਾਰੀ ਵਿਚ ਹੈ ਕਿ ਇਹ ਜਿਹੜੇ ਹੋਮ ਗਾਰਡਜ਼, ਐਸ. ਪੀ. ਓ. ਵਿਚ ਭਰਤੀ ਕੀਤੇ ਜਾਂਦੇ ਹਨ ਉਹ ਸਾਰੇ ਸਰਕਾਰੀ ਡਿਊਟੀ ਤੇ ਨਹੀਂ ਲਾਏ ਜਾਂਦੇ ਬਲਕਿ ਕਈ ਤਾਂ ਅਫ਼ਸਰਾਂ ਦੇ ਘਰ ਉਨ੍ਹਾਂ ਦੇ ਬੱਚੇ ਖਿਡਾਉਣ ਤੇ ਲਾਏ ਜਾਂਦੇ ਹਨ, ਕਈ ਘਰਾਂ ਦੇ ਹੋਰ ਕੰਮਾਂ ਤੇ ਲਾਏ ਜਾਂਦੇ ਹਨ ਬਹੁਤ ਸਾਰੇ ਨੇਤਾ ਜਿਨ੍ਹਾਂ ਨੂੰ ਸੁਰਕਸ਼ਾ ਮਿਲੀ ਹੈ, ਇਨ੍ਹਾਂ ਐਸ. ਪੀ. ਓ., ਹੋਮ ਗਾਰਡਜ਼ ਤੋਂ ਘਰ ਦਾ ਕੰਮ ਕਰਵਾਉਂਦੇ ਹਨ । ਅਜਿਹੇ ਕਿਨੇ ਬੰਦਿਆਂ ਦੀ ਡਿਊਟੀ ਅਫਸਰਾਂ ਦੇ ਘਰ ਤੇ ਲਾਈ ਹੋਈ ਹੈ ?

**ਮੰਤਰੀ** : ਅਗਰ ਮੈਂਬਰ ਸਾਹਿਬਾ ਨੂੰ ਪਤਾ ਹੈ ਤਾਂ ਉਹ ਦੱਸ ਦੇਣ, ਅਸੀਂ ਪਤਾ ਕਰ ਲਵਾਂਗੇ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਪਤਾ ਤੁਹਾਨੂੰ ਵੀ ਹੈ ।

---

## STARTED QUESTION NO. 119

**ਸ਼੍ਰੀ ਸਪੀਕਰ** : ਅਗਲੇ ਸਵਾਲ ਨੰਬਰ 119 ਦੀ ਐਕਸਟੈਨਸ਼ਨ ਮੰਗੀ ਗਈ ਹੈ । ਸਰਦਾਰ ਸਜਵਾਰ ਸਿੰਘ ਜੀ, ਜਵਾਬ ਅੱਜ ਨਹੀਂ ਮਿਲ ਸਕਿਆ ।

D.O. No. S/E.M.-92/297

HARNAM DAS JOHAR

Minister,
Education Department, Punjab
Chandigarh.
Dt. 30th March, 1992

Dear Ajnala Sahib,

The answer to starred Punjab Vidhan Sabha Question No. 119 appearing in the list of Questions for 31st March, 1992 in the name of Shri Sajwar Singh, M.L.A., is not ready. The requisite information is being collected from the quarters concerned and the field staff. I am, therefore, to request that time for

---

For Starred Question No. 119 and reply there to, please see Debates dated 7th April, 992.

answering this question may kindly be extended and this question included in the list of questions for any date after 5th April, 1992.

This question was received on 27th March whereas it was Holiday on 28th & 29th. The requisite information could not be obtained for lack of sufficient time.

Yours sincerely,

Sd/-

(HARNAM DAS JOHAR)

Sardar Harcharn Singh Ajnala,
Speaker,
Punjab Vidhan Sabha,
CHANDIGARH.

(ਇਸ ਵੇਲੇ ਮਾਨਯੋਗ ਮੈਂਬਰ ਕਾਮਰੇਡ ਤਰਸੇਮ ਜੋਧਾਂ ਸਪਲੀਮੈਂਟਰੀ ਕਰਨ ਲਈ ਖੜ੍ਹੇ ਸਨ ।)

**ਸ਼੍ਰੀ ਸਪੀਕਰ :** ਸਵਾਲ ਖਤਮ ਹੋ ਗਏ ਹਨ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ** ** **

**ਸ਼੍ਰੀ ਸਪੀਕਰ :** ਇਹ ਪੁਆਇੰਟ ਆਫ਼ ਆਰਡਰ ਨਹੀਂ ਬਣਦਾ । ਤੁਸੀਂ ਭਾਸ਼ਣ ਦੇ ਰਹੇ ਹੋ । ਇਸ ਦਾ ਸੈਪਰਟ ਨੋਟਿਸ ਦੇ ਦਿਓ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ** ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਪੇਂਡੂ ਵਿਕਾਸ ਤੇ ਪੰਚਾਇਤਾਂ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੀ ਇਜਾਜ਼ਤ ਦੇ ਨਾਲ ਮੈਂਬਰ ਸਾਹਿਬ ਨੂੰ ਰੂਲ 108, 105, 106 ਪੰਨਾ 11 ਤੇ ਪੜ੍ਹ ਕੇ ਸੁਣਾ ਦਿੰਦਾ ਹਾਂ ।

**ਸ਼੍ਰੀ ਸਪੀਕਰ :** ਕੋਈ ਲੋੜ ਨਹੀਂ । Kindly take your seats.

ਮੈਨੂੰ ਪੂਰਾ ਵਿਸ਼ਵਾਸ਼ ਹੈ ਕਿ ਸਾਡੇ ਮੈਂਬਰ ਸਾਹਿਬਾਨ ਰੂਲ ਪੜ੍ਹ ਕੇ ਆਉਂਦੇ ਹਨ ਔਰ ਉਸ ਦੇ ਮੁਤਾਬਿਕ ਹੀ ਸਵਾਲ ਪੁੱਛਦੇ ਹੋਣਗੇ ।

---

**Expunged as ordered by the Chair.

## ANNOUNCEMENT BY THE SPEAKER Re. MESSAGE FROM THE GOVERNOR

**Mr. Speaker** : I have to inform the House that I have received D. O. letter dated 30th March, 1992 from Shri Surendra Nath, Governor, Punjab, which reads as follows:—

"This is with reference to your D.O. leter No. 22LA-92/4579 of 27th March, 1992 forwarding a copy of the Motion of thanks passed by the Punjab Vidhan Sabha at its sitting held on the 27th March, 1992, for the address which I delivered to the House on the 18th March, 1992.

I Would like to convey my thanks, through you, to all the Members of the Punjab Vidhan Sabha."

---

## CALL ATTENTION NOTICE UNDER RULE 66

**Mr. Speaker**: Now we come to the Calling Attention Notice.

ਸਰਦਾਰ ਗੁਰਬਿੰਦਰ ਸਿੰਘ ਅਟਵਾਲ ਕਾਲ ਅਟੈਨਸ਼ਨ ਨੋਟਿਸ ਨੰ: 20
(*Serial No. 20*)

(ਸਬੰਧਤ ਮਾਨਯੋਗ ਮੈਂਬਰ, ਸਰਦਾਰ ਗੁਰਬਿੰਦਰ ਸਿੰਘ ਅਟਵਾਲ, ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਕਾਲ ਅਟੈਨਸ਼ਨ ਨੋਟਿਸ ਨੰ: 20 ਪੇਸ਼ ਨਹੀਂ ਕੀਤਾ ਗਿਆ ।)

---

## MOTION Re. COMMITTEES

**Parliamentary Affairs Minister** (Sardar Umrao Singh): Sir, I beg to move that—

WHEREAS the elections to the :—

1- Committee on Public Accounts;
2. Committee on Estimates;
3. Committee on Public Undertakings, and
4. Committee on the Welfare of Scheduled Castes, Scheduled Tribes and Backward Classes,

for the year 1992-93, are to be held before the 31st March, 1992; and

WHEREAS the time left at the disposal of the House is extremely short and it is not possible to conduct, in the normal course, the election to these Committees:

Now, there fore, th s House authorises the Speaker, Punjab Vidhan Sabha, to nominate the Members of the aforesaid Committees for the aforesaid year, Keeping in views the proportionate strength of vorious parties/group in the House;

This House further resolves that for the above purpose, the Rules of procedure and conduct of Business in the Punjab Vidhan Sabha (Punjab Legislative Aseembly) relating to the elections to the said Committees for the year 1992-93 which are inconsistent with or contrary to the above resolution, shall stand suspended."

**Mr. Speaker** : Motion moved :—

WHEREAS the elections to the :—

1. Committee on Public Accounts
2. Committee on Estimates;
3. Committee on public undertakings, and
4. Committee on the Welfare of Scheduled Castes, Scheduled Tribes and Backward Classes

for the year 1992-93 are to be held before the 31st March, 1992, and :

WHEREAS the time left at the disposal of the House is extremely short and it is not possible to conduct, in the normal course, the election to these Committees;

Now, therefore this House authorises the Speaker, Punjab Vidhan Sabha, to nominate the members of the aforesaid Committees for the aforesaid year, keeping in view the proportionate strength of various parties/groups in the House;

This House further resolves that for the above purpose, the Rules of procedure and Conduct of Business in the Punjab Vidhan Sabha (Punjab Legislative Assembly) relating to the elections to the said Committees for the year 1992-93 which are inconsistent with or contrary to the above resolution, Shall stand suspended."

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਵਿਦ ਡਿਊ ਰਿਸਪੈਕਟ ਟੂ ਯੂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਮਤਾ ਇਥੇ ਮੰਤਰੀ ਜੀ ਨੇ ਰੱਖਿਆ ਹੈ ਕਿ ਕਮੇਟੀਆਂ ਦੀ ਚੋਣ ਬਾਰੇ ਇਹ ਪ੍ਰੋਸੀਜਰ ਅਡਾਪਟ ਕਰ ਲਿਆ ਜਾਵੇ ਕਿਉਂਕਿ ਸਮਾਂ ਨਹੀਂ ਹੈ, ਮੈਂ ਕਹਿੰਦਾ ਹਾਂ ਕਿ ਕੇਵਲ ਸਮੇਂ ਦੀ ਮਜਬੂਰੀ ਕਾਰਨ ਹੀ ਕੋਈ ਗੈਰ-ਜਮਹੂਰੀ ਕੰਮ ਨਹੀਂ ਕਰਨਾ ਚਾਹੀਦਾ। ਰੂਲਜ਼ ਵਿਚ ਜਿਹੜੀ ਪਰੋਵੀਜ਼ਨ ਹੈ ਅਤੇ ਜਿਹੜੀ ਡੈਮੋਕ੍ਰੇਟਿਕ ਤਰੀਕੇ ਨਾਲ ਚੋਣ ਹੋਣੀ ਚਾਹੀਦੀ ਹੈ ਉਸੇ ਤਰੀਕੇ ਨਾਲ ਹੋਣੀ ਚਾਹੀਦੀ ਹੈ। ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਇਹ ਸਦਨ ਦੇ ਨਾਲ ਹੀ ਧੱਕਾ ਨਹੀਂ ਬਲਕਿ ਜਮਹੂਰੀ ਪਰੰਪਰਾਵਾਂ ਨੂੰ ਬਾਈਪਾਸ ਕਰਨ ਦਾ ਤਰੀਕਾ ਹੈ। ਦੂਸਰੀ ਮੇਰੀ ਬੇਨਤੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਹੈ ਕਿ ਤੁਹਾਨੂੰ ਇਹ ਅਧਿਕਾਰ ਜਿਹੜਾ ਸੌਂਪਿਆ ਜਾ ਰਿਹਾ ਹੈ, ਉਸ ਵਿਚ ਤੁਸੀਂ ਫੈਸਲਾ ਦੇਣ ਤੋਂ ਪਹਿਲਾਂ ਘਟੋਂ-ਘੱਟਸਾਰੀਆਂ ਪਾਰਟੀਆਂ ਦੇ ਜਿਹੜੇ ਲੀਡਰ ਸਾਹਿਬਾਨ ਹਨ, ਉਨ੍ਹਾਂ ਨੂੰ ਕੰਸਲਟ ਜ਼ਰੂਰ ਕਰ ਲਣਾ। ਇਹੀ ਮੇਰੀ ਬੇਨਤੀ ਹੈ।

**ਵਿੱਤ ਮੰਤਰੀ** : ਕੰਸਲਟ ਕਰ ਲਿਆ ਜਾਵੇਗਾ ਜੀ।

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਸਪੀਕਰ ਸਾਹਿਬ, ਕਿਸੇ ਵੀ ਪਾਰਟੀ ਦੀ ਹਾਊਸ ਵਿੱਚ ਜਿੰਨੀ ਸਟਰੈਂਥ ਹੈ, ਉਸ ਦੇ ਮੁਤਾਬਿਕ ਨਾਮੀਨੇਸ਼ਨ ਦਿੱਤੀ ਜਾਵੇਗੀ। ਬਿਜ਼ਨਸ ਐਡਵਾਈਜ਼ਰੀ ਕਮੇਟੀ ਵਿੱਚ ਵੀ ਇਹ ਐਸ਼ਿਓਰੈਂਸ ਦਿੱਤੀ ਗਈ ਸੀ। ਹੁਣ ਵੀ ਪਰੰਪਰਾ ਉਹੀ ਹੈ। ਨਾਮੀਨੇਸ਼ਨ ਯੂਨੈਨੀਮਸਲੀ ਕਰ ਲਈ ਜਾਂਦੀ ਸੀ। ਸਾਰੇ ਗਰੁੱਪਾਂ ਨੂੰ ਨੁਮਾਇੰਦਗੀ ਦਿੱਤੀ ਜਾਂਦੀ ਸੀ। ਹੁਣ ਵੀ ਅਸੀਂ ਆਪੋਜ਼ੀਸ਼ਨ ਨੂੰ ਐਸ਼ਿਓਰ ਕਰਦੇ ਹਾਂ ਕਿ ਸਰਕਾਰ ਵਲੋਂ ਅਤੇ ਟਰੈਜ਼ਰੀ ਬੈਂਚਿਜ਼ ਵਲੋਂ ਤੁਹਾਨੂੰ ਫੁੱਲ ਕੋਆਪਰੇਸ਼ਨ ਹੋਵੇਗੀ। ਸਪੀਕਰ ਸਾਹਿਬ ਨੂੰ ਫੁੱਲ ਪਾਵਰਾਂ ਦਿੱਤੀਆਂ ਹਨ ਕਿ ਜਿਸ ਮੈਂਬਰ ਨੂੰ ਵੀ ਉਹ ਯੋਗ ਸਮਝਣਗੇ, ਰੱਖ ਸਕਦੇ ਹਨ। ਅਸੀਂ ਇਸ ਬਾਰੇ ਪਹਿਲਾਂ ਡਿਸਕਸ ਵੀ ਕਰਾਂਗੇ ਅਤੇ ਨਾਮੀਨੇਸ਼ਨ ਵੀ ਯੂਨੈਨੀਮਸ ਤਰੀਕੇ ਨਾਲ ਹੀ ਹੋਵੇਗੀ। ਇਹ ਸਾਰੇ ਮੈਂਬਰਾਂ ਦੀ ਸਲਾਹ ਨਾਲ, ਕਾਂਸੈਂਸਸ਼ ਨਾਲ ਕੀਤਾ ਗਿਆ ਹੈ। ਅਸੀਂ ਹਾਊਸ ਨੂੰ ਸਭ ਦੀ ਕਾਂਸੈਂਸਸ ਨਾਲ ਚਲਾਉਣਾ ਚਾਹੁੰਦੇ ਹਾਂ। ਇਹ ਕਿਸੇ ਨਾਲ ਵਧੀਕੀ ਨਹੀਂ ਅਤੇ ਨਾ ਹੀ ਪਰੰਪਰਾਵਾਂ ਦੇ ਉਲਟ

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਬਿਜ਼ਨਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਵਿੱਚ ਇਹ ਜਿਹੜੀ ਪਰੋਪੋਜ਼ਲ ਹੈ, ਇਸ ਨੂੰ ਇਨ ਰਾਈਟਿੰਗ ਨਹੀਂ ਲਿਆਂਦਾ ਗਿਆ। ਇਥੇ ਬਹੁਤ ਸਾਰੇ ਨਵੇਂ ਮੈਂਬਰਾਂ ਨੂੰ ਹਰ ਗੱਲ ਦੀ ਵਾਕਫੀਅਤ ਵੀ ਨਹੀਂ ਹੈ। ਜਿਹੜੇ ਰੂਲਜ਼ ਆਫ ਪ੍ਰੋਸੀਜਰ ਨੂੰ, ਨਿਯਮਾਂ ਨੂੰ ਤੁਸੀਂ ਸਸਪੈਂਡ ਕਰ ਰਹੇ ਹੋ, ਉਨ੍ਹਾਂ ਨੂੰ ਇਨ ਰਾਈਟਿੰਗ ਨਹੀਂ ਲਿਆਂਦਾ ਗਿਆ। ਮੈਂ ਅਰਸ਼ੀ ਸਾਹਿਬ ਨਾਲ ਵੀ ਸਹਿਮਤ ਹਾਂ ਕਿ ਜਿਹੜਾ ਪ੍ਰੋਸੀਜਰ ਹਣ ਤੁਸੀਂ ਅਡਾਪਟ ਕਰਨ ਲੱਗੇ ਹੋ, ਇਹ ਬਿਲਕੁਲ ਅਨਡੈਮੋਕਰੈਟਿਕ ਅਤੇ ਗੈਰ-ਜਮਹੂਰੀ ਪ੍ਰੋਸੀਜਰ ਹੈ। ਇਸ ਬਾਰੇ ਕੋਈ ਕੰਸਲਟੇਸ਼ਨ ਇਥੇ ਕਿਸੇ ਵੀ ਪਾਰਟੀ ਦੇ ਮੈਂਬਰਜ਼ ਨਾਲ ਨਹੀਂ ਕੀਤੀ ਗਈ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਹ ਗੱਲ ਠੀਕ ਹੈ ਕਿ ਪਹਿਲੇ ਵੀ ਹਾਊਸ ਦੀਆਂ ਜਿਹੜੀਆਂ ਕਮੇਟੀਆਂ ਹਨ, ਉਹ ਸਹਿਮਤੀ ਨਾਲ ਬਣਦੀਆਂ ਰਹੀਆਂ ਹਨ। ਇਸ ਵਿਚ ਦੋ ਮਤ ਨਹੀਂ ਲੇਕਿਨ ਜਿਸ ਢੰਗ ਦਾ ਮਤਾ ਰੱਖਿਆ ਹੈ ਕਿ ਪਰਪੋਰਸ਼ਨੇਟਲੀ ਪਾਰਟੀਆਂ ਨੂੰ ਰੀਪਰੇਜ਼ੈਂਟੇਸ਼ਨ ਦਿੱਤੀ ਜਾਵੇਗੀ, ਉਹ ਬੇਸ਼ਕ ਠੀਕ ਹੈ। ਪਰ ਕਿਸੇ ਕਮੇਟੀ ਦੀ ਵਰਕਿੰਗ ਦੇ ਆਧਾਰ ਤੇ ਜਿਹੜੀ ਰੀਪਰੇਜ਼ੈਂਟੇਸ਼ਨ ਦੇਣੀ ਹੈ, ਉਹ ਕਿਸੇ ਖਾਸ ਸਕੂਲ ਆਫ ਥਾਟ ਨੂੰ ਦੇਣੀ ਚਾਹੀਦੀ ਹੈ ਤਾ ਕਿ ਉਹ ਪਾਜ਼ਿਟਿਵ ਆਊਟਲੁੱਕ ਦੇ ਸਕੇ। ਜਿਥੋਂ ਤੱਕ ਤੁਹਾਨੂੰ ਪਾਵਰ 'ਦੇਣ ਦਾ ਤਾਅਲੁੱਕ ਹੈ ਉਸ ਲਈ ਕੋਈ ਡਿਸਪਿਊਟ ਨਹੀਂ ਹੈ। ਤੁਸੀਂ ਨੁਮਾਇੰਦੇ ਠੀਕ ਚੁਣੋਗੇ, ਸਾਨੂੰ ਪੂਰਾ ਕਾਨਫੀਡੈਂਸ ਹੈ ਤੁਹਾਡੇ ਵਿਚ। ਮੇਰੀ

ਬੱਸ ਇਹੋ ਬੇਨਤੀ ਹੈ ਕਿ ਚੁਣਨ ਵੇਲੇ ਸਿਰਫ ਪਾਰਟੀਆਂ ਦੀ ਸਟਰੈਂਥ ਹੀ ਨਹੀਂ ਮੈਂਬਰਜ਼ ਦੀ ਕੇਲੀਬਰ ਨੂੰ ਵੀ ਮੱਦੇਨਜ਼ਰ ਰੱਖਿਆ ਜਾਵੇ ।

**ਵਿੱਤ ਮੰਤਰੀ :** ਸਪੀਕਰ ਸਾਹਿਬ, ਵੈਸੇ ਤਾਂ ਇਹ ਫੈਸਲਾ ਬਿਜ਼ਨਸ ਐਡਵਾਈਜ਼ਰੀ ਕਮੇਟੀ ਵਿਚ ਸਾਰੇ ਹੀ ਪਾਰਟੀਆਂ ਦੇ ਸਾਥੀ ਲੀਡਰਾਂ ਦਾ ਸੀ ਔਰ ਮਿੱਤਲ ਸਾਹਿਬ ਨੇ ਜੋ ਕੁਝ ਕਿਹਾ ਹੈ, ਮੈਂ ਉਸਦਾ ਸਮਰਥਨ ਕਰਦਾ ਹਾਂ ਕਿ ਜੇ ਸਟਰੇਂਥ ਦੇ ਆਧਾਰ ਤੇ ਹੀ ਇਲੈਕਸ਼ਨ ਹੁੰਦੀ ਹੈ ਤਾਂ ਹੋਰ ਸ਼ਕਲ ਹੋਵੇਗੀ ਕਮੇਟੀਆਂ ਦੀ । ਇਹ ਸਾਰੀ ਪਰੋਪੋਜ਼ਲ ਸਪੀਕਰ ਸਾਹਿਬ ਦੇ ਉਤੇ ਸੁੱਟ ਦਿੱਤੀ ਗਈ ਹੈ । ਅਪੋਜ਼ੀਸ਼ਨ ਵਲੋਂ ਵੀ ਸਾਰੇ ਮੈਂਬਰਾਂ ਨੇ ਸਹਿਯੋਗ ਦੇਣ ਵਾਸਤੇ ਗੱਲ ਕਹੀ ਹੈ ਅਤੇ ਅਪੋਜ਼ੀਸ਼ਨ ਦਾ ਰੋਲ ਜੋ ਕੁਝ ਹੁੰਦਾ ਹੈ, ਉਸ ਨੂੰ ਮੁੱਖ ਰੱਖ ਕੇ ਇਨ੍ਹਾਂ ਕਮੇਟੀਆਂ ਵਿਚ ਯੋਗ ਥਾਂ ਜ਼ਰੂਰ ਦੇਣੀ ਚਾਹੀਦੀ ਹੈ ।

**ਕਾਮਰੇਡ ਤਰਸੇਮ ਜੋਧਾਂ :** ਸਪੀਕਰ ਸਾਹਿਬ, ਇਹ ਜਮਹੂਰੀ ਢੰਗ ਨਾਲ ਮਤਾ ਨਹੀਂ ਆਇਆ । ਕਿਉਂਕਿ ਸਾਰੀ ਗੱਲ ਤੁਹਾਡੇ ਤੇ ਸੁਟ ਦਿੱਤੀ ਗਈ ਹੈ, ਮੈਂ ਤੁਹਾਡੇ ਰਾਹੀਂ ਰਾਜ ਕਰ ਰਹੀ ਪਾਰਟੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਕਮੇਟੀਆਂ ਵਿਚ ਹਰ ਵਿਊ ਦੀ ਨੁਮਾਇੰਦਗੀ ਹੋਣੀ ਚਾਹੀਦੀ ਹੈ ਤਾਕਿ ਅਪੋਜ਼ੀਸ਼ਨ ਦੇ ਜਿਹੜੇ ਵੀ ਵਿਚਾਰ ਹਨ, ਉਹ ਇਨ੍ਹਾਂ ਕਮੇਟੀਆਂ ਵਿਚ ਆ ਸਕਣ । ਅਸੀਂ ਆਸ ਰੱਖਦੇ ਹਾਂ ਕਿ ਤੁਸੀਂ ਇਸ ਪੱਖ ਨੂੰ, ਪਾਰਟੀਆਂ ਨੂੰ ਮੱਦੇ ਨਜ਼ਰ ਰੱਖਦੇ ਹੋਏ ਨੁਮਾਇੰਦਗੀ ਦਿਉਗੇ ।

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਜਿਹੜੀ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੀ ਵੈਲਫੇਅਰ ਵਾਸਤੇ ਕਮੇਟੀ ਬਣਾਉਣੀ ਹੈ (ਕਮੇਟੀ ਨੰ: 4), ਉਸ ਦੇ ਵਿਚ ਮੈਜਾਰਿਟੀ ਸ਼ਡਿਊਲਡ ਕਾਸਟਸ ਦੇ ਮੈਂਬਰਾਂ ਦੀ ਹੋਣੀ ਚਾਹੀਦੀ ਹੈ । ਮੈਂ ਰਿਕੁਐਸਟ ਕਰਦਾ ਹਾਂ ਕਿ ਇਸ ਕਮੇਟੀ ਵਿਚ ਮੈਕਸੀਮਮ ਮੈਂਬਰ ਜਿਹੜੇ ਰੱਖੇ ਜਾਣ, ਉਹ ਸ਼ਡਿਊਲਡ ਕਾਸਟਸ ਵਿਚੋਂ ਹੀ ਹੋਣ ।

**Mr. Speaker :** Question is :—

WHEREAS the elections to the :—

1. Committee on Public Accounts ;
2. Committee on Estimates ;
3. Committee on Public Undertakings; and
4. Committee on the Welfare of Scheduled Castes, Scheduled Tribes and Backward Classes,

for the year 1992-93, are to be held before the 31st March, 1992; and

WHEREAS the time left at the disposal of the House is extremely short and it is not possible to conduct, in the normal course, the election to these Committees;

[Mr. Speaker]

Now, therefore, this House authorises the Speaker, Punjab Vidhan Sabha, to nominate the members of the aforesaid Committees for the aforesaid year, keeping in view the proportionate strength of various parties/groups in the House ;

This House further resolves that for the above purpose, the Rules of Procedure and Conduct of Business in the Punjab Vidhan Sabha (Punjab Legislative Assembly) relating to the elections to the said Committees for the year 1992-93 which are inconsistent with or contrary to the above resolution, shall stand suspended.

*The motion was carried.*

---

## GENERAL DISCUSSION ON THE BUDGET ESTIMATES FOR THE YEAR 1992-93

**Mr. Speaker** : Now there will be general discussion on the Budget Estimates for the year 1992-93. Sardar Hargopal Singh Ji. Would you like to speak on the Budget Estimates.

**ਸਰਦਾਰ ਹਰਗੋਪਾਲ ਸਿੰਘ ਐਡਵੋਕੇਟ** (ਬਲਾਚੌਰ) : ਸਪੀਕਰ ਸਾਹਿਬ, ਕਲ੍ਹ ਜਿਹੜਾ ਬਜਟ ਮਾਨਯੋਗ ਫਾਈਨਾਂਸ ਮਨਿਸਟਰ ਸਾਹਿਬ ਨੇ ਪੇਸ਼ ਕੀਤਾ ਹੈ, ਮੈਂ ਉਸ ਦੇ ਨਾਲ ਸਹਿਮਤ ਨਹੀਂ । ਪੰਜਾਬ ਵਿਚ ਜਿਹੜੀ ਵਰਕਿੰਗ ਕਲਾਸ ਹੈ, ਐਗਰੀਕਲਚਰ ਵਰਕਰ ਹਨ, ਜਾਂ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੇ ਵਰਕਰ ਹਨ, ਉਨ੍ਹਾਂ ਦੇ ਬਾਰੇ ਜਿਹੜਾ ਬਜਟ ਦਿੱਤਾ ਗਿਆ ਹੈ, ਮੈਂ ਉਸ ਦੇ ਨਾਲ ਟੋਟਲੀ ਸਹਿਮਤ ਨਹੀਂ । ਪੰਜਾਬ ਵਿਚ ਸਰਕਾਰ ਦਾ ਇਹ ਕਾਨੂੰਨ ਬਣ ਚੁਕਿਆ ਹੈ ਕਿ 18 ਸਾਲ ਤੋਂ ਘੱਟ ਉਮਰ ਦੇ ਬੱਚਿਆਂ ਨੂੰ ਕਿਸੇ ਵੀ ਫੈਕਟਰੀ ਵਿਚ ਲਾ ਕੇ ਉਨ੍ਹਾਂ ਦਾ ਸ਼ੋਸ਼ਣ ਨਹੀਂ ਕੀਤਾ ਜਾਵੇਗਾ ਪਰ ਫੈਕਟਰੀਆਂ ਵਿਚ ਅਤੇ ਖ਼ਾਸ ਕਰਕੇ ਭੱਠਿਆਂ ਵਿਚ ਜਿਹੜੇ ਗਰੀਬ ਲੋਕ ਕੰਮ ਕਰਦੇ ਹਨ, ਫੈਕਟਰੀਆਂ ਵਾਲੇ ਅਤੇ ਠੇਕੇਦਾਰ ਉਨ੍ਹਾਂ ਦਾ ਸ਼ੋਸ਼ਣ ਕਰ ਰਹੇ ਹਨ । ਸਰਕਾਰ ਬੇਸ਼ੱਕ ਉਨ੍ਹਾਂ ਨੂੰ ਬੈਨੀਫਿਟ ਦੇਣਾ ਚਾਹੁੰਦੀ ਹੈ ਪਰ ਉਹ ਗਰੀਬੀ ਕਰਕੇ ਮਜਬੂਰ ਹੁੰਦੇ ਹਨ । ਕਾਰਖ਼ਾਨਿਆਂ ਵਿਚ ਜਿਹੜੇ ਵੀ ਲੋਕ 18 ਸਾਲ ਤੋਂ ਘੱਟ ਕੰਮ ਕਰਦੇ ਹਨ (ਖ਼ਾਸ ਕਰਕੇ ਬੱਚੇ) ਉਹ ਆਪਣੀ ਗਰੀਬੀ ਦੇ ਹਾਲਾਤ ਤੋਂ ਮਜਬੂਰ ਹੁੰਦੇ ਹਨ ਲੇਕਿਨ ਇਹ ਜਿਹੜਾ ਗਰੀਬ ਵਰਗ ਹੈ, ਮਜ਼ਦੂਰ ਵਰਗ ਹੈ, ਫੈਕਟਰੀਆਂ ਦੇ ਮਾਲਕਾਂ ਅਤੇ ਸਰਮਾਏਦਾਰਾਂ ਵਲੋਂ ਇਨ੍ਹਾਂ ਦੀਆਂ ਫੈਸਿਲਟੀਜ਼ ਨੂੰ ਇਗਨੋਰ ਕੀਤਾ ਜਾਂਦਾ ਹੈ ।

ਮੰਨ ਲਓ ਕੋਈ ਦੁਰਘਟਨਾ ਹੋ ਜਾਂਦੀ ਹੈ ਉਸ ਸਬੰਧੀ ਮਿਨੀਮੱਮ ਵੇਜਿਜ਼ ਜੋ ਹੈ ਉਹ ਰੀਵਾਈਜ਼ ਕਰਨ ਦੀ ਸਰਕਾਰ ਦੀ ਪਾਲਿਸੀ ਹੁੰਦੀ ਹੈ । ਜਦੋਂ ਮਹਿੰਗਾਈ ਦੇ ਅੰਕੜੇ 50% ਤੋਂ ਵੱਧ ਜਾਂਦੇ ਹਨ ਤਾਂ ਸਰਕਾਰ ਦਾ ਫਰਜ਼ ਬਣਦਾ ਹੈ ਕਿ ਮਿਨੀਮੱਮ ਵੇਜਿਜ਼ ਨੂੰ ਰਿਵਾਈਜ਼ ਕਰੇ ਪਰ ਸਰਕਾਰ ਨੇ ਅਜੇ ਤੱਕ ਮਿਨੀਮੱਮ ਵੇਜਿਜ਼ ਐਕਟ ਨੂੰ ਰਿਵਾਈਜ਼ ਕਰਨ ਦਾ ਕੋਈ ਖ਼ਿਆਲ ਹੀ ਨਹੀਂ ਕੀਤਾ ਜੋ ਕਿ ਬਹੁਤ ਜ਼ਰੂਰੀ ਚੀਜ਼ ਹੈ । ਪੰਜਾਬ ਦੇ ਔਖੇ ਹਾਲਾਤ ਨੂੰ ਮੁਖ ਰਖਦੇ ਹੋਏ, ਮਹਿੰਗਾਈ ਨੂੰ ਮੁਖ ਰਖਦੇ ਹੋਏ ਸਰਕਾਰ ਨੂੰ ਇਸ ਬਾਰੇ ਸੋਚਣਾ ਚਾਹੀਦਾ ਹੈ । ਜਦੋਂ ਕਿ ਪੰਜਾਬ ਦੇ ਹਾਲਾਤ ਬਹੁਤ ਮਾੜੇ ਹਨ ਔਰ

ਜਿਹੜੇ ਲੇਬਰ ਕਲਾਸ ਦੇ ਲੋਕ ਹਨ, ਕਾਰਖਾਨਿਆਂ ਦੇ ਵਿਚ ਕੰਮ ਕਰਦੇ ਹਨ ਅਤੇ ਗਰੀਬੀ ਦੀ ਹਾਲਤ ਵਿਚ ਕੰਮ ਕਰਦੇ ਹਨ ਉਨ੍ਹਾਂ ਦੇ ਲਈ ਬਜਟ ਵਿਚ ਸਪੈਸ਼ਲ ਉਪਬੰਧ ਕਰਨਾ ਬਹੁਤ ਜ਼ਰੂਰੀ ਸੀ। ਜਦੋਂ ਕਿਸੇ ਕਾਰਖਾਨੇ ਵਿਚ ਕਿਸੇ ਮਜ਼ਦੂਰ ਦੀ ਦੁਰਘਟਨਾ ਹੁੰਦੀ ਹੈ ਅਤੇ ਕਾਰਖਾਨੇ ਦੇ ਮਾਲਕ, ਪ੍ਰਾਈਵੇਟ ਲਿਮਟਿਡ ਦੇ ਜਿਹੜੇ ਮਾਲਕ ਹਨ ਉਹ ਮਜ਼ਦੂਰਾਂ ਦੀਆਂ ਫੈਸਿਲਟੀਜ਼ ਵੱਲ ਕੋਈ ਧਿਆਨ ਨਹੀਂ ਦਿੰਦੇ ਔਰ ਨਾ ਹੀ ਮਿਨੀਮੱਮ ਵੇਜਿਜ਼ ਐਕਟ ਲਾਗੂ ਹੁੰਦਾ ਹੈ ਜਦੋਂ ਕਿ ਸਰਕਾਰ ਨੇ ਮਿਨੀਮੱਮ ਵੇਜਿਜ਼ ਲਾਗੂ ਕਰਨ ਲਈ ਹਦਾਇਤਾਂ ਵੀ ਜਾਰੀ ਕੀਤੀਆਂ ਹੋਈਆਂ ਹਨ ਪਰ ਉਨ੍ਹਾਂ ਦੇ ਸ਼ੋਸ਼ਣ ਨੂੰ ਰੋਕਣ ਲਈ ਬਜਟ ਵਿਚ ਕੋਈ ਵੀ ਤਜਵੀਜ਼ ਨਹੀਂ ਰੱਖੀ ਗਈ ਇਸ ਕਰਕੇ ਮੈਂ ਇਸ ਬਜਟ ਨਾਲ ਸਹਿਮਤ ਨਹੀਂ।

ਐਗਰੀਕਲਚਰ ਵਰਕ ਪਿੰਡਾਂ ਦੇ ਵਿਚ ਮਜ਼ਦੂਰ ਲੋਕ ਕਰਦੇ ਹਨ। ਸਰਕਾਰ ਨੇ ਮਹਿੰਗਾਈ ਨੂੰ ਮੁਖ ਰਖ ਕੇ ਇਨ੍ਹਾਂ ਦੇ ਰੇਟ ਵਧਾਉਣ ਲਈ ਕੋਈ ਵੀ ਤਜਵੀਜ਼ ਨਹੀਂ ਰੱਖੀ ਭਾਵੇਂ ਕਹਿ ਦਿੱਤਾ ਹੈ ਕਿ ਰੇਟ ਵਧਾਏ ਜਾਣਗੇ ਪਰ ਕੋਈ ਸਪੈਸੇਫਿਕ ਨਹੀਂ ਦੱਸਿਆ ਗਿਆ ਕਿ ਪਹਿਲਾਂ ਕਿਤਨਾ ਦਿੱਤਾ ਜਾ ਰਿਹਾ ਹੈ ਔਰ ਹੁਣ ਵਧਾ ਕੇ ਕਿਤਨਾ ਦਿੱਤਾ ਜਾਵੇਗਾ। ਜਦੋਂ ਪੰਜਾਬ ਦਾ ਮਜ਼ਦੂਰ, ਪੰਜਾਬ ਦੀ ਕਿਸਾਨੀ, ਕਿਉਂਕਿ ਪੰਜਾਬ ਵਿਚ ਖੇਤੀਬਾੜੀ ਬਹੁਤ ਕੀਤੀ ਜਾਂਦੀ ਹੈ ਔਰ ਸਾਰਾ ਪੰਜਾਬ ਖੇਤੀਬਾੜੀ ਤੇ ਡੀਪੈਂਡ ਕਰਦਾ ਹੈ, ਜਿਹੇ ਕਿ ਲੋਕ ਮਿਹਨਤ ਨਾਲ ਖੇਤਾਂ ਦੇ ਵਿਚ ਕੰਮ ਕਰਦੇ ਔਰ ਮਜ਼ਦੂਰੀ ਕਰਦੇ ਹਨ ਜੇਕਰ ਉਨ੍ਹਾਂ ਨੂੰ ਸਹੀ ਲੇਬਰ ਨਹੀਂ ਮਿਲੇਗੀ, ਤਾਂ ਮਜ਼ਦੂਰ ਤਬਕਾ ਕਦੇ ਵੀ ਤਰੱਕੀ ਨਹੀਂ ਕਰ ਸਕਦਾ ਅਤੇ ਨਾ ਹੀ ਸਮੁੱਚੇ ਦੇਸ਼ ਦੀ ਤਰੱਕੀ ਦੇ ਵਿਚ ਸਹਾਈ ਹੋ ਸਕਦਾ ਹੈ, ਕਿਉਂਕਿ ਜੇ ਮਜ਼ਦੂਰਾਂ ਨੂੰ, ਖੇਤੀ ਵਿਚ ਕੰਮ ਕਰਨ ਵਾਲੇ ਲੋਕਾਂ ਨੂੰ, ਠੀਕ ਤਰ੍ਹਾਂ ਨਾਲ ਵੇਜਿਜ਼ ਮਿਲਦੇ ਹੋਣਗੇ ਤਾਂ ਉਹ ਮਾਨਸਿਕ ਤੌਰ ਤੇ ਪਰਫੁੱਲਤ ਹੋ ਸਕਣਗੇ। ਜੋ ਫਸਿਲਟੀਜ਼ ਉਨ੍ਹਾਂ ਨੂੰ ਇਖਲਾਕੀ ਤੌਰ ਤੇ ਮਿਲਣੀਆਂ ਚਾਹੀਦੀਆਂ ਹਨ ਉਨ੍ਹਾਂ ਨੂੰ ਉਹ ਦਿਵਾਉਣ ਲਈ ਪ੍ਰਬੰਧ ਕੀਤਾ ਜਾਣਾ ਚਾਹੀਦਾ ਹੈ। ਬਜਟ ਦੇ ਵਿਚ ਲੇਬਰ ਕਲਾਸ ਨੂੰ ਦਿਹਾੜੀ ਵਧਾਉਣ ਦੇ ਲਈ ਕੋਈ ਗੱਲ ਨਹੀਂ ਕੀਤੀ ਗਈ। ਪੰਜਾਬ ਦੀ ਲੇਬਰ ਹਰ ਕੰਮ ਵਿਚ ਸਹਾਈ ਹੁੰਦੀ ਹੈ। ਹਰ ਕੰਮ ਨੂੰ ਬੜੀ ਨਿਪੁੰਨਤਾ ਨਾਲ ਕਰਨ ਦੇ ਯੋਗ ਹੈ ਔਰ ਪੰਜਾਬ ਦਾ ਮਜ਼ਦੂਰ ਪੰਜਾਬ ਦੀ ਬੈਕਬੋਨ ਹੈ ਇਸ ਲਈ ਮਜ਼ਦੂਰਾਂ ਦੀ ਤਰੱਕੀ ਵੱਲ ਖਾਸ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਜਿਥੋਂ ਤੱਕ ਬੈਕਵਰਡ ਕਲਾਸਿਜ਼ ਦੀ ਵੈਲਫੇਅਰ ਦਾ ਸਵਾਲ ਹੈ, ਪਿੰਡਾਂ ਦੇ ਅੰਦਰ ਸ਼ਡਿਊਲਡ ਕਾਸਟਸ ਔਰ ਸ਼ਡਿਊਲਡ ਟਰਾਈਬਜ਼ ਦੇ ਲੋਕ ਕੰਮ ਕਰਦੇ ਹਨ ਔਰ ਕਈ ਵਾਰੀ ਤਣਾਓ ਪੈਦਾ ਹੁੰਦਾ ਹੈ ਜਾਤੀ ਦੇ ਆਧਾਰ ਤੇ, ਧਰਮ ਦੇ ਆਧਾਰ ਤੇ, ਅਛੂਤ ਲੋਕ, ਹਿੰਦੂ ਸੰਪਰਦਾਇ ਅਛੂਤ ਦੱਸਦੀ ਹੈ, ਉਨ੍ਹਾਂ ਦਾ ਕੌਮ ਦੇ ਆਧਾਰ ਤੇ ਵਿਤਕਰਾ ਕੀਤਾ ਜਾਂਦਾ ਹੈ। ਜਦੋਂ ਯੂਨੀਅਨ ਬਣਾ ਕੇ ਇਹ ਲੋਕ ਆਪਣੇ ਕੰਮ ਦੇ ਘੰਟੇ ਘਟਾਉਣ ਦੀ ਖਾਤਰ ਅੱਗੇ ਆਉਂਦੇ ਹਨ ਤਾਂ ਉਨ੍ਹਾਂ ਦਾ ਸ਼ੋਸ਼ਣ ਕੀਤਾ ਜਾਂਦਾ ਹੈ। ਪਿੰਡਾਂ ਦੇ ਵਿਚ ਇਨ੍ਹਾਂ ਲੋਕਾਂ ਦਾ ਬਾਈਕਾਟ ਕੀਤਾ ਜਾਂਦਾ ਹੈ। ਇਸ ਬਾਈਕਾਟ ਨੂੰ ਰੋਕਣ ਲਈ ਬਜਟ ਦੇ ਵਿਚ ਸਰਕਾਰ ਨੂੰ ਲੋੜੀਂਦੇ ਉਪਰਾਲੇ ਕਰਨ ਬਾਰੇ ਸੋਚਣਾ ਚਾਹੀਦਾ ਸੀ। ਪਿੰਡਾਂ ਦੇ ਵਿਚ ਇਨ੍ਹਾਂ ਲੋਕਾਂ ਦਾ ਸੋਸ਼ਲ ਬਾਈਕਾਟ ਕੀਤਾ

[ਸਰਦਾਰ ਹਰਗੋਪਾਲ ਸਿਘ ਐਡਵੋਕੇਟ]

ਜਾਂਦਾ ਹੈ ਭਾਵੇਂ ਇਹ ਮਜ਼ਦੂਰੀ ਦੇ ਪੱਖ ਤੋਂ ਹੋਵੇ ਅਤੇ ਚਾਹੇ ਲੇਬਰ ਕਲਾਸਿਜ਼ ਦੇ ਕਿਸੇ ਹੋਰ ਪੱਖ ਤੋਂ ਹੋਵੇ । ਇਸ ਬਾਈਕਾਟ ਨੂੰ ਤੋੜਨ ਲਈ, ਖ਼ਤਮ ਕਰਨ ਦੇ ਲਈ, ਸ਼ੋਸ਼ਤ ਲੋਕਾਂ ਨੂੰ ਅਵੇਕਨ ਕਰਨ ਦੇ ਲਈ, ਇਸ ਬਜਟ ਵਿਚ ਕੁਝ ਨਹੀਂ ਰੱਖਿਆ ਗਿਆ । ਅਜਿਹਾ ਸ਼ੋਸ਼ਣ ਪੰਜਾਬ ਵਿਚ ਹੀ ਨਹੀਂ ਇਹ ਭਾਰਤ ਪੱਧਰ ਤੇ ਹੋ ਰਿਹਾ ਹੈ । ਅਤੇ ਦੇਸ਼ ਆਜ਼ਾਦ ਹੋਏ ਨੂੰ 45 ਸਾਲ ਹੋ ਗਏ ਹਨ ਪਰ ਇਸ ਬਾਈਕਾਟ ਨੂੰ ਰੋਕਣ ਲਈ ਕੁਝ ਨਹੀਂ ਕੀਤਾ ਗਿਆ । ਪਿੰਡਾਂ ਵਿਚ ਬਾਈਕਾਟ ਹੁੰਦਾ ਹੈ ਤਾਂ ਇਨ੍ਹਾਂ ਲੋਕਾਂ ਨੂੰ ਖੇਤਾਂ ਵਿਚ ਜਾਣ ਤੋਂ ਵੀ ਵਰਜਦੇ ਹਨ । ਮਜ਼ਦੂਰ ਲੋਕ, ਗਰੀਬ ਆਦਮੀ ਜਦੋਂ ਸੰਘਰਸ਼ ਕਰਦੇ ਹਨ ਤਾਂ ਸਰਕਾਰ ਵੀ ਹੈਲਪਲੈਸ ਹੁੰਦੀ ਹੈ । ਮੇਰਾ ਕਹਿਣ ਦਾ ਮਤਲਬ ਹੈ ਕਿ ਇਨ੍ਹਾਂ ਹਾਲਾਤ ਵਿਚ ਜਿਹੜੇ ਆਦਮੀ, ਜਿਹੜੇ ਲੋਕ ਰਹਿੰਦੇ ਹਨ ਉਨ੍ਹਾਂ ਦੇ ਬਾਈਕਾਟ ਨੂੰ ਰੋਕਣ ਲਈ ਬਜਟ ਵਿਚ ਕੋਈ ਉਪਬੰਧ ਹੋਣਾ ਚਾਹੀਦਾ ਸੀ । ਦੂਸਰੇ ਪਾਸੇ ਜਿਹੜੇ ਪਿੰਡਾਂ ਵਿਚ ਮਜ਼ਦੂਰ ਕੰਮ ਕਰਦੇ ਹਨ ਔਰ ਸਰਕਾਰ ਦਾ ਇਹ ਕਾਨੂੰਨ ਸੀ ਕਿ ਜਿੱਥੇ ਤੀਵੀਂ ਆਦਮੀ ਨੌਕਰੀ ਕਰਦੇ ਹਨ, ਕਪਲ ਨੌਕਰੀ ਕਰਦਾ ਹੈ ਅਤੇ ਉਨ੍ਹਾਂ ਵਿਚੋਂ ਨੌਕਰੀ ਦੌਰਾਨ ਕਿਸੇ ਇਕ ਦੀ ਮੌਤ ਹੋ ਜਾਂਦੀ ਹੈ ਤਾਂ ਉਸ ਨੂੰ ਕੰਪਨਸੇਟ ਕਰਨ ਦੇ ਲਈ ਉਨ੍ਹਾਂ ਤੇ ਆਸ਼ਰਿਤ ਕਿਸੇ ਬੱਚੇ ਨੂੰ ਨੌਕਰੀ ਦਿੱਤੀ ਜਾਂਦੀ ਸੀ ਪਰ ਸਰਕਾਰ ਨੇ 12 ਮਾਰਚ ਨੂੰ ਇਕ ਨੋਟੀਫਿਕੇਸ਼ਨ ਜਾਰੀ ਕਰ ਦਿੱਤਾ ਹੈ ਕਿ 12 ਮਾਰਚ ਤੋਂ ਬਾਅਦ ਅਗਰ ਕੋਈ ਮੁਲਾਜ਼ਮ ਮਰ ਜਾਂਦਾ ਹੈ ਤਾਂ ਕੰਪਨਸੇਸ਼ਨ ਨਹੀਂ ਦਿੱਤਾ ਜਾਵੇਗਾ, ਇਹ ਬੜੀ ਮੰਦਭਾਗੀ ਗੱਲ ਹੈ । ਜੇਕਰ ਮੀਆਂ ਬੀਵੀ ਦੋਵੇਂ ਕੰਮ ਕਰਦੇ ਹਨ ਅਤੇ ਉਨ੍ਹਾਂ ਵਿਚੋਂ ਕਿਸੇ ਇਕ ਦੀ ਮੌਤ ਹੋ ਜਾਂਦੀ ਹੈ ਤਾਂ ਉਨ੍ਹਾਂ ਨੂੰ ਕੰਪਨਸੇਟ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਦੇ ਡਿਪੈਂਡੈਂਟ ਬੱਚੇ ਨੂੰ ਨੌਕਰੀ ਦੇਣ ਬਾਰੇ ਜਿਹੜਾ ਨੋਟੀਫਿਕੇਸ਼ਨ ਸਰਕਾਰ ਨੇ ਜਾਰੀ ਕੀਤਾ ਉਹ ਨੋਟੀਫਿਕੇਸ਼ਨ ਵਾਪਸ ਲੈਣਾ ਚਾਹੀਦਾ ਹੈ । ਜਿੱਥੋਂ ਤੱਕ ਇੰਡਸਟਰੀ ਵਿਚ, ਐਗਰੀਕਲਚਰ ਦੇ ਖੇਤਰ ਵਿਚ, ਕੰਮ ਕਰਦੇ ਮਜ਼ਦੂਰਾਂ ਦੀ ਵੈਲਫੇਅਰ ਦਾ ਸਵਾਲ ਹੈ, ਇਸ ਬਾਰੇ ਬਜਟ ਦੇ ਵਿਚ ਕੋਈ ਤਜਵੀਜ਼ ਨਹੀਂ ਕੀਤੀ ਗਈ । ਸਾਡਾ ਸੂਬਾ ਖੇਤੀਬਾੜੀ ਤੇ ਨਿਰਭਰ ਹੈ ਅਤੇ ਤਕਰੀਬਨ 70% ਲੋਕ ਇਸ ਖੇਤੀਬਾੜੀ ਤੇ ਨਿਰਭਰ ਹਨ । ਜਿਹੜੇ ਗਰੀਬ ਲੋਕ ਹਨ ਅਤੇ ਜਿਨ੍ਹਾਂ ਦੇ ਕੋਲ ਆਪਣੀ ਜ਼ਮੀਨ ਵੀ ਨਹੀਂ, ਉਹ ਲੋਕ ਵੀ ਕਿਸੇ ਨਾ ਕਿਸੇ ਤਰ੍ਹਾਂ ਖੇਤੀਬਾੜੀ ਤੇ ਨਿਰਭਰ ਕਰਦੇ ਹਨ । ਪ੍ਰੰਤੂ ਖੇਤੀਬਾੜੀ ਵਿਚ ਮਿਹਨਤ ਤਾਂ ਮਜ਼ਦੂਰ ਕਰਦਾ ਰਹਿ ਜਾਂਦਾ ਹੈ ਅਤੇ ਜਦੋਂ ਕੋਈ ਪਰੋਫਿਟ ਦੀ ਗੱਲ ਹੁੰਦੀ ਹੈ ਤਾਂ ਉਹ ਸਾਰੇ ਦਾ ਸਾਰਾ ਜ਼ਿਮੀਂਦਾਰ ਜਾਂ ਲੈਂਡਲਾਰਡ ਲੈ ਜਾਂਦਾ ਹੈ । ਮਜ਼ਦੂਰ ਵਿਚਾਰੇ ਦਿਨ-ਰਾਤ ਕੰਮ ਕਰਦੇ ਮਰ ਜਾਂਦੇ ਹਨ ਪ੍ਰੰਤੂ ਉਨ੍ਹਾਂ ਨੂੰ ਕਿਸੇ ਵੀ ਤਰ੍ਹਾਂ ਕੰਪਨਸੇਟ ਨਹੀਂ ਕੀਤਾ ਜਾਂਦਾ । ਇਸੇ ਤਰ੍ਹਾਂ ਕਾਰਖਾਨੇਦਾਰ ਆਪਣੇ ਕਾਰਖਾਨਿਆਂ ਦੇ ਵਿਚ ਜਿਹੜੇ ਮਜ਼ਦੂਰਾਂ ਕੋਲੋਂ ਜੀ-ਤੋੜ ਮਿਹਨਤ ਕਰਾਉਂਦੇ ਹਨ ਉਨ੍ਹਾਂ ਦੀ ਵੈਲਫੇਅਰ ਵਾਸਤੇ ਕੁਝ ਵੀ ਨਹੀਂ ਸੋਚਦੇ । ਸਰਕਾਰ ਨੇ ਇਕ ਕਾਨੂੰਨ ਬਣਾਇਆ ਹੋਇਆ ਹੈ ਕਿ ਕਾਰਖਾਨਿਆਂ ਦੇ ਵਿਚ 18 ਸਾਲ ਦੀ ਉਮਰ ਤੋਂ ਘੱਟ ਉਮਰ ਵਾਲੇ ਵਿਅਕਤੀਆਂ ਪਾਸੋਂ ਕੰਮ ਨਹੀਂ ਕਰਵਾ ਸਕਦੇ, ਲੇਬਰ ਨਹੀਂ ਕਰਵਾ ਸਕਦੇ ਪਰ ਮੈਂ ਕਹਿੰਦਾ ਹਾਂ ਕਿੰਨੇ ਕੁ ਕਾਰਖਾਨੇ ਹਨ, ਜਿਨ੍ਹਾਂ ਦੇ ਅੰਦਰ ਇਸ ਤਰ੍ਹਾਂ ਦੇ ਕਾਨੂੰਨ ਦੀ

ਪਾਲਣਾ ਕੀਤੀ ਜਾ ਰਹੀ ਹੈ । ਤਕਰੀਬਨ ਸਾਰਿਆ ਹੀ ਕਾਰਖਾਨਿਆਂ ਦੇ ਵਿਚ ਬਹੁਤਾ ਨਹੀਂ ਤਾਂ ਤੀਜਾ ਹਿੱਸਾ ਅਜਿਹੀ ਲੇਬਰ ਹੈ ਜਿਹੜੀ ਕਿ 18 ਸਾਲ ਤੋਂ ਘੱਟ ਉਮਰ ਦੀ ਹੁੰਦੀ ਹੈ । ਉਸ ਲੇਬਰ ਦੇ ਵਿਚ ਜ਼ਿਆਦਾਤਰ ਅਨੁਸੂਚਿਤ ਜਾਤੀਆਂ, ਪੱਟੀ ਦਰਜ ਕਬੀਲਿਆਂ ਦੇ ਵਿਅਕਤੀ ਹੁੰਦੇ ਹਨ । ਕਾਰਖਾਨੇਦਾਰ ਹਮੇਸ਼ਾਂ ਉਨ੍ਹਾਂ ਦੇ ਨਾਲ ਧੱਕਾ ਕਰਦੇ ਹਨ ।

ਸਰਕਾਰ ਨੂੰ ਇਸ ਪਾਸੇ ਵੱਲ ਪੂਰਾ ਧਿਆਨ ਦੇਣਾ ਚਾਹੀਦਾ ਹੈ ਤਾਂ ਜੋ ਮਜ਼ਦੂਰ ਵਰਗ ਦਾ ਸ਼ੋਸ਼ਣ ਰੋਕਿਆ ਜਾ ਸਕੇ । ਸਰਕਾਰ ਨੂੰ ਇਨ੍ਹਾਂ ਕਾਰਖਾਨਿਆਂ ਦੀ ਇਨਕੁਆਰੀ ਕਰਾਉਣੀ ਚਾਹੀਦੀ ਹੈ ਤਾਂ ਜੋ ਪਤਾ ਲੱਗ ਸਕੇ ਕਿ 18 ਸਾਲ ਤੋਂ ਘੱਟ ਉਮਰ ਦੀ ਕਿੰਨੀ ਲੇਬਰ ਉਥੇ ਕੰਮ ਕਰ ਰਹੀ ਹੈ । ਉਸ ਲੇਬਰ ਦੀ ਹਾਜ਼ਰੀ ਵੀ ਨਹੀਂ ਲਗਾਈ ਜਾਂਦੀ ਜਿਹੜੀ ਕਿ ਲਗਾਉਣੀ ਬਹੁਤ ਹੀ ਜ਼ਰੂਰੀ ਹੈ । ਇਹ ਵੱਡੇ ਵੱਡੇ ਕਾਰਖਾਨੇਦਾਰ ਹਨ ਜਿਨ੍ਹਾਂ ਨੇ ਕਿ ਸਰਕਾਰ ਤੋਂ ਲਾਇਸੈਂਸ ਲੈ ਕੇ ਹੀ ਆਪਣੀਆਂ ਇੰਡਸਟਰੀਆਂ ਲਗਾਈਆਂ ਹੁੰਦੀਆਂ ਹਨ ਪ੍ਰੰਤੂ ਉਹ ਮਜ਼ਦੂਰਾਂ ਦੇ ਹਿੱਤਾਂ ਦਾ ਜ਼ਰਾ ਵੀ ਧਿਆਨ ਨਹੀਂ ਰੱਖਦੇ । ਕਾਨੂੰਨਾਂ ਦੀ ਪ੍ਰਵਾਹ ਨਹੀਂ ਕਰਦੇ । ਮਿਨੀਮੱਮ ਵੇਜਿਜ਼ ਐਕਟ ਦੀ ਰਤਾ ਵੀ ਪ੍ਰਵਾਹ ਨਹੀਂ ਕਰਦੇ । ਇਸ ਪਾਸੇ ਸਰਕਾਰ ਨੂੰ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ ।

ਸਰਕਾਰ ਨੇ ਇਕ ਪ੍ਰੋਪੋਜ਼ਲ ਬਣਾਈ ਹੈ ਕਿ ਜਿਹੜੇ ਬੇਘਰੇ ਲੋਕ ਹਨ ਉਨ੍ਹਾਂ ਨੂੰ ਮਕਾਨ ਬਣਾ ਕੇ ਦੇਣੇ ਹਨ । ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਮਕਾਨ ਬਣਾਏ ਜਾਂਦੇ ਹਨ ਉਹ ਪਿੰਡ ਤੋਂ ਬੜੀ ਦੂਰ ਇਕ ਕਿਲੋਮੀਟਰ ਜਾਂ ਅੱਧਾ ਕਿਲੋਮੀਟਰ ਦੀ ਦੂਰੀ ਤੇ ਬਣਾ ਦਿੱਤੇ ਜਾਂਦੇ ਹਨ ਤਾਂ ਜੋ ਇਹ ਪਤਾ ਲੱਗ ਸਕੇ ਕਿ ਇਹ ਅਨੁਸੂਚਿਤ ਜਾਤੀਆਂ ਦੇ ਲੋਕ ਰਹਿ ਰਹੇ ਹਨ । ਇਹ ਉਨ੍ਹਾਂ ਦੇ ਨਾਲ ਬੜਾ ਡਿਸਕਰੀਮੀਨੇਸ਼ਨ ਹੋ ਰਿਹਾ ਹੈ । ਜੇਕਰ ਉਨ੍ਹਾਂ ਨੂੰ ਮਕਾਨ ਬਣਾ ਕੇ ਦੇਣੇ ਹਨ ਤਾਂ ਉਨ੍ਹਾਂ ਨੂੰ ਪਿੰਡ ਦੇ ਨੇੜੇ ਜਿਥੇ ਕਿ ਦੂਜੇ ਸਾਰੇ ਲੋਕ ਵਸਦੇ ਹਨ, ਉਨ੍ਹਾਂ ਦੇ ਨਾਲ ਹੀ ਜਗ੍ਹਾ ਲੈ ਕੇ ਬਣਾ ਕੇ ਦਿੱਤੇ ਜਾਇਆ ਕਰਨ ਤਾਂ ਜੋ ਉਹ ਦੂਰੋਂ ਹੀ ਵੱਖਰੇ ਨਾ ਦਿੱਸਣ ਅਤੇ ਕੋਈ ਇਹ ਨਾ ਕਹੇ ਕਿ ਉਹ ਚਮਾਰ ਰਹਿੰਦੇ ਹਨ । ਜੇਕਰ ਸਰਕਾਰ ਨੂੰ ਮਕਾਨ ਬਣਾ ਕੇ ਦੇਣ ਦੀ ਉਨ੍ਹਾਂ ਪ੍ਰਤੀ ਵਾਕਿਆ ਹੀ ਹਮਦਰਦੀ ਹੈ ਤਾਂ ਉਨ੍ਹਾਂ ਨੂੰ ਮਕਾਨ ਪਿੰਡ ਦੇ ਨੇੜੇ ਬਣਾ ਕੇ ਦਿੱਤੇ ਜਾਇਆ ਕਰਨ ਤਾਂ ਕਿ ਉਨ੍ਹਾਂ ਦਾ ਕੁਝ ਭਲਾ ਹੋ ਸਕੇ । ਸਰਕਾਰ ਨੂੰ ਉਨ੍ਹਾਂ ਨਾਲ ਹੋ ਰਹੀ ਡਿਸਕਰੀਮੀਨੇਸ਼ਨ ਨੂੰ ਦੂਰ ਕਰਨਾ ਚਾਹੀਦਾ ਹੈ ਅਤੇ ਮਕਾਨ ਚੰਗੀ ਪੱਧਰ ਤੇ ਬਣਾ ਕੇ ਦੇਣੇ ਚਾਹੀਦੇ ਹਨ ਅਤੇ ਇਨ੍ਹਾਂ ਵਾਸਤੇ ਬਜਟ ਵਿਚ ਰੱਖੇ ਪੈਸੇ ਨੂੰ ਸਹੀ ਤਰੀਕੇ ਨਾਲ ਯੂਟੇਲਾਈਜ਼ ਕਰਨਾ ਚਾਹੀਦਾ ਹੈ । ਇਕ ਗੱਲ ਹੋਰ ਕਿ ਜਿਹੜੇ ਮਕਾਨ ਬਣਾ ਕੇ ਦਿੱਤੇ ਜਾਂਦੇ ਹਨ ਉਹ ਕੇਵਲ ਇਕ ਕਮਰੇ ਵਾਲੇ ਹੁੰਦੇ ਹਨ ਜਿੱਥੇ ਗੁਜ਼ਾਰਾ ਬੜਾ ਮੁਸ਼ਕਲ ਹੁੰਦਾ ਹੈ । ਮਸਾਂ ਤਿੰਨ ਕੁ ਫੁੱਟ ਦਾ ਦਰਵਾਜ਼ਾ ਹੁੰਦਾ ਹੈ । ਜਿਨ੍ਹਾਂ ਗਰੀਬਾਂ ਦੇ ਕੋਲ ਕੋਈ ਦੋ-ਚਾਰ ਮਰਲੇ ਜਗ੍ਹਾ ਹੁੰਦੀ ਹੈ, ਉਨ੍ਹਾਂ ਨੂੰ ਸਰਕਾਰ ਨੂੰ ਉਥੇ ਹੀ ਮਕਾਨ ਬਣਾ ਕੇ ਦੇਣੇ ਚਾਹੀਦੇ ਹਨ । ਮੈਂ ਇਹ ਵੀ ਕਹਾਂਗਾ ਕਿ ਜੇ ਸਰਕਾਰ ਨੇ ਮਕਾਨ ਬਣਾ ਕੇ ਦੇਣੇ ਹਨ ਤਾਂ ਖੁਲ੍ਹੇ ਮਕਾਨ ਬਣਾ ਕੇ ਦੇਣੇ ਚਾਹੀਦੇ ਹਨ ਅਤੇ ਨਕਸ਼ੇ ਦੇ ਆਧਾਰ ਤੇ ਬਣਾ ਕੇ ਦਿੱਤੇ ਜਾਣੇ

[ਸਰਦਾਰ ਹਰਗੋਪਾਲ ਸਿੰਘ ਐਡਵੋਕੇਟ]

ਚਾਹੀਦੇ ਹਨ । ਇਸ ਲਈ ਮੈਂ ਸਰਕਾਰ ਦੇ ਨੋਟਿਸ ਵਿਚ ਇਹ ਸੁਝਾਅ ਲਿਆਉਣਾ ਚਾਹੁੰਦਾ ਹਾਂ ਕਿ ਅਗਰ ਸਰਕਾਰ ਨੇ ਕਮਜ਼ੋਰ ਵਰਗਾਂ ਲਈ ਮਕਾਨਾਂ ਦੀ ਕੋਈ ਪ੍ਰੋਪੋਜ਼ਲ ਰੱਖਣੀ ਹੈ ਤਾਂ ਸਰਕਾਰ ਨੂੰ ਇਹ ਜੰਗੀ ਪੱਧਰ ਤੇ ਮੁਕੰਮਲ ਕਰਨੇ ਚਾਹੀਦੇ ਹਨ ਅਤੇ ਇਹ ਮਕਾਨ ਖੁਲ੍ਹੇ ਅਤੇ ਨਕਸ਼ੇ ਦੇ ਆਧਾਰ ਤੇ ਬਣੇ ਹੋਏ ਹੋਣੇ ਚਾਹੀਦੇ ਹਨ ਤਾਂਕਿ ਜੇ ਕਿਸੇ ਦੇ ਚਾਰ ਪ੍ਰਾਹੁਣੇ ਵੀ ਆ ਜਾਣ ਤਾਂ ਉਹ ਠੀਕ ਤਰੀਕੇ ਨਾਲ ਦਿਨ-ਕਟੀ ਕਰ ਸਕਣ । ਮੇਰਾ ਵਿਚਾਰ ਹੈ ਕਿ ਪਹਿਲਾਂ ਤਾਂ ਅਨੁਸੂਚਿਤ ਜਾਤੀਆਂ ਅਤੇ ਹੋਰ ਕਮਜ਼ੋਰ ਵਰਗਾਂ ਲਈ ਕੋਈ ਸਕੀਮ ਆਉਂਦੀ ਹੀ ਨਹੀਂ ਹੈ ਜੇ ਲਿਆਂਦੀ ਜਾਂਦੀ ਹੈ ਤਾਂ ਉਸ ਨੂੰ ਪੂਰੀ ਤਰ੍ਹਾਂ ਇਮਪਲੀਮੈਂਟ ਨਹੀਂ ਕੀਤਾ ਜਾਂਦਾ । ਸਰਕਾਰ ਨੂੰ ਗਰੀਬ ਵਰਗਾਂ ਦੀ ਭਲਾਈ ਵੱਲ ਤੁਰੰਤ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਮਜ਼ਦੂਰ ਵਰਗ ਐਸਾ ਹੈ ਕਿ ਉਸਦੀ ਕੋਈ ਆਪਣੀ ਪ੍ਰਾਪਰਟੀ ਨਹੀਂ ਹੁੰਦੀ, ਜਾਇਦਾਦ ਨਹੀਂ ਹੁੰਦੀ, ਇੰਡਸਟਰੀ ਨਹੀਂ ਹੁੰਦੀ ਪਰ ਹਮੇਸ਼ਾ ਉਨ੍ਹਾਂ ਨਾਲ ਧੱਕਾ ਹੁੰਦਾ ਹੈ ਅਤੇ ਉਨ੍ਹਾਂ ਨੂੰ ਪੂਰੀ ਉਜਰਤ ਨਹੀਂ ਦਿੱਤੀ ਜਾਂਦੀ । ਜਿਸ ਤਰ੍ਹਾਂ ਇੱਟਾਂ ਦੇ ਭੱਠੇ ਦੇ ਮਾਲਕ ਹਨ, ਉਨ੍ਹਾਂ ਨੂੰ ਇੱਟਾਂ ਦਾ ਰੇਟ ਕਾਫ਼ੀ ਚੰਗਾ ਮਿਲਦਾ ਹੈ ਪਰੰਤੂ ਉਹ ਮਜ਼ਦੂਰੀ ਪੂਰੀ ਨਹੀਂ ਦਿੰਦੇ ਅਤੇ ਉਨ੍ਹਾਂ ਨੇ 18 ਸਾਲ ਤੋਂ ਘੱਟ ਉਮਰ ਦੇ ਬੱਚੇ ਅਤੇ ਔਰਤਾਂ ਲੇਬਰ ਤੇ ਲਾਈਆਂ ਹੁੰਦੀਆਂ ਹਨ ਜਿਨ੍ਹਾਂ ਨੂੰ ਪੂਰੀ ਮਜ਼ਦੂਰੀ ਨਹੀਂ ਦਿੱਤੀ ਜਾਂਦੀ ਅਗਰ ਉਹ ਯੂਨੀਅਨ ਬਣਾ ਕੇ ਆਪਣੇ ਹੱਕਾਂ ਦੀ ਖਾਤਰ ਆਵਾਜ਼ ਉਠਾਉਂਦੇ ਹਨ ਤਾਂ ਮਾਲਕ ਲੇਬਰ ਇੰਸਪੈਕਟਰਾਂ ਨਾਲ ਮਿਲ ਕੇ ਉਨ੍ਹਾਂ ਦੀ ਆਵਾਜ਼ ਦਬਾ ਦਿੰਦੇ ਹਨ । ਇਸ ਲਈ ਸਰਕਾਰ ਦਾ ਇਹ ਫਰਜ਼ ਬਣਦਾ ਹੈ ਕਿ ਉਹ ਗਰੀਬ ਮਜ਼ਦੂਰਾਂ ਦੀ ਮੱਦਦ ਕਰੇ ਅਤੇ ਉਨ੍ਹਾਂ ਨਾਲ ਜ਼ਿਆਦਤੀ ਨਾ ਹੋਣ ਦੇਵੇ ਭਾਵੇਂ ਉਹ ਲੇਬਰ ਕਲਾਸ ਹੋਵੇ, ਭਾਵੇਂ ਐਗਰੀਕਲਚਰਲ ਕਲਾਸ ਹੋਵੇ ਭਾਵੇਂ ਇੰਡਸਟਰੀਜ਼ ਦੇ ਵਿਚ ਹੋਵੇ, ਕਿਸੇ ਨਾਲ ਕੋਈ ਵਧੀਕੀ ਨਾ ਹੋਵੇ । ਸਰਕਾਰ ਨੇ ਬਜਟ ਵਿਚ ਇਸ ਸਬੰਧੀ ਕੋਈ ਮੱਦ ਨਹੀਂ ਰੱਖੀ ਇਸ ਲਈ ਸਾਨੂੰ ਇਹ ਬਜਟ ਮਨਜ਼ੂਰ ਨਹੀਂ ਹੈ । ਸਰਕਾਰ ਕਾਰਖਾਨੇਦਾਰਾਂ ਦਾ ਸ਼ੋਸ਼ਣ ਕਰੇ ਅਤੇ ਜਿਨ੍ਹਾਂ ਕਾਰਖਾਨਿਆਂ ਵਿਚ 18 ਸਾਲ ਤੋਂ ਘੱਟ ਉਮਰ ਦੇ ਜੋ ਬੱਚੇ ਲੇਬਰ ਵਿਚ ਲਗਾਏ ਹੋਏ ਹਨ ਅਤੇ ਉਨ੍ਹਾਂ ਦੀ ਉਹ ਹਾਜ਼ਰੀ ਨਹੀਂ ਲਗਾਉਂਦੇ ਅਤੇ ਉਨ੍ਹਾਂ ਨੂੰ ਪੂਰੀ ਮਜ਼ਦੂਰੀ ਨਹੀਂ ਦਿਤੀ ਜਾਂਦੀ, ਉਨ੍ਹਾਂ ਕਾਰਖਾਨਿਆਂ ਤੇ ਛਾਪੇ ਮਾਰੇ ਅਤੇ ਦੋਸ਼ੀਆਂ ਨੂੰ ਸਜ਼ਾ ਦੇਵੇ । ਇਸੇ ਤਰ੍ਹਾਂ ਬੈਂਕਾਂ ਵਾਲੇ ਗਰੀਬ ਵਰਗਾਂ ਨੂੰ ਜੋ ਕਰਜ਼ੇ ਦਿੰਦੇ ਹਨ, ਉਹ ਕਰਜ਼ੇ ਲੈਣ ਵਾਲੇ ਲੋਕਾਂ ਨੂੰ ਬੜਾ ਪਰੇਸ਼ਾਨ ਕਰਦੇ ਹਨ । ਛੇ ਛੇ ਮਹੀਨੇ ਅਪਲਾਈ ਕੀਤੇ ਹੋ ਜਾਂਦੇ ਹਨ ਅਤੇ ਉਹ ਬੈਂਕਾਂ ਦੇ ਚੱਕਰ ਮਾਰ ਮਾਰ ਕੇ ਥੱਕ ਜਾਂਦੇ ਹਨ । ਫਿਰ ਉਹ ਬੈਂਕ ਮੈਨੇਜਰਾਂ ਵਲੋਂ ਛੱਡੇ ਏਜੰਟਾਂ ਨੂੰ ਲੱਭਦੇ ਹਨ ਅਤੇ ਉਹ ਫਿਰ ਕਹਿੰਦਾ ਹੈ ਕਿ ਕਾਗਜ਼ ਪੂਰੇ ਨਹੀਂ ਅਤੇ ਫਿਰ ਜੋ ਕਰਜ਼ੇ ਵਿਚ ਸਬਸਿਡੀ ਕਰਜ਼ਦਾਰ ਨੂੰ ਮਿਲਣੀ ਹੁੰਦੀ ਹੈ, ਉਹ ਮੈਨੇਜਰ ਇਹ ਕਹਿ ਕੇ, ਤੂੰ ਕਿਹੜਾ ਘਰੋਂ ਦੇਣੀ ਹੈ ਤੈਨੂੰ ਵੀ ਤਾਂ ਸਰਕਾਰ ਵਲੋਂ ਫਰੀ ਮਿਲਣੀ ਹੈ' ਰਿਸ਼ਵਤ ਦੇ ਰੂਪ ਵਿਚ ਰਖ ਲੈਂਦਾ ਹੈ । 10,000/- ਦੇ ਕਰਜ਼ੇ ਵਿਚੋਂ 3,000/- ਰੁਪਏ ਸਬਸਿਡੀ ਮਿਲਣੀ ਹੁੰਦੀ ਹੈ ਉਹ ਬੈਂਕ ਮੈਨੇਜਰ ਹੀ ਖਾ ਜਾਂਦੇ ਹਨ । ਇਸ ਲਈ ਇਸ ਸਿਸਟਮ ਵਿਚ ਸੋਧ ਦੀ ਲੋੜ ਹੈ ਅਤੇ ਇਹ ਕਰਜ਼ੇ ਡਾਇਰੈਕਟ ਮਿਲਣੇ ਚਾਹੀਦੇ ਹਨ, ਕਿਉਂਕਿ ਇਹ ਕਰਜ਼ਿਆਂ ਦੀ ਲੋੜ ਤਾਂ ਗਰੀਬ ਵਰਗ ਦੇ ਲੋਕਾਂ ਨੂੰ ਹੀ ਹੁੰਦੀ ਹੈ ਅਤੇ ਜਿਹੜੇ ਵੱਡੇ ਵੱਡੇ ਇੰਡਸਟਰੀਲਿਸਟ ਅਤੇ ਪੂੰਜੀਪਤੀ ਹਨ ਉਨ੍ਹਾਂ ਨੂੰ ਤਾਂ ਕਰਜ਼ੇ ਦੀ ਲੋੜ ਹੀ

ਨਹੀਂ ਹੁੰਦੀ ਅਤੇ ਇਸ ਤਰ੍ਹਾਂ ਨਾਲ ਜੋ ਮਜ਼ਦੂਰ ਵਰਗ ਹੈ ਉਹ ਕਰੱਸ਼ ਹੋ ਰਿਹਾ ਹੈ। ਇਸ ਲਈ ਮਜ਼ਦੂਰਾਂ ਅਤੇ ਗਰੀਬ ਵਰਗਾਂ ਵੱਲ ਸਰਕਾਰ ਨੂੰ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ। ਸਰਕਾਰ ਦਾ ਇਹ ਵੀ ਫਰਜ਼ ਬਣਦਾ ਹੈ ਕਿ ਇਸ ਵਰਗ ਵਿਚੋਂ ਅਨਪੜ੍ਹਤਾ ਨੂੰ ਦੂਰ ਕੀਤਾ ਜਾਵੇ ਤਾਂ ਜੋ ਇਸ ਵਰਗ ਦੇ ਬੱਚੇ ਪੜ੍ਹ ਲਿਖ ਕੇ ਆਪਣੇ ਹੱਕਾਂ ਬਾਰੇ ਜਾਗ੍ਰਿਤ ਹੋ ਸਕਣ ਅਤੇ ਉਨ੍ਹਾਂ ਵਿਚ ਸੋਸ਼ਲ ਜਾਗ੍ਰਿਤੀ ਆ ਸਕੇ। ਸਰਕਾਰ ਦਾ ਇਹ ਫਰਜ਼ ਬਣਦਾ ਹੈ ਕਿ ਇਸ ਵਰਗ ਵਿਚ ਅਵੇਕਨਿਗ ਲਿਆਉਣ ਲਈ ਮਜ਼ਦੂਰਾਂ ਦੇ ਹੱਕਾਂ ਦੀ ਗੱਲ ਕਰੇ ਅਤੇ ਜਿਹੜੇ ਇੰਡਸਟਰੀਲਿਸਟ ਅਤੇ ਭੱਠਾ ਮਾਲਕ, 18 ਸਾਲ ਤੋਂ ਘੱਟ ਉਮਰ ਦੇ ਬੱਚਿਆਂ ਨੂੰ ਲੇਬਰ ਵਿਚ ਰੱਖਦਾ ਹੈ ਅਤੇ ਉਸ ਦੀ ਹਾਜ਼ਰੀ ਨਹੀਂ ਲਗਾਉਂਦਾ ਅਤੇ ਮਜ਼ਦੂਰਾਂ ਨੂੰ ਪੂਰੀ ਉਜਰਤ/ਮਜ਼ਦੂਰੀ ਨਹੀਂ ਦਿੰਦਾ, ਉਨ੍ਹਾਂ ਦੇ ਲਾਇਸੈਂਸ ਕੈਂਸਲ ਕਰਨੇ ਚਾਹੀਦੇ ਹਨ, ਕਿਉਂਕਿ ਇਕ ਹਾਇਰ ਕਲਾਸ ਹੁੰਦੀ ਹੈ ਅਤੇ ਉਸ ਤੋਂ ਬਾਅਦ ਲੋਅਰ ਕਲਾਸ ਹੁੰਦੀ ਹੈ ਅਤੇ ਉਸ ਲੋਅਰ ਕਲਾਸ ਤੋਂ ਵੀ ਥੱਲੇ ਵੀਕਰ ਕਲਾਸ ਹੁੰਦੀ ਹੈ ਇਸ ਵੀਕਰ(ਵਰਕਰ) ਕਲਾਸ ਦੀ ਭਲਾਈ ਲਈ ਸਰਕਾਰ ਨੂੰ ਜ਼ਰੂਰ ਕੋਈ ਨਾ ਕੋਈ ਚੰਗੀ ਪ੍ਰੋਪੋਜ਼ਲ ਬਣਾਉਣੀ ਚਾਹੀਦੀ ਹੈ। ਕੁਝ ਲੋਕਾਂ ਦਾ ਦੇਸ਼ ਦੀ ਆਜ਼ਾਦੀ ਤੋਂ ਬਾਅਦ ਵੀ ਜੇ ਬਾਈਕਾਟ ਹੋਵੇ ਤਾਂ ਬੜੀ ਮਾੜੀ ਗੱਲ ਹੈ। ਪੜ੍ਹੇ ਲਿਖੇ ਲੋਕਾਂ ਦਾ ਫਰਜ਼ ਬਣਦਾ ਹੈ ਕਿ ਉਨ੍ਹਾਂ ਨੂੰ ਗਾਈਡ ਕਰਨ। ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਬਾਈਕਾਟ ਤੋੜਨ ਲਈ ਕੁਝ ਕਰਨਾ ਚਾਹੀਦਾ ਹੈ। ਪਿੰਡਾਂ ਦੇ ਲੋਕਾਂ ਨਾਲ ਟਕਰਾਅ ਨਾ ਹੋਵੇ। ਮਜ਼ਦੂਰ ਲੋਕਾਂ ਨੂੰ ਨਾਲ ਲੈ ਕੇ ਚੱਲਣਾ ਚਾਹੀਦਾ ਹੈ। ਮਜ਼ਦੂਰਾਂ ਦੇ ਹਿਤਾਂ ਨੂੰ ਕੁਚਲਣਾ ਨਹੀਂ ਚਾਹੀਦਾ। ਜੇ ਉਨ੍ਹਾਂ ਦੇ ਹਿਤਾਂ ਨੂੰ, ਹੱਕਾਂ ਨੂੰ ਕੁਚਲਿਆ ਜਾਂਦਾ ਹੈ ਤਾਂ ਇਹ ਸਰਕਾਰ ਦੀ ਸ਼ਹਿ ਤੇ, ਸਰਮਾਏਦਾਰਾਂ ਦੀ ਸ਼ਹਿ ਤੇ ਹੁੰਦਾ ਹੈ। ਏਨਾ ਕੁਝ ਕਹਿੰਦਾ ਹੋਇਆ ਮੈਂ ਕਹਿੰਦਾ ਹਾਂ ਕਿ ਆਜ਼ਾਦੀ ਤੋਂ ਬਾਦ ਵੀ ਜਿਹੜੇ ਮਿਹਨਤਕਸ਼ ਲੋਕ ਹਨ ਉਨ੍ਹਾਂ ਨੂੰ ਸਹੀ ਇਨਸਾਫ ਨਹੀਂ ਮਿਲਿਆ। ਉਨ੍ਹਾਂ ਨੂੰ ਇਨਸਾਫ ਦਿਵਾਉਣ ਵਾਸਤੇ ਇਸ ਬਜਟ ਵਿਚ ਕੋਈ ਸਹੀ ਪਰਪੋਜ਼ਲ ਨਹੀਂ ਰੱਖੀ ਗਈ। ਇਸ ਵਿਚ ਅਜਿਹੀ ਕੋਈ ਸਪੈਸੀਫਿਕ ਗੱਲ ਨਹੀਂ ਕੀਤੀ ਗਈ। ਇਸ ਬਜਟ ਵਿਚ ਮਜ਼ਦੂਰਾਂ ਦੀ ਕਲਾਸ ਲਈ, ਲੇਬਰ ਕਲਾਸ ਲਈ, ਇੰਡਸਟਰੀਅਲ ਲੇਬਰ ਕਲਾਸ ਲਈ, ਐਗਰੀਕਲਚਰ ਲੇਬਰ ਕਲਾਸ ਲਈ ਕੋਈ ਧਿਆਨ ਨਹੀਂ ਰੱਖਿਆ ਗਿਆ। ਸਰਕਾਰ ਨੂੰ ਉਨ੍ਹਾਂ ਦਾ ਧਿਆਨ ਰੱਖਣਾ ਚਾਹੀਦਾ ਹੈ। ਏਨਾ ਕੁਝ ਕਹਿੰਦਾ ਹੋਇਆ ਮੈਂ ਸਮਾਪਤ ਕਰਦਾ ਹਾਂ। ਜੈ ਭੀਮ, ਜੈ ਭਾਰਤ।

**ਸ਼੍ਰੀਮਤੀ ਵਿਮਲਾ ਡਾਂਗ** (ਅੰਮ੍ਰਿਤਸਰ ਪੱਛਮੀ) : ਸਤਿਕਾਰਯੋਗ ਸਪੀਕਰ ਸਾਹਿਬ, ਜਿਹੜਾ ਬੱਜਟ ਵਿੱਤ ਮੰਤਰੀ ਮਹੋਦਯ ਨੇ ਪੇਸ਼ ਕੀਤਾ ਹੈ ਉਸ ਦੇ ਸਬੰਧ ਵਿਚ ਤੁਹਾਡੇ ਰਾਹੀਂ ਮੈਂ ਆਪਣੇ ਕੁਝ ਵਿਚਾਰ ਆਪਣੇ ਸੀ.ਪੀ.ਆਈ. ਗਰੁੱਪ ਦੇ ਵਲੋਂ ਰੱਖਣਾ ਚਾਹੁੰਦੀ ਹਾਂ। ਉਨ੍ਹਾਂ ਨੇ ਆਪਣੇ ਭਾਸ਼ਣ ਦੇ ਵਿਚ ਇਹ ਗੱਲ ਕਹੀ ਹੈ ਕਿ ਸਾਡੇ ਰਾਸ਼ਟਰ ਦੀ ਹਾਲਤ ਇਹ ਹੈ ਕਿ ਇਹ ਬੜੀ ਮੁਸ਼ਕਲ ਪ੍ਰਸਥਿਤੀ ਵਿਚੋਂ ਲੰਘ ਰਿਹਾ ਹੈ ਔਰ ਬਹੁਤ ਜ਼ਿਆਦਾ ਔਖਿਆਈ ਲੋਕਾਂ ਨੂੰ ਬਰਦਾਸ਼ਤ ਕਰਨੀ ਪੈ ਰਹੀ ਹੈ। ਮੈਂ ਸਮਝਦੀ ਹਾਂ ਕਿ ਜਿਥੋਂ ਤਕ ਪੰਜਾਬ ਦਾ ਸਬੰਧ ਹੈ ਇਹ ਠੀਕ ਹੈ ਕਿ ਸਾਰੇ ਦੇਸ਼ ਵਿਚੋਂ ਪੰਜਾਬ ਅਮੀਰ ਪ੍ਰਾਂਤ ਹੈ ਬਾਵਜੂਦ ਇਸ ਗੱਲ ਦੇ ਕਿ ਪੰਜਾਬ ਦੇ ਹਾਲਾਤ ਕਾਫੀ ਗੰਭੀਰ ਹਨ। ਮੰਤਰੀ ਮਹੋਦਯ ਦੇ ਭਾਸ਼ਣ ਦੇ ਵਿਚ

[ਸ੍ਰੀਮਤੀ ਵਿਮਲਾ ਡਾਂਗ]

ਐਸੀ ਨਸੈਸਰੀ ਗੱਲ ਨਹੀਂ ਦਿਖਾਈ ਗਈ । ਇਹ ਗੱਲ ਠੀਕ ਹੈ ਕਿ ਇਸ ਦਾ ਵੱਡਾ ਕਾਰਨ ਆਤੰਕਵਾਦ ਹੈ । ਆਤੰਕਵਾਦ ਨੇ ਸਾਡੀ ਖੇਤੀਬਾੜੀ, ਸਾਡੀ ਸਨਅੱਤ, ਸਾਡੇ ਉਦਯੋਗ ਨੂੰ ਭਾਰੀ ਸੱਟ ਮਾਰੀ ਹੈ । ਜਿਹੜੇ ਅੰਕੜੇ ਇਥੇ ਕੋਟ ਕੀਤੇ ਗਏ ਹਨ ਉਨ੍ਹਾਂ ਤੋਂ ਇਹੀ ਪ੍ਰਭਾਵ ਪੈਦਾ ਕਰਨ ਦੀ ਕੋਸ਼ਿਸ਼ ਮੰਤਰੀ ਮਹੋਦਯ ਦੇ ਭਾਸ਼ਣ ਵਿਚ ਕੀਤੀ ਹੈ ਜਿਵੇਂ ਕਿ ਇੰਡਸਟਰੀ ਬਹੁਤ ਜ਼ਿਆਦਾ ਤਰੱਕੀ ਕਰ ਰਹੀ ਹੈ ਲੇਕਿਨ ਜੋ ਪੰਜਾਬ ਦੇ ਹਕੀਕੀ ਹਾਲਾਤ ਹਨ ਜੇ ਉਨ੍ਹਾਂ ਦੇ ਵੱਲ ਝਾਤ ਮਾਰੀਏ ਤਾਂ ਪਤਾ ਲਗੇਗਾ ਕਿ ਕੋਈ ਨਵੀਂ ਇਨਵੈਸਟਮੈਂਟ ਨਹੀਂ ਹੋ ਰਹੀ । ਅੱਜ ਹਾਲਾਤ ਇਹ ਹੈ ਕਿ ਪੰਜਾਬ ਦੀ ਇੰਡਸਟਰੀ ਦਾ ਚੌਥਾ ਹਿੱਸਾ ਬਾਹਰ ਜਾ ਰਿਹਾ ਹੈ । ਇੱਟਾਂ ਦੇ ਭੱਠੇ ਬਹੁਤ ਵੱਡੀ ਗਿਣਤੀ ਵਿਚ ਬਾਹਰ ਜਾ ਰਹੇ ਹਨ ਔਰ ਬਹੁਤ ਸਾਰੇ ਇੰਡਸਟਰੀਅਲਿਸਟਸ ਆਪਣੀ ਸਨਅਤ ਨੂੰ ਬਾਹਰ ਮੱਧ ਪ੍ਰਦੇਸ਼ ਵਿਚ, ਯੂ. ਪੀ. ਵਿਚ, ਹਰਿਆਣਾ ਵਿਚ ਲੈ ਜਾਣ ਦਾ ਯਤਨ ਕਰ ਰਹੇ ਹਨ । ਉਹ ਇਸ ਤਰ੍ਹਾਂ ਦੀ ਸੋਚ ਬਣਾ ਰਹੇ ਹਨ । ਇਸ ਗੱਲ ਨੂੰ ਸਾਨੂੰ ਨਜ਼ਰ ਅੰਦਾਜ਼ ਨਹੀਂ ਕਰਨਾ ਚਾਹੀਦਾ । ਮੁੱਖ ਮੰਤਰੀ ਸਾਹਿਬ ਨੇ ਗਵਰਨਰ ਸਾਹਿਬ ਦੇ ਭਾਸ਼ਣ ਤੇ ਹੋਈ ਬਹਿਸ ਦਾ ਜਵਾਬ ਦਿੰਦੇ ਹੋਏ ਆਪਣੀ ਮੁੱਖ ਤਕਰੀਰ ਵਿਚ ਇਹ ਗੱਲ ਕਹੀ ਸੀ ਕਿ ਅਸੀਂ ਇਕ ਵੀ ਪੰਜਾਬ ਦੇ ਉਦਯੋਗਪਤੀ ਨੂੰ, ਸਨਅਤਕਾਰ ਨੂੰ ਬਾਹਰ ਨਹੀਂ ਜਾਣ ਦਿਆਂਗੇ ਲੇਕਿਨ ਜਿਹੜੇ ਬਾਹਰ ਚਲੇ ਗਏ ਹਨ ਉਨ੍ਹਾਂ ਦੇ ਬਾਰੇ ਕੋਈ ਵੇਰਵਾ ਨਹੀਂ ਦਿਤਾ ਗਿਆ । ਇਹ ਦੱਸਿਆ ਜਾਵੇ ਕਿ ਉਨ੍ਹਾਂ ਨੂੰ ਮੁੜ ਕੇ ਪੰਜਾਬ ਵਿਚ ਲਿਆਉਣ ਲਈ ਸਰਕਾਰ ਕੀ ਯਤਨ ਕਰੇਗੀ । ਇਸ ਬਾਰੇ ਕੋਈ ਵੇਰਵਾ ਨਹੀਂ ਦਿੱਤਾ ਗਿਆ । ਵਿੱਤ ਮੰਤਰੀ ਸਾਹਿਬ ਦੇ ਭਾਸ਼ਣ ਵਿਚ ਵੀ ਐਸੀ ਕੋਈ ਗੱਲ ਦਿਖਾਈ ਨਹੀਂ ਦਿੱਤੀ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਦਨ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਜ਼ਰੂਰੀ ਚਾਹਾਂਗੀ ਕਿ ਜੋ ਇਨਸੀਡੈਂਟ ਸੰਗਰੂਰ ਹੋਇਆ ਜੋ ਇਨਸੀਡੈਂਟ ਅਹਿਮਦਗੜ੍ਹ ਹੋਇਆ, ਜੋ ਇਨਸੀਡੈਂਟ ਗਹਿਰੀ ਮੰਡੀ ਹੋਇਆ ਅਤੇ ਜੋ ਇਨਸੀਡੈਂਟ ਲੁਧਿਆਣਾ ਵਿਚ ਹੋਇਆ ਅਤੇ ਫਗਵਾੜਾ ਦੇ ਵਿਚ ਹੋਇਆ, ਇਨ੍ਹਾਂ ਦੇ ਨਾਲ ਸਾਡੀ ਇੰਡਸਟਰੀ ਨੂੰ ਬਹੁਤ ਵੱਡੀ ਸੱਟ ਵੱਜੀ ਹੈ ।

ਪੁਲਿਸ ਦੇ ਉਪਰ, ਸਿਕਿਉਰਿਟੀ ਫੋਰਸਿਜ਼ ਦੇ ਉਪਰ ਅਸੀਂ ਇਤਨਾ ਖਰਚ ਕਰ ਰਹੇ ਹਾਂ । ਮੈਂ ਪਰਸੋਂ ਹੀ ਅਹਿਮਦਗੜ੍ਹ ਤੋਂ ਹੋ ਕੇ ਆਈ ਹਾਂ, ਉਥੇ ਅਤੇ ਗਹਿਰੀ ਮੰਡੀ ਵਿਚ ਮਿਰਤਕਾਂ ਦੇ ਪ੍ਰੀਵਾਰਾਂ ਨੂੰ ਮਿਲ ਕੇ ਆਈ ਹਾਂ ਅਤੇ ਸਾਰੀ ਪ੍ਰਸਥਿਤੀ ਨੂੰ ਦੇਖਣ ਦੀ ਕੋਸ਼ਿਸ਼ ਕੀਤੀ ਹੈ, ਉਥੇ ਪ੍ਰੀਮੈਡੀਟੇਟਿਡ ਮਰਡਰ ਹੋਏ । ਪੁਲਿਸ ਨੇ, ਸਿਕਿਓਰਿਟੀ ਫੋਰਸਿਜ਼ ਨੇ ਅਤਿਵਾਦੀਆਂ ਨੂੰ ਚੇਜ਼ ਨਹੀਂ ਕੀਤਾ । ਮੈਂ ਇਕ ਐਡਜਰਨਮੈਂਟ ਮੋਸ਼ਨ ਵੀ ਦਿੱਤੀ ਸੀ, ਉਹ ਤੁਸੀਂ, ਸਪੀਕਰ ਸਹਿਬ, ਅਲਾਓ ਨਹੀਂ ਕੀਤੀ । ਅੱਜ ਪੰਜਾਬ ਦੀ ਡਿਵੈਲਪਮੈਂਟ ਦਾ ਇਨ੍ਹਾਂ ਪ੍ਰਸਥਿਤੀਆਂ ਨਾਲ ਬੜਾ ਗਹਿਰਾ ਤੁਅੱਲਕ ਹੈ । ਅੱਜ ਪੰਜਾਬ ਦੀ ਡਿਵੈਲਪਮੈਂਟ ਰੁਕੀ ਪਈ ਹੈ । ਪੁਲਿਸ ਦੇ ਉਪਰ ਔਰ ਸਿਕਿਓਰਿਟੀ ਫੋਰਸਿਜ਼ ਦੇ ਉਪਰ ਅਸੀਂ ਇਤਨਾ ਖਰਚ ਕਰ ਰਹੇ ਹਾਂ ਪਰ ਉਹ ਕੋਈ ਕੰਮ ਨਹੀਂ ਕਰ ਰਹੀ । ਅਹਿਮਦਗੜ੍ਹ ਦੇ ਵਿਚ 20 ਮਿੰਟ ਤੜ ਤੜ ਗੋਲੀਆਂ ਚਲੀਆਂ । ਉਥੇ ਅਤਿਵਾਦੀਆਂ ਨੇ ਤੜ ਤੜ ਗੋਲੀਆਂ ਚਲਾਈਆਂ । ਸੀ.ਆਰ.ਪੀ.ਐਫ. ਵਾਲੇ ਰੋਟੀ ਖਾ ਰਹੇ ਸਨ । ਇਕ ਦੋ ਹਵਾਈ ਫਾਇਰ ਉਨ੍ਹਾਂ ਨੇ ਜ਼ਰੂਰ ਕੀਤੇ ਪਰ ਹੋਰ ਕੋਈ ਐਕਸ਼ਨ ਨਹੀਂ ਲਿਆ । ਉਥੇ ਲੋਕਾਂ ਦੇ ਘਰਾਂ ਵਿਚ, ਦੁਕਾਨਾਂ ਵਿਚ ਵੜ ਵੜ ਕ ਲੋਕਾਂ ਨੂੰ ਮਾਰ ਦਿੱਤਾ । ਲੋਕਾਂ ਨੂੰ ਕਿਹਾ ਗਿਆ ਕਿ ਇਧਰ ਕੋਈ ਉਗਰਵਾਦੀ

ਆਇਆ ਹੋਇਆ ਹੈ ਅਤੇ ਅਸੀਂ ਉਸ ਦੀ ਤਲਾਸ਼ ਵਿਚ ਹਾਂ । ਪੁਲਿਸ ਵਰਦੀਆਂ ਵਿਚ ਉਥੇ ਲੋਕਾਂ ਦੇ ਘਰਾਂ ਦੇ ਅੰਦਰ ਜਾ ਕੇ ਤਲਾਸ਼ੀ ਲਈ । ਲੋਕਾਂ ਦੇ ਘਰਾਂ ਵਿਚ ਵੜ ਕੇ ਇਕ ਕਮਿਊਨਿਟੀ ਦੇ ਲੋਕਾਂ ਨੂੰ ਇਕੱਠਾ ਕੀਤਾ ਗਿਆ । ਇਹ ਸਾਰਾ ਕੁਝ ਇਸ ਲਈ ਕੀਤਾ ਜਾਂਦਾ ਹੈ ਕਿ ਹਿੰਦੂ ਸਿੱਖਾਂ ਵਿਚ ਵੰਡੀਆਂ ਪਾਈਆਂ ਜਾਣ । ਪਰ ਉਨ੍ਹਾਂ ਨੂੰ, ਸਪੀਕਰ ਸਾਹਿਬ, ਇਸ ਤਰ੍ਹਾਂ ਵੰਡਿਆ ਨਹੀਂ ਜਾ ਸਕਿਆ ਕਿਉਂਕਿ ਲੋਕਾਂ ਨੂੰ ਇਸ ਗੱਲ ਦਾ ਅਹਿਸਾਸ ਹੈ, ਲੋਕਾਂ ਦੇ ਦਿਲਾਂ ਵਿਚ ਇਸ ਗੱਲ ਦਾ ਅਹਿਸਾਸ ਹੈ ਕਿ ਇਹ ਸਾਰਾ ਕੁਝ ਆਪਸ ਵਿਚ ਵੰਡੀਆਂ ਪਾਉਣ ਲਈ ਕੀਤਾ ਜਾ ਰਿਹਾ ਹੈ ਪਰ ਮੈਂ ਪੁੱਛਣਾ ਚਾਹੁੰਦੀ ਹਾਂ ਕਿ ਪੁਲਿਸ ਅਤੇ ਸੀ.ਆਰ.ਪੀ.ਐਫ. ਤੇ ਜੋ ਇਤਨਾ ਖਰਚ ਕੀਤਾ ਜਾ ਰਿਹਾ ਹੈ ਤਾਂ ਉਹ ਕੀ ਕਰ ਰਹੀ ਹੈ । ਉਥੇ ਪੁਲਿਸ ਵਰਦੀਆਂ ਵਿਚ, ਸੀ.ਆਰ.ਪੀ.ਐਫ. ਦੀਆਂ ਵਰਦੀਆਂ ਵਿਚ ਬੰਦਿਆਂ ਨੂੰ ਘਰਾਂ ਵਿਚੋਂ ਫੜ ਕੇ ਲੈ ਗਏ, ਇਹ ਕਹਿ ਕੇ ਕਿ ਇਧਰ ਉਗਰਵਾਦੀ ਕੋਈ ਆਇਆ ਹੈ ਅਤੇ ਅਸੀਂ ਤਲਾਸ਼ੀ ਕਰ ਕੇ ਉਸ ਨੂੰ ਫੜਨਾ ਹੈ । ਲੋਕਾਂ ਨੂੰ ਇਸ ਤਰੀਕੇ ਨਾਲ ਭੈਭੀਤ ਕਰਕੇ ਉਨ੍ਹਾਂ ਬੰਦਿਆਂ ਨੂੰ ਲਿਆਂਦਾ ਗਿਆ । ਉਥੇ ਦੀਆਂ 2 ਲੇਡੀਜ਼, ਆਸ਼ਾ ਰਾਣੀ ਅਤੇ ਰੂਪ ਰਾਣੀ, ਰੇਲਵੇ ਸਟੇਸ਼ਨ ਤੇ ਗਈਆਂ ਅਤੇ ਸੀ.ਆਰ.ਪੀ.ਐਫ. ਵਾਲਿਆਂ ਨੂੰ ਕਿਹਾ ਕਿ ਸਾਡੀ ਮਦਦ ਕਰੋ ਪਰ ਉਹ ਨਹੀਂ ਆਏ । ਦੋ ਲੇਡੀਜ਼ ਨੇ ਉਨ੍ਹਾਂ ਦੀ ਮਦਦ ਜਦੋਂ ਮੰਗੀ ਤਾਂ ਉਹ ਕਿਉਂ ਨਹੀਂ ਸੀ ਆਏ । ਸਿਰਫ ਉਨ੍ਹਾਂ ਨੇ ਵਾਇਰਲੈਸ ਜ਼ਰੂਰ ਕੀਤੀ ਅਤੇ ਕਿਹਾ ਕਿ ਸਾਡੇ ਬੰਦੇ ਨਹੀਂ ਆਏ, ਗਲਤ ਬੰਦੇ ਆਏ ਹਨ । ਜੇ ਗਲਤ ਬੰਦੇ ਆਏ ਸਨ ਤਾਂ ਉਹ ਐਕਸ਼ਨ ਵਿਚ ਕਿਉਂ ਨਹੀਂ ਆਏ ਅਤੇ ਕਿਉਂ ਨਹੀਂ ਉਨ੍ਹਾਂ ਨੂੰ ਚੇਜ਼ ਕੀਤਾ । ਅਸੀਂ ਇਤਨਾ ਭਾਰੀ ਖਰਚ ਉਨ੍ਹਾਂ ਤੇ ਕਰ ਰਹੇ ਹਾਂ ਪਰ ਉਹ ਕੋਈ ਕਾਰਵਾਈ ਨਹੀਂ ਕਰਦੇ । ਫਿਰ 7 ਬੰਦਿਆਂ ਦੀਆਂ ਖੁਲ੍ਹੇ ਆਮ ਸੜਕ ਤੇ ਉਨ੍ਹਾਂ ਦੀਆਂ ਲਾਸ਼ਾਂ ਮਿਲੀਆਂ । ਇਤਨਾ ਕੁਝ ਹੋ ਰਿਹਾ ਹੈ ਪਰ ਵਿੱਤ ਮੰਤਰੀ ਜੀ ਨੇ ਆਪਣੀ ਸਪੀਚ ਵਿਚ ਇਸ ਦਾ ਕੋਈ ਚਰਚਾ ਨਹੀਂ ਕੀਤਾ । ਮੈਂ ਪਹਿਲਾਂ ਵੀ ਕਈ ਵਾਰੀ ਬੋਲ ਚੁਕੀ ਹਾਂ । ਮੈਂ ਬਾਰ ਬਾਰ ਇਸ ਤੇ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦੀ । ਸਪੀਕਰ ਸਾਹਿਬ, ਪੰਜਾਬ ਦਾ ਮਸਲਾ ਹੱਲ ਕਰਨ ਵਾਸਤੇ ਜੋ ਪੋਲੀਟੀਕਲ ਪੈਕੇਜ ਦੀ ਗੱਲ ਹੋ ਰਹੀ ਹੈ, ਉਹ ਪੋਲੀਟੀਕਲ ਪੈਕੇਜ ਜਲਦੀ ਹੋਣਾ ਚਾਹੀਦਾ ਹੈ । ਮੈਂ ਕਹਿਣਾ ਚਾਹੁੰਦੀ ਹਾਂ ਕਿ ਪੋਲੀਟੀਕਲ ਸਲਿਊਸ਼ਨ ਜਲਦੀ ਹੀ ਹੋਣਾ ਚਾਹੀਦਾ ਹੈ । ਜੋ ਇਲਾਕਾਈ ਝਗੜਿਆਂ ਦਾ ਮਸਲਾ ਹੈ ਉਸ ਦੇ ਬਾਰੇ ਸਬੰਧਤ ਧਿਰਾਂ ਜਿਸ ਤਰ੍ਹਾਂ ਪੰਜਾਬ, ਹਰਿਆਣਾ ਵਗੈਰਾ ਹਨ ਉਨ੍ਹਾਂ ਨੂੰ ਮਿਲ ਕੇ ਗੱਲ ਕਰਨੀ ਚਾਹੀਦੀ ਹੈ । ਪੰਜਾਬ ਦਾ ਮਸਲਾ ਹੱਲ ਹੋਣਾ ਚਾਹੀਦਾ ਹੈ । ਸਾਰੇ ਪ੍ਰਸ਼ਾਸਨੀ ਕਦਮ ਔਰ ਪੁਲੀਟੀਕਲ ਕਦਮ ਉਠਾਉਣੇ ਚਾਹੀਦੇ ਹਨ ਔਰ ਨਾਲ ਹੀ ਲੋੜੀਂਦੇ ਐਕਨਾਮਿਕ ਕਦਮ ਉਠਾ ਕੇ ਪੰਜਾਬ ਸਮੱਸਿਆ ਦਾ ਸਲਿਊਸ਼ਨ ਹੋਣਾ ਚਾਹੀਦਾ ਹੈ । ਇਸ ਸਮੱਸਿਆ ਦਾ ਸਾਡੀ ਡਿਵੈਲਪਮੈਂਟ ਨਾਲ ਵੀ ਬਹੁਤ ਸਬੰਧ ਹੈ ।

ਆਤੰਕਵਾਦੀ ਪੀੜਤ ਪਰਿਵਾਰਾਂ ਦੇ ਸਬੰਧ ਵਿਚ ਮੈਂ ਆਪਣੇ ਔਰ ਆਪਣੀ ਪਾਰਟੀ ਦੇ ਵਿਚਾਰ ਰੱਖਣਾ ਚਾਹੁੰਦੀ ਹਾਂ । 50 ਹਜ਼ਾਰ ਰੁਪਏ ਤੋਂ ਇਕ ਲੱਖ ਰੁਪਏ ਕਰ ਦਿੱਤੇ ਗਏ ਹਨ, ਸਾਨੂੰ ਇਸ ਗੱਲ ਦੀ ਖੁਸ਼ੀ ਹੈ । ਪਰ ਇਹ ਇਕ ਕਰੂਸ਼ਲ ਮਸਲਾ ਹੈ । ਮੈਂ ਇਸ ਬਾਰੇ ਹਾਊਸ ਵਿਚ ਇਕ ਅਮੈਂਡਮੈਂਟ ਵੀ ਦਿਤੀ ਸੀ ਜਿਹੜੀ ਕਿ ਜਲਦੀ ਵਿਚ

[ਸ੍ਰੀਮਤੀ ਵਿਮਲਾ ਡਾਂਗ]

ਰਿਜੈਕਟ ਹੋ ਗਈ । ਸਵਾਲ ਵਿਚ ਪੁੱਛਿਆ ਗਿਆ ਸੀ ਕਿ ਜਿਹੜੇ ਆਤੰਕਵਾਦੀ ਪਰੀਵਾਰ ਹਨ ਉਨ੍ਹਾਂ ਦੀਆਂ ਜਿਹੜੀਆਂ ਔਰਤਾਂ ਹਨ ਕੀ ਉਨ੍ਹਾਂ ਨੂੰ ਨੌਕਰੀਆਂ ਮਿਲ ਗਈਆਂ ਹਨ, ਪਰ ਜਵਾਬ ਸਹੀ ਨਹੀਂ ਸੀ ਆਇਆ । ਮੇਰੀ ਬੇਨਤੀ ਹੈ ਕਿ ਇਸ ਮਸਲੇ ਤੇ ਸੰਜੀਦਗੀ ਨਾਲ ਵਿਚਾਰ ਕੀਤਾ ਜਾਏ । ਦੂਸਰੇ ਜਿਹੜੇ ਆਤੰਕਵਾਦ ਦਾ ਸ਼ਿਕਾਰ ਫੈਮਲੀਆਂ ਹਨ ਉਨ੍ਹਾਂ ਦੀਆਂ ਔਰਤਾਂ ਨੂੰ ਇਕ ਹਜ਼ਾਰ ਰੁਪਏ ਪੈਨਸ਼ਨ ਦਿਤੀ ਜਾਂਦੀ ਹੈ, ਇਹ ਚੰਗੀ ਗੱਲ ਹੈ । ਮੈਂ ਇਕ ਗੱਲ ਵੱਲ ਹਾਊਸ ਦਾ ਧਿਆਨ ਦਿਲਾਉਣਾ ਚਾਹੁੰਦੀ ਹਾਂ ਕਿ ਜੇ ਕਿਸੇ ਦੇ ਕਮਾਉਣ ਵਾਲਾ ਕੁਆਰਾ ਲੜਕਾ ਮਰ ਜਾਏ ਤਾਂ ਕਾਨੂੰਨ ਇਹ ਹੈ ਕਿ ਉਨ੍ਹਾਂ ਦੇ ਮਾਂ-ਬਾਪ ਨੂੰ ਸੌ ਰੁਪਏ ਮਹੀਨਾ ਯਾਨੀ 50 ਰੁਪਏ ਮਾਂ ਨੂੰ ਅਤੇ 50 ਰੁਪਏ ਪਿਓ ਨੂੰ ਮਿਲਦੇ ਹਨ । ਇਹ ਹਾਸੋ ਹੀਣੀ ਜਿਹੀ ਗੱਲ ਹੈ ਔਰ ਇਸ ਰਕਮ ਵਿਚ ਵਾਧਾ ਕਰਨ ਲਈ ਵਿਚਾਰ ਕੀਤਾ ਜਾਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਸਰਕਾਰ ਦੀ ਪਾਲਿਸੀ ਅਨੁਸਾਰ ਆਤੰਕਵਾਦ ਪੀੜਤ ਪਰਿਵਾਰ ਦੇ ਬੱਚਿਆਂ ਨੂੰ ਮੁਫਤ ਪੜ੍ਹਾਈ ਦਿੱਤੀ ਜਾਣੀ ਹੈ । ਪਰ ਸਾਰੇ ਬੱਚੇ ਤਾਂ ਗੌਰਮਿੰਟ ਸਕੂਲਾਂ ਵਿਚ ਨਹੀਂ ਪੜ੍ਹ ਸਕਦੇ, ਪ੍ਰਾਈਵੇਟ ਸਕੂਲਾਂ ਵਿਚ ਵੀ ਉਨ੍ਹਾਂ ਨੂੰ ਪੜ੍ਹਾਉਣਾ ਪੈਂਦਾ ਹੈ, ਉਥੇ ਸਾਰੇ ਚਾਰਜਿਜ਼ ਲਏ ਜਾਂਦੇ ਹਨ । ਇਸ ਤੇ ਵਿਚਾਰ ਕਰਨਾ ਚਾਹੀਦਾ ਹੈ । ਬੱਚਿਆਂ ਦੇ ਮਸਲੇ ਲਈ ਇਕ ਮੂਵਮੈਂਟ ਚਲਾਈ ਹੋਈ ਹੈ । ਉਹ ਐਸ.ਓ.ਐਸ. ਚਿਲਡਰਨ ਵਿਲੇਜ ਮੂਵਮੈਂਟ ਦਿੱਲੀ ਕੋਲ ਪਿੰਡ ਬਵਾਨਾ ਵਿਖੇ ਹੈ । ਉਹ ਸੰਸਥਾ ਸਾਰੇ ਦੇਸ਼ ਵਿਚ 36 ਸੈਂਟਰ ਚਲਾ ਰਹੀ ਹੈ ਅਤੇ 10 ਹਜ਼ਾਰ ਬੱਚਿਆਂ ਦਾ ਪਾਲਣ ਪੋਸ਼ਣ ਕਰ ਰਹੀ ਹੈ । ਸਾਡੀ ਇਸਤਰੀ ਸਭਾ ਨੇ 40 ਬੱਚੇ ਉਥੇ ਭੇਜੇ । ਮੇਰੀ ਪਰਪੋਜ਼ਲ ਹੈ ਕਿ ਬਾਹਰ ਇਤਨੀ ਦੂਰ ਬੱਚੇ ਭੇਜਣ ਦੀ ਬਜਾਏ ਅਸੀਂ ਚਾਹੁੰਦੇ ਹਾਂ ਕਿ ਚੰਡੀਗੜ੍ਹ ਵਿਚ ਦਿੱਲੀ ਪੈਟਰਨ ਤੇ ਸਰਕਾਰ ਨੂੰ ਸੈਂਟਰ ਬਣਾਉਣਾ ਚਾਹੀਦਾ ਹੈ । ਅਸੀਂ ਅੰਮ੍ਰਿਤਸਰ ਡੀ.ਸੀ. ਸਾਹਿਬ ਨੂੰ ਕਿੰਨੇ ਵਾਰੀ ਤਜਵੀਜ਼ ਦਿੱਤੀ ਹੈ, ਪਰ ਹਾਲੇ ਤਕ ਸਿਰੇ ਨਹੀਂ ਚੜ੍ਹੀ । ਅਗਰ ਇਸ ਤਰ੍ਹਾਂ ਦਾ ਸੈਂਟਰ ਖੁਲ੍ਹ ਜਾਏ ਤਾਂ ਜਿਹੜੇ ਟੈਰਾਰਿਸਟ ਪੀੜਿਤ ਫੈਮਲੀਜ਼ ਦੇ ਬੱਚੇ ਹਨ ਉਨ੍ਹਾਂ ਦਾ ਚੰਗੀ ਤਰ੍ਹਾਂ ਪਾਲਣ ਪੋਸ਼ਣ ਹੋ ਸਕੇਗਾ । ਸਰਕਾਰ ਨੂੰ ਇਸ ਪਰਪੋਜ਼ਲ ਤੇ ਸੰਜੀਦਗੀ ਨਾਲ ਵਿਚਾਰ ਕਰਨਾ ਚਾਹੀਦਾ ਹੈ ।

ਵਿੱਤ ਮੰਤਰੀ ਸਾਹਿਬ ਦੇ ਭਾਸ਼ਣ ਵਿਚ ਕੇਂਦਰੀ ਸਰਕਾਰ ਦੀ ਆਰਥਿਕ ਨੀਤੀਆਂ ਦੀ ਪ੍ਰਸੰਸਾ ਕੀਤੀ ਗਈ ਹੈ ਅਤੇ ਕਿਹਾ ਗਿਆ ਹੈ ਕਿ ਸਾਰੇ ਹਿੰਦੁਸਤਾਨ ਵਿਚ ਇਸ ਗੱਲ ਦੀ ਜੈ ਜੈ ਕਾਰ ਹੋ ਰਹੀ ਹੈ । ਇਸ ਬਾਰੇ ਮੈਂ ਕਹਿਣਾ ਚਾਹਾਂਗੀ ਕਿ ਦੋ ਵਾਰੀ ਰੁਪਏ ਦੀ ਕੀਮਤ ਘਟੀ ਹੈ, ਆਈ.ਐਮ.ਐਫ. ਤੋਂ ਲੋਨਜ਼ ਲੈਣ ਉਪਰੰਤ ਕਿਸ ਤਰ੍ਹਾਂ ਕੀਮਤਾਂ ਵਿਚ ਵਾਧਾ ਹੋਇਆ ਹੈ । ਡਾਕਟਰ ਮਨਮੋਹਣ ਸਿੰਘ ਨੇ ਕਿਹਾ ਸੀ ਕਿ 100 ਦਿਨਾਂ ਵਿਚ ਕੀਮਤਾਂ ਘਟਣੀਆਂ ਸ਼ੁਰੂ ਹੋ ਜਾਣਗੀਆਂ । ਪਰ ਅਜੇ ਤਕ ਕੀਮਤਾਂ ਥਲੇ ਜਾਣ ਦੀ ਬਜਾਏ ਉਪਰ ਹੀ ਜਾ ਰਹੀਆਂ ਹਨ । ਜਿਥੋਂ ਤੱਕ ਤੁਅਲਕ ਹੈ ਆਟੇ ਦੀ ਕੀਮਤ ਦਾ, ਦਾਲਾਂ ਦੀਆਂ ਕੀਮਤਾਂ ਦਾ, ਗੈਸ ਸਲੰਡਰ ਦਾ ਜਾਂ ਰੋਜ਼-ਮਰੱਰਾ ਦੀਆਂ ਚੀਜ਼ਾਂ ਦੀਆਂ ਕੀਮਤਾਂ ਦਾ, ਉਹ ਇਸੇ ਹੀ ਤਰੀਕੇ ਨਾਲ ਆਸਮਾਨ ਨੂੰ ਛੂਹ ਰਹੀਆਂ ਹਨ । ਮੈਨੂੰ ਇਹ ਪ੍ਰਭਾਵ ਪਿਆ ਵਿੱਤ ਮੰਤਰੀ ਸਾਹਿਬ ਦਾ ਭਾਸ਼ਣ ਪੜ੍ਹ ਕੇ ਜਿਸ ਤਰ੍ਹਾਂ ਸੈਂਟਰ ਦੀ ਸਰਕਾਰ ਦੀ ਪ੍ਰਸੰਸਾ ਕਰਦੇ ਹਨ ।

ਸਰਕਾਰ ਦੀ ਲਿਬਰੇਲਾਈਜ਼ੇਸ਼ਨ ਦੀ ਨਹੀਂ ਡੀਕੰਟਰੋਲ ਦੀ ਨੀਤੀ ਹੈ, ਇਨ੍ਹਾਂ ਨੀਤੀਆਂ ਦੇ ਉਪਰ ਪੰਜਾਬ ਦੀ ਆਰਥਕ ਡਿਵੈਲਪਮੈਂਟ ਜਿਹੜੀ ਹੈ, ਉਹ ਹੋਵੇਗੀ। ਪਰ ਮੈਂ ਇਹ ਰਾਏ ਰਖਦੀ ਹਾਂ ਕਿ ਡੀਕੰਟਰੋਲ ਦੀ ਨੀਤੀ ਹੇਠ ਜੋ ਰਿਆਇਤਾਂ ਦਿੱਤੀਆਂ ਜਾਣੀਆਂ ਹਨ ਖੁਲ੍ਹ ਦਿੱਤੀ ਜਾਣੀ ਹੈ ਇਹ ਜ਼ਰੂਰ ਪੰਜਾਬ ਦੀ ਇੰਡਸਟਰੀ ਦੇ ਉੱਤੇ ਸੱਟ ਮਾਰੇਗੀ। ਸਾਡੀ ਇੰਡਸਟਰੀ ਉਨ੍ਹਾਂ ਦਾ ਮੁਕਾਬਲਾ ਨਹੀਂ ਕਰ ਸਕੇਗੀ। ਜਿਹੜੀਆਂ ਗਰੀਬਾਂ ਦੀਆਂ ਮਿੱਲਾਂ ਹਨ ਉਹ, ਸਪੀਕਰ ਸਾਹਿਬ, ਉਨ੍ਹਾਂ ਦੂਸਰੀਆਂ ਮਿੱਲਾਂ ਦਾ ਮੁਕਾਬਲਾ ਨਹੀਂ ਕਰ ਸਕਣਗੀਆਂ। ਸੋ, ਇਸ ਕਰਕੇ ਮੈਂ ਇਸ ਨੀਤੀ ਦੇ ਹੱਕ ਵਿਚ ਨਹੀਂ ਹਾਂ।

ਪੰਜਾਬ ਦੀ ਸਰਕਾਰ ਨੇ ਝੋਨੇ ਔਰ ਕਣਕ ਦੇ ਦਾਮਾਂ ਵੱਲ ਧਿਆਨ ਦਿੱਤਾ ਹੈ, ਇਹ ਅਸੀਂ ਠੀਕ ਸਮਝਦੇ ਹਾਂ (ਥੰਪਿੰਗ)। ਪਰ ਜਿਹੜਾ ਮਸਲਾ ਬੁਨਿਆਦੀ ਹੈ ਉਹ ਹੈ ਖੇਤੀ ਬਾੜੀ ਦਾ, ਉਹ ਹੈ ਅਗਰੇਰੀਅਨ ਰਿਫਾਰਮਜ਼ ਦਾ, ਜ਼ਮੀਨ ਸੁਧਾਰਾਂ ਦਾ, ਸਰਪਲੱਸ ਜ਼ਮੀਨ ਖੇਤ ਮਜ਼ਦੂਰ ਨੂੰ ਦੇਣ ਦਾ, ਜਿਸ ਦੇ ਬਾਰੇ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਜ਼ਿਕਰ ਨਹੀਂ ਸੀ। ਇਸ ਤਰੀਕੇ ਨਾਲ ਹੀ ਜਿਹੜਾ ਬਜਟ ਉਤੇ ਭਾਸ਼ਣ ਹੋਇਆ ਹੈ ਉਸ ਦੇ ਵਿਚ ਵੀ ਇਸ ਮਸਲੇ ਬਾਰੇ ਕੋਈ ਜ਼ਿਕਰ ਨਹੀਂ ਹੈ। ਵੇਜਿਜ਼ ਮਿਨੀਮੱਮ ਤੁਸੀਂ ਖੇਤ ਮਜ਼ਦੂਰਾਂ ਲਈ ਫਿਕਸ ਕਰੋ ਲੇਕਿਨ ਉਸ ਦੀ ਇੰਪਲੀਮੈਨਟੇਸ਼ਨ ਲਈ ਕੋਈ ਮਸ਼ੀਨਰੀ ਹੋਣੀ ਚਾਹੀਦੀ ਹੈ, ਉਸ ਮਸ਼ੀਨਰੀ ਉਪਰ ਖ਼ਰਚ ਹੁੰਦਾ ਹੈ ਪਰ ਉਹ ਨਹੀਂ ਕੀਤਾ ਗਿਆ। ਇਸ ਲਈ ਖੇਤ ਮਜ਼ਦੂਰ ਸਰਵ-ਵਿਆਪੀ ਕਾਨੂੰਨ ਦੀ ਮੰਗ ਕਰ ਰਿਹਾ ਹੈ ਪਰ ਸਰਕਾਰ ਦਾ ਧਿਆਨ ਇਸ ਪਾਸੇ ਨਹੀਂ ਹੈ। ਜਿਹੜੇ ਲੋਕ ਸੱਭ ਤੋਂ ਵੱਧ ਮਿਹਨਤ ਕਰਕੇ ਖੂਨ ਪਸੀਨਾ ਇਕ ਕਰਕੇ ਪੈਦਾਵਾਰ ਵਧਾ ਰਹੇ ਹਨ ਉਨ੍ਹਾਂ ਦੀਆਂ ਮੰਗਾਂ ਵੱਲ ਸਰਕਾਰ ਵਲੋਂ ਧਿਆਨ ਨਹੀਂ ਦਿੱਤਾ ਗਿਆ। ਇਸ ਤਰੀਕੇ ਨਾਲ ਇਕ ਮਿਸਾਲ ਜ਼ਰੂਰ ਦੇਣਾ ਚਾਹਵਾਂਗੀ ਕਿ ਜਿਹੜੀ ਸੈਂਟਰਲ ਗੌਰਮਿੰਟ ਦੀ ਨੀਤੀ ਹੈ ਉਸਦੇ ਲਈ ਅਮਰੀਕਾ ਇਸ ਗੱਲ ਉਪਰ ਜ਼ੋਰ ਦੇ ਰਿਹਾ ਹੈ, ਸਰਕਾਰ ਉਤੇ ਦਬਾਅ ਪਾ ਰਿਹਾ ਹੈ ਕਿ ਚੰਗੇ ਬੀਜਾਂ ਲਈ ਔਰ ਚੰਗੇ ਮਵੈਸ਼ੀਆਂ ਲਈ ਪੇਟੈਂਟ ਲਾਗੂ ਕੀਤੇ ਜਾਣੇ ਚਾਹੀਦੇ ਹਨ। ਅਸੀਂ ਸਮਝਦੇ ਹਾਂ ਕਿ ਪੰਜਾਬ ਦੀ ਖੇਤੀ ਬਾੜੀ ਤੇ ਇਸ ਤੇ ਚੰਗਾ ਅਸਰ ਨਹੀਂ ਪਵੇਗਾ। ਇਸ ਲਈ ਅਸੀਂ ਕਹਿੰਦੇ ਹਾਂ ਕਿ ਪੰਜਾਬ ਦੀ ਸਰਕਾਰ ਵਲੋਂ ਸੈਂਟਰ ਦੀ ਸਰਕਾਰ ਨੂੰ ਕਿਹਾ ਜਾਵੇ ਕਿ ਪੰਜਾਬ ਸਰਕਾਰ ਦੇ ਵਾਸਤੇ ਉਹ ਲਾਗੂ ਨਹੀਂ ਹੋਣੇ ਚਾਹੀਦੇ। ਇਸ ਤਰ੍ਹਾਂ ਨਾਲ ਸਾਡੀ ਖੇਤੀ ਤੇ ਵੱਡੀ ਸੱਟ ਵੱਜਦੀ ਹੈ ਔਰ ਨੁਕਸਾਨ ਹੁੰਦਾ ਹੈ।

ਸਪੀਕਰ ਸਾਹਿਬ, ਕਿਸਾਨਾਂ ਲਈ ਉਸ ਦੀ ਫਸਲ ਦਾ ਰਿਮਿਊਨਰੇਟਿਵ ਭਾਅ ਦਾ, ਲਾਹੇਵੰਦ ਭਾਵਾਂ ਦਾ, ਐਲਾਨ ਕੀਤਾ ਗਿਆ ਹੈ, ਅਸੀਂ ਵੈਲਕੰਮ ਕਰਦੇ ਹਾਂ (ਥੰਪਿੰਗ) ਅਸੀਂ ਸ਼ਲਾਘਾਯੋਗ ਕਦਮ ਸਮਝਦੇ ਹਾਂ ਪਰ ਮੈਂ ਇਹ ਕਹਿਣਾ ਚਾਹਵਾਂਗੀ ਕਿ ਪੰਜਾਬ ਦੇਸ਼ ਭਰ ਵਿਚ ਕਣਕ ਦੇ ਰਿਹਾ ਹੈ। ਪੰਜਾਬ ਸਰਕਾਰ ਨੂੰ ਵਧੇਰੇ ਜ਼ੋਰ ਇਸ ਗੱਲ ਤੇ ਦੇਣਾ ਚਾਹੀਦਾ ਹੈ ਕਿ ਸਾਡੀ ਵੱਧ ਤੋਂ ਵੱਧ ਮੱਦਦ ਪੰਜਾਬ ਦੀ ਕੀਤੀ ਜਾਵੇ ਔਰ ਕਿਸਾਨਾਂ ਨੂੰ ਬੋਨਸ ਦੇਣ ਵਾਸਤੇ ਸੈਂਟਰਲ ਗੌਰਮਿੰਟ ਸਾਡੀ ਮੱਦਦ ਕਰੇ। ਮੈਂ ਇਸ ਗੱਲ ਤੇ ਜ਼ੋਰ ਦੇਣਾ ਚਾਹਵਾਂਗੀ ਕਿ ਦਰਮਿਆਨੇ ਔਰ ਗਰੀਬ ਕਿਸਾਨਾਂ ਲਈ ਬੋਨਸ ਦੇ ਰੇਟ ਵੱਧ ਕਰ ਦੇਣੇ ਚਾਹੀਦੇ ਹਨ।

[ਸ਼੍ਰੀਮਤੀ ਵਿਮਲਾ ਡਾਂਗ]

ਇਸ ਤਰੀਕੇ ਦੇ ਨਾਲ ਬਹੁਤ ਸਾਰੇ ਮੁਲਾਜ਼ਮ ਜਿਹੜੇ ਹਨ ਉਹ ਆਪਣੀਆਂ ਮੰਗਾਂ ਸਬੰਧੀ ਐਮ.ਐਲ.ਏਜ਼. ਹੋਸਟਲ ਦੇ ਬਾਹਰ ਆਪਣੀ ਐਜੀਟੇਸ਼ਨ ਕਰਦੇ ਹਨ ਔਰ ਲੰਬੇ ਲੰਬੇ ਮੈਮੋਰੈਂਡਮ ਸਬੰਧਤ ਮੰਤਰੀਆਂ ਨੂੰ ਦੇ ਰਹੇ ਹਨ ਔਰ ਸਦਨ ਵਿਚ ਉਨ੍ਹਾਂ ਦੀਆਂ ਡਿਮਾਂਡਜ਼ ਜਿਹੜੀਆਂ ਹਨ, ਉਨ੍ਹਾਂ ਦੀ ਚਰਚਾ ਹੋਈ ਹੈ । ਇਸ ਤਰ੍ਹਾਂ ਖੇਤੀ ਟੈਕਨੋਕਰੇਟਸ ਦੀਆਂ ਮੰਗਾਂ ਜਾਇਜ਼ ਹਨ ਪਰ ਉਨ੍ਹਾਂ ਦੇ ਬਾਰੇ ਕੋਈ ਚਰਚਾ ਬਜਟ ਭਾਸ਼ਣ ਵਿਚ ਨਹੀਂ ਹੈ । ਜਿਹੜਾ ਸਟਾਫ ਸਰਪਲਸ ਹੋ ਰਿਹਾ ਹੈ ਉਸ ਨੂੰ ਜਜ਼ਬ ਕਰਨ ਦੇ ਬਾਰੇ ਕੋਈ ਜ਼ਿਕਰ ਨਹੀਂ ਹੈ ਨਾ ਕੋਈ ਪ੍ਰੋਵੀਜ਼ਨ ਉਨ੍ਹਾਂ ਦੇ ਬਾਰੇ ਵਿਚ ਕੀਤਾ ਗਿਆ ਹੈ । ਸਕੂਲ ਟੀਚਰਜ਼ ਹਨ । ਉਨ੍ਹਾਂ ਦੀਆਂ ਪੈਨਸ਼ਨਜ਼ ਦੀਆਂ ਮੰਗਾਂ ਮੰਨੀਆਂ ਗਈਆਂ ਹਨ ਔਰ ਸਾਨੂੰ ਖੁਸ਼ੀ ਹੈ । ਗਵਰਨਰ ਸਾਹਿਬ ਦੇ ਵੇਲੇ ਪੈਨਸ਼ਨ ਦੀ ਮੰਗ ਲਾਗੂ ਕੀਤੀ ਗਈ ਸੀ ਪਰ ਸਟੇਟ ਗੌਰਮਿੰਟ ਦਾ ਇਸ ਸਬੰਧ ਵਿਚ ਬਜਟ ਵਿਚ ਕੋਈ ਵੱਡਾ ਪ੍ਰਬੰਧ ਜਿਹੜਾ ਹੈ, ਮੈਂ ਸਮਝਦੀ ਹਾਂ ਕਿ ਨਹੀਂ ਹੈ । ਮੁਲਾਜ਼ਮਾਂ ਦੀਆਂ ਪੈਨਸ਼ਨਾਂ ਦਾ ਸਵਾਲ ਆਇਆ ਹੈ, ਇਨ੍ਹਾਂ ਨੇ ਲਿਖਿਆ ਹੈ ਕਿ ਇਹ ਵਿਚਾਰ ਅਧੀਨ ਹੈ । ਸਾਡੀ ਇਹ ਮੰਗ ਹੈ ਕਿ ਇਹ ਜਲਦੀ ਫੈਸਲਾ ਹੋਣਾ ਚਾਹੀਦਾ ਹੈ । ਪੀ. ਆਰ.ਟੀ.ਸੀ. ਦੀ ਪੈਨਸ਼ਨਾਂ ਦੀ ਜਿਹੜੀ ਮੰਗ ਹੈ ਇਹ ਜਾਇਜ਼ ਮੰਗ ਹੈ ਇਹ ਮੰਨ ਲੈਣੀ ਚਾਹੀਦੀ ਹੈ ।

ਸਪੀਕਰ ਸਾਹਿਬ, ਇਕ ਹੋਰ ਗੱਲ ਵੱਲ ਮੈਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦੀ ਹਾਂ । ਕੱਲ੍ਹ ਇਕ ਐਮ. ਐਲ. ਏ. ਸਾਹਿਬ ਵਲੋਂ ਵੀ ਇਹ ਸਵਾਲ ਉਠਾਇਆ ਗਿਆ ਸੀ ਕਿ ਪ੍ਰਾਈਵੇਟ ਕਾਲਜਾਂ ਦੇ ਟੀਚਰ ਜਿਹੜੇ ਕੋਈ 700-800 ਦੇ ਕਰੀਬ ਗਿਣਤੀ ਵਿਚ ਹਨ ਉਹ ਬਾਹਰ ਬੈਠੇ ਹਨ । ਉਨ੍ਹਾਂ ਦੀਆਂ ਜਿਹੜੀਆਂ ਡਿਮਾਂਡਜ਼ ਹਨ, ਰਿਟਾਇਰਮੈਂਟ ਬੈਨੀਫਿਟ, ਰੂਰਲ ਅਲਾਊਂਸ, ਤਨਖ਼ਾਹ ਰਵੀਜ਼ਨ ਆਦਿ ਇਹ ਜਿਹੜੀਆਂ ਮੰਗਾਂ ਹਨ ਇਹ ਜਲਦੀ ਮੰਨ ਲੈਣੀਆਂ ਚਾਹੀਦੀਆਂ ਹਨ ।

ਸਪੀਕਰ ਸਾਹਿਬ, ਇਕ ਹੋਰ ਨਵਾਂ ਮਸਲਾ ਮੈਂ ਇਥੇ ਰਖਣਾ ਚਾਹੁੰਦੀ ਹਾਂ । ਇਹ ਆਦਰਸ਼ ਸਕੂਲਾਂ ਦੇ ਬਾਰੇ ਵਿਚ ਹੈ । 1978 ਵਿਚ ਇਹ ਆਦਰਸ਼ ਸਕੂਲਾਂ ਦੀ ਸਕੀਮ ਬਣਾਈ ਗਈ ਸੀ ਪਰ ਹੁਣ ਤਕ ਜਿਹੜੇ ਉਨ੍ਹਾਂ ਦੇ ਮੁਲਾਜ਼ਮ ਹਨ, ਉਨ੍ਹਾਂ ਦੀਆਂ ਤਨਖ਼ਾਹਾਂ, ਗਰੈਚੁਟੀ, ਮੈਡੀਕਲ ਅਲਾਊਂਸ ਆਦਿ ਜਿਹੜੇ ਹਨ ਉਨ੍ਹਾਂ ਨੂੰ ਕੁਝ ਨਹੀਂ ਮਿਲ ਰਿਹਾ । ਕਿਉਂਕਿ ਪੰਜਾਬ ਸਕੂਲ ਸਿਖਿਆ ਬੋਰਡ ਉਨ੍ਹਾਂ ਦੇ ਫਾਈਨਾਨਸ਼ੀਅਲ ਖਰਚੇ ਦੇਣ ਦੇ ਸਮੱਰਥ ਨਹੀਂ । ਉਹ ਜਿਹੜੇ ਆਦਰਸ਼ ਸਕੂਲਾਂ ਦੇ ਮੁਲਾਜ਼ਮ ਹਨ ਉਹ ਬਹੁਤ ਪਰੇਸ਼ਾਨ ਹਨ । ਉਨ੍ਹਾਂ ਦੀ ਮੰਗ ਹੈ ਕਿ ਇਹ ਆਦਰਸ਼ ਸਕੂਲ ਸਰਕਾਰ ਨੂੰ ਟੇਕਓਵਰ ਕਰ ਲੈਣੇ ਚਾਹੀਦੇ ਹਨ । 12 ਸਾਲ ਹੋ ਗਏ ਹਨ ਪਰ ਉਨ੍ਹਾਂ ਮੁਲਾਜ਼ਮਾਂ ਦਾ ਕੁਝ ਨਹੀਂ ਬਣ ਰਿਹਾ । ਇਸ ਕਰਕੇ ਮੈਂ ਬੇਨਤੀ ਕਰਾਂਗੀ ਕਿ ਉਨ੍ਹਾਂ ਦਾ ਫੈਸਲਾ ਜ਼ਰੂਰ ਹੋਣਾ ਚਾਹੀਦਾ ਹੈ ।

ਇਕ ਗੱਲ ਹੋਰ ਜਿਹੜੀ ਇਥੇ ਆਈ ਹੈ ਕਿ ਕਾਰਪੋਰੇਸ਼ਨਾਂ ਦੀਆਂ ਬੱਸਾਂ ਰੋਡਵੇਜ਼ ਨੂੰ ਦਿੱਤੀਆਂ ਜਾਣ । ਇਹ ਠੀਕ ਹੈ ਪਰ ਇਸ ਦੇ ਨਾਲ ਹੀ ਸਾਡੀ ਇਹ ਵੀ ਤਜਵੀਜ਼ ਹੈ ਕਿ ਅੰਮ੍ਰਿਤਸਰ ਕਾਰਪੋਰੇਸ਼ਨ ਦੀ ਬਿਜ਼ਲੀ ਸਪਲਾਈ ਸਕੀਮ ਦੀ

ਕਾਰਪੋਰੇਸ਼ਨ ਤੋਂ ਲੈਕੇ ਬਿਜਲੀ ਬੋਰਡ ਨੂੰ ਦੇ ਦੇਣੀ ਚਾਹੀਦੀ ਹੈ । ਇਹ ਸਾਡੀ ਤਜਵੀਜ਼ ਹੈ । ਇਸ ਦੇ ਨਾਲ ਹੀ ਅੰਮ੍ਰਿਤਸਰ ਵਿਚ ਬਿਜਲੀ ਦਾ ਪ੍ਰਬੰਧ ਬੇਹਤਰ ਹੋ ਸਕਦਾ ਹੈ ।

ਇਸ ਤੋਂ ਬਾਅਦ ਮੈਂ ਸਦਨ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦੀ ਹਾਂ ਕਿ ਇਹ ਜਿਹੜੀ ਬੁਢਾਪਾ ਪੈਨਸ਼ਨ ਹੈ, ਅੰਗਹੀਣਾਂ ਦੀ ਪੈਨਸ਼ਨ ਹੈ, ਡਿਜ਼ਰਟਿਡ ਵਿਮੈਨ ਦੀ ਪੈਨਸ਼ਨ ਹੈ, ਇਨ੍ਹਾਂ ਦੇ ਬਾਰੇ ਜਿਹੜੇ ਕਾਗਜ਼ਾਂ ਵਿਚ ਰੂਲਜ਼ ਬਣੇ ਹਨ ਅੌਰ ਹੁਣ ਸਰਕਾਰ ਨੇ ਜੋ ਇਸ ਵਿਚ ਵਾਧਾ ਕੀਤਾ ਹੈ ਇਸ ਦਾ ਤਾਂ ਅਸੀਂ ਸਵਾਗਤ ਕਰਦੇ ਹਾਂ ਕਿ ਇਹ ਪੈਨਸ਼ਨ 100 ਰੁਪਏ ਤੋਂ ਵਧਾ ਕੇ 150 ਰੁਪਏ ਕਰ ਦਿੱਤੀ ਜਾਵੇਗੀ । ਇਹ ਪੈਨਸ਼ਨ ਅਪ੍ਰੈਲ ਤੋਂ ਲਾਗੂ ਹੋਣੀ ਚਾਹੀਦੀ ਹੈ । ਇਸ ਦੇ ਨਾਲ ਹੀ ਜੋ 70 ਸਾਲ ਦੀ ਉਮਰ ਦੇ ਬਾਰੇ ਲਿਖਿਆ ਗਿਆ ਹੈ, ਇਹ ਠੀਕ ਨਹੀਂ । ਇਸ ਦੇ ਵਿਚ ਪਹਿਲੇ ਦੀ ਤਰ੍ਹਾਂ ਹੀ ਜਿਵੇਂ ਰੂਲਜ਼ ਬਣੇ ਹੋਏ ਹਨ, 65 ਸਾਲ ਆਦਮੀਆਂ ਵਾਸਤੇ ਅੌਰ 60 ਸਾਲ ਅੌਰਤਾਂ ਵਾਸਤੇ ਇਹੀ ਸ਼ਰਤ ਰਹਿਣੀ ਚਾਹੀਦੀ ਹੈ । (ਤਾਲੀਆਂ) ਅੌਰ ਜਿਹੜੀਆਂ ਪੁਰਾਣੀਆਂ ਪੈਨਸ਼ਨਾਂ ਮਿਲ ਰਹੀਆਂ ਹਨ ਉਹ ਕਿਸੇ ਸ਼ਰਤ ਤੇ ਵੀ ਬੰਦ ਨਹੀਂ ਹੋਣੀਆਂ ਚਾਹੀਦੀਆਂ । ਉਹ ਲੋਕ ਪਾਟੇ ਕਪੜੇ ਪਹਿਨ ਕੇ ਦਫਤਰਾਂ ਦੇ ਬਾਹਰ ਅੌਰ ਅਸੈਂਬਲੀ ਦੇ ਬਾਹਰ ਬੈਠੇ ਹਨ । ਅਸੀਂ ਇਹ ਮੰਗ ਕਰਦੇ ਹਾਂ ਕਿ ਜਿਸ ਤਰ੍ਹਾਂ ਫਰੀਡਮ ਫਾਈਟਰਜ਼ ਆਦਿ ਦੇ ਪੈਨਸ਼ਨਾਂ ਦੇ ਰੇਟ ਵਧਾਏ ਹਨ ਉਸੇ ਤਰ੍ਹਾਂ ਇਹ ਵੀ ਲਤਾੜਿਆ ਹੋਇਆ ਵਰਗ ਹੈ, ਇਨ੍ਹਾਂ ਦੀਆਂ ਪੈਨਸ਼ਨਾਂ ਵੀ ਵਧਣੀਆਂ ਚਾਹੀਦੀਆਂ ਹਨ ਅੌਰ ਬੰਦ ਬਿਲਕੁਲ ਨਹੀਂ ਕਰਨੀਆਂ ਚਾਹੀਦੀਆਂ । ਫਿਰ ਜਿਹੜੀ ਪੁੱਤਰਾਂ ਵਾਲੀ ਸ਼ਰਤ ਲਗਾਈ ਹੈ ਇਹ ਤਾਂ ਉਹ ਗੱਲ ਕੀਤੀ ਹੈ ਕਿ ਇਕ ਹੱਥ ਨਾਲ ਦੇਕੇ ਦੂਜੇ ਹੱਥ ਨਾਲ ਵਾਪਸ ਲੈ ਲਿਆ ਹੈ । ਇਸੇ ਤਰ੍ਹਾਂ ਜਿਹੜੀ ਅੰਗਹੀਣ ਅੌਰ ਡਿਜ਼ਰਟਿਡ ਵਿਮੈਨ ਦੀ ਪੈਨਸ਼ਨ ਹੈ ਇਨ੍ਹਾਂ ਵਿਚ ਵੀ ਬਾਕੀਆਂ ਦੀ ਤਰ੍ਹਾਂ ਹੀ 50 ਰੁਪਏ ਮਹੀਨਾ ਪੈਨਸ਼ਨ ਦਾ ਵਾਧਾ ਕਰਨਾ ਚਾਹੀਦਾ ਹੈ ।

ਇਕ ਗੱਲ ਮੈਂ ਸਪਸ਼ਟ ਤੌਰ ਤੇ ਕਹਿਣੀ ਚਾਹੁੰਦੀ ਹਾਂ ਕਿ ਜਿਥੋਂ ਤਕ ਵਿਡੋਜ਼ ਪੈਨਸ਼ਨ ਦਾ ਸਵਾਲ ਹੈ ਇਹ ਜਿਹੜੀਆਂ ਅੌਰਤਾਂ ਨੂੰ ਮਿਲ ਰਹੀ ਹੈ ਉਸੇ ਤਰ੍ਹਾਂ ਮਿਲਦੀ ਰਹਿਣੀ ਚਾਹੀਦੀ ਹੈ ਅੌਰ ਜਿਹੜਾ ਬੁੜਾਪਾ ਪੈਨਸ਼ਨ ਵਿਚ ਵਾਧਾ ਕੀਤਾ ਹੈ 50 ਰੁਪਏ ਦਾ, ਇਸ ਵਿਚ ਵੀ ਉਨ੍ਹਾਂ ਅੌਰਤਾਂ ਲਈ ਇਹ ਪੈਨਸ਼ਨ ਵਧਾਉਣੀ ਚਾਹੀਦੀ ਹੈ । ਇਹ ਪੈਨਸ਼ਨ ਵਿਚ ਹੋਰ ਵਾਧਾ ਸਪੀਕਰ ਸਾਹਿਬ, ਕਰਨਾ ਚਾਹੀਦਾ ਹੈ । ਗਰੀਬ ਲੋਕਾਂ ਦਾ ਖਿਆਲ ਰਖਣਾ ਚਾਹੀਦਾ ਹੈ । ਵਿੱਤ ਮੰਤਰੀ ਸਾਹਿਬ ਨੇ ਪਬਲਿਕ ਸੈਕਟਰ ਨੂੰ ਕਮਜ਼ੋਰ ਕਰਨ ਦੀਆਂ ਆਪਣੇ ਭਾਸ਼ਣ ਵਿਚ ਗੱਲਾਂ ਕੀਤੀਆਂ ਹਨ । ਸੈਂਟਰ ਗੌਰਮਿੰਟ ਦੀਆਂ ਡਾਇਰੈਕਸ਼ਨਾਂ ਦੇ ਮੁਤਾਬਿਕ ਹੀ ਪਾਲਿਸੀਆਂ ਬਣਾਈਆਂ ਗਈਆਂ ਹਨ । ਪੰਡਿਤ ਜਵਾਹਰ ਲਾਲ ਨਹਿਰੂ ਅਤੇ ਇੰਦਰਾ ਗਾਂਧੀ ਜੀ ਦੀਆਂ ਜੋ ਪਾਲਿਸੀਆਂ ਸਨ, ਪਬਲਿਕ ਸੈਕਟਰ ਨੂੰ ਮਜ਼ਬੂਤ ਕਰਨ ਦੀਆਂ ਸਨ । ਪਬਲਿਕ ਸੈਕਟਰ ਨੂੰ ਕਮਜ਼ੋਰ ਨਹੀਂ ਕਰਨਾ ਚਾਹੀਦਾ । ਇਹ ਠੀਕ ਨਹੀਂ ਹੈ । ਪਬਲਿਕ ਸੈਕਟਰ

[ਸ੍ਰੀਮਤੀ ਵਿਮਲਾ ਡਾਂਗ]

ਵਿਚ ਸੁਧਾਰ ਲਿਆਉਣੇ ਚਾਹੀਦੇ ਹਨ । ਪਬਲਿਕ ਸੈਕਟਰ ਦੀ ਮਨੈਜਮੈਂਟ ਵਿਚ ਵਰਕਰਾਂ ਅਤੇ ਮਜਦੂਰਾਂ ਦਾ ਹਿੱਸਾ ਹੋਣਾ ਚਾਹੀਦਾ ਹੈ । ਪਬਲਿਕ ਸੈਕਟਰ ਨੂੰ ਨਜ਼ਰ ਅੰਦਾਜ਼ ਕਰਕੇ ਪਾਲਿਸੀ ਬਣਾਈ ਗਈ ਹੈ । ਪ੍ਰਾਈਵੇਟਾਈਜ਼ੇਸ਼ਨ ਅਤੇ ਲਿਬਰੇਲਾਈਜ਼ੇਸ਼ਨ ਦਾ ਨਾਂ ਲੈ ਕੇ ਪਬਲਿਕ ਸੈਕਟਰ ਨੂੰ ਕਮਜ਼ੋਰ ਕੀਤਾ ਜਾ ਰਿਹਾ ਹੈ । ਪਨਵੈਕ ਕਾਰਪੋਰੇਸ਼ਨ ਨੂੰ ਖਤਮ ਕਰਨ ਬਾਰੇ ਸੋਚਿਆ ਜਾ ਰਿਹਾ ਹੈ । ਪਹਿਲਾਂ ਇਹ ਮੁਨਾਫੇ ਵਿਚ ਕਾਰਪੋਰੇਸ਼ਨ ਜਾਂਦੀ ਸੀ । ਹੁਣ ਉਥੇ 125 ਔਰਤਾਂ ਮਗਰ 70 ਸੁਪਰਵਾਈਜ਼ਰ ਲਗਾ ਦਿਤੇ ਗਏ ਹਨ । ਨਫੇ ਦੀ ਬਜਾਏ ਫਿਰ ਘਾਟਾ ਸ਼ੁਰੂ ਹੋ ਗਿਆ ਹੈ । ਇਸ ਵਿਚ ਸੁਧਾਰ ਲਿਆਉਣਾ ਚਾਹੀਦਾ ਹੈ । ਪਬਲਿਕ ਸੈਕਟਰ ਨੂੰ ਨਜ਼ਰ ਅੰਦਾਜ਼ ਨਹੀਂ ਕੀਤਾ ਜਾਣਾ ਚਾਹੀਦਾ । ਮੈਨੂੰ ਖੁਸ਼ੀ ਹੈ ਕਿ ਨੌਜਵਾਨਾਂ ਨੂੰ ਰੋਜ਼ਗਾਰ ਦੇ ਮੌਕੇ ਦੇਣ ਬਾਰੇ ਬਜਟ ਵਿਚ ਚਰਚਾ ਕੀਤੀ ਗਈ ਹੈ ਪਰ ਮੈਂ ਮਹਿਸੂਸ ਕਰਦੀ ਹਾਂ ਕਿ ਸੈਲਫ ਇਮਪਲਾਇਮੈਂਟ ਉਪਰ ਜ਼ੋਰ ਦਿਤਾ ਗਿਆ ਹੈ । ਉਸ ਦੇ ਲਈ ਕਰਜ਼ਾ ਲੈਣਾ ਅਤੇ ਗਰਾਂਟਾਂ ਲੈਣਾ ਬਹੁਤ ਮੁਸ਼ਕਲ ਹੈ ਕਿਉਂਕਿ ਨੌਜਵਾਨਾਂ ਦੀ ਆਰਥਿਕ ਪੁਜ਼ੀਸ਼ਨ ਠੀਕ ਨਹੀਂ ਹੁੰਦੀ । ਸਾਰੇ ਪੰਜਾਬ ਦੀ ਆਰਥਿਕ ਪੋਜ਼ੀਸ਼ਨ ਨੂੰ ਠੀਕ ਕਰਨਾ ਚਾਹੀਦਾ ਹੈ । ਐਗਰੋ-ਇੰਡਸਟਰੀਜ਼ ਨੂੰ ਇਨਕਰੇਜ ਕਰਨਾ ਚਾਹੀਦਾ ਹੈ । ਹੋਰ ਖੰਡ ਮਿੱਲਾਂ ਲਗਾਉਣੀਆਂ ਚਾਹੀਦੀਆਂ ਹਨ । ਹੋਰ ਸਪਿਨਿੰਗ ਮਿੱਲਾਂ ਲਗਾਉਣੀਆਂ ਚਾਹੀਦੀਆਂ ਹਨ । ਬਿਜਲੀ ਲਈ ਅਟਾਮਿਕ ਪਲਾਂਟ ਲਗਾਉਣਾ ਚਾਹੀਦਾ ਹੈ । ਥੀਨ ਡੈਮ ਮੁਕੰਮਲ ਕਰਨਾ ਚਾਹੀਦਾ ਹੈ । ਇਨ੍ਹਾਂ ਚੀਜ਼ਾਂ ਬਾਰੇ ਐਡਰੈਸ ਵਿਚ ਕੁਝ ਨਹੀਂ ਕਿਹਾ ਗਿਆ ਜਿਸ ਨਾਲ ਸਾਡੇ ਨੌਜਵਾਨਾਂ ਨੂੰ ਰੋਜ਼ਗਾਰ ਦੇ ਸਾਧਨ ਮੁਹੱਈਆ ਹੋ ਸਕਣ । ਆਲ ਇੰਡੀਆ ਵੂਮੈਨ ਕਾਨਫਰੰਸ ਵਲੋਂ ਸਰਦਾਰ ਲਖਮੀਰ ਸਿੰਘ ਟੈਕਨੀਕਲ ਐਜੂਕੇਸ਼ਨ ਮਨਿਸਟਰ ਨੂੰ ਮੈਮੋਰੰਡਮ ਦਿੱਤਾ ਸੀ । 6 ਪ੍ਰਾਈਵੇਟ ਰਿਕੁਗਨਾਈਜ਼ਡ ਨੈਸ਼ਨਲ ਇੰਸਟੀਚੂਟ ਲੜਕੀਆਂ ਦੇ ਹਨ । 95% ਗਰਾਂਟ ਉਨ੍ਹਾਂ ਦੀ ਮੰਗ ਸੀ । ਇਹ ਮੰਗਾਂ ਉਨ੍ਹਾਂ ਦੀਆਂ ਜਾਇਜ਼ ਹਨ । ਇਨ੍ਹਾਂ ਮੰਗਾਂ ਨੂੰ ਮਨਿਸਟਰ ਸਾਹਿਬ ਨੂੰ ਮੰਨਣਾ ਚਾਹੀਦਾ ਹੈ । ਸਪੀਕਰ ਸਾਹਿਬ ਸਿਹਤ ਵਿਭਾਗ ਦਾ ਮੈਂ ਹੁਣ ਜ਼ਿਕਰ ਕਰ ਰਹੀ ਹਾਂ । 10,000 ਪਿਛੇ ਜੱਚਾ-ਬੱਚਾ ਦੇ ਸੈਂਟਰ ਹੋਣੇ ਚਾਹੀਦੇ ਹਨ । ਇਮਿਊਨੀਜ਼ੇਸ਼ਨ ਦਾ ਜਿਹੜਾ ਪਰੋਗਰਾਮ ਹੈ ਉਹ ਰਿਵਿਊ ਹੋਣਾ ਚਾਹੀਦਾ ਹੈ । ਆਖਿਰ ਵਿਚ ਸਪੀਕਰ ਸਾਹਿਬ, ਮੈਂ ਇਕ ਗੱਲ ਕਹਿਣਾ ਚਾਹਵਾਂਗੀ ਕਿ ਪਿਛਲੇ ਵਰ੍ਹਿਆਂ ਵਿਚ ਬਹੁਤ ਵੱਡੀ ਰਕਮ ਗਰੀਬਾਂ ਤੇ ਖਰਚ ਨਹੀਂ ਕੀਤੀ ਗਈ । ਇਸ ਬਾਰੇ ਵੀ ਬਜਟ ਵਿਚ ਘਾਟਾ ਬਹੁਤ ਸਾਰਾ ਦਿਖਾਇਆ ਗਿਆ ਹੈ । ਸਰਕਾਰ ਕੁਝ ਨਹੀਂ ਕਰਦੀ । 100 ਕਰੋੜ ਰੁਪਏ ਦਾ ਘਾਟਾ ਗਰੀਬਾਂ ਤੇ ਟੈਕਸ ਲਗਾ ਕੇ ਪੂਰਾ ਕੀਤਾ ਜਾਵੇਗਾ । ਗਰੀਬ ਜਨਤਾ ਉਪਰ ਟੈਕਸ ਨਹੀਂ ਲਗਾਣੇ ਚਾਹੀਦੇ । ਸਾਰੇ ਦੇਸ਼ ਵਿਚ ਗਰੀਬ ਜਨਤਾ, ਮਜ਼ਦੂਰ ਅਤੇ ਖੇਤ ਮਜ਼ਦੂਰ, ਛੋਟਾ ਤਬਕਾ ਅਤੇ ਦੁਕਾਨਦਾਰ ਦੁਖੀ ਹਨ ਔਰ ਉਹ ਹੋਰ ਬੋਝ ਬਰਦਾਸ਼ਤ ਨਹੀਂ ਕਰ ਸਕਦੇ । ਨਵੇਂ ਟੈਕਸ ਲਗਾਏ ਜਾਣੇ ਹਨ । ਐਕਸਾਈਜ਼ ਡਿਊਟੀ ਲਗਾਈ ਜਾਣੀ ਹੈ । ਇਹ ਭਾਰ ਗਰੀਬ ਜਨਤਾ ਉਤੇ ਪੈਣਾ ਹੈ । ਇਹ ਸਪੀਕਰ ਸਾਹਿਬ, ਬਹੁਤ ਵੱਡੀ ਬੇਇਨਸਾਫੀ ਹੋਵੇਗੀ । ਗਰੀਬਾਂ ਤੇ ਕੋਈ ਟੈਕਸ ਨਹੀਂ ਲਗਾਣੇ

ਚਾਹੀਦੇ । ਤੁਸੀਂ ਇਥੇ 27 ਮਨਿਸਟਰ ਬਣਾ ਰਖੇ ਹਨ ਅਤੇ ਹੋਰ ਚੀਫ ਪਾਰਲੀਆਮੈਂਟਰੀ ਸੈਕਟਰੀ ਵੀ ਬਣਾਉਣਾ ਹੈ । ਇਹ ਸਾਰਾ ਪੈਸਾ ਕਿਥੋਂ ਆਵੇਗਾ । ਜਦੋਂ ਕਿ ਸੈਂਟਰ ਵੱਲੋਂ 10% ਦੀਆਂ ਡਾਇਰੈਕਸ਼ਨਜ਼ ਹਨ ਕਿ ਉਸ ਹਿਸਾਬ ਨਾਲ ਮਨਿਸਟਰ ਬਣਾਏ ਜਾਣ । ਇਹ ਠੀਕ ਨਹੀਂ ਹੈ । ਸਪੀਕਰ ਸਾਹਿਬ, ਵੀ.ਆਈ. ਪੀਜ਼. ਦੇ ਡਿਨਰਜ਼ ਜਿਹੜੇ ਹਨ, ਉਨ੍ਹਾਂ ਦਾ ਸਰਕਾਰ ਤੇ ਬੋਝ ਕਿਉਂ ਪਵੇ । ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਜਦੋਂ ਕੋਈ ਨਵੀਂ ਅਪੁਆਇੰਟਮੈਂਟ ਹੁੰਦੀ ਹੈ ਤਾਂ ਦਾਵਤ ਦਿੱਤੀ ਜਾਂਦੀ ਹੈ । ਪਹਿਲਾਂ ਗਵਰਨਰ ਸਾਹਿਬ ਵਲੋਂ, ਮੈਂ ਬੜੀ ਨਿਮਰਤਾ ਨਾਲ ਬੇਨਤੀ ਕਰਾਂਗੀ, ਫੇਰ ਮੁੱਖ ਮੰਤਰੀ ਵੱਲੋਂ, ਇਸ ਤਰੀਕੇ ਨਾਲ ਮਨਿਸਟਰ ਸਾਹਿਬਾਨ ਵੱਲੋਂ ਅਤੇ ਇਸ ਕਰਕੇ ਜਿਹੜਾ ਸਾਰਾ ਖਰਚਾ ਹੈ, ਉਸਦਾ ਬੋਝ ਸਰਕਾਰ ਦੇ ਖਜ਼ਾਨੇ ਉਪਰ ਪੈ ਰਿਹਾ ਹੈ । ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ । ਇਹ ਖ਼ਰਚੇ ਕੱਟੇ ਜਾਣੇ ਚਾਹੀਦੇ ਹਨ । ਮੇਰੀ ਰਾਏ ਹੈ ਕਿ ਜਦੋਂ ਇਕ ਦਿਨ ਵਿੱਚ ਦੋ ਮੀਟਿੰਗ ਹੋਣ ਤਾਂ ਐਮ.ਐਲ.ਏਜ਼ ਵਾਸਤੇ ਰੋਟੀ, ਦਾਲ, ਸਬਜ਼ੀ ਹੀ ਸਰਕਾਰ ਦੇ ਦੇਵੇ । ਉਹ ਵੀ ਖੁਸ਼ੀ ਨਾਲ ਖਾਈ ਜਾ ਸਕਦੀ ਹੈ ਅਤੇ ਫੇਰ ਅਸੀਂ ਹਾਊਸ ਵਿੱਚ ਆਪਣੀ ਡਿਊਟੀ ਤੇ ਆ ਸਕਦੇ ਹਾਂ । ਇਹ ਗੈਰ-ਜ਼ਰੂਰੀ ਖ਼ਰਚੇ ਕੱਟ ਕਰਨੇ ਚਾਹੀਦੇ ਹਨ । ਅਸੀਂ ਖ਼ਰਚਾ ਉਥੇ ਕਰੀਏ ਜਿਹੜੀ ਜਗ੍ਹਾ ਤੇ ਜ਼ਰੂਰੀ ਹੈ । ਅਸੀਂ ਅੱਜ ਪੰਜਾਬ ਦੀ ਹਾਲਤ ਦੇਖ ਰਹੇ ਹਾਂ ਕਿ ਕਿਸ ਮਾੜੀ ਰਾਹ ਵੱਲ ਜਾ ਰਹੀ ਹੈ । ਅਸੀਂ ਗਰੀਬਾਂ ਤੇ ਨਵੇਂ ਟੈਕਸ, ਐਕਸਾਈਜ਼ ਡਿਊਟੀ, ਲਗਾ ਕੇ ਬੋਝ ਨਾ ਪਾਈਏ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪਣੀ ਪਾਰਟੀ ਵਲੋਂ, ਹਾਲਾਂਕਿ ਬਜਟ ਦੀ ਸਟਡੀ ਕਰਨ ਦਾ ਬਹੁਤ ਜ਼ਿਆਦਾ ਸਮਾਂ ਨਹੀਂ ਮਿਲਿਆ, ਇਸ ਲਈ ਸਾਨੂੰ 10 ਕੁ ਦਿਨ ਦਿੱਤੇ ਜਾਣੇ ਚਾਹੀਦੇ ਸੀ, ਆਪਣੇ ਵੱਲੋਂ ਪਰੋਪੋਜ਼ਲ ਤੇ ਵਿਚਾਰ ਪੇਸ਼ ਕਰਦੀ ਹਾਂ । ਧੰਨਵਾਦ ।

**ਸ੍ਰੀ ਰਮੇਸ਼ ਦੱਤ** (ਆਨੰਦਪੁਰ ਸਾਹਿਬ) ਸਪੀਕਰ ਸਾਹਿਬ, ਜਿਹੜਾ ਵਿੱਤ ਮੰਤਰੀ ਜੀ ਵਲੋਂ ਕੱਲ੍ਹ ਪੰਜਾਬ ਦਾ ਬਜਟ ਪੇਸ਼ ਕੀਤਾ ਗਿਆ ਹੈ, ਮੈਂ ਭਾਰਤੀ ਜਨਤਾ ਪਾਰਟੀ ਵਲੋਂ ਉਸਦਾ ਵਿਰੋਧ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਪਹਿਲੀ ਗੱਲ ਜਿਹੜੀ ਹੈ ਉਹ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਇਕ ਘਾਟੇ ਦਾ ਬਜਟ ਹੈ ਔਰ ਹਰ ਸਾਲ ਵਾਂਗ ਇਹ ਬਜਟ ਅੱਗੇ ਵੱਧਣਾ ਹੈ, ਔਰ ਇਸ ਦੀ ਇਕੋ ਗੱਲ ਹੈ ਕਿ ਬਜਟ ਸੈਸ਼ਨ ਤੋਂ ਬਾਅਦ ਇਨਡਾਇਰੈਕਟ ਤਰੀਕੇ ਨਾਲ ਲੋਕਾਂ ਤੇ ਜੋ ਟੈਕਸ ਲਗਦੇ ਹਨ, ਉਹ ਲਾਉਣ ਦੀ ਨੀਤੀ ਇਸ ਵਿੱਚ ਸਾਫ ਨਜ਼ਰ ਆਉਂਦੀ ਹੈ । ਮੈਂ ਇਸ ਵਿਚੋਂ ਇਕ ਅਹਿਮ ਮਸਲਾ ਲੈਣਾ ਚਾਹੁੰਦਾ ਹਾਂ ਕਿਉਂਕਿ ਜਦ ਜਾਇੰਟ ਪੰਜਾਬ ਸੀ ਤੇ ਸਾਰਾ ਹਰਿਆਣਾ, ਪੰਜਾਬ, ਅੱਧਾ ਹਿਮਾਚਲ ਪ੍ਰਦੇਸ਼ ਤੇ ਚੰਡੀਗੜ੍ਹ ਵੀ ਇਸ ਵਿੱਚ ਸੀ ਅਤੇ ਉਸ ਵਿਚ ਕੁਝ ਲਾਹੌਰ ਦਾ ਇਲਾਕਾ ਵੀ ਸੀ, ਤਾਂ ਉਦੋਂ ਵੀ ਟਾਪ ਹੈਵੀ ਆਫੀਸ਼ੀਅਲਜ਼ ਦਾ ਜਿਹੜਾ ਬਰਡਨ ਸੀ ਉਸ ਵਿੱਚ ਸਿਰਫ ਦੋ ਫਾਈਨਾਂਨਸ਼ਲ ਕਮਿਸ਼ਨਰ ਸਨ । ਉਹ ਕਿਸੇ ਇਲਾਕੇ ਵਿਚ ਜਾਂਦੇ ਸਨ ਤਾਂ ਪਤਾ ਲਗਦਾ ਸੀ ਕਿ ਸਾਡੀ ਸਟੇਟ ਵਿੱਚ ਕੋਈ ਆਇਆ ਹੈ । ਮੈਂ ਤੁਹਾਡੇ ਥਰੂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ

[ਸ੍ਰੀ ਰਮੇਸ਼ ਦੱਤ]

ਅੱਜ ਜੋ ਹਾਲਤ ਹੈ, ਉਸ ਵਿੱਚ ਐਡਮਨਿਸਟ੍ਰੇਸ਼ਨ ਦਾ, ਬਿਊਰੋਕਰੇਸੀ ਦਾ ਬੋਝ ਸਰਕਾਰ ਤੇ ਏਨਾ ਹੈ ਕਿ ਪੁੱਛੋ ਨਾ। ਉਨ੍ਹਾਂ ਦੀਆਂ ਜੋ ਫੈਸਿਲਿਟੀਜ਼ ਹਨ, ਉਹ ਦੱਸੀਆਂ ਨਹੀਂ ਜਾ ਸਕਦੀਆਂ। ਜਿੰਨਾ ਰੈਵੇਨਿਊ ਪੰਜਾਬ ਨੂੰ ਆ ਰਿਹਾ ਹੈ, ਉਸ ਵਿਚੋਂ ਸਾਰਾ ਖ਼ਰਚਾ ਨੌਕਰਸ਼ਾਹੀ ਦੇ ਉਪਰ ਆ ਰਿਹਾ ਹੈ ਅਤੇ ਬਾਕੀ ਖ਼ਰਚਾ ਸਰਕਾਰ ਲੋਨਜ਼ ਨਾਲ ਅਤੇ ਲੋਕਾਂ ਦੇ ਪੈਸੇ ਨਾਲ ਚਲਾਉਂਦੀ ਹੈ। ਅੱਜ ਜੋ ਇਸ ਵੇਲੇ ਹਾਲਤ ਹੈ, ਮੈਨੂੰ ਪਤਾ ਹੈ ਕਿ ਜਿਹੜੇ ਵੀ ਹੈਡ ਆਫ ਡਿਪਾਰਟਮੈਂਟ ਹਨ, ਉਹ ਜਿੱਥੇ ਪਿਛਲੇ ਜ਼ਮਾਨੇ ਵਿੱਚ 8-10 ਹੁੰਦੇ ਸੀ, ਉਥੇ ਅੱਜ 17 ਕਮਿਸ਼ਨਰ, 20 ਐਡਮਨਿਸਟ੍ਰੇਟਿਵ ਸੈਕਰੇਟਰੀ, ਸਪੈਸ਼ਲ ਸੈਕਰੇਟਰੀ 4 ਹਨ ਅਤੇ ਐਡੀਸ਼ਨਲ ਸੈਕਰੇਟਰੀ 6 ਹਨ। ਇਸ ਤੋਂ ਇਲਾਵਾ ਕਾਰਪੋਰੇਸ਼ਨਾਂ ਹਨ, ਉਨ੍ਹਾਂ ਦਾ ਵੀ ਚਾਰਜ ਦਿੱਤਾ ਜਾ ਰਿਹਾ ਹੈ। ਮੈਨੂੰ ਇਹ ਗੱਲ ਕਹਿਣ ਵਿੱਚ ਕੋਈ ਗੁਰੇਜ਼ ਨਹੀਂ ਕਿ ਜਿਹੜੇ ਮਿਊਨੀਸਪਲ ਕਾਰਪੋਰੇਸ਼ਨਾਂ ਦੇ ਇਨਚਾਰਜ ਲਾਏ ਜਾ ਰਹੇ ਹਨ, ਉਨ੍ਹਾਂ ਨੂੰ ਫਾਈਨਾਂਸ਼ਲ ਕਮਿਸ਼ਨਰ ਦਾ ਰੈਂਕ ਦਿੱਤਾ ਜਾ ਰਿਹਾ ਹੈ। ਇਸ ਤੋਂ ਇਲਾਵਾ ਜਿੰਨੇ ਬੋਰਡ ਬਣੇ ਹਨ, ਉਨ੍ਹਾਂ ਦੇ ਜਿਹੜੇ ਹੈਡ ਆਫ ਡਿਪਾਰਟਮੈਂਟ ਹਨ, ਡਾਇਰੈਕਟਰ ਹਨ, ਉਹ ਵੀ ਸੈਕਰੇਟਰੀ ਲੈਵਲ ਦਾ ਅਫਸਰ ਲਾਇਆ ਜਾਂਦਾ ਹੈ। ਉਨ੍ਹਾਂ ਨੂੰ ਐਸ.ਟੀ.ਡੀ. ਪ੍ਰੋਵਾਈਡ ਹੁੰਦੀ ਹੈ, 2-2 ਕਾਰਾਂ ਮਿਲੀਆਂ ਹੋਈਆਂ ਹਨ। ਜੇਕਰ ਬਾਜ਼ਾਰ ਵਿੱਚ ਕੋਈ ਖਰੀਦਦਾਰੀ ਕਰਨ ਵੀ ਜਾਣਾ ਹੋਵੇ ਤਾਂ ਇਨ੍ਹਾਂ ਦੇ ਬੀਵੀ ਬੱਚੇ ਇਨ੍ਹਾਂ ਕਾਰਾਂ ਦੇ ਪੈਟ੍ਰੋਲ ਦਾ ਪੂਰੀ ਤਰ੍ਹਾਂ ਦੁਰਉਪਯੋਗ ਕਰਦੇ ਹਨ। ਮੈਨੂੰ ਉਸਦੀ ਮਿਸਾਲ ਢੂੰਢਣ ਵਿੱਚ ਨਹੀਂ ਮਿਲਦੀ। ਕਲ੍ਹ ਫਾਈਨਾਂਸ ਮਨਿਸਟਰ ਸਾਹਿਬ ਨੇ ਇਹ ਗੱਲ ਬੜੇ ਜ਼ੋਰ ਨਾਲ ਕਹੀ ਕਿ ਸੈਂਟਰ ਦੀ ਪਾਲਿਸੀ ਹੈ, ਇਸ ਕਰਕੇ ਅਸੀਂ ਸਰਕਾਰੀ ਖਰਚੇ ਨੂੰ ਬਚਾਉਣਾ ਹੈ। ਇਹ ਉਂਗਲੀ ਨੂੰ ਖੂਨ ਲਗਾ ਕੇ ਸ਼ਹੀਦ ਹੋਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਸਪੀਕਰ ਸਾਹਿਬ, 27 ਮਨਿਸਟਰ ਸੌਂਹ ਚੁੱਕ ਚੁਕੇ ਹਨ। ਇਸ ਤੋਂ ਬਾਦ ਹਾਲੇ ਡਿਪਟੀ ਸਪੀਕਰ ਵੀ ਬਣਨਾ ਹੈ ਅਤੇ ਪਾਰਲੀਮੈਂਟਰੀ ਸੈਕਟਰੀ ਵੀ ਬਣਨੇ ਹਨ। ਕਈ ਮੈਂਬਰ ਸਾਹਿਬਾਨ ਕਾਰਪੋਰੇਸ਼ਨਾਂ ਦੇ ਚੇਅਰਮੈਨ ਬਣਨ ਵਾਸਤੇ ਜ਼ੋਰ ਲਗਾ ਰਹੇ ਹਨ। ਇਸ ਸਾਰੇ ਕੁਝ ਦੇ ਬਾਵਜੂਦ ਇਹ 10% ਖਰਚਾ ਘੱਟ ਕਰਨ ਦੀ ਗੱਲ ਕਰ ਰਹੇ ਹਨ। ਜਿਸ ਤਰ੍ਹਾਂ ਪਿੰਡਾਂ ਵਿਚ ਜਾਦੂਗਰ ਨਿਆਣਿਆਂ ਨੂੰ ਖੇਲ ਦਿਖਾਉਂਦਾ ਹੈ, ਉਸੇ ਤਰ੍ਹਾਂ ਇਹ ਪੰਜਾਬ ਦੇ ਲੋਕਾਂ ਨੂੰ ਧੋਖਾ ਦਿੱਤਾ ਜਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਖ਼ਰਚਾ ਘਟਾਉਣ ਵਾਸਤੇ ਕੋਈ ਨਾ ਕੋਈ ਹੱਦ, ਕੋਈ ਨਾ ਕੋਈ ਅਸੂਲ ਬਣਾਉਣਾ ਚਾਹੀਦਾ ਹੈ। ਇਹ ਦੇਖਣਾ ਚਾਹੀਦਾ ਹੈ ਕਿ ਇਹ ਜਿਹੜੇ ਟਾਪ ਹੈਵੀ ਆਫੀਸ਼ਲਜ਼ ਹਨ, ਇਨ੍ਹਾਂ ਦੀ ਕਿਥੋਂ ਤੱਕ ਹੱਦ ਹੈ, ਉਨ੍ਹਾਂ ਦੀ ਹੱਦ ਨੂੰ ਕਿਥੋਂ ਤੱਕ ਲਿਜਾਣਾ ਹੈ। ਜਿਸ ਤਰੀਕੇ ਨਾਲ ਸਰਕਾਰੀ ਐਸਟੈਬਲਿਸ਼ਮੈਂਟ ਵੱਧ ਰਹੀ ਹੈ, ਮੈਨੂੰ ਸ਼ੱਕ ਹੈ ਕਿ ਇਹ ਸਰਕਾਰ ਰਾਜ ਦੇ ਖ਼ਰਚੇ ਨੂੰ ਕੰਟਰੋਲ ਕਰਨ ਦੇ ਕਾਬਲ ਵੀ ਹੋਵੇਗੀ ਜਾਂ ਨਹੀਂ। ਕੀ ਇਨ੍ਹਾਂ ਦਾ ਇਹ ਆਦਰਸ਼ ਸਿਰਫ ਪ੍ਰਚਾਰ ਕਰਨ ਵਾਸਤੇ ਹੀ ਹੈ ਜਾਂ ਸਰਕਾਰ ਖੁਦ ਵੀ ਇਸ ਤੇ ਅਮਲ ਕਰੇਗੀ ?

ਅੱਜ ਪੰਜਾਬ ਦੇ ਅੰਦਰ ਲੋਕਾਂ ਨੂੰ ਮੈਡੀਕਲ ਫੈਸਿਲਿਟੀਜ਼ ਦੇਣ ਵਾਸਤੇ ਜੋ ਡਿਸਪੈਂਸਰੀਆਂ ਖੁਲ੍ਹੀਆਂ ਹੋਈਆਂ ਹਨ, ਉਨ੍ਹਾਂ ਦੇ ਵਿਚ ਕੋਈ ਵੀ ਡਾਕਟਰ ਡਿਊਟੀ ਨਹੀਂ

ਦਿੰਦਾ। ਉਨ੍ਹਾਂ ਸਾਰੇ ਡਾਕਟਰਾਂ ਨੇ ਆਪੋ ਆਪਣੇ ਪ੍ਰਾਈਵੇਟ ਕਲੀਨਿਕ ਖੋਲ੍ਹੇ ਹੋਏ ਹਨ। ਮੈਂ ਸਮਝਦਾ ਹਾਂ ਕਿ ਇਨ੍ਹਾਂ ਡਾਕਟਰਾਂ ਨੂੰ ਜੋ ਨਾਨ-ਪ੍ਰੈਕਟਾਈਜ਼ਿੰਗ ਅਲਾਉਂਸ ਦਿੱਤਾ ਜਾਂਦਾ ਹੈ, ਉਹ ਇਸ ਕਰਕੇ ਦਿੱਤਾ ਜਾਂਦਾ ਹੈ ਕਿ ਡਾਕਟਰ ਪ੍ਰਾਈਵੇਟ ਪ੍ਰੈਕਟਿਸ ਨਹੀਂ ਕਰਨਗੇ, ਹਸਪਤਾਲਾਂ ਦੇ ਵਿਚ ਰਹਿਣਗੇ ਅਤੇ ਆਪਣੀ ਡਿਊਟੀ ਪੂਰੀ ਤਨਦੇਹੀ ਨਾਲ ਦੇਣਗੇ। ਉਨ੍ਹਾਂ ਨੂੰ ਇਹ 900 ਰੁਪਿਆ ਜਾਂ 1200 ਰੁਪਿਆ ਇਸੇ ਗੱਲ ਦਾ ਮਿਲਦਾ ਹੈ ਕਿ ਉਹ ਪ੍ਰਾਈਵੇਟ ਪ੍ਰੈਕਟਿਸ ਨਹੀਂ ਕਰਨਗੇ। ਮੇਰਾ ਜ਼ਾਤੀ ਤਜਰਬਾ ਹੈ ਕਿ ਪਿੰਡਾਂ ਦੀਆਂ ਡਿਸਪੈਂਸਰੀਆਂ ਵਿਚ ਜਿੰਨੇ ਵੀ ਡਾਕਟਰ ਹਨ, ਉਨ੍ਹਾਂ ਵਿਚੋਂ 80% ਡਾਕਟਰ ਇਨ੍ਹਾਂ ਡਿਸਪੈਂਸਰੀਆਂ ਵਿਚ ਡਿਊਟੀ ਨਹੀਂ ਦਿੰਦੇ। ਉਨ੍ਹਾਂ ਨੇ ਆਪੋ ਆਪਣੇ ਕਲੀਨਿਕ ਖੋਲ੍ਹੇ ਹੋਏ ਹਨ, ਸ਼ਹਿਰਾਂ ਵਿਚ, ਕਸਬਿਆਂ ਵਿਚ ਜਾਂ ਚੰਡੀਗੜ੍ਹ ਵਿਚ। ਇਨ੍ਹਾਂ ਤੋਂ ਇਲਾਵਾ ਜਿਹੜੇ ਫਾਰਮਾਸਿਸਟ ਹਨ ਜਾਂ ਕਲਾਸ ਫੋਰ ਹਨ, ਉਹ ਵੀ ਨਹੀਂ ਚਾਹੁੰਦੇ ਕਿ ਡਾਕਟਰ ਹਸਪਤਾਲਾਂ ਵਿਚ ਆਉਣ। ਉਨ੍ਹਾਂ ਦੇ ਨਾ ਆਉਣ ਨਾਲ ਉਨ੍ਹਾਂ ਲੋਕਾਂ ਨੂੰ ਮੌਕਾ ਮਿਲਦਾ ਹੈ, ਉਹ ਆਪਣੇ ਤੌਰ ਤੇ ਹੀ ਪਰਚੀਆਂ ਲਿਖ ਕੇ ਪ੍ਰੈਸਕਰਾਈਬ ਕਰਦੇ ਰਹਿੰਦੇ ਹਨ। ਅੰਮ੍ਰਿਤਸਰ ਵਿਚ ਮੈਂ ਵੇਖਿਆ ਹੈ ਕਿ ਉਹ ਉਨ੍ਹਾਂ ਨੂੰ ਮਿਲਣ ਵਾਲੇ ਸੈਂਪਲ ਵੀ ਵੇਚ ਦਿੰਦੇ ਹਨ, ਉਹ ਲੋਕਾਂ ਨੂੰ ਖਾਸ ਖਾਸ ਦੁਕਾਨਦਾਰਾਂ/ਕੈਮਿਸਟਾਂ ਤੋਂ ਦਵਾਈਆਂ ਖਰੀਦਣ ਵਾਸਤੇ ਭੇਜ ਦਿੰਦੇ ਹਨ। ਇਸ ਤਰ੍ਹਾਂ ਆਮ ਲੋਕਾਂ ਨੂੰ ਲੁੱਟਿਆ ਜਾ ਰਿਹਾ ਹੈ। ਮੈਨੂੰ ਪਤਾ ਹੈ ਕਿ ਜਿੰਨੇ ਵੀ ਮੈਡੀਕਲ ਕਾਲਜ ਖੁਲ੍ਹੇ ਹੋਏ ਹਨ, ਉਨ੍ਹਾਂ ਵਿਚ ਜਿੰਨੇ ਵੀ ਪ੍ਰੋਫੈਸਰਜ਼ ਹਨ, ਉਹ ਸਾਰੇ ਦੇ ਸਾਰੇ ਪ੍ਰਾਈਵੇਟ ਪ੍ਰੈਕਟਿਸ ਕਰਦੇ ਹਨ। ਇਸ ਦੇ ਉਲਟ ਮੈਨੂੰ ਇਸ ਗੱਲ ਦਾ ਮਾਣ ਹੈ ਕਿ ਪੀ.ਜੀ.ਆਈ. ਵਿਚ ਜਿੰਨੇ ਵੀ ਹੈਡਜ਼ ਆਫ ਡਿਪਾਰਟਮੈਂਟਸ ਹਨ, ਉਨ੍ਹਾਂ ਵਿਚੋਂ ਕੋਈ ਵੀ ਪ੍ਰਾਈਵੇਟ ਪ੍ਰੈਕਟਿਸ ਨਹੀਂ ਕਰਦਾ। ਉਨ੍ਹਾਂ ਕਿਸੇ ਮਰੀਜ਼ ਨੂੰ ਵੇਖਣਾ ਹੋਵੇ ਤਾਂ ਉਹ ਉਸ ਨੂੰ ਓ.ਪੀ.ਡੀ. ਵਿਚ ਮੰਗਵਾ ਲੈਂਦੇ ਹਨ। ਇਕ ਵਾਰੀ ਅੰਮ੍ਰਿਤਸਰ ਦੇ ਵਿਚ ਪ੍ਰਾਈਵੇਟ ਪ੍ਰੈਕਟਿਸ ਨੂੰ ਰੋਕਣ ਵਾਸਤੇ 8 ਡਾਕਟਰਾਂ ਦੀ ਬਦਲੀ ਕਰ ਦਿੱਤੀ ਗਈ ਪਰ ਉਨ੍ਹਾਂ ਡਾਕਟਰਾਂ ਨੇ ਬਦਲੀ ਵਾਲੀ ਥਾਂ ਤੇ ਜਾਇਨ ਨਹੀਂ ਕੀਤਾ ਬਲਕਿ ਅਸਤੀਫਾ ਦੇ ਦਿੱਤਾ ਕਿਉਂਕਿ ਉਨ੍ਹਾਂ ਪ੍ਰਾਈਵੇਟ ਪ੍ਰੈਕਟਿਸ ਛੱਡਣੀ ਨਹੀਂ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਉਹ ਡਾਕਟਰਾਂ ਤੋਂ ਚੰਗੀ ਤਰ੍ਹਾਂ ਡਿਊਟੀ ਲਵੇ, ਨਹੀਂ ਫਿਰ ਉਨ੍ਹਾਂ ਦਾ ਐਨ.ਪੀ.ਏ. ਬੰਦ ਕਰ ਦਿੱਤਾ ਜਾਵੇ ਅਤੇ ਉਨ੍ਹਾਂ ਨੂੰ ਖੁਲ੍ਹੀ ਛੁੱਟੀ ਦੇ ਦਿੱਤੀ ਜਾਵੇ। ਇਹ ਡਾਕਟਰ ਬੱਚਿਆਂ ਦੀ ਪੜ੍ਹਾਈ ਅਤੇ ਰਿਹਾਇਸ਼ ਦਾ ਬਹਾਨਾ ਬਣਾ ਕੇ ਪਿੰਡਾਂ ਵਿਚ ਨਹੀਂ ਜਾਂਦੇ ਹਨ। ਮੈਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਰਹਿਣ ਦਾ ਪਿੰਡਾਂ ਵਿਚ ਇੰਤਜ਼ਾਮ ਕੀਤਾ ਜਾਵੇ ਅਤੇ ਪਿੰਡਾਂ ਦੇ ਸਕੂਲਾਂ ਨੂੰ ਉਪਰ ਚੁਕਿਆ ਜਾਵੇ ਤਾਂ ਜੋ ਉਨ੍ਹਾਂ ਡਾਕਟਰਾਂ ਨੂੰ ਆਪਣੇ ਬੱਚਿਆਂ ਦੀ ਪੜ੍ਹਾਈ ਵਿਚ ਮੁਸ਼ਕਲ ਪੇਸ਼ ਨਾ ਆਵੇ। ਪੰਜਾਬ ਵਿਚ ਐਜੂਕੇਸ਼ਨ ਦੀ ਹਾਲਤ ਠੀਕ ਨਹੀਂ ਹੈ। ਕਈ ਥਾਵਾਂ ਤੇ ਸਕੂਲਾਂ ਦੀਆਂ ਬਿਲਡਿੰਗਾਂ ਨਹੀਂ ਹਨ ਅਤੇ ਕਈ ਥਾਵਾਂ ਤੇ 3-3 ਕਿਲੋਮੀਟਰ ਚਲ ਕੇ ਸਕੂਲ ਜਾਣਾ ਪੈਂਦਾ ਹੈ। ਜੇਕਰ ਇਮਾਨਦਾਰੀ ਨਾਲ ਚੈਕਿੰਗ ਕੀਤੀ ਜਾਵੇ ਤਾਂ ਪਤਾ ਲਗੇਗਾ ਕਿ ਜੇ ਕਿਸੇ ਸਕੂਲ ਵਿਚ 4-4 ਟੀਚਰ ਹਨ ਤਾਂ ਉਹ ਵਾਰੀ ਵਾਰੀ ਇਕ ਇਕ ਜਣਾ ਛੁੱਟੀ ਲਾ ਕੇ ਚਲੇ ਜਾਂਦੇ ਹਨ ਅਤੇ ਬਾਦ ਵਿਚ ਛੁੱਟੀਆਂ ਵੀ ਪਾੜ ਦਿੰਦੇ ਹਨ। ਉਨ੍ਹਾਂ ਨੇ ਵੀ ਹਰ ਕਿਸੇ ਨੇ ਸ਼ਾਈਡ ਬਿਜ਼ਨੈਸ ਖੋਲ੍ਹੇ ਹੋਏ ਹਨ।

[ਸ੍ਰੀ ਰਮੇਸ਼ ਦੱਤ]

ਸਪੀਕਰ ਸਾਹਿਬ ਪੰਜ ਪੰਜ ਜਮਾਤਾਂ ਨੂੰ ਇੱਕ ਇੱਕ ਮਾਸਟਰ ਪੜ੍ਹਾਉਣ ਨੂੰ ਬੈਠਦਾ ਹੈ। ਦੂਸਰੇ ਦਿਨ ਦੂਸਰਾ ਮਾਸਟਰ ਜਾਂਦਾ ਹੈ ਔਰ ਜੋ ਐਪਲੀਕੇਸ਼ਨ ਪਹਿਲੇ ਦਿਨ ਦਿੱਤੀ ਸੀ ਉਸ ਨੂੰ ਪਾੜ ਦਿੰਦਾ ਹੈ ਔਰ ਅਗਲੇ ਦਿਨ ਹਾਜ਼ਰੀ ਲਵਾ ਲੈਂਦਾ ਹੈ। ਇਸ ਤਰੀਕੇ ਦੇ ਨਾਲ ਐਜੂਕੇਸ਼ਨ ਡੀਪਾਰਟਮੈਂਟ ਦੇ ਵਿੱਚ ਕੰਮ ਹੋ ਰਿਹਾ ਹੈ। ਬਦਲੀਆਂ ਬਾਰੇ ਕੋਈ ਕਰਾਇਟੀਰੀਆ ਨਹੀਂ, ਕੋਈ ਪਾਬੰਦੀ ਨਹੀਂ ਹੈ ਕਿ ਕਿੰਨਾ ਚਿਰ ਤੱਕ ਕਿਸੇ ਦੀ ਕੋਈ ਬਦਲੀ ਨਹੀਂ ਹੋਣੀ ਜਿਸ ਦੀ ਕੋਈ ਅਪਰੋਚ ਹੈ ਜਾਂ ਥਰਡ ਡਿਗਰੀ ਮੈਥਡ ਅਡਾਪਟ ਕਰਦਾ ਹੈ ਉਹ ਆਪਣੀ ਆਪਣੀ ਜਗ੍ਹਾ ਤੇ ਬੈਠਾ ਰਹਿੰਦਾ ਹੈ। ਮੈਂ ਆਪਣੇ ਬਲਾਕ ਆਨੰਦਪੁਰ ਸਾਹਿਬ, ਨੂਰਪੁਰਬੇਦੀ ਬਲਾਕ ਦੀ ਗੱਲ ਕਰਨੀ ਚਾਹੁੰਦਾ ਹਾਂ ਜਿਹੜਾ ਕਿ ਪੰਜਾਬ ਦੇ ਵਿੱਚ ਪਛੜਿਆ ਹੋਇਆ ਬਲਾਕ ਹੈ ਜਿਸ ਬਾਰੇ ਆਉਣ ਜਾਣ ਪ੍ਰਤੀ ਪਹਿਲਾਂ ਵੀ ਗੱਲ ਕੀਤੀ ਸੀ ਕਿ ਉਥੇ ਆਉਣ ਜਾਣ ਦਾ ਕੋਈ ਖਾਸ ਸਾਧਨ ਨਹੀਂ ਹੈ। ਮੈਂ ਆਪਣੇ ਤਜਰਬੇ ਦੇ ਤੌਰ ਤੇ ਦੱਸਣਾ ਚਾਹੁੰਦਾ ਹਾਂ ਕਿ ਉਥੇ ਟੀਚਰਜ਼ ਦੀ ਪੋਸਟਿੰਗ ਹੁੰਦੀ ਹੈ ਲੇਕਿਨ ਉਨ੍ਹਾਂ ਦੇ ਰਹਿਣ ਦਾ ਉਚਿਤ ਪ੍ਰਬੰਧ ਨਹੀਂ ਹੁੰਦਾ। ਟੀਚਰ ਡੈਪੂਟੇਸ਼ਨ ਤੇ ਜਾਂਦਾ ਹੈ। ਅੱਜ ਚਾਰ ਸਾਲ ਹੋ ਗਏ ਹਨ ਸੀਨੀਅਰ ਸੈਕੰਡਰੀ ਸਕੂਲ ਬਣੇ ਨੂੰ, ਉਨ੍ਹਾਂ ਸਕੂਲਾਂ ਦੇ ਅੰਦਰ ਕੋਈ ਲੈਕਚਰਾਰ ਨਹੀਂ ਹੈ। ਏਥੇ ਕੱਲ੍ਹ ਇਸ ਬਾਰੇ ਸਪਲੀਮੈਂਟਰੀ ਵੀ ਹੋਈ ਸੀ, +2 ਦਾ ਜਿਹੜਾ ਐਜੂਕੇਸ਼ਨ ਦਾ ਸਿਸਟਮ ਹੈ ਇਸ ਨੂੰ ਪੱਕੇ ਤੌਰ ਤੇ ਸਕੂਲਾਂ ਨੂੰ ਦੇ ਦਿੱਤਾ ਜਾਵੇ ਜਾਂ ਪੱਕੇ ਤੌਰ ਤੇ ਕਾਲਜਾਂ ਨੂੰ ਦੇ ਦਿੱਤਾ ਜਾਵੇ ਤਾਂ ਕਿ ਬੱਚਿਆਂ ਦੀ ਪੜ੍ਹਾਈ ਨਾਲ ਔਰ ਬੱਚਿਆਂ ਦੀ ਜ਼ਿੰਦਗੀ ਦੇ ਨਾਲ ਖਿਲਵਾੜ ਨਾ ਕੀਤਾ ਜਾਵੇ। ਅਗਲੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਸਪੀਕਰ ਸਾਹਿਬ ਪੰਜਾਬ ਸਰਕਾਰ ਨੂੰ ਕਿ ਭ੍ਰਿਸ਼ਟਾਚਾਰ ਪੰਜਾਬ ਦੇ ਹਰ ਇੱਕ ਮਹਿਕਮੇ ਦੇ ਵਿੱਚ ਫੈਲ ਰਿਹਾ ਹੈ। ਲੋਕ ਕਿਹਾ ਕਰਦੇ ਸਨ ਕਿ ਪੁਲਿਸ ਡੀਪਾਰਟਮੈਂਟ ਦੇ ਵਿੱਚ ਬੜੀ ਕੁਰੱਪਸ਼ਨ ਹੈ ਪਰ ਮੈਂ ਪੁਲਿਸ ਡੀਪਾਰਟਮੈਂਟ ਨੂੰ ਬੁਰਾ ਨਹੀਂ ਕਹਿਣਾ ਚਾਹੁੰਦਾ। ਪੁਲਿਸ ਡੀਪਾਰਟਮੈਂਟ ਵਿਚ ਇਸ ਤਰੀਕੇ ਨਾਲ ਪੋਸਟਾਂ ਵਧਾ ਕੇ ਤਿੰਨ ਡੀ.ਜੀ.ਪੀ. ਦੀਆਂ ਪੋਸਟਾਂ ਬਣਾ ਦਿੱਤੀਆਂ ਗਈਆਂ ਹਨ। ਪਹਿਲਾਂ ਇੱਥੇ ਇੱਕ ਪੋਸਟ ਹੁੰਦੀ ਸੀ। ਜਿੱਥੇ ਪਹਿਲਾਂ ਪੰਜਾਬ ਵਿੱਚ ਆਈ.ਜੀ. ਦੀ ਇਕ ਪੋਸਟ ਹੁੰਦੀ ਸੀ ਉਥੇ ਅੱਜ 8 ਪੋਸਟਾਂ ਹਨ। ਪਹਿਲਾਂ ਇੱਕ ਜ਼ਿਲ੍ਹੇ ਦੇ ਅੰਦਰ ਇੱਕ ਐਸ.ਪੀ. ਹੁੰਦਾ ਸੀ ਉਥੇ ਅੱਜ ਇੱਕ ਐਸ.ਐਸ.ਪੀ. ਔਰ ਐਸ.ਪੀ. ਹਨ।

ਏਸੇ ਤਰ੍ਹਾਂ ਸਬ ਡਵੀਜ਼ਨ ਦੇ ਵਿੱਚ ਤਿਨ ਤਿੰਨ ਡੀ.ਐਸ.ਪੀ. ਰਖੇ ਹੋਏ ਹਨ। ਇੱਕ ਇੱਕ ਪੁਲਿਸ ਥਾਣੇ ਦੇ ਅੰਦਰ ਇੰਸਪੈਕਟਰ ਔਰ ਏ.ਐਸ.ਆਈ. ਲਾਏ ਹੋਏ ਹਨ। ਜਿਸ ਨਾਲ ਕਿ ਖ਼ਰਚਾ ਬਹੁਤ ਵੱਧ ਗਿਆ ਹੈ। ਪਹਿਲਾਂ ਇਹ ਬਜਟ 37 ਕਰੋੜ ਰੁਪਏ ਕਿਸੇ ਵੇਲੇ ਹੁੰਦਾ ਸੀ ਹੁਣ ਇਹ ਵੱਧ ਕੇ 8 ਗੁਣਾਂ ਹੋ ਗਿਆ ਹੈ ਭਾਵ 264 ਕਰੋੜ ਰੁਪਏ ਤੱਕ ਜਾ ਪਹੁੰਚਿਆ ਹੈ। ਬਾਵਜੂਦ ਇਸ ਗੱਲ ਦੇ ਲੋਕੀ ਫਿਰ ਵੀ ਆਪਣੇ ਆਪ ਨੂੰ ਸੁਰੱਖਿਅਤ ਮਹਿਸੂਸ ਨਹੀਂ ਕਰ ਰਹੇ। ਅਗਰ ਕਿਸੇ ਦੇ ਘਰ ਦਾ ਕੋਈ ਜੀਅ ਸ਼ਾਮ ਨੂੰ ਸੱਤ ਵਜੇ ਤੱਕ ਘਰ ਨਾ ਪਹੁੰਚੇ ਤਾਂ ਘਰ ਵਾਲਿਆਂ ਨੂੰ ਪੂਰੀ ਨੀਂਦ ਨਹੀਂ ਆਉਂਦੀ ਔਰ ਕੋਈ ਵੀ ਆਦਮੀ ਸੱਤ ਵਜੇ ਤੋਂ ਬਾਅਦ ਘਰੋਂ ਬਾਹਰ ਜਾਣਾ ਪਸੰਦ ਨਹੀਂ ਕਰਦਾ। ਇਸ ਤੋਂ ਇਲਾਵਾ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਕੋਈ ਅੱਜ

ਪਹਿਲੇ ਨੰਬਰ ਤੇ ਮਹਿਕਮਾ ਹੈ ਤਾਂ ਉਹ ਹੈ ਫੂਡ ਐਂਡ ਸਪਲਾਈਜ਼ ਦਾ ਮਹਿਕਮਾ। ਮੇਰਾ ਇਲਾਕਾ ਆਨੰਦਪੁਰ ਸਾਹਿਬ ਹੈ। ਸਪੀਕਰ ਸਾਹਿਬ, ਮੈਂ ਇੱਕ ਆਈਟਮ ਮਿੱਟੀ ਦੇ ਤੇਲ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਜਿੱਥੇ ਕਨਜ਼ੰਪਸ਼ਨ ਸਾਰੇ ਜ਼ਿਲ੍ਹੇ ਦੇ ਵਿੱਚ 82 ਲੱਖ ਦੀ ਹੈ ਉਥੇ ਉਸ ਜ਼ਿਲ੍ਹੇ ਲਈ 1.76 ਹਜ਼ਾਰ ਕਿਲੋ ਲਿਟਰ ਮਿੱਟੀ ਦਾ ਤੇਲ ਅਲਾਟ ਕੀਤਾ ਜਾਂਦਾ ਹੈ। ਇਸਦੇ ਵਿੱਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਤੇਲ ਦਾ ਡੀਪੂ ਜਿਹੜਾ ਹੈ, ਡਿਸਟ੍ਰਿਕਟ ਹੋਲ ਸੇਲ ਲਾਇਸੈਂਸ ਹੋਲਡਰ ਜਿਹੜੇ ਹਨ, ਨੂਰਪੁਰ ਬੇਦੀ ਤਹਿਸੀਲ ਸਬੰਧੀ ਮੇਰੇ ਕੋਲ ਸਹੀ ਫੈਕਟਸ ਐਂਡ ਫਿਗਰਜ਼ ਹਨ, ਉਥੇ ਜਿਹੜੇ ਚਾਰ ਡਿਸਟਰੀਬਿਊਟਰਜ਼ ਹਨ, ਉਹ ਪੈਟਰੋਲ ਪੰਪਾਂ ਦੇ ਮਾਲਕ ਹਨ। ਇਹ ਮਿੱਟੀ ਦਾ ਤੇਲ ਪੈਟਰੋਲ ਦੇ ਵਿੱਚ ਮਿਲਾ ਦਿੰਦੇ ਹਨ। ਛੋਲਿਆਂ ਦੀ ਰਾਖੀ, ਬੱਕਰੀ ਬਠਾ ਕੇ ਫੇਰ ਕੀ ਲੱਭਦੇ ਹੋ। ਮਿੱਟੀ ਦਾ ਤੇਲ ਢਾਈ, ਤਿੰਨ ਰੁਪਏ ਲਿਟਰ ਹੁੰਦਾ ਹੈ ਜਦ ਕਿ ਪੈਟਰੋਲ 15 ਰੁਪਏ ਲਿਟਰ ਹੈ। ਅਜਿਹਾ ਕਰਨ ਨਾਲ ਉਹ ਲੋਕਾਂ ਦੀ ਮਸ਼ੀਨਰੀ, ਜ਼ਿਮੀਂਦਾਰਾਂ ਦੇ ਟਰੈਕਟਰ, ਸਕੂਟਰ, ਬੱਸਾਂ, ਟਰੱਕ ਆਦਿ ਜੋ ਹਨ ਉਹ ਛੇ ਮਹੀਨੇ ਦੇ ਅੰਦਰ ਅੰਦਰ ਖਰਾਬ ਕੀਤੇ ਜਾ ਰਹੇ ਹਨ। ਮੇਰੇ ਆਪਣੇ ਹਲਕੇ ਵਿੱਚ ਮੈਨੂੰ ਪਤਾ ਹੈ ਕਿ ਕਿਸ ਤਰ੍ਹਾਂ ਰੇਟ ਤਹਿ ਕੀਤਾ ਜਾਂਦਾ ਹੈ। ਜਿੱਥੇ ਸਿਰਫ 33 ਹਜ਼ਾਰ ਕਿਲੋ ਲਿਟਰ ਦੀ ਕਨਜ਼ੰਪਸ਼ਨ ਹੈ, ਉਸ ਦੇ ਅਗੇਨਸਟ 1.87 ਕਿਲੋ ਲੀਟਰ ਤੇਲ ਸਰਕਾਰੀ ਕਾਗਜ਼ਾਂ ਦੇ ਵਿੱਚ ਐਲੋਕੇਟ ਕੀਤਾ ਜਾਂਦਾ ਹੈ ਔਰ ਪਿੰਡਾਂ ਦੇ ਡੀਪੂਆਂ ਨੂੰ ਮਿੱਟੀ ਦਾ ਤੇਲ ਜਾਰੀ ਹੋਇਆ ਸ਼ੋਅ ਕੀਤਾ ਜਾਂਦਾ ਹੈ ਔਰ ਬਿੱਲ ਵੀ ਕੱਟੇ ਜਾਂਦੇ ਹਨ ਪਰ ਲੋਕਾਂ ਨੂੰ ਤੇਲ ਪੂਰਾ ਨਹੀਂ ਮਿਲਦਾ। ਜਿਹੜਾ ਮਿੱਟੀ ਦੇ ਤੇਲ ਦਾ ਕੋਟਾ ਬਚਦਾ ਹੈ ਜੋ ਸੜਕਾਂ ਉਤੇ ਪ੍ਰੀਮਿਕਸ ਪੈਂਦੀ ਹੈ ਉਹ ਕਾਲੇ ਤੇਲ ਵਿੱਚ ਮਿਲਾਇਆ ਜਾਂਦਾ ਹੈ। ਲੁਧਿਆਣੇ ਜਾਂ ਬਾਹਰ ਦੇ ਸ਼ਹਿਰਾਂ ਵਿੱਚ ਮਸ਼ੀਨਰੀ ਨੂੰ ਠੀਕ ਕਰਨ ਵਾਸਤੇ 10-12 ਰੁਪਏ ਲਿਟਰ ਦੇ ਹਿਸਾਬ ਨਾਲ ਵੇਚਿਆ ਜਾਂਦਾ ਹੈ। ਡੀਪੂ ਹੋਲਡਰਜ਼ ਨੂੰ ਸਿਰਫ 12 ਪੈਸੇ ਪ੍ਰਤੀ ਲਿਟਰ ਕਮਿਸ਼ਨ ਹੈ, ਕੁਝ ਇਨਸਪੈਕਟਰੀ ਸਟਾਫ ਹੈ ਉਹ ਵੀ 12 ਪੈਸੇ ਪ੍ਰਤੀ ਲਿਟਰ ਦੇ ਹਿਸਾਬ ਨਾਲ ਲੈਂਦੇ ਹਨ। ਏ.ਐਫ.ਐਸ.ਓ. ਨੂੰ 10 ਪੈਸੇ ਦੇ ਹਿਸਾਬ ਨਾਲ ਕਮਿਸ਼ਨ ਮਿਲਦਾ ਹੈ। ਡੀ.ਐਸ.ਐਫ.ਓ. ਨੂੰ ਇੱਕ ਮਹੀਨੇ ਦੇ ਵਿੱਚ 58,000/- ਰੁਪਏ ਪ੍ਰਤੀ ਮਹੀਨਾ ਦੇ ਹਿਸਾਬ ਨਾਲ ਆਮਦਨ ਹੈ ਕੇਵਲ ਮਿੱਟੀ ਦੇ ਤੇਲ ਵਿਚੋਂ। ਆਨੰਦਪੁਰ ਤਹਿਸੀਲ ਵਿੱਚ ਅਗਰ ਇਹ ਹਾਲ ਹੈ ਤਾਂ ਸਾਰੇ ਪੰਜਾਬ ਵਿੱਚ ਤਾਂ ਬਹੁਤ ਵੱਡਾ ਘਪਲਾ ਹੋ ਰਿਹਾ ਹੈ। ਮੈਂ ਇਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਸ੍ਰੀ ਬਰੋਕਾ ਜੀ, ਐਡਵਾਈਜ਼ਰ ਟੂ ਗਵਰਨਰ ਜੀ ਨੂੰ ਇਨਕੁਆਰੀ ਵਾਸਤੇ ਕਿਹਾ ਸੀ। ਉਨ੍ਹਾਂ ਨੇ ਜਾਇੰਟ ਸਕੱਤਰ ਦੇ ਪੱਧਰ ਦੇ ਇਕ ਆਈ.ਏ.ਐਸ. ਅਧਿਕਾਰੀ ਸ੍ਰੀ ਆਰ.ਸੀ. ਰਾਹੁਲ ਨੂੰ ਇਨਕੁਆਰੀ ਵਾਸਤੇ ਲਾਇਆ ਸੀ। ਉਨ੍ਹਾਂ ਨੇ ਰੋਪੜ ਜ਼ਿਲ੍ਹੇ ਵਿੱਚ ਜਾ ਕੇ ਸੱਭ ਕੁਝ ਦੇਖਿਆ ਅਤੇ ਇਨਕੁਆਰੀ ਕੀਤੀ ਸੀ। ਮੈਂ ਇਹ ਦੱਸ ਦਿਆਂ ਕਿ ਇਕੱਲੇ ਰੋਪੜ ਜ਼ਿਲ੍ਹੇ ਦੇ ਵਿੱਚ ਹਰ ਮਹੀਨੇ 5 ਕਰੋੜ ਰੁਪਏ ਦਾ ਮਿੱਟੀ ਦਾ ਤੇਲ ਬਲੈਕ ਕਰਕੇ ਮਹਿਕਮਾ ਫੂਡ ਐਂਡ ਸਪਲਾਈ ਵੱਲੋਂ ਪੰਜਾਬ ਸਰਕਾਰ ਨੂੰ ਚੂਨਾ ਲਗਾਇਆ ਜਾ ਰਿਹਾ ਹੈ। ਉਨ੍ਹਾਂ ਘਨੌਲੀ ਦੇ ਚਾਰ ਡਿਸਟਰੀਬਿਊਟਰਾਂ ਦੇ ਖਿਲਾਫ ਕੇਸ ਰਜਿਸਟਰ ਕਰਾਏ ਸੀ ਅੰਤੇ ਉਨ੍ਹਾਂ ਡਿਪੂਆਂ ਤੇ ਪਾਬੰਦੀ ਲਗਾ ਦਿੱਤੀ ਸੀ ਅਤੇ ਉਨ੍ਹਾਂ ਦੇ ਡਿਪੂ ਕੈਂਸਲ ਕਰ ਦਿੱਤੇ ਗਏ ਸਨ। ਫਿਰ ਮਹਿਕਮੇ ਦਾ ਇਕ ਹੋਰ ਅਫਸਰ ਜਿਹੜਾ ਕਿ

[ਸ਼੍ਰੀ ਰਮੇਸ਼ ਦੱਤ]

ਪਰੋਮੋਟ ਹੋਇਆ ਸੀ, ਡਾਇਰੈਕਟਰ, ਫੂਡ ਐਂਡ ਸਪਲਾਈ, ਉਸਨੇ ਇਕ ਆਈ.ਏ.ਐਸ. ਅਫਸਰ ਦੁਆਰਾ ਕੀਤੀ ਹੋਈ ਇਨਕੁਆਰੀ ਨੂੰ ਰੀ-ਓਪਨ ਕਰ ਦਿੱਤਾ ਅਤੇ ਇਕ ਡਿਪਟੀ ਡਾਇਰੈਕਟਰ ਨੂੰ ਇਸ ਵਾਸਤੇ ਲਗਾ ਦਿੱਤਾ ਅਤੇ ਉਸ ਅਧਿਕਾਰੀ ਨੇ ਉਨ੍ਹਾਂ ਦੀ ਪਹਿਲੀ ਇਨਕੁਆਰੀ ਨੂੰ ਬਿਲਕੁਲ ਠੀਕ ਕਰ ਦਿੱਤਾ ਅਤੇ ਇਸ ਤਰ੍ਹਾਂ ਫਿਰ ਉਨ੍ਹਾਂ ਡਿਪੂਆਂ ਦੀ ਸਪਲਾਈ ਬਹਾਲ ਕਰ ਦਿੱਤੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਕ ਆਈ. ਏ. ਐਸ. ਦੀ ਪੱਧਰ ਦੇ ਅਫਸਰ ਦੁਆਰਾ ਕੀਤੀ ਗਈ ਇਨਕੁਆਰੀ ਨੂੰ ਦੁਬਾਰਾ ਰੀ-ਓਪਨ ਕਰਨ ਦਾ ਕੋਈ ਮਤਲਬ ਨਹੀਂ ਜਾਪਦਾ । ਸਪੀਕਰ ਸਾਹਿਬ, ਫੂਡ ਐਂਡ ਸਪਲਾਈ ਮਹਿਕਮੇ ਦੇ ਮੰਤਰੀ ਜੀ ਬੈਠੇ ਨਹੀਂ ਹਨ ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਬਲਿਕ ਡਿਸਟਰੀਬਿਊਸ਼ਨ ਦਾ ਕੀ ਹਾਲ ਹੈ । ਮੇਰੇ ਕੋਲ ਸਾਰੀ ਰਿਪੋਰਟ ਹੈ ਮੈਂ ਪੜ੍ਹ ਕੇ ਦੱਸਣਾ ਚਾਹੁੰਦਾ ਹਾਂ । ਸਾਲ 1989 ਦੇ ਅੰਦਰ ਨੂਰਪੁਰਬੇਦੀ ਦੇ ਮਿੱਟੀ ਦੇ ਤੇਲ ਦੇ ਡਿਸਟਰੀਬਿਊਟਰ ਦੀ ਲੋਕਾਂ ਨੇ ਕੰਪਲੇਂਟ ਕੀਤੀ ਅਤੇ ਉਸ ਦੀ ਮਹਿਕਮੇ ਦੇ ਡੀ.ਐਫ.ਐਸ.ਓ. ਨੇ ਇਨਕੁਆਰੀ ਕਰਕੇ ਉਸ ਉਤੇ 22 ਐਲੀਗੇਸ਼ਨ ਸਾਬਤ ਕੀਤੇ । ਕਾਰਡ ਨੰ. 112, ਲੜੀ ਨੰ: 76679 ਦੇ ਕੇਵਲ ਦੋ ਮੈਂਬਰ ਹਨ । ਪ੍ਰੰਤੂ ਡਿਪੂ ਹੋਲਡਰ ਨੇ ਆਪਣੇ ਰਜਿਸਟਰ ਵਿੱਚ ਲੜੀ ਨੰ: 18 ਉਤੇ 20 ਮੈਂਬਰਾਂ ਦਾ ਰਾਸ਼ਨ ਦਿੱਤਾ ਦਿਖਾਇਆ ਹੈ । ਇਸ ਤਰੀਕੇ ਨਾਲ ਉਸ ਉਤੇ 22 ਐਲੀਗੇਸ਼ਨ ਸਾਬਤ ਹੋਏ ਹਨ । ਮੈਂ ਇਹ ਗੱਲ ਦੱਸ ਸਕਦਾ ਹਾਂ ਕਿ ਲੜੀ ਨੰ 311 ਤੋਂ ਲੈ ਕੇ 644 ਤੱਕ ਜਿੰਨੇ ਵੀ ਕਾਰਡਾਂ ਦੀ ਰਜਿਸਟਰੇਸ਼ਨ ਕੀਤੀ ਹੋਈ ਹੈ, ਉਹ ਸਾਰੇ ਦੇ ਸਾਰੇ ਰਾਸ਼ਨ ਕਾਰਡ ਜਾਅਲੀ ਹਨ ਅਤੇ ਬਹੁਤ ਸਾਰੇ ਅਸਲੀ ਰਾਸ਼ਨ ਕਾਰਡ ਵਾਲਿਆਂ ਨੂੰ ਖੰਡ ਨਹੀਂ ਮਿਲਦੀ । ਇਸ ਸੱਭ ਕੁਝ ਦੇ ਬਾਵਜੂਦ ਉਹ ਡਿਪੂ ਚਲ ਰਿਹਾ ਹੈ । ਬੇਸ਼ਕ ਉਸਦੇ ਖਿਲਾਫ ਇਨਕੁਆਰੀ ਵੀ ਹੋਈ ਹੈ । ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਨੂੰ ਉਸਦੀ ਕੁਆਲੀਫਿਕੇਸ਼ਨ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਉਹ ਬਿਲਕੁਲ ਅਨਪੜ੍ਹ ਹੈ । ਇਕ ਪਰਿਵਾਰ ਦੇ ਅਲਹਿਦਾ ਅਲਹਿਦਾ ਨਾਵਾਂ ਉਤੇ 3-4 ਡਿਪੂ ਲਏ ਗਏ ਹਨ । ਉਸ ਦੇ ਖਿਲਾਫ ਰਿਪੋਰਟ ਨੰ. 89/198 ਮਿਤੀ 26-9-89 ਰਾਹੀਂ ਰਿਪੋਰਟ ਦਿੱਤੀ ਗਈ । ਡੀ. ਸੀ. ਦੇ ਦਰਬਾਰ ਵੀ ਲਗਦੇ ਰਹੇ ਹਨ । ਉਥੇ ਵੀ ਇਹ ਮਾਮਲਾ ਉਠਾਇਆ ਗਿਆ ਹੈ । ਪਰ ਅੱਜ ਤੱਕ ਉਸ ਡਿਪੂ ਹੋਲਡਰ ਦੇ ਖਿਲਾਫ ਕੋਈ ਵੀ ਕਾਰਵਾਈ ਨਹੀਂ ਹੋਈ ਅਤੇ ਉਹ ਉਸੇ ਤਰੀਕੇ ਨਾਲ ਹੀ ਡਿਪੂ ਚਲਾ ਰਿਹਾ ਹੈ । ਕੀ ਸਰਕਾਰ, ਇਸ ਬਾਰੇ ਕੁਝ ਕਰੇਗੀ । ਮਾਨਯੋਗ ਸਪੀਕਰ ਸਾਹਿਬ, ਪੰਜਾਬ ਦੇ ਬਜਟ ਦੇ ਬਾਰੇ ਗੱਲ ਆਈ ਹੈ । ਬੜੀਆਂ ਬੜੀਆਂ ਗੱਲਾਂ ਕੀਤੀਆਂ ਹਨ ਕਿ ਅਸੀਂ ਸਵੈ-ਰੁਜ਼ਗਾਰ ਦੇ ਮੌਕੇ ਪੈਦਾ ਕਰਨ ਲਈ ਲੋਨ ਦੇਵਾਂਗੇ ਤਾਂ ਜੋ ਉਹ ਨੌਜਵਾਨ ਆਪਣਾ ਰੁਜ਼ਗਾਰ ਚਲਾ ਸਕਣ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰੀਕੇ ਨਾਲ ਅਨ-ਇੰਪਲਾਇਮੈਂਟ ਲੋਨ ਸੈਂਕਸ਼ਨ ਹੁੰਦਾ ਹੈ ? ਇੰਡਸਟਰੀ ਡਿਪਾਰਟਮੈਂਟ ਕਿਸ ਤਰੀਕੇ ਨਾਲ ਫ਼ਾਰਮ ਭਰਨ ਤੋਂ ਲੈ ਕੇ ਫ਼ਾਰਮ ਨਿਕਲਣ ਤੱਕ, ਇੰਟਰਵਿਊ ਤੱਕ ਪੜ੍ਹੇ-ਲਿਖੇ ਨੌਜਵਾਨਾਂ ਪਾਸੋਂ ਪੈਸੇ ਬਟੋਰੇ ਜਾਂਦੇ ਹਨ ਅਤੇ ਫਿਰ ਉਨ੍ਹਾਂ ਨੂੰ ਬੈਂਕ ਮੈਨੇਜਰਾਂ ਦੇ ਰਹਿਮ ਤੇ ਛੱਡ ਦਿੱਤਾ ਜਾਂਦਾ ਹੈ । ਬੈਂਕ ਵਾਲਿਆਂ ਅੱਗੇ ਵੰਡ ਹੁੰਦੀ ਹੈ ਕਿ ਆਹ ਕੇਸ ਪੰਜਾਬ ਅਤੇ ਸਿੰਧ ਬੈਂਕ ਕੋਲ ਹਨ ਅਤੇ ਆਹ ਸਟੇਟ ਬੈਂਕ ਆਫ ਪਟਿਆਲਾ ਕੋਲ ਹਨ । ਉਹ ਕਹਿੰਦੇ ਹਨ ਕਿ ਲੋਨ ਤਾਂ ਹੀ ਮਿਲੇਗਾ ਜੇਕਰ ਉਨ੍ਹਾਂ ਨੂੰ ਵੀ ਕੁਝ ਮਿਲੇਗਾ । ਉਨ੍ਹਾਂ ਦੀ

ਮਰਜ਼ੀ ਹੈ ਲੋਨ ਦੇਣ ਜਾਂ ਨਾ ਦੇਣ । ਫਿਰ ਇਹ ਲੋਨ ਦੀ ਰਕਮ ਇੰਨੀ ਘੱਟ ਹੁੰਦੀ ਹੈ ਕਿ ਅੱਜ ਜੇ ਕਿਸੇ ਦੁਕਾਨਦਾਰ ਨੂੰ ਕਿਹਾ ਜਾਵੇ ਕਿ ਤੂੰ 10,000 ਰੁਪਏ ਲੈ ਕੇ ਕੰਮ ਖੋਲ੍ਹ ਲੈ ਤਾਂ ਮੈਂ ਸਮਝਦਾ ਹਾਂ ਕਿ ਦਸ ਹਜ਼ਾਰ ਜਾਂ ਪੰਦਰਾਂ ਹਜ਼ਾਰ ਨਾਲ ਕਿੰਨਾ ਕੁ ਕੰਮ ਖੋਲ੍ਹਿਆ ਜਾ ਸਕਦਾ ਹੈ । ਇਸੇ ਹੀ ਤਰ੍ਹਾਂ ਜੇ ਕਿਸੇ ਆਈ. ਟੀ. ਆਈ. ਪਾਸ ਵਾਲੇ ਨੂੰ 35,000/- ਰੁਪਏ ਅਤੇ ਫਾਰਮੇਸੀ ਡਿਪਲੋਮਾ ਵਾਲੇ ਨੂੰ 25,000/- ਰੁਪਏ ਲੋਨ ਦਿੱਤਾ ਜਾਵੇ ਤਾਂ ਉਹ ਆਪਣਾ ਗੁਜ਼ਾਰਾ ਕਿਸ ਤਰ੍ਹਾਂ ਚਲਾ ਸਕਦੇ ਹਨ । ਇਸ ਲਈ ਉਨ੍ਹਾਂ ਨੂੰ ਕੋਈ ਥਰਡ ਡਿਗਰੀ ਮੈਥਡ ਅਪਨਾਉਣਾ ਪੈਂਦਾ ਹੈ ।

ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਪੰਜਾਬ ਸਰਕਾਰ ਨੂੰ ਸੁਝਾਅ ਦੇਣਾ ਚਾਹੁੰਦਾ ਹਾਂ ਕਿ ਜਿਹੜੇ ਵੀ ਲੋਨ ਕੇਸ ਮੈਰਿਟ ਦੇ ਆਧਾਰ ਤੇ, ਲੋਨ ਕਮੇਟੀ ਰਿਕਮੈਂਡ ਕਰਕੇ, ਕਿਸੇ ਵੀ ਬੈਂਕ ਨੂੰ ਭੇਜਦੀ ਹੈ ਤਾਂ ਬੈਂਕ ਮੈਨੇਜਰ ਤੇ ਇਹ ਬਾਈਡਿੰਗ ਹੋਣੀ ਚਾਹੀਦੀ ਹੈ ਕਿ ਉਹ ਲੋਨ ਕੇਸ ਇੱਕ ਮਹੀਨੇ ਦੇ ਅੰਦਰ-ਅੰਦਰ ਸਾਰੀਆਂ ਫਾਰਮੈਲਟੀਜ਼ ਪੂਰੀਆਂ ਕਰਕੇ ਮੰਜ਼ੂਰ ਕਰੇ । ਮੈਂ ਇਹ ਵੀ ਸੁਝਾਅ ਦੇਣਾ ਚਾਹੁੰਦਾ ਹਾਂ ਕਿ ਜਿਹੜੀ ਲੋਨ ਦੀ ਰਕਮ ਹੈ ਇਹ ਛੋਟੇ ਉਦਯੋਗਿਕ ਯੂਨਿਟਾਂ ਅਤੇ ਹੋਰ ਬਿਜ਼ਨੈਸ ਖੋਲ੍ਹਣ ਲਈ ਘੱਟੋ ਘੱਟ ਇਕ ਲੱਖ ਰੁਪਿਆ ਹੋਣੀ ਚਾਹੀਦੀ ਹੈ ਔਰ ਸਰਕਾਰ ਨੂੰ ਸਵੈ-ਰੋਜ਼ਗਾਰ ਲਈ ਘੱਟੋ ਘੱਟ ਇੱਕ ਲੱਖ ਰੁਪਿਆ ਕਰਜ਼ਾ ਦੇਣਾ ਚਾਹੀਦਾ ਹੈ । ਇਸ ਤੋਂ ਉਪਰੰਤ ਮੈਂ ਕੋਆਪਰੇਟਿਵ ਵਿਭਾਗ ਦੀ ਗੱਲ ਕਰਦਾ ਹਾਂ । ਇਸ ਸਦਨ ਵਿੱਚ ਕੋਆਪਰੇਟਿਵ ਮੰਤਰੀ ਜੀ ਮੌਜੂਦ ਹਨ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਨੇ ਨਾਅਰਾ ਲਗਾਇਆ ਸੀ ਕਿ 10,000/- ਰੁਪਏ ਤੱਕ ਦੇ ਕਰਜ਼ੇ ਮੁਆਫ ਕੀਤੇ ਜਾਣਗੇ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਸਕੀਮ ਉਸ ਵੇਲੇ ਦੇ ਸਰਕਾਰੀ ਅਫਸਰਾਂ ਨੇ ਬਣਾਈ ਉਸਦੇ ਵਿਚ ਉਨ੍ਹਾਂ ਲੋਕਾਂ ਦੇ ਲੋਨ ਮੁਆਫ਼ ਕੀਤੇ ਗਏ ਜਿਨ੍ਹਾਂ ਨੇ 1978 ਤੱਕ ਕਦੇ ਵੀ ਕਰਜ਼ਾ ਵਾਪਸ ਨਹੀਂ ਕੀਤਾ ਅਤੇ ਜਿਹੜੇ ਲੋਕ ਸਰਕਾਰੀ ਹਦਾਇਤਾਂ ਦੀ ਪਾਲਣਾ ਕਰਦੇ ਹੋਏ ਕਰਜ਼ਾ ਵਾਪਸ ਕਰਦੇ ਰਹੇ ਉਨ੍ਹਾਂ ਨੂੰ ਇਸ ਦਾ ਕੋਈ ਲਾਭ ਨਹੀਂ ਦਿੱਤਾ ਗਿਆ । ਮੈਨੂੰ ਪਤਾ ਹੈ ਕਿ ਹੁਣ ਕਰਜ਼ੇ ਵਸੂਲ ਕਰਨੇ ਇਤਨੇ ਆਸਾਨ ਨਹੀਂ ਕਿਉਂਕਿ ਲੋਕਾਂ ਨੂੰ ਲਗਦਾ ਹੈ ਕਿ ਕਰਜ਼ੇ ਉਨ੍ਹਾਂ ਲੋਕਾਂ ਦੇ ਹੀ ਮੁਆਫ ਹੋਣੇ ਹਨ ਜਿਹੜੇ ਅਦਾ ਨਹੀਂ ਕਰਦੇ ਅਤੇ ਸਾਲ 1988 ਤੋਂ ਬਾਅਦ ਬਹੁਤ ਸਾਰੇ ਕਰਜ਼ੇ ਇਸੇ ਕਰਕੇ ਲੋਕਾਂ ਵਲੋਂ ਸ਼ਾਇਦ ਵਾਪਸ ਨਹੀਂ ਕੀਤੇ ਗਏ ਕਿ ਸ਼ਾਇਦ ਸਾਡੇ ਕਰਜ਼ੇ ਮੁਆਫ ਹੋ ਜਾਣ । ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਜੇ ਸਰਕਾਰ ਕਰਜ਼ਿਆਂ ਦੀ ਵਾਪਸੀ ਚਾਹੁੰਦੀ ਹੈ ਤਾਂ ਉਨ੍ਹਾਂ ਦੇ ਕਰਜ਼ੇ ਬੇਸ਼ਕ ਮੁਆਫ ਨਾ ਕਰੇ ਪਰ ਘੱਟੋ ਘੱਟ ਉਨ੍ਹਾਂ ਦਾ ਸਾਲ 1988 ਤੋਂ 1992 ਤੱਕ ਦਾ ਬਣਦਾ ਵਿਆਜ ਮੁਆਫ ਕਰ ਦੇਵੇ ਤਾਂ ਕਿ ਉਹ ਕਰਜ਼ੇ ਵਾਪਸ ਕੀਤੇ ਜਾ ਸਕਣ । ਇਸੇ ਤਰ੍ਹਾਂ ਕੋਆਪਰੇਟਿਵ ਮਹਿਕਮੇ ਦੀਆਂ ਹੋਰ ਵੀ ਕਈ ਮੰਗਾਂ ਹਨ, ਉਨ੍ਹਾਂ ਬਾਰੇ ਵੀ ਗੱਲ ਕਰਾਂਗਾ ।

ਇਸ ਤਰ੍ਹਾਂ ਪਲੈਨਿੰਗ ਬੋਰਡਾਂ ਦੀ ਗੱਲ ਹੈ ਕਿ ਪਲੈਨਿੰਗ ਬੋਰਡਾਂ ਨੂੰ ਪਾਵਰਾਂ ਦਿੱਤੀਆਂ ਜਾ ਰਹੀਆਂ ਹਨ । ਪਲੈਨਿੰਗ ਬੋਰਡਾਂ ਵਿੱਚ ਪਹਿਲਾਂ ਪਿੰਡਪੰਚਾਇਤਾਂ ਅਤੇ ਬਲਾਕ ਸੰਮਤੀਆਂ ਵਿਚੋਂ ਚਾਰ ਚਾਰ ਮੈਂਬਰ ਲਏ ਜਾਂਦੇ ਸਨ, ਹੁਣ ਉਹ ਬੋਰਡ ਤੋੜ

[ਸ਼੍ਰੀ ਰਮੇਸ਼ ਦੱਤ]

ਦਿੱਤੇ ਗਏ ਹਨ । ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਪਲੈਨਿੰਗ ਬੋਰਡਾਂ ਵਿੱਚ ਪਿੰਡਾਂ ਦੇ ਚੰਗੇ ਰਸੂਖ ਦੇ ਚਾਰ ਚਾਰ ਬੰਦੇ ਜ਼ਰੂਰ ਲਏ ਜਾਣੇ ਚਾਹੀਦੇ ਹਨ ਕਿਉਂਕਿ ਕਾਫੀ ਸਮੇਂ ਤੋਂ ਬਲਾਕ ਸੰਮਤੀਆਂ ਆਦਿ ਦੀਆਂ ਚੋਣਾਂ ਨਹੀਂ ਹੋਈਆਂ ਅਤੇ ਇੱਕ ਸਾਲ ਹੀ ਇਨ੍ਹਾਂ ਚਾਰ ਚਾਰ ਮੈਂਬਰਾਂ ਨੂੰ ਸ਼ਾਮਿਲ ਕੀਤਾ ਹੈ ਅਤੇ ਅਗਲੇ ਸਾਲ ਹੀ ਬਯੂਰੋਕਰੇਸੀ ਨੇ ਇਸ ਸਾਰੇ ਢਾਂਚੇ ਨੂੰ ਬਦਲ ਕੇ ਰੱਖ ਦਿੱਤਾ ਹੈ । ਇਸ ਸਬੰਧ ਵਿੱਚ ਮੇਰਾ ਤਜ਼ਰਬਾ ਹੈ ਕਿ ਜਿਨ੍ਹਾਂ ਲੋਕਾਂ ਨੂੰ ਇੱਕ ਇੱਕ ਲੱਖ ਰੁਪਿਆ ਸਕੂਲਾਂ ਦੀ ਬਿਲਡਿੰਗਾਂ ਬਣਾਉਣ ਲਈ ਖ਼ਰਚ ਕਰਨ ਲਈ ਦਿੱਤਾ ਗਿਆ ਸੀ, ਉਹ ਪਿੰਡਾਂ ਦੇ ਅਸਰ-ਰਸੂਖ ਵਾਲੇ ਬੰਦਿਆਂ ਨੇ 80-80 ਹਜ਼ਾਰ ਰੁਪਏ ਵਿੱਚ ਤਿਆਰ ਕਰਵਾਈਆਂ ਹਨ ਅਤੇ ਇਸੇ ਤਰ੍ਹਾਂ ਜਿਹੜੀਆਂ ਸਾਇੰਸ ਲੈਬਾਰਟਰੀਆਂ ਲਈ ਡੇਢ-ਡੇਢ ਲੱਖ ਰੁਪਏ ਦੇ ਤਖਮੀਨੇ ਤਿਆਰ ਕੀਤੇ ਗਏ ਸਨ ਉਹ ਸਿਰਫ 75-75 ਹਜ਼ਾਰ ਰੁਪਏ ਵਿੱਚ ਮੁਕੰਮਲ ਕੀਤੀਆਂ ਗਈਆਂ ਹਨ, ਜੇ ਕੋਈ ਵੇਖਣੀਆਂ ਚਾਹੇ ਤਾਂ ਮੈਂ ਵਿਖਾ ਵੀ ਸਕਦਾ ਹਾਂ । ਇਸ ਲਈ ਮੈਂ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਜੇਕਰ ਸਰਕਾਰੀ ਪੈਸਾ ਠੀਕ ਢੰਗ ਨਾਲ ਇਸਤੇਮਾਲ ਕਰਨਾ ਹੈ ਤਾਂ ਪਿੰਡ ਦੇ ਲੋਕਾਂ ਨੂੰ ਵੀ ਪੂਰੀ ਨੁਮਾਇੰਦਗੀ ਮਿਲਣੀ ਚਾਹੀਦੀ ਹੈ । ਸਪੀਕਰ ਸਾਹਿਬ, ਇਸ ਤੋਂ ਅਗਲੀ ਗੱਲ ਜਿਹੜੀ ਹੈ ਉਹ ਮੈਂ ਆਪਣੇ ਰੈਵੇਨਿਊ ਵਿਭਾਗ ਦੇ ਬਾਰੇ ਕਹਿਣੀ ਚਾਹੁੰਦਾ ਹਾਂ । ਇਹ ਕਿਹਾ ਜਾਂਦਾ ਹੈ ਕਿ ਰੈਵਨਿਊ ਦੀ ਜਿਹੜੀ ਆਮਦਨ ਹੈ ਉਹ ਬਹੁਤ ਘੱਟ ਗਈ ਹੈ । ਮੈਨੂੰ ਪਤਾ ਹੈ ਕਿ 1978 ਤੋਂ ਪਹਿਲਾਂ ਜਿਸ ਵੇਲੇ ਹੱਕ-ਸ਼ੁਫ਼ੇ ਦਾ ਕਾਨੂੰਨ ਲਾਗੂ ਸੀ ਤਾਂ ਲੋਕ ਖਰੀਦੀ ਗਈ ਜ਼ਮੀਨ ਦੀ ਕੀਮਤ ਤੋਂ ਡੇਢ ਦੋ ਗੁਣਾਂ ਰਕਮ ਦੀ ਰਜਿਸਟਰੀ ਕਰਾਇਆ ਕਰਦੇ ਸਨ ।

ਕੋਈ ਵੀ ਨਾਇਬ ਤਹਿਸੀਲਦਾਰ ਜਾਂ ਜਿਸ ਆਦਮੀ ਦੇ ਕੋਲ ਰਜਿਸਟਰੇਸ਼ਨ ਦੀ ਪਾਵਰ ਹੁੰਦੀ ਸੀ ਕੋਈ ਪੈਸਾ ਨਹੀਂ ਸੀ ਲੈਂਦਾ । ਪਰ ਜਿਹੜਾ ਇਹ ਬਿੱਲ ਖਤਮ ਕੀਤਾ ਗਿਆ ਹੈ ਅਤੇ ਕੀਮਤਾਂ ਮੁਕਰਰ ਕੀਤੀਆਂ ਹਨ ਅਤੇ ਰੇਟ 6% ਦੀ ਬਿਜਾਏ $12\frac{1}{2}$% ਕਰ ਦਿੱਤਾ ਹੈ ਤਾਂ ਇਸ ਨਾਲ ਮੈਂ ਅਰਜ਼ ਕਰਦਾ ਹਾਂ, ਵਿੱਤ ਮੰਤਰੀ ਸਾਹਿਬ ਬੈਠੇ ਹਨ, ਰੈਵੇਨਿਊ ਦਾ ਵੀ ਕੋਈ ਬੰਦਾ ਬੈਠਾ ਹੋਵੇਗਾ, ਮੈਂ ਕਹਿੰਦਾ ਹਾਂ ਕਿ ਰਜਿਸਟਰੀ ਕਰਾਉਣ ਦੇ ਵਿਚ ਜਿਸ ਤਰੀਕੇ ਨਾਲ ਨਾਇਬ ਤਹਿਸੀਲਦਾਰ ਲੋਕਾਂ ਤੋਂ ਪੈਸੇ ਲੁੱਟ ਰਹੇ ਹਨ ਉਸ ਦਾ ਕੋਈ ਹਿਸਾਬ ਨਹੀਂ ਹੈ । ਜਿੰਨੀ ਦੇਰ ਤੱਕ ਉਸ ਨੂੰ ਪੰਜ ਸੌ ਰੁਪਿਆ ਜਾਂ ਹਜ਼ਾਰ ਰੁਪਿਆ ਨਾ ਦਿੱਤਾ ਜਾਵੇ ਉਤਨੀ ਦੇਰ ਉਹ ਰਜਿਸਟਰੀ ਨਹੀਂ ਕਰਦੇ ਅਤੇ ਉਹ ਕਾਗਜ਼ ਪਰ੍ਹਾਂ ਸੁੱਟ ਮਾਰਦੇ ਹਨ ਚਾਹੇ ਉਹ ਰਜਿਸਟਰੀ ਲੱਖ ਦੋ ਲੱਖ ਦੀ ਕਿਉਂ ਨਾ ਹੋਵੇ । ਜਦ ਪੰਜਾਬ ਸਰਕਾਰ ਨੇ ਇਨਸਟਰੱਕਸ਼ਨਜ਼ ਕੀਤੀਆਂ ਹਨ ਅਤੇ ਹਰ ਪਿੰਡ ਦੀ ਜ਼ਮੀਨ ਦਾ ਮੁੱਲ ਪਿੰਡ-ਵਾਈਜ਼ ਫਿਕਸ ਕੀਤਾ ਹੈ ਤਾਂ ਫਿਰ ਰਜਿਸਟਰੀ ਹੋਣ ਵੇਲੇ ਇਨ੍ਹਾਂ ਹਦਾਇਤਾਂ ਦੀ ਵਾਇਉਲੇਸ਼ਨ ਕਿਉਂ ਹੁੰਦੀ ਹੈ ? ਕਰੋੜਾਂ ਰੁਪਏ ਲੁੱਟੇ ਜਾ ਰਹੇ ਹਨ । ਪੰਜਾਬ ਸਰਕਾਰ ਦੀ ਸਿਰਫ ਇਕ ਗਲਤੀ ਨਾਲ ਅੱਜ ਪੰਜਾਬ ਸਰਕਾਰ ਨੂੰ ਕਿੰਨਾ ਘਾਟਾ ਪੈ ਰਿਹਾ ਹੈ । ਇਸ ਤਰ੍ਹਾਂ ਪਟਵਾਰੀ ਅਤੇ ਨਾਇਬ ਤਹਿਸੀਲਦਾਰ ਬਹੁਤ ਕੁਰਪਸ਼ਨ ਕਰਦੇ ਹਨ । ਇਸ ਲਈ ਮੈਂ ਕਹਾਂਗਾ ਕਿ ਕਾਨੂੰਨ ਵਿਚ ਤਬਦੀਲੀ ਲਿਆਉਣ ਦੀ ਕ੍ਰਿਪਾ ਕੀਤੀ ਜਾਵੇ । ਜਿਹੜਾ ਹੱਕ ਸ਼ੁਫ਼ਾ ਹੈ ਉਹ ਪੁੱਤ ਤੱਕ, ਧੀ ਤੱਕ ਹੀ ਰੱਖ ਦਿੱਤਾ ਜਾਵੇ ਤਾਂ ਕਿ ਲੋਕ ਰਜਿਸਟਰੀਆਂ ਕਰਵਾ ਸਕਣ ।

ਨਾਇਬ ਤਹਿਸੀਲਦਾਰ ਅਤੇ ਪਟਵਾਰੀਆਂ ਦੀ ਲੁੱਟ ਖਸੁੱਟ ਤੋਂ ਪਿੰਡਾਂ ਦੇ ਲੋਕਾਂ ਨੂੰ ਕਿਸੇ ਤਰੀਕੇ ਨਾਲ ਬਚਾਇਆ ਜਾਵੇ । ਇਹ ਮੇਰਾ ਸੁਝਾਓ ਹੈ । ਮੈਨੂੰ ਉਮੀਦ ਹੈ ਕਿ ਪੰਜਾਬ ਗੌਰਮਿੰਟ ਦਾ ਇਸ ਤਰ੍ਹਾਂ ਕਰਨ ਨਾਲ ਰੈਵੇਨਿਊ ਵੀ ਵਧੇਗਾ ਅਤੇ ਉਨ੍ਹਾਂ ਤੋਂ ਲੋਕਾਂ ਦਾ ਪਿੱਛਾ ਵੀ ਛੁੱਟ ਜਾਵੇਗਾ ।

ਇਸ ਤੋਂ ਬਾਦ, ਸਪੀਕਰ ਸਾਹਿਬ, ਜਿਹੜੇ ਜ਼ਿਲ੍ਹੇ ਬਣਾਏ ਗਏ ਹਨ, ਪੰਜਾਬ ਸਰਕਾਰ ਉਸ ਦਾ ਕਰੈਡਿਟ ਲੈਣ ਜਾ ਰਹੀ ਹੈ । ਜੋ ਜ਼ਿਲ੍ਹੇ ਬਣਾ ਦਿੱਤੇ ਗਏ ਹਨ ਇਨ੍ਹਾਂ ਵਿਚੋਂ ਇਕ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਨੂੰ ਬਣਾ ਦਿੱਤਾ ਹੈ । ਮੈਨੂੰ ਨਵੇਂ ਜ਼ਿਲ੍ਹੇ ਬਣਾਉਣ ਦਾ ਕੋਈ ਇਤਰਾਜ਼ ਨਹੀਂ ਹੈ । ਮੈਂ ਇਨ੍ਹਾਂ ਨੂੰ ਇਸ ਗੱਲ ਦੀ ਵਧਾਈ ਦੇਣਾ ਚਾਹੁੰਦਾ ਹਾਂ ਪਰ ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਇਤਿਹਾਸ ਵਿਚ, ਪੰਜਾਬ ਦੀ ਤਾਰੀਖ ਦੇ ਵਿਚ, ਸਿੱਖ ਇਤਿਹਾਸ ਦੇ ਵਿਚ ਆਨੰਦਪੁਰ ਸਾਹਿਬ ਦਾ ਬੜਾ ਰੋਲ ਰਿਹਾ ਹੈ । ਗੁਰੂ ਤੇਗ ਬਹਾਦਰ ਜੀ ਨੂੰ ਹਿੰਦ ਦੀ ਚਾਦਰ ਕਿਹਾ ਜਾਂਦਾ ਹੈ । ਉਨ੍ਹਾਂ ਨੇ ਹਿੰਦੂਆਂ ਦੀ ਖਾਤਰ ਕੁਰਬਾਨੀ ਦਿੱਤੀ । ਉਨ੍ਹਾਂ ਦੇ ਬੇਟੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਚਾਰ ਪੁੱਤਰਾਂ ਦੀ ਸ਼ਹੀਦੀ ਹਿੰਦੁਸਤਾਨ ਦੀ ਏਕਤਾ ਅਤੇ ਅਖੰਡਤਾ ਦੀ ਖਾਤਰ ਦਿੱਤੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਅੰਮ੍ਰਿਤਸਰ ਤੋਂ ਬਾਅਦ ਆਨੰਦਪੁਰ ਸਾਹਿਬ ਦਾ ਦੂਜਾ ਨੰਬਰ ਆਉਂਦਾ ਹੈ । ਆਨੰਦਪੁਰ ਸਾਹਿਬ ਦੇ ਕੋਲ ਉਨਾ ਪਹਿਲੇ ਤਹਿਸੀਲ ਬਣੀ । ਉਥੇ ਦੇ ਲੋਕਾਂ ਨੂੰ ਸਾਰੀਆਂ ਸਹੂਲਤਾਂ ਮਿਲਦੀਆਂ ਹਨ । ਆਨੰਦਪੁਰ ਸਾਹਿਬ ਦੇ ਕੋਲ ਭਾਖੜਾ ਡੈਮ ਹੈ । ਫਿਰ ਉਥੇ ਹੀ ਗੰਗੂਵਾਲ ਹੈ ਜਿਥੇ ਛੇ ਪਾਵਰ ਹਾਊਸ ਹਨ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜੇ ਉਨ੍ਹਾਂ ਲੋਕਾਂ ਨੂੰ ਪੰਜਾਬ ਵਿਚ ਰਖਿਆ ਹੈ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੀ ਕੋਈ ਆਬਾਦੀ ਦਾ ਕਰਾਈਟੇਰੀਆ ਜ਼ਿਲ੍ਹਾ ਬਣਾਉਣ ਵਾਸਤੇ ਰਖਿਆ ਹੈ ? ਫਿਰ ਤੁਸੀਂ ਕਪੂਰਥਲੇ ਨੂੰ ਵੀ ਜ਼ਿਲ੍ਹਾ ਬਣਾਇਆ ਹੋਇਆ ਹੈ ।

| 10.50 ਸਵੇਰੇ |

(ਇਸ ਸਮੇਂ ਸ੍ਰੀ ਰਮੇਸ਼ ਚੰਦਰ ਡੋਗਰਾ, ਮੈਂਬਰ ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।)

ਹੁਣ ਫਤਹਿਗੜ੍ਹ ਸਾਹਿਬ ਨੂੰ ਜ਼ਿਲ੍ਹਾ ਬਣਾਇਆ ਜਾ ਰਿਹਾ ਹੈ । ਸਾਡੇ ਹਲਕੇ ਨਾਲ ਉਥੇ ਹਿਮਾਚਲ ਲੱਗਦਾ ਹੈ । ਉਥੇ ਦੇ ਲੋਕਾਂ ਨੂੰ ਸਾਰੀਆਂ ਫੈਸਿਲਿਟੀਜ਼ ਹਨ ਜਿਵੇਂ ਕਿ ਲਿਫਟ ਇਰੀਗੇਸ਼ਨ ਦੀ ਸਕੀਮ ਹੈ । ਹੋਰ ਉਨ੍ਹਾਂ ਨੂੰ ਬਹੁਤ ਸਾਰੀਆਂ ਸਹੂਲਤਾਂ ਹਨ । ਸਾਡੇ ਉਥੇ ਦੇ ਲੋਕ ਸਾਨੂੰ ਪੁੱਛਦੇ ਹਨ ਕਿ ਜੇ ਅਸੀਂ ਹਿਮਾਚਲ ਵਿਚ ਹੁੰਦੇ ਤਾਂ ਸਾਨੂੰ ਸਾਰੀਆਂ ਫੈਸਿਲਿਟੀਜ਼ ਮਿਲਦੀਆਂ । ਸਾਡੇ ਪਾਣੀ ਦਾ ਇੰਤਜ਼ਾਮ ਹੁੰਦਾ । ਇਹ ਗੱਲ ਨਹੀਂ ਕਿ ਉਹ ਲੋਕ ਪੰਜਾਬ ਅੰਦਰ ਨਹੀਂ ਰਹਿਣਾ ਚਾਹੁੰਦੇ । ਉਹ ਲੋਕ ਇਹ ਮਹਿਸੂਸ ਕਰਦੇ ਹਨ ਕਿ ਸਾਡਾ ਕੀ ਕਸੂਰ ਹੈ ਜਿਸ ਕਰਕੇ ਸਾਨੂੰ ਸਹੂਲਤਾਂ ਨਹੀ ਦਿੱਤੀਆਂ ਜਾ ਰਹੀਆਂ । ਉਨ੍ਹਾਂ ਸਾਡੇ ਲੋਕਾਂ ਨੇ ਪੰਜਾਬ ਦੇ ਅੰਦਰ ਹੀ ਰਹਿਣਾ ਹੈ । ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਆਨੰਦਪੁਰ ਸਾਹਿਬ ਦੀ ਤਾਰੀਖ ਨੂੰ ਮੱਦੇ ਨਜ਼ਰ ਰੱਖਦੇ ਹੋਏ, ਪੰਜਾਬ ਸਰਕਾਰ ਨੂੰ ਆਨੰਦਪੁਰ ਸਾਹਿਬ ਨੂੰ ਵੀ ਜ਼ਿਲ੍ਹਾ ਬਣਾਉਣਾ ਚਾਹੀਦਾ ਹੈ । ਇਹ ਮੇਰੀ ਮੰਗ ਹੈ ਕਿ ਉਸ ਨੂੰ ਜ਼ਿਲਾ ਬਣਾ ਦਿੱਤਾ ਜਾਵੇ ।

[ਸ਼੍ਰੀ ਰਮੇਸ਼ ਦੱਤ]

ਇਸ ਦੇ ਨਾਲ ਹੀ ਹੁਣ ਮੈਂ ਆਪਣੇ ਹਲਕੇ ਦੇ ਬਾਰੇ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਥੋਂ ਤੱਕ ਲਿੰਕ ਰੋਡਜ਼ ਦਾ ਤੁਅੱਲਕ ਹੈ ਖਾਸ ਤੌਰ ਤੇ ਆਨੰਦਪੁਰ ਸਾਹਿਬ ਤਹਿਸੀਲ ਜਿਹੜੀ ਕਿ ਰੋਪੜ ਦਾ ਪਾਰਟ ਐਂਡ ਪਾਰਸਲ ਹੈ, ਉਥੇ ਬੁਰੀ ਹਾਲਤ ਹੈ। ਨੂਰਪੁਰ ਬੇਦੀ ਜਿੱਥੇ ਕਿ ਇਕ ਲੱਖ ਦੀ ਆਬਾਦੀ ਹੈ ਉਥੇ ਮੀਂਹ ਦੇ ਮੌਸਮ ਵਿਚ ਚੋਅ ਬਹੁਤ ਖਰਾਬ ਕਰਦੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਆਨੰਦਪੁਰ ਸਾਹਿਬ ਤੋਂ ਗਿਆਨੀ ਜ਼ੈਲ ਸਿੰਘ ਜਿੱਤੇ ਸਨ ਅਤੇ ਉਹ ਮੁੱਖ ਮੰਤਰੀ ਰਹਿ ਚੁੱਕੇ ਹਨ।

ਗਿਆਨੀ ਜ਼ੈਲ ਸਿੰਘ ਪੰਜਾਬ ਦੇ ਚੀਫ ਮਨਿਸਟਰ ਰਹਿ ਚੁੱਕੇ ਹਨ, ਗਿਆਨੀ ਜ਼ੈਲ ਸਿੰਘ ਸੈਂਟਰ ਦੇ ਹੋਮ ਮਨਿਸਟਰ ਰਹਿ ਚੁੱਕੇ ਹਨ। ਹਮੇਸ਼ਾ ਕਾਂਗਰਸ ਪਾਰਟੀ ਦਾ ਆਦਮੀ ਹੀ ਉਥੋਂ ਜਿੱਤ ਕੇ ਆਉਂਦਾ ਰਿਹਾ ਹੈ। ਇਹ ਪਹਿਲੀ ਵਾਰ ਹੈ ਕਿ ਵਿਰੋਧੀ ਧਿਰ ਦਾ ਆਦਮੀ ਉਥੋਂ ਜਿੱਤ ਕੇ ਆਇਆ ਹੈ। ਇਤਨੇ ਚਿਰ ਤੋਂ ਉਥੋਂ ਕਾਂਗਰਸ ਪਾਰਟੀ ਦਾ ਆਦਮੀ ਹੀ ਜਿੱਤ ਕੇ ਆਉਂਦਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਅਗਰ 12 ਚੋਆਂ ਵਿਚੋਂ 8 ਚੋਅ ਜਾਂ 5 ਚੋਅ ਹੀ ਸਹੀ ਬਣਾ ਦਿੱਤੇ ਜਾਣ, ਤਾਂ ਇਹ ਉਥੇ ਦੇ ਲੋਕਾਂ ਤੇ ਮਿਹਰਬਾਨੀ ਹੋਵੇਗੀ। 1952 ਤੋਂ ਲੈ ਕੇ ਲਗਾਤਾਰ ਉਥੋਂ, ਇਕੋ ਪਾਰਟੀ ਕਾਂਗਰਸ ਪਾਰਟੀ ਦਾ ਆਦਮੀ ਜਿੱਤ ਕੇ ਆਉਂਦਾ ਰਿਹਾ ਹੈ ਔਰ ਉਥੇ ਦੇ ਲੋਕਾਂ ਨੂੰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਲੋਕਾਂ ਨੂੰ ਉਥੇ ਆਉਣ ਜਾਣ ਦੇ ਸਾਧਨ ਮੁਹੱਈਆ ਕਰਨੇ ਚਾਹੀਦੇ ਹਨ। ਲੋਕਾਂ ਨੂੰ ਹੈਡਕੁਆਰਟਰ ਤੇ ਪਹੁੰਚਣ ਲਈ, ਜ਼ਿਲ੍ਹਾ ਹੈਡਕੁਆਰਟਰ, ਤਹਿਸੀਲ ਹੈਡਕੁਆਰਟਰ ਤੇ ਪਹੁੰਚਣ ਲਈ ਆਉਣ ਜਾਣ ਦੇ ਸਾਧਨ ਪੂਰੇ ਦਿੱਤੇ ਜਾਣ ਤਾਂ ਕਿ ਉਥੇ ਦੇ ਲੋਕ, ਉਥੇ ਦੇ ਮੁਲਾਜ਼ਮ ਉਥੇ ਦੇ ਮਰੀਜ਼ ਜਾਂ ਹੋਰ ਦੂਸਰੇ ਲੋਕ ਜ਼ਿਲ੍ਹਾ ਹੈਡਕੁਆਰਟਰ ਜਾਂ ਤਹਿਸੀਲ ਹੈਡਕੁਆਰਟਰ ਤੇ ਸੌਖੇ ਤਰੀਕੇ ਨਾਲ ਆ ਜਾ ਸਕਣ। ਚੇਅਰਮੈਨ ਸਾਹਿਬ, ਉਸ ਬਲਾਕ ਵਿੱਚ 1 ਲੱਖ ਦੀ ਆਬਾਦੀ ਰਹਿੰਦੀ ਹੈ ਔਰ ਉਥੇ 114 ਹਾਈ ਸਕੂਲ ਹਨ, 2 ਸੀਨੀਅਰ ਸਕੈਂਡਰੀ ਸਕੂਲ ਹਨ ਪਰ ਉਥੇ ਇੱਕ ਵੀ ਆਈ. ਟੀ. ਆਈ. ਨਹੀਂ, ਕੋਈ ਡਿਗਰੀ ਕਾਲਜ ਨਹੀਂ, ਕੋਈ ਪੋਲੀਟੀਕਲ ਕਾਲਜ ਨਹੀਂ। ਇਸ ਲਈ, ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਚਾਹੇ ਇੰਡਸਟਰੀਜ਼ ਦਾ ਮਾਮਲਾ ਹੈ, ਚਾਹੇ ਫੈਕਟਰੀਆਂ ਦਾ ਮਾਮਲਾ ਹੈ, ਚਾਹੇ ਚੋਆਂ ਦਾ ਮਾਮਲਾ ਜਾਂ ਹੋਰ ਦੂਸਰੇ ਮਾਮਲੇ ਹੋਣ ਪੰਜਾਬ ਸਰਕਾਰ ਨੂੰ ਉਸ ਇਲਾਕੇ ਦੀਆਂ ਸਾਰੀਆਂ ਗੱਲਾਂ ਵੱਲ ਧਿਆਨ ਦੇਣਾ ਚਾਹੀਦਾ ਹੈ। ਇਹ ਇਲਾਕਾ ਬਹੁਤ ਬੈਕਵਰਡ ਇਲਾਕਾ ਹੈ ਪਰ ਉਥੇ ਦੇ ਲੋਕਾਂ ਨੂੰ ਕਿਸੇ ਪ੍ਰਕਾਰ ਦੀ ਕੋਈ ਸਹੂਲਤ ਨਹੀਂ ਦਿੱਤੀ ਜਾ ਰਹੀ। ਮੈਂ ਬੇਨਤੀ ਕਰਾਂਗਾ ਪੰਜਾਬ ਸਰਕਾਰ ਨੂੰ ਕਿ ਜੇ ਉਸ ਬੈਕਵਰਡ ਇਲਾਕੇ ਦੇ ਲੋਕਾਂ ਦੀਆਂ ਮੰਗਾਂ ਨੂੰ ਪ੍ਰਾਇਰਿਟੀ ਦੇ ਕੇ ਮੰਨ ਲਿਆ ਜਾਵੇ ਤਾਂ ਮੈਂ ਸਮਝਾਂਗਾ ਕਿ ਪੰਜਾਬ ਸਰਕਾਰ ਪੱਛੜੇ ਹੋਏ ਇਲਾਕੇ ਦੇ ਲੋਕਾਂ ਨੂੰ ਸਹੂਲਤਾਂ ਦੇ ਕੇ ਉਨ੍ਹਾਂ ਨੂੰ ਬਾਕੀ ਇਲਾਕਿਆਂ ਦੇ ਲੋਕਾਂ ਦੇ ਬਰਾਬਰ ਲਿਆਉਣ ਲਈ ਸਮਰੱਥ ਹੈ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਦਾ ਧਿਆਨ ਆਪਣੇ ਇਲਾਕੇ ਦੇ ਵਾਟਰ ਲਾਗਿੰਗ ਬਾਰੇ ਵੀ ਦੁਆਉਣਾ ਚਾਹੁੰਦਾ ਹਾਂ ਕਿ ਉਥੇ ਐਸ. ਵਾਈ. ਐਲ. ਦੇ ਬਣਨ ਕਰਕੇ ਉਸ ਇਲਾਕੇ ਦੀਆਂ ਸੜਕਾਂ ਟੁੱਟੀਆਂ ਪਈਆਂ ਹਨ, ਲਿੰਕ ਰੋਡਜ਼ ਟੁੱਟੀਆਂ ਪਈਆਂ ਹਨ। ਆਉਣ ਜਾਣ ਦੇ ਸਾਧਨ ਸਾਰੇ ਬੰਦ ਪਏ ਹਨ। ਐਸ. ਵਾਈ.

ਐਲ. ਦਾ ਕੰਮ ਵੀ ਬੰਦ ਪਿਆ ਹੈ। ਉਸ ਦੀ ਵਜ੍ਹਾ ਕਰਕੇ ਸਾਰੇ ਕੰਮ ਬੰਦ ਪਏ ਹਨ। ਆਉਣ ਜਾਣ ਦੇ ਸਾਰੇ ਸਾਧਨ ਬੰਦ ਪਏ ਹਨ। ਲੋਕਾਂ ਨੂੰ ਆਉਣ ਜਾਣ ਲਈ ਬੜੀਆਂ ਮੁਸ਼ਕਲਾਂ ਪੇਸ਼ ਆ ਰਹੀਆਂ ਹਨ। ਕੀ ਪੰਜਾਬ ਸਰਕਾਰ ਇਸ ਦਾ ਕੋਈ ਪ੍ਰਬੰਧ ਕਰੇਗੀ? ਲੋਕਾਂ ਨੂੰ ਆਉਣ ਜਾਣ ਵਾਸਤੇ ਸਾਧਨ ਦਿੱਤਾ ਜਾਵੇ, ਲੋਕਾਂ ਨੂੰ ਆਉਣ ਜਾਣ ਵਾਸਤੇ ਰਸਤਾ ਦਿੱਤਾ ਜਾਵੇ। ਜ਼ਮੀਨ ਐਕੁਆਇਰ ਕਰਕੇ ਪੈਸੇ ਮਾਲਕਾਂ ਨੂੰ ਦੇ ਦੇਣ ਦੀ ਖੇਚਲ ਕੀਤੀ ਜਾਵੇ। ਉਥੇ 2 ਪਾਵਰ ਹਾਊਸ ਹਨ। ਆਨੰਦਪੁਰ ਸਾਹਿਬ ਅਤੇ ਗੰਗੂਵਾਲ ਦੋ ਪਾਵਰ ਹਾਊਸ ਹਨ ਜਿਥੇ ਦਾ ਪਾਣੀ ਦਰਿਆ ਵਿੱਚ ਪਾ ਦਿੱਤਾ ਹੈ। ਉਥੇ ਹੇਠਲੀ ਸਤਾਹ ਤੇ ਸੇਮ ਆ ਗਈ ਹੈ। ਆਨੰਦਪੁਰ ਸਾਹਿਬ ਹਾਈਡਲ ਕੈਨਾਲ ਹੈ। ਇਸ ਨਾਲ ਬ੍ਰਹਮਪੁਰ ਤੋਂ ਕੀਰਤਪੁਰ ਸਾਹਿਬ ਤਕ ਜਿੰਨੀ ਜ਼ਮੀਨ ਹੈ ਉਸ ਦੇ ਥਲੇ ਸਾਰੀ ਸੇਮ ਆ ਗਈ ਹੈ। ਉਪਰ ਤੋਂ ਲੋਕਾਂ ਨੂੰ ਪਾਣੀ ਪੀਣ ਲਈ ਨਹੀਂ ਮਿਲਦਾ ਪਰ ਥਲੇ ਤੋਂ ਸੇਮ ਸਾਰੀ ਆ ਗਈ ਹੈ ਜਿਸ ਕਰਕੇ ਬਹੁਤ ਨੁਕਸਾਨ ਹੋ ਰਿਹਾ ਹੈ। ਚੇਅਰਮੈਨ ਸਾਹਿਬ, ਆਨੰਦਪੁਰ ਸਾਹਿਬ ਇਕ ਇਤਿਹਾਸਕ ਸਥਾਨ ਹੈ। ਇਥੇ ਲੱਖਾਂ ਦੀ ਗਿਣਤੀ ਵਿੱਚ ਤੀਰਥ ਯਾਤਰੀ ਆਉਂਦੇ ਹਨ। ਹਾਲੀ ਹੁਣੇ ਹੀ ਹੋਲੇ ਮਹੱਲੇ ਦੇ ਮੌਕੇ ਤੇ ਤਕਰੀਬਨ 5 ਲੱਖ ਤੀਰਥ ਯਾਤਰੀ ਇਥੇ ਆਏ। ਇਹ ਚੰਗੀ ਗੱਲ ਹੈ। ਪੰਜਾਬ ਸਰਕਾਰ ਨੇ ਅਨੰਦਪੁਰ ਸਾਹਿਬ ਨੂੰ ਹੋਲੀ ਸਿਟੀ ਡਿਕਲੇਅਰ ਕਰ ਦਿੱਤਾ ਅਤੇ ਨਸ਼ਾਬੰਦੀ ਕਰ ਦਿੱਤੀ। ਪਰ ਨਸ਼ਾਬੰਦੀ ਕਰਕੇ ਜੇ ਕੋਈ ਥੋੜ੍ਹੀ ਜਿਹੀ ਦੂਰੀ ਤੇ ਸ਼ਰਾਬ ਦਾ ਠੇਕਾ ਖੋਲ੍ਹ ਦਿੱਤਾ ਜਾਵੇ ਤਾਂ ਇਸ ਦੇ ਨਾਲ ਉਸ ਗੱਲ ਤੇ ਅਮਲ ਨਹੀਂ ਹੋਵੇਗਾ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਕੋਈ ਸਕੂਲ ਹੋਵੇ, ਮੰਦਰ ਹੋਵੇ ਜਾਂ ਕੋਈ ਹੋਰ ਧਾਰਮਿਕ ਸਥਾਨ ਹੋਵੇ ਤਾਂ ਉਥੇ ਨਜ਼ਦੀਕ ਕੋਈ ਸ਼ਰਾਬ ਦਾ ਠੇਕਾ ਨਹੀਂ ਖੋਲ੍ਹਣਾ ਚਾਹੀਦਾ। ਭਰਤਗੜ੍ਹ ਵਿੱਚ ਸਕੂਲ ਦੇ ਕੋਲ ਹੀ ਠੇਕਾ ਖੋਲ੍ਹ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਇਸ ਗੱਲ ਦਾ ਬੱਚਿਆਂ ਤੇ ਬੜਾ ਮਾੜਾ ਅਸਰ ਪੈਂਦਾ ਹੈ। ਮੈਨੂੰ ਯਾਦ ਹੈ ਕਿ 1978 ਵਿਚ ਇੱਕ ਐਕਟ ਬਣਿਆ ਸੀ ਜਿਸ ਵਿਚ ਇਹ ਪ੍ਰੋਵਾਈਡ ਕੀਤਾ ਗਿਆ ਸੀ ਕਿ ਜਿਸ ਜਿਸ ਪੰਚਾਇਤ ਦੇ ਏਰੀਆ ਵਿਚ ਐਕਸਾਈਜ਼ ਵਾਲੇ ਠੇਕੇ ਖੋਹਲਣਗੇ ਉਹ ਠੇਕੇਦਾਰਾਂ ਤੋਂ ਇੱਕ ਰੁਪਿਆ ਪਰ ਬੋਤਲ ਵਸੂਲ ਕਰਕੇ ਪੰਚਾਇਤਾਂ ਨੂੰ ਉਨ੍ਹਾਂ ਦੀ ਡਿਵੈਲਪਮੈਂਟ ਵਾਸਤੇ ਦੇਣਗੇ। 1978 ਤੋਂ ਲੈ ਕੇ 1992 ਤਕ ਜਿੰਨਾ ਪੈਸਾ ਠੇਕੇਦਾਰਾਂ ਤੋਂ ਲਿਆ ਗਿਆ ਅਜੇ ਤਕ ਇਕ ਪੈਸਾ ਵੀ ਕਿਸੇ ਪੰਚਾਇਤ ਨੂੰ ਵਾਪਸ ਨਹੀਂ ਕੀਤਾ ਗਿਆ, ਇਹ ਬੜੇ ਦੁਖ ਦੀ ਗੱਲ ਹੈ।

ਦੂਸਰੇ ਸੁੰਦਰ ਗਰਾਮ ਸਕੀਮ ਵਾਸਤੇ ਪੈਸੇ ਰੱਖੇ ਗਏ ਹਨ। ਇਥੇ 25% ਦੀ ਗੱਲ ਵੀ ਕੀਤੀ ਗਈ। ਮੈਂ ਕਹਿੰਦਾ ਹਾਂ ਕਿ ਜਿਨ੍ਹਾਂ ਪੰਚਾਇਤਾਂ ਨੂੰ ਜੰਗਲਾਂ ਦੀ ਆਮਦਨ ਹੈ ਜਾਂ ਕੋਈ ਹੋਰ ਆਮਦਨ ਦਾ ਸਾਧਨ ਹੈ, ਉਹ ਤਾਂ 25% ਦੇ ਸਕਦੇ ਹਨ। ਜਿਹੜੇ ਗਰੀਬ ਪਹਾੜੀ ਇਲਾਕੇ ਹਨ, ਕੰਡੀ ਦਾ ਏਰੀਆ ਹੈ ਜਿਥੇ ਗਰੀਬ ਲੋਕ ਰਹਿੰਦੇ ਹਨ ਕੋਈ ਸੋਰਸ ਆਫ ਇਨਕਮ ਨਹੀਂ ਪੰਚਾਇਤਾਂ ਦੀ, ਉਨ੍ਹਾਂ ਦੀ ਵੀ ਤਾਂ ਡਿਵੈਲਪਮੈਂਟ ਜ਼ਰੂਰੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਪੰਚਾਇਤਾਂ ਕੋਲ ਸ਼ਾਮਲਾਟ ਜ਼ਮੀਨਾਂ ਦੀ ਆਮਦਨ ਹੈ ਜਾਂ ਹੋਰ ਕੋਈ ਸੋਰਸ ਆਫ ਇਨਕਮ ਹੈ ਠੀਕ ਹੈ ਕੋਈ ਇਤਰਾਜ਼ ਨਹੀਂ

25% ਲੈ ਲਵੋ । ਜਿਨ੍ਹਾਂ ਪੰਚਾਇਤਾਂ ਕੋਲ 25% ਪਾਉਣ ਵਾਸਤੇ ਨਹੀਂ ਉਨ੍ਹਾਂ ਦੀ ਡਿਵੈਲਪਮੈਂਟ ਵਾਸਤੇ ਸਰਕਾਰ ਨੂੰ ਮੁੜ ਸੋਚਣਾ ਚਾਹੀਦਾ ਹੈ । ਉਨ੍ਹਾਂ ਪੰਚਾਇਤਾਂ ਦਾ ਕੀ ਕਸੂਰ ਹੈ ਜਿਨ੍ਹਾਂ ਦੀ ਆਮਦਨ ਦਾ ਕੋਈ ਜ਼ਰੀਆ ਨਹੀਂ । ਜਿਸ ਤਰ੍ਹਾਂ ਪਹਿਲਾਂ ਕਿਸੇ ਵਕਤ ਪੰਚਾਇਤਾਂ ਨੂੰ ਛੋਟ ਦਿੱਤੀ ਗਈ ਸੀ ਉਸੇ ਤਰ੍ਹਾਂ ਹੁਣ ਵੀ ਮੈਰਿਟ ਦੇ ਆਧਾਰ ਤੇ ਅਜਿਹੀਆਂ ਪੰਚਾਇਤਾਂ ਨੂੰ 25% ਆਪਣਾ ਹਿੱਸਾ ਪਾਉਣ ਦੀ ਛੋਟ ਦਿੱਤੀ ਜਾਣੀ ਚਾਹੀਦੀ ਹੈ ।

ਚੇਅਰਮੈਨ ਸਾਹਿਬ, ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਅੱਜ ਕੱਲ ਫ਼ਜ਼ੂਲ ਖਰਚੀ ਕੀਤੀ ਜਾ ਰਹੀ ਹੈ ਅਤੇ ਹਰ ਤਰ੍ਹਾਂ ਦੀ ਖੁੱਲ੍ਹ ਦਿੱਤੀ ਹੋਈ ਹੈ ਅਗਰ ਇਸ ਤੇ ਕੰਟਰੋਲ ਨਾ ਕੀਤਾ ਗਿਆ ਤਾਂ ਬਜਟ ਦਾ ਇਹ ਜਿਹੜਾ ਘਾਟਾ ਹੈ ਇਹ ਦਿਨ-ਬ-ਦਿਨ ਵਧਦਾ ਰਹੇਗਾ, ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ, ਨਹੀਂ ਤਾਂ ਜੇਕਰ ਇਸ ਤਰ੍ਹਾਂ ਖਰਚਿਆਂ ਦੀ ਖੁੱਲ੍ਹ ਜਾਰੀ ਰਹੀ ਤਾਂ ਟੈਕਸ ਲਗਣਗੇ, ਔਰ ਪਤਾ ਹੀ ਨਹੀਂ ਲਗਣਾ । ਫ਼ਾਇਨਾਂਸ ਮਨਿਸਟਰ ਸਾਹਿਬ ਨੇ ਜਿਸ ਤਰ੍ਹਾਂ ਕਿਹਾ ਹੈ ਕਿ ਇਹ ਤਾਂ ਇੱਕ ਫ਼ਾਰਮੈਲਿਟੀ ਹੈ, ਜਿੰਨਾਂ ਵੀ ਘਾਟੇ ਦਾ ਬਜਟ ਹੋਵੇਗਾ ਪਾਸ ਹੋ ਜਾਵੇਗਾ । ਇਸ ਤਰ੍ਹਾਂ ਟੈਕਸ ਲੱਗੇ ਨਾ ਦਿਖਾ ਕੇ ਲੋਕਾਂ ਨੂੰ ਬਹਿਲਾਇਆ ਗਿਆ ਹੈ । ਅੰਤ ਵਿਚ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਮੈਂ ਆਪਣੇ ਇਲਾਕੇ ਦੀਆਂ ਮੰਗਾਂ ਦਾ ਵਰਣਨ ਕੀਤਾ ਹੈ ਉਸ ਵੱਲ ਧਿਆਨ ਦਿੱਤਾ ਜਾਏਗਾ ਅਤੇ ਮੈਂ ਇਸ ਮੌਜੂਦਾ ਬਜਟ ਦੀ ਵਿਰੋਧਤਾ ਕਰਦਾ ਹੋਇਆ ਆਪਣਾ ਸਥਾਨ ਲੈਂਦਾ ਹਾਂ ।

**ਸਰਦਾਰ ਅਵਤਾਰ ਸਿੰਘ ਬਰਾੜ** (ਫਰੀਦਕੋਟ) : ਚੇਅਰਮੈਨ ਸਾਹਿਬ, ਕੱਲ ਸਾਡੇ ਵਿੱਤ ਮੰਤਰੀ ਜੀ ਨੇ ਜੋ 1992-93 ਦੇ ਬਜਟ ਦੇ ਸਬੰਧ ਵਿਚ ਆਪਣਾ ਭਾਸ਼ਣ ਦਿੱਤਾ ਹੈ, ਮੈਂ ਉਸ ਸਬੰਧ ਵਿਚ ਤੁਹਾਡੀ ਆਗਿਆ ਨਾਲ ਕੁਝ ਸ਼ਬਦ ਕਹਿਣ ਦੀ ਖੁਲ੍ਹ ਲੈਂਦਾ ਹਾਂ । ਜਿਸ ਤਰ੍ਹਾਂ ਉਨ੍ਹਾਂ ਨੇ ਮੁੱਢ ਵਿਚ ਹੀ ਸੂਬੇ ਦੀ ਵਿਗੜੀ ਹੋਈ ਸਥਿਤੀ ਦਾ ਵਰਣਨ ਕੀਤਾ ਹੈ, ਤੁਸੀਂ ਮੇਰੇ ਨਾਲ ਸਹਿਮਤ ਹੋਵੋਗੇ ਕਿ ਇਸ ਤਰ੍ਹਾਂ ਦੇ ਹਾਲਾਤ ਵਿਚ ਜਦੋਂ ਹਰ ਗੱਲ ਯਕੀਨੀ ਬਣੀ ਹੋਈ ਹੈ, ਕੋਈ ਵਿਅਕਤੀ ਸੁਬਹ ਘਰ ਤੋਂ ਤੁਰਨ ਤੋਂ ਪਹਿਲਾਂ ਆਪਣੇ ਬੱਚਿਆਂ ਨੂੰ ਅਤੇ ਆਪਣੇ ਪਰਿਵਾਰ ਤੇ ਦੋਸਤਾਂ ਨੂੰ ਇਸ ਤਰ੍ਹਾਂ ਮਿਲਕੇ ਜਾਂਦਾ ਹੈ ਸ਼ਾਇਦ ਸ਼ਾਮ ਨੂੰ ਉਹ ਵਾਪਸ ਨਾ ਪਰਤ ਸਕੇ । ਅਜਿਹੇ ਹਾਲਾਤ ਵਿਚ ਅਜ ਜਿਸ ਤਰ੍ਹਾਂ ਚੋਣਾਂ ਹੋਈਆਂ ਵਿੱਤ ਮੰਤਰੀ ਜੀ ਨੇ ਦੱਸਿਆ ਹੈ ਕਿ ਇਸ ਪਾਸੇ ਤਰਜੀਹ ਦਿੱਤੀ ਹੈ ਜਿਸ ਕਰਕੇ ਇਹ ਹਾਊਸ ਔਰ ਇਹ ਸਰਕਾਰ ਹੋਂਦ ਵਿਚ ਆਈ ਹੈ । ਅਜਿਹੀ ਹਾਲਤ ਦੇ ਵਿਚ, ਸਾਧਨਾਂ ਦੀ ਥੁੜ ਦੇ ਬਾਵਜੂਦ ਜੋ ਬਜਟ ਸਾਡੇ ਸਾਹਮਣੇ ਆਦਰਯੋਗ ਵਿੱਤ ਮੰਤਰੀ ਜੀ ਨੇ ਰੱਖਿਆ ਹੈ, ਮੈਂ ਉਸ ਦਾ ਭਰਪੂਰ ਸਮਰਥਨ ਕਰਦਾ ਹਾਂ ਔਰ ਸਮਝਦਾ ਹਾਂ ਕਿ ਇਸ ਤੋਂ ਹੋਰ ਵਧੇਰੇ ਅਛਾ ਬਜਟ ਕੋਈ ਨਹੀਂ ਹੋ ਸਕਦਾ । ਇਸ ਭਾਸ਼ਣ ਵਿਚ ਜ਼ਿਕਰ ਹੈ ਪੇਜ 6 ਉਤੇ ਪੈਰਾ ਨੰਬਰ 14 ਵਿਚ "ਕਿ ਪੰਜਾਬ ਰਾਜ ਬਿਜਲੀ ਬੋਰਡ 302.81 ਕਰੋੜ ਰੁਪਏ ਦੇ ਮਨਫੀ ਵਸੀਲੇ ਲਈ ਜ਼ਿੰਮੇਵਾਰ ਹੈ ਜੋ ਕਿ ਮੁੱਖ ਤੌਰ ਤੇ ਜ਼ਰਾਇਤੀ ਸੈਕਟਰ ਉਤੇ ਲਾਏ ਗਏ ਰਿਆਇਤੀ ਟੈਰਿਫ ਦਰ ਕਾਰਣ ਹੈ ।"

ਮੈਂ ਸਮਝਦਾ ਹਾਂ ਕਿ ਇਸ ਵਿਚ ਸਚਾਈ ਹੈ, ਮਗਰ ਇਹ ਵੀ ਹਕੀਕਤ ਹੈ ਕਿ ਜਿਸ ਵੱਡੇ ਪੈਮਾਨੇ ਉਤੇ ਬੜੇ ਇਨਡਸਟਰੀਐਲਿਸਟ ਬਿਜਲੀ ਦੀ ਚੋਰੀ ਕਰਦੇ ਹਨ ਉਹ ਵੀ ਇਕ ਬਹੁਤ ਵੱਡਾ ਕਾਰਣ ਹੈ ਕਿ ਪੰਜਾਬ ਰਾਜ ਬਿਜਲੀ ਬੋਰਡ ਘਾਟੇ ਵਿਚ ਜਾਂਦਾ ਹੈ। ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਇਹ ਬੇਨਤੀ ਕਰਾਂਗਾ ਕਿ ਜਿਹੜੀ ਬਿਜਲੀ ਦੀ ਚੋਰੀ ਹੈ ਉਸ ਨੂੰ ਸਖਤੀ ਨਾਲ ਫੜਿਆ ਜਾਵੇ ਔਰ ਜੋ ਪੰਜਾਬ ਰਾਜ ਬਿਜਲੀ ਬੋਰਡ ਵਿਚ ਘਾਟਾ ਪੈਂਦਾ ਹੈ ਉਹ ਕਿਸੇ ਹੱਦ ਤੱਕ ਇਸ ਤਰ੍ਹਾਂ ਨਾਲ ਪੂਰਾ ਕੀਤਾ ਜਾ ਸਕਦਾ ਹੈ। ਇਸੇ ਤਰ੍ਹਾਂ ਪੇਜ 12 ਉਤੇ ਪੈਰਾ ਨੰਬਰ 25 ਵਿਚ ਲਿਖਿਆ ਹੋਇਆ ਹੈ ਕਿ— "ਰੋਜ਼ਗਾਰ ਸਮੱਰਥਾ ਵਧਾਉਣ ਲਈ ਵੱਖ ਵੱਖ ਸਕੀਮਾਂ/ਪ੍ਰੋਗਰਾਮ, ਵੱਖ-ਵੱਖ ਵਿਭਾਗਾਂ ਜਿਵੇਂ ਕਿ ਉਦਯੋਗ, ਉਦਯੋਗਿਕ ਸਿਖਲਾਈ ਅਤੇ ਤਕਨੀਕੀ ਸਿੱਖਿਆ ਯੁਵਕ ਭਲਾਈ, ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆ ਦੀ ਭਲਾਈ, ਡੇਅਰੀ ਵਿਕਾਸ, ਐਗਰੋ-ਇਨਡਸਟਰੀਜ਼, ਸਹਿਕਾਰਤਾ ਆਦਿ ਦੁਆਰਾ ਹੱਥ ਵਿਚ ਲਏ ਜਾ ਰਹੇ ਹਨ। ਇਹ ਸਮੱਰਥਾ ਪੈਦਾ ਕਰਨ ਲਈ ਮੁੱਖ ਜੁਗਤ ਇਹ ਹੈ ਕਿ ਪੜ੍ਹੇ ਲਿਖੇ ਨੌਜਵਾਨਾਂ ਨੂੰ ਸਵੈ-ਰੋਜ਼ਗਾਰ ਮੰਤਵਾਂ ਲਈ ਤਿਆਰ ਕਰਨ ਵਾਸਤੇ ਉਨ੍ਹਾਂ ਲਈ ਵਿਸ਼ੇਸ਼ ਸਿਖਲਾਈ ਪਰੋਗਰਾਮਾਂ ਦਾ ਪ੍ਰਬੰਧ ਕਰਨਾ ਅਤੇ ਹੋਰ ਨੌਕਰੀਆਂ ਦੀ ਸਮੱਰਥਾ ਵਧਾਉਣ ਲਈ ਨਵੇਂ ਸਨਅੱਤੀ ਅਦਾਰੇ ਕਾਇਮ ਕਰਨੇ।"

ਇਹ ਠੀਕ ਹੈ ਕਿ ਇਹ ਇਕ ਬਹੁਤ ਅੱਛੀ ਯੋਜਨਾ ਹੈ ਮਗਰ ਜਦੋਂ ਪ੍ਰੈਕਟੀਕਲ ਸ਼ੇਪ ਜਿਹੜੀ ਅਖਤਿਆਰ ਕਰਦੀ ਹੈ, ਮੈਂ ਤੁਹਾਡੇ ਰਾਹੀਂ, ਚੇਅਰਮੈਨ ਸਾਹਿਬ, ਵਿੱਤ ਮੰਤਰੀ ਜੀ ਦਾ ਧਿਆਨ ਇਸ ਪਾਸੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ, ਪ੍ਰੈਕਟੀਕਲ ਸ਼ੇਪ ਤੇ ਜਾਂਦਿਆਂ ਜਾਂਦਿਆਂ ਇਸ ਦੀ ਰੂਪ ਰੇਖਾ ਹੀ ਹੋਰ ਹੋ ਜਾਂਦੀ ਹੈ। ਨਿਟਕੋਨ ਜੋ ਕਿ ਬੇਰੁਜ਼ਗਾਰਾਂ ਨੂੰ ਇਸ ਕਿਸਮ ਦੀ ਟ੍ਰੇਨਿੰਗ ਉਹ ਟ੍ਰੇਨਿੰਗ ਦਿੰਦੀ ਹੈ, ਨੌਜਵਾਨ ਲੈ ਲੈਂਦੇ ਹਨ ਪਰ ਫਿਰ ਕਰਜ਼ੇ ਦੀ ਲੋੜ ਹੁੰਦੀ ਹੈ ਤਾਂ ਜਿਹੜੇ ਅਦਾਰੇ ਹਨ ਕਰਜ਼ੇ ਦੇਣ ਵਾਲੇ ਜਿਸ ਤਰ੍ਹਾਂ ਕਿ ਐਫ. ਸੀ. ਆਈ. ਹੈ ਜਾਂ ਹੋਰ ਅਦਾਰੇ ਹਨ ਲੋਨ ਦੇਣ ਵਾਲੇ ਉਨ੍ਹਾਂ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਚੇਅਰਮੈਨ ਸਾਹਿਬ, 15% ਲੋਕਾਂ ਨੂੰ ਵੀ ਲੋਨ ਨਹੀਂ ਮਿਲਦਾ। ਮੈਂ ਇਕ ਮਿਸਾਲ ਦੇਣੀ ਚਾਹੁੰਦਾ ਹਾਂ। ਇਕ ਨੌਜਵਾਨ ਹੈ ਦਵਿੰਦਰ ਸਿੰਘ ਵਿਦਿਆਰਥੀ। ਉਸ ਨੇ ਬੀ. ਐਸ. ਸੀ. ਕੀਤੀ, ਉਸ ਨੇ ਆਈ. ਏ. ਐਸ. ਦਾ ਐਗਜ਼ਾਮ ਪਾਸ ਕੀਤਾ ਔਰ ਪੀ.ਸੀ.ਐਸ. ਦਾ ਐਗਜ਼ਾਮ ਪਾਸ ਕੀਤਾ ਮਗਰ ਇਨਟਰਵਿਊ ਵਿਚੋਂ ਰਹਿ ਗਿਆ। ਉਸ ਨੇ 19 ਲੱਖ ਰੁਪਏ ਦਾ ਡਿਪਾਜ਼ਿਟ ਲੋਕਾਂ ਤੋਂ ਲੈ ਕੇ ਸ਼ੋਅ ਵੀ ਕਰ ਦਿੱਤਾ। ਪਰ ਬਲਾਕ ਗਰਾਮ ਉਦਯੋਗ ਸੰਮਤੀ ਦਾ ਕਰਜ਼ਾ ਅਜੇ ਤਕ ਨਹੀਂ ਮਿਲਿਆ। ਮੇਰੇ ਕਹਿਣ ਦਾ ਭਾਵ ਹੈ ਕਿ ਜਦੋਂ ਨੌਜਵਾਨ ਟਰੇਨਿੰਗ ਵੀ ਲੈ ਲਵੇ ਜਿਸ ਵਾਸਤੇ ਉਸ ਨੇ ਕਰਜ਼ਾ ਲੈਣਾ ਹੁੰਦਾ ਹੈ, ਤਾਂ ਜਦੋਂ ਪ੍ਰਾਜੈਕਟ ਸ਼ੁਰੂ ਕਰਨ ਦੀ ਗੱਲ ਆਉਂਦੀ ਹਾਂ ਤਾਂ ਉਸ ਨੂੰ ਪ੍ਰੈਕਟੀਕਲੀ ਟ੍ਰੇਨਿੰਗ ਦਾ ਕੋਈ ਲਾਭ ਨਹੀਂ ਹੁੰਦਾ। ਇਸ ਲਈ ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਜਿਸ ਤਰ੍ਹਾਂ ਦੀਆਂ ਤਜ਼ਵੀਜ਼ਾਂ ਲੈ ਕੇ ਅਸੀਂ ਲੋਕਾਂ ਸਾਹਮਣੇ ਜਾਂਦੇ ਹਾਂ, ਹਾਊਸ ਦੇ ਸਾਹਮਣੇ ਤਜ਼ਵੀਜ਼ਾਂ ਰਖਦੇ ਹਾਂ, ਉਨ੍ਹਾਂ ਨੂੰ ਪ੍ਰੈਕਟੀਕਲ ਸ਼ੇਪ ਦੇਣ ਵਾਸਤੇ ਵੀ ਉਤਨੀ ਹੀ ਹਿੰਮਤ ਕਰਨੀ ਚਾਹੀਦੀ ਹੈ ਔਰ ਵੇਖਣਾ ਚਾਹੀਦਾ ਹੈ ਕਿ ਜਿਸ ਮੁੱਦੇ ਲਈ

[ਸਰਦਾਰ ਅਵਤਾਰ ਸਿੰਘ ਬਰਾੜ]

ਇਹ ਯੋਜਨਾ ਬਣਾਈ ਹੈ ਉਸ ਨੂੰ ਪ੍ਰੈਕਟੀਕਲ ਸ਼ੇਪ ਵਿਚ ਵਫ਼ਾਦਾਰੀ ਨਾਲ ਲਾਗੂ ਕੀਤਾ ਜਾਵੇ । ਇਸ ਤਰ੍ਹਾਂ ਮੈਂ ਸਮਝਦਾ ਹਾਂ ਕਿ ਜਿੱਥੇ ਤਰੱਕੀ ਹੋਵੇਗੀ ਉਥੇ ਬੇਰੁਜ਼ਗਾਰੀ ਦਾ ਮਸਲਾ ਘੱਟ ਹੋਵੇਗਾ ।

ਇਸ ਤਰ੍ਹਾਂ ਹੀ ਮੈਂ ਸਮਝਦਾ ਹਾਂ ਕਿ ਫਰੀਦਕੋਟ ਦਾ ਜ਼ਿਕਰ ਵੀ ਕਰਾਂ । ਸੰਨ 1972 ਵਿਚ ਉਸ ਨੂੰ ਜ਼ਿਲ੍ਹਾ ਬਣਾਇਆ ਸੀ ਮਗਰ ਅਜ ਤਕ ਕੋਈ ਉਥੇ ਇੰਡਸਟਰੀਅਲ ਇਸਟੈਬਲਿਸ਼ਮੈਂਟ ਜਾਂ ਇੰਡਸਟਰੀਅਲ ਫੋਕਲ ਪੁਆਇੰਟ ਨਹੀਂ ਬਣ ਸਕਿਆ ਔਰ ਇੰਡਸਟਰੀ ਦੀ ਕੋਈ ਸ਼ੁਰੂਆਤ ਨਹੀਂ ਹੋ ਸਕੀ । ਉਥੇ ਜੇ ਕਰ ਇੰਡਸਟਰੀਅਲ ਫੋਕਲ ਪੁਆਇੰਟ ਬਣਾਇਆ ਜਾਵੇ ਤਾਂ ਸਰਕਾਰ ਦਾ ਨਿਸ਼ਾਨਾ ਜੋ ਹੈ ਬੇਰੁਜ਼ਗਾਰੀ ਨੂੰ ਦੂਰ ਕਰਨ ਦਾ ਉਹ ਵੀ ਪੂਰਾ ਹੋ ਜਾਵੇਗਾ ਔਰ ਜਿਹੜੇ ਬੇਰੁਜ਼ਗਾਰੀ ਕਾਰਨ ਨੌਜਵਾਨ ਹੋਰਨਾਂ ਦੇ ਬਹਿਕਾਵੇ ਵਿਚ ਆ ਕੇ ਇਧਰ ਉਧਰ ਭਟਕਦੇ ਫਿਰਦੇ ਹਨ ਉਨ੍ਹਾਂ ਨੂੰ ਰੋਜ਼ਗਾਰ ਮਿਲ ਸਕਦਾ ਹੈ ਔਰ ਉਹ ਇਲਾਕਾ ਤਰੱਕੀ ਵੀ ਕਰ ਸਕਦਾ ਹੈ । ਇਸ ਲਈ ਜਿਹੜਾ ਫਰੀਦਕੋਟ ਜ਼ਿਲ੍ਹਾ ਹੈ ਇਸ ਨੂੰ ਬਣੇ 20 ਸਾਲ ਹੋ ਗਏ ਹਨ ਪਰ ਇਸ ਨੂੰ ਮੁਕੰਮਲ ਜ਼ਿਲ੍ਹਾ ਬਣਾਉਣ ਲਈ ਫੋਕਲ ਪੁਆਇੰਟ ਨਹੀਂ ਦਿੱਤੇ ਗਏ । ਇਹ ਇੰਡਸਟਰੀਅਲ ਫੋਕਲ ਪੁਆਇੰਟ ਜ਼ਰੂਰ ਦਿੱਤੇ ਜਾਣੇ ਚਾਹੀਦੇ ਹਨ ।

ਇਸ ਤੋਂ ਬਾਅਦ ਮੈਂ ਬਿਜਲੀ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਬਿਜਲੀ ਦੇ ਬਾਰੇ ਵਿੱਤ ਮੰਤਰੀ ਜੀ ਦੇ ਭਾਸ਼ਣ ਵਿਚ ਇਹ ਲਿਖਿਆ ਹੈ ਕਿ "ਮਿਤੀ 31 ਮਾਰਚ, 1992 ਨੂੰ ਪੰਜਾਬ ਰਾਜ ਬਿਜਲੀ ਬੋਰਡ 6.31 ਲੱਖ ਪੰਪ ਸੈਟ/ਟਿਊਬਵੈਲ ਕੁਨੈਕਸ਼ਨ, 31.88 ਲੱਖ ਆਮ ਕੁਨੈਕਸ਼ਨ ਅਤੇ 1.31 ਲੱਖ ਸਨਅਤੀ ਕੁਨੈਕਸ਼ਨ ਦੇ ਚੁੱਕਾ ਹੋਵੇਗਾ । 1992-93 ਦੌਰਾਨ ਬੋਰਡ ਪੰਪ ਸੈਟਾਂ/ਟਿਊਬਵੈਲਾਂ ਲਈ 2500 ਕੁਨੈਕਸ਼ਨ, 1,50,000 ਆਮ ਸੇਵਾ ਕੁਨੈਕਸ਼ਨ ਅਤੇ 6000 ਸੱਨਅਤੀ ਸੇਵਾ ਕੁਨੈਕਸ਼ਨ ਜਾਰੀ ਕਰੇਗਾ ।

ਇਹ ਬਹੁਤ ਅੱਛੀ ਗੱਲ ਹੈ ਔਰ ਇਸ ਦੇ ਨਾਲ ਮੈਂ ਸਮਝਦਾ ਹਾਂ ਕਿ ਖੇਤੀਬਾੜੀ ਨੂੰ ਇਜ਼ਾਫ਼ਾ ਮਿਲੇਗਾ । ਪਰ ਇਸਦੇ ਨਾਲ ਇਕ ਹੋਰ ਗਲ ਵਲ ਮੈਂ ਆਪ ਦਾ ਧਿਆਨ ਦਿਵਾਉਂਦਾ ਹਾਂ ਕਿ ਜਿਥੋਂ ਤਕ ਉਦਯੋਗਾਂ ਦਾ ਸਬੰਧ ਹੈ ਉਨ੍ਹਾਂ ਨੂੰ ਕੁਨੈਕਸ਼ਨ ਮਿਲਦੇ ਰਹਿੰਦੇ ਹਨ ਔਰ ਉਨ੍ਹਾਂ ਦਾ ਕੋਈ ਕੁਨੈਕਸ਼ਨ ਪੈਂਡਿੰਗ ਨਹੀਂ ਰਹਿੰਦਾ । ਪਰ ਜਿਥੋਂ ਤਕ ਖੇਤੀਬਾੜੀ ਦਾ ਸਬੰਧ ਹੈ, ਉਹ 1983 ਦੀਆਂ ਦਰਖਾਸਤਾਂ ਵੀ ਹਾਲੇ ਪੈਂਡਿੰਗ ਪਈਆਂ ਹਨ। ਮੈਂ ਸਮਝਦਾ ਹਾਂ ਕਿ ਹੁਣ ਇਨ੍ਹਾਂ ਨੂੰ ਪਹਿਲ ਦੇ ਕੇ ਜਿਥੇ ਸਨਅਤ ਜ਼ਰੂਰੀ ਹੈ, ਉਥੇ ਅੰਨ ਦੀ ਲੋੜ ਨੂੰ ਪੂਰਾ ਕਰਨ ਲਈ ਔਰ ਕਿਸਾਨਾਂ ਦੀ ਖੁਸ਼ਹਾਲੀ ਨੂੰ ਮੁੱਖ ਰਖਦੇ ਹੋਏ ਇਹ ਕੁਨੈਕਸ਼ਨ ਉਨ੍ਹਾਂ ਨੂੰ ਵੀ ਜਲਦੀ ਦਿੱਤੇ ਜਾਣੇ ਚਾਹੀਦੇ ਹਨ ਜਿੰਨੀਆਂ ਵੀ ਪੈਂਡਿੰਗ ਐਪਲੀਕੇਸ਼ਨਾਂ ਪਈਆਂ ਹਨ ਉਹ ਕੋਸ਼ਿਸ਼ ਕਰਕੇ ਸਾਰੀਆਂ ਕੱਢ ਦੇਣੀਆਂ ਚਾਹੀਦੀਆਂ ਹਨ ਉਨ੍ਹਾਂ ਨੂੰ ਸਿਰੇ ਲਾ ਦੇਣਾ ਚਾਹੀਦਾ ਹੈ ।

ਇਸ ਦੇ ਨਾਲ ਹੀ ਮੈਂ ਫਰੀਦਕੋਟ ਜਿਸ ਨੂੰ ਪਠਾਰ ਦਾ ਇਲਾਕਾ ਵੀ ਕਿਹਾ ਜਾਂਦਾ ਹੈ, ਜਿਥੇ ਪਾਣੀ ਦੀ ਹਮੇਸ਼ਾ ਹੀ ਘਾਟ ਰਹੀ ਹੈ ਔਰ ਕਿਸਾਨ ਅੱਜ ਤੱਕ ਵੀ ਆਪਣੇ

ਪੈਰਾਂ ਤੇ ਖੜਾ ਨਹੀਂ ਹੋ ਸਕਿਆ ਉਸ ਇਲਾਕੇ ਵਾਸਤੇ ਸਰਦਾਰ ਦਰਬਾਰਾ ਸਿੰਘ ਜਦੋਂ ਇਥੇ ਚੀਫ ਮਨਿਸਟਰ ਸਨ ਤਾਂ ਉਸ ਵੇਲੇ ਵੀ ਡਾਕਟਰ ਸਾਹਿਬ ਹੀ ਵਿੱਤ ਮੰਤਰੀ ਸਨ ਤਾਂ ਉਨ੍ਹਾਂ ਨੇ ਕਿਹਾ ਸੀ ਕਿ 20% ਹੋਰ ਪਾਣੀ ਇਸ ਇਲਾਕੇ ਨੂੰ ਦਿੱਤਾ ਜਾਵੇਗਾ ਅੌਰ ਕਲਰ ਦਾ ਖਾਤਮਾ ਕੀਤਾ ਜਾਵੇਗਾ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਉਸ ਇਲਾਕੇ ਵਿਚ ਨਹਿਰਾਂ ਅੌਰ ਕਸੀਆਂ ਨੂੰ ਮਜ਼ਬੂਤ ਕਰਕੇ ਉਨ੍ਹਾਂ ਵਿੱਚ ਉਹ ਜਿਹੜਾ 20% ਪਾਣੀ ਦੇਣਾ ਸੀ ਉਹ ਛੱਡਿਆ ਜਾਣਾ ਚਾਹੀਦਾ ਹੈ ਤਾਂ ਕਿ ਉਸ ਇਲਾਕੇ ਦੇ ਲੋਕਾਂ ਨੂੰ ਰਾਹਤ ਮਿਲ ਸਕੇ ਅੌਰ ਕਲਰ ਦਾ ਖਾਤਮਾ ਹੋ ਸਕੇ।

ਇਸ ਦੇ ਨਾਲ ਹੀ ਮੈਂ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਮੁਕਤਸਰ ਦੇ ਇਲਾਕੇ ਨੂੰ ਪ੍ਰਾਇਰਿਟੀ ਦੇ ਕੇ 25 ਕਿਲੋਮੀਟਰ ਦੇ ਏਰੀਏ ਵਿਚ ਜਿੰਨੇ ਵੀ ਪਿੰਡ ਆਉਂਦੇ ਸਨ ਉਨ੍ਹਾਂ ਨੂੰ ਟਿਊਬਵੈਲ ਕੁਨੈਕਸ਼ਨਜ਼ ਦਿਤੇ ਗਏ ਹਨ, ਇਸੇ ਤਰ੍ਹਾਂ ਇਸ ਇਲਾਕੇ ਨੂੰ ਵੀ ਦਿੱਤੇ ਜਾਣ। ਇਸ ਕਰਕੇ ਨਹੀਂ ਕਿ ਇਹ ਮੇਰਾ ਹਲਕਾ ਹੈ, ਇਹ ਇਸ ਕਰਕੇ ਕਿਉਂਕਿ ਉਥੇ ਪਾਣੀ ਦੀ ਬਹੁਤ ਘਾਟ ਹੈ। ਇਸ ਲਈ ਉਥੇ ਵੀ ਟਿਊਬਵੈਲਾਂ ਲਈ ਬਿਜਲੀ ਦੇ ਕੁਨੈਕਸ਼ਨ ਜਲਦੀ ਦਿੱਤੇ ਜਾਣੇ ਚਾਹੀਦੇ ਹਨ।

ਮੈਂ ਤੁਹਾਡੇ ਰਾਹੀਂ ਇਹ ਕਹਾਂਗਾ, ਇਥੇ ਹੁਣ ਇਰੀਗੇਸ਼ਨ ਅਤੇ ਪਾਵਰਜ਼ ਮਨਿਸਟਰ ਬੈਠੇ ਨਹੀਂ ਹਨ, ਉਹ ਸਾਡੇ ਹਲਕੇ ਵਿਚ ਆਏ ਸਨ ਤਾਂ ਉਥੇ ਲੋਕਾਂ ਨੂੰ ਇਹ ਵਿਸ਼ਵਾਸ ਦਿਵਾਇਆ ਸੀ ਕਿ ਇਥੇ ਪ੍ਰਾਇਰਟੀ ਤੇ ਟਿਊਬਵੈਲਜ਼ ਕੁਨੈਕਸ਼ਨਜ਼ ਦਿੱਤੇ ਜਾਣਗੇ। ਮੈਂ ਇਹ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਉਹ ਆਪਣਾ ਵਚਨ ਪੂਰਾ ਕਰਨਾ ਚਾਹੀਦਾ ਹੈ। ਦੇਸ਼ ਦੇ ਹਿੱਤ ਨੂੰ ਮੁੱਖ ਰਖਦੇ ਹੋਏ, ਸੂਬੇ ਦੇ ਹਿੱਤ ਨੂੰ ਮੁੱਖ ਰਖਦੇ ਹੋਏ ਇਹ ਜਿਹੜਾ ਇਲਾਕਾ ਹੈ ਇਸ ਨੂੰ ਪਹਿਲ ਦਿੱਤੀ ਜਾਣੀ ਚਾਹੀਦੀ ਹੈ।

ਇਸ ਤੋਂ ਬਾਅਦ ਸਫਾ 14 ਤੇ ਪੈਰਾ 31 ਵਿਚ ਇਹ ਲਿਖਿਆ ਹੈ ਕਿ "ਸਮੁੱਚੀ ਸਿੰਚਾਈ ਪ੍ਰਣਾਲੀ ਦੇ ਆਧੁਨਕੀਕਰਣ ਲਈ ਇਕ ਵਿਸਥਾਰ ਪੂਰਬਕ ਪਰੋਗਰਾਮ ਉਲੀਕਿਆ ਗਿਆ ਹੈ। 1991-92 ਵਿਚ 85.46 ਕਰੋੜ ਰੁਪਏ ਦੇ ਖ਼ਰਚ ਦੇ ਮੁਕਾਬਲੇ 90.00 ਕਰੋੜ ਰੁਪਏ ਦਾ ਉਪਬੰਧ ਕੀਤਾ ਜਾ ਰਿਹਾ ਹੈ। ਜਿਸ ਵਿਚ ਵਿਸ਼ਵ ਬੈਂਕ ਪ੍ਰਾਜੈਕਟਾਂ ਲਈ 61.73 ਕਰੋੜ ਰੁਪਏ ਸ਼ਾਮਲ ਹਨ। 1992-93 ਦੌਰਾਨ ਵੱਡੀ ਦਰਮਿਆਨੀ ਅਤੇ ਛੋਟੀ ਸਿੰਜਾਈ ਸਕੀਮਾਂ ਦੇ ਜ਼ਰੀਏ 34,000 ਹੈਕਟੇਅਰ ਦੀ ਵਧੀਕ ਸਿੰਜਾਈ ਸਮਰੱਥਾ ਪੈਦਾ ਕੀਤੀ ਜਾਵੇਗੀ।" ਚੇਅਰਮੈਨ ਸਾਹਿਬ, ਮੈਂ ਇਸ ਦੇ ਸਬੰਧ ਵਿਚ ਬੇਨਤੀ ਕਰਨਾ ਚਾਹੁੰਦਾ ਹਾਂ।....

**ਸ਼੍ਰੀ ਫਕੀਰ ਚੰਦ : ਪੁ**ਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਆਨਰੇਬਲ ਮੈਂਬਰ ਸਾਹਿਬਾਨ ਹਾਊਸ ਵਿਚ ਅਖ਼ਬਾਰ ਪੜ੍ਹ ਰਹੇ ਹਨ। ਉਨ੍ਹਾਂ ਨੂੰ ਅਖ਼ਬਾਰ ਨਹੀਂ ਪੜ੍ਹਨਾ ਚਾਹੀਦਾ। ਇਸ ਬਾਰੇ ਰੂਲ ਹੈ।

**ਸ਼੍ਰੀ ਸਭਾਪਤੀ :** ਠੀਕ ਹੈ ਜੀ।

**ਸਰਦਾਰ ਅਵਤਾਰ ਸਿੰਘ ਬਰਾੜ :** ਇਹ ਚੀਜ਼ ਬੜੀ ਅੱਛੀ ਤਰ੍ਹਾਂ ਜਾਣਦੇ ਹਾਂ। ਹਿੰਦੁਸਤਾਨ ਇੱਕ ਖੇਤੀ ਪ੍ਰਧਾਨ ਦੇਸ਼ ਹੈ। ਇਹ ਪੰਜਾਬ ਸਿਰਫ ਸਾਡੇ ਮੁਲਕ ਵਿਚ ਹੀ

[ਸਰਦਾਰ ਅਵਤਾਰ ਸਿੰਘ ਬਰਾੜ]

ਨਹੀਂ ਬਲਕਿ ਸਾਰੇ ਸੰਸਾਰ ਵਿਚ ਮਸ਼ਹੂਰ ਹੈ। ਲੁਧਿਆਣਾ ਮਾਨਚੈਸਟਰ ਪੰਜਾਬ ਦਾ ਅਖਵਾਉਂਦਾ ਹੈ। ਪੰਜਾਬ ਦੇ ਕਿਸਾਨ ਦੀ ਹਿੰਦੁਸਤਾਨ ਵਿਚ ਹੀ ਨਹੀਂ ਬਲਕਿ ਸਾਰੇ ਸੰਸਾਰ ਵਿਚ ਭਰਪੂਰ ਪ੍ਰਸ਼ੰਸਾ ਹੁੰਦੀ ਹੈ। ਹਿੰਮਤ ਦੇ ਨਾਲ ਕਿਸਾਨ ਅਗੇ ਵਧ ਰਿਹਾ ਹੈ। ਸਾਰੇ ਹਿੰਦੁਸਤਾਨ ਨੂੰ ਅਨਾਜ ਵਿਚ ਕਵਰ ਕਰਦਾ ਹੈ। ਇਹ ਹੋਰ ਮੁਲਕਾਂ ਨੂੰ ਵੀ ਜਿਥੇ ਅਨਾਜ ਦੀ ਲੋੜ ਹੈ। ਉਨ੍ਹਾਂ ਮੁਲਕਾਂ ਨੂੰ ਅਨਾਜ ਮੁਹੱਈਆ ਕਰ ਸਕਦਾ ਸੀ। ਪੰਜਾਬ ਸਰਕਾਰ ਨੇ ਅਤੇ ਪੰਜਾਬ ਦੇ ਕਿਸਾਨ ਨੇ ਪੂਰੀ ਹਿੰਮਤ ਅਤੇ ਲਗਨ ਨਾਲ ਕੰਮ ਕੀਤਾ ਹੈ। ਪਿੰਡਾਂ ਵਿਚ ਪਾਣੀ ਪਹੁੰਚਾਉਣ ਲਈ ਕਸੀਆਂ ਅਤੇ ਖਾਲੇ ਪੱਕੇ ਕਰਨੇ ਚਾਹੀਦੇ ਹਨ ਤਾਂਕਿ ਪਾਣੀ ਵੱਧ ਮਿਲ ਸਕੇ। ਮੈਂ ਖੁਦ ਵੀ ਖੇਤੀ ਦਾ ਧੰਦਾ ਕੀਤਾ ਹੈ। ਇਹ ਕੰਮ ਮੇਰੇ ਪਿਤਾ ਜੀ ਅਤੇ ਦਾਦਾ ਜੀ ਵੀ ਕਰਦੇ ਸਨ ਮੈਨੂੰ ਪਤਾ ਹੈ ਕਿ ਉਹ ਰਾਤ ਵੇਲੇ ਖੇਤਾਂ ਵਿਚ ਜਾ ਕੇ ਫਸਲਾਂ ਨੂੰ ਪਾਣੀ ਦਿੰਦੇ ਸਨ। (ਥੰਪਿੰਗ) ਕਈ ਜਗ੍ਹਾ ਖਾਲੇ ਪੱਕੇ ਹੋਣ ਵਾਲੇ ਹਨ। ਇਹ ਥੋੜ੍ਹੀ ਤਾਦਾਦ ਵਿਚ ਹੋ ਰਹੇ ਹਨ। ਮੈਂ ਬੇਨਤੀ ਕਰਾਂਗਾ ਕਿ ਐਸੇ ਸਾਧਨ ਜੁਟਾਏ ਜਾਣ ਜਿਨ੍ਹਾਂ ਨਾਲ ਟੁੱਟੇ ਹੋਏ ਜਿਹੜੇ ਖਾਲ੍ਹੇ ਹਨ ਉਨ੍ਹਾਂ ਵਾਸਤੇ ਰਕਮ ਪੂਰੀ ਰਖੀ ਜਾਏ। ਜਿਸ ਤਰ੍ਹਾਂ ਕਰੋੜਾਂ ਰੁਪਏ ਹੋਰ ਕੰਮਾਂ ਲਈ ਖਰਚ ਕੀਤੇ ਜਾ ਰਹੇ ਹਨ ਉਸੇ ਤਰ੍ਹਾਂ ਕਿਸਾਨਾਂ ਦੀ ਭਲਾਈ ਲਈ ਵੀ ਪੂਰਾ ਪ੍ਰਬੰਧ ਕੀਤਾ ਜਾਵੇ।

ਚੇਅਰਮੈਨ ਸਾਹਿਬ, ਪੇਜ 16 ਅਤੇ ਪੈਰਾ 36 ਤੇ ਲਿਖਿਆ ਹੈ ਕਿ "ਮਧੂ-ਮੱਖੀਆਂ ਪਾਲਣ ਨੂੰ ਪ੍ਰਚਲਿਤ ਕਰਨ ਲਈ ਮੱਖੀਆਂ ਦੇ ਡੱਬੇ, ਮੱਖੀ ਕਲੋਨੀਆਂ ਅਤੇ ਸ਼ਹਿਦ ਚੋਣ ਦੇ ਸੰਦ ਆਦਿ ਦੀ ਖਰੀਦ ਲਈ 50 ਪ੍ਰਤੀਸ਼ਤ ਦੀ ਦਰ ਨਾਲ ਸਬਸਿਡੀ ਪ੍ਰਤੀ ਯੂਨਿਟ ਵੱਧ ਤੋਂ ਵੱਧ 250/- ਰੁਪਏ ਅਤੇ ਪ੍ਰਤੀ ਲਾਭ ਪਾਤਰੀ 5 ਯੂਨਿਟਾਂ ਤੱਕ ਛੋਟੇ ਅਤੇ ਸੀਮਾਂਤ ਕਿਸਾਨਾਂ, ਭੂਮੀ ਰਹਿਤ ਕਾਮਿਆਂ, ਅਤੇ ਅਨੁਸੂਚਿਤ ਜਾਤੀਆਂ ਦੇ ਲਾਭ-ਪਾਤਰਾਂ ਨੂੰ ਵੀ ਮਿਲਣ-ਯੋਗ ਹੈ" ਇਹ ਬਿਲਕੁਲ ਦਰੁਸਤ ਹੈ। ਚੇਅਰਮੈਨ ਸਾਹਿਬ, ਮਧੂ-ਮੱਖੀਆਂ ਪਾਲਣ ਨੂੰ ਪ੍ਰਚਲਿਤ ਕਰਨ ਲਈ ਸਹੂਲਤਾਂ ਦਿੱਤੀਆਂ ਗਈਆਂ ਹਨ। ਮੈਂ ਇਸ ਗੱਲ ਲਈ ਪੰਜਾਬ ਸਰਕਾਰ ਦੀ ਪ੍ਰਸ਼ੰਸਾ ਕਰਦਾ ਹਾਂ। ਪੰਜਾਬ ਦੇ ਹਿੱਤਾਂ ਦਾ ਪੂਰਾ ਧਿਆਨ ਰਖਿਆ ਗਿਆ ਹੈ। ਮਧੂ-ਮੱਖੀਆਂ ਪਾਲਣ ਵਾਲੇ ਦਾ ਪੂਰਾ ਧਿਆਨ ਰਖਿਆ ਗਿਆ ਹੈ। ਚੇਅਰਮੈਨ ਸਾਹਿਬ, ਸਾਨੂੰ ਅਜਿਹੇ ਉਪਰਾਲੇ ਕਰਨੇ ਚਾਹੀਦੇ ਹਨ ਜਿਨ੍ਹਾਂ ਨਾਲ ਗਰੀਬਾਂ ਨੂੰ ਫਾਇਦਾ ਹੋ ਸਕੇ। ਪੰਜਾਬ ਦੇ ਕਿਸਾਨਾਂ ਨੂੰ ਫਾਇਦਾ ਹੋ ਸਕੇ। ਖੇਤੀ ਦੇ ਧੰਦਾ ਕਰਨ ਵਾਲਿਆਂ ਨੂੰ ਸਹਾਇਤਾ ਦੇ ਸਕੀਏ ਤਾਂ ਕਿ ਉਹ ਕਿਸਾਨ ਹੋਰ ਉਨਤੀ ਕਰ ਸਕਣ। ਨੌਜਵਾਨਾਂ ਨੂੰ ਵੱਧ ਤੋਂ ਵੱਧ ਰੋਜ਼ਗਾਰ ਮਿਲ ਸਕੇ। ਮੈਂ ਵਿੱਤ ਮੰਤਰੀ ਸਾਹਿਬ ਨੂੰ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਦੇ ਯੋਗ ਕਦਮ ਉਠਾਏ ਜਾਣ ਤਾਂ ਕਿ ਪੰਜਾਬ ਦੇ ਗਰੀਬ ਲੋਕਾਂ ਦਾ ਭਲਾ ਹੋ ਸਕੇ।

ਪੈਰਾ ਨੰਬਰ 45 ਪੇਜ 20 ਤੇ ਲਿਖਿਆ ਗਿਆ ਹੈ, "ਸਾਲ 1992-93 ਦੌਰਾਨ ਉੱਨਤ ਗਰਾਮ" ਨਾਂ ਦਾ ਇਕ ਪ੍ਰੋਗਰਾਮ ਅਰੰਭ ਕੀਤਾ ਜਾਵੇਗਾ। ਇਸ ਪ੍ਰੋਗਰਾਮ ਅਧੀਨ ਗਲੀਆਂ ਨੂੰ ਪੱਕਾ ਕਰਨਾ, ਨਾਲੀਆਂ ਬਣਾਉਣਾ ਅਤੇ ਗੰਦੇ ਪਾਣੀ ਦੇ ਨਿਕਾਸ ਦੇ ਕਾਰਜ ਸੰਗਠਤ ਰੂਪ ਵਿੱਚ ਕਰਵਾਏ ਜਾਣਗੇ। ਸਾਲ 1992-93 ਦੌਰਾਨ ਇਸ ਪ੍ਰਾਜੈਕਟ ਅਧੀਨ 5100 ਪਿੰਡਾਂ

ਵਿਚ ਅਜਿਹੇ ਕਾਰਜ ਕਰਵਾਏ ਜਾਣ ਦੀ ਸੰਭਾਵਨਾ ਹੈ, ਜਿਸ ਵਾਸਤੇ 27.06 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਇਸ ਤੋਂ ਇਲਾਵਾ, ਪੇਂਡੂ ਵਿਕਾਸ ਫੰਡ ਵਿਚੋਂ ਵੀ ਇਸ ਪ੍ਰਾਜੈਕਟ ਉਤੇ 70.00 ਕਰੋੜ ਰੁਪਏ ਖ਼ਰਚ ਕੀਤੇ ਜਾਣਗੇ। 118 ਬਲਾਕਾਂ ਵਿਚੋਂ 3000 ਅਜਿਹੇ ਪਿੰਡਾਂ ਦੀ ਉਚਿਤ ਚੋਣ ਕੀਤੀ ਗਈ ਹੈ ਜਿਹਨਾਂ ਦੀਆਂ ਫਿਰਨੀਆਂ ਨੂੰ ਪੱਕੀਆਂ ਸੜਕਾਂ ਬਣਾਇਆ ਜਾਏਗਾ। ਇਹ ਵੀ ਤਜਵੀਜ਼ ਹੈ ਕਿ ਪਿੰਡਾਂ ਵਿਚਲੇ ਸਕੂਲਾਂ, ਹਸਪਤਾਲਾਂ, ਧਰਮਸ਼ਾਲਾਵਾਂ ਅਤੇ ਇਤਿਹਾਸਕ ਤੇ ਧਾਰਮਕ ਅਸਥਾਨਾਂ ਤਕ ਪੜਾਅਵਾਰ ਪੱਕੀਆਂ ਸੜਕਾਂ ਬਣਾਈਆਂ ਜਾਣਗੀਆਂ।"

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਚੇਅਰਮੈਨ ਸਾਹਿਬ, ਇਹ ਚੈਕ ਕਰ ਲਿਆ ਜਾਵੇ ਕਿ ਕੀ ਹਾਊਸ ਦਾ ਕੋਰਮ ਪੂਰਾ ਹੈ ?

**ਵਿੱਤ ਮੰਤਰੀ** : ਕੋਰਮ 10% ਚਾਹੀਦਾ ਹੈ। ਉਹ ਪੂਰਾ ਹੈ।

Mr. Chairman : Please continue.

**ਸਰਦਾਰ ਅਵਤਾਰ ਸਿੰਘ ਬਰਾੜ** : ਮੈਂ ਇਸ ਤਜਵੀਜ਼ ਦੀ, ਚੇਅਰਮੈਨ ਸਾਹਿਬ, ਭਰਪੂਰ ਪ੍ਰਸ਼ੰਸਾ ਕਰਦਾ ਹਾਂ ਔਰ ਵਿੱਤ ਮੰਤਰੀ ਜੀ ਨੂੰ ਤੁਹਾਡੇ ਰਾਹੀ ਵਧਾਈ ਦਿੰਦਾ ਹਾਂ। ਉਹ ਇਸ ਕਰਕੇ ਕਿ ਜਦੋਂ ਵੀ ਕਿਧਰੇ ਸਰਕਾਰਾਂ ਬਣੀਆਂ ਤਾਂ ਹਮੇਸ਼ਾਂ ਇਸ ਤਰ੍ਹਾਂ ਦਾ ਪ੍ਰਭਾਵ ਉਹ ਪਾਰਟੀ, ਜੋ ਅੱਜ ਰਾਜਭਾਗ ਵਿੱਚ ਸ਼ਾਮਲ ਨਹੀਂ, ਦਿੰਦੀ ਰਹੀ ਬਾਹਰ ਜਾ ਕੇ ਕਿ ਜਦੋਂ ਵੀ ਕਾਂਗਰਸ ਸਰਕਾਰ ਬਣਦੀ ਹੈ ਤਾਂ ਉਹ ਆਪਣੇ ਆਪ ਨੂੰ ਸ਼ਹਿਰਾਂ ਤੱਕ ਹੀ ਸੀਮਿਤ ਕਰ ਲੈਂਦੀ ਹੈ ਅਤੇ ਜਦੋਂ ਅਕਾਲੀ ਸਰਕਾਰ ਬਣਦੀ ਹੈ ਤਾਂ ਅਸਲ ਵਿੱਚ ਉਹ ਹੀ ਪਿੰਡਾਂ ਵਾਲਿਆ ਦੇ ਰਹਿਨੁਮਾਂ ਬਣਦੇ ਹਨ ਅਤੇ ਉਨ੍ਹਾਂ ਦੇ ਮਸੀਹਾ ਹਨ। ਮੈਂ ਇਸ ਬਾਰੇ ਬੜਾ ਸਪਸ਼ਟ ਹਾਂ ਕਿ ਕਾਂਗਰਸ ਸਰਕਾਰਾਂ ਨੇ ਇਹ ਗੱਲ ਸੋਚੀ ਹੀ ਨਹੀਂ ਕਿ ਕੌਣ ਸ਼ਹਿਰੀ ਹੈ, ਕੌਣ ਪੇਂਡੂ ਹੈ, ਕੌਣ ਹਿੰਦੂ ਹੈ, ਕੌਣ ਸਿੱਖ ਹੈ, ਕੌਣ ਮੁਸਲਿਮ ਹੈ ਔਰ ਕੌਣ ਇਸਾਈ ਹੈ। ਜੋ ਦੇਸ਼ ਨੂੰ, ਸੂਬੇ ਨੂੰ ਲੋੜੀਂਦਾ ਹੈ ਉਸ ਲਈ ਵਾਜਬ ਹੈ, ਉਹ ਹੀ ਉਨ੍ਹਾਂ ਨੇ ਕੀਤਾ ਹੈ। ਇਹ ਗੱਲ ਜੋ ਬਜਟ ਦੇ ਪੇਜ 20 ਤੇ ਪੈਰਾ ਨੰਬਰ 45 ਵਿਚ ਦਿੱਤੀ ਗਈ ਹੈ, ਇਹ ਉਨ੍ਹਾਂ ਲਈ ਇਕ ਜਵਾਬ ਹੈ। ਮਹਾਤਮਾ ਗਾਂਧੀ ਕਹਿੰਦੇ ਸਨ ਕਿ ਅਸਲ ਹਿੰਦੁਸਤਾਨ ਪਿੰਡਾਂ ਵਿਚ ਵਸਦਾ ਹੈ। ਅਸੀਂ ਪੰਜਾਬ ਦੀ ਰੂਪ ਰੇਖਾ ਵੀ ਪਿੰਡਾਂ ਤੋਂ ਪਹਿਚਾਨ ਸਕਦੇ ਹਾਂ। ਮੈਂ ਵਿੱਤ ਮੰਤਰੀ ਸਾਹਿਬ ਨੂੰ ਇਹ ਦੱਸਣ ਵਿੱਚ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਅੱਜ ਦੇ ਪਿੰਡ ਵੀ ਸ਼ਹਿਰਾਂ ਨਾਲੋਂ ਕਿਸੇ ਗੱਲੋਂ ਪਿੱਛੇ ਨਹੀਂ ਹਨ। ਹਰ ਪਿੰਡ ਨੂੰ ਸੜਕ ਗਈ ਹੈ, ਬਿਜਲੀ ਗਈ ਹੈ। ਬੇਸ਼ਕ ਇਹ ਉਦੋਂ ਦਾ ਕੰਮ ਕਰਵਾਇਆ ਗਿਆ ਹੋਵੇ ਜਦੋਂ ਡਾਕਟਰ ਸਾਹਿਬ ਸਪੀਕਰ ਸਨ ਔਰ ਗਿਆਨੀ ਜ਼ੈਲ ਸਿੰਘ ਮੁੱਖ ਮੰਤਰੀ ਸਨ। 19-21 ਦਾ ਚਾਹੇ ਫਰਕ ਰਹਿ ਗਿਆ ਹੋਵੇ। ਡਾਕਟਰ ਸਾਹਿਬ ਲੋਕਲ ਬਾਡੀਜ਼ ਦੇ, ਲੋਕਲ ਗੌਰਮਿੰਟ ਦੇ ਵੀ ਮੰਤਰੀ ਹਨ। ਮੈਂ 2-3 ਗੱਲਾਂ ਉਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਗਲੀਆਂ ਨਾਲੀਆਂ ਨੂੰ ਪੱਕਾ ਕਰਨ ਦਾ ਕੰਮ ਸ਼ੁਰੂ ਕਰਨਾ ਚਾਹੀਦਾ ਹੈ। ਪਿੰਡਾਂ ਵਿਚ ਸਰਪੰਚ ਉਨ੍ਹਾਂ ਸ਼੍ਰੇਣੀਆਂ ਨਾਲ ਸਬਧ ਰਖਦੇ ਹਨ, ਜਿਹੜੀਆਂ ਆਪਣੇ ਆਪਨੂੰ ਉਚੀਆਂ ਸ਼੍ਰੇਣੀਆਂ ਗਿਣਦੀਆਂ ਹਨ। ਮੇਰੇ ਕਹਿਣ

[ਸਰਦਾਰ ਅਵਤਾਰ ਸਿੰਘ ਬਰਾੜ]

ਦਾ ਭਾਵ ਹੈ ਕਿ ਉਹ ਪਛੜੀਆਂ ਸ੍ਰੇਣੀਆਂ ਵਿਚੋਂ ਨਹੀਂ । ਇਹੋ ਜਿਹਾ ਕੋਈ ਵੀ ਕੰਮ ਉਨ੍ਹਾਂ ਦੇ ਪਾਸੇ ਤਾਂ ਹੋ ਜਾਂਦਾ ਹੈ ਪਰ ਜਦੋਂ ਉਹ ਪੂਰੇ ਪਿੰਡ ਵਿਚ ਨੇਪਰੇ ਚਾੜ੍ਹਨਾ ਹੁੰਦਾ ਹੈ ਤਾਂ ਬੱਜਟ ਖਤਮ ਹੋ ਜਾਂਦਾ ਹੈ । ਕ੍ਰਿਪਾ ਕਰਕੇ ਕੋਈ ਅਜੇਹਾ ਬੰਦੋਬਸਤ ਕੀਤਾ ਜਾਵੇ ਕਿ ਮਹਾਤਮਾ ਗਾਂਧੀ ਨੇ ਜਿਨ੍ਹਾਂ ਨੂੰ ਏਨਾ ਪਿਆਰ ਕੀਤਾ, ਉਹ ਸਾਥੀ ਜਿਹੜੇ ਸਦੀਆਂ ਤੋਂ ਪਛੜੇ ਹੋਏ ਹਨ ਅਤੇ ਜਿਨ੍ਹਾਂ ਨੂੰ ਪਛਾੜ ਦਿੱਤਾ ਗਿਆ ਹੈ, ਅੱਜ ਸਮਾਂ ਆ ਗਿਆ ਹੈ ਕਿ ਤਕੜਿਆਂ ਹੋ ਕੇ, ਉਨ੍ਹਾਂ ਦੀ ਬਾਂਹ ਫੜਕੇ ਉਨ੍ਹਾਂ ਦੇ ਸੁਧਾਰ ਦੇ ਕੰਮਾਂ ਨੂੰ ਪਹਿਲ ਦਿੱਤੀ ਜਾਵੇ ਅਤੇ ਉਨ੍ਹਾਂ ਦੀਆਂ ਬਸਤੀਆਂ ਨੂੰ ਪਹਿਲ ਦੇ ਅਧਾਰ ਤੇ ਪੱਕਾ ਕੀਤਾ ਜਾਵੇ । ਮੈਂ ਫਰੀਦਕੋਟ ਜ਼ਿਲ੍ਹੇ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਉਥੇ ਕੁਝ ਐਸੀਆਂ ਬਸਤੀਆਂ ਹਨ, ਜਿਹੜੀਆਂ 30-35 ਸਾਲ ਤੋਂ ਬਸੀਆਂ ਹੋਈਆਂ ਹਨ । ਉਨ੍ਹਾਂ ਦੇ ਨਾਂ ਵੀ ਅਜਿਹੇ ਵਿਅਕਤੀਆਂ ਨਾਲ ਜੁੜੇ ਹੋਏ ਹਨ ਜਿਹੜੇ ਉਸ ਸਮੇਂ ਦੀ ਰਾਜਨੀਤੀ ਵਿੱਚ ਕਈ ਕੰਮਾਂ ਕਰਕੇ ਮੰਨੇ-ਪਰਮੰਨੇ ਸਨ, ਜਿਵੇਂ ਉਥੇ ਸੰਜੇ ਨਗਰ, ਦਸ਼ਮੇਸ਼ ਨਗਰ, ਜੀਵਨ ਸਿੰਘ ਨਗਰ ਅਤੇ ਭਾਨ ਸਿੰਘ ਨਗਰ ਹਨ । ਮਗਰ 30-35 ਸਾਲ ਗੁਜ਼ਰਨ ਦੇ ਬਾਵਜੂਦ ਇਹ ਅਨ-ਅਥੋਰਾਈਜ਼ਡ ਬਸਤੀਆਂ ਹਨ ਹਾਲਾਂ ਕਿ ਕਈ ਥਾਵਾਂ ਤੇ ਸਰਕਾਰ ਨੇ ਸਕੂਲ ਵੀ ਬਣਾ ਦਿਤੇ, ਗੰਦੀਆਂ ਨਾਲੀਆਂ ਵੀ ਬਣਾ ਦਿੱਤੀਆਂ ਅਤੇ ਬਿਜਲੀ ਵੀ ਦੇ ਦਿੱਤੀ । ਜਦੋਂ ਕਦੀ ਵਿੱਤ ਮੰਤਰੀ ਜੀ ਅਤੇ ਲੋਕਲ ਬਾਡੀਜ਼ ਦੇ ਮੰਤਰੀ ਫਰੀਦਕੋਟ ਤਸ਼ਰੀਫ ਲਿਆਉਣ ਤਾਂ ਮੈਂ ਕੋਸ਼ਿਸ਼ ਕਰਾਂਗਾ ਕਿ ਮੈਂ ਇਨ੍ਹਾਂ ਦਾ ਉਨ੍ਹਾਂ ਬਸਤੀਆਂ ਦਾ ਟੂਰ ਲਗਵਾਵਾਂ ਤਾਂ ਜੋ ਇਹ ਖੁਦ ਉਨ੍ਹਾਂ ਬਸਤੀਆਂ ਦੀ ਹਾਲਤ ਦੇਖ ਸਕਣ । ਉਥੇ ਐਨਾ ਗੰਦ ਅਤੇ ਮਛਰ ਹੈ ਕਿ ਕਿਸੇ ਇਨਸਾਨ ਲਈ ਰਾਤ ਕੱਟਣੀ ਵੀ ਔਖੀ ਹੋ ਜਾਂਦੀ ਹੈ । ਸਾਡੀਆਂ ਪਲੈਨਾਂ ਤਾਂ ਹੀ ਕਾਮਯਾਬ ਹੋ ਸਕਣੀਆਂ ਹਨ ਜੇਕਰ 30 ਸਾਲਾਂ ਤੋਂ ਉਥੇ ਨਰਕ ਭੋਗ ਰਹੇ ਲੋਕਾਂ ਨੂੰ ਉਸ ਤੋਂ ਛੁਟਕਾਰਾ ਦਿਵਾਇਆ ਜਾਵੇ, ਉਥੇ ਗਲੀਆਂ ਨਾਲੀਆਂ ਬਣਾਈਆਂ ਜਾਣ, ਉਥੇ ਪੀਣ ਵਾਲੇ ਪਾਣੀ ਦਾ ਪ੍ਰਬੰਧ ਕੀਤਾ ਜਾਵੇ ਅਤੇ ਬਿਜਲੀ ਦਾ ਪ੍ਰਬੰਧ ਕੀਤਾ ਜਾਵੇ, ਸਕੂਲ ਖੋਲ੍ਹੇ ਜਾਣ, ਧਰਮਸ਼ਾਲਾਵਾਂ ਖੋਲ੍ਹੀਆਂ ਜਾਣ ਅਤੇ ਉਹ ਲੋਕ ਮਹਿਸੂਸ ਕਰ ਸਕਣ ਕਿ ਅਸੀਂ ਵੀ ਹਿੰਦੁਸਤਾਨ ਦੇ ਸ਼ਹਿਰੀ ਹਾਂ ।

ਸਫਾ 24 ਤੇ ਪੈਰਾ 57 ਵਿਚ ਸਿਖਿਆ ਬਾਰੇ ਲਿਖਿਆ ਹੈ ਕਿ "ਇਸ ਨੀਤੀ ਦਾ ਅਨੁਸਰਣ ਕਰਦਿਆਂ, 50 ਹਾਈ ਸਕੂਲਾਂ ਦਾ ਦਰਜਾ ਵਧਾ ਕੇ, ਵਿਗਿਆਨ ਤੇ ਕਾਮਰਸ ਮਜ਼ਮੂਨਾਂ ਨਾਲ, ਸੀਨੀਅਰ ਸੈਕੰਡਰੀ ਸਕੂਲ ਬਣਾ ਦਿੱਤਾ ਜਾਵੇਗਾ । ਇਸੇ ਤਰ੍ਹਾਂ, ਇਸ ਅਧੀਨ ਬਣਾਈ ਗਈ ਸਿਖਿਆ ਦੀ ਪੇਸ਼ਾਵਰਾਨਾ ਧਾਰਾ (Vocational stream of education) ਖੇਤਰ ਦੀ ਤਕਨਾਲੋਜੀ ਸਬੰਧੀ ਉਭਰ ਰਹੀ ਲੋੜ ਨੂੰ ਧਿਆਨ ਵਿਚ ਰਖਦਿਆਂ 40 ਸੀਨੀਅਰ ਸੈਕੰਡਰੀ ਸਕੂਲਾਂ ਵਿਚ ਸ਼ੁਰੂ ਕੀਤੀ ਜਾਵੇਗੀ ਤਾਂ ਜੋ ਰਾਜ ਵਿਚ ਉਪਲਬਧ ਮਨੁੱਖੀ-ਸ਼ਕਤੀ ਨੂੰ ਇਸ ਦੇ ਵਾਧੇ, ਵਿਕਾਸ ਤੇ ਪ੍ਰਗਤੀ ਲਈ ਜਾਇਆ ਜਾ ਸਕੇ ।" ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਆਦਰਯੋਗ ਵਿੱਤ ਮੰਤਰੀ ਜੀ ਦਾ ਇਸ ਗੱਲ ਲਈ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਵਿਦਿਆ ਦੇ ਮਹੱਤਵ ਨੂੰ ਸਮਝਦਿਆਂ ਹੋਇਆਂ ਬਹੁਤ ਅੱਛੀਆਂ ਤਜਵੀਜ਼ਾਂ ਰੱਖੀਆਂ ਹਨ । ਕਿਹਾ ਜਾਂਦਾ ਹੈ ਕਿ ਵਿਦਿਆ ਮਨੁਖ ਦਾ ਤੀਸਰਾ ਨੇਤਰ ਹੈ । ਵਿਦਿਆ ਦੇ ਸਬੰਧ ਵਿਚ ਇਨ੍ਹਾਂ ਦੇ ਬਹੁਤ ਅੱਛੇ ਯਤਨ ਹਨ ।

ਜਦੋਂ ਤਕ ਪੂਰਾ ਪੰਜਾਬ ਇਸ ਖੇਤਰ ਨਾਲ ਠੀਕ ਤਰੀਕੇ ਨਾਲ ਜੋੜ ਕੇ ਲੋਕਾਂ ਨੂੰ ਤਾਲੀਮ ਨਹੀਂ ਦਿੱਤੀ ਜਾਵੇਗੀ, ਉਦੋਂ ਤੱਕ ਅਨਪੜ੍ਹਤਾ ਦੀ ਵਜ੍ਹਾ ਕਰਕੇ ਜਾਤ-ਬਰਾਦਰੀ ਅਤੇ ਪਛੜੇਪਨ ਦੀਆਂ ਗੱਲਾਂ ਹੁੰਦੀਆਂ ਰਹਿਣਗੀਆਂ । ਲੋਕ ਅਨਪੜ੍ਹਤਾ ਕਰਕੇ ਹੀ ਵਹਿਮਾਂ ਭਰਮਾਂ ਵਿਚ ਫਸ ਕੇ ਆਪਣੇ ਅਸਲ ਟੀਚੇ ਨੂੰ ਭੁੱਲ ਜਾਂਦੇ ਹਨ । ਅਨਪੜ੍ਹਤਾ ਇਕ ਵੱਡੀ ਬਿਮਾਰੀ ਹੈ । ਇਸ ਸਬੰਧ ਵਿਚ ਵਿੱਤ ਮੰਤਰੀ ਜੀ ਦੇ ਯਤਨ ਸ਼ਲਾਘਾਯੋਗ ਹਨ ਅਤੇ ਮੈਂ ਉਨ੍ਹਾਂ ਦਾ ਕਾਇਲ ਹਾਂ ਲੇਕਿਨ ਮੈਂ ਉਨ੍ਹਾਂ ਦਾ ਧਿਆਨ ਆਪਣੇ ਸ਼ਹਿਰ ਫਰੀਦ-ਕੋਟ ਵੱਲ ਦਿਵਾਉਣਾ ਚਾਹੁੰਦਾ ਹਾਂ । ਫਰੀਦਕੋਟ ਪਹਿਲਾਂ ਮਹਾਰਾਜਾ ਫਰੀਦਕੋਟ ਦੀ ਸਟੇਟ ਸੀ । ਉਸ ਵੇਲੇ ਇਥੇ ਬਿਕਰਮ ਕਾਮਰਸ ਕਾਲਜ ਵੀ ਸੀ । ਫਿਰ ਜ਼ਮਾਨੇ ਦਾ ਦੌਰ ਬਦਲਿਆ । ਰਿਆਸਤਾਂ ਆਜ਼ਾਦ ਹੋਈਆਂ । ਫਰੀਦਕੋਟ 1972 ਵਿਚ ਜ਼ਿਲ੍ਹਾ ਬਣਿਆ । ਬਾਬਾ ਫਰੀਦ ਦੀ ਧਰਤੀ ਨੂੰ ਇਕ ਨਵੀਂ ਜ਼ਿੰਦਗੀ ਮਿਲੀ । ਇਥੇ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਵੀ ਆਇਆ, ਲਾਅ ਦੀਆਂ ਕਲਾਸਾਂ ਵੀ ਆਈਆਂ, ਪੰਜਾਬੀ ਯੂਨੀਵਰਸਿਟੀ ਨੇ ਆਪਣਾ ਰੀਜਨਲ ਸੈਂਟਰ ਵੀ ਇਥੇ ਖੋਲ੍ਹ ਦਿੱਤਾ । ਫਿਰ ਸਰਕਾਰਾਂ ਬਦਲੀਆਂ ਅਤੇ ਇਨ੍ਹਾਂ ਅਦਾਰਿਆਂ ਦੀ ਲੁੱਟ ਪੈ ਗਈ, ਜਿਵੇਂ ਇਨ੍ਹਾਂ ਦਾ ਕੋਈ ਵਾਰਸ ਹੀ ਨਾ ਹੋਵੇ । ਚੇਅਰਮੈਨ ਸਾਹਿਬ, ਲਾਅ ਕਾਲਜ ਦੀਆਂ ਕਲਾਸਾਂ ਉਠਾ ਦਿਤੀਆਂ ਗਈਆਂ, ਰੀਜ਼ਨਲ ਸੈਂਟਰ ਵੀ ਸ਼ਿਫਟ ਕਰ ਦਿਤਾ ਗਿਆ । ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਲਾਅ ਦੀਆਂ ਕਲਾਸਾਂ ਅਤੇ ਰੀਜ਼ਨਲ ਸੈਂਟਰ ਸਾਨੂੰ ਵਾਪਸ ਦਿੱਤਾ ਜਾਵੇ । ਅਜਿਹਾ ਕਰਕੇ ਹੀ ਵਿਦਿਆ ਬਾਰੇ ਜੋ ਸਾਡੀ ਡਿਊਟੀ ਹੈ, ਜੋ ਮਕਸਦ ਹੈ, ਉਹ ਪੂਰਾ ਹੋ ਸਕਦਾ ਹੈ । ਇਸ ਸਬੰਧ ਵਿਚ ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਵੇਲੇ ਆਦਰਸ਼ ਸਕੂਲ ਹੋਂਦ ਵਿਚ ਆਏ ਸਨ । ਇਸ ਗੱਲ ਨੂੰ ਬੜੇ ਸਾਲ ਹੋ ਗਏ ਹਨ ਮਗਰ ਉਨ੍ਹਾਂ ਸਕੂਲਾਂ ਦੇ ਸਟਾਫ ਦਾ ਭਵਿੱਖ ਅਜੇ ਵੀ ਡਾਵਾਂਡੋਲ ਹੈ । ਉਨ੍ਹਾਂ ਦੀ ਸਰਵਿਸ ਦਾ ਕੋਈ ਹਿਸਾਬ ਕਿਤਾਬ ਨਹੀਂ, ਉਨ੍ਹਾਂ ਦੇ ਕੇਸ ਹਾਲੇ ਤਕ ਲਮਕਦੇ ਹਨ । ਜਿਥੇ ਸਰਕਾਰ ਹੋਰ ਸਕੂਲ ਖੋਲ੍ਹਦੀ ਹੈ, ਮਿਡਲ ਤੋਂ ਹਾਈ ਸਕੂਲ ਕਰਦੀ ਹੈ, ਕਾਲਜ ਖੋਲ੍ਹਦੀ ਹੈ, ਉਥੇ ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਆਦਰਸ਼ ਸਕੂਲਾਂ ਦੇ ਸਟਾਫ ਦੇ ਫਿਊਚਰ ਨੂੰ ਵੀ ਬਚਾਇਆ ਜਾਵੇ ।

ਬੇਸ਼ਕ ਮੈਂ ਸਿਆਸੀ ਤੌਰ ਤੇ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਦਾ ਵਿਰੋਧੀ ਹਾਂ ਪ੍ਰੰਤੂ ਉਨ੍ਹਾਂ ਨੇ ਇਹ ਜਿਹੜੀ ਪਿੰਡਾਂ ਵਾਸਤੇ ਐਜੂਕੇਸ਼ਨ ਦੀ ਸਕੀਮ ਲਿਆਂਦੀ ਸੀ ਉਹ ਬਹੁਤ ਅੱਛਾ ਯਤਨ ਸੀ ਔਰ ਇਸ ਨੂੰ ਪਰਫੁੱਲਤ ਕਰਨਾ ਚਾਹੀਦਾ ਹੈ, ਇਸ ਸਬੰਧੀ ਸਟਾਫ ਨੂੰ ਲੋੜੀਂਦੀਆਂ ਸਹੂਲਤਾਂ ਦੇ ਕੇ ਉਨ੍ਹਾਂ ਦੇ ਭਵਿੱਖ ਨੂੰ ਬਚਾਉਣਾ ਚਾਹੀਦਾ ਹੈ । ਮਕਾਨ ਉਸਾਰੀ ਦੇ ਪਹਿਰੇ ਵਿਚ ਜ਼ਿਕਰ ਕੀਤਾ ਗਿਆ ਹੈ ਕਿ ਬੇਘਰਿਆਂ ਨੂੰ ਘਰ ਦੇਣ ਦੇ ਲਈ ਔਰ ਵਧਦੀ ਹੋਈ ਵਸੋਂ ਲਈ ਮਕਾਨ ਦਿੱਤੇ ਜਾ ਸਕਣ । ਜਿਥੋਂ ਤੱਕ ਮੇਰੇ ਧਿਆਨ ਵਿਚ ਆਇਆ ਹੈ ਕਿ ਜ਼ਿਲ੍ਹਾ ਹੈਡਕੁਆਰਟਰਾਂ ਤੇ ਇਸ ਤਰ੍ਹਾਂ ਦੀਆਂ ਅਰਬਨ ਐਸਟੇਟਸ ਸਾਰੇ ਜ਼ਿਲ੍ਹਿਆਂ ਵਿਚ ਲਗਭਗ ਹਨ ਪਰ ਮੇਰੇ ਇਲਾਕੇ ਫਰੀਦਕੋਟ ਵਿਚ ਕੋਈ ਨਹੀਂ ਹੈ । ਚੇਅਰਮੈਨ ਸਾਹਿਬ, ਤੁਸੀਂ ਨਿਰਾਸ਼ ਵੀ ਹੋਵੋਗੇ ਕਿ ਮੈਂ ਬਾਰ ਬਾਰ ਫਰੀਦਕੋਟ ਦਾ ਹੀ ਜ਼ਿਕਰ ਕਰੀ ਜਾਂਦਾ ਹਾਂ ਪਰ ਮੁਆਫ ਕਰਨਾ ਫਰੀਦਕੋਟ ਨਾਲ ਮੇਰੀ ਜਜ਼ਬਾਤੀ ਸਾਂਝ ਹੈ ਕਿਉਂਕਿ ਇਹ ਬਾਬਾ ਫਰੀਦ ਦੀ ਪਵਿੱਤਰ ਧਰਤੀ ਹੈ ਔਰ ਗਿਆਨੀ ਜ਼ੈਲ ਸਿੰਘ ਜੀ ਨੇ ਵੀ

[ਸਰਦਾਰ ਅਵਤਾਰ ਸਿੰਘ ਬਰਾੜ]

ਜੇਲ੍ਹ ਵਿਚ ਸਮਾਂ ਗੁਜ਼ਾਰਿਆ ਹੈ ਔਰ ਉਨ੍ਹਾਂ ਨੇ ਪਿਛੋਂ ਇਸ ਨੂੰ ਜ਼ਿਲ੍ਹਾ ਵੀ ਬਣਾਇਆ ਹੈ ਪਰ ਬਦਕਿਸਮਤੀ ਹੈ ਕਿ ਇਥੇ ਫਰੀਦਕੋਟ ਵਿਚ ਨਾ ਅਰਬਨ ਅੰਸਟੇਟ ਹੈ ਔਰ ਨਾ ਹੀ ਕੋਈ ਮਕਾਨਾਂ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ। ਮੈਂ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਕ੍ਰਿਪਾ ਕਰਕੇ ਉਥੇ ਅਰਬਨ ਅੰਸਟੇਟ ਬਣਾ ਦਿੱਤਾ ਜਾਵੇ ਤਾਂ ਕਿ ਸਾਡੇ ਜ਼ਿਲ੍ਹੇ ਦੇ ਲੋਕਾਂ ਨੂੰ, ਆਲੇ ਦੁਆਲੇ ਦੇ ਲੋਕਾਂ ਨੂੰ ਵੀ ਛੋਟੇ ਮਕਾਨ ਮਿਲ ਸਕਣ, ਉਹ ਵੀ ਆਪਣੇ ਮਕਾਨਾਂ ਵਿਚ ਰਹਿ ਸਕਣ ਔਰ ਤੁਹਾਡੇ ਰਾਹੀਂ ਸਰਕਾਰ ਦੇ ਸ਼ੁਕਰ-ਗੁਜ਼ਾਰ ਹੋ ਸਕਣ।

ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਸਬੰਧੀ, ਸਪੀਕਰ ਸਾਹਿਬ, ਇਹ ਗੱਲ ਕੋਈ ਅਤਿਕਥਨੀ ਵਾਲੀ ਨਹੀਂ ਹੈ, ਮੇਰਾ ਖਿਆਲ ਹੈ ਕਿ ਇਹ ਕੋਈ ਗੈਰ-ਵਾਜ਼ਬ ਨਹੀਂ ਹੈ, ਚਾਹੇ ਮੇਰੇ ਸਾਹਮਣੇ ਬੈਠੇ ਵਿਰੋਧੀ ਬੈਂਚਾਂ ਵਾਲੇ ਵੀਰ ਇਸ ਗੱਲ ਨੂੰ ਨਾ ਮੰਨਣ ਪਰ ਜੇਕਰ ਕਿਸੇ ਸਰਕਾਰ ਨੇ ਕੋਈ ਕੰਮ ਅੱਛਾ ਕੀਤਾ ਹੈ ਤਾਂ ਉਸ ਦਾ ਸਮਰਥਨ ਕਰ ਦੇਣਾ ਚਾਹੀਦਾ ਹੈ। ਬੇਸ਼ੱਕ ਇਹ ਸਾਡੇ ਨਾਲ ਬੈਂਚ ਨਾ ਥਪਥਪਾਉਣ ਪਰ ਇਹ ਗੱਲ ਬਿਲਕੁਲ ਠੀਕ ਹੈ ਕਿ ਅਨੁਸੂਚਿਤ ਜਾਤੀਆਂ ਲਈ ਹਿੰਦੁਸਤਾਨ ਸਰਕਾਰ ਤੋਂ ਲੈ ਕੇ ਪੰਜਾਬ ਦੀ ਕਾਂਗਰਸ ਸਰਕਾਰ ਨੇ ਜੋ ਬੁਨਿਆਦਾਂ ਰਖੀਆਂ ਔਰ ਜਿਨ੍ਹਾਂ ਬੁਨਿਆਦਾਂ ਤੇ ਅਸੀਂ ਅੱਜ ਖੜ੍ਹੇ ਹਾਂ ਜੋ ਧੱਬੇ ਰੋਸ਼ਨੀ ਵਿਚ ਵਧੇਰੇ ਦਿਸਦੇ ਹਨ, ਆਮ ਕਰਕੇ ਹਨੇਰੇ ਵਿਚ, ਉਹ ਜਿਆਦਾ ਕਾਲੇ ਦਿਖਦੇ ਹਨ। ਅਲੋਚਨਾ ਅਗਰ ਸਹੀ ਅਰਥਾਂ ਵਿਚ ਕੀਤੀ ਜਾਵੇ ਤਾਂ ਉਹ ਠੀਕ ਹੁੰਦੀ ਹੈ ਅਗਰ ਅਲੋਚਨਾ ਕੇਵਲ ਅਲੋਚਨਾ ਕਰਨ ਵਾਸਤੇ ਕੀਤੀ ਜਾਵੇ ਤਾਂ ਉਹ ਸ਼ਾਇਦ ਮੈਨੂੰ ਤਾਂ ਕੀ ਕਿਸੇ ਹੋਰ ਨੂੰ ਵੀ ਅੱਛੀ ਨਾ ਲੱਗੇ। ਲੇਕਿਨ ਜੋ ਸਰਕਾਰ ਨੇ ਕੀਤਾ ਹੈ ਉਹ ਪ੍ਰਸ਼ੰਸਾ ਯੋਗ ਹੈ। ਵਿੱਤ ਮੰਤਰੀ ਜੀ ਨੇ ਪੈਨਸ਼ਨ ਬਾਰੇ ਕਿਹਾ ਸੀ ਕਿ ਪੈਨਸ਼ਨ 100/- ਰੁਪਏ ਤੋਂ ਵਧਾ ਕੇ 150/- ਰੁਪਏ ਪ੍ਰਤੀ ਮਹੀਨਾ ਕਰ ਦਿੱਤੀ ਗਈ ਹੈ ਪਰ ਚੇਅਰਮੈਨ ਸਾਹਿਬ, ਇਸ ਹਿਸਾਬ ਨਾਲ ਵੀ ਕੇਵਲ 5/- ਰੁਪਏ ਪ੍ਰਤੀ ਦਿਨ ਬੈਠਦਾ ਹੈ। 5/- ਰੁਪਏ ਪ੍ਰਤੀ ਦਿਨ ਦੇ ਹਿਸਾਬ ਨਾਲ ਖਰਚਾ ਬਹੁਤ ਘੱਟ ਹੈ, ਇਹ ਵੀ ਮੈਂ ਸਮਝਦਾ ਹਾਂ ਕਿ ਸਰਕਾਰ ਦੀ ਹਾਲ ਦੀ ਘੜੀ ਆਰਥਕ ਹਾਲਤ ਇੰਨੀ ਤਕੜੀ ਨਹੀਂ ਕਿ ਹਜ਼ਾਰ ਰੁਪਏ ਮਾਸਕ ਦੇ ਦੇਵੇ ਪਰ ਮੈਂ ਸਮਝਦਾ ਹਾਂ ਕਿ 200/- ਰੁਪਏ ਹੋ ਜਾਵੇ ਤਾਂ ਕੁਝ ਹੋਰ ਰਾਹਤ ਮਿਲ ਜਾਵੇਗੀ। ਹਰ ਆਦਮੀ ਨੂੰ ਆਪਣੇ ਗੁਜ਼ਾਰੇ ਲਈ ਰੋਟੀ, ਕਪੜਾ ਆਦਿ ਲੋੜੀਂਦਾ ਹੈ। ਮੈਨੂੰ ਪਤਾ ਹੈ ਸਾਡੇ ਵਿੱਤ ਮੰਤਰੀ ਜੀ ਦਾ ਦਿਲ ਗਰੀਬਾਂ ਦੀ ਮਦਦ ਵਾਸਤੇ ਬੜਾ ਵਿਸ਼ਾਲ ਹੈ। ਚੇਅਰਮੈਨ ਸਾਹਿਬ, ਮੇਰੀ ਤੁਹਾਡੇ ਰਾਹੀਂ ਵਿੱਤ ਮੰਤਰੀ ਜੀ ਨੂੰ ਬੇਨਤੀ ਹੈ ਕਿ ਉਹ ਇਸ ਮੰਗ ਉਤੇ ਹਮਦਰਦੀ ਨਾਲ ਵਿਚਾਰ ਕਰਨ। ਇਕ ਗੱਲ ਮੈਂ ਹੋਰ, ਚੇਅਰਮੈਨ ਸਾਹਿਬ, ਕਰਨੀ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਕਿਹਾ ਸੀ ਕਿ 70 ਸਾਲ ਦੀ ਉਮਰ ਤਕ ਦੇ ਹਰ ਵਿਅਕਤੀ ਨੂੰ ਪੈਨਸ਼ਨ ਮਿਲੇਗੀ, ਇਸ ਸਬੰਧੀ ਅਸੀਂ ਯਤਨ ਕਰ ਰਹੇ ਹਾਂ ਚਾਹੇ ਉਸ ਦੇ ਬੱਚੇ ਵੀ ਹੋਣ, ਪਰ ਮੇਰੀ ਤੁਹਾਡੇ ਰਾਹੀਂ ਗੁਜ਼ਾਰਿਸ਼ ਹੈ ਕਿ 70 ਸਾਲ ਦੀ ਉਮਰ ਬਹੁਤ ਹੁੰਦੀ ਹੈ। ਇਸ ਉਮਰ ਤੱਕ ਤਾਂ ਬਹੁਤ ਘੱਟ ਹੀ ਪਹੁੰਚਦੇ ਹਨ। ਕ੍ਰਿਪਾ ਕਰਕੇ ਇਸ ਨੂੰ 60 ਸਾਲ ਕਰ ਦਿੱਤਾ ਜਾਵੇ। ਜਵਾਨੀ ਦੇ ਵਿਚ ਤਾਂ ਬੰਦਾ ਔਖਾ ਸੌਖਾ ਟਾਈਮ ਪਾਸ ਕਰ ਲੈਂਦਾ ਹੈ ਪਰ ਬੁਢਾਪੇ ਵਿਚ ਦਿਨ ਗੁਜ਼ਾਰਨੇ, ਇਸ ਬਾਰੇ ਉਹੀ ਸਮਝ ਸਕਦਾ ਹੈ ਜਿਸ ਨੂੰ ਗੁਜ਼ਾਰਨੇ ਪੈਂਦੇ ਹਨ। ਖੈਰ ਮੈਂ ਤਾਂ ਇਸ ਚੀਜ ਦਾ ਕੀ

ਅਹਿਸਾਸ ਕਰ ਸਕਦਾ ਹਾਂ । ਇਸ ਚੀਜ਼ ਦਾ ਤਾਂ ਅਹਿਸਾਸ ਉਹੀ ਕਰ ਸਕਦਾ ਹੈ ਜੋ ਆਦਮੀ ਇਸ ਸਟੇਜ ਵਿਚ ਹੈ ।

**ਸ੍ਰੀ ਸਭਾਪਤੀ :** ਬਰਾੜ ਸਾਹਿਬ, ਕੀ ਇਹ ਲੇਡੀਜ਼ ਐਂਡ ਜੈਂਟਸ ਦੋਨਾਂ ਵਾਸਤੇ ਹੈ ?

**ਸਰਦਾਰ ਅਵਤਾਰ ਸਿੰਘ ਬਰਾੜ :** ਹਾਂ ਜੀ, ਦੋਨਾਂ ਵਾਸਤੇ ਹੈ ।

ਬਜਟ ਸਪੀਚ ਦੇ ਪੇਜ਼ 33 ਪੈਰਾ 78 ਵਿਚ ਲਿਖਿਆ ਹੈ ਕਿ 'ਸਰਕਾਰ ਦੇ ਮਾਲ ਖਰਚ ਵਿਚ ਵਾਧੇ ਦੇ ਮੁੱਖ ਕਾਰਨਾਂ ਵਿਚੋਂ ਇਕ ਹੈ--ਅਮਨ ਤੇ ਕਾਨੂੰਨ ਦੀ ਸਥਿੱਤੀ ਨੂੰ ਲਾਗੂ ਕਰਨ ਵਾਲੀ ਮਸ਼ੀਨਰੀ, ਵਿਸ਼ੇਸ਼ ਕਰਕੇ, ਪੁਲਿਸ ਵਿਭਾਗ ਨੂੰ ਮਜ਼ਬੂਤ ਬਣਾਉਣ ਦੀ ਲੋੜ। ਸਾਡੇ ਸ਼ਹਿਰੀਆਂ ਦਾ ਇਹ ਮੂਲ ਅਧਿਕਾਰ ਹੈ ਕਿ ਉਹ ਅਸੁਰੱਖਿਆ ਅਤੇ ਭੈਅ ਤੋਂ ਰਹਿਤ ਸਮਾਜ ਵਿਚ ਜੀ ਸਕਣ ਅਤੇ ਅਜਿਹੀ ਸੁਰਖਿਆ ਪ੍ਰਦਾਨ ਕਰਨਾ ਸਰਕਾਰ ਦਾ ਲਾਜ਼ਮੀ ਫਰਜ਼ ਹੈ ।' ਇਹ ਬਿਲਕੁਲ ਦਰੁਸਤ ਹੈ, ਚੇਅਰਮੈਨ ਸਾਹਿਬ, ਪੁਲਿਸ ਵਿਭਾਗ/ਅਫਸਰ ਸਾਡੀ ਰੱਖਿਆ ਕਰਨ ਵਾਲੇ ਹੋਣੇ ਲਾਜ਼ਮੀ ਹਨ ।

ਚੇਅਰਮੈਨ ਸਾਹਿਬ, ਜੇਕਰ ਅੱਜ ਉਹ ਮੈਦਾਨ ਵਿਚ ਨਾ ਹੁੰਦੇ ਤਾਂ ਸ਼ਾਇਦ ਸਾਡੀ ਇਹ ਪੁਜੀਸ਼ਨ ਨਾ ਹੁੰਦੀ । ਜਿਸ ਤਰ੍ਹਾਂ ਦੀਆਂ ਸਾਜ਼ਸ਼ਾਂ ਸਾਡੇ ਹਿੰਦੁਸਤਨ ਦੇ ਖਿਲਾਫ ਸਾਡੀ ਸਟੇਟ ਪੰਜਾਬ ਦੇ ਖਿਲਾਫ, ਅੱਜ ਸਾਰੀ ਦੁਨੀਆਂ ਭਰ ਵਿਚ ਹੋ ਰਹੀਆਂ ਹਨ ਅਤੇ ਜਿਸ ਤਰ੍ਹਾਂ ਅੱਜ ਪੰਜਾਬ ਇਕ ਅਣ-ਐਲਾਨੀ ਜੰਗ ਵਿਚੋਂ ਦੀ ਗੁਜ਼ਰ ਰਿਹਾ ਹੈ, ਜੇਕਰ ਇਹ ਸ਼ਕਤੀਆਂ ਨਾ ਹੁੰਦੀਆਂ ਤਾਂ ਅੱਜ ਪੰਜਾਬ ਬੜੇ ਜੋਖਮ ਵਿਚ ਹੁੰਦਾ ਬੜੇ ਖਤਰਿਆਂ ਵਿਚ ਹੁੰਦਾ ਅਤੇ ਇਸ ਦੀ ਹਸਤੀ ਨੂੰ ਖਤਰਾ ਪੈਦਾ ਹੋ ਸਕਦਾ ਸੀ । ਉਨਾਂ ਅਫਸਰਾਂ ਦੀ ਜਿੰਨੀ ਪ੍ਰਸ਼ੰਸਾ ਕੀਤੀ ਜਾਵੇ, ਥੋੜ੍ਹੀ ਹੈ । ਚੇਅਰਮੈਨ ਸਾਹਿਬ., ਜਿਥੇ ਇਨ੍ਹਾਂ ਸ਼ਕਤੀਆਂ ਨੇ ਹੋਰ ਬਹੁਤ ਸਾਰੀਆਂ ਕੋਸ਼ਿਸ਼ਾਂ ਕੀਤੀਆਂ ਉਥੇ ਇਨ੍ਹਾਂ ਨੇ ਉਨ੍ਹਾਂ ਤਾਕਤਾਂ ਦਾ ਵੀ ਮੁਕਾਬਲਾ ਕੀਤਾ ਜਿਹੜੀਆਂ ਚਾਹੁੰਦੀਆਂ ਸਨ ਕਿ ਹਿੰਦੁਸਤਾਨ ਨੂੰ ਤੋੜਿਆ ਜਾਵੇ, ਹਿੰਦੁਸਤਾਨ ਦੇ ਟੁਕੜੇ ਕੀਤੇ ਜਾ ਸਕਣ, ਹਿੰਦੂ ਸਿੱਖ ਨੂੰ ਲੜਾਇਆ ਜਾਵੇ, ਉਨ੍ਹਾਂ ਵਿਚ ਵਿਤਕਰਾ ਪਾਇਆ ਜਾਵੇ । ਅਤਿਵਾਦ ਨੂੰ ਵਧਾਇਆ ਜਾਵੇ । ਮੈਂ ਉਨ੍ਹਾਂ ਅਫਸਰਾਂ ਦੀ ਦਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਆਪਣੇ ਫਰਜ ਨੂੰ ਅੱਛੀ ਤਰ੍ਹਾਂ ਨਿਭਾਇਆ । ਉਨਾਂ ਅਫਸਰਾਂ ਨੇ ਲੱਖਾਂ ਕੋਸ਼ਿਸ਼ਾਂ ਦੇ ਬਾਵਜੂਦ ਪੰਜਾਬ ਦੇ ਪੁਰਾਣੇ, ਸਦੀਆਂ ਪੁਰਾਣੇ ਸਦਭਾਵ ਨੂੰ, ਨਹੁੰ-ਮਾਸ ਦੇ ਰਿਸ਼ਤੇ ਨੂੰ, ਬਹੂ-ਬੇਟੀਆਂ ਦੇ ਰਿਸ਼ਤੇ ਨੂੰ, ਆਪਸੀ ਸਾਂਝ ਨੂੰ, ਭਾਈਚਾਰੇ ਨੂੰ ਬਣਾਈ ਰੱਖਿਆ । ਇਸ ਦੇ ਨਾਲ ਮੈਂ ਇਥੇ ਉਨ੍ਹਾਂ ਲੋਕਾਂ ਦਾ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਸਰਕਾਰੀ ਤਨਖਾਹਾਂ ਲੇ ਕੇ, ਸਰਕਾਰੀ ਰੁਤਬਿਆਂ ਦਾ ਫਾਇਦਾ ਉਠਾ ਕੇ ਜ਼ਬਰੀ ਕੁਝ ਲੋਕਾਂ ਨੂੰ ਅਤਿਵਾਦੀ ਬਣਨ ਤੇ ਮਜਬੂਰ ਕੀਤਾ ਅਤੇ ਉਨ੍ਹਾਂ ਦੇ ਲੜਕਿਆਂ ਨੂੰ ਅਗਵਾ ਕਰਕੇ, ਮਾਂ-ਬਾਪ ਕਲੋਂ 50-50 ਹਜ਼ਾਰ ਰੁਪਿਆ ਵਸੂਲਿਆ ਇਹ ਡਰਾਵਾ ਦੇ ਕੇ ਕਿ ਨਹੀਂ ਤਾਂ ਅਸੀਂ ਤੁਹਾਡੇ ਮੁੰਡੇ ਨੂੰ ਮਾਰ ਦੇਵਾਂਗੇ । ਅਜਿਹੇ ਅਫਸਰਾਂ ਦੀ ਨਿੰਦਾ ਕੀਤੀ ਜਾਣੀ ਚਾਹੀਦੀ ਹੈ ਅਤੇ ਉਨ੍ਹਾਂ ਨੂੰ ਨੱਥ ਪਾਉਣੀ ਚਾਹੀਦੀ ਹੈ । ਮੈਨੂੰ ਯਾਦ ਹੈ, ਚੇਅਰਮੈਨ ਸਾਹਿਬ, ਤੁਸੀਂ ਵੀ ਚੋਣ ਲੜ ਕੇ ਆਏ ਹੋ । ਚੋਣਾਂ ਤੋਂ ਪਹਿਲਾਂ ਲੋਕ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਕਰਦੇ ਸਨ ਕਿ ਇਹ ਜਿਹੜੇ ਇਸ ਤਰ੍ਹਾਂ ਦੇ ਅਫਸਰ ਹਨ, ਇਨ੍ਹਾਂ ਨੇ ਚੋਣਾਂ ਹੋਣ ਨਹੀਂ ਦੇਣੀਆਂ । ਚੇਅਰਮੈਨ ਸਾਹਿਬ,

[ਸਰਦਾਰ ਅਵਤਾਰ ਸਿੰਘ ਬਰਾੜ]

ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਬਹਾਦਰੀ ਨਾਲ ਕੰਮ ਕਰਨ ਵਾਲੇ ਅਫਸਰਾਂ ਦੀ ਪ੍ਰਸ਼ੰਸਾ ਕੀਤੀ ਜਾਏ, ਉਨ੍ਹਾਂ ਨੂੰ ਕੋਈ ਇਨਾਮ ਮਿਲਣਾ ਚਾਹੀਦਾ ਹੈ ਤਾਂਕਿ ਉਨ੍ਹਾਂ ਦੇ ਹਸਲੇ ਬੁਲੰਦ ਹੋ ਸਕਣ ਅਤੇ ਜਿਨ੍ਹਾਂ ਨੇ ਅਤਿਵਾਦ ਦੇ ਨਾਲ ਮਿਲ ਕੇ ਆਪਣਾ ਰੋਲ ਅਦਾ ਕੀਤਾ ਹੈ ਉਨ੍ਹਾਂ ਨੂੰ ਸਜ਼ਾ ਮਿਲਣੀ ਚਾਹੀਦੀ ਹੈ। ਚੇਅਰਮੈਨ ਸਾਹਿਬ, ਵਿੱਤ ਮੰਤਰੀ ਜੀ ਨੇ ਬੱਜਟ ਦੇ ਪੰਨਾ 35, ਪੈਰਾ 82 ਵਿਚ ਕਿਹਾ ਹੈ ਕਿ ਤੀਜੇ ਪੰਜਾਬ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਦੇ ਆਧਾਰ ਤੇ ਸਰਕਾਰੀ ਮੁਲਾਜ਼ਮਾਂ ਦੀਆਂ ਤਨਖਾਹਾਂ ਵਧਾਈਆਂ ਗਈਆਂ ਹਨ ਅਤੇ ਅਨਾਮਲੀਆਂ ਦੂਰ ਕਰਨ ਵਾਲੀ ਕਮੇਟੀ ਦੀਆਂ ਸਿਫਾਰਸ਼ਾਂ ਬਾਰੇ ਅੰਤਮ ਵਿਚਾਰ ਵੀ ਕੀਤਾ ਗਿਆ ਹੈ। ਕਰਮਚਾਰੀਆਂ ਦੀਆਂ ਕੁਝ ਸਾਂਝੀਆਂ ਮੰਗਾਂ ਵਿਚਾਰ ਅਧੀਨ ਰਹੀਆਂ ਹਨ ਅਤੇ ਅਸੀ ਬੋਨਸ ਦੀ ਮੰਗ ਨੂੰ ਪ੍ਰਵਾਨ ਕਰਨ ਦਾ ਫੈਸਲਾ ਕੀਤਾ ਹੈ। ਹਣ ਸਾਲ 1991-92 ਲਈ ਐਕਸਗਰੇਸ਼ੀਆ ਅਧਾਰ ਤੇ ਬੋਨਸ, ਕੇਂਦਰੀ ਸਰਕਾਰ ਦੀ ਕਸੌਟੀ ਅਤੇ ਗਾਈਡਲਾਈਨਾਂ ਦੇ ਆਧਾਰ ਤੇ ਸਾਲ 1992-93 ਦੌਰਾਨ ਅਦਾ ਕੀਤਾ ਜਾਵੇਗਾ ਅਤੇ ਇਸ ਬਜਟ ਵਿਚ ਇਸ ਮੰਤਵ ਲਈ 30 ਕਰੋੜ ਰੁਪਏ ਦੀ ਦੇਣਦਾਰੀ ਲਈ ਉਪਬੰਧ ਕਰ ਦਿੱਤਾ ਗਿਆ ਹੈ। ਵਿੱਤ ਮੰਤਰੀ ਜੀ ਨੇ ਪੈਰਾ 83 ਵਿਚ ਕਿਹਾ ਹੈ ਕਿ ਕੁਝ ਮਾਨਯੋਗ ਮੈਂਬਰ ਇਸ ਗੱਲ ਤੋਂ ਜਾਣੂ ਹੋਣਗੇ ਕਿ ਸਹਾਇਤਾ ਪ੍ਰਾਪਤ ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਨੂੰ ਪੈਨਸ਼ਨ ਦੇਣ ਦੀ ਤਜਵੀਜ਼ 1983 ਵਿਚ ਆਰੰਭ ਕੀਤੀ ਗਈ ਸੀ। ਹੁਣ ਇਹ ਵਚਨਬੱਧਤਾ ਪੂਰੀ ਕੀਤੇ ਜਾਣ ਦੇ ਨੇੜੇ ਹੈ। ਇਹ ਸਕੀਮ 1992-93 ਦੀ ਪਹਿਲੀ ਤਿਮਾਹੀ ਤੋਂ ਲਾਗੂ ਹੋਵੇਗੀ। ਇਸ ਸਕੀਮ ਅਧੀਨ ਤਕਰੀਬਨ 10,000 ਮੁਲਾਜ਼ਮਾਂ ਨੂੰ ਲਾਭ ਪ੍ਰਾਪਤ ਹੋਵੇਗਾ। ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਮੁਲਾਜ਼ਮਾਂ ਲਈ ਵੀ ਇਕ ਪੈਨਸ਼ਨ ਸਕੀਮ ਪ੍ਰਵਾਨ ਕੀਤੀ ਗਈ ਹੈ। ਸ਼ਹਿਰੀ ਖੇਤਰਾਂ ਵਿਚ ਲੋਕਲ ਬਾਡੀਜ਼ ਦੇ ਮੁਲਾਜ਼ਮਾਂ ਨੂੰ ਪੈਨਸ਼ਨ ਦੇਣ ਦਾ ਮਾਮਲਾ ਇਸ ਸਮੇਂ ਵਿਚਾਰ ਅਧੀਨ ਹੈ। ਚੇਅਰਮੈਨ ਸਾਹਿਬ, ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਜਿਸ ਤਰ੍ਹਾਂ ਮੇਰੀ ਪਾਰਟੀ ਨੇ ਚੋਣਾਂ ਤੋਂ ਪਹਿਲਾਂ ਜਦੋਂ ਪੰਜਾਬ ਵਿਚ ਗਵਰਨਰੀ ਰਾਜ ਸੀ, ਪੰਜਾਬ ਦੇ ਮੁਲਾਜ਼ਮਾਂ ਦੇ ਹਰ ਵਰਗ ਦੇ ਨਾਲ ਕੁਝ ਵਾਅਦੇ ਕੀਤੇ ਸਨ ਅਤੇ ਇਹ ਇਕਰਾਰ ਦਿੱਤਾ ਸੀ ਕਿ ਸਮਾਂ ਬਦਲਣ ਦੇ ਨਾਲ ਜਦੋਂ ਵੀ ਪੰਜਾਬ ਵਿਚ ਲੋਕ-ਪ੍ਰਿਆ ਸਰਕਾਰ ਆਵੇਗੀ ਤਾਂ ਤੁਹਾਡੀਆਂ ਹਰ ਵਾਜਬ ਗੱਲਾਂ ਮੰਨ ਲਵੇਗੀ। ਇਸ ਸਮੇਂ ਹੁਣ ਜਦੋਂ ਸਾਡੀ ਸਰਕਾਰ ਬਣੀ ਹੈ ਅਤੇ ਇਸ ਨੂੰ ਬਣੀ ਨੂੰ ਅਜੇ ਥੋੜ੍ਹੀ ਜਿਹੀ ਦੇਰ ਹੀ ਹੋਈ ਹੈ ਅਤੇ ਇਹ ਬਣੀ ਵੀ ਉਸ ਵੇਲੇ ਹੈ ਜਦੋਂ ਸਮੱਸਿਆਵਾਂ ਬਹੁਤ ਸਾਰੀਆਂ ਹਨ। ਜਿਧਰ ਮੂੰਹ ਚੁੱਕੀਏ, ਚਾਰ ਚੁਫੇਰੇ ਸਮੱਸਿਆਵਾਂ ਹੀ ਹਨ। ਇਸੇ ਤਰ੍ਹਾਂ ਲਾਅ ਐਂਡ ਆਰਡਰ ਦੀ ਸਮੱਸਿਆ ਹੈ ਅਤੇ ਹੋਰ ਕਈ ਤਰ੍ਹਾਂ ਦੀਆਂ ਗੰਭੀਰ ਸਮੱਸਿਆਵਾਂ ਹਨ।

ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਸਰਕਾਰ ਨੂੰ, ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੂੰ ਅਤੇ ਵਿੱਤ ਮੰਤਰੀ ਜੀ ਨੂੰ ਵੀ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਜਦੋਂ ਵੀ ਕੋਈ ਡੈਪੂਟੇਸ਼ਨ ਉਨ੍ਹਾਂ ਨੂੰ ਮਿਲਣ ਲਈ ਆਇਆ ਉਨ੍ਹਾਂ ਨੂੰ ਮਿਲਕੇ ਉਨ੍ਹਾਂ ਨੂੰ ਸੰਤੁਸ਼ਟ ਕਰਨ ਦੀ ਕੋਸ਼ਿਸ਼ ਕੀਤੀ ਪਰੰਤੂ ਇਸ ਦੇ ਨਾਲ ਅੱਜ ਵੀ ਧਰਨਿਆਂ ਅਤੇ ਜਲਸਿਆਂ ਦਾ ਦੌਰ ਜਾਰੀ ਹੈ ਕਿਉਂਕਿ ਉਹ ਸਮਝਦੇ ਹਨ ਕਿ ਲੋਕਾਂ ਦੇ ਨੁਮਾਇੰਦੇ ਇਥੇ ਹਾਜ਼ਰ ਹਨ ਲੋਕਾਂ ਦੀ ਪੀੜ ਸੁਣਨ ਲਈ ਔਰ ਲੋਕਾਂ ਦੀਆਂ ਸਮੱਸਿਆਵਾਂ ਨੂੰ ਹਲ ਕਰਨ ਲਈ ਔਰ ਉਨ੍ਹਾਂ ਦੀ ਵੱਧ ਤੋਂ ਵੱਧ ਮਦਦ ਕਰਨ ਲਈ। ਇਸ ਲਈ ਮੈਂ ਬੇਨਤੀ ਕਰਨਾ ਚਾਹਾਂਗਾ ਕਿ ਪਿਛਲੇ ਪੰਜ ਸਾਲਾਂ ਤੋਂ ਅਫਸਰ ਲੋਕ ਇਨ੍ਹਾਂ

ਮੁਲਾਜ਼ਮਾਂ ਨੂੰ ਅੱਖੋਂ ਓਹਲੇ ਕਰਦੇ ਆਏ ਹਨ ਅਤੇ ਇਨ੍ਹਾਂ ਨੂੰ ਅਣ-ਦੇਖਿਆ ਕੀਤਾ ਗਿਆ ਹੈ। ਇਸ ਲਈ ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਸਾਰੇ ਮਹਿਕਮਿਆਂ ਦੀਆਂ ਜਥੇਬੰਦੀਆਂ ਨੂੰ ਬੁਲਾ ਕੇ ਉਨ੍ਹਾਂ ਦੀਆਂ ਜਾਇਜ਼ ਮੰਗਾਂ ਜੋ ਹਨ, ਉਨ੍ਹਾਂ ਨੂੰ ਪ੍ਰਵਾਨ ਕਰ ਲੈਣਾ ਚਾਹੀਦਾ ਹੈ, ਕਿਉਂ ਇਹੋ ਜਿਹੇ ਮਹਿੰਗਾਈ ਦੇ ਦੌਰ ਵਿਚ ਉਨ੍ਹਾਂ ਦੀਆਂ ਹੱਕੀ ਮੰਗਾਂ ਵੱਲ ਜ਼ਰੂਰ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਇਸੇ ਤਰ੍ਹਾਂ ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਲਈ ਪੈਨਸ਼ਨ ਸਕੀਮ ਲਾਗੂ ਕਰ ਦਿੱਤੀ ਗਈ ਹੈ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਡਾਕਟਰ ਸਾਹਿਬ ਦੇ ਧਿਆਨ ਵਿਚ ਇਹ ਗਲ ਲਿਆਉਣੀ ਚਾਹੁੰਦਾ ਹਾਂ ਕਿ ਸਾਡੀ ਪਾਰਟੀ ਦੇ ਮੈਨੀਫੈਸਟੋ ਵਿਚ ਇਹ ਦਰਜ ਸੀ ਕਿ ਸਕੂਲਾਂ ਦੇ ਨਾਲ ਨਾਲ ਪ੍ਰਾਈਵੇਟ ਕਾਲਜਾਂ ਵਿਚ ਵੀ ਪੈਨਸ਼ਨ ਸਕੀਮ ਲਾਗੂ ਕੀਤੀ ਜਾਵੇਗੀ। ਇਸ ਲਈ ਮੈਂ ਸਮਝਦਾ ਹਾਂ ਕਿ ਜਿਥੇ ਸਕੂਲਾਂ ਦੇ ਅਧਿਆਪਕਾਂ ਨੂੰ ਪੈਨਸ਼ਨ ਦੇਣ ਦੀ ਮੰਗ ਪ੍ਰਵਾਨ ਕੀਤੀ ਹੈ, ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਮੁਲਾਜ਼ਮਾਂ ਨੂੰ ਪੈਨਸ਼ਨ ਦੇਣ ਦੀ ਸਕੀਮ ਪ੍ਰਵਾਨ ਕੀਤੀ ਹੈ, ਸ਼ਹਿਰੀ ਖੇਤਰਾਂ ਵਿਚ ਲੋਕਲ ਬਾਡੀਜ਼ ਦੇ ਮੁਲਾਜ਼ਮਾ ਨੂੰ ਪੈਨਸ਼ਨ ਦੇਣ ਦੀ ਸਕੀਮ ਪ੍ਰਵਾਨ ਕੀਤੀ ਹੈ, ਉਥੇ ਪ੍ਰਾਈਵੇਟ ਕਾਲਜ਼ਾਂ ਦੇ ਸਟਾਫ ਨੂੰ ਪੈਨਸ਼ਨ ਦੇਣ ਦੀ ਸਕੀਮ ਪ੍ਰਵਾਨ ਕਰ ਲੈਣੀ ਚਾਹੀਦੀ ਹੈ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਜੀ ਨੂੰ ਪੁਰਜ਼ੋਰ ਬੇਨਤੀ ਕਰਾਂਗਾ ਕਿ ਇਹ ਜੋ ਵਿਤਕਰਾ ਹੈ ਉਹ ਇਸ ਨੂੰ ਦੂਰ ਕਰਾਉਣ ਦੀ ਖੇਚਲ ਕਰਨਗੇ। ਅੰਤ ਵਿਚ, ਚੇਅਰਮੈਨ ਸਾਹਿਬ, ਮੈਂ ਤੁਹਾਡਾ ਤਹਿ ਦਿਲੋਂ ਸਮਾਂ ਦੇਣ ਲਈ ਧੰਨਵਾਦੀ ਹਾਂ ਅਤੇ ਵਿੱਤ ਮੰਤਰੀ ਜੀ ਵਲੋਂ ਰਖੇ ਗਏ ਇਸ ਬਜ਼ਟ ਦਾ ਭਰਪੂਰ ਸਮਰਥਨ ਕਰਦਾ ਹਾਂ ਅਤੇ ਤੁਹਾਡੇ ਕੋਲੋਂ ਆਗਿਆਂ ਲੈਂਦਾ ਹਾਂ, ਜੈ ਹਿੰਦ !

**ਪੰਡਿਤ ਸੋਮ ਦੱਤ ਸ਼ਰਮਾ** (ਬਰਨਾਲਾ): ਸਤਿਕਾਰਯੋਗ ਚੇਅਰਮੈਨ ਸਾਹਿਬ, ਮੈਂ ਤੁਹਾਡਾ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਇਸ ਨਾ-ਚੀਜ਼ ਹਸਤੀ ਨੂੰ ਬਜਟ ਤੇ, ਜੋ ਕਿ ਇਕ ਬਹੁਤ ਹੀ ਸਿਆਣੇ ਅਤੇ ਸੁਲਝੇ ਹੋਏ ਉਚੇ ਦਿਮਾਗ ਵਾਲੇ ਵਿੱਤ ਮੰਤਰੀ ਜੀ ਨੇ ਸਦਨ ਵਿਚ ਪੇਸ਼ ਕੀਤਾ ਹੈ ਬਾਰੇ ਬਹਿਸ ਦਾ ਮੌਕਾ ਦਿੱਤਾ ਹੈ। ਮੈਂ ਧੰਨਵਾਦ ਕਰਦਾ ਹਾਂ ਸਦਨਾਂ ਦੇ ਦੋਹਾਂ ਪਾਸਿਆਂ ਦਾ ਸਰਕਾਰੀ ਮੈਂਬਰਾਂ ਦਾ ਅਤੇ ਅਪੋਜ਼ੀਸ਼ਨ ਵਾਲਿਆਂ ਦਾ ਜਿਨ੍ਹਾਂ ਨੇ ਸੂਬਾ ਸਰਬ-ਸੰਮਤੀ ਨਾਲ ਹਰ ਫੈਸਲੇ ਨੂੰ ਕਬੂਲ ਕੀਤਾ ਹੈ। ਇੱਕ ਦੋ ਗੱਲਾਂ ਅੱਜ ਮਿੱਤਲ ਸਾਹਿਬ ਨੇ ਕਹੀਆਂ ਸਨ, ਬੇਸ਼ੱਕ ਬਜਟ ਤੋਂ ਬਾਹਰ ਹਨ, ਮੈਂ ਫਿਰ ਵੀ ਅਪੋਜ਼ੀਸ਼ਨ ਦੀ ਇਸ ਗੱਲ ਨੂੰ ਤੁਹਾਡੇ ਧਿਆਨ ਵਿਚ ਲਿਆਉਂਦਾ ਹਾਂ ਕਿ ਜਦੋਂ ਵੀ ਕਮੇਟੀਆਂ ਬਣਾਈਆਂ ਜਾਣ ਤਾਂ ਇਨ੍ਹਾਂ ਨੂੰ ਅੱਖੋਂ ਓਹਲੇ ਨਾ ਕੀਤਾ ਜਾਵੇ। ਜੇ ਕਿਸੇ ਪਾਰਟੀ ਦਾ ਭਾਵੇਂ ਇਕ ਵੀ ਮੈਂਬਰ ਹੈ, ਉਸ ਨੂੰ ਵੀ ਅੱਖੋਂ ਓਹਲੇ ਨਾ ਕੀਤਾ ਜਾਵੇ ਕਿਉਂਕਿ ਸਾਡੀ ਗਿਣਤੀ ਭਾਵੇਂ ਜ਼ਿਆਦਾ ਹੈ ਪਰ ਇਸ ਮਿਜੋਰਟੀ ਦੇ ਆਧਾਰ ਤੇ ਅਪੋਜ਼ੀਸ਼ਨ ਨਾਲ ਧੱਕਾ ਨਹੀਂ ਹੋਣਾ ਚਾਹੀਦਾ ਬਜਟ ਜੋ ਪੇਸ਼ ਕੀਤਾ ਗਿਆ ਹੈ ਇਸ ਵਿਚ ਕੋਈ ਦੋ ਰਾਵਾਂ ਨਹੀਂ ਕਿ ਇਹ ਅਜਿਹੇ ਸਮੇਂ ਤੇ, ਜਦੋਂ ਪੰਜਾਬ ਪਿਛਲੇ ਛੇ ਸੱਤ ਸਾਲਾਂ ਤੋਂ ਇੰਨੇ ਭਿਆਨਕ ਹਾਲਾਤਾਂ ਵਿਚੋਂ ਗੁਜ਼ਰਿਆ ਹੋਵੇ, ਜਿਥੇ ਵੱਢ-ਟੁੱਕ ਦਾ ਸਿਲਸਿਲਾ ਜਾਰੀ ਹੋਵੇ, ਮਿਨਾਰਟੀ ਵਾਲੇ ਹਿਜ਼ਰਤ ਕਰ ਰਹੇ ਹੋਣ ਅਤੇ ਕਿਸਾਨ ਰਾਤ ਵੇਲੇ ਖੇਤਾਂ ਨੂੰ ਪਾਣੀ ਨਾ ਦੇ ਸਕਦੇ ਹੋਣ ਅਤੇ ਲੋਕਾਂ ਨੂੰ ਰਾਹ ਵਿਚ ਰੋਕਿਆ ਜਾਂਦਾ ਹੋਵੇ, ਇੰਨੇ ਭਿਆਨਕ ਹਾਲਾਤ ਵਿਚ ਪੰਜਾਬ ਦੀ ਜੋ ਸਥਿਤੀ ਸੀ, ਉਸ ਨੂੰ ਬਰਕਰਾਰ ਰਖਣ ਲਈ ਮੈਂ ਸਮਝਦਾ ਹਾਂ ਕਿ ਵਿੱਤ ਮੰਤਰੀ ਜੀ ਨੇ ਜੋ ਬਜਟ

[ਪੰਡਿਤ ਸੋਮ ਦੱਤ ਸ਼ਰਮਾ]

ਪੇਸ਼ ਕੀਤਾ ਹੈ, ਇਹ ਬੜਾ ਹੀ ਸੋਹਣੇ ਅਤੇ ਸੁਚੱਜੇ ਢੰਗ ਨਾਲ ਪੇਸ਼ ਕੀਤਾ ਗਿਆ ਹੈ ।

ਮੈਂ ਇਹ ਵੀ ਮਹਿਸੂਸ ਕਰਦਾ ਹਾਂ ਕਿ ਜੋ ਘਾਟਾ ਬਜਟ ਵਿਚ ਦਿਖਾਇਆ ਗਿਆ ਹੈ ਬੇਸ਼ਕ ਇਹ ਕਾਫੀ ਵੱਧ ਹੈ ਲੇਕਿਨ ਮੈਂ ਫਿਰ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਸ ਢੰਗ ਨਾਲ ਘਾਟੇ ਨੂੰ ਪੂਰਾ ਕਰਨ ਦਾ ਯਤਨ ਕੀਤਾ ਹੈ, ਉਸ ਦੀ ਮੈਂ ਪੁਰਜ਼ੋਰ ਸ਼ਬਦਾਂ ਵਿਚ ਸ਼ਲਾਘਾ ਕਰਦਾ ਹਾਂ । ਮੇਰੇ ਤੋਂ ਪਹਿਲਾਂ ਅਪੋਜ਼ੀਸ਼ਨ ਵਾਲਿਆਂ ਨੇ ਅਤੇ ਸਰਕਾਰੀ ਬੈਂਚਾਂ ਵਲੋਂ, ਜਿਸ ਤਰ੍ਹਾਂ ਹੁਣੇ ਬਰਾੜ ਸਾਹਿਬ ਨੇ ਬੜੇ ਸੁਚੱਜੇ ਢੰਗ ਨਾਲ ਗੱਲਾਂ ਪੇਸ਼ ਕੀਤੀਆਂ ਹਨ, ਮੈਂ ਵੀ ਤੁਹਾਡੇ ਸਾਹਮਣੇ ਸਭ ਤੋਂ ਪਹਿਲੀ ਗੱਲ ਜੋ ਖੇਤੀਬਾੜੀ ਲਈ ਕਹੀ ਗਈ ਹੈ, ਉਸ ਬਾਰੇ ਕੁਝ ਕਹਾਂਗਾ । ਸਤਿਕਾਰਯੋਗ ਚੇਅਰਮੈਨ ਸਾਹਿਬ, ਪੰਜਾਬ ਇਕ ਉਹ ਸੂਬਾ ਹੈ ਜਿਸ ਸੂਬੇ ਨੇ ਭਾਰਤ ਦੇ ਲੋਕਾਂ ਨੂੰ ਇਹ ਮਹਿਸੂਸ ਕਰਵਾਇਆ ਕਿ ਅਸੀਂ ਸਵੈਨਿਰਭਰ ਹੋ ਸਕਦੇ ਹਾਂ । ਇਕ ਸਮਾਂ ਸੀ ਜਦ ਅਸੀਂ 20 ਜਾਂ 30 ਸਾਲ ਠੂਠਾ ਲੈਕੇ ਰੂਸ ਵਲ ਅਨਾਜ ਲੈਣ ਲਈ ਤਕਦੇ ਰਹੇ, ਅਮਰੀਕਾ ਵੱਲ ਤੱਕਦੇ ਰਹੇ, ਅੱਜ ਪੰਜਾਬ ਦੇ ਲੋਕਾਂ ਨੇ ਬੜੀ ਬਹਾਦਰੀ ਨਾਲ, ਦਲੇਰੀ ਨਾਲ 63% ਅਨਾਜ ਭਾਰਤ ਦੇ ਅਨਾਜ ਦੇ ਭੰਡਾਰ ਵਿਚ ਹਿੱਸਾ ਪਾਕੇ ਪੰਜਾਬ ਦਾ ਸਿਰ ਉਚਾ ਕੀਤਾ ਹੈ । ਸਵੈ ਨਿਰਭਰ ਹੋਣ ਦਾ ਇਹ ਕੰਮ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਸਮੇਂ ਤੋਂ ਚਲਿਆ, ਜਿਸ ਨੇ ਸਾਨੂੰ ਪੰਜਾਬੀ ਯੂਨੀਵਰਸਿਟੀ ਬਣਾ ਕੇ ਦਿੱਤੀ, ਖੇਤੀਬਾੜੀ ਯੂਨੀਵਰਸਿਟੀ ਬਣਾ ਕੇ ਦਿੱਤੀ । ਜਿਸ ਨੇ ਹਰ ਕਿਸਾਨ ਨੂੰ ਖੇਤੀ ਲਈ ਚੰਗੇ ਉਜ਼ਾਰ ਦਿੱਤੇ, ਟਰੈਕਟਰ ਦਿੱਤੇ ਚੰਗੇ ਬੀਜ ਦਿੱਤੇ ਅਤੇ ਚੰਗੀਆਂ ਖਾਦਾਂ ਦਿਤੀਆਂ । ਇਸ ਲਈ ਪੰਜਾਬ ਵਿਚ ਖੇਤੀ ਦੀ ਬਹੁਤ ਜ਼ਿਆਦਾ ਉਪਜ ਹੋਈ । ਮੈਨੂੰ ਉਹ ਦਿਨ ਵੀ ਯਾਦ ਹਨ ਜਦੋਂ, ਚੇਅਰਮੈਨ ਸਾਹਿਬ, ਸੰਨ 1956-57 ਵਿਚ ਸਾਡੇ 6 ਜਾਂ 7 ਮਣ ਕਣਕ ਘੁਮਾਂ (ਏਕੜ) ਦੀ ਨਿਕਲਦੀ ਸੀ । ਮੈਂ ਸਮਝਦਾ ਹਾਂ ਕਿ ਇਹ ਕਾਂਗਰਸ ਰਾਜ ਦੀਆਂ ਚੰਗੀਆਂ ਪਾਲਿਸੀਆਂ ਦਾ ਕਾਰਨ ਹੈ, ਕਿਉਂਕਿ ਉਸ ਸਮੇਂ ਹਿੰਦੁਸਤਾਨ ਦੀ ਸਰਕਾਰ ਨੂੰ ਪੰਡਿਤ ਜਵਾਹਰ ਲਾਲ ਨਹਿਰੂ ਜੀ ਮਿਲੇ ਹੋਏ ਸਨ ਅਤੇ ਪੰਜਾਬ ਦੇ ਸੂਬੇ ਨੂੰ ਸਰਦਾਰ ਪ੍ਰਤਾਪ ਸਿੰਘ ਕੈਰੋਂ ਮਿਲੇ ਹੋਏ ਸਨ । ਉਹ ਪੰਜਾਬ ਜੋ ਸਾਡੇ ਤੋਂ ਦੂਜੇ ਪਾਸੇ ਰਹਿ ਗਿਆ ਹੈ ਪਾਕਿਸਤਾਨ ਬਣਨ ਕਰਕੇ, ਜੇ ਉਸ ਵੱਲ ਝਾਤ ਮਾਰੀਏ ਤਾਂ ਲਾਇਲਪੁਰ ਅਤੇ ਮਿੰਟਗੁਮਰੀ ਵਿਚ ਬਹੁਤ ਅਨਾਜ ਪੈਦਾ ਹੁੰਦਾ ਸੀ ਪਰ ਅੱਜ ਹਾਲਤ ਇਹ ਹੈ ਕਿ ਉਥੇ 6-7 ਮਣ ਘੁਮਾਂ ਦੀ ਕਣਕ ਹੋ ਰਹਿ ਗਈ ਹੈ ਪਰ ਇਸ ਦੇ ਮੁਕਾਬਲੇ ਵਿਚ ਸਾਡੇ ਬਹਾਦਰ ਕਿਸਾਨਾਂ ਨੇ 50-60 ਮਣ ਇਕ ਘੁਮਾਂ ਦੀ ਕਣਕ ਕਢੀ ਹੈ । ਇਸ ਲਈ ਮੈਂ ਪੰਜਾਬ ਸਰਕਾਰ ਨੂੰ, ਵਿੱਤ ਮੰਤਰੀ ਜੀ ਨੂੰ, ਜਿਥੇ ਉਹਨਾਂ ਪਹਿਲਾਂ ਹੀ ਖੇਤੀਬਾੜੀ ਉਤੇ ਜ਼ੋਰ ਦਿੱਤਾ ਹੈ, ਦੋ ਗੱਲਾਂ ਵੱਲ ਉਨ੍ਹਾਂ ਦਾ ਜ਼ਰੂਰ ਧਿਆਨ ਦਿਵਾਉਣਾ ਚਾਹੁੰਦਾ ਹਾਂ । ਇਕ ਤਾਂ ਇਹ ਕਿ ਹੁਣੇ ਪਿੱਛੇ ਜਿਹੇ ਭਾਰਤ ਸਰਕਾਰ ਨੇ 10 ਲੱਖ ਟਨ ਅਨਾਜ ਬਾਹਰੋਂ ਮੰਗਵਾਇਆ ਹੈ । ਮੈਂ ਸਮਝਦਾ ਹਾਂ ਕਿ ਜੇ ਪੰਜਾਬ ਦੇ ਕਿਸਾਨ ਦੀ, ਪੰਜਾਬ ਦੇ ਬਹਾਦਰ ਲੋਕਾਂ ਦੀ ਇਮਦਾਦ ਕੀਤੀ ਜਾਵੇ ਤਾਂ ਮੈਂ ਦਾਅਵੇ ਨਾਲ ਇਹ ਆਖ ਸਕਦਾ ਹਾਂ ਕਿ ਹਿੰਦੁਸਤਾਨ ਦੀ ਸਰਕਾਰ ਨੂੰ ਬਾਹਰ ਤੋਂ ਅਨਾਜ ਮੰਗਵਾਉਣ ਦੀ ਲੋੜ ਨਹੀਂ ਪਵੇਗੀ । ਮੈਂ ਪਹਿਲਾਂ ਗਵਰਨਰ ਸਾਹਿਬ ਦੇ ਮਤੇ ਉਤੇ ਆਪਣੇ ਵਿਚਾਰ ਰੱਖੇ ਸੀ । ਚੇਅਰਮੈਨ ਸਾਹਿਬ, ਬੜਾ ਅਫਸੋਸ ਹੈ ਕਿ ਅੱਜ ਖੇਤੀਬਾੜੀ ਮੰਤਰੀ ਇਥੇ ਹਾਜ਼ਰ ਨਹੀਂ ਹਨ, ਹੋਰ

ਕੋਈ ਮੰਤਰੀ ਵੀ ਨਹੀਂ ਹੈ । ਇਸ ਲਈ ਮੈਂ ਚੇਅਰਮੈਨ ਸਾਹਿਬ ਨੂੰ ਇਹ ਬੇਨਤੀ ਕਰਾਂਗਾ ਕਿ ਜਦ ਬਜਟ ਤੇ ਬਹਿਸ ਹੁੰਦੀ ਹੋਵੇ ਤਾਂ ਸਾਰੇ ਮੰਤਰੀ ਹਾਜ਼ਰ ਰਹਿਣ ਤਾਂਕਿ ਉਨ੍ਹਾਂ ਨੂੰ ਪਤਾ ਲੱਗੇ ਕਿ ਕਿਸ ਕਿਸ ਮੈਂਬਰ ਨੇ ਕਿਹੜੀ ਕਿਹੜੀ ਗੱਲ ਕੀਤੀ ਹੈ । ਪਰ ਬੜੇ ਦੁੱਖ ਦੀ ਗੱਲ ਹੈ ਕਿ ਮੰਤਰੀ ਸਾਹਿਬ ਆਪਣੀ ਡਿਊਟੀ ਨੂੰ ਪੂਰਾ ਨਹੀਂ ਨਿਭਾਉਂਦੇ । ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਜਿਹੜੀ ਜ਼ਮੀਨ ਹੈ ਉਸ ਵਿਚ ਕਲਰ ਵਾਲੀ ਜ਼ਮੀਨ ਵੀ ਹੈ । ਕਈ ਥਾਵਾਂ ਤੇ ਜ਼ਮੀਨ ਡੂੰਘੀ ਵੀ ਹੈ । ਕਿਤੇ ਉੱਚੇ ਉੱਚੇ ਟਿੱਬੇ ਵੀ ਹਨ । ਟਿੱਬਿਆਂ ਵਾਲੀ ਜ਼ਮੀਨ ਨੂੰ ਠੀਕ ਕਰਨ ਅਤੇ ਕਲਰ ਵਾਲੀ ਜ਼ਮੀਨ ਨੂੰ ਠੀਕ ਕਰਨ ਦੀ ਖਾਤਰ ਕਿਸਾਨਾਂ ਨੂੰ ਪੈਸੇ ਜ਼ਿਆਦਾ ਦਿਉ, ਤਾਂਕਿ ਉਹ ਇਸ ਭੂਮੀ ਨੂੰ ਕਾਸ਼ਤ ਦੇ ਯੋਗ ਬਣਾ ਸਕਣ । ਮੇਰੇ ਖ਼ਿਆਲ ਦੇ ਮੁਤਾਬਿਕ ਅੱਜ ਵੀ ਕੋਈ ਡੇਢ ਦੋ ਲੱਖ ਹੈਕਟੇਅਰ ਜ਼ਮੀਨ ਕਾਸ਼ਤ ਦੇ ਯੋਗ ਨਹੀਂ ਹੈ । ਜੇ ਇਕ ਲੱਖ ਏਕੜ ਦੇ ਵਿਚ ਜ਼ਮੀਨ ਦੀ ਚੰਗੀ ਉਪਜ ਕੀਤੀ ਜਾਂਦੀ ਤਾਂ ਘੱਟੋ ਘੱਟ 50 ਹਜ਼ਾਰ ਟਨ ਹੋਰ ਅਨਾਜ ਪੈਦਾ ਹੋ ਸਕਦਾ ਹੈ । ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਡੂੰਘੇ ਬੋਰ ਵਾਲੇ ਟਿਊਬਵੈੱਲ ਸਰਕਾਰ ਨੂੰ ਖੁਦ ਲਾਉਣੇ ਚਾਹੀਦੇ ਹਨ । ਡੂੰਘੇ ਬੋਰ ਉਤੇ ਕੋਈ 30-40 ਹਜ਼ਾਰ ਰੁਪਏ ਖ਼ਰਚ ਆਉਂਦੇ ਹਨ ਪਰ ਗਰੀਬ ਕਿਸਾਨ ਵਾਸਤੇ ਐਨਾ ਪੈਸਾ ਲਾਉਣਾ ਬਹੁਤ ਮੁਸ਼ਕਿਲ ਹੈ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਬੋਰ ਨੂੰ ਜਿੱਥੇ ਪਾਣੀ ਦੀ ਲੋੜ ਹੈ ਡੂੰਘਾ ਕਰਕੇ ਹੋਰ ਵੱਧ ਤੋਂ ਵੱਧ ਕਿਸਾਨਾਂ ਦੀ ਸਹਾਇਤਾ ਕੀਤੀ ਜਾਵੇ ।

ਇਸ ਦੇ ਨਾਲ ਹੀ, ਚੇਅਰਮੈਨ ਸਾਹਿਬ, ਅਨੁਸੂਚਿਤ ਜਾਤੀਆਂ ਲਈ ਡਾਕਟਰ ਸਾਹਿਬ ਨੇ, ਸਾਡੇ ਵਿੱਤ ਮੰਤਰੀ ਸਾਹਿਬ ਨੇ ਪੈਸਾ ਦਿੱਤਾ ਹੈ, ਮੈਂ ਉਸ ਦੀ ਸ਼ਲਾਘਾ ਕਰਦਾ ਹਾਂ । ਇਸ ਦੇ ਵਿੱਚ ਕੋਈ ਦੋ ਰਾਵਾਂ ਨਹੀਂ, ਅਨੁਸੂਚਿਤ ਜਾਤੀਆਂ ਦੀ ਤਰੱਕੀ ਹੋਣੀ ਚਾਹੀਦੀ ਹੈ । ਮੇਰੇ ਅਜੀਜ਼ ਬਰਾੜ ਸਾਹਿਬ ਨੇ ਵੀ ਕਿਹਾ ਹੈ ਕਿ ਅਨੁਸੂਚਿਤ ਜਾਤੀਆਂ ਦੀ ਤਰੱਕੀ ਦੀ ਗੱਲ ਹਮੇਸ਼ਾਂ ਕਾਂਗਰਸ ਨੇ ਹੀ ਕੀਤੀ ਹੈ ਅਤੇ ਕਾਂਗਰਸ ਨੇ ਹੀ ਹਮੇਸ਼ਾਂ ਅਨੁਸੂਚਿਤ ਜਾਤੀਆਂ ਦੇ ਲੋਕਾਂ ਦਾ ਧਿਆਨ ਰੱਖਿਆ ਹੈ । ਮੈਨੂੰ ਫ਼ਖ਼ਰ ਹੈ ਇਸ ਗੱਲ ਦਾ, ਅਤੇ ਆਸ ਕਰਦਾ ਹਾਂ ਕਿ ਅੱਗੋਂ ਨੂੰ ਵੀ ਅਨੁਸੂਚਿਤ ਜਾਤੀਆਂ ਦੇ ਲੋਕਾਂ ਵੱਲ ਇਹ ਆਪਣਾ ਧਿਆਨ ਦੇਣਗੇ । ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਗੱਲ ਨੂੰ ਦੇਖਣਾ ਪਵੇਗਾ ਕਿ ਜਿਹੜੀ ਅਨੁਸੂਚਿਤ ਜਾਤੀਆਂ ਦੇ ਲੋਕਾਂ ਦੀ ਮੱਦਦ ਕੀਤੀ ਜਾਂਦੀ ਹੈ, ਜਿਹੜਾ ਉਨ੍ਹਾਂ ਨੂੰ ਨੌਕਰੀਆਂ ਵਿੱਚ ਕੋਟਾ ਦਿੱਤਾ ਜਾਂਦਾ ਹੈ, ਜਿਹੜਾ ਉਨ੍ਹਾਂ ਨੂੰ ਕੋਟਾ 25 ਜਾਂ 24% ਦਿੱਤਾ ਜਾਂਦਾ ਹੈ, ਉਹ ਕੋਟਾ ਉਨ੍ਹਾਂ ਦਾ ਕੌਣ ਖਾ ਜਾਂਦਾ ਹੈ ? ਇਸ ਗੱਲ ਦੀ ਪੜਤਾਲ ਕੀਤੀ ਜਾਵੇ ਕਿ ਉਨ੍ਹਾਂ ਨੂੰ ਇਸ ਕੋਟੇ ਦਾ ਲਾਭ ਕਿਉਂ ਨਹੀਂ ਪੁਜਦਾ । ਚੇਅਰਮੈਨ ਸਾਹਿਬ, ਮੈਂ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਦਿਆਂ ਵੀ ਬੇਨਤੀ ਕੀਤੀ ਸੀ ਕਿ ਜਿੰਨੀ ਦੇਰ ਤੱਕ ਅਨੁਸੂਚਿਤ ਜਾਤੀਆਂ ਦੇ ਹੇਠਲੇ ਤਬਕੇ ਤੱਕ ਸਹੂਲਤ ਨਹੀਂ ਪਹੁੰਚਦੀ ਉਤਨੀ ਦੇਰ ਤੱਕ ਇਹ ਤਰੱਕੀ ਨਹੀਂ ਕਰ ਸਕਦੇ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਆਈ. ਏ. ਐਸ. ਅਫ਼ਸਰ ਜਾਂ ਕਾਰ-ਖਾਨੇਦਾਰ ਹਨ ਜਾਂ ਹੋਰ ਜਿਹੜੇ ਵੱਡੇ ਵੱਡੇ ਲੋਕ ਹਨ ਬੇਸ਼ਕ ਉਹ ਅਨੁਸੂਚਿਤ ਜਾਤੀਆਂ

[ਪੰਡਿਤ ਸੋਮ ਦੱਤ ਸ਼ਰਮਾ]

ਦੇ ਹਨ ਉਨ੍ਹਾਂ ਦੇ ਬੱਚਿਆਂ ਨੂੰ ਰਿਜ਼ਰਵ ਕੋਟੇ ਵਿਚੋਂ ਨੌਕਰੀਆਂ ਨਹੀਂ ਦੇਣੀਆਂ ਚਾਹੀਦੀਆਂ ਬਲਕਿ ਉਹ ਨੌਕਰੀਆਂ ਅਨੁਸੂਚਿਤ ਜਾਤੀਆਂ ਦੇ ਛੋਟੇ ਆਦਮੀਆਂ ਨੂੰ ਜਿਸ ਦਾ ਮੁੰਡਾ ਦਰ-ਬ-ਦਰ ਭਟਕਦਾ ਫਿਰਦਾ ਹੈ, ਦਰ-ਬ-ਦਰ ਠੋਕਰਾਂ ਖਾਂਦਾ ਫਿਰਦਾ ਹੈ, ਉਸ ਨੂੰ ਦੇਣੀਆਂ ਚਾਹੀਦੀਆਂ ਹਨ। ਫਿਰ ਕਹਿੰਦੇ ਹਨ ਕਿ ਖਾੜਕੂ ਬਣ ਗਏ, ਵਿਹਲੇ ਵਰਗਲਾਏ ਹੀ ਜਾਣਗੇ। ਉਨ੍ਹਾਂ ਛੋਟੇ ਆਦਮੀਆਂ ਦੇ ਮੁੰਡਿਆਂ ਨੂੰ ਨੌਕਰੀਆਂ ਦੇਣੀਆਂ ਚਾਹੀਦੀਆਂ ਹਨ। ਅਨੁਸੂਚਿਤ ਜਾਤੀਆਂ ਦੇ ਚਾਹੇ ਵਜ਼ੀਰ ਕਿਉਂ ਨਾ ਹੋਣ, ਕਾਰਖਾਨੇਦਾਰ ਕਿਉਂ ਨਾ ਹੋਣ ਉਨ੍ਹਾਂ ਨੂੰ ਆਮ ਕੈਟਾਗਰੀ ਵਿਚ ਰੱਖਕੇ ਨੌਕਰੀਆਂ ਗਰੀਬਾਂ, ਮਜ਼ਦੂਰਾਂ ਦੇ ਬੱਚਿਆਂ ਨੂੰ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਇਸ ਗੱਲ ਤੇ ਮੇਰੇ ਨਾਲ ਅਪੋਜ਼ੀਸ਼ਨ ਪਾਰਟੀ ਦੇ ਵੀਰ ਵੀ ਸਹਿਮਤ ਹੋਣਗੇ, ਖਾਸ ਤੌਰ ਤੇ ਬਹੁਜਨ ਸਮਾਜ ਪਾਰਟੀ ਵਾਲੇ ਸਹਿਮਤ ਹੋਣਗੇ। ਜੇ ਇਮਾਨਦਾਰੀ ਨਾਲ ਅਨੁਸੂਚਿਤ ਜਾਤੀਆਂ, ਇਹਨਾਂ ਜਾਤੀਆਂ ਦੇ ਛੋਟੇ ਲੋਕਾਂ ਨੂੰ ਉਚਾ ਚੁੱਕਣਾ ਚਾਹੁੰਦੇ ਹੋ ਤਾਂ ਅੱਗੇ ਆਉ ਅਤੇ ਸਾਰੇ ਰੱਲ ਕੇ ਹੰਭਲਾ ਮਾਰੀਏ। ਚੇਅਰਮੈਨ ਸਾਹਿਬ, ਅੱਜ ਵਕਤ ਆ ਗਿਆ ਹੈ ਕੁਝ ਕਰਨ ਦਾ। ਇਕ ਇਮਾਨਦਾਰ ਚੀਫ਼ ਮਨਿਸਟਰ, ਸਰਦਾਰ ਬੇਅੰਤ ਸਿੰਘ ਜੀ ਸਾਡੇ ਕੋਲ ਹਨ ਜੋ ਉਨ੍ਹਾਂ ਲੋਕਾਂ ਵਾਸਤੇ ਕੁਝ ਕਰਨਾ ਚਾਹੁੰਦੇ ਹਨ। ਆਉ ਸਾਰੇ ਰੱਲ ਕੇ, ਇਕੱਠੇ ਹੋ ਕੇ ਇਕ ਗੋਲ ਮੇਜ਼ ਕਾਨਫਰੰਸ ਕਰੀਏ, ਇਕ ਮੇਜ਼ ਤੇ ਬੈਠ ਕੇ ਫੈਸਲਾ ਕਰੀਏ ਕਿ ਕਿਵੇਂ ਅਸੀਂ ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਤਕੜਾ ਕਰ ਸਕਦੇ ਹਾਂ, ਕਿਸ ਤਰ੍ਹਾਂ ਮਜ਼ਦੂਰਾਂ ਨੂੰ ਉੱਚਾ ਚੁੱਕ ਸਕਦੇ ਹਾਂ। ਇਕੱਠੇ ਬੈਠ ਕੇ ਇਸ ਗੱਲ ਲਈ ਸਾਰੇ ਹੰਭਲਾ ਮਾਰੀਏ।

ਫਿਰ, ਚੇਅਰਮੈਨ ਸਾਹਿਬ, ਪਨਸ਼ਨ ਦੀ ਗੱਲ ਕੀਤੀ ਗਈ ਹੈ। ਸਾਰੇ ਦੋਸਤਾਂ ਨੇ ਇਥੇ ਕਿਹਾ ਹੈ ਕਿ ਖਾੜਕੂਆਂ ਦੀ ਵਜ੍ਹਾ ਕਰਕੇ ਜਿਨ੍ਹਾਂ ਔਰਤਾਂ ਨਾਲ ਧੱਕਾ ਹੋਇਆ ਹੈ ਉਨ੍ਹਾਂ ਦੀ ਮੱਦਦ ਕੀਤੀ ਜਾਵੇ। ਲੇਕਿਨ ਮੈਂ ਬੇਨਤੀ ਕਰਦਾ ਹਾਂ ਕਿ ਕੀ ਇਸ ਹਾਊਸ ਨੇ ਮੇਰੀਆਂ ਉਨ੍ਹਾਂ ਭੈਣਾਂ ਦਾ ਕਦੇ ਕੁਝ ਸੋਚਿਆ ਹੈ ਜਿਨ੍ਹਾਂ ਨੂੰ ਹੰਕਾਰ ਵਿਚ ਆ ਕੇ ਉਨ੍ਹਾਂ ਦੇ ਆਦਮੀਆਂ ਨੇ ਉਨ੍ਹਾਂ ਨੂੰ ਤਲਾਕ ਦੇ ਦਿੱਤਾ ਹੈ, ਜਿਹੜਾ ਲਾਲਚ ਵੱਸ ਹੈ, ਦਾਜ ਦੀ ਵਜ੍ਹਾ ਕਰਕੇ ਆਪਣੀ ਘਰ ਵਾਲੀ ਨੂੰ ਛੱਡ ਦਿੰਦਾ ਹੈ, ਜਿਹੜੀ ਭੈਣ ਤਲਾਕ ਕਰਕੇ ਘਰ ਬੈਠ ਜਾਂਦੀ ਹੈ, ਕੀ ਉਸ ਦੇ ਬਾਰੇ ਹਾਊਸ ਨੇ ਸੋਚਿਆ ਹੈ। ਨਹੀਂ, ਚੇਅਰਮੈਨ ਸਾਹਿਬ, ਹਾਊਸ ਨੇ ਨਹੀਂ ਸੋਚਿਆ। ਇਸ ਲਈ ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਸਾਹਿਬ, ਆਪਣੀ ਸਰਕਾਰ ਨੂੰ ਬੇਨਤੀ ਕਰਾਂਗਾ, ਅਪੋਜ਼ੀਸ਼ਨ ਪਾਰਟੀ ਵਾਲਿਆਂ ਨੂੰ ਵੀ ਬੇਨਤੀ ਕਰਾਂਗਾ ਕਿ ਜਿਹੜੀ ਭੈਣ ਤਲਾਕ ਦੀ ਵਜ੍ਹਾ ਕਰਕੇ ਘਰ ਬੈਠ ਜਾਂਦੀ ਹੈ, ਜਿਸ ਨੂੰ ਉਸ ਦਾ ਭਾਈ ਰੋਟੀ ਦੇਣ ਨੂੰ ਤਿਆਰ ਨਹੀਂ, ਜਿਹੜੀ ਆਪਣੇ ਬਾਪ ਦੇ ਘਰ ਆ ਕੇ ਬੈਠ ਜਾਂਦੀ ਹੈ, ਉਸ ਦੀ ਕੀ ਹਾਲਤ ਹੁੰਦੀ ਹੋਵੇਗੀ ? ਇਸ ਬਾਰੇ ਸੋਚਿਆ ਜਾਵੇ। ਇਹ ਠੀਕ ਹੈ ਕਿ ਅਸੀਂ ਔਰਤ ਦੀ ਬੜੀ ਇਜ਼ਤ ਕਰਦੇ ਹਾਂ, ਸਾਡਾ ਫਰਜ਼ ਵੀ ਹੈ ਕਿ ਔਰਤ ਦੀ ਇਜ਼ਤ ਕਰੀਏ। ਸਾਡੇ ਤਾਂ ਹਿੰਦੂ ਧਰਮ ਵਿਚ ਔਰਤ ਨੂੰ ਪਹਿਲ ਦਿੱਤੀ ਗਈ ਹੈ। ਜਿਸ ਤਰ੍ਹਾਂ ਕ੍ਰਿਸ਼ਨ ਭਗਵਾਨ ਦਾ ਨਾਮ ਕੋਈ ਪਹਿਲਾਂ ਨਹੀਂ ਲੈਂਦਾ, ਰਾਧਾ ਕ੍ਰਿਸ਼ਨ ਕਿਹਾ ਜਾਂਦਾ ਹੈ. ਰਾਮ ਦਾ ਨਾਮ ਕੋਈ ਪਹਿਲਾਂ ਨਹੀਂ ਲੈਂਦਾ, ਸੀਤਾ ਰਾਮ ਕਿਹਾ ਜਾਂਦਾ ਹੈ। ਔਰਤ ਦੀ ਇੱਜ਼ਤ ਕਰਨੀ ਅਤੇ ਉਸ ਨੂੰ ਉੱਚਾ ਚੁੱਕਣ ਲਈ ਸਾਡੀ ਡਿਊਟੀ ਬਣਦੀ ਹੈ। ਜੋ ਔਰਤਾਂ ਤਲਾਕ ਦੀ ਵਜ੍ਹਾ ਕਰਕੇ ਦਰ ਦਰ ਦੀਆਂ ਠੋਕਰਾਂ ਖਾਂਦੀਆਂ ਫਿਰਦੀਆਂ ਹਨ

ਔਰ ਭਾਂਡੇ ਮਾਂਜ ਕੇ ਵੀ ਉਨ੍ਹਾਂ ਦਾ ਗੁਜ਼ਾਰਾ ਨਹੀਂ ਹੁੰਦਾ ਕਿਉਂਕਿ ਉਨ੍ਹਾਂ ਦੇ ਇਕ ਦੋ ਬੱਚੇ ਵੀ ਹੁੰਦੇ ਹਨ । ਆਓ ਸਮਾਜ ਵਾਲਿਓ ਇਕੱਠੇ ਹੋ ਕੇ ਉਨ੍ਹਾਂ ਭੈਣਾਂ ਦੀ ਗੱਲ ਸੁਣੀਏ ਅਤੇ ਉਨ੍ਹਾਂ ਹੰਕਾਰੀ ਲੋਕਾਂ ਦਾ ਹੰਕਾਰ ਤੋੜੀਏ । ਹੰਕਾਰੀ ਨਵਾਬ ਹੁੰਦੇ ਸਨ । ਜਿਨ੍ਹਾਂ ਨੇ ਮੇਰੇ ਗੁਰੂ ਦੇ ਬੱਚਿਆਂ ਨੂੰ ਨੀਹਾਂ ਵਿਚ ਚਿਣਵਾ ਦਿੱਤਾ ਔਰ ਫਿਰ ਹੰਕਾਰ ਵਿਚ ਕਹਿਣ ਲੱਗਾ ਕਿ ਹੈ ਕੋਈ ਮਾਈ ਦਾ ਲਾਲ ਜਿਹੜਾ ਇਨ੍ਹਾਂ ਦਾ ਸੰਸਕਾਰ ਕਰੇ, ਜਿਹੜਾ ਇਨ੍ਹਾਂ ਦੇ ਕਫਨ ਲਈ ਕਪੜਾ ਪਾਵੇ । ਉਸ ਵਕਤ ਦੀਵਾਨ ਟੋਡਰ ਮੱਲ ਕੋਈ ਆਮ ਆਦਮੀ ਨਹੀਂ ਸੀ, ਬਹੁਤ ਵੱਡਾ ਆਦਮੀ ਸੀ । ਉਸ ਨੇ ਅੱਗੇ ਆ ਕੇ ਕਿਹਾ ਕਿ ਮੈਂ ਆਪਣੇ ਗੁਰੂ ਦੇ ਬੱਚਿਆਂ ਦਾ ਸੰਸਕਾਰ ਕਰਾਂਗਾ । ਜ਼ਮੀਨਾਂ ਵਾਲਿਓ ਜ਼ਮੀਨ ਕਿਲਿਆਂ ਦੇ ਭਾਅ ਨਹੀਂ ਮਿਲੀ, ਗਜ਼ਾਂ ਦੇ ਭਾਅ ਨਹੀਂ ਮਿਲੀ, ਇੰਚਾਂ ਦੇ ਭਾਅ ਨਹੀਂ ਮਿਲੀ । ਟੋਡਰ ਮੱਲ ਨੂੰ ਕਿਹਾ ਗਿਆ ਕਿ ਅਸ਼ਰਫੀਆਂ ਖੜੀਆਂ ਕਰੋ । ਉਸ ਵਕਤ 60 ਲੱਖ ਅਸ਼ਰਫੀਆਂ ਦਿੱਤੀਆਂ । ਅੱਜ ਮਾਤਾ ਗੁਜਰੀ ਦੇ ਗੁਰਦੁਆਰੇ ਦੇ ਨਾਲ ਦੀਵਾਨ ਟੋਡਰ ਮੱਲ ਦਾ ਨਾਂ ਆਦਰ ਨਾਲ ਲਿਆ ਜਾਂਦਾ ਹੈ । ਸਾਡਾ ਰਿਸ਼ਤਾ ਅੱਜ ਦਾ ਨਹੀਂ ਸ਼ੁਰੂ ਤੋਂ ਹੀ ਚਲਿਆ ਆ ਰਿਹਾ ਹੈ । ਅੱਜ ਦੇ ਦੀਵਾਨ ਟੋਡਰ ਮੱਲ ਸਾਡੇ ਮੁੱਖ ਮੰਤਰੀ ਜੀ ਹਨ । ਸਾਡੀ ਪੰਜਾਬ ਦੀ ਸਰਕਾਰ ਜੋ ਹਮੇਸ਼ਾਂ ਤੋਂ ਚੰਗੇ ਕੰਮ ਕਰਦੀ ਆਈ ਹੈ । ਅੱਜ ਮੈਂ ਸਰਕਾਰ ਤੋਂ ਭੈਣਾਂ ਦੀ ਇੱਜ਼ਤ ਦੀ ਰਾਖੀ ਦੀ ਤਵੱਕੋ ਕਰਦਾ ਹਾਂ ਅਤੇ ਉਨ੍ਹਾਂ ਦੀ ਮੱਦਦ ਦੀ ਗੱਲ ਭੀ ਕਰਦਾ ਹਾਂ ।

ਇਸ ਤੋਂ ਅੱਗੇ ਮੈਂ ਹੁਣ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ 6-7 ਸਾਲਾਂ ਵਿਚ ਪੰਜਾਬ ਦੀ ਅਫਸਰਸ਼ਾਹੀ ਨੇ ਲੋਕਾਂ ਨੂੰ ਬੜੇ ਦੁੱਖ ਦਿੱਤੇ । ਮੈਨੂੰ ਯਾਦ ਹੈ ਕਿ ਸਾਡੇ ਸਰਦਾਰ ਬਲਵੀਰ ਸਿਘ ਡੀ. ਐਸ. ਪੀ. (ਸੀ. ਆਈ. ਡੀ.) ਬਹਾਦਰਗੜ੍ਹ ਹੁੰਦਾ ਸੀ । ਉਸ ਨੇ ਸਾਡੇ ਹਲਕੇ ਦੇ 11 ਮੁੰਡੇ ਭਜਾਏ ਔਰ ਉਨ੍ਹਾਂ ਨੇ ਜੋ ਕੁਝ ਕੀਤਾ ਉਹ ਤੁਹਾਨੂੰ ਪਤਾ ਹੈ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਬੱਚਿਆਂ ਨੂੰ ਵਾਪਸ ਲਿਆਂਦਾ ਜਾਵੇ । ਖਾੜਕੂ ਵੱਧ ਰਹੇ ਹਨ । ਇਸ ਦਾ ਜ਼ਿੰਮੇਵਾਰ ਕੌਣ ਹੈ ? ਇਹ ਪਨੀਰੀ ਕਿਥੋਂ ਆਈ ਸੀ, ਇਹ ਪਨੀਰੀ ਲਾਉਣ ਵਾਲੇ ਕੌਣ ਹਨ ? ਮੈਂ ਸਾਰੇ ਹਾਊਸ ਦੇ ਮੈਂਬਰ ਸਾਹਿਬਾਨ ਔਰ ਪੰਜਾਬ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਆਉ ਅਸੀਂ ਸਾਰੇ ਮਿਲ ਕੇ ਪੰਜਾਬ ਦਾ ਵਾਤਾਵਰਨ ਠੀਕ ਕਰੀਏ ਜੋ ਪਿਛਲੇ 6, 7 ਸਾਲਾਂ ਵਿਚ ਪੰਜਾਬ ਦੀ ਬਿਉਰੋਕਰੇਸੀ ਨੇ ਖਰਾਬ ਕੀਤਾ ਹੈ । ਕਿਉਂ ਖਰਾਬ ਕੀਤਾ ? ਇਸ ਕਰਕੇ ਕੀਤਾ ਕਿ ਉਹ ਨਹੀਂ ਚਾਹੁੰਦੀ ਕਿ ਇਥੇ ਜਮਹੂਰੀਅਤ ਆਵੇ । ਸਰਦਾਰ ਅਵਤਾਰ ਸਿੰਘ ਹੋਰੀਂ ਹੁਣ ਬੈਠੇ ਨਹੀਂ, ਉਨ੍ਹਾਂ ਨੇ ਠੀਕ ਹੀ ਕਿਹਾ ਸੀ ਕਿ ਲੋਕ ਸ਼ੰਕੇ ਕਰਦੇ ਸਨ ਕਿ ਇਹ ਅਫਸਰ ਲੋਕ ਇਲੈਕਸ਼ਨ ਹੋਣ ਦੇਣਗੇ ਜਾਂ ਨਹੀ । ਮੇਰੀ ਭੈਣ ਵਿਮਲਾ ਡਾਂਗ ਨੇ ਵੀ ਕਿਹਾ ਕਿ ਉਹ ਲੋਕ ਨਹੀਂ ਚਾਹੁੰਦੇ ਕਿ ਇਥੇ ਡੈਮੋਕਰੇਸੀ ਬਹਾਲ ਹੋਵੇ ਔਰ ਉਹ ਨਹੀਂ ਚਾਹੁੰਦੇ ਕਿ ਇਥੇ ਚੁਣੀ ਸਰਕਾਰ ਲੋਕਾਂ ਦੀਆਂ ਗੱਲਾਂ ਸੁਣੇ । ਸੰਗਰੂਰ ਵਿਚ 14 ਇੰਜੀਨੀਅਰਜ਼ ਨੂੰ ਮਾਰਨਾ, ਅਹਿਮਦਗੜ੍ਹ ਵਿਚ ਲੋਕਾਂ ਨੂੰ ਮਾਰਨਾ, ਇਥੇ ਹੀ ਬੱਸ ਨਹੀਂ ਜਦੋਂ ਇਲੈਕਸ਼ਨਾਂ ਚੱਲ ਰਹੀਆਂ ਸਨ, ਮੇਰੇ ਇਲਾਕੇ ਵਿਚ 5 ਟੀਚਰਜ਼ ਮਾਰੇ ਗਏ, ਉਸ ਤੋਂ ਇਕ ਦਿਨ ਪਹਿਲਾਂ 13 ਮਜ਼ਦੂਰ ਮਾਰੇ ਗਏ, ਜੋ ਇੰਟਕ ਨਾਲ ਸਬੰਧ ਰੱਖਦੇ ਸਨ । ਫਿਰ 18 ਤਰੀਕ ਨੂੰ ਜਦੋਂ ਉਨ੍ਹਾਂ ਦੇ ਸੋਗ ਵਿਚ ਬਾਜ਼ਾਰ ਬੰਦ ਹੋਏ ਤਾਂ ਪੁਲਿਸ ਨੇ ਜਿੰਦੇ ਤੋੜ

[ਪੰਡਿਤ ਸੋਮ ਦੱਤ ਸ਼ਰਮਾ]

ਕੇ ਲਾਠੀਆਂ ਮਾਰ ਕੇ ਲੋਕਾਂ ਤੋਂ ਦੁਕਾਨਾਂ ਖੁਲ੍ਹਵਾਣੀਆਂ ਚਾਹੀਆਂ । ਲੋਕਾਂ ਨੇ ਆਪਣੇ ਪਿੰਡਿਆਂ ਉਤੇ ਮਾਰ ਦੀਆਂ ਲਾਸ਼ਾਂ ਦਿਖਾਈਆਂ । ਅਸੀਂ ਇਸ ਬਾਰੇ ਮੁਜ਼ਾਹਰਾ ਕੀਤਾ । ਅੱਜ ਕੋਈ ਅਫ਼ਸਰਸ਼ਾਹੀ ਨਹੀਂ ਚਾਹੁੰਦੀ ਕਿ ਡੈਮੋਕਰੇਸੀ ਬਹਾਲ ਹੋਵੇ । ਇਹ ਅਫ਼ਸਰਸ਼ਾਹੀ ਅਜੇ ਪੰਜ ਸੱਤ ਮਹੀਨੇ ਖਰਾਬ ਕਰੇਗੀ । ਇਹ ਲਾਜ਼ਮੀ ਹੈ ਕਿ ਕਤਲੋਗਾਰਤ ਕਰਾਵੇਗੀ । ਇਸ ਲਈ ਸਰਕਾਰ ਵਾਸਤੇ ਜ਼ਰੂਰੀ ਹੈ ਕਿ ਉਹ ਅਫ਼ਸਰਾਂ ਦੀ ਸਕਰੀਨਿੰਗ ਕਰੇ । ਮੈਂ ਮੰਨਦਾ ਹਾਂ ਕਿ ਚੰਗੇ ਅਫ਼ਸਰ ਵੀ ਹਨ, ਪੁਲਿਸ ਵਿੱਚ ਵੀ ਅਤੇ ਹੋਰ ਦਫ਼ਤਰਾਂ ਵਿਚ ਵੀ, ਜਿਹੜੇ ਚਾਹੁੰਦੇ ਹਨ ਕਿ ਇਮਾਨਦਾਰੀ ਨਾਲ ਲੋਕਾਂ ਦੀ ਮੱਦਦ ਕਰੀਏ । ਇਮਾਨਦਾਰੀ ਨਾਲ ਉਨ੍ਹਾਂ ਅਫ਼ਸਰਾਂ ਨੂੰ ਤਕੜੇ ਕਰੀਏ ਜਿਹੜੇ ਲੋਕਤੰਤਰ ਵਿਚ ਵਿਸ਼ਵਾਸ ਰਖਦੇ ਹਨ । ਲੇਕਿਨ ਜੇਕਰ ਇਹ ਗੱਲ ਨਾ ਕੀਤੀ ਜਿਹੜਾ ਮਾੜਾ ਅਫ਼ਸਰ ਹੈ ਉਨ੍ਹਾਂ ਨੂੰ ਨਾ ਸਿੱਧਾ ਕੀਤਾ ਤਾਂ ਪਤਾ ਹੈ ਕੀ ਹਸ਼ਰ ਹੋਵੇਗਾ ? ਇਹ ਮਲੇਰਕੋਟਲੇ ਵਾਲੇ ਬੈਠੇ ਹਨ । ਮੈਂ ਐਤਵਾਰ ਨੂੰ ਅਹਿਮਦਗੜ੍ਹ ਗਿਆ ਸੀ । ਉਥੇ ਲੋਕਾਂ ਨੂੰ ਮਿਲ ਕੇ ਆਇਆ ਹਾਂ । ਚੀਫ ਮਨਿਸਟਰ ਸਾਹਿਬ ਵੀ ਉਥੇ ਗਏ ਸੀ, ਹੋਰ ਮੰਤਰੀ ਵੀ ਗਏ ਹਨ, ਅਹਿਮਦਗੜ੍ਹ ਵਿਚ ਵਾਕਿਆ ਹੀ ਧੱਕਾ ਹੋਇਆ ਹੈ, ਗਰੀਬ ਲੋਕ ਕਈ ਮਾਰੇ ਗਏ ਹਨ । ਇਕ ਹਿਮਾ-ਚਲ ਪ੍ਰਦੇਸ਼ ਦਾ ਗਰੀਬ ਬੰਦਾ ਸੀ । ਉਸ ਦੀਆਂ ਤਿੰਨ ਬੱਚੀਆਂ ਵਿਆਹੁਣ ਵਾਲੀਆਂ ਹਨ । ਬਹੁਤ ਜ਼ੁਲਮ ਹੋਇਆ ਹੈ । ਪਰ ਇਸ ਦਾ ਕਾਰਨ ਕੀ ਹੈ ? ਇਸ ਬਾਰੇ ਗੱਲ ਕਰਨੀ ਪਵੇਗੀ । ਇਸ ਵਿਚ ਦੋ ਰਾਵਾਂ ਨਹੀਂ ਹਨ ਕਿ ਜ਼ੁਲਮ ਹੋਇਆ ਹੈ ਲੇਕਿਨ ਲਾਅ ਐਂਡ ਆਰਡਰ ਕਿਵੇਂ ਮੇਨਟੇਨ ਕਰ ਸਕਦੇ ਹਾਂ ? ਇਸ ਪਾਸੇ ਜੋ ਹਿੱਸਾ ਪਾਇਆ ਜਾਣਾ ਚਾਹੀਦਾ ਹੈ, ਕੀ ਪਾਇਆ ਜਾ ਰਿਹਾ ਹੈ ? ਭਾਈ ਘਨੱਈਆ ਜੀ ਜ਼ਖਮੀਆਂ ਤੇ ਮਲ੍ਹਮ ਲਗਾਉਂਦੇ ਹੁੰਦੇ ਸਨ । ਉਸ ਤਰ੍ਹਾਂ ਹੀ ਬਗੈਰ ਕਿਸੇ ਭੇਦ ਭਾਵ ਦੇ ਮਲ੍ਹਮ ਲਗਾਉਣੀ ਪਵੇਗੀ ਪਰ ਜੇਕਰ ਨਹੀਂ ਲਗਾਵਾਂਗੇ ਤਾਂ ਯਾਦ ਰੱਖੋ ਇਥੇ ਕਾਂਗਰਸ ਵਾਲੇ ਵੀ ਹਨ ਅਤੇ ਅਪੋਜੀਸ਼ਨ ਵਾਲੇ ਵੀ ਹਨ, ਹਾਲਾਤ ਨੂੰ ਠੀਕ ਕਰਨਾ ਮੁਸ਼ਕਿਲ ਹੋ ਜਾਵੇਗਾ । ਇਥੇ ਇਕ ਦੂਜੇ ਉਤੇ ਨੁਕਤਾਚੀਨੀ ਕਰਨ ਦੇ ਬਾਵਜੂਦ, ਮੈਂ ਮੰਨਦਾ ਹਾਂ ਕਿ ਆਪੋਜੀਸ਼ਨ ਦਾ ਰੋਲ ਉਸਾਰੂ ਰੋਲ ਹੁੰਦਾ ਹੈ, ਪਰ 'ਕੋਹ ਨਾ ਤੁਰੀ, ਬਾਬਾ ਤਿਹਾਈ' ਵਾਲੀ ਗੱਲ ਨਾ ਕਰੋ । ਅਜੇ ਸਰਦਾਰ ਬੇਅੰਤ ਸਿੰਘ ਜੀ ਹੋਰਾਂ ਨੂੰ ਸਰਕਾਰ ਸੰਭਾਲਿਆਂ ਇਕ ਮਹੀਨਾ ਵੀ ਨਹੀਂ ਹੋਇਆ । ਮੈਂ ਉਨ੍ਹਾਂ ਨੂੰ ਪਰਖਿਆ ਹੈ ਕਿ ਉਨ੍ਹਾਂ ਦੇ ਮਨ ਵਿਚ ਇਕ ਵਿਸ਼ਵਾਸ਼ ਹੈ ਲੋਕਾਂ ਦੀ ਸੇਵਾ ਕਰਨ ਦਾ । ਲੇਕਿਨ ਅਮਨ-ਬਹਾਲੀ ਵਾਸਤੇ ਮਜ਼ਬੂਤ ਕਦਮ ਲੈਣੇ ਪੈਣਗੇ । ਮੈਂ ਅੱਗੇ ਵੀ ਬੇਨਤੀ ਕੀਤੀ ਸੀ ਕਿ ਪੰਜਾਬ ਵਿਚ ਆਪਸੀ ਭਾਈਚਾਰੇ ਵਿਚ ਪਿਛਲੇ ਪੰਜ ਸੱਤ ਸਾਲਾਂ ਤੋਂ ਇਤਨਾ ਕੁਝ ਹੋਣ ਦੇ ਬਾਵਜੂਦ ਵਿਤਕਰਾ ਨਹੀਂ ਪਿਆ । ਕਿਉਂਕਿ ਨਾਮਾ-ਨਿਗਾਰ ਜੋ ਹਨ, ਪੱਤਰਕਾਰ ਜੋ ਹਨ, ਕਿਸੇ ਵੀ ਪੱਤਰਕਾਰ ਨੇ ਕੋਈ ਭੜਕਾਊ ਗੱਲ ਨਹੀਂ ਕੀਤੀ । ਇਸ ਲਈ ਸਾਡਾ ਵੀ ਫਰਜ਼ ਬਣਦਾ ਹੈ ਕਿ ਉਨ੍ਹਾਂ ਦੇ ਸਫਰ ਭੱਤੇ ਦੀ ਗੱਲ ਹੈ, ਮੈਡੀਕਲ ਅਲਾਊਂਸ ਹੈ, ਬੱਚਿਆਂ ਨੂੰ ਫਰੀ ਪੜ੍ਹਾਉਣ ਦੀ ਗੱਲ ਹੈ ਉਹ ਮੰਨ ਲੈਣੀ ਚਾਹੀਦੀ ਸੀ ਤਾਂਕਿ ਨਾਮਾਨਿਗਾਰ ਜੋ ਹਨ ਉਨ੍ਹਾਂ ਦੇ ਮਨਾਂ ਵਿਚ ਹੌਂਸਲਾ ਵਧੇ । ਜਿਸ ਤਰ੍ਹਾਂ ਪਿਛਲੇ ਸਾਲਾਂ ਵਿਚ ਉਨ੍ਹਾਂ ਆਪਣਾ ਠੀਕ ਯੋਗਦਾਨ ਪਾਇਆ ਹੈ, ਉਸੇ ਤਰ੍ਹਾਂ ਅਗੇ ਤੋਂ ਵੀ ਪਾਉਣ ।

ਜ਼ਿਲ੍ਹਿਆਂ ਦੀ ਗੱਲ ਚੱਲੀ ਹੈ । ਫਰੀਦਕੋਟ ਜ਼ਿਲ੍ਹਾ ਠੀਕ ਬਣਨਾ ਚਾਹੀਦਾ ਸੀ ।

ਪਰ ਸੱਭ ਤੋਂ ਵੱਡੀ ਗੱਲ ਹੈ ਬਰਨਾਲੇ ਜ਼ਿਲ੍ਹੇ ਦੀ । ਬਰਨਾਲਾ ਜ਼ਿਲ੍ਹਾ ਜਦੋਂ ਚੰਡੀਗੜ੍ਹ ਰਾਜਧਾਨੀ ਨਹੀਂ ਸੀ, ਉਦੋਂ ਤੋਂ ਚਲਿਆ ਆ ਰਿਹਾ ਸੀ । ਸੰਨ 1962-63 ਬਲਕਿ ਸੰਨ 1965 ਤੱਕ ਰਿਹਾ ਹੈ । ਉਥੇ ਸੈਸ਼ਨ ਜੱਜ ਦੀ ਪੋਸਟ ਹੈ, ਐਸ. ਐਸ. ਪੀ. ਦੀ ਪੋਸਟ ਹੈ ਪਰ ਪਤਾ ਨਹੀਂ ਕਿਉਂ ਨਹੀਂ ਜ਼ਿਲ੍ਹਾ ਬਣਾਇਆ ਗਿਆ ਹੁਣ ਤੱਕ । ਇਥੇ ਸ੍ਰੀ ਰੌਂਤਾ ਸਾਹਿਬ ਬੈਠੇ ਹਨ ਜੋ ਨਿਹਾਲ ਸਿੰਘ ਵਾਲਾ ਤੋਂ ਜਿੱਤ ਕੇ ਆਏ ਹਨ । ਉਨ੍ਹਾਂ ਦਾ ਨਾਲ ਲਗਦਾ ਇਲਾਕਾ ਹੈ । ਸਾਰੇ ਚਾਹੁੰਦੇ ਹਨ ਕਿ ਬਰਨਾਲਾ ਜ਼ਿਲ੍ਹਾ ਬਣਾਇਆ ਜਾਵੇ । ਦੇਸ਼ ਭਗਤਾਂ ਦਾ ਇਲਾਕਾ ਹੈ । ਸੇਵਾ ਸਿੰਘ ਠੀਕਰੀ ਵਾਲਾ ਉਥੇ ਪੈਦਾ ਹੋਇਆ ਹੈ, ਹੀਰਾ ਸਿੰਘ ਭੱਠਲ, ਉਥੋਂ ਦਾ ਸੀ, ਸੰਤ ਰਾਮ ਉਥੋਂ ਦਾ ਸੀ, ਸੰਪੂਰਨ ਸਿੰਘ ਧਨੌਲਾ ਉਥੇ ਪੈਦਾ ਹੋਇਆ । ਭਗਵਾਨ ਸਿੰਘ ਲੌਂਗੋਵਾਲ ਤੇ ਪਰਤਾਪ ਸਿੰਘ ਧਨੌਲਾ ਵਰਗੇ ਯੋਧੇ ਉਥੇ ਪੈਦਾ ਹੋਏ ਹੋਣ ਤਾਂ ਫਿਰ ਕਿਉਂ ਨਾ ਉਸ ਧਰਤੀ ਨੂੰ ਨਵਾਜਿਆ ਜਾਵੇ । ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜ਼ਿਲ੍ਹਿਆਂ ਨੂੰ ਬਨਾਉਣ ਵੇਲੇ ਇਸ ਪਾਸੇ ਵੀ ਪੂਰਾ ਪੂਰਾ ਧਿਆਨ ਦਿਉ ਤਾਂ ਕਿ ਇਹ ਰੌਲਾ ਨਾ ਪਵੇ ਕਿ ਫਲਾਨਾ ਕਿਉਂ ਇਲਾਕਾ ਇਸ ਨਾਲੋਂ ਤੋੜ ਦਿੱਤਾ ਗਿਆ ਹੈ ਔਰ ਦੂਸਰੇ ਜ਼ਿਲ੍ਹੇ ਨਾਲ ਕਿਉਂ ਲਗਾ ਦਿੱਤਾ ਗਿਆ ਹੈ । ਖੈਰ ਮੈਂ ਇਸ ਵਾਦ ਵਿਵਾਦ ਵਿਚ ਨਹੀਂ ਜਾਣਾ ਚਾਹੁੰਦਾ । ਚਾਰ ਜ਼ਿਲ੍ਹੇ ਬਣਾਉਣੇ ਹਨ । ਪਹਿਲਾਂ ਸਰਦਾਰ ਬੇਅੰਤ ਸਿੰਘ ਜੀ ਦੀ ਚਅਰਮੈਨਸ਼ਿਪ ਥੱਲੇ ਇਹ ਫੈਸਲਾ ਹੋਇਆ ਸੀ ਕਿ ਮਾਨਸਾ, ਬਰਨਾਲਾ, ਫਾਜ਼ਿਲਕਾ ਔਰ ਫਤਹਿਗੜ੍ਹ ਸਾਹਿਬ ਨੂੰ ਜ਼ਿਲ੍ਹੇ ਬਣਾਇਆ ਜਾਵੇਗਾ । ਉਸ ਫੈਸਲੇ ਤੋਂ ਹੁਣ ਇਸ ਤਰ੍ਹਾਂ ਇਨਕਾਰ ਨਹੀਂ ਕਰਨਾ ਚਾਹੀਦਾ । ਇਥੇ ਉਸ ਅਨੁਸਾਰ ਐਲਾਨ ਕਰਨਾ ਚਾਹੀਦਾ ਸੀ ਤਾਂਕਿ ਕਿਸੇ ਨੂੰ ਕੋਈ ਭੁਲੇਖਾ ਨਾ ਪਵੇ, ਕਿਉਂਕਿ ਮੇਰੀ ਸਰਕਾਰ ਕਿਸੇ ਨੂੰ ਭੁਲੇਖੇ ਵਿਚ ਨਹੀਂ ਪਾਉਣਾ ਚਾਹੁੰਦੀ । ਕੋਈ ਗੱਲ ਗਲਤ ਨਹੀਂ ਕਰਨੀ ਚਾਹੀਦੀ ਔਰ ਬਰਨਾਲਾ ਜ਼ਿਲ੍ਹਾ ਬਣਾਉਣ ਦੀ ਮੰਗ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ ।

ਇਕ ਗੱਲ ਹੋਰ, ਵਿੱਤ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਰਨਾਲਾ ਪੁਲਿਸ ਜ਼ਿਲ੍ਹੇ ਵਿਚ ਕੋਈ ਵੀ ਗੌਰਮਿੰਟ ਕਾਲਜ ਨਹੀਂ ਹੈ । ਲੋਕਾਂ ਨੇ ਆਪ ਮਿਹਨਤ ਕਰਕੇ ਉਥੇ ਕਾਲਜ ਅਤੇ ਸਕੂਲ ਖੋਲ੍ਹੇ ਹਨ, ਪਰ ਸਰਕਾਰੀ ਕਾਲਜ ਕੋਈ ਨਹੀਂ ਖੋਲ੍ਹਿਆ ਗਿਆ । ਸਨਾਤਨ ਧਰਮ ਸਕੂਲ ਬਣਿਆ, ਸਨਾਤਨ ਧਰਮ ਕਾਲਜ ਬਣਿਆ, ਆਰੀਆ ਸਕੂਲ ਬਣਿਆ, ਆਰੀਆ ਮਹਿਲਾ ਕਾਲਜ ਬਣਿਆ, ਇਹ ਸਾਰੇ ਲੋਕਾਂ ਨੇ ਬਣਾਏ ਹਨ । ਸਰਕਾਰ ਨੂੰ ਆਪਣਾ ਇਕ ਪੋਲੀਟੈਕਨੀਕਲ ਕਾਲਜ ਜ਼ਰੂਰ ਖੋਲ੍ਹਣਾ ਚਾਹੀਦਾ ਹੈ ਤਾਕਿ ਉਥੇ ਦੇ ਲੋਕਾਂ ਨੂੰ ਸਹੂਲਤ ਹੋ ਸਕੇ ।

ਉਥੇ ਹਸਪਤਾਲ ਦੀ ਜਿਹੜੀ ਬਿਲਡਿੰਗ ਹੈ, ਉਹ ਸਾਰੀ ਦੀ ਸਾਰੀ ਬਿਲਡਿੰਗ ਬਰਨਾਲੇ ਦੇ ਸੋਸ਼ਲ ਅਦਾਰਿਆਂ ਨੇ ਬਣਾਈ ਹੈ । ਉਸ ਤੇ ਗੌਰਮਿੰਟ ਦਾ ਕੋਈ ਪੈਸਾ ਖ਼ਰਚ ਨਹੀਂ ਕੀਤਾ ਗਿਆ । ਚਾਹੇ ਇਥੇ ਬਾਦਲ ਸਾਹਿਬ ਦੀ ਸਰਕਾਰ ਰਹੀ, ਚਾਹੇ ਬਰਨਾਲਾ ਸਾਹਿਬ ਦੀ ਸਰਕਾਰ ਰਹੀ ਜਾਂ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਰਹੀ, ਉਥੇ ਸਰਕਾਰ ਦਾ ਕੋਈ ਪੈਸਾ ਖ਼ਰਚ ਨਹੀਂ ਕੀਤਾ ਗਿਆ । ਇਸ ਹਸਪਤਾਲ ਦਾ ਏਰੀਆ ਬਹੁਤ ਵੱਡਾ ਹੈ । ਲੋਕ ਦੂਰ ਦੂਰ ਤੋਂ ਆਉਂਦੇ ਹਨ ਲੇਕਿਨ ਉਥੇ ਡਾਕਟਰਾਂ

[ਪੰਡਿਤ ਸੋਮ ਦੱਤ ਸ਼ਰਮਾ]

ਅਤੇ ਦੂਜੇ ਸਟਾਫ ਦੀ ਬਹੁਤ ਘਾਟ ਹੈ ਜਿਸ ਕਰਕੇ ਲੋਕਾਂ ਨੂੰ ਪਰੇਸ਼ਾਨ ਹੋਣਾ ਪੈਂਦਾ ਹੈ। ਇਹ ਘਾਟ ਜਲਦੀ ਪੂਰੀ ਕਰਨੀ ਚਾਹੀਦੀ ਹੈ।

ਬਾਕੀ ਅਨੁਸੂਚਿਤ ਜਾਤੀ ਬਸਤੀਆਂ ਦੇ ਬਾਰੇ ਗੱਲ ਆਈ ਹੈ। ਇਸ ਵਾਸਤੇ ਬੜਾ ਜਿਹਾ ਉਦਮ ਸਰਦਾਰ ਦਰਬਾਰਾ ਸਿੰਘ ਜੀ ਦੀ ਮਨਿਸਟਰੀ ਵੇਲੇ ਹੋਇਆ ਸੀ। ਉਸ ਵੇਲੇ ਵੀ ਡਾਕਟਰ ਸਾਹਿਬ ਹੀ ਵਿੱਤ ਮੰਤਰੀ ਸਨ। ਪਰ ਉਸ ਤੋਂ ਬਾਅਦ ਹੁਣ ਤਕ ਬਰਨਾਲਾ ਵਿਚ ਧਾਨਕ ਬਸਤੀ, ਬਾਲਮੀਕ ਬਸਤੀ, ਗੁਰੂ ਨਾਨਕ ਦੇਵ ਬਸਤੀ ਆਦਿ ਵਿਚ ਹੁਣ ਤੱਕ ਇਕ ਇੱਟ ਵੀ ਨਹੀਂ ਲਗੀ। ਕੋਈ ਨਾਲੀਆਂ ਨਹੀਂ ਬਣੀਆਂ, ਕੋਈ ਸੜਕ ਨਹੀਂ ਬਣੀ। ਉਨ੍ਹਾਂ ਲੋਕਾਂ ਦਾ ਹਸ਼ਰ ਮਾੜਾ ਹੈ। ਉਹ ਲੋਕ ਕਿਵੇਂ ਉਥੇ ਰਹਿੰਦੇ ਹੋਣਗੇ। ਇਸ ਵੱਲ ਵੀ ਜ਼ਰੂਰ ਧਿਆਨ ਦਿੱਤਾ ਜਾਣਾ ਚਾਹੀਦਾ ਹੈ।

ਮਕਾਨਾਂ ਦੇ ਬਾਰੇ ਗੱਲ ਆਈ ਹੈ। ਬਰਨਾਲਾ ਵਿਚ ਕੋਈ ਵੀ ਸਰਕਾਰੀ ਮਕਾਨ ਨਹੀਂ ਬਣਾਏ ਗਏ। ਨਾ ਅਨੁਸੂਚਿਤ ਜਾਤੀਆਂ ਲਈ ਬਣੇ ਹਨ, ਨਾ ਗਰੀਬਾਂ ਲਈ ਬਣੇ ਹਨ ਅਤੇ ਨਾ ਹੀ ਕਿਸੇ ਹੋਰ ਵਾਸਤੇ ਬਣੇ ਹਨ। ਇਸ ਵਲ ਵੀ ਜ਼ਰੂਰ ਧਿਆਨ ਦਿੱਤਾ ਜਾਣਾ ਚਾਹੀਦਾ ਹੈ।

ਸੜਕਾਂ ਦੀ ਗੱਲ ਕੀਤੀ ਹੈ। ਸੜਕਾਂ ਦੀ ਹਾਲਤ ਇਹ ਹੈ ਕਿ ਗੁਮਟੀ ਤੋਂ ਹਮੀਦੀ ਤੱਕ ਇਕ ਇੱਟ ਵੀ ਸੜਕ ਤੇ ਨਹੀਂ ਲਗਾਈ ਗਈ ਜਦੋਂ ਕਿ ਉਥੇ ਇੱਟਾਂ ਪਈਆਂ ਹਨ। 14 ਸਾਲ ਹੋ ਗਏ ਹਨ ਕੋਈ ਪੱਥਰ ਨਹੀਂ ਪਾਇਆ। ਇਸ ਵਲ ਵੀ ਜ਼ਰੂਰ ਧਿਆਨ ਦਿੱਤਾ ਜਾਣਾ ਚਾਹੀਦਾ ਹੈ।

ਹੁਣ ਇੱਕ ਗੱਲ ਮੈਂ ਹੋਰ ਕਰਨੀ ਹੈ। ਉਹ ਇਹ ਹੈ ਕਿ ਕਈ ਗੱਲਾਂ ਹੋਈਆਂ ਹਨ, ਲੋਕਾਂ ਤੇ ਜ਼ੁਲਮ ਵੀ ਬਹੁਤ ਹੋਏ ਹਨ, ਉਨ੍ਹਾਂ ਲੋਕਾਂ ਦੇ ਆਂਸੂ ਅਸੀਂ ਪੂੰਝਣੇ ਹਨ ਜੇ ਇਹ ਆਂਸੂ ਨਾ ਪੂੰਝੇ ਗਏ ਤਾਂ ਵਿੱਤ ਮੰਤਰੀ ਸਾਹਿਬ, ਸਥਿਤੀ ਇਹ ਹੋਵੇਗੀ ਕਿ –

ਡੁਬ ਸਕਤੀ ਮੇਰੇ ਆਂਸੂ ਮੇਂ ਸਾਰੀ ਕਾਇਨਾਤ,
ਦੇਖਨੇ ਕੋ ਇਕ ਕਤਰਾ ਹੈ, ਤੂਫਾਨ ਭੀ ਹੈ।

ਇਹ ਆਂਸੂ ਨਹੀਂ ਬਲਕਿ ਇਕ ਤੂਫਾਨ ਬਣ ਜਾਵੇਗਾ। ਇਸ ਲਈ ਮੈਂ ਵਿੱਤ ਮੰਤਰੀ ਸਾਹਿਬ ਨੂੰ ਇਹ ਕਹਾਂਗਾ ਕਿ ਜਿੱਥੇ ਉਨ੍ਹਾਂ ਨੇ ਬੜੇ ਸ਼ਾਨਦਾਰ ਢੰਗ ਨਾਲ ਬੜੇ ਸੋਹਣੇ ਸ਼ਬਦਾਂ ਵਿਚ ਇਹ ਬਜਟ ਪੇਸ਼ ਕੀਤਾ ਹੈ ਉਥੇ ਤੁਹਾਡਾ ਇਹ ਵੀ ਫਰਜ਼ ਬਣ ਜਾਂਦਾ ਹੈ ਕਿ ਲਾਅ ਐਂਡ ਆਰਡਰ ਦੀ ਸਥਿਤੀ ਨੂੰ ਮਜ਼ਬੂਤ ਕੀਤਾ ਜਾਵੇ ਤਾਂਕਿ ਕਿਸੇ ਭੈਣ ਦੀ ਅੱਖ ਵਿਚ ਆਂਸੂ ਨਾ ਹੋਵੇ।

ਹੁਣ ਮੈਂ ਸਿੱਖਿਆ ਦੇ ਬਾਰੇ ਕੁਝ ਕਹਿੰਦਾ ਹਾਂ। ਸਿੱਖਿਆ ਮੰਤਰੀ ਸਾਹਿਬ ਇਥੇ ਬੈਠੇ ਨਹੀਂ ਹਨ। ਸਿੱਖਿਆ ਵਿਭਾਗ ਵਿਚ ਤਬਾਦਲੇ ਹੁੰਦੇ ਹਨ, ਹਾਲੇ ਤਬਾਦਲਿਆਂ ਦਾ ਸੀਜ਼ਨ ਤਾਂ ਆਉਣਾ ਹੈ ਪਰ ਮੈਂ ਤੁਹਾਨੂੰ ਦੱਸਦਾ ਹਾਂ ਕਿ ਪਿਛਲੇ 5-6 ਦਿਨਾਂ ਵਿਚ ਹੀ ਮੇਰੇ ਹਲਕੇ ਵਿਚ ਤਕਰੀਬਨ 18 ਤਬਾਦਲੇ ਹੋ ਚੁੱਕੇ ਹਨ। ਮੈਂ ਉਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਸੀ ਜਾਂ ਤੁਸੀਂ ਉਨ੍ਹਾਂ ਨੂੰ ਕਹਿ ਸਕਦੇ ਹੋ ਤਾਂ ਕਹਿ ਦੇਣਾ ਕਿ ਇਸ ਮਾਮਲੇ ਵਿਚ ਉਹ ਲੋਕਾਂ ਨੂੰ ਗੁਮਰਾਹ ਨਾ ਕਰਨ। ਪੂਰਾ ਇਨਸਾਫ ਕਰਨ, 10 ਦਿਨ

ਮਗਰੋਂ ਵੀ ਤਬਾਦਲੇ ਹੋ ਸਕਦੇ ਹਨ ਲੇਕਿਨ ਜੋ ਗੱਲ ਹੋਣੀ ਚਾਹੀਦੀ ਹੈ ਉਹ ਸਹੀ ਹੋਣੀ ਚਾਹੀਦੀ ਹੈ । ਗਲਤ ਨਹੀਂ ਹੋਣੀ ਚਾਹੀਦੀ ।

ਮੈਂ ਤੁਹਾਡੇ ਰਾਹੀਂ ਇਕ ਹੋਰ ਗੱਲ ਵੀ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਐਮ. ਐਲ. ਏਜ਼ ਹੋਸਟਲ ਹੈ, ਜਿੱਥੇ ਅਸੀਂ ਰਹਿੰਦੇ ਹਾਂ, ਉਥੇ ਮੁਲਾਜ਼ਮ ਰਾਤ ਨੂੰ ਇਕ ਵਜੇ ਤੱਕ ਕੰਮ ਕਰਦੇ ਹਨ । 400-500 ਬੰਦਾ ਖਾਣ ਵਾਲਾ ਹੁੰਦਾ ਹੈ । ਉਨ੍ਹਾਂ ਨੂੰ 30-30, 35-35 ਕਿਲੋਮੀਟਰ ਦੂਰ ਰਾਤ ਨੂੰ ਜਾਣਾ ਪੈਂਦਾ ਹੈ । ਤੁਸੀਂ ਉਨ੍ਹਾਂ ਲਈ ਕੋਈ ਮਕਾਨ ਬਣਾਕੇ ਦੇਵੋ । ਸਾਡਾ ਫਰਜ਼ ਬਣਦਾ ਹੈ ਕਿ ਉਨ੍ਹਾਂ ਵੱਲ ਪੂਰਾ ਧਿਆਨ ਦਿੱਤਾ ਜਾਵੇ । ਮੈਂ ਐਸ.ਡੀ. ਸਕੂਲ ਦਾ ਸੀਨੀਅਰ ਪ੍ਰਧਾਨ ਹਾਂ । 3-3, 4-4, ਮਹੀਨੇ ਗਰਾਂਟਾਂ ਨਹੀਂ ਮਿਲਦੀਆਂ । ਮੈਂ ਵਿੱਤ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਵੱਲ ਧਿਆਨ ਦਿੱਤਾ ਜਾਵੇ । ਅਸੀਂ ਤੁਰੇ ਫਿਰਦੇ ਹਾਂ । ਕਦੇ ਅਸੀਂ ਡੀ.ਈ.ਓ. ਕੋਲ ਜਾਂਦੇ ਹਾਂ । ਕਦੇ ਕੇਸ਼ ਕਲਰਕ ਕੋਲ ਜਾਂਦੇ ਹਾਂ । ਕੋਈ ਗੱਲ ਨਹੀਂ ਕਰਦਾ । ਅਸੀਂ ਇਧਰ ਉਧਰ ਤੁਰੇ ਫਿਰਦੇ ਹਾਂ । ਪਿਛੇ ਜਗਦੀਸ਼ ਚੰਦਰ ਸਰਪੰਚ ਨੂੰ ਮਾਰ ਦਿੱਤਾ ਗਿਆ ਸੀ । ਸਰਕਾਰ ਨੇ ਉਸ ਦੀ ਲੜਕੀ ਨੂੰ ਨੌਕਰੀ ਵੀ ਦੇ ਦਿੱਤੀ ਹੈ ਪਰ ਡੀ.ਈ.ਓ. ਸਾਹਿਬ ਉਸ ਨੂੰ ਹਾਜ਼ਰ ਹੋਣ ਲਈ ਆਗਿਆ ਨਹੀਂ ਦਿੰਦੇ । ਕਦੇ ਕਹਿੰਦੇ ਹਨ ਕਿ ਕੇਸ ਸੈਕਟਰੀ ਕੋਲ ਗਿਆ ਹੈ । ਕਦੇ ਕਹਿੰਦੇ ਹਨ ਕਿ ਡਾਇਰੈਕਟਰ ਕੋਲ ਗਿਆ ਹੈ । ਇਥੇ ਕੋਈ ਜਗ੍ਹਾ ਖਾਲੀ ਨਹੀਂ ਹੈ । ਚੇਅਰਮੈਨ ਸਾਹਿਬ, ਤੁਸੀਂ ਲੋਕਾਂ ਦੀਆਂ ਤਕਲੀਫਾਂ ਨੂੰ ਚੰਗੀ ਤਰ੍ਹਾਂ ਸਮਝਦੇ ਹੋ । ਉਸ ਲੜਕੀ ਨੂੰ ਜਲਦੀ ਤੋਂ ਜਲਦੀ ਜੁਆਇਨ ਕਰਵਾਉਣਾ ਚਾਹੀਦਾ ਹੈ । ਡਿਸਪੈਂਸਰੀਆਂ ਦੀ ਗੱਲ ਇਥੇ ਚਲੀ ਹੈ । ਸਾਡੇ ਵਾਸਤੇ ਜ਼ਰੂਰੀ ਹੈ ਕਿ ਲੋਕਾਂ ਦੀ ਸਿਹਤ ਦਾ ਖਿਆਲ ਰਖਿਆ ਜਾਵੇ । ਔਰਤਾਂ ਅਤੇ ਬਚਿਆਂ ਦੇ ਇਲਾਜ ਦਾ ਪ੍ਰਬੰਧ ਕੀਤਾ ਜਾਵੇ । ਸਾਡੇ ਵਾਸਤੇ ਇਹ ਜ਼ਰੂਰੀ ਹੈ ਕਿ ਲੋਕਾਂ ਨੂੰ ਰਾਹਤ ਦੇਈਏ । ਬਹੁਤ ਵੱਡੇ ਵੱਡੇ ਪ੍ਰਾਜੈਕਟ ਲਗਾਏ ਜਾਂਦੇ ਹਨ । ਮੈਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੂੰ ਵੀ ਸਪਸ਼ਟ ਕਿਹਾ ਸੀ । ਵਿੱਤ ਮੰਤਰੀ ਸਾਹਿਬ ਨੂੰ ਵੀ ਪਤਾ ਹੈ । ਭਾਖੜਾ ਡੈਮ ਅਤੇ ਹੋਰ ਜਿਹੜੇ ਵੱਡੇ ਵੱਡੇ ਪ੍ਰਾਜੈਕਟ ਮਨਜ਼ੂਰ ਕੀਤੇ ਗਏ ਹਨ, ਆਨੰਦਪੁਰ ਸਾਹਿਬ ਹੈ । ਉਨ੍ਹਾਂ ਤੇ ਬਹੁਤਾ ਪੈਸਾ ਖਰਚ ਹੁੰਦਾ ਹੈ । ਵੱਡੇ ਪ੍ਰਾਜੈਕਟਾਂ ਤੇ 15-15, 20-20 ਸਾਲ ਲਗ ਜਾਂਦੇ ਹਨ ਜਿਸ ਕਾਰਣ ਬਿਜਲੀ ਬਹੁਤ ਦੇਰ ਬਾਦ ਮਿਲਦੀ ਹੈ । 15-15, 20-20 ਪਿੰਡਾਂ ਨੂੰ ਬਿਜਲੀ ਜਲਦੀ ਮਿਲ ਸਕਦੀ ਹੈ ਜੇਕਰ ਛੋਟੇ ਛੋਟੇ ਪ੍ਰਾਜੈਕਟ ਲਗਾਏ ਜਾਣ । ਜੋ ਨਹਿਰਾਂ ਤੇ ਫਾਲਜ਼ ਪੈਂਦੇ ਹਨ ਡਾਕਟਰ ਸਾਹਿਬ ਨੂੰ ਪਤਾ ਹੈ ਕਿ ਨਦਾਮਪੁਰ ਡੇਢ ਕਰੋੜ ਰੁਪਏ ਦਾ ਪ੍ਰਾਜੈਕਟ ਲਗਾ ਸੀ ਜਿਹੜਾ ਕਿ ਛੇ ਮਹੀਨਿਆਂ ਵਿਚ ਚਾਲੂ ਕਰ ਦਿੱਤਾ ਗਿਆ ਸੀ । ਇਸ ਤਰ੍ਹਾਂ ਛੋਟੇ ਪ੍ਰਾਜੈਕਟਾਂ ਰਾਹੀਂ 15-15, 20-20 ਪਿੰਡਾਂ ਨੂੰ ਬਿਜਲੀ ਮਿਲ ਸਕਦੀ ਹੈ । ਸੰਗਰੂਰ ਜ਼ਿਲ੍ਹੇ ਵਿਚ ਹਰੀਗੜ੍ਹ ਕੋਲ ਘਰਾਟ ਚੱਕੀਆਂ ਹਨ । ਉਸੇ ਨਾਲ ਉਥੇ ਬਿਜਲੀ ਪ੍ਰੋਜੈਕਟ ਲਗ ਸਕਦਾ ਹੈ । ਇਸ ਨਾਲ ਜੋ ਬਿਜਲੀ ਪੈਦਾ ਹੋਵੇ ਉਸ ਨਾਲ ਲੋਕਾਂ ਨੂੰ ਫਾਇਦਾ ਹੋਵੇਗਾ । ਇਹੋ ਜਿਹੀਆਂ ਸਕੀਮਾਂ ਜੇਕਰ ਅਸੀਂ ਬਣਾਵਾਂਗੇ ਤਾਂ ਪੈਸਾ ਵੀ ਘੱਟ ਖਰਚ ਹੋਵੇਗਾ । ਇਸ ਨਾਲ ਲੋਕਾਂ ਨੂੰ ਵੀ ਬਹੁਤ ਫਾਇਦਾ ਹੋਵੇਗਾ ।

[ਪੰਡਿਤ ਸੋਮ ਦੱਤ ਸ਼ਰਮਾ]

ਇਸ ਬਜਟ ਵਿਚ ਨਵਾਂ ਟੈਕਸਾਂ ਦੀ ਕੋਈ ਗੱਲ ਨਹੀਂ ਹੈ । ਮੈਂ ਇਸ ਲਈ ਵਿੱਤ ਮੰਤਰੀ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ । ਚੇਅਰਮੈਨ ਸਾਹਿਬ, ਸਾਰਾ ਦਿਨ ਲੋਕੀ ਟੈਲੀਵੀਜ਼ਨ ਬੈਠ ਕੇ ਵੇਖਦੇ ਰਹਿੰਦੇ ਹਨ । ਸਾਰਾ ਸਾਰਾ ਦਿਨ ਬੇਕਾਰ ਹੀ ਟੈਲੀਵੀਜ਼ਨ ਲੋਕਾਂ ਦੇ ਘਰਾਂ ਵਿਚ ਚਲਦਾ ਰਹਿੰਦਾ ਹੈ । ਬਿਜਲੀ ਬੇਕਾਰ ਖਰਚ ਹੁੰਦੀ ਰਹਿੰਦੀ ਹੈ । 40-50 ਲੱਖ ਲੋਕ ਟੈਲੀਵੀਜ਼ਨ ਵੇਖਦੇ ਹਨ । ਜੇ ਟੈਕਸ ਲਾਣਾ ਹੀ ਪਵੇ ਤਾਂ ਅਜਿਹੀ ਥਾਂ ਉਤੇ ਲਾਇਆ ਜਾਵੇ, ਉਹ ਭੀ ਅਮੀਰ ਆਦਮੀਆਂ ਤੇ ਲਾਇਆ ਜਾਵੇ, ਜੋ ਦੇ ਸਕਣ, ਇਸ ਨਾਲ ਵੀ ਫਾਇਦਾ ਹੋਵੇਗਾ । ਇਹ ਗੱਲ ਕੋਈ ਖਾਸ ਨਹੀਂ । ਮੈਂ ਟੈਕਸ ਲਾਉਣ ਦੀ ਗੱਲ ਨਹੀਂ ਕਰ ਰਿਹਾ, ਲੋਕ ਬਰਖਿਲਾਫ ਹੋ ਜਾਣਗੇ । ਪਰ ਫੇਰ ਵੀ ਜੇ ਕਦੇ ਤੁਹਾਡਾ ਟੈਕਸ ਲਾਉਣ ਦਾ ਵਿਚਾਰ ਹੋਇਆ ਤਾਂ ਇਹੋ ਜਿਹੀਆਂ ਮੱਦਾਂ ਉਤੇ ਲਾਉਣਾ ਤਾਂਕਿ ਗਰੀਬਾਂ ਤੇ ਬੋਝ ਨਾ ਪਵੇ । ਮੈਂ ਇਸ ਗੱਲ ਦੀ ਮੁਬਾਰਕਬਾਦ ਦਿੰਦਾ ਹਾਂ ਨਰਸਿੰਮਹਾ ਰਾਓ ਸਰਕਾਰ ਨੂੰ ਅਤੇ ਜਾਖੜ ਸਾਹਿਬ ਨੂੰ ਕਿ ਉਨ੍ਹਾਂ ਨੇ ਕਣਕ ਦਾ ਰੇਟ 25 ਰੁਪਏ ਵਧਾ ਕੇ 250 ਰੁਪਏ ਪਰ ਕੁਇੰਟਲ ਕਰ ਦਿੱਤਾ ਹੈ । ਇਸ ਢੰਗ ਨਾਲ ਉਨ੍ਹਾਂ ਨੇ ਕਿਸਾਨ ਦੀ ਗੱਲ ਸੁਣੀ ਹੈ । ਪਰ ਇਸ ਦੇ ਨਾਲ ਹੀ ਨਾਲ ਮੈਂ ਮੁਬਾਰਕਬਾਦ ਦਿੰਦਾ ਹਾਂ ਸਰਦਾਰ ਬੇਅੰਤ ਸਿੰਘ ਅਤੇ ਉਨ੍ਹਾਂ ਦੀ ਸਰਕਾਰ ਨੂੰ ਜਿਨ੍ਹਾਂ ਨੇ ਸਦਨ ਵਿੱਚ ਕਿਸਾਨ ਨੂੰ 50 ਰੁਪਏ ਬੋਨਸ ਦੇਣ ਦਾ ਐਲਾਨ ਕੀਤਾ ਹੈ । ਉਨ੍ਹਾਂ ਕਿਹਾ ਹੈ ਕਿ ਅਸੀਂ ਕਿਸਾਨ ਨੂੰ 50 ਰੁਪਏ ਬੋਨਸ ਦੇਵਾਂਗੇ, ਇਹ ਬਹੁਤ ਖੁਸ਼ੀ ਦੀ ਗੱਲ ਹੈ । ਕਿਸਾਨ ਨੂੰ ਇਸੇ ਢੰਗ ਨਾਲ ਪੈਸਾ ਦੇਣਾ ਚਾਹੀਦਾ ਹੈ ਜਿਹੜੀ ਪਹਿਲਾਂ ਤੁਸੀਂ ਸਬਸਿਡੀ ਆਦਿ ਦਿੰਦੇ ਸੀ, ਉਹ ਤਾਂ ਇਕ ਬੜੀ ਖਤਰਨਾਕ ਗੱਲ ਹੈ । ਉਹ ਖਤਰਨਾਕ ਕਿਵੇਂ ਹੈ ? ਉਹ ਇਸ ਤਰ੍ਹਾਂ ਸੀ ਕਿ ਜਿਵੇਂ ਸਰਕਾਰ ਨੇ 40 ਕਰੋੜ ਰੁਪਏ ਦੀ ਸਬਸਿਡੀ ਦਾ ਐਲਾਨ ਕੀਤਾ ਤਾਂ ਉਸ ਵਿਚੋਂ 20 ਕਰੋੜ ਤਾਂ ਕਾਰਖਾਨੇਦਾਰ ਹੀ ਖਾ ਜਾਂਦਾ ਸੀ । ਉਹ ਖਾਦ ਦੀਆਂ 2 ਲੱਖ ਬੋਰੀਆਂ ਬਣਾ ਕੇ 5 ਲੱਖ ਦਿਖਾਉਂਦਾ ਸੀ ਅਤੇ 3 ਲੱਖ ਬੋਰੀਆਂ ਦੀ ਸਬਸਿਡੀ ਖਾਦ ਵਿਚੋਂ ਖਾ ਜਾਂਦਾ ਸੀ । ਪਰ ਇਸ ਵੱਲ ਸਰਕਾਰ ਨੇ ਕਦੇ ਧਿਆਨ ਨਹੀਂ ਦਿੱਤਾ । ਕਿਸਾਨ ਖਾਦ ਦੀਆਂ ਬੋਰੀਆਂ ਪਿੱਛੇ ਫੇਰ/ਤਰਲੇ ਮਾਰਦੇ ਰਹਿੰਦੇ ਸਨ । ਭਾਈ, ਉਸਨੇ 5 ਲੱਖ ਬੋਰੀਆਂ ਦਿਖਾਈਆਂ ਹਨ ਤਾਂ ਬਿਜਲੀ ਵੀ ਤਾਂ ਫੂਕੀ ਹੋਵੇਗੀ । ਤੁਸੀਂ ਉਸਤੇ ਬਿਜਲੀ ਦਾ ਬਿਲ ਹੀ ਪਾ ਦਿਓ । ਇਹ ਵੀ ਨਹੀਂ ਕਰਦੇ ਸਨ । ਜੋ ਕੁਝ ਵੀ ਚੇਅਰਮੈਨ ਸਾਹਿਬ, ਸੈਂਟਰਲ ਸਰਕਾਰ ਨੇ ਕਿਸਾਨ ਨੂੰ ਦੇਣਾ ਹੈ, ਉਹ ਬੋਨਸ ਦੇ ਰੂਪ ਵਿੱਚ ਹੀ ਦਿੱਤਾ ਜਾਵੇ ਤਾਂਕਿ ਉਹ ਰਕਮ ਸਿੱਧੀ ਕਿਸਾਨ ਨੂੰ ਮਿਲੇ, ਜੱਟ ਨੂੰ ਮਿਲੇ, ਖੇਤੀ-ਬਾੜੀ ਵਾਲੇ ਨੂੰ ਮਿਲੇ । ਇਹੋ ਮੇਰੀ ਬੇਨਤੀ ਹੈ ।

ਚੇਅਰਮੈਨ ਸਾਹਿਬ, ਹੁਣ ਮੈਂ ਖੇਤ ਮਜ਼ਦੂਰ ਬਾਰੇ ਕੁਝ ਅਰਜ਼ ਕਰਨੀ ਚਾਹੁੰਦਾ ਹਾਂ । ਖੇਤ-ਮਜ਼ਦੂਰਾਂ ਨਾਲ ਕਈ ਵਾਰੀ ਪਿੰਡ ਦੇ ਤਕੜੇ ਬੰਦੇ ਧੱਕਾ ਕਰਦੇ ਹਨ । ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਉਨ੍ਹਾਂ ਲੋਕਾਂ ਦੀ ਰਾਖੀ ਲਈ, ਘਟ ਗਿਣਤੀ ਵਿੱਚ ਰਹਿਣ ਵਾਲੇ ਲੋਕਾਂ ਦੀ ਰਾਖੀ ਲਈ, ਜਿਵੇਂ ਕਈ ਪਿੰਡਾਂ ਵਿੱਚ 2-4 ਹੀ ਹਿੰਦੂ ਘਰ ਹੁੰਦੇ ਹਨ, ਉਨ੍ਹਾਂ ਲਈ ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਉਨਾਂ ਦੀ ਰਾਖੀ ਲਈ ਤਕੜੇ ਹੋ ਕੇ ਹੱਥ ਪਾਈਏ । ਸਾਨੂੰ ਰਾਜ ਮਿਲਿਆ ਹੈ । ਅਸੀਂ 87 ਬੰਦੇ ਹਾਂ । ਇਥੇ 5-7 ਦੂਜੇ ਵੀ ਚਾਹੁੰਦੇ ਹਨ ਕਿ ਮਦਦ ਕਰੀਏ । ਏਥੇ ਸਾਨੂੰ ਸੋਹਣੀ, ਸਿਆਣੀ ਅਤੇ ਸੁਲਝੀ ਹੋਈ ਅਪੋਜ਼ੀਸ਼ਨ

ਮਿਲੀ ਹੈ ਜਿਹੜੀ ਸਾਡਾ ਸਾਥ ਦੇ ਰਹੀ ਹੈ । ਸਾਡੇ ਕੋਲੋਂ ਕਈ ਵਾਰ ਗਲਤ ਗੱਲਾਂ ਵੀ ਹੋ ਜਾਂਦੀਆਂ ਹਨ, ਇਹ ਉਨ੍ਹਾਂ ਨੂੰ ਵੀ ਬਖਸ਼ ਦਿੰਦੇ ਹਨ । ਮੈਂ ਬੇਨਤੀ ਕਰਦਾ ਹਾਂ ਕਿ ਡਾਕਟਰ ਸਾਹਿਬ ਨੇ ਬਹੁਤ ਸੋਹਣਾ ਬਜਟ ਪੇਸ਼ ਕੀਤਾ ਹੈ ਮੈਂ ਉਸਦੀ ਤਾਈਦ ਕਰਦਾ ਹੋਇਆ ਸਥਾਨ ਲੈਂਦਾ ਹਾਂ ਅਤੇ ਫਿਰ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਜੋ ਬਜਟ ਉਨ੍ਹਾਂ ਨੇ ਬੜੇ ਸੁਚੱਜੇ ਅਤੇ ਸੁਹਣੇ ਢੰਗ ਨਾਲ ਪੇਸ਼ ਕੀਤਾ ਹੈ, ਉਸ ਵਿੱਚ ਲੋਕਾਂ ਨੂੰ ਅਤੇ ਆਪੋਜ਼ੀਸ਼ਨ ਵਾਲਿਆਂ ਨੂੰ ਜ਼ਰਾ ਜਿੰਨਾਂ ਵੀ ਤੌਖਲਾ ਨਾ ਰਹੇ ਕਿ ਤੁਸੀਂ ਆਉਣ ਵਾਲੇ ਸਮੇਂ ਵਿੱਚ ਟੈਕਸ ਲਾਓਗੇ । ਜਿਵੇਂ ਏਥੇ ਕਿਹਾ ਗਿਆ ਹੈ ਕਿ ਸ਼ਾਇਦ ਏਥੇ 3 ਮਹੀਨਿਆਂ ਵਾਸਤੇ ਹੀ ਬਜਟ ਪੇਸ਼ ਕਰਕੇ ਫੇਰ ਕੋਈ ਹੋਰ ਗੱਲ ਕਰਨ ਲੱਗ ਜਾਣਗੇ । ਪਰ ਮੈਨੂੰ ਵਿੱਤ-ਮੰਤਰੀ ਜੀ ਤੁਹਾਡੇ ਤੇ ਪੂਰਣ ਵਿਸ਼ਵਾਸ਼ ਹੈ ਅਤੇ ਮੈਂ ਫਿਰ ਸਦਨ ਸਾਹਮਣੇ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਜੇ ਤੁਸੀਂ ਕਦੇ ਕੋਈ ਟੈਕਸ ਵੀ ਲਾਉਣਾ ਹੋਵੇ ਤਾਂ ਗਰੀਬ ਤੇ ਨਾ ਲਾਉਣਾ । ਤੁਸੀਂ ਇਸ ਗੱਲ ਦਾ ਆਪੋਜ਼ੀਸ਼ਨ ਨੂੰ ਵੀ ਵਿਸ਼ਵਾਸ ਦਿਓ ਕਿ ਗਰੀਬ ਤੇ ਬਿਲਕੁਲ ਟੈਕਸ ਨਹੀਂ ਲਗੇਗਾ । ਜੇ ਲਗੇਗਾ ਵੀ ਤਾਂ ਉਨ੍ਹਾਂ ਲੋਕਾਂ ਉਤੇ ਲਗੇਗਾ ਜਿਹੜੇ ਹੁਣ ਤੱਕ ਗਰੀਬ ਲੋਕਾਂ ਨੂੰ, ਸਮਾਜ ਨੂੰ ਲੁੱਟਦੇ ਆਏ ਹਨ । ਅੰਤ ਵਿੱਚ ਮੈਂ ਬਜਟ ਦੀ ਪ੍ਰੋੜਤਾ ਕਰਦਾ ਹੋਇਆ ਆਪਣਾ ਸਥਾਨ ਲੈਂਦਾ ਹਾਂ । ਜੈ ਹਿੰਦ ।

**ਕਾਮਰੇਡ ਬਲਦੇਵ ਸਿੰਘ ਬਲਮਗੜ੍ਹ** (ਮਲੋਟ) : ਵੈਸੇ ਤਾਂ, ਚੇਅਰਮੈਨ ਸਾਹਿਬ, ਮੈਂ ਕੱਲ ਨੂੰ ਬੋਲਣਾ ਸੀ ਪਰ ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । ਚੇਅਰਮੈਨ ਸਾਹਿਬ, ਜੋ ਬਜਟ ਸਾਡੇ ਮਾਨਯੋਗ ਮੰਤਰੀ ਜੀ ਹੋਰਾਂ ਨੇ ਪੇਸ਼ ਕੀਤਾ ਹੈ ਉਸ ਵਿੱਚ ਬਹੁਤ ਸਾਰੀਆਂ ਗੱਲਾਂ ਚੰਗੀਆਂ ਹਨ । ਲੇਕਿਨ ਕੁਝ ਗੱਲਾਂ ਵੱਲ ਮੈਂ ਆਪਣੀ ਪਾਰਟੀ ਵਲੋਂ ਜ਼ਰੂਰ ਧਿਆਨ ਦਿਵਾਉਣਾ ਚਾਹੁੰਦਾ ਹਾਂ । ਜੋ ਅਸੀਂ ਖਰਚਾ ਕਰ ਰਹੇ ਹਾਂ ਉਸ ਵਿਚੋਂ ਜਿਹੜਾ ਸਾਡਾ ਗ੍ਰਹਿ ਵਿਭਾਗ ਹੈ ਉਸ ਤੇ ਸਰਕਾਰ ਦਾ, ਪੰਜਾਬ ਦੇ ਲੋਕਾਂ ਦਾ, ਬਹੁਤ ਖਰਚਾ ਹੋ ਰਿਹਾ ਹੈ । ਜਿਸ ਤਰੀਕੇ ਨਾਲ ਹਾਲਾਤ ਚਲ ਰਹੇ ਹਨ ਪਿਛਲੇ ਸਮੇਂ ਵਿਚ ਵੀ ਅਤੇ ਹੁਣ ਵੀ, ਕਿਸ ਤਰੀਕੇ ਨਾਲ ਸਾਡਾ ਗ੍ਰਹਿ ਵਿਭਾਗ ਚਲ ਰਿਹਾ ਹੈ ? ਪਿਛਲੇ ਸਮੇਂ ਜਦੋਂ ਗਵਰਨਰੀ ਰਾਜ ਸੀ, ਉਸ ਸਮੇਂ ਵਿਚ ਔਰ ਅੱਜ ਦੇ ਸਮੇਂ ਵਿਚ ਬਹੁਤ ਘੱਟ ਫਰਕ ਪਿਆ ਹੈ । ਕੁਝ ਅਫਸਰ ਚੰਗੇ ਵੀ ਹਨ ਪਰ ਬਹੁਤ ਸਾਰੇ ਅਫਸਰ ਐਸੇ ਹਨ ਜਿਨ੍ਹਾਂ ਇਸ ਪੰਜਾਬ ਦੀ ਤਰਾਸਦੀ ਤੋਂ, ਇਹ ਜਿਹੜਾ ਖੂਨ ਡੁਲ੍ਹ ਰਿਹਾ ਹੈ, ਇਸ ਤੋਂ ਬਹੁਤ ਧਨ ਬਣਾਇਆ ਹੈ । ਅਜਿਹੀਆਂ ਬਹੁਤ ਸਾਰੀਆਂ ਮਿਸਾਲਾਂ ਹਨ । ਸਾਡੇ ਇਲਾਕੇ ਵਿਚ ਜਿਹੜਾ ਵੀ ਥਾਣੇਦਾਰ ਲਗਿਆ, ਉਸ ਨੇ ਆਪ ਬਹੁਤ ਸਾਰੇ ਪਲਾਟ ਔਰ ਜ਼ਮੀਨਾਂ ਬਣਾਈਆਂ ਹਨ । ਉਸ ਤੋਂ ਉਪਰਲੇ ਅਫ਼ਸਰਾਂ ਦੀ ਹਾਲਤ ਤਾਂ ਤੁਸੀਂ ਆਪ ਜਾਣ ਸਕਦੇ ਹੋ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਵਿਚ ਮਿਤੀ 29 ਅਗਸਤ, 1991 ਨੂੰ ਇਕ ਵਾਕਿਆ ਹੋਇਆ । ਉਹ ਵਾਕਿਆ ਮੇਰੇ ਹਲਕੇ ਵਿਚ ਹੋਇਆ ਔਰ ਉਸ ਬਾਰੇ ਅਸੀਂ ਗਵਰਨਰ ਸਾਹਿਬ ਦਾ ਧਿਆਨ ਵੀ ਦਿਵਾਇਆ । ਇਹ ਗ੍ਰਹਿ ਵਿਭਾਗ ਦੀ ਗੱਲ ਹੈ । ਜਿਸ ਜਗ੍ਹਾ ਦੀ ਮੈਂ ਗੱਲ ਕਰ ਰਿਹਾ ਹਾਂ, ਉਥੇ ਇਕ ਮੁਜ਼ਾਰਾ ਸੀ । ਉਹ 40 ਸਾਲਾਂ ਤੋਂ ਜ਼ਮੀਨ ਵਾਹ

[ਕਾਮਰੇਡ ਬਲਦੇਵ ਸਿੰਘ ਬਲਮਗੜ੍ਹ]

ਰਿਹਾ ਹੈ ਔਰ 32 ਕਿੱਲੇ ਜ਼ਮੀਨ ਹੈ ਜਿਸ ਦਾ ਝਗੜਾ ਸੀ । ਮੁਜ਼ਾਰਿਆਂ ਨੂੰ ਕਢਣ ਦੀ ਖਾਤਰ ਵੱਡੇ ਪੁਲਿਸ ਅਫਸਰਾਂ ਨੇ ਕਿਸ ਢੰਗ ਨਾਲ ਕਾਰਵਾਈ ਕੀਤੀ ? 2 ਮੁੰਡੇ ਪ੍ਰੀਤਮ ਸਿੰਘ ਨੇ ਹੀ ਮਾਰੇ ਔਰ ਕਿਹਾ ਕਿ ਬੱਬਰ ਖਾਲਸਾ ਨੇ ਮਾਰੇ । ਇਸ ਮਸਲੇ ਨੂੰ ਮੇਰੇ ਸਿਵਾ ਪੰਜਾਬ ਵਿਚ ਹੋਰ ਕਿਸੇ ਨੇ ਵੀ ਨਹੀਂ ਉਠਾਇਆ । ਇਹ ਬੜੀ ਮਾੜੀ ਗੱਲ ਹੈ । ਪਰ ਹੋਇਆ ਕੀ ? ਗਵਰਨਰੀ ਰਾਜ ਦੇ ਦੌਰਾਨ ਕਿਸੇ ਨੇ ਕੋਈ ਇਨਕੁਆਇਰੀ ਨਹੀਂ ਕੀਤੀ । ਉਸ ਗਰੀਬ ਨੂੰ ਮਿਲਣ ਦੀ ਕੋਸ਼ਿਸ਼ ਤੱਕ ਨਹੀਂ ਕੀਤੀ । ਗਵਰਨਰ ਸਾਹਿਬ ਨੂੰ ਮਿਲਣ ਗਏ ਪਰ ਉਨ੍ਹਾਂ ਕੋਲ ਟਾਈਮ ਨਹੀਂ ਸੀ । ਐਡਵਾਈਜ਼ਰ ਨੂੰ ਮਿਲੇ ਤਾਂ ਉਨ੍ਹਾਂ ਕਿਹਾ ਕਿ ਇਨਕੁਆਇਰੀ ਕਰਵਾ ਦਿੱਤੀ ਹੈ । ਸ਼ਾਇਦ ਅਜੀਤ ਕੁਮਾਰ ਨੇ ਜਾਂ ਬੋਪਾਰਾਏ ਨੇ ਇਨਕੁਆਇਰੀ ਕਰਨੀ ਸੀ ਪਰ ਇਨਕੁਆਇਰੀ ਹੋਈ ਨਹੀਂ । ਉਹ ਫਾਈਲ ਜਾਣ ਬੁਝ ਕੇ ਕਿਤੇ ਰੋਕ ਲਈ ਗਈ । ਉਹ ਜਿਹੜਾ ਅਨਿਆਂ ਹੋਇਆ ਗਰੀਬ ਮੁਜਾਰਿਆਂ ਨਾਲ, ਬਹੁਤ ਗਲਤ ਸੀ । ਮਾਂਗਟ ਸਾਹਿਬ ਉਸ ਵਲੇ ਡੀ.ਜੀ.ਪੀ. ਸਨ । ਮੈਂ ਉਨ੍ਹਾਂ ਨੂੰ ਕਿਹਾ ਕਿ ਮਾਂਗਟ ਸਾਹਿਬ, ਇਹ ਬੱਬਰ ਖਾਲਸਾ ਦਾ ਕਾਰਾ ਨਹੀਂ ਸੀ । ਤੁਸੀਂ ਜਿਹੜੀ ਬੰਦੂਕ ਰਿਕਵਰ ਕੀਤੀ, ਉਹ 12 ਬੋਰ ਦੀ ਸੀ ਪਰ ਬੱਬਰਾਂ ਕੋਲ 12 ਬੋਰ ਦੀਆਂ ਬੰਦੂਕਾਂ ਨਹੀਂ ਹੁੰਦੀਆਂ । ਉਹ ਲਾਇਸੰਸੀ ਹਥਿਆਰ ਸਨ ਪਰ ਉਹ ਫਾਈਲ ਦਬਾ ਕੇ ਰੱਖੀ ਗਈ । ਹੁਣ ਮੈਂ ਸੀ.ਐਮ. ਸਾਹਿਬ ਨੂੰ ਕਿਹਾ ਹੈ ਕਿ ਇਸ ਦੀ ਇਨਕੁਆਇਰੀ ਕਰਵਾਓ । ਉਨ੍ਹਾਂ ਫਾਈਲ ਮੰਗਵਾ ਲਈ ਹੈ ਅਤੇ ਆਸ ਹੈ ਕਿ ਇਨਕੁਆਇਰੀ ਹੋ ਜਾਵੇਗੀ । ਪਰ ਮੈਂ ਇਹ ਗੱਲ ਜ਼ਰੂਰ ਦਸਦਾ ਹਾਂ ਕਿ ਕਿਸ ਤਰੀਕੇ ਨਾਲ ਪਿਛਲੇ ਸਮੇਂ ਵਿਚ ਅਫਸਰਸ਼ਾਹੀ ਨੇ ਲੋਕਾਂ ਦੀ ਛਿੱਲ ਲਾਹੀ ਅਤੇ ਕਿਸ ਤਰੀਕੇ ਨਾਲ ਅੱਤਵਾਦ ਨੂੰ ਵਧਾਉਣ ਵਿਚ ਬਹੁਤ ਸਾਰੇ ਅਫਸਰਾਂ ਨੇ ਹਿੱਸਾ ਪਾਇਆ । ਮੈਂ ਮਾਂਗਟ ਸਾਹਿਬ ਨੂੰ ਕਿਹਾ ਕਿ ਉਹ ਮੁਜ਼ਾਰੇ ਸੀ, ਤੁਸੀਂ ਡੀ.ਜੀ.ਪੀ. ਹੋ । ਤੁਸੀਂ ਇਹ ਮਸਲਾ ਹਲ ਕਰੋ । ਉਨ੍ਹਾਂ ਕਿਹਾ, ਕਾਮਰੇਡ ਜ਼ਮੀਨ ਤਾਂ ਕਿਸੇ ਹੋਰ ਦੀ ਸੀ ਅਤੇ ਉਥੇ ਕਬਜ਼ਾ ਕਿਸੇ ਹੋਰ ਦਾ ਸੀ । ਮੈਂ ਕਿਹਾ, ਮਾਂਗਟ ਸਾਹਿਬ, ਤੁਸੀਂ ਕਦ ਤੋਂ ਅਦਾਲਤ ਬਣ ਗਏ ਹੋ ਜੋ ਇਹ ਕਹਿੰਦੇ ਹੋ ਕਿ ਫਲਾਣੇ ਦੀ ਜ਼ਮੀਨ ਹੈ ਅਤੇ ਫਲਾਣਾ ਉਸ ਜ਼ਮੀਨ ਨੂੰ ਵਾਹੁੰਦਾ ਹੈ ? ਜੇ ਤੁਸੀਂ ਕਬਜ਼ਾ ਹਟਾਉਣਾ ਹੀ ਸੀ ਤਾਂ ਥਾਣੇਦਾਰ ਨੂੰ ਕਹਿ ਦਿੰਦੇ ਪਰ ਤੁਸੀਂ 2 ਮੁੰਡੇ ਮਰਵਾ ਦਿੱਤੇ ਔਰ ਬੱਬਰ ਖਾਲਸਾ ਕਹਿ ਕੇ ਮਾਰੇ । 13-13 ਸਾਲਾਂ ਦੇ ਬੱਚਿਆਂ ਤੇ ਦਫਾ 307 ਬਲੇ ਪੁਲਿਸ ਮੁਕਾਬਲਾ ਬਣਾਇਆ ਗਿਆ ਹੈ, ਇਹ ਬਿਲਕੁਲ ਗਲਤ ਹੈ, ਬੇਸ਼ੱਕ ਇਸ ਦੀ ਇਨਕੁਆਇਰੀ ਕਰਵਾ ਲਵੋ । ਇਹੋ ਜਿਹੇ ਜਿਹੜੇ ਅਫਸਰ ਹਨ , ਉਨ੍ਹਾਂ ਨੂੰ ਤਰੱਕੀਆਂ ਵੀ ਦੇ ਦਿੱਤੀਆਂ ਗਈਆਂ । ਡੀ.ਐਸ.ਪੀ. ਨੂੰ ਐਸ.ਪੀ. ਬਣਾ ਦਿੱਤਾ । ਸ਼ਾਇਦ ਡੀ.ਆਈ.ਜੀ ਵੀ ਬਣ ਗਿਆ ਹੋਵੇਗਾ ਜਾਂ ਬਣ ਜਾਏਗਾ ਇਹੋ ਜਿਹੇ ਸਵਾਲ ਹਨ ਜਿਨ੍ਹਾਂ ਨੇ ਪੰਜਾਬ ਵਿਚ ਅੱਤਵਾਦ ਵਧਾਇਆ ਹੈ । ਅੱਤਵਾਦ ਨੂੰ ਵਧਾਉਣ ਵਿਚ ਅਫਸਰਸ਼ਾਹੀ ਨੇ ਬਹੁਤ ਮਦਦ ਕੀਤੀ ਹੈ । ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ।

ਇਸੇ ਤਰੀਕੇ ਨਾਲ ਮੈਂ ਇਕ ਹੋਰ ਚੀਜ਼ ਦਸਣੀ ਚਾਹੁੰਦਾ ਹਾਂ । ਬਠਿੰਡਾ ਜ਼ਿਲ੍ਹੇ ਦਾ ਇਕ ਪਿੰਡ ਹੈ । ਉਸ ਵਿਚ ਹਰੀਜਨਾਂ ਨੂੰ 67 ਪਲਾਟ ਮਿਲੇ ਹੋਏ ਹਨ । ਬੁਰਜ ਕਾਹਨ ਸਿੰਘ ਵਾਲਾ, ਉਥੇ 67 ਦਲਿਤਾਂ ਨੂੰ ਪਲਾਟ ਦਿੱਤੇ ਹੋਏ ਸਨ, 1969 ਵਿਚ । 13 ਤਰੀਕ ਨੂੰ ਗੁੰਡਿਆਂ ਨੇ ਲੋਕਾਂ ਦੇ ਘਰ ਢਾਹ ਦਿੱਤੇ ਔਰ ਨਾਲ ਹੀ ਜਿਹੜੀ ਉਨ੍ਹਾਂ ਲੋਕਾਂ ਦੀ ਇੱਕ ਇਕ, ਦੋ ਦੋ ਕਿੱਲੇ ਜ਼ਮੀਨ ਸੀ ਉਹ ਵੀ ਤਬਾਹ ਕਰ ਦਿੱਤੀ ਪਰ ਅਜੇ ਤੱਕ ਕੋਈ ਵੀ ਐਕਸ਼ਨ ਨਹੀਂ

ਹੋਇਆ । ਮੈਂ ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਗ੍ਰਹਿ ਮੰਤਰੀ ਜੀ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ । ਇਸ ਵੇਲੇ ਸਾਡੇ ਮੁੱਖ ਮੰਤਰੀ ਜੀ ਬੈਠੇ ਨਹੀਂ ਹਨ, ਮੈਂ ਉਨ੍ਹਾਂ ਨੂੰ ਵੀ ਇਸ ਬਾਰੇ ਵੱਖਰੇ ਤੌਰ ਤੇ ਮਿਲਾਂਗਾ, ਉਨ੍ਹਾਂ ਨਾਲ ਵੀ ਗੱਲ ਕਰਾਂਗਾ । ਅਸੀਂ ਸਾਰੇ ਇਸ ਗੱਲ ਲਈ ਕਾਇਲ ਹਾਂ ਕਿ ਗਰੀਬਾਂ ਨੂੰ ਹਰੀਜਨਾਂ ਨੂੰ ਨਿਆਂ ਮਿਲੇ ਦਲਿਤਾਂ ਨੂੰ, ਕਹਿ ਦਿੰਦਾ ਹਾਂ, ਨਿਆਂ ਮਿਲੇ ।

**ਸ੍ਰੀ ਸਭਾਪਤੀ** : ਕਾਮਰੇਡ ਬਲਦੇਵ ਸਿੰਘ ਜੀ, ਪਲੀਜ਼ ਹੋਲਡ-ਆਨ

**ਸ੍ਰੀ ਸ਼ਿੰਗਾਰਾ ਰਾਮ ਸਹੁੰਗੜਾ** : ਚੇਅਰਮੈਨ ਸਾਹਿਬ, ਇਹ ਬਾਰ ਬਾਰ ਹਰੀਜਨ ਸ਼ਬਦ ਵਰਤ ਰਹੇ ਹਨ ।

**ਕਾਮਰੇਡ ਬਲਦੇਵ ਸਿੰਘ ਬਲਮਗੜ੍ਹ** : ਅਸੀਂ ਕਿਹੜੇ ** **

**ਸ੍ਰੀ ਸਭਾਪਤੀ** : ਪਲੀਜ਼ ਅਨੁਸੂਚਿਤ ਜਾਤੀਆਂ ਸ਼ਬਦ ਕਹਿ ਲਓ ।

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਸਪੀਕਰ ਸਾਹਿਬ ਜਿਹੜੇ ** ** ਸ਼ਬਦ ਕਹੇ ਗਏ ਹਨ ਇਹ ਪਰੋਸੀਡਿੰਗ ਵਿੱਚੋਂ ਕਟਾ ਦਿੱਤੇ ਜਾਣ । ਤੁਸੀਂ ਮੰਗਵਾ ਕੇ ਦੇਖ ਲਓ । ਜਿਹੜੇ ਸਾਰੇ ਮੈਂਬਰ ਸਾਹਿਬਾਨ ਹਾਊਸ ਵਿੱਚ ਹਾਜ਼ਰ ਹਨ ਉਨ੍ਹਾਂ ਸਾਰਿਆਂ ਦਾ ਸਨਮਾਨ ਇੱਕੋ ਜਿਹਾ ਹੈ । ਤੁਹਾਡੇ (ਸ੍ਰੀ ਸ਼ੰਗਾਰਾ ਰਾਮ) ਤੇ ਕੋਈ ਐਸਪਰਸ਼ਨ ਨਹੀਂ ਹੈ ।

**ਸ੍ਰੀ ਸਭਾਪਤੀ** : ਇਹ ਜਿਹੜੇ ਸ਼ਬਦ ਹਨ [** **] ਕੱਟ ਦਿੱਤੇ ਜਾਣ ।

**ਰਾਜ ਮੰਤਰੀ, ਲੋਕ ਨਿਰਮਾਣ** : ਚੇਅਰਮੈਨ ਸਾਹਿਬ ਮੈਂ ਇਸ ਸਪਸ਼ਟੀਕਰਨ ਵਿਚ ਕੁਝ ਕਹਿਣਾ ਚਾਹੁੰਦਾ ਹਾਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ :—

"ਹਰਿ ਹਰਿ ਜਨ ਦੋਏ ਏਕ ਹੈ ਬਿਬ ਵਿਚਾਰੁ ਕੁਝ ਨਾਹੇ,
ਜਲ ਤੇ ਉਪਜੈ ਤਰੰਗ ਜਿਓ ਜਲ ਹੀ ਵਿਖੇ ਸਮਾਇ ॥"

**ਕਾਮਰੇਡ ਬਲਦੇਵ ਸਿੰਘ ਬਲਮਗੜ੍ਹ** : ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿੰਨੀਆਂ ਵੀ ਸਰਕਾਰਾਂ ਆਈਆਂ ਹਨ ਔਰ ਖਾਸ ਕਰਕੇ ਆਪਾਂ ਇਹ ਕਹਿੰਦੇ ਹਾਂ, ਵਿੱਤ ਮੰਤਰੀ ਜੀ ਨੇ ਵੀ ਕਿਹਾ ਹੈ ਕਿ ਅਸੀਂ ਕਾਂਗਰਸ ਦੀ ਸਰਕਾਰ ਵੇਲੇ ਲੋਕਾਂ ਨੂੰ ਕਾਫੀ ਰਾਹਤਾਂ ਦਿੱਤੀਆਂ ਔਰ ਮਿਹਨਤਕਸ਼ਾਂ ਨੂੰ ਖਾਸ ਕਰਕੇ, ਗਰੀਬ ਲੋਕਾਂ ਨੂੰ ਪਲਾਟ, ਮਕਾਨ ਆਦਿ ਦਿੱਤੇ ਹਨ । ਇਹ ਬੜੀ ਚੰਗੀ ਗੱਲ ਹੈ ਪਰ ਹੁਣ ਜਿਹੜੇ ਪਲਾਟ ਵਾਹੇ ਜਾਂਦੇ ਹਨ, ਐਸ. ਐਸ. ਪੀ. ਬਠਿੰਡਾ ਜੋ ਹਨ ਉਹ ਕਿਸੇ ਦੀ ਕੋਈ ਗੱਲ ਸੁਣਨ ਲਈ ਤਿਆਰ ਹੀ ਨਹੀਂ ਹਨ । ਅਸੀਂ ਕਹਿੰਦੇ ਹਾਂ, ਮੇਰੇ ਨਾਲ ਸਾਰਾ ਹਾਊਸ, ਬਲਕਿ ਸਾਰਾ ਹਿੰਦੁਸਤਾਨ ਮੇਰੀ ਇਸ ਗੱਲ ਨਾਲ ਸਹਿਮਤ ਹੋਵੇਗਾ ਕਿ ਜਿੱਥੇ ਅਸੀਂ ਅੱਤਵਾਦ ਦੇ ਖਿਲਾਫ ਲੜ ਰਹੇ ਹਾਂ ਔਰ ਲਾਜ਼ਮੀ ਤੌਰ ਤੇ ਅਜਿਹਾ ਕਰਨਾ ਜ਼ਰੂਰੀ ਹੈ, ਸਾਨੂੰ ਡੱਟ ਕੇ ਅੱਤਵਾਦ ਦੇ ਖਿਲਾਫ ਲੜਨਾ ਚਾਹੀਦਾ ਹੈ ਪਰ ਉਥ ਜੇਕਰ ਕੋਈ ਬੇਗੁਨਾਹਾਂ ਨੂੰ ਨਜਾਇਜ਼

** Expunged as ordered by the Chair.

[ਕਾਮਰੇਡ ਬਲਦੇਵ ਸਿੰਘ ਬਲਮਗੜ੍ਹ]

ਪੁਲਿਸ ਵਲੋਂ ਮਾਰਿਆ ਜਾਵੇ ਤਾਂ ਇਸ ਤੋਂ ਵੱਧ ਮਾੜੀ ਗੱਲ ਹੋਰ ਕੋਈ ਨਹੀਂ ਹੈ। ਇਹ ਅੱਤਵਾਦ ਨੂੰ ਵਧਾਉਣਾ ਹੈ। ਐਸ. ਐਸ. ਪੀ. ਬਠਿੰਡਾ ਨੂੰ ਜੇਕਰ ਕੋਈ ਜਾ ਕੇ ਕਹਿੰਦਾ ਹੈ ਕਿ ਇਸ ਨੂੰ ਨਾ ਮਾਰੋ ਇਸ ਦਾ ਅੱਤਵਾਦ ਨਾਲ ਕਿਸੇ ਤਰ੍ਹਾਂ ਦਾ ਕੋਈ ਸਬੰਧ ਨਹੀਂ, ਇਹ ਅਤਿਵਾਦ ਨੂੰ ਜਾਣਦਾ ਤੱਕ ਹੀ ਨਹੀਂ, ਜੇਕਰ ਕਿਸੇ ਦਾ ਕੋਈ ਮਾਮਾ ਜਾਂ ਕਿਸੇ ਦਾ ਭਾਣਜਾ ਅਤਿਵਾਦ ਨਾਲ ਸਬੰਧ ਰੱਖਦਾ ਹੈ ਤਾਂ ਉਸ ਨੂੰ ਫੜੋ ਲੇਕਿਨ ਆਮ ਆਦਮੀ ਨੂੰ ਨਜਾਇਜ਼ ਨਹੀਂ ਪਕੜਿਆ ਜਾਣਾ ਚਾਹੀਦਾ। ਮੇਰੀ ਬੇਨਤੀ ਹੈ ਕਿ ਇਸ ਗੱਲ ਵੱਲ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਐਸ. ਐਸ. ਪੀ. ਬਠਿੰਡਾ ਨਜਾਇਜ਼ ਅਤਿਵਾਦੀ ਬਣਾ ਬਣਾ ਕੇ ਲੋਕਾਂ ਨੂੰ ਮਾਰ ਰਿਹਾ ਹੈ ਔਰ ਅਤਿਵਾਦ ਨੂੰ ਵਧਾ ਰਿਹਾ ਹੈ, ਇਸ ਨੂੰ ਜ਼ਰੂਰ ਰੋਕਣਾ ਚਾਹੀਦਾ ਹੈ।

ਐਜੂਕੇਸ਼ਨ ਦੀ ਸਿੱਖਿਆ ਵਿਭਾਗ ਦੀ ਮੰਗ ਹੈ ਇਹ ਠੀਕ ਗੱਲ ਹੈ। ਇਸ ਸਬੰਧੀ ਵੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਛੇ ਆਦਰਸ਼ ਸਕੂਲ ਜਿਹੜੇ ਪਿੰਡਾਂ ਵਿਚ ਸਨ, ਪਿੰਡਾਂ ਦੇ ਬਚਿਆਂ ਨੂੰ ਵਧੀਆ ਐਜੂਕੇਸ਼ਨ ਪਿੰਡਾਂ ਦੇ ਵਿਚ ਹੀ ਦੇਣ ਲਈ ਪੰਜਾਬ ਸਰਕਾਰ ਰਾਹੀਂ ਖੋਲ੍ਹੇ ਗਏ ਸਨ, ਇਨ੍ਹਾਂ ਸਕੂਲਾਂ ਨੂੰ ਬਾਅਦ ਵਿਚ ਜਾਕੇ ਬੋਰਡ ਨੂੰ ਦੇ ਦਿੱਤਾ ਗਿਆ। ਇਨ੍ਹਾਂ ਸਕੂਲਾਂ ਵਿਚ ਜੋ ਸਟਾਫ/ਟੀਚਰ ਕੰਮ ਕਰਦੇ ਹਨ ਉਨ੍ਹਾਂ ਦੀ ਸਰਵਿਸ ਬਿਲਕੁਲ ਸਿਕਿਉਰ ਨਹੀਂ ਹੈ। ਕੋਈ ਉਨ੍ਹਾਂ ਨੂੰ ਕਿਸੇ ਕਿਸਮ ਦੀ ਤਨਖਾਹ ਵਿਚ ਇਨਕਰੀਮੈਂਟ ਨਹੀਂ ਲਗਾਈ ਜਾਂਦੀ, ਚੇਅਰਮੈਨ ਸਾਹਿਬ ਉਹ ਕਿਸ ਤਰ੍ਹਾਂ ਬੱਚਿਆਂ ਨੂੰ ਪੜ੍ਹਾ ਸਕਣਗੇ। ਇਸ ਗੱਲ ਵੱਲ ਜ਼ਰੂਰ ਧਿਆਨ ਰੱਖਿਆ ਜਾਣਾ ਚਾਹੀਦਾ ਹੈ। ਸਾਡੀ ਇਹ ਮੰਗ ਹੈ ਕਿ ਸਰਕਾਰ ਇਨ੍ਹਾਂ ਆਦਰਸ਼ ਸਕੂਲਾਂ ਨੂੰ ਆਪਣੇ ਹੱਥ ਵਿਚ ਲਵੇ ਔਰ ਸਟਾਫ ਨਾਲ ਨਿਆਂ ਕੀਤਾ ਜਾਵੇ, ਵਿਦਿਆਰਥੀਆਂ ਨਾਲ ਨਿਆਂ ਹੋ ਸਕੇ। ਸਰਕਾਰ ਦਾ ਇਹ ਟੀਚਾ ਸੀ ਕਿ ਵਿਦਿਆਰਥੀਆਂ ਨੂੰ ਵਧੀਆ ਐਜੂਕੇਸ਼ਨ ਪਿੰਡਾਂ ਵਿਚ ਹੀ ਦਿੱਤੀ ਜਾਵੇ। ਅਗਲੀ ਬੇਨਤੀ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਸ਼ਹੀਦ ਭਗਤ ਸਿੰਘ ਦੇ ਨਾਂ ਤੇ ਕੋਟਕਪੂਰਾ ਵਿਖੇ ਇਕ ਕਾਲਜ ਖੋਲ੍ਹਿਆ ਗਿਆ ਔਰ ਉਹ ਕਾਲਜ ਬਾਅਦ ਵਿਚ ਸਰਕਾਰ ਨੇ ਟੇਕ-ਓਵਰ ਕਰ ਲਿਆ ਇਹ ਬੜੀ ਚੰਗੀ ਗੱਲ ਹੈ ਕਿਉਂਕਿ ਇਹ ਕਰਨਾ ਜ਼ਰੂਰੀ ਸੀ। ਪ੍ਰਾਈਵੇਟ ਮਿਉਂਸਿਪਲ ਕਮੇਟੀ ਉਸ ਕਾਲਜ ਨੂੰ ਨਹੀਂ ਚਲਾ ਸਕਦੀ ਸੀ। ਹੁਣ ਉਥੇ....

**ਸਰਦਾਰ ਅਵਤਾਰ ਸਿੰਘ ਬਰਾੜ** : ਆਨ ਏ ਪੁਆਇੰਟ ਆਫ ਆਰਡਰ 'ਸਰ' ਮੈਂਬਰ ਸਾਹਿਬ ਨੇ ਇਹ ਗਲਤ ਗੱਲ ਕਹੀ ਹੈ। ਉਹ ਕਾਲਜ ਅਜੇ ਸਰਕਾਰ ਵਲੋਂ ਟੇਕ-ਓਵਰ ਨਹੀਂ ਕੀਤਾ ਗਿਆ। ਉਹ ਅਜੇ ਮਿਉਂਸਿਪਲ ਕਮੇਟੀ ਦੇ ਅਧੀਨ ਹੈ। ਇਹ ਵਾਕਿਆ ਹੀ ਬੜਾ ਅਹਿਮ ਮਸਲਾ ਹੈ। ਜਨਵਰੀ ਤੋਂ ਉਥੇ ਹੜਤਾਲ ਚਲ ਰਹੀ ਹੈ। ਇਕੱਲਾ ਪ੍ਰਿੰਸੀਪਲ ਹੀ ਕਾਲਜ ਵਿਚ ਆਉਂਦਾ ਹੈ। ਕਾਲਜ ਨੂੰ ਤਾਲੇ ਲੱਗੇ ਹੋਏ ਹਨ। ਇਮਤਿਹਾਨ ਸ਼ੁਰੂ ਹੋ ਚੁੱਕੇ ਹਨ। ਸਰਕਾਰ ਨੂੰ ਫੌਰਨ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ। ਉਥੇ ਲਾਅ-ਐਂਡ-ਆਰਡਰ ਦੀ ਸਥਿਤੀ ਵਿਗੜੀ ਹੋਈ ਹੈ ਇਸ ਵਾਸਤੇ ਇਕ ਦਿਨ ਪੂਰਾ ਸ਼ਹਿਰ ਵੀ ਬੰਦ ਰਿਹਾ ਹੈ। ਜਿਹੜੀ ਵੀ ਧਿਰ ਗਿਲਟੀ ਹੈ ਉਸਨੂੰ ਸਜ਼ਾ ਦੇਣੀ ਚਾਹੀਦੀ ਹੈ। ਜੇਕਰ ਉਹ ਕਾਲਜ ਸਰਕਾਰ ਨੇ ਟੇਕ-ਓਵਰ ਕਰ ਲਿਆ ਹੁੰਦਾ ਤਾਂ ਫਿਰ ਸਮੱਸਿਆ ਹੀ ਹੱਲ ਹੋ ਜਾਣੀ ਸੀ।

**ਕਾਮਰੇਡ ਬਲਦੇਵ ਸਿੰਘ ਬਲਮਗੜ੍ਹ :** ਸਰਕਾਰ ਨੂੰ ਇਸ ਬਾਰ ਇਨਕੁਆਇਰੀ ਕਰਾਉਣੀ ਚਾਹੀਦੀ ਹੈ। ਪੇਪਰ ਸ਼ੁਰੂ ਹੋ ਚੁੱਕੇ ਹਨ, ਪ੍ਰੈਕਟੀਕਲ ਹੋਣੇ ਹਨ । ਚਲੋ ਪੇਪਰ ਤਾਂ ਕਿਸੇ ਸਕੂਲ ਦੇ ਵਿਚ ਲਏ ਜਾ ਸਕਦੇ ਹਨ ਪ੍ਰੰਤੂ ਜਿਹੜੇ ਸਾਇੰਸ ਦੀਆਂ ਕਲਾਸਾਂ ਦੇ ਪ੍ਰੈਕਟੀਕਲ ਹੋਣੇ ਹਨ, ਉਹ ਤਾਂ ਉਥੇ ਕਾਲਜ ਦੀ ਲਬਾਟਰੀ ਵਿਚ ਹੀ ਹੋਣੇ ਹਨ ਕਿਉਂਕਿ ਸਕੂਲਾਂ ਦੀ ਲਬਾਟਰੀ ਕਾਲਜ ਵਰਗੀ ਨਹੀਂ ਹੋ ਸਕਦੀ। ਜੇਕਰ ਪ੍ਰਿੰਸੀਪਲ ਨੇ ਕੋਈ ਗਲਤੀਆਂ ਕੀਤੀਆਂ ਹਨ ਤਾਂ ਉਸਦੇ ਖਿਲਾਫ ਕਾਰਵਾਈ ਹੋਣੀ ਚਾਹੀਦੀ ਹੈ । ਬਾਕੀ ਸਕੂਲਾਂ ਵਿਚ ਪੜ੍ਹਾਈ ਬਾਰੇ ਗੱਲ ਕਹੀ ਹੈ । ਬਹੁਤ ਸਾਰੇ ਸਕੂਲਾਂ ਦੇ ਵਿਚ ਪੜ੍ਹਾਈ ਬਹੁਤ ਘੱਟ ਹੁੰਦੀ ਹੈ । ਜਦੋਂ 1982 ਵਿਚ ਭਰਤੀ ਤੇ ਪਾਬੰਦੀ ਲੱਗੀ ਸੀ, ਉਸਦਾ ਅਸਰ ਇਹ ਹੋਇਆ ਕਿ ਬਹੁਤ ਸਾਰੇ ਸਕੂਲਾਂ ਦੇ ਵਿਚ ਟੀਚਰ ਹੈਡ-ਮਾਸਟਰ ਇੰਚਾਰਜ ਲੱਗੇ ਹੋਏ ਹਨ ਅਤੇ ਉਹ ਇੰਚਾਰਜ ਮਾਸਟਰਾਂ ਦੇ ਵਿਚੋਂ ਹੀ ਹਨ ਅਤੇ ਉਹ ਮਾਸਟਰਾਂ ਦੇ ਖਿਲਾਫ ਕੋਈ ਐਕਸ਼ਨ ਨਹੀਂ ਲੈ ਸਕਦੇ । ਇਸ ਦੇ ਨਾਲ ਪੜ੍ਹਾਈ ਦੇ ਵਿਚ ਕਾਫੀ ਨੁਕਸਾਨ ਹੁੰਦਾ ਹੈ ਸਾਨੂੰ ਇਸ ਗੱਲ ਨੂੰ ਸੀਰੀਅਸਲੀ ਲੈ ਕੇ ਜਿੱਥੇ ਕਿਤੇ ਵੀ ਹੈਡ-ਮਾਸਟਰਾਂ ਦੀਆਂ ਅਸਾਮੀਆਂ ਖਾਲੀ ਪਈਆਂ ਹਨ, ਵਿਦਿਆ ਮੰਤਰੀ ਜੀ ਨੂੰ ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਅਸਾਮੀਆਂ ਨੂੰ ਪੁਰ ਕੀਤਾ ਜਾਵੇ । ਐਜੂਕੇਸ਼ਨ ਬੋਰਡ ਦੇ ਵਿਚ ਵੀ ਜੋ ਦਲਿਤ ਵਰਗ ਨਾਲ ਸਬੰਧਤ ਜਾਂ ਬੈਕਵਰਡ ਜਾਤੀਆਂ ਨਾਲ ਸਬੰਧਤ ਅਸਾਮੀਆਂ ਹਨ ਅਤੇ ਬੈਕਲਾਗ ਪੂਰਾ ਨਹੀਂ ਹੋਇਆ, ਉਨ੍ਹਾਂ ਨੂੰ ਵੀ ਪੂਰਾ ਕਰਵਾਇਆ ਜਾਵੇ । ਚੇਅਰਮੈਨ ਸਾਹਿਬ, ਖੇਤੀ ਦਾ ਸੈਕਟਰ ਇਕ ਅਹਿਮ ਸੈਕਟਰ ਹੈ । ਖੇਤੀ ਦੇ ਸੈਕਟਰ ਵਿਚ ਸਾਡੇ ਕਿਸਾਨ ਨੇ, ਸਾਡੇ ਮਜ਼ਦੂਰ ਨੇ, ਦਿਨ ਰਾਤ ਮਿਹਨਤ ਕੀਤੀ ਹੈ । ਜਿਹੜੀ ਸਾਨੂੰ ਪੀ. ਐਲ. 480 ਦੀ ਸਮੱਸਿਆ ਸੀ ਅਤੇ ਸਾਨੂੰ ਮਜ਼ਬੂਰ ਹੋ ਕੇ ਬਾਹਰੋਂ ਕਣਕ ਮੰਗਵਾਉਣੀ ਪੈਂਦੀ ਸੀ, ਸਾਡੇ ਕਿਸਾਨ ਨੇ, ਮਜ਼ਦੂਰ ਨੇ, ਆਪਣੀ ਅਣਥਕ ਮਿਹਨਤ ਨਾਲ ਉਸ ਘਾਟ ਨੂੰ ਪੂਰਾ ਕੀਤਾ ਹੈ ਜਿਸ ਲਈ ਉਹ ਵਧਾਈ ਦੇ ਪਾਤਰ ਹਨ । ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਕਿਸਾਨ ਨੂੰ ਬੋਨਸ ਦੇਣ ਦੀ ਗੱਲ ਕਹੀ ਗਈ ਹੈ ਉਹ ਬੜੀ ਚੰਗੀ ਗੱਲ ਹੈ ਅਤੇ ਸਾਡੇ ਮੁੱਖ ਮੰਤਰੀ ਸਾਹਿਬ ਨੇ ਉਨ੍ਹਾਂ ਨੂੰ ਹੋਰ ਵੀ ਬੋਨਸ ਦੇਣ ਦੀ ਗੱਲ ਕਹੀ ਹੈ ਅਤੇ ਇਹ ਸੈਂਟਰ ਦੀ ਸਰਕਾਰ ਸਹਿਣ ਕਰੇਗੀ । ਇਸ ਗੱਲ ਦਾ ਮੈਂ ਸਵਾਗਤ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਜਿੱਥੇ ਕਿਸਾਨ ਨੂੰ ਉਸਦੀ ਫਸਲ ਦਾ ਵਾਜਬ ਭਾਅ ਮਿਲਣਾ ਚਾਹੀਦਾ ਹੈ ਉਥੇ ਆਮ ਖਪਤਕਾਰ ਦਾ ਵੀ ਧਿਆਨ ਰੱਖਣਾ ਚਾਹੀਦਾ ਹੈ । ਜਿਨ੍ਹਾਂ ਮਜ਼ਦੂਰਾਂ ਨੇ ਕਣਕ ਮੁੱਲ ਲੈ ਕੇ ਖਾਣੀ ਹੈ, ਗਰੀਬ ਦੁਕਾਨੇਦਾਰਾਂ ਨੇ ਅਤੇ ਆਮ ਤਬਕੇ ਨੇ ਕਣਕ ਮੁੱਲ ਲੈ ਕੇ ਖਾਣੀ ਹੈ ਉਨ੍ਹਾਂ ਦਾ ਖਿਆਲ ਰੱਖਣਾ ਚਾਹੀਦਾ ਹੈ । ਫੂਡ ਅਤੇ ਸਪਲਾਈ ਮਹਿਕਮੇ ਨੂੰ ਡਿਪੂਆਂ ਤੋਂ ਆਟੇ ਦੀ ਥਾਂ ਤੇ ਕਣਕ ਸਪਲਾਈ ਕਰਨੀ ਚਾਹੀਦੀ ਹੈ ਕਿਉਂਕਿ ਆਟੇ ਵਿਚ ਆਮ ਮਿਲਾਵਟ ਦੀਆਂ ਸ਼ਕਾਇਤਾਂ ਹੁੰਦੀਆਂ ਹਨ । ਇਸ ਲਈ ਖਪਤਕਾਰ ਦਾ ਜ਼ਰੂਰ ਖਿਆਲ ਰੱਖਣਾ ਚਾਹੀਦਾ ਹੈ । ਨਰਮਾ ਸਾਡੇ ਪੰਜਾਬ ਦੀ ਮੁੱਖ ਫ਼ਸਲ ਹੈ ਅਤੇ ਖਾਸ ਕਰਕੇ ਸਾਰੇ ਮਾਲਵੇ ਦੇ ਇਲਾਕੇ ਵਿਚ । ਪਹਿਲੀ ਗੱਲ ਤਾਂ ਇਹ ਹੈ ਕਿ ਕਿਸਾਨਾਂ ਨੂੰ ਨਰਮੇ ਤੋਂ ਸਪਰੇਅ ਕਰਨ ਲਈ ਸਪਰੇਅ ਦਵਾਈਆਂ ਨਹੀਂ ਮਿਲਦੀਆਂ । ਕਿਸਾਨ ਨੂੰ ਵਾਜਬ ਭਾਅ ਤੇ ਦਵਾਈਆਂ ਮਿਲਣੀਆਂ ਚਾਹੀਦੀਆਂ ਹਨ ਦੂਜਾ ਜਦੋਂ ਨਰਮੇ ਦੀ ਫ਼ਸਲ ਮੰਡੀ ਵਿਚ ਆ ਜਾਂਦੀ ਹੈ ਤਾਂ ਉਦੋਂ

[ਕਾਮਰੇਡ ਬਲਦੇਵ ਸਿੰਘ ਬਲਮਗੜ੍ਹ]

ਬੜੀ ਮਾੜੀ ਹਾਲਤ ਹੁੰਦੀ ਹੈ । ਐਤਕੀਂ ਤਾਂ ਕੁਝ ਨਾ ਕਝ ਹਾਲਤ ਠੀਕ ਰਹੀ ਪਰ ਮੈਂ ਕਹਿਣਾ ਚਾਹੁੰਦਾ ਹਾ ਕਿ ਅੱਗੇ ਤੋਂ ਇਹ ਖਿਆਲ ਰੱਖਿਆ ਜਾਣਾ ਚਾਹੀਦਾ ਹੈ ਕਿ ਮਾਰਕਫੈਡ ਵਰਗੀਆਂ ਅਤੇ ਹੋਰ ਏਜੰਸੀਆਂ ਲਗਾਤਾਰ ਮੰਡੀ ਵਿਚ ਖ਼ਰੀਦ ਲਈ ਰਹਿਣ ਅਤੇ ਨਰਮੇ ਦਾ ਠੀਕ ਭਾਅ ਕਿਸਾਨਾਂ ਨੂੰ ਮਿਲ ਸਕੇ । ਪਿਛੇ ਜਿਹੇ ਮਾਰਕਫੈਡ ਮੰਡੀ ਵਿਚ ਨਹੀਂ ਸੀ । ਉਸਨੂੰ ਮੰਡੀ ਵਿਚ ਹਮੇਸ਼ਾਂ ਲਿਆਂਦਾ ਜਾਣਾ ਚਾਹੀਦਾ ਹੈ ਅਤੇ ਅੱਗੇ ਤੋਂ ਇਹ ਗੱਲ ਯਕੀਨੀ ਕਰਨੀ ਚਾਹੀਦੀ ਹੈ ਕਿ ਕਿਸਾਨਾਂ ਦਾ ਨਰਮਾ ਮੰਡੀਆਂ ਦੇ ਵਿਚ ਰੁਲਦਾ ਨਾ ਫਿਰੇ । ਸਾਰੀਆਂ ਏਜੰਸੀਆਂ ਹੋਣ ਕਾਰਨ ਖ਼ਰੀਦ ਵਿਚ ਮੁਕਾਬਲਾ ਬਣੇ ਅਤੇ ਕਿਸਾਨ ਨੂੰ ਠੀਕ ਭਾਅ ਮਿਲਦਾ ਰਹੇ । ਇਸ ਦੇ ਨਾਲ ਹੀ ਮੈਂ ਇਕ ਗੱਲ ਕਹਿਣਾ ਚਾਹੁੰਦਾ ਹਾਂ । ਜਿਵੇਂ ਕਿ ਸ਼੍ਰੀਮਤੀ ਵਿਮਲਾ ਡਾਂਗ ਜੀ ਨੇ ਕਿਹਾ ਹੈ ਕਿ ਖੇਤੀ ਟੈਕਨੋਕਰੇਟਸ ਦੀਆਂ ਮੰਗਾਂ ਮੰਨੀਆਂ ਜਾਣੀਆਂ ਚਾਹੀਦੀਆਂ ਹਨ । ਚੇਅਰਮੈਨ ਸਾਹਿਬ, ਮੈਂ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਕ ਸੇਵਾਦਾਰ ਤੋਂ ਲੈ ਕੇ ਇਕ ਸਬ ਇੰਸਪੈਕਟਰ ਤੱਕ ਇਨ੍ਹਾਂ ਦੀਆਂ ਖੇਤੀਬਾੜੀ ਟੈਕਨੋਕਰੈਟਸ ਦੀਆਂ ਕੋਈ ਦੋ ਸਾਲ ਹੋਏ ਤਰੱਕੀਆਂ ਹੋਈਆਂ ਸਨ ਔਰ ਪਿਛਲੇ ਸਮੇਂ ਵਿਚ ਮਹਿਕਮੇ ਨੇ ਉਨ੍ਹਾਂ ਦੀਆਂ ਤਰੱਕੀਆਂ ਤੇ ਰੋਕ ਲਾ ਦਿੱਤੀ ਹੈ ਔਰ ਇਸ ਦਾ ਹਸ਼ਰ ਇਹ ਹੋਇਆ ਕਿ ਖੇਤੀ ਨਾਲ ਸਬੰਧਤ ਜੋ ਮੁਲਾਜ਼ਮ ਹਨ ਉਨ੍ਹਾਂ ਦੇ ਕੇਸ ਲਟਕਦੇ ਆ ਰਹੇ ਹਨ । ਇਸ ਲਈ ਮੇਰੀ ਬੇਨਤੀ ਹੈ ਕਿ ਇਨ੍ਹਾਂ ਦੀਆਂ ਹੱਕੀ ਮੰਗਾਂ ਤੁਰੰਤ ਮੰਨੀਆਂ ਜਾਣੀਆਂ ਚਾਹੀਦੀਆਂ ਹਨ ।

ਜਿੱਥੋਂ ਤੱਕ ਬੋਨਸ ਦੀ ਗੱਲ ਹੈ ਇਹ ਵੀ ਬੜੀ ਚੰਗੀ ਗੱਲ ਹੈ ਕਿ ਸਰਕਾਰ ਨੇ ਆਪਣੇ ਕਰਮਚਾਰੀਆਂ ਨੂੰ ਬੋਨਸ ਦੇਣ ਦਾ ਫੈਸਲਾ ਕੀਤਾ ਹੈ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬੋਨਸ ਸਰਕਾਰ ਦੇ ਸਾਰੇ ਕਰਮਚਾਰੀਆਂ ਨੂੰ ਮਿਲਣਾ ਚਾਹੀਦਾ ਹੈ ਅਤੇ ਅਪ੍ਰੈਲ ਮਹੀਨੇ ਵਿਚ ਨਕਦ ਦਿੱਤਾ ਜਾਣਾ ਚਾਹੀਦਾ ਹੈ । ਮੈਂ ਇਹ ਮੰਗ ਕਰਦਾ ਹਾਂ ।

ਭਲਾਈ ਵਿਭਾਗ ਦੀਆਂ ਮੰਗਾਂ ਵਿਚ ਕਾਫੀ ਚੰਗੀਆਂ ਗੱਲਾਂ ਆਈਆਂ ਹਨ, ਉਨ੍ਹਾਂ ਦਾ ਮੈਂ ਸਵਾਗਤ ਕਰਦਾ ਹਾਂ ਔਰ ਉਸਦੇ ਵਿਚ ਕੁਝ ਵਾਇਦੇ ਕਰਨੇ ਚਾਹੁੰਦਾ ਹਾਂ ।

[*12-35 pm.] (ਇਸ ਸਮੇਂ* ਮਾਨਯੋਗ ਸਪੀਕਰ ਸਾਹਿਬ ਨੇ ਮੈਂ ਸਦਨ ਦੀ ਕੁਰਸੀ ਸੰਭਾਲੀ)

ਸਪੀਕਰ ਸਾਹਿਬ ਸਦਨ ਦੇ ਧਿਆਨ ਵਿਚ ਤੁਹਾਡੇ ਰਾਹੀਂ ਮੈਂ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਮੈਂ ਕੁਝ ਸਾਥੀ ਮੈਂਬਰਾਂ ਦੇ ਵਿਚਾਰ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ ਕਿ ਜਿਹੜੇ ਦਲਿਤ ਵਰਗ ਹਨ, ਕਮਜ਼ੋਰ ਵਰਗ ਹਨ, ਉਨ੍ਹਾਂ ਵਿਚ ਜਿਨ੍ਹਾਂ ਨੂੰ ਅਸਲ ਵਿਚ ਸਹੂਲਤਾਂ ਦੀ ਲੋੜ ਹੈ, ਉਨ੍ਹਾਂ ਨੂੰ ਸਹੂਲਤਾਂ ਨਹੀਂ ਮਿਲਦੀਆਂ, ਸਹੂਲਤਾਂ ਉਹ ਲੈ ਜਾਂਦੇ ਹਨ ਜਿਹੜੇ ਸਾਡੇ ਵਿਚੋਂ ਹੀ, ਸਾਡੀ ਪਛੜੀਆਂ ਸ਼ਰੇਣੀਆਂ ਵਿਚੋਂ ਹੀ, ਪੜ੍ਹ ਲਿਖ ਕੇ ਵੱਡੀਆਂ ਵੱਡੀਆਂ ਪੋਸਟਾਂ ਤੇ ਬੈਠੇ ਹਨ ਔਰ ਉਨ੍ਹਾਂ ਦੇ ਬੱਚੇ ਅੰਗਰੇਜ਼ੀ ਸਕੂਲਾਂ ਵਿਚ ਪੜ੍ਹਦੇ ਹਨ ਅਤੇ ਜਿਹੜੇ ਥੱਲੇ ਵਾਲੇ ਵਰਗ ਹਨ, ਜੋ ਕਿਸਾਨਾਂ ਦੇ ਸੀਰੀ ਲੱਗੇ ਹੋਏ ਹਨ ਜਾਂ ਠੇਕੇ ਤੇ ਕੰਮ ਕਰਦੇ ਹਨ, ਉਹ ਵਰਗ ਅਜੇ ਵੀ ਆਪਣੇ ਬੱਚਿਆਂ ਨੂੰ ਚੰਗੇ ਸਕੂਲਾਂ ਵਿਚ ਸਿੱਖਿਆ ਨਹੀਂ ਦਿਲਵਾ ਸਕਦੇ ਅਤੇ ਅਸਲ ਵਿਚ ਉਨ੍ਹਾਂ ਨੂੰ ਮੱਦਦ ਦੀ ਲੋੜ ਹੈ ਪਰ ਅਸਲ ਵਿਚ ਸਹੂਲਤਾਂ ਉਨ੍ਹਾਂ ਨੂੰ ਨਹੀਂ ਮਿਲਦੀਆਂ ਅਤੇ ਅਫਸਰਾਂ ਦੇ ਬੱਚੇ ਹੀ ਇਸਦਾ ਫਾਇਦਾ ਉਠਾਉਂਦੇ ਹਨ । ਇਸ ਕਰਕੇ ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਪੰਜਾਬ ਸਰਕਾਰ ਨੂੰ,

ਵਿੱਤ ਮੰਤਰੀ ਜੀ ਨੂੰ ਕਿ ਲੋੜ ਹੈ ਕਿ ਉਸ ਥੱਲੇ ਵਾਲੇ ਵਰਗ ਨੂੰ ਜਿਹੜੇ ਮਿਹਨਤ ਕਰਦੇ ਹਨ ਉਚਾ ਚੁਕਣ ਦੀ ਅਤੇ ਮੇਰਾ ਸੁਝਾਅ ਹੈ ਕਿ ਉਨ੍ਹਾਂ ਦੇ ਬੱਚਿਆਂ ਨੂੰ 100/- ਰੁਪਏ ਪ੍ਰਤੀ ਮਹੀਨਾ ਵਜ਼ੀਫਾ ਦਿੱਤਾ ਜਾਵੇ ਤਾਂ ਕਿ ਉਹ ਪ੍ਰੀਵਾਰ ਦਾ ਮੁਖੀ ਸਮਝੇ ਕਿ ਮੁੰਡੇ ਨੇ ਆਪਣੇ ਕਪੜਿਆਂ ਆਦਿ ਲਈ ਪੈਸੇ ਲੈ ਹੀ ਲੈਣੇ ਹਨ ਅਤੇ ਉਹ ਆਪਣੇ ਉਸ ਬੱਚੇ ਨੂੰ ਸਕੂਲ ਵਿਚ ਪੜ੍ਹਨ ਲਈ ਭੇਜ ਸਕੇ ਨਾ ਕਿ ਗਰੀਬੀ ਹੱਥੋਂ ਤੰਗ ਹੋ ਕੇ ਆਪਣੇ ਬੱਚੇ ਨੂੰ ਕਿਸੇ ਇੰਡਸਟਰੀ ਜਾਂ ਲੇਬਰ ਵਿਚ ਮਜ਼ਦੂਰੀ ਆਦਿ ਕਰਨ ਅਤੇ ਪੈਸੇ ਕਮਾਉਣ ਲਈ ਭੇਜੇ। ਜੇਕਰ ਸਰਕਾਰ ਇਹ ਕਰ ਦੇਵੇ ਤਾਂ ਇਹ ਗਰੀਬ ਪ੍ਰੀਵਾਰਾਂ ਲਈ ਸਭ ਤੋਂ ਵੱਡੀ ਸਹੂਲਤ ਹਵੇਗੀ। ਮੈਨੂੰ ਪਤਾ ਹੈ ਕਿ ਮੈਂ ਕਿਨਾ ਹਾਲਾਤ ਵਿਚ ਪੜ੍ਹਿਆ ਔਰ ਅੱਜ ਮੇਰੇ ਬੱਚਿਆਂ ਨੂੰ ਭਾਵੇਂ ਰੀਜ਼ਰਵੇਸ਼ਨ ਦੀ ਕਿਸੇ ਸਹੂਲਤ ਦੀ ਲੋੜ ਨਹੀਂ ਹੈ, ਇਸ ਲਈ ਮੇਰੀ ਬੇਨਤੀ ਹੈ ਕਿ ਜਿੱਥੇ ਅਸੀਂ ਇੰਨਾ ਪੈਸਾ ਹੋਰ ਸਕੀਮਾਂ ਤੇ ਖਰਚ ਕਰਦੇ ਹਾਂ, ਮੈਂ ਇਕ ਮਿਸਾਲ ਦਿੰਦਾ ਹੁੰਦਾਂ ਹਾਂ ਕਿ ਅਗਰ ਇਕ ਪੰਡਿਤ ਕਿਸੇ ਰੇਲਵੇ ਸਟੇਸ਼ਨ ਤੇ ਇਕ ਛੋਟਾ ਜਿਹਾ ਚਾਹ ਦਾ ਖੋਖਾ ਲਗਾ ਕੇ ਬੈਠਾ ਹੈ ਅਤੇ ਉਥੇ ਪੱਲੇਦਾਰ ਅਤੇ ਸੱਜਣ ਆ ਕੇ ਵੀ ਉਸਨੂੰ ਕਹਿੰਦੇ ਹਨ ਕਿ ਇਕ ਕੱਪ ਚਾਹ ਦਾ ਬਣਾ ਅਤੇ ਉਹ ਉਨ੍ਹਾਂ ਦੇ ਜੂਠੇ ਬਰਤਨ ਵੀ ਚੁੱਕਦਾ ਹੈ ਤਾਂ ਮੇਰੇ ਖਿਆਲ ਅਨੁਸਾਰ ਉਸਦੇ ਬੱਚਿਆਂ ਨੂੰ ਇਹ ਵਜ਼ੀਫਾ ਮਿਲਣਾ ਚਾਹੀਦਾ ਹੈ ਤਾਂ ਕਿ ਉਸ ਦੇ ਬੱਚੇ ਵੀ ਚੰਗੀ ਸਿੱਖਿਆ ਪ੍ਰਾਪਤ ਕਰ ਸਕਣ। ਜਿੱਥੋਂ ਤੱਕ ਪੈਨਸ਼ਨ ਦਾ ਸਵਾਲ ਹੈ ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ 70 ਸਾਲ ਤੱਕ ਨਹੀਂ ਹੋਣੀ ਚਾਹੀਦੀ ਹੈ। ਮੈਂ ਸਤਿਕਾਰ ਸਹਿਤ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਜਿਹੜਾ ਸੀਰੀ ਰਿਹਾ ਹੈ, ਜਿਹੜਾ ਜੁੱਤੀ ਗੰਢਣ ਦਾ ਕੰਮ ਕਰਦਾ ਰਿਹਾ ਹੈ ਉਸ ਦੀ ਖੁਰਾਕ ਇਹੋ ਜਿਹੀ ਨਹੀਂ ਹੋਵੇਗੀ ਜਿਹੜੀ ਹੋਰ ਲੋਕ ਖਾ ਸਕਦੇ ਹਨ। ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਜਿਹੇ ਲੋਕ ਤਾਂ ਮਸਾਂ 55 ਸਾਲ ਦੀ ਉਮਰ ਤੱਕ ਹੀ ਜਾਂਦੇ ਹਨ। ਪਰ ਜੇ ਵਧਾਉਣੀ ਹੀ ਹੈ ਤਾਂ 60 ਸਾਲ ਦੀ ਉਮਰ ਵੀ ਕਾਫੀ ਹੁੰਦੀ ਹੈ। ਵੈਸੇ ਤਾਂ 55 ਸਾਲ ਦੀ ਉਮਰ ਹੀ ਗਰੀਬ ਲੋਕਾਂ ਲਈ ਕਾਫੀ ਹੁੰਦੀ ਹੈ। ਸੋ ਇਹ ਜਿਹੜੀ ਉਮਰ ਵਧਾਈ ਗਈ ਹੈ, ਮੈਂ ਇਸ ਨਾਲ ਸਹਿਮਤ ਨਹੀਂ ਹਾਂ। ਸਾਰੇ ਹਿੰਦੁਸਤਾਨ ਵਿਚ ਜਿਹੜੀ ਔਸਤ ਉਮਰ ਹੈ ਉਸ ਦਾ ਤੁਹਾਨੂੰ ਪਤਾ ਹੀ ਹੈ ਕਿ ਕਿੰਨੀ ਹੈ। ਐਨੀ ਉਮਰ ਦੀ ਹੱਦ ਵਧਾਉਣੀ ਇਹ ਠੀਕ ਨਹੀਂ ਹੈ। ਜੇ ਉਨ੍ਹਾਂ ਨੂੰ ਪੈਨਸ਼ਨ ਦੇਣੀ ਹੀ ਹੈ ਤਾਂ ਠੀਕ ਉਮਰ ਰੱਖਣੀ ਚਾਹੀਦੀ ਹੈ। ਦੂਸਰੀ ਗੱਲ ਪੈਨਸ਼ਨ ਦੇ ਸਬੰਧ ਵਿਚ ਮੈਂ ਕਹਿਣੀ ਚਾਹੁੰਦਾ ਹਾਂ ਕਿ ਮੁੰਡੇ ਤਾਂ ਆਪਣਾ ਕੰਮ ਕਰਦੇ ਹਨ ਪਰ ਉਹ ਬਜ਼ੁਰਗਾਂ ਨੂੰ ਰੋਟੀ ਨਹੀਂ ਦਿੰਦੇ ਅਤੇ ਇਸ ਤਰ੍ਹਾਂ ਬਜ਼ੁਰਗ ਵਿਚਾਰੇ ਧੱਕੇ ਖਾਂਦੇ ਧਰਮਸ਼ਾਲਾਵਾਂ ਵਿਚ ਰਹਿੰਦੇ ਹਨ। ਉਨ੍ਹਾਂ ਨੂੰ ਪੈਨਸ਼ਨ ਲੈਣ ਲਈ ਬੀ.ਡੀ.ਓ. ਕੋਲ ਜਾਣਾ ਪੈਂਦਾ ਹੈ। ਡਾਕਟਰ ਕੋਲ ਜਾਣਾ ਪੈਂਦਾ ਹੈ ਜੇ ਐਮ. ਐਲ. ਏ. ਨਾ ਮਿਲੇ। ਪਰ ਹੁਣ ਐਮ. ਐਲ. ਏਜ਼. ਹਨ। ਪੈਨਸ਼ਨ ਵਾਸਤੇ ਉਨ੍ਹਾਂ ਨੂੰ ਬੜਾ ਲੰਬਾ ਚੌੜਾ ਫਾਰਮ ਭਰਨਾ ਪੈਂਦਾ ਹੈ। ਇਹ ਬੜਾ ਲੰਬਾ ਚੌੜਾ ਪਰੋਸੀਜ਼ਰ ਹੈ। ਮੈਂ ਵਿੱਤ ਮੰਤਰੀ ਜੀ ਨੂੰ ਕਹਾਂਗਾ ਕਿ ਇਸ ਪਰੋਸੀਜ਼ਰ ਨੂੰ ਘੱਟੋ ਘੱਟ ਹਰਿਆਣਾ ਪੈਟਰਨ ਤੇ ਕਰੋ। ਜਿਹੜੇ ਇਹੋ ਜਿਹੇ ਬਜ਼ੁਰਗ ਹੋ ਗਏ ਹਨ ਅਤੇ ਜਿਨ੍ਹਾਂ ਨੂੰ ਪੈਨਸ਼ਨ ਦੀ ਲੋੜ ਹੈ, ਉਨ੍ਹਾਂ ਦਾ ਫਾਰਮ ਪਟਵਾਰੀ

[ਕਾਮਰੇਡ ਬਲਦੇਵ ਸਿੰਘ ਬਲਮਗੜ੍ਹ]

ਭਰੇ, ਪਟਵਾਰੀ ਦੀ ਜ਼ਿੰਮੇਵਾਰੀ ਹੋਵੇ । ਫ਼ਾਰਮ ਭਰਕੇ ਉਹ ਸਰਕਾਰ ਨੂੰ ਦੇਵੇ । ਜੇ ਇਸ ਤਰ੍ਹਾਂ ਦਾ ਕੋਈ ਪਰੋਸੀਜ਼ਰ ਹੋਵੇਗਾ ਤਾਂ ਹੀ ਉਨ੍ਹਾਂ ਬਜ਼ੁਰਗ ਲੋਕਾਂ ਦਾ ਕੋਈ ਭਲਾ ਹੋ ਸਕਦਾ ਹੈ ।

ਅਗਲੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਜਿਹੜੀ ਪੈਨਸ਼ਨ ਵਧੀ ਹੈ ਇਹ ਅੱਛੀ ਗੱਲ ਹੈ । ਇਕ ਸੌ ਰੁਪਏ ਤੋਂ ਡੇਢ ਸੌ ਰੁਪਏ ਕੀਤੇ ਹਨ, ਮੈਂ ਇਸ ਦਾ ਸਵਾਗਤ ਕਰਦਾ ਹਾਂ । ਸਾਰਿਆਂ ਨੂੰ ਇਸ ਦਾ ਸਵਾਗਤ ਕਰਨਾ ਚਾਹੀਦਾ ਹੈ । ਚੰਗੀ ਗੱਲ ਨੂੰ ਸਾਰਿਆਂ ਨੂੰ ਚੰਗਾ ਕਹਿਣਾ ਚਾਹੀਦਾ ਹੈ । (ਥੰਪਿੰਗ) ਇਸ ਸਬੰਧ ਵਿਚ ਮੈਂ ਐਨੀ ਬੇਨਤੀ ਕਰਨੀ ਚਾਹੁੰਦਾ ਸੀ ।

ਅੱਤਵਾਦ ਨਾਲ ਪੀੜਤ ਪ੍ਰੀਵਾਰਾਂ ਦੀ ਗੱਲ ਆਈ ਹੈ । ਬਹੁਤ ਸਾਰੇ ਆਦਰਯੋਗ ਮੈਂਬਰਾਂ ਨੇ ਇਹ ਗੱਲ ਕਹੀ ਹੈ, ਠੀਕ ਹੈ ਕਿ ਉਨ੍ਹਾਂ ਦੀ ਬਹੁਤ ਮੱਦਦ ਹੋਣੀ ਚਾਹੀਦੀ ਹੈ । ਪਰ ਅਸਲ ਗੱਲ ਕੀ ਹੈ ? ਅਸੀਂ ਕਹਿੰਦੇ ਹਾਂ ਕਿ ਸਰਕਾਰ ਫਰੀ ਐਜੂਕੇਸ਼ਨ ਉਨ੍ਹਾਂ ਨੂੰ ਦੇਵੇਗੀ । ਪਰ ਮੇਰੇ ਕੋਲ ਮਿਸਾਲਾਂ ਹਨ ਕਿ ਕਈਆਂ ਕੋਲ ਬੱਚੇ ਦੀ ਸਕੂਲ ਦੀ ਫੀਸ ਦੇਣ ਲਈ ਪੈਸੇ ਨਹੀਂ ਹੁੰਦੇ ਅਤੇ ਇਸ ਤਰ੍ਹਾਂ ਬੱਚੇ ਦਾ ਨਾਮ ਕੱਟਿਆ ਜਾਂਦਾ ਹੈ । ਇਸ ਗੱਲ ਵੱਲ ਸਰਕਾਰ ਨੂੰ ਦੇਖਣਾ ਚਾਹੀਦਾ ਹੈ । ਅੱਤਵਾਦ ਤੋਂ ਪੀੜਤ ਪ੍ਰੀਵਾਰਾਂ ਦੇ ਬੱਚਿਆਂ ਦੀ ਪੜ੍ਹਾਈ ਪੂਰੀ ਤਰ੍ਹਾਂ ਫਰੀ ਹੋਵੇ ਔਰ ਉਸ ਦੀ ਚੈਕ ਅੱਪ ਥੱਲੇ ਤੱਕ ਹੋਣੀ ਚਾਹੀਦੀ ਹੈ ।

ਇਕ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਿੰਡਾਂ ਵਿਚ ਕਈ ਝਗੜੇ ਹੋ ਜਾਂਦੇ ਹਨ, ਇਸ ਵਾਸਤੇ ਕੋਈ ਮਸ਼ੀਨਰੀ ਹੋਵੇ ਜਿਹੜੀ ਸੀਰੀ ਅਤੇ ਜੱਟ ਦਾ ਆਪਸ ਵਿਚ ਫੈਸਲਾ ਕਰਵਾ ਦੇਵੇ । ਕਦੇ ਦਿਹਾੜੀ ਦਾ ਝਗੜਾ ਅਤੇ ਕਦੇ ਕੋਈ ਝਗੜਾ, ਅਜਿਹੇ ਝਗੜਿਆਂ ਨੂੰ ਖਤਮ ਕਰਾਉਣ ਲਈ ਕੋਈ ਮਸ਼ੀਨਰੀ ਹੋਵੇ ਜਿਹੜੀ ਉਨ੍ਹਾਂ ਦਾ ਆਪਸ ਵਿਚ ਠੀਕ ਫ਼ੈਸਲਾ ਕਰ ਦੇਵੇ । ਇਸ ਤਰ੍ਹਾਂ ਦੀ ਕੋਈ ਮਸ਼ੀਨਰੀ ਲਾਜ਼ਮੀ ਤੌਰ ਤੇ ਹੋਣੀ ਚਾਹੀਦੀ ਹੈ ਤਾਕਿ ਬੇਜ਼ਮੀਨੇ, ਖੇਤ ਮਜ਼ਦੂਰਾਂ ਦੀ ਦਿਹਾੜੀ ਜਿਹੜੀ ਘੱਟੋ ਘੱਟ ਨਿਰਧਾਰਤ ਸਰਕਾਰ ਨੇ ਕੀਤੀ ਹੈ, ਉਹ ਉਨ੍ਹਾਂ ਨੂੰ ਮਿਲ ਸਕੇ ਅਤੇ ਉਨ੍ਹਾਂ ਗਰੀਬ ਲੋਕਾਂ ਨੂੰ ਯਕੀਨ ਹੋ ਜਾਵੇ ਕਿ ਉਹ ਦਿਹਾੜੀ ਤਾਂ ਜ਼ਰੂਰ ਉਨ੍ਹਾਂ ਨੂੰ ਮਿਲ ਜਾਵੇਗੀ । ਕਈ ਵਾਰੀ ਸੀਰੀ ਦਾ ਕਸੂਰ ਨਹੀਂ ਹੁੰਦਾ, ਕਈ ਵਾਰੀ ਮਜ਼ਦੂਰ ਦਾ ਕਸੂਰ ਨਹੀਂ ਹੁੰਦਾ, ਇਸ ਲਈ ਕੋਈ ਮਸ਼ੀਨਰੀ ਹੋਣੀ ਚਾਹੀਦੀ ਹੈ ਅਤੇ ਉਨ੍ਹਾਂ ਨੂੰ ਨਿਆਂ ਮਿਲਣਾ ਚਾਹੀਦਾ ਹੈ । ਇਸ ਕਰਕੇ ਇਸ ਸਬੰਧ ਵਿਚ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਸੀ ।

ਪਬਲਿਕ ਸੈਕਟਰ ਦੇ ਅਦਾਰਿਆਂ ਦੀ ਗੱਲ ਆਈ ਸੀ । ਰੋਡਵੇਜ਼ ਦਾ ਸਵਾਲ ਹੈ । ਚੰਗੀ ਗੱਲ ਹੈ ਕਿ ਪੰਜਾਬ ਰੋਡਵੇਜ਼ ਵਾਸਤੇ, ਪੈਪਸੂ ਰੋਡਵੇਜ਼ ਵਾਸਤੇ, ਸਰਕਾਰ ਨਵੀਆਂ ਬੱਸਾਂ ਦੇ ਰਹੀ ਹੈ । ਰੋਡਵੇਜ਼ ਨੂੰ ਲਗਾਤਾਰ ਘਾਟਾ ਕਿਉਂ ਪੈ ਰਿਹਾ ਹੈ । ਇਸ ਘਾਟੇ ਨੂੰ ਦੂਰ ਕਰਨ ਵਾਸਤੇ ਲਾਜ਼ਮੀ ਤੌਰ ਤੇ ਵਿੱਤ ਮੰਤਰੀ ਸਾਹਿਬ ਨੂੰ ਕਦਮ ਚੁੱਕਣੇ ਚਾਹੀਦੇ ਹਨ । ਕਈ ਵਾਰੀ ਹੁੰਦਾ ਇਹ ਹੈ ਕਿ ਬੱਸਾਂ ਦੇ ਪੁਰਜ਼ੇ ਘਟੀਆ, ਮਾੜੇ ਖਰੀਦ ਲਏ ਜਾਂਦੇ ਹਨ । ਜੇ ਪੁਰਜ਼ੇ ਮਾੜੇ ਖਰੀਦ ਕੇ ਪਾਏ ਗਏ ਤਾਂ ਪਿਸਟਨ, ਸਲੰਡਰ ਅਤੇ ਇੰਜਣ ਨੇ ਕੀ ਚੱਲਣਾ ਹੈ । ਇਸ ਵਿਚ ਕੰਡਕਟਰ, ਡਰਾਈਵਰ ਦਾ ਕੋਈ ਕਸੂਰ ਨਹੀਂ ਹੁੰਦਾ । ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਵਿਚ ਟਰੇਡ ਯੂਨੀਅਨ ਦੇ ਨੁਮਾਇੰਦਿਆਂ ਨੂੰ

ਭਾਈਵਾਲ ਬਣਾਇਆ ਜਾਵੇ । ਪਿੱਛੇ ਸਾਡੇ ਮੁਕਤਸਰ ਦੇ ਡਿਪੂ ਵਿਚ ਇਕ ਜਨਰਲ ਮੈਨੇਜਰ ਸੀ । ਉਸ ਨੇ ਕਿਹਾ ਕਿ ਅਸੀਂ ਕੋਈ ਬੱਸ ਬਰੇਕ ਡਾਊਨ ਨਹੀਂ ਹੋਣ ਦਿਆਂਗੇ । ਇਕ ਸਾਲ ਉਨ੍ਹਾਂ ਨੇ ਬਰੇਕ ਡਾਊਨ ਨਹੀਂ ਹੋਣ ਦਿੱਤੀ ਅਤੇ ਸਾਰੀਆਂ ਬੱਸਾਂ ਚੱਲਦੀਆਂ ਰਹੀਆਂ, ਜਿੰਨੀਆਂ ਫਲੀਟ ਵਿੱਚ ਚਲ ਰਹੀਆਂ ਸਨ । ਜੇ ਮਜ਼ਦੂਰਾਂ ਨੂੰ ਮੈਨੇਜਮੈਂਟ ਵਿੱਚ ਭਾਈਵਾਲ ਬਣਾਇਆ ਜਾਵੇ ਤਾਂ ਮਜ਼ਦੂਰਾਂ ਨੂੰ ਪਤਾ ਹੋਵੇਗਾ ਕਿ ਪੁਰਜ਼ੇ ਫਲਾਣੀ ਫਲਾਣੀ ਥਾਂ ਤੋਂ ਖਰੀਦਦੇ ਹਨ ਅਤੇ ਇਸ ਦੇ ਨਾਲ ਉਨ੍ਹਾਂ ਨੂੰ ਉਤਸ਼ਾਹ ਵੀ ਹੋਵੇਗਾ । ਇਕ ਹੋਰ ਗੱਲ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਪ੍ਰਾਈਵੇਟ ਬੱਸਾਂ ਵਾਲੇ ਹਨ ਉਹ ਮੁਨਾਫ਼ੇ ਵਿੱਚ ਜਾ ਰਹੇ ਹਨ ਪਰ ਪੀ.ਆਰ.ਟੀ.ਸੀ. ਜਾਂ ਰੋਡਵੇਜ਼ ਜੋ ਸਾਡੀ ਹੈ ਉਹ ਲਗਾਤਾਰ ਘਾਟੇ ਵਿੱਚ ਜਾ ਰਹੀ ਹੈ । ਜਦੋਂ ਕੋਈ ਪੀ.ਆਰ. ਟੀ.ਸੀ. ਦੀ ਜਾਂ ਰੋਡਵੇਜ਼ ਦੀ ਬੱਸ ਚਲਦੀ ਹੈ ਤਾਂ ਉਸ ਤੇ ਕੋਈ ਚੈਕ ਨਹੀਂ ਕਿ ਟਿਕਟਾਂ ਕੱਟੀਆਂ ਜਾਂਦੀਆਂ ਹਨ ਜਾਂ ਨਹੀਂ, ਅਤੇ ਸਵਾਰੀਆਂ ਬੈਠੀਆਂ ਹਨ ਜਾਂ ਨਹੀਂ । ਉਹ ਉਥੋਂ ਚਲ ਪੈਂਦੀਆਂ ਹਨ ਅਤੇ ਮਗਰੋਂ ਜਿਹੜੀ ਪ੍ਰਾਈਵੇਟ ਬੱਸ ਆਉਂਦੀ ਹੈ ਉਹ ਸਵਾਰੀਆਂ ਵੀ ਚੱਕ ਲੈਂਦੀ ਹੈ ਅਤੇ ਟਿਕਟਾਂ ਵੀ ਪੂਰੀਆਂ ਉਹ ਕਟਦੇ ਹਨ । ਜੇ ਕਿਧਰੇ ਰਾਤ ਪੈ ਜਾਏ ਤਾਂ ਉਨ੍ਹਾਂ ਨੂੰ ਫਿਰ ਓਵਰ ਟਾਈਮ ਵੀ ਮਿਲਦਾ ਹੈ । ਮੈਂ, ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਰੋਡਵੇਜ਼ ਜਾਂ ਦੂਸਰਿਆਂ ਨੂੰ ਓਵਰ ਟਾਈਮ ਮਿਲਦਾ ਹੈ ਜੇ ਉਸ ਦੀ ਬਜਾਏ ਕੰਡਕਟਰਜ਼ ਨੂੰ ਜਿਵੇਂ ਪ੍ਰਾਈਵੇਟ ਬੱਸਾਂ ਵਾਲੇ ਕਰਦੇ ਹਨ ਕਿ ਜਿੰਨੀਆਂ ਵੱਧ ਟਿਕਟਾਂ ਕਟੇਗਾ ਉਸ ਵੱਧ ਟਿਕਟਾਂ ਦਾ 5% ਉਸ ਨੂੰ ਮਿਲਦਾ ਹੈ ਜੇ ਇਸੇ ਤਰ੍ਹਾਂ ਰੋਡਵੇਜ਼ ਵਿਚ ਜਾਂ ਪੀ.ਆਰ.ਟੀ.ਸੀ. ਵਿੱਚ ਵੀ ਇਸ ਤਰ੍ਹਾਂ ਕਰ ਦਿੱਤਾ ਜਾਵੇ ਕਿ ਜਿਹੜਾ ਵੱਧ ਟਿਕਟਾਂ ਕਟੇਗਾ ਉਸ ਨੂੰ 5% ਉਸ ਕਟੀਆਂ ਵੱਧ ਟਿਕਟਾਂ ਦਾ ਮਿਲੇਗਾ ਤਾਂ ਇਸ ਦੇ ਨਾਲ ਉਨ੍ਹਾਂ ਨੂੰ ਉਤਸ਼ਾਹ ਵੀ ਮਿਲੇਗਾ ਅਤੇ ਪ੍ਰਾਈਵੇਟ ਬੱਸਾਂ ਨਾਲ ਮੁਕਾਬਲਾ ਵੀ ਹੋਵੇਗਾ । ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਮਹਿਕਮੇ ਹਨ ਜਿਥੇ ਲੱਖਾਂ ਰੁਪਏ, ਕਰੋੜਾਂ ਰੁਪਏ ਦਾ ਗ਼ਬਨ ਹੁੰਦਾ ਹੈ ਅਤੇ ਜਦੋਂ ਕੋਈ ਗ਼ਬਨ ਹੋ ਜਾਂਦਾ ਹੈ ਤਾਂ ਬੰਦਾ ਕੰਮ ਤੇ ਤੁਰਿਆ ਜਾਂਦਾ ਹੈ ਪਰ ਜੇ ਕੋਈ ਕੰਡਕਟਰ ਕਿਧਰੇ 50 ਪੈਸੇ ਦੀ ਟਿਕਟ ਵੀ ਘੱਟ ਕਟੇ ਤਾਂ ਉਹ 50 ਪੈਸਿਆਂ ਦੀ ਘਟ ਟਿਕਟ ਕੱਟਣ ਕਰਕੇ ਸਸਪੈਂਡ ਹੋ ਜਾਂਦਾ ਹੈ । ਇਸ ਦੇ ਨਾਲ ਰੋਡਵੇਜ਼ ਨੂੰ ਵੀ ਘਾਟਾ ਪਿਆ ਅਤੇ ਜਿਹੜਾ ਸਸਪੈਂਡ ਹੁੰਦਾ ਹੈ ਉਸ ਨੂੰ ਕੁਝ ਫਰਕ ਨਹੀਂ ਪੈਂਦਾ ਹੈ ਕਿਉਂਕਿ ਉਹ ਸਸਪੈਂਡ ਹੋ ਕੇ ਆਪਣੀ ਤਨਖਾਹ ਲਈ ਜਾਂਦਾ ਹੈ ਅਤੇ ਜਨਰਲ ਮੈਨੇਜਰ ਨੂੰ ਫਿਰ ਉਹ ਹਜ਼ਾਰ ਜਾਂ 2 ਹਜ਼ਾਰ ਰੁਪਿਆ ਦੇ ਕੇ ਬਹਾਲ ਹੋ ਜਾਂਦਾ ਹੈ । ਉਹ ਪੈਸਾ ਤਾਂ ਜਨਰਲ ਮੈਨੇਜਰ ਦੀ ਜੇਬ ਵਿੱਚ ਪੈ ਗਿਆ ਅਤੇ ਉਹ ਬਹਾਲ ਹੋ ਗਿਆ ਪਰ ਰੋਡਵੇਜ਼ ਨੂੰ ਤਾਂ ਇਸ ਦਾ ਕੋਈ ਫਾਇਦਾ ਨਾ ਹੋਇਆ । ਜੇ ਇਸ ਦੀ ਬਜਾਏ ਇਹ ਕਰ ਦਿੱਤਾ ਜਾਵੇ ਕਿ ਜੇ ਫਰਜ਼ ਕੀਤਾ ਕੰਡਕਟਰ ਨੇ 40 ਰੁਪਏ ਦੀਆਂ ਟਿਕਟਾਂ ਘੱਟ ਕਟੀਆਂ ਹਨ ਤਾਂ ਚੈਕਰ ਮੌਕੇ ਤੇ ਹੀ 200 ਜਾਂ 300 ਰੁਪਏ ਦੀਆਂ ਟਿਕਟਾਂ ਫਾੜ ਦੇਵੇ ਜਿਸ ਦੇ ਪੈਸੇ ਕੰਡਕਟਰ ਦੇਵੇਗਾ ਤਾਂ ਇਸ ਦੇ ਨਾਲ ਰੋਡਵੇਜ਼ ਨੂੰ ਵੀ ਫਾਇਦਾ ਹੋਵੇਗਾ ਤੇ ਕੰਡਕਟਰ ਦਾ ਕੋਈ ਬਹੁਤਾ ਹਰਜਾ ਨਹੀਂ ਹੋਵੇਗਾ । ਸੋ ਮੇਰੀ ਬੇਨਤੀ ਹੈ ਕਿ ਇਸ ਤਰ੍ਹਾਂ ਦੀਆਂ ਗੱਲਾਂ ਵੱਲ ਧਿਆਨ ਦੇਣਾ ਚਾਹੀਦਾ ਹੈ ।

ਫਿਰ, ਸਪੀਕਰ ਸਾਹਿਬ, ਇਥੇ ਪੇਂਡੂ ਵਿਕਾਸ ਦੀ ਗੱਲ ਕੀਤੀ ਗਈ ਹੈ । ਪੇਂਡੂ

[ਕਾਮਰੇਡ ਬਲਦੇਵ ਸਿੰਘ ਬਲਮਗੜ੍ਹ]

ਵਿਕਾਸ ਵੱਲ ਸਰਕਾਰ ਵਲੋਂ ਧਿਆਨ ਦਿੱਤਾ ਜਾ ਰਿਹਾ ਹੈ, ਇਹ ਬੜੀ ਚੰਗੀ ਗੱਲ ਹੈ। ਪੰਜਾਬ ਵਿੱਚ, ਹਿੰਦੁਸਤਾਨ ਵਿੱਚ 75 ਪਰਸੈਂਟ ਆਬਾਦੀ ਜਿਹੜੀ ਹੈ, ਉਹ ਪਿੰਡਾਂ ਵਿਚ ਵਸਦੀ ਹੈ। ਇਸ ਦੇ ਬਾਰੇ ਮੈਂ ਇਕ ਗੱਲ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਸਮੁੱਚੇ ਤੌਰ ਤੇ ਇਸ ਦੇ ਵਿਕਾਸ ਵੱਲ ਧਿਆਨ ਦੇਣ ਦੀ ਲੋੜ ਹੈ। ਜਿੰਨਾਂ ਪਿੰਡਾਂ ਵਿੱਚ ਜਿਸ ਗੱਲ ਦੀ ਪਹਿਲਾਂ ਲੋੜ ਹੈ ਉਹ ਲੋੜ ਪਹਿਲਾਂ ਪੂਰੀ ਹੋਣੀ ਚਾਹੀਦੀ ਹੈ ਅਤੇ ਜਿਹੜੀ ਗੱਲ ਕਰਨ ਦੀ ਬਾਅਦ ਵਿੱਚ ਲੋੜ ਹੈ ਉਹ ਬਾਅਦ ਵਿੱਚ ਕਰਨੀ ਚਾਹੀਦੀ ਹੈ। ਹੁਣ ਕੋਈ ਸਕੀਮ ਐਸੀ ਆ ਜਾਂਦੀ ਹੈ ਕਿ ਪੈਸਾ ਰਖਿਆ ਗਿਆ ਹੈ ਕਿ ਨਾਲੀਆਂ ਪੱਕੀਆਂ ਕਰਨੀਆਂ ਹਨ। ਗੱਲੀਆਂ ਕੱਚੀਆਂ ਹਨ। ਪੈਸਾ ਆ ਗਿਆ ਹੈ ਕਿ ਨਾਲੀਆਂ ਪੱਕੀਆਂ ਕਰਨੀਆਂ ਹਨ, ਨਾਲੀਆਂ ਪੱਕੀਆਂ ਕਰ ਦਿੱਤੀਆਂ ਪਰ ਜੇ ਉਥੋਂ ਕੋਈ ਗੱਡਾ ਵਗੈਰਾ ਲੰਘਦਾ ਹੈ ਤਾਂ ਉਹ ਉਸ ਨੂੰ ਤੋੜ ਦਿੰਦਾ ਹੈ ਅਤੇ ਪਾਣੀ ਗਲੀਆਂ ਵਿੱਚ ਆ ਜਾਣ ਕਾਰਨ ਲੰਘਣਾ ਵੀ ਔਖਾ ਹੋ ਜਾਂਦਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਪਹਿਲਾਂ ਪਿੰਡਾਂ ਦੀਆਂ ਗਲੀਆਂ ਪੱਕੀਆਂ ਹੋਣ ਫਿਰ ਨਾਲੀਆਂ ਪੱਕੀਆਂ ਬਣਨ ਅਤੇ ਨਾਲੀਆਂ ਵੀ ਐਸੀਆਂ ਬਣਨ ਕਿ ਜਿਸ ਵਿਚੋਂ ਪਾਣੀ ਦਾ ਨਿਕਾਸ ਠੀਕ ਹੋਵੇ ਅਤੇ ਇਸ ਗੱਲ ਨੂੰ ਪਹਿਲਾਂ ਹੀ ਦੇਖਿਆ ਜਾਵੇ ਕਿ ਪਾਣੀ ਦਾ ਨਿਕਾਸ ਕਿਧਰ ਨੂੰ ਕਰਨਾ ਹੈ ਤਾਂ ਕਿ ਇਸ ਗੱਲ ਦੀ ਲੋਕਾਂ ਨੂੰ ਪੂਰੀ ਸਹੂਲਤ ਹੋ ਸਕੇ ਅਤੇ ਸਰਕਾਰ ਦੇ ਲਾਏ ਹੋਏ ਪੈਸੇ ਦਾ ਲੋਕਾਂ ਨੂੰ ਫਾਇਦਾ ਹੋ ਸਕੇ। ਸੋ ਮੇਰੀ ਬੇਨਤੀ ਹੈ ਕਿ ਇਸ ਵੱਲ ਵੀ ਧਿਆਨ ਦੇਣ ਦੀ ਲੋੜ ਹੈ ਕਿ ਸਭ ਤੋਂ ਪਹਿਲਾਂ ਪਿੰਡਾਂ ਦੀਆਂ ਗਲੀਆਂ ਪੱਕੀਆਂ ਹੋਣ ਫਿਰ ਨਾਲੀਆਂ ਬਣਨ ਅਤੇ ਜੋ ਨਾਲੀਆਂ ਬਣਨ ਉਸ ਦੇ ਰਾਹੀਂ ਪਾਣੀ ਦੇ ਨਿਕਾਸ ਦਾ ਪੂਰਾ ਪ੍ਰਬੰਧ ਹੋਵੇ ਅਤੇ ਫਿਰ ਕੋਈ ਮੁਲਾਜ਼ਮ ਰਖਿਆ ਜਾਵੇ ਜਿਹੜਾ ਇਨ੍ਹਾਂ ਦੀ ਸਫਾਈ ਕਰੇ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪੇਂਡੂ ਵਿਕਾਸ ਦੇ ਲਈ ਪੰਚਾਇਤ ਸਕੱਤਰ ਹਨ। ਪੰਚਾਇਤ ਸਕੱਤਰਾਂ ਦੀ ਇਸ ਵੇਲੇ ਇਹ ਹਾਲਤ ਹੈ ਕਿ ਉਹ ਪੰਚਾਇਤ ਦੇ ਮੁਲਾਜ਼ਮ ਹਨ ਅਤੇ ਉਨ੍ਹਾਂ ਨੂੰ ਕੋਈ ਪੈਨਸ਼ਨ ਨਹੀਂ ਮਿਲਦੀ, ਕੋਈ ਗ੍ਰੈਚੂਅਟੀ ਨਹੀਂ ਮਿਲਦੀ। ਜਦੋਂ ਮਰਜ਼ੀ ਹੋਵੇ ਉਨ੍ਹਾਂ ਨੂੰ ਹਟਾ ਦਿੱਤਾ ਜਾਂਦਾ ਹੈ। ਉਨ੍ਹਾਂ ਦੀ ਸਰਵਿਸ ਸਿਕਿਓਰ ਨਹੀਂ ਹੈ। ਇਸ ਲਈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਸਦਨ ਦਾ ਧਿਆਨ ਇਸ ਪਾਸੇ ਵੱਲ ਦੁਆਉਣਾ ਚਾਹੁੰਦਾ ਹਾਂ ਕਿ ਪਿੰਡਾਂ ਦੀ ਹਾਲਤ ਠੀਕ ਕਰਨ ਲਈ, ਪੇਂਡੂ ਵਿਕਾਸ ਲਈ ਜਿਹੜੇ ਪੰਚਾਇਤ ਸਕੱਤਰ ਹਨ ਉਨ੍ਹਾਂ ਦੀ ਸਰਵਿਸ ਨੂੰ ਸਿਕਿਓਰ ਕੀਤਾ ਜਾਵੇ। ਪੰਚਾਇਤ ਸਕੱਤਰ ਹੀ ਹਨ ਜੋ ਪਿੰਡਾਂ ਦੀ ਹਾਲਤ ਠੀਕ ਕਰਨ ਵਾਲੇ ਹਨ ਕਿਉਂਕਿ ਪੰਚਾਇਤ ਸਕੱਤਰ ਹਰ ਮਹਿਕਮੇ ਵਾਲਿਆਂ ਨਾਲ ਤਅੱਲਕ ਰਖਦੇ ਹਨ, ਸਰਪੰਚਾਂ ਨੂੰ ਵੀ ਉਹ ਜਾਣਦੇ ਹਨ ਅਤੇ ਪਿੰਡਾਂ ਵਿੱਚ ਹੀ ਉਹ ਰਹਿੰਦੇ ਹਨ, ਅਪੋਜ਼ੀਸ਼ਨ ਦੇ ਮਾਨਯੋਗ ਮੈਂਬਰਾਂ ਅਤੇ ਦੂਸਰੇ ਮਾਨਯੋਗ ਮੈਂਬਰਾਂ ਨੂੰ ਵੀ ਉਹ ਜਾਣਦੇ ਹਨ ਅਤੇ ਮਾਨਯੋਗ ਮੈਂਬਰ ਵੀ ਉਨ੍ਹਾਂ ਨੂੰ ਜਾਣਦੇ ਹਨ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਚਾਇਤ ਸਕੱਤਰ ਜੋ ਪਿੰਡਾਂ ਦੀ ਹਾਲਤ ਠੀਕ ਕਰਨ ਵਾਲੇ ਹਨ ਜਿਥੇ ਪੇਂਡੂ ਵਿਕਾਸ ਦੀ ਅਸੀਂ ਗੱਲ ਕਰਦੇ ਹਾਂ ਉਥੇ ਪੇਂਡੂ ਵਿਕਾਸ ਕਰਨ ਵਾਲੇ ਪੰਚਾਇਤ ਸਕੱਤਰਾਂ ਦੀ ਨੌਕਰੀ ਸਿਕਿਓਰ ਹੋਣੀ ਚਾਹੀਦੀ ਹੈ ਅਤੇ ਉਨ੍ਹਾਂ ਨੂੰ ਸਰਕਾਰੀ ਨੌਕਰ ਕਰਾਰ ਦਿੱਤਾ ਜਾਣਾ ਚਾਹੀਦਾ ਹੈ। ਇਸੇ ਤਰ੍ਹਾਂ ਚੌਕੀਦਾਰ ਹੈ, ਨੰਬਰਦਾਰ ਹੈ ਉਹ ਵੀ ਪਿੰਡ ਦੇ ਅਹਿਮ ਵਿਅਕਤੀ ਹਨ। ਜਿਸ ਤਰ੍ਹਾਂ ਗੌਰਮਿੰਟ ਅੱਗੇ ਸਹਾਇਤਾ ਦਿੰਦੀ ਰਹੀ ਹੈ ਉਸ ਸਹਾਇਤਾ

ਨੂੰ ਵਧਾਇਆ ਜਾਵੇ । ਸੋ ਮੇਰੀ ਬੇਨਤੀ ਹੈ ਕਿ ਨੰਬਰਦਾਰਾਂ ਅਤੇ ਚੌਕੀਦਾਰਾਂ ਦੀਆਂ ਮੰਗਾਂ ਮੰਨ ਲੈਣੀਆਂ ਚਾਹੀਦੀਆਂ ਹਨ ।

ਜ਼ਿਲ੍ਹਿਆਂ ਦਾ ਪੁਨਰਗਠਨ ਹੋਇਆ । ਬਹੁਤ ਅੱਛੀ ਗੱਲ ਹੈ । ਦੋ ਜ਼ਿਲ੍ਹੇ ਬਣਾਏ ਗਏ । ਜਿਸ ਤਰੀਕੇ ਨਾਲ ਹੋਰ ਮੈਂਬਰ ਸਾਹਿਬਾਨ ਨੇ ਧਿਆਨ ਦਵਾਇਆ ਹੈ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡਾ ਮੁਕਤਸਰ ਸ਼ਹਿਰ ਇਕ ਇਤਿਹਾਸਕ ਸ਼ਹਿਰ ਹੈ । ਇਸ ਸ਼ਹਿਰ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਪੈਰ ਪਾਏ ਸਨ, ਲੜਾਈ ਲੜੀ । ਉਹ ਸ਼ਹੀਦਾਂ ਦੀ ਧਰਤੀ ਹੈ । ਇਸ ਸ਼ਹਿਰ ਨੂੰ ਵੀ ਜ਼ਿਲ੍ਹਾ ਬਣਾਇਆ ਜਾਣਾ ਚਾਹੀਦਾ ਹੈ । ਮਲੋਟ ਇਸ ਦੀ ਸਬ ਤਹਿਸੀਲ ਬਣ ਜਾਏਗੀ । ਇਹ ਸਾਰੇ ਲੋਕਾਂ ਦੀ ਮੰਗ ਹੈ । ਮਲੋਟ, ਗਿਦੜਬਾਹਾ ਇਸ ਦੀਆਂ ਤਹਿਸੀਲਾਂ ਬਣ ਜਾਣ । ਇਹ ਸਾਡੇ ਗੁਰੂਆਂ ਨੂੰ ਇਕ ਸ਼ਰਧਾਂਜਲੀ ਹੋਵੇਗੀ ਜੇ ਕਰ ਮੁਕਤਸਰ ਨੂੰ ਜ਼ਿਲ੍ਹਾ ਬਣਾ ਦਿਤਾ ਜਾਵੇ ।

ਇਸ ਤਰੀਕੇ ਨਾਲ ਇਥੇ ਸ਼ਹਿਰੀ ਵਿਕਾਸ ਦੀ ਗੱਲ ਹੋਈ ਹੈ । ਯੂ.ਆਰ.ਪੀ. ਸਕੀਮ ਮੁਕਤਸਰ ਵਿਚ ਲਾਗੂ ਕਰ ਦਿੱਤੀ ਹੈ । ਬੜੀ ਅੱਛੀ ਗੱਲ ਹੈ । ਅਬੋਹਰ ਸ਼ਹਿਰ ਵਿਚ ਲਾਗੂ ਕਰ ਦਿਤੀ ਹੈ, "ਮੰਤਰੀ ਸਾਹਿਬ ਦਾ ਸ਼ਹਿਰ ਸੀ, ਬੜੀ ਚੰਗੀ ਗੱਲ ਹੈ । ਮਲੋਟ ਸ਼ਹਿਰ ਨਾਲ ਇਸ ਬਾਰੇ ਧੱਕਾ ਨਹੀਂ ਹੋਣਾ ਚਾਹੀਦਾ । ਐਸੇ ਹਾਲਾਤ ਵਿਚ ਉਥੇ 60% ਵੋਟਾਂ ਪਈਆਂ ਹਨ । ਇਸ ਲਈ ਵੀ ਮਲੋਟ ਸ਼ਹਿਰ ਨੂੰ ਯੂ.ਆਰ.ਪੀ. ਸਕੀਮ ਤਹਿਤ ਲਿਆਉਣਾ ਚਾਹੀਦਾ ਹੈ । ਉਥੇ ਸੀਵਰੇਜ ਬੈਠ ਗਿਆ ਹੈ, ਗਲੀਆਂ ਵਿਚ ਪਾਣੀ ਫਿਰਦਾ ਹੈ । ਜਦੋਂ ਇਥੋਂ ਜਾਂਦੇ ਹਾਂ ਤਾਂ ਲੋਕ ਸਾਨੂੰ ਫੜ ਕੇ ਲੈ ਜਾਂਦੇ ਹਨ ਅਤੇ ਦਿਖਾਉਂਦੇ ਹਨ ਕਿ ਕਿਸ ਤਰ੍ਹਾਂ ਉਥੇ ਗਲੀਆਂ ਵਿਚ ਪਾਣੀ ਫਿਰਦਾ ਹੈ । ਮੇਰੀ ਬੇਨਤੀ ਹੈ ਕਿ ਮਲੋਟ ਸ਼ਹਿਰ ਨੂੰ ਯੂ. ਆਰ. ਪੀ. ਸਕੀਮ ਵਿਚ ਲਿਆਂਦਾ ਜਾਵੇ । ਮੈਂ ਇਸ ਬਾਰੇ ਪਰਜ਼ੋਰ ਮੰਗ ਕਰਦਾ ਹਾਂ ।

ਇਥੇ ਕੁਰੱਪਸ਼ਨ ਖ਼ਤਮ ਕਰਨ ਦੀ ਗੱਲ ਆਈ । ਬਹੁਤ ਵਧੀਆ ਗੱਲ ਹੈ । ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਹੈ ਕਿ ਕੁਝ ਅਫ਼ਸਰ ਚੰਗੇ ਹਨ ਅਤੇ ਕੁਝ ਐਸੇ ਹਨ ਜਿਹੜੇ ਪੰਜਾਬ ਨੂੰ ਲੁਟ ਕੇ ਖਾ ਗਏ ਹਨ ਅਤੇ ਪੰਜਾਬ ਵਿਚ ਅਤਿਵਾਦ ਉਨ੍ਹਾਂ ਦੇ ਕਾਰਨ ਹੀ ਵਧਿਆ ਹੈ । 12, 13 ਅਫ਼ਸਰ ਹਨ (** ** ** **) ਦੇ ਜਿਨ੍ਹਾਂ ਦੇ ਨਾਂ ਵੀ ਮੈਂ ਦੱਸ ਸਕਦਾ ਹਾਂ, ਜਿਨ੍ਹਾਂ ਨੇ ਪੰਜਾਬ ਦਾ ਮਾਹੌਲ ਖਰਾਬ ਕੀਤਾ ਹੋਇਆ ਹੈ । ਸ਼੍ਰੀ ਵਰਿੰਦਰ ਵਰਮਾ ਜੀ ਜਦੋਂ ਇਥੇ ਗਵਰਨਰ ਹੁੰਦੇ ਸਨ ਉਨ੍ਹਾਂ ਨੇ ਕੁਰੱਪਸ਼ਨ ਖ਼ਤਮ ਕਰਨੇ ਦੇ ਬਾਰੇ ਵਿਚ ਬੜੇ ਬਿਆਨ ਦਿੱਤੇ ਸਨ । ਮੈਂ ਉਨ੍ਹਾਂ ਨੂੰ ਕਿਹਾ ਸੀ ਕਿ ਇਹ 12, 13 (** **) (** **) ਦੇ ਅਫ਼ਸਰ ਬੈਠੇ ਹਨ ਜਿਹੜੇ ਪੰਜਾਬ ਨੂੰ ਲੁੱਟ ਕੇ ਖਾ ਗਏ ਹਨ । ਮੈਂ ਨਾਂ ਵੀ ਦੱਸ ਦਿਆਂਗਾ ਜਿਨ੍ਹਾਂ ਕੋਲ ਇਨ੍ਹਾਂ ਦੇ ਪੈਸੇ ਪਏ ਹਨ । ਕੁਰਪਸ਼ਨ ਜਿਹੜੀ ਹੈ ਇਹ (** **) ਦੇ ਲੈਵਲ ਤੋਂ ਨਹੀਂ ਬਲਕਿ (** **) ਦੇ ਲੈਵਲ ਤੋਂ ਖਤਮ ਕਰਨੀ ਪਏਗੀ ਔਰ ਥੱਲੇ ਵਾਲੇ ਸਕੂਲ ਦੇ (** **) ਤੋਂ ਸ਼ੁਰੂ ਨਾ ਕਰਕੇ (** **) ਤੋਂ ਸ਼ੁਰੂ ਕਰਨੀ ਪਏਗੀ । ਮੈਂ, ਸਪੀਕਰ ਸਾਹਿਬ, ਵੱਖਰੇ ਤੌਰ ਤੇ ਤੁਹਾਨੂੰ ਵੀ ਔਰ ਸੀ.ਐਮ. ਸਾਹਿਬ ਨੂੰ ਵੀ ਦੱਸ ਦਿਆਂਗਾ ਕਿ ਕਿਹੜੇ ਅਫ਼ਸਰ ਸਾਹਿਬਾਨ ਹਨ ਔਰ ਉਨ੍ਹਾਂ ਨੇ ਕਿਨਾਂ ਪੈਸਾ ਬਣਾਇਆ ਹੈ ਔਰ ਉਹ ਪੈਸਾ ਕਿੱਥੇ ਪਿਆ ਹੈ ।

F N. **Expunged as ordered by the chair.

**ਸ੍ਰੀ ਸਪੀਕਰ :** ਪਾਰਟੀਕੂਲਰਲੀ ਡੈਜਿਗਨੇਸ਼ਨ ਦਾ ਨਾਂ ਜਿਹੜਾ ਲਿਆ ਹੈ ਇਹ ਰਿਕਾਰਡ ਵਿਚ ਨਹੀਂ ਆਉਣਾ ਚਾਹੀਦਾ। ਮੈਂ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਉਹ ਡੈਜ਼ਿਗਨੇਸ਼ਨ ਦਾ ਨਾਂ ਨਾ ਲੈਣ ਬਲਕਿ ਜਨਰਲਾਈਜ਼ ਕਰਨ।

**ਕਾਮਰੇਡ ਬਲਦੇਵ ਸਿੰਘ ਬਲਮਗੜ੍ਹ** . ਸਪੀਕਰ ਸਾਹਿਬ, ਮੈਂ ਪਾਰਟੀਕੂਲਰਲੀ ਕਿਸੇ ਦਾ ਨਾਂ ਨਹੀਂ ਲੈ ਰਿਹਾ, ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਪਟਵਾਰੀ ਤੋਂ ਲੈਕੇ ਉਤੇ ਤਕ ਕੁਰੱਪਸ਼ਨ ਖ਼ਤਮ ਕਰਨੀ ਚਾਹੀਦੀ ਹੈ। ਜਨਰਲਾਈਜ਼ ਕੀਤਾ ਹੈ ਕਿਸੇ ਦਾ ਨਾਂ ਨਹੀਂ ਲਿਆ।

ਸਪੀਕਰ ਸਾਹਿਬ, ਮੈਂ ਘਾਟੇ ਦੇ ਬਜਟ ਦੇ ਬਾਰੇ ਕਿਸੇ ਪ੍ਰਿੰਸੀਪਲ ਸਾਹਿਬ ਨੂੰ ਪੁੱਛਿਆ ਕਿ ਇਸ ਦਾ ਹੱਲ ਕੀ ਹੈ ? ਉਸ ਨੇ ਦਸਿਆ ਕਿ ਜਿਹੜਾ ਬੱਚਤ ਦਾ ਪੈਸਾ ਹੈ ਉਹ ਸਰਕਾਰ ਕੋਲ ਆਵੇ। ਸਰਕਾਰ ਨੇ ਬਜਟ ਵਿਚ ਬਚੱਤ ਦੀ ਜਿਹੜੀ ਗੱਲ ਕਹੀ ਹੈ ਉਹ ਬੜੀ ਸ਼ਲਾਘਾਯੋਗ ਹੈ। ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡਾਂ ਅਤੇ ਸ਼ਹਿਰਾਂ ਵਿਚ ਲੋਕ ਵਸਦੇ ਹਨ ਔਰ ਜਿਹੜਾ ਉਨ੍ਹਾਂ ਦਾ ਬਜਟ ਦਾ ਪੈਸਾ ਹੈ ਉਸ ਦੇ ਲਈ ਸਰਕਾਰ ਸਕੀਮਾਂ ਇੰਟਰੋਡਿਊਸ ਕਰੇ ਔਰ ਉਹ ਪੈਸਾ ਸਰਕਾਰ ਕੋਲ ਜਮ੍ਹਾ ਹੋਵੇ, ਜਿਸ ਦੇ ਨਾਲ ਡੈਫਿਸਿਟ ਬਜਟਿੰਗ ਖ਼ਤਮ ਹੋ ਜਾਵੇਗੀ। ਵਿੱਤ ਮੰਤਰੀ ਸਾਹਿਬ ਤੁਸੀਂ ਕਿਹਾ ਹੈ ਕਿ ਕੋਈ ਟੈਕਸ ਨਹੀਂ ਲਾਏ. ਮੈਨੂੰ ਡਰ ਹੈ ਕਿ ਇਹ ਟੈਕਸ ਕਿਸੇ ਚੋਰ ਮੋਰੀ ਰਾਹੀਂ ਨਾ ਲਗਾ ਦਿਓ।

ਟੈਕਸ ਪਿਛਲੇ ਸਮੇਂ ਵਿਚ ਵੀ ਲਗਾਏ ਜਾਂਦੇ ਰਹੇ ਹਨ। ਚਾਹੇ ਉਹ ਗੁੜ ਤੇ ਹੈ ਜਾਂ ਖੰਡ ਜਾਂ ਚਾਹ ਤੇ ਹੈ, ਉਹ ਅਸਿੱਧੇ ਟੈਕਸ ਹਨ ਜਿਹੜਾ ਕਿ ਗਰੀਬ ਹੈ ਉਸ ਤੇ ਭਾਰ ਪੈਂਦਾ ਹੈ ਕਿਉਂਕਿ ਉਸ ਨੇ ਚਾਹ ਪੀਣੀ ਹੈ ਉਸ ਵਿਚ ਪੱਤੀ ਵੱਧ ਪਾਣੀ ਹੈ, ਮਿੱਠਾ ਵੱਧ ਪਾਉਣਾ ਹੈ। ਇਸ ਤਰ੍ਹਾਂ ਗਰੀਬ ਤੇ ਹੀ ਵੱਧ ਟੈਕਸ ਲਗ ਜਾਂਦਾ ਹੈ। ਅਮੀਰ ਨੇ ਤਾਂ ਚਾਹ ਘੱਟ ਪੱਤੀ ਵਾਲੀ ਪੀਣੀ ਹੈ, ਮਿੱਠਾ ਘੱਟ ਪਾਉਣਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਚੋਰ ਮੋਰੀ ਥਾਣੀ ਟੈਕਸ ਨਾ ਲਗਾਣਾ, ਟੇਢਾ ਟੈਕਸ ਨਾ ਲਗਾਇਓ, ਟੈਕਸ ਉਸ ਉਤੇ ਲਗਾਓ ਜਿਹੜਾ ਦੇ ਸਕਦਾ ਹੈ। ਇਸ ਨਾਲ ਮੈਂ ਸਹਿਮਤ ਹਾਂ।

ਬੇਰੁਜ਼ਗਾਰੀ ਦੂਰ ਕਰਨ ਦੀ ਗੱਲ ਕੀਤੀ ਹੈ। ਬੜੀ ਚੰਗੀ ਗੱਲ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਦਾ ਮਸਲਾ ਉਸ ਤੋਂ ਬਗੈਰ ਹੱਲ ਕਰਨਾ ਮੁਸ਼ਕਲ ਹੈ, ਬਲਕਿ ਹਿੰਦੋਸਤਾਨ ਦਾ ਮਸਲਾ ਹੱਲ ਤਾਂ ਹੋਣਾ ਹੈ ਜੇਕਰ ਬੇਰੁਜ਼ਗਾਰੀ ਦਾ ਮਸਲਾ ਹੱਲ ਹੋਵੇ। ਪਿਛਲੇ ਸਮੇਂ ਵਿਚ ਖੇਤੀ ਬਾੜੀ ਵਾਲੇ ਪਾਸੇ ਕਾਫੀ ਕੁਝ ਕੀਤਾ ਗਿਆ ਹੈ। ਖੰਡ ਮਿੱਲਾਂ ਹਨ, ਸਪਿਨਿੰਗ ਮਿੱਲਾਂ ਹਨ ਜਾਂ ਖੇਤੀਬਾੜੀ ਦੇ ਸੰਦਾਂ ਦੀ ਗੱਲ ਹੈ, ਇਸ ਪਾਸੇ ਕਾਫੀ ਵੱਡਾ ਹਿੱਸਾ ਸਰਕਾਰ ਨੇ ਪਾਇਆ ਹੈ ਔਰ ਸਪੀਕਰ ਸਾਹਿਬ, ਇਹ ਰੁਝਾਨ ਲਗਾਤਾਰ ਜਾਰੀ ਰਹਿਣਾ ਚਾਹੀਦਾ ਹੈ। ਮੈਂ ਕਾਮਰੇਡ ਵਿਮਲਾ ਡਾਂਗ ਜੀ ਨਾਲ ਸਹਿਮਤ ਹਾਂ ਕਿ ਜਿਹੜਾ ਇੰਡਸਟਰੀਅਲਿਸਟ ਹੈ ਪੰਜਾਬ ਵਿਚ ਉਹ ਡਰ ਕੇ ਦੂਸਰੇ ਸੂਬਿਆਂ ਵਿਚ ਭੱਜਦਾ ਜਾ ਰਿਹਾ ਹੈ। ਉਸ ਨੂੰ ਰੋਕਣ ਵਾਸਤੇ ਆਪਾਂ ਹੁਣ ਯਤਨ ਕਰੀਏ ਔਰ ਜਿਸ ਤਰ੍ਹਾਂ ਕਿ ਖੰਡ ਮਿੱਲਾਂ ਲਗੀਆਂ ਹਨ, ਇਸ ਤਰ੍ਹਾਂ ਹੀ ਹੋਰ ਮਿੱਲਾਂ ਲੱਗਣ। ਫਿਰ ਪੂਰੀ ਬਿਜਲੀ ਲੈਣ ਵਾਸਤੇ ਅਟਾਮਿਕ ਅਨਰਜੀ ਪਲਾਂਟ ਲਗੇ। ਇਸ ਤਰ੍ਹਾਂ ਹੀ ਗੋਇੰਦਵਾਲ ਸਾਹਿਬ ਦਾ ਸਨਅਤੀ ਕੰਪਲੈਕਸ ਜੋ ਹੈ, ਉਸ ਨੂੰ ਹੋਰ ਸਨਤੀਕਰਨ ਕਰਕੇ ਹਕੀਕੀ ਤੌਰ ਤੇ ਇੰਡਸਟਰੀਅਲ

ਫੋਕਲ ਪੁਆਇੰਟ ਬਣਾਉਣ ਵਾਲੇ ਪਾਸੇ ਵੱਧ ਧਿਆਨ ਦੇਣਾ ਚਾਹੀਦਾ ਹੈ । ਇਸ ਨਾਲ ਕਾਫੀ ਬੇਰੁਜ਼ਗਾਰੀ ਦੂਰ ਹੋਵੇਗੀ । ਲਾਅ ਐਂਡ ਆਰਡਰ ਦੀ ਗੱਲ ਹੈ । ਸੀ. ਆਰ ਪੀ. ਐਫ. ਹੈ ਜਾਂ ਬੀ. ਐਸ. ਐਫ. ਹੈ ਇਨ੍ਹਾਂ ਫੋਰਸਿਜ਼ ਵਿਚ ਪੰਜਾਬ ਦੇ ਨੌਜਵਾਨਾਂ ਨੂੰ, ਪਿੰਡਾਂ ਦੇ ਨੌਜਵਾਨਾਂ ਨੂੰ, ਭਰਤੀ ਕਰਾਉਣ ਲਈ ਉਚੇਚਾ ਧਿਆਨ ਦੇਣਾ ਚਾਹੀਦਾ ਹੈ ਔਰ ਇਨ੍ਹਾਂ ਫੋਰਸਿਜ਼ ਵਿਚ ਵੱਧ ਤੋਂ ਵੱਧ ਭਰਤੀ ਪੰਜਾਬ ਦੇ ਨੌਜਵਾਨ ਕਰਵਾਏ ਜਾਣ । ਇਸ ਨਾਲ ਵੀ ਬੇਰੁਜ਼ਗਾਰੀ ਘਟੇਗੀ । ਇਹ ਸਲਾਘਾਯੋਗ ਗੱਲ ਹੈ ਕਿ ਸੀ. ਐਮ. ਸਾਹਿਬ ਨੇ 20 ਹਜ਼ਾਰ ਨੌਜਵਾਨਾਂ ਨੂੰ ਰੁਜ਼ਗਾਰ ਦੇਣ ਬਾਰੇ ਐਲਾਨ ਕੀਤਾ ਹੈ । ਇਸ ਪਾਸੇ ਹੋਰ ਵੀ ਧਿਆਨ ਦੇਣਾ ਚਾਹੀਦਾ ਹੈ ਤਾ ਕਿ ਵੱਧ ਤੋਂ ਵੱਧ ਲੋਕਾਂ ਨੂੰ ਰੁਜ਼ਗਾਰ ਮਿਲ ਸਕੇ ਔਰ ਪੰਜਾਬ ਦੇ ਨੌਜਵਾਨ ਪਾਕਿਸਤਾਨ ਤੋਂ ਟ੍ਰੇਂਡ ਹੋ ਕੇ ਆਏ ਲੋਕਾਂ ਦੇ ਬਹਿਕਾਵੇ ਵਿਚ ਨਾ ਆਉਣ, ਪਾਕਿਸਤਾਨ ਦੇ ਹੱਥਾਂ ਵਿਚ ਨਾ ਆਉਣ । ਸੀ. ਐਮ. ਸਾਹਿਬ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਵੱਧ ਰੁਜ਼ਗਾਰ ਦੇਣ ਦੀ ਗੱਲ ਕਹੀ ਹੈ ।

ਜਿੱਥੋਂ ਤਕ ਪੰਜਾਬ ਦੇ ਮਸਲੇ ਦੇ ਹੱਲ ਦੀ ਗੱਲ ਹੈ । ਬਹੁਤ ਪਾਣੀ ਲੰਘ ਚੁਕਾ ਹੈ, ਬਹੁਤ ਕੁਝ ਹੋ ਚੁਕਾ ਹੈ । ਸੀ. ਐਮ. ਸਾਹਿਬ ਨੇ ਕਿਹਾ ਹੈ ਕਿ ਅਸੀਂ ਗੱਲਬਾਤ ਰਾਹੀਂ ਮਸਲੇ ਦੇ ਹੱਲ ਵਾਲੇ ਪਾਸੇ ਚਲਣਾ ਚਾਹੁੰਦੇ ਹਾਂ, ਚੰਗੀ ਗੱਲ ਹੈ ਪਰ ਉਸ ਦੇ ਨਾਲ ਦੀ ਨਾਲ ਸੈਂਟਰ ਦੀ ਸਰਕਾਰ ਨੂੰ ਜ਼ਰੂਰ ਕਹਿਣਾ ਚਾਹੀਦਾ ਹੈ, ਉਸ ਦੇ ਕੰਨਾਂ ਤਕ ਅਵਾਜ਼ ਪਹੁੰਚਾਣੀ ਚਾਹੀਦੀ ਹੈ ਕਿ ਹੁਣ ਹੋਰ ਇਮਤਿਹਾਨ ਨਾ ਲਵੇ, ਕੋਈ ਆਰਥਿਕ ਪੈਕੇਜ ਔਰ ਪੁਲੀਟੀਕਲ ਪੈਕੇਜ ਆਵੇ ਤਾਂ ਕਿ ਜਿਹੜੇ ਅਤਿਵਾਦੀ ਆਮ ਮੁੰਡਿਆਂ ਵਿਚ ਬਹਿਕਾਵੇ ਦੀ ਗੱਲ ਕਰਦੇ ਹਨ ਔਰ ਕਹਿੰਦੇ ਹਨ ਕਿ ਸਿੱਖਾਂ ਨਾਲ ਅਨਿਆਂ ਹੋ ਰਿਹਾ ਹੈ, ਉਹ ਐਸੀਆਂ ਗੱਲਾਂ ਕਰਨੋ ਹਟ ਜਾਣ । ਜਿਹੜੇ ਪਾਕਿਸਤਾਨ ਦੇ ਬਹਿਕਾਵੇ ਵਿਚ ਆਏ ਹੋਏ ਹਨ, ਠੀਕ ਹੈ ਉਹਨਾਂ ਤਾਂ ਅਮਨ ਵਾਲੇ ਪਾਸੇ ਨਹੀਂ ਆਉਣਾ ਪਰ ਜਿਹੜੇ ਹੋਰ ਆਮ ਨੌਜਵਾਨ ਹਨ ਉਹ ਬਚ ਜਾਣਗੇ । ਇਸ ਲਈ ਜ਼ਰੂਰੀ ਹੈ ਕਿ ਪੰਜਾਬੀਆਂ ਦੇ ਜ਼ਖਮਾਂ ਤੇ ਮਲ੍ਹਮ ਲਾਉਣੀ ਚਾਹੀਦੀ ਹੈ । ਸਾਡੀ ਯੂ. ਸੀ. ਪੀ. ਆਈ. ਹੈ ਔਰ ਬਾਕੀ ਦੀਆਂ ਪਾਰਟੀਆਂ ਦੇ ਸੱਜਣ ਹਨ, ਅਸੀਂ ਸਾਰੇ ਹੀ ਸੈਂਟਰ ਗੌਰਮਿੰਟ ਨੂੰ ਕਹੀਏ ਕਿ ਛੇਤੀ ਤੋਂ ਛੇਤੀ ਆਰਥਿਕ ਪੈਕੇਜ ਲਿਆਉਣਾ ਚਾਹੀਦਾ ਹੈ । ਚੰਡੀਗੜ੍ਹ ਦਾ ਮਸਲਾ ਹੈ, ਪਾਣੀ ਦਾ ਮਸਲਾ ਹੈ, ਇਹ ਛੇਤੀ ਤੋਂ ਛੇਤੀ ਹੱਲ ਹੋਣ ਤਾਂ ਕਿ ਆਮ ਪੰਜਾਬ ਦਾ ਜੋ ਅਵਾਮ ਹੈ ਉਹ ਇਸ ਪਾਸੇ ਨਾ ਤੁਰੇ ਕਿ ਸਾਡੇ ਨਾਲ ਕੋਈ ਧੱਕਾ ਹੋਇਆ ਹੈ ।

ਮੈਂ ਇਕ ਵਾਰੀ ਫਿਰ ਤੁਹਾਡਾ ਬਹੁਤ ਧੰਨਵਾਦੀ ਹਾਂ । ਜੋ ਬੱਜਟ ਵਿਚ ਆਇਆ ਹੈ, ਮੈਂ ਬਹੁਤ ਸਾਰੀਆਂ ਗੱਲਾਂ ਨਾਲ ਸਹਿਮਤ ਹਾਂ ਔਰ ਜੋ ਹੋਰ ਵੱਧ ਗੱਲਾਂ ਕਹੀਆਂ ਹਨ ਉਹ ਤੁਸੀਂ ਕਰੋ ।

ਮੈਂ ਬਜਟ ਨਾਲ ਸਮੁੱਚੇ ਤੌਰ ਤੇ ਸਹਿਮਤ ਹਾਂ ।

**ਸ਼੍ਰੀ ਹੰਸ ਰਾਜ ਜੋਸਨ** (ਜਲਾਲਾਬਾਦ) : ਮਾਨਯੋਗ ਸਪੀਕਰ ਸਾਹਿਬ, ਤੁਸੀਂ ਮੈਨੂੰ ਇਸ ਬਜਟ ਤੇ ਬੋਲਣ ਲਈ ਸਮਾਂ ਦਿੱਤਾ ਹੈ, ਇਸ ਲਈ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ । ਡਾਕਟਰ ਸਾਹਿਬ ਨੇ ਕਲ ਜਿਹੜਾ ਇਸ ਹਾਊਸ ਵਿਚ ਬਜਟ ਪੇਸ਼ ਕੀਤਾ ਹੈ, ਇਹ ਬਹੁਤ ਅੱਛਾ ਬਜਟ ਹੈ ਲੋਕਾਂ ਦੇ ਭਲੇ ਦਾ ਬਜਟ ਹੈ ।

[ ਸ਼੍ਰੀ ਹੰਸਰਾਜ ਜੋਸਨ ]

ਇਸ ਵਿਚ ਵਿਕੇਂਦਰੀਕਰਨ ਬਾਰੇ ਜਿਹੜੀ ਗਲ ਕੀਤੀ ਗਈ ਹੈ ਇਹ ਬਹੁਤ ਅੱਛਾ ਕੰਮ ਕੀਤਾ ਗਿਆ ਹੈ ਜਿਹੜਾ ਪਲਾਨਿੰਗ ਬੋਰਡ ਦਾ ਇਕੱਠ ਹੈ ਇਸ ਨੂੰ ਬਲਾਕ ਲੇਵਲ ਤੇ ਲੇ ਜਾਕੇ ਪਿੰਡਾਂ ਨੂੰ ਸ਼ਾਮਲ ਕੀਤਾ ਗਿਆ ਹੈ ਔਰ ਉਨ੍ਹਾਂ ਦਾ ਪੈਸਾ ਉਨ੍ਹਾਂ ਵਿਚ ਹੀ ਵੰਡਣਾ ਹੈ, ਇਹ ਬੜੀ ਚੰਗੀ ਗੱਲ ਹੈ । ਅਸੀਂ ਇਸ ਦੀ ਸ਼ਲਾਘਾ ਕਰਦੇ ਹਾਂ ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਾਂਗਾ ਕਿ ਜਿਸ ਤਰ੍ਹਾਂ ਮਨਿਸਟਰ ਡਿਸਟ੍ਰਿਕਟ ਵਿਚ ਜਾਕੇ ਮੀਟਿੰਗ ਕਰਦੇ ਹਨ ਔਰ ਲੋਕਾਂ ਦੀਆਂ ਤਕਲੀਫ਼ਾਂ ਸੁਣਦੇ ਹਨ ਜੇ ਇਸ ਤਰ੍ਹਾਂ ਹੀ ਬਲਾਕ ਲੈਵਲ ਤੇ ਲੋਕਾਂ ਦੀਆਂ ਸ਼ਿਕਾਇਤਾਂ ਸੁਣਨ ਲਈ ਇਕ ਕਮੇਟੀ ਬਣਾਈ ਜਾਵੇ ਜਿਸ ਕਮੇਟੀ ਦਾ ਚੇਅਰਮੈਨ ਉਸ ਹਲਕੇ ਦਾ ਐਮ. ਐਲ. ਏ. ਹੋਵੇ ਔਰ ਬੀ. ਡੀ. ਓ. ਸੈਕਟਰੀ ਹੋਵੇ ਤਾਂ ਇਸ ਨਾਲ ਹੋਰ ਚੰਗੀਆਂ ਸਕੀਮਾਂ ਬਣ ਕੇ ਗੌਰਮਿੰਟ ਦੇ ਸਾਹਮਣੇ ਆ ਸਕਦੀਆਂ ਹਨ । ਇਹ ਮੇਰਾ ਸੁਝਾਵ ਹੈ । ਇਸ ਤੇ ਵਿਚਾਰ ਕਰ ਲੈਣਾ ਚਾਹੀਦਾ ਹੈ ।

ਇਹ ਠੀਕ ਹੈ ਸਿੰਚਾਈ ਦੇ ਬਾਰੇ ਕਾਫੀ ਵਿਵਸਥਾ ਕੀਤੀ ਗਈ ਹੈ । ਪਰ ਸਾਡੇ ਜ਼ਿਲ੍ਹੇ ਫਿਰੋਜਪੁਰ ਵਿਚ ਕੋਈ ਵੀ ਨਹਿਰ ਨਹੀਂ ਬਣਾਈ ਗਈ । ਪਿਛੇ ਸਾਡੇ ਹਲਕੇ ਵਿਚ ਇਕ ਨਹਿਰ ਪੱਕੀ ਕਰਨ ਦਾ ਹੁਕਮ ਦਿੱਤਾ ਗਿਆ ਸੀ ਪਰ ਹੁਣ ਗੌਰਮਿੰਟ ਨੇ ਉਸ ਲਈ ਸਟੇਅ ਜਾਰੀ ਕਰ ਦਿੱਤੀ ਹੈ । ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਸ ਨਹਿਰ ਨੂੰ ਪੱਕਾ ਕਰਨ ਲਈ ਇਸ ਬਜਟ ਵਿਚ ਪੈਸਾ ਰਖਿਆ ਜਾਵੇ ਔਰ ਇਹ ਜਿਹੜੀ ਨਹਿਰ ਹੈ, ਇਸ ਤੇ 100 ਪਿੰਡਾਂ ਦਾ ਜੀਵਨ ਨਿਰਭਰ ਕਰਦਾ ਹੈ, ਇਸ ਨੂੰ ਪੱਕਾ ਕੀਤਾ ਜਾਵੇ ਤਾਂਕਿ ਉਨਾਂ ਪਿੰਡਾਂ ਦੇ ਲੋਕ ਸੁਖ ਦਾ ਸਾਹ ਲੈ ਸਕਣ ।

ਇਸ ਤੋਂ ਬਾਅਦ ਮੈਂ ਬਿਜਲੀ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਕਲ੍ਹ ਇਥੇ ਇਹ ਐਲਾਨ ਕੀਤਾ ਗਿਆ ਹੈ ਕਿ 25 ਹਜ਼ਾਰ ਟਿਊਬਵੈਲਜ਼ ਕੁਨੈਕਸ਼ਨਜ਼ ਦਿੱਤੇ ਜਾਣਗੇ । ਇਸ ਸਬੰਧ ਵਿਚ ਮੈਂ ਬੇਨਤੀ ਕਰਦਾ ਹਾਂ ਕਿ ਇਹ ਜਿਹੜੇ ਕੁਨੈਕਸ਼ਨਜ਼ ਦਿੱਤੇ ਜਾਣੇ ਹਨ, ਇਹ ਬਹੁਤ ਥੋੜ੍ਹੇ ਹਨ । ਤੁਸੀਂ ਆਪ ਅੰਦਾਜ਼ਾ ਲਗਾਓ ਕਿ ਸਾਡੇ ਪੰਜਾਬ ਵਿਚ ਸਾਢੇ 12 ਹਜ਼ਾਰ ਤਾਂ ਪਿੰਡ ਹਨ, ਇਸ ਮੁਤਾਬਕ ਹਰ ਪਿੰਡ ਨੂੰ 2 ਕੁਨੈਕਸ਼ਨਜ਼ ਹੀ ਹਿੱਸੇ ਆਉਂਦੇ ਹਨ । ਮੈਂ ਬੇਨਤੀ ਕਰਾਂਗਾ ਕਿ ਇਹ ਜਿਹੜੇ ਕੁਨੈਕਸ਼ਨਜ਼ ਐਗਰੀਕਲਚਰ ਲਈ ਦਿੱਤੇ ਜਾਣੇ ਹਨ ਇਹ ਘੱਟੋ ਘੱਟ 50 ਹਜ਼ਾਰ ਕਰ ਦੇਣੇ ਚਾਹੀਦੇ ਹਨ ਤਾਕਿ ਲੋਕਾਂ ਨੂੰ ਕੁਨੈਕਸ਼ਨਜ਼ ਮਿਲ ਸਕਣ ਔਰ ਉਹ ਟਿਊਬਵੈਲ ਲਾ ਸਕਣ । ਇਸ ਦੇ ਨਾਲ ਹੀ ਮੈਂ ਇਹ ਵੀ ਬੇਨਤੀ ਕਰਾਂਗਾ ਕਿ ਇਸ ਸਬੰਧ ਵਿਚ ਇਹੋ ਜਿਹਾ ਕਰਾਈਟੇਰੀਆ ਬਣਾਇਆ ਜਾਣਾ ਚਾਹੀਦਾ ਹੈ ਜਿਸ ਨਾਲ ਜਿਹੜੇ ਇਲਾਕਿਆਂ ਵਿਚ ਨਹਿਰੀ ਪਾਣੀ ਦੀ ਘਾਟ ਹੈ ਉਥੇ ਟਿਊਬਵੈਲ ਕੁਨੈਕਸ਼ਨਜ਼ ਜ਼ਿਆਦਾ ਦਿੱਤੇ ਜਾਣ ।

ਇਸ ਦੇ ਨਾਲ ਹੀ ਜ਼ਿਲ੍ਹਿਆਂ ਦੀ ਗੱਲ ਆਈ ਹੈ । ਇਥੇ ਸੀ. ਐਮ. ਸਾਹਿਬ ਨੇ ਦੋ ਨਵੇਂ ਜ਼ਿਲ੍ਹਿਆਂ ਦਾ ਐਲਾਨ ਕੀਤਾ ਹੈ । ਇਹ ਬਹੁਤ ਅੱਛੀ ਗੱਲ ਹੈ । ਪਰ ਇਸ ਦੇ ਨਾਲ ਹੀ ਮੈਂ ਤੁਹਾਡੇ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਫਾਜ਼ਲਿਕਾ ਔਰ ਅਬੋਹਰ ਨੂੰ ਵੀ ਜ਼ਿਲ੍ਹਾ ਬਣਾਇਆ ਜਾਣਾ ਚਾਹੀਦਾ ਹੈ ਔਰ ਮੇਰੀ ਕਾਂਸਟੀਚੁਐਂਸੀ ਨੂੰ ਸਬ ਡਵੀਜ਼ਨ ਬਣਾਇਆ ਜਾਣਾ ਚਾਹੀਦਾ ਹੈ ।

ਦਿਹਾਤੀ ਵਿਕਾਸ ਬਾਰੇ ਕਾਫੀ ਪੈਸਾ ਰਖਿਆ ਗਿਆ ਹੈ, ਅਸੀਂ ਇਸ ਦੀ ਸ਼ਲਾਘਾ ਕਰਦੇ ਹਾਂ। ਇਸ ਸਕੀਮ ਦੁਆਰਾ 5,100 ਪਿੰਡਾਂ ਨੂੰ ਪੱਕਾ ਕਰਨ ਦੀ ਗਲ ਕਹੀ ਗਈ ਹੈ, ਇਸ ਸਬੰਧ ਵਿਚ ਮੈਂ ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ ਨਾਲ ਇਹ ਵੀ ਵੇਖਿਆ ਜਾਵੇ ਕਿ ਜਿਨ੍ਹਾਂ ਪਿੰਡਾਂ ਵਿਚ ਸਰਕਾਰੀ ਗਰਾਂਟ ਮਿਲਣੀ ਬੰਦ ਹੋ ਗਈ ਹੈ ਉਨ੍ਹਾਂ ਦੀ ਬਹੁਤ ਮਾੜੀ ਹਾਲਤ ਹੈ। ਉਨ੍ਹਾਂ ਪਿੰਡਾਂ ਵਿਚ ਜਲਦੀ ਗਰਾਂਟ ਦਿੱਤੀ ਜਾਣੀ ਚਾਹੀਦੀ ਹੈ ਤਾਂਕਿ ਉਹ ਪਿੰਡ ਦੀਆਂ ਪੰਚਾਇਤਾਂ ਆਪਣਾ ਕੰਮ ਕਾਰ ਕਰ ਸਕਣ। ਕਿਉਂਕਿ ਉਹ ਇੱਕ ਵਾਂ ਗਰਾਂਟ ਨਹੀਂ ਲੈ ਸਕੇ ਇਸ ਲਈ ਪਹਿਲ ਦੇ ਆਧਾਰ ਤੇ ਗਰਾਂਟ ਦਿੱਤੀ ਜਾਵੇ। ਬਜਟ ਵਿਚ ਇਸ ਵਾਸਤੇ 64 ਕਰੋੜ ਰੁਪਿਆ ਰਖਿਆ ਗਿਆ ਹੈ। ਅਬੋਹਰ ਤੋਂ ਲੈ ਕੇ ਫਿਰੋਜ਼ਪੁਰ ਤਕ 90 ਕਿਲੋਮੀਟਰ ਤਕ ਕੋਈ ਫੈਕਟਰੀ ਨਹੀਂ ਆਉਂਦੀ। ਸਾਡਾ ਇਲਾਕਾ ਬੈਕਵਰਡ ਹੈ ਅਤੇ ਗਰੀਬ ਲੋਕ ਹਨ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਸਾਡੇ ਇਲਾਕੇ ਵਿਚ ਕੋਈ ਫੈਕਟਰੀ ਲਗਾਈ ਜਾਵੇ। ਇਸ ਨਾਲ ਗਰੀਬ ਲੋਕਾਂ ਨੂੰ ਰੋਜ਼ਗਾਰ ਮਿਲੇਗਾ। ਇਹੋ ਜਿਹੀ ਫੈਕਟਰੀ ਲਗਾਈ ਜਾਵੇ ਜਿਸ ਨਾਲ ਗਰੀਬ ਲੋਕਾਂ ਨੂੰ ਫਾਇਦਾ ਹੋਵੇ। ਸੜਕਾਂ ਦੇ ਲਈ ਵੀ ਕਾਫੀ ਫੰਡ ਰੱਖੇ ਗਏ ਹਨ। ਸੜਕਾਂ ਦੇ ਬਾਰੇ ਵਿਚ ਵੀ ਕਾਫੀ ਕੁਝ ਕਿਹਾ ਗਿਆ ਹੈ। ਮੈਂ ਬੇਨਤੀ ਕਰਾਂਗਾ ਕਿ ਜਦੋਂ ਸਰਦਾਰ ਦਰਬਾਰਾ ਸਿੰਘ ਜੀ ਦੀ ਪਿਛਲੀ ਸਰਕਾਰ ਆਈ ਸੀ ਤਾਂ ਕਾਫੀ ਸੜਕਾਂ ਬਣਨ ਵਾਲੀਆਂ ਪਈਆਂ ਸਨ। ਇੱਟਾਂ, ਪੱਥਰ ਅਤੇ ਬੱਜਰੀ ਵਗੈਰਾ ਸੁੱਟੀ ਪਈ ਸੀ। ਜਦੋਂ ਅਸੀਂ ਅਫਸਰ ਸਾਹਿਬਾਨ ਕੋਲ ਜਾਂਦੇ ਹਾਂ ਤਾਂ ਅਗੋਂ ਉਹ ਕਹਿ ਦਿੰਦੇ ਹਨ ਕਿ ਇਹ ਕੰਮ ਸਾਡੀ ਮਾਰਕਿਟ ਕਮੇਟੀ ਕੋਲ ਨਹੀਂ ਹੈ। ਬੀ. ਐਂਡ. ਆਰ. ਵਾਲੇ ਕਹਿ ਦਿੰਦੇ ਹਨ ਕਿ ਇਹ ਕੰਮ ਸਾਡੇ ਕੋਲ ਨਹੀਂ ਹੈ। ਇਨ੍ਹਾਂ ਸੜਕਾਂ ਬਾਰੇ ਮੈਂ ਬੇਨਤੀ ਕਰਾਂਗਾ ਕਿ ਜਲਦੀ ਹੀ ਕੋਈ ਫੈਸਲਾ ਕੀਤਾ ਜਾਵੇ ਤਾਂਕਿ ਇਹ ਸੜਕਾਂ ਕੰਪਲੀਟ ਹੋ ਸਕਣ। ਜੋ ਪੱਥਰ ਅਤੇ ਲੁਕ ਵਗੈਰਾ ਪਿਆ ਹੈ, ਉਸਦਾ ਪ੍ਰਬੰਧ ਕੀਤਾ ਜਾਵੇ। ਬਜਟ ਵਿਚ ਸਪੀਕਰ ਸਾਹਿਬ ਇਹ ਕਿਹਾ ਗਿਆ ਹੈ ਕਿ ਪੰਜਾਬ ਵਿਚ 20 ਪਿੰਡ ਸਿਰਫ ਇਹੋ ਜਿਹੇ ਹਨ, ਜਿਥੇ ਕਿ ਰੋਡਜ਼ ਨਹੀਂ ਹਨ ਔਰ ਮੇਰੇ ਇਲਾਕੇ ਵਿਚ 10 ਪਿੰਡ ਅਜਿਹੇ ਹਨ ਜਿਥੇ ਕਿ ਰੋਡਜ਼ ਨਹੀਂ ਹੈ। ਇਹ ਇਲਾਕਾ ਸਤਲੁਜ ਦਰਿਆ ਵਿਚੋਂ ਲੰਘਦਾ ਹੈ। 10 ਪਿੰਡ ਅਜਿਹੇ ਹਨ ਜਿਥੇ ਕਿ ਸੜਕ ਵੀ ਨਹੀਂ ਬਣੀ ਹੋਈ। ਮੈਂ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਸੜਕਾਂ ਨੂੰ ਬਣਾਇਆ ਜਾਵੇ। ਜਿਥੇ ਸੜਕਾਂ ਨਹੀਂ ਬਣੀਆਂ, ਉਥੇ ਪਹਿਲ ਦੇ ਆਧਾਰ ਤੇ ਸੜਕਾਂ ਬਣਵਾਈਆਂ ਜਾਣ। ਇਹ ਸੜਕਾਂ ਚਾਹੇ ਮਾਰਕਿਟ ਕਮੇਟੀ ਦੇ ਥਰੂ ਬਣਾਈਆਂ ਜਾਣ ਔਰ ਚਾਹੇ ਕਿਸੇ ਹੋਰ ਅਦਾਰੇ ਰਾਹੀਂ ਬਣਵਾਈਆਂ ਜਾਣ। ਇਹ ਸੜਕਾਂ ਜ਼ਰੂਰ ਬਣਵਾਈਆਂ ਜਾਣ। ਟਰਾਂਸਪੋਰਟ ਦੇ ਬਾਰੇ ਵੀ ਕਿਹਾ ਗਿਆ ਹੈ ਕਿ 1100 ਬੱਸਾਂ ਨਵੀਆਂ ਖਰੀਦਣ ਦਾ ਪਰੋਗਰਾਮ ਬਣਾਇਆ ਗਿਆ ਹੈ। ਇਹ ਇੱਕ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਪੰਜਾਬ ਰੋਡਵੇਜ਼ ਦੀਆਂ ਬੱਸਾਂ ਦੀ ਹਾਲਤ ਖਸਤਾ ਹੈ। ਨਵੀਆਂ ਬੱਸਾਂ ਖਰੀਦਣ ਨਾਲ ਲੋਕਾਂ ਨੂੰ ਰੋਜ਼ਗਾਰ ਮਿਲੇਗਾ। ਸਪੀਕਰ ਸਾਹਿਬ, ਟੈਕਨੀਕਲ ਸਿਖਿਆ ਬਾਰੇ ਵੀ ਬਜਟ ਵਿਚ ਵਿਵਸਥਾ ਕੀਤੀ ਗਈ ਹੈ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਸਾਡੇ ਇਲਾਕੇ ਵਿਚ ਕੋਈ ਟੈਕਨੀਕਲ ਕਾਲਜ ਨਹੀਂ ਹੈ ਉਥੇ ਕੋਈ ਟੈਕਨੀਕਲ ਕਾਲਜ਼ ਖੋਲ੍ਹਿਆ ਜਾਵੇ। ਮੁੰਡੇ ਬੀ. ਏ. ਜਾਂ ਐਮ. ਏ. ਕਰੀ

[ਸ਼੍ਰੀ ਹੰਸ ਰਾਜ ਜੋਸਨ]

ਜਾਂਦੇ ਹਨ ਜਿਸ ਨਾਲ ਸਰਕਾਰ ਉਨ੍ਹਾਂ ਨੂੰ ਕਲਰਕ ਵੀ ਨਹੀਂ ਰਖਦੀ। ਇਸ ਨਾਲ ਸਾਡੇ ਇਲਾਕੇ ਵਿਚ ਬੇਰੁਜ਼ਗਾਰੀ ਵੱਧਦੀ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਕੋਈ ਟੈਕਨੀਕਲ ਕਾਲਿਜ ਖੋਲ੍ਹਿਆ ਜਾਵੇ ਤਾਂਕਿ ਸਟੂਡੈਂਟਸ ਟੈਕਨੀਕਲ ਸਿਖਿਆ ਲੈ ਕੇ ਆਪਣਾ ਕੰਮ ਆਪ ਕਰ ਸਕਣ। ਰਾਹਤ ਤੇ ਮੁੜ ਵਸੇਬਾ ਬਾਰੇ ਅਪਾਹਜ ਹੋਏ ਵਿਅਕਤੀਆਂ ਲਈ 50,000 ਰੁਪਏ ਤੋਂ ਇੱਕ ਲੱਖ ਰੁਪਿਆ ਕਰ ਦਿੱਤਾ ਗਿਆ ਹੈ। 50,000 ਰੁਪਏ ਨਾਲ ਕੁਝ ਨਹੀਂ ਸੀ ਬਣਦਾ। ਇਹ ਇਕ ਬਹੁਤ ਹੀ ਅੱਛਾ ਕਦਮ ਚਕਿਆ ਗਿਆ ਹੈ। ਮੈਂ ਇਸ ਗੱਲ ਦੀ ਸ਼ਲਾਘਾ ਕਰਦਾ ਹਾਂ। (ਥੰਪਿੰਗ) ਬੁਢਾਪਾ ਪੈਨਸ਼ਨ 100 ਰੁਪਏ ਮਹੀਨੇ ਤੋਂ 150/- ਰੁਪਏ ਮਹੀਨਾ ਕਰ ਦਿਤੀ ਗਈ ਹੈ। ਵਿਧਵਾਵਾਂ ਲਈ ਵੀ 150/- ਰੁਪਿਆ ਕਰ ਦਿਤਾ ਗਿਆ ਹੈ। ਇਹ ਸਾਡੀ ਸਰਕਾਰ ਨੇ ਬੜਾ ਅੱਛਾ ਕਦਮ ਚੁਕਿਆ ਹੈ। ਬੁਢਾਪਾ ਪੈਨਸ਼ਨ ਦੀ ਉਮਰ 70 ਸਾਲ ਦੀ ਕੀਤੀ ਗਈ ਹੈ। ਪਹਿਲੇ ਬੰਦੇ ਤਾਂ 70 ਸਾਲ ਦੀ ਉਮਰ ਵਿਚ ਫਿਰਦੇ ਹਨ। ਪਰ ਆਉਣ ਵਾਲੇ ਸਮੇਂ ਵਿਚ ਵਿਰਲਾ ਹੀ ਕੋਈ 70 ਸਾਲ ਦੀ ਉਮਰ ਤੋਂ ਵੱਧ ਮਿਲੇਗਾ। ਇਹ ਉਮਰ ਸਰਕਾਰ ਨੂੰ ਘਟਾ ਕੇ ਮਰਦਾਂ ਲਈ 60 ਸਾਲ ਕਰ ਦੇਣੀ ਚਾਹੀਦੀ ਹੈ ਔਰ ਲੇਡੀਜ਼ ਲਈ 55 ਸਾਲ ਕਰ ਦੇਣੀ ਚਾਹੀਦੀ ਹੈ। ਇਸ ਚੀਜ਼ ਤੇ ਜ਼ਰੂਰ ਵਿਚਾਰ ਕੀਤਾ ਜਾਵੇ। ਫਿਰੋਜ਼ਪੁਰ ਡਿਸਟ੍ਰਿਕਟ ਵਿਚ ਸੈਂਟਰ ਗੌਰਮਿੰਟ ਦੀ ਅਤੇ ਪੰਜਾਬ ਗੌਰਮਿੰਟ ਦੀ ਜ਼ਮੀਨ ਪਈ ਹੈ। ਲੋਕਾਂ ਕੋਲ 2, 2 ਅਤੇ 4, 4 ਕਿੱਲੇ ਜ਼ਮੀਨ ਹੈ ਅਤੇ ਉਨ੍ਹਾਂ ਦਾ ਕੋਈ ਹੋਰ ਸਾਧਨ ਨਹੀਂ ਹੈ। ਉਨ੍ਹਾਂ ਗਰੀਬ ਲੋਕਾਂ ਨੂੰ ਘਰੋਂ ਬੇਘਰ ਕੀਤਾ ਜਾ ਰਿਹਾ ਹੈ। ਜਿਹੜੇ ਡੀ. ਸੀ. ਸਾਹਿਬ ਜ਼ਿਲ੍ਹੇ ਦੇ ਹਨ, ਉਹ ਉਨ੍ਹਾਂ ਦੀਆਂ ਜ਼ਮੀਨਾਂ ਨੂੰ ਨਿਲਾਮ ਕਰ ਰਹੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਹੀ ਵਸਾਇਆ ਜਾਵੇ। ਨਾਰਮਲ ਰੇਟ ਫਿਕਸ ਕਰਕੇ ਉਹ ਜ਼ਮੀਨ ਉਨ੍ਹਾਂ ਲੋਕਾਂ ਨੂੰ ਹੀ ਦਿੱਤੀ ਜਾਵੇ ਜਿਹੜੇ ਉਥੋਂ ਰੋਟੀ ਖਾ ਰਹੇ ਹਨ, ਜਿਨ੍ਹਾਂ ਦਾ ਉਥੇ ਵਸੇਬਾ ਚਲਿਆ ਆ ਰਿਹਾ ਹੈ। ਸਪੀਕਰ ਸਾਹਿਬ, ਬਜਟ ਵਿੱਚ ਬਿਜਲੀ ਬਾਰੇ ਕਾਫੀ ਵਿਸਥਾਰ ਨਾਲ ਕਿਹਾ ਗਿਆ ਹੈ। ਸਾਡੇ ਏਰੀਏ ਜਲਾਲਾਬਾਦ ਵਿੱਚ 132 ਕੇ. ਵੀ. ਸਬ-ਸਟੇਸ਼ਨ ਹੈ ਉਥੋਂ ਸਾਨੂੰ ਬਿਜਲੀ ਸਪਲਾਈ ਹੁੰਦੀ ਹੈ। ਗਰਮੀਆਂ ਵਿੱਚ 24 ਘੰਟੇ ਪੰਜਾਬ ਵਿੱਚ ਬਿਜਲੀ ਹੁੰਦੀ ਹੈ ਪਰ ਸਾਨੂੰ ਉਥੇ 6-7 ਘੰਟੇ ਦੀ ਸਪਲਾਈ ਮਿਲਦੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ 132 ਕੇ. ਵੀ. ਸਬ-ਸਟੇਸ਼ਨ ਨੂੰ 220 ਕੇ. ਵੀ. ਕੀਤਾ ਜਾਵੇ। ਉਥੇ ਕਿਸੇ ਵੀ ਪਿੰਡ ਵਿੱਚ 33 ਕੇ. ਵੀ. ਸਬ-ਸਟੇਸ਼ਨ ਨਹੀਂ ਹੈ। ਇਸ ਵੱਲ ਵੀ ਧਿਆਨ ਦਿੱਤਾ ਜਾਵੇ ਅਤੇ ਬਜਟ ਨੂੰ ਇਨ੍ਹਾਂ ਕੰਮਾਂ ਵੱਲ ਜ਼ਿਆਦਾ ਲਾਇਆ ਜਾਵੇ। ਜਿਥੋਂ ਅੱਗੇ ਡਿਵੈਲਪਮੈਂਟ ਹੋਣ ਵਾਲੀ ਹੈ। ਵੱਧ ਤੋਂ ਵੱਧ ਬਿਜਲੀ ਘਰ ਬਣਾਏ ਜਾਣ।

ਸਪੀਕਰ ਸਾਹਿਬ, ਬਜਟ ਵਿੱਚ ਐਜੂਕੇਸ਼ਨ ਬਾਰੇ ਕਾਫੀ ਵਿਵਸਥਾ ਰਖੀ ਹੈ। ਮੈਂ ਬੇਨਤੀ ਕਰਾਂਗਾ ਕਿ ਸਾਡਾ ਇਲਾਕਾ ਇਹੋ ਜਿਹਾ ਹੈ ਜਿਥੇ 15-15 ਕਿਲੋਮੀਟਰ ਤੱਕ ਕੋਈ ਹਾਈ ਸਕੂਲ ਹੀ ਨਹੀਂ ਮਿਲਦਾ। ਉਥੇ ਨਵੇਂ ਸਕੂਲ ਖੋਲ੍ਹੇ ਜਾਣ। ਜਿਵੇਂ ਦੂਜੇ ਇਲਾਕਿਆਂ ਵਿੱਚ, ਦੂਜੀਆਂ ਕਾਂਸਟੀਚੂਐਂਸੀਆਂ ਵਿੱਚ, ਜ਼ਿਲ੍ਹਿਆਂ ਵਿੱਚ ਜਿੰਨੇ ਸਕੂਲ ਹਨ, ਉਤਨੇ ਸਾਡੇ ਇਲਾਕੇ ਵਿੱਚ ਵੀ ਖੋਲ੍ਹੇ ਜਾਣ ਤਾਂਕਿ ਇਸ ਬੈਕਵਰਡ ਏਰੀਏ ਦੇ ਗਰੀਬ ਲੋਕਾਂ ਦੇ ਬੱਚੇ ਵੀ ਪੜ੍ਹ ਸਕਣ।

ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਜਲਾਲਾਬਾਦ ਇਕ ਛੋਟਾ ਅਤੇ ਖੂਬਸੂਰਤ ਸ਼ਹਿਰ ਹੈ। ਪਰ ਉਥੋਂ ਦੀ ਕਮੇਟੀ ਦੀ ਆਮਦਨ ਬਹੁਤ ਘੱਟ ਹੈ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਸ਼ਹਿਰ ਨੂੰ ਵੀ ਅਰਬਨ ਡਿਵੈਲਪਮੈਂਟ ਸਕੀਮ ਦੇ ਤਹਿਤ ਅਗਲੇ ਸਾਲ ਲਿਆਂਦਾ ਜਾਵੇ ਤਾਂਕਿ ਸਾਡੇ ਸ਼ਹਿਰ ਦੀ ਵੀ ਤਰੱਕੀ ਹੋ ਸਕੇ। ਅੰਤ ਵਿੱਚ ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਦੀ ਬਹਿਸ ਵਿੱਚ ਬੋਲਣ ਦੀ ਇਜ਼ਾਜ਼ਤ ਦਿੱਤੀ ਔਰ ਨਾਲ ਹੀ ਮੈਂ ਇਸ ਬਜਟ ਦੀ ਪੁਰਜ਼ੋਰ ਹਮਾਇਤ ਕਰਦਾ ਹਾਂ। ਜੈ ਹਿੰਦ।

**Mr. Speaker** : The House stands adjourned till 9.00 A.M. on Wednesday, the 1st April, 1992.

| *1.08 ਵਜੇ ਬਾਅਦ ਦੁਪਹਿਰ | (ਇਸ ਉਪਰੰਤ ਸਦਨ ਬੁੱਧਵਾਰ, 1 ਅਪ੍ਰੈਲ 1992 ਦੇ 9.00 ਵਜੇ ਸਵੇਰ ਤਕ ਸਥਗਿਤ* ਹੋ ਗਿਆ।) |
|---|---|

3115—10-8-92—305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ।

12

# PUNJAB VIDHAN SABHA
# DEBATES

*1st April, 1992*

Vol. I-No. 12

## OFFICIAL REPORT

CONTENTS

*Wednesday, the 1st April, 1992*




**Punjab Vidhan Sabha Secretariat, Chandigarh.**

Price : Rs.

# PUNJAB VIDHAN SABHA

*Wednesday, the 1st April, 1992*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 9.00 A.M. Mr. Speaker (Sardar Harcharan Singh Ajnala) in the Chair.*

---

## STARRED QUESTIONS AND ANSWERS

### ਜ਼ਿਲ੍ਹਾ ਫਿਰੋਜ਼ਪੁਰ ਦੀ ਫਾਜ਼ਿਲਕਾ ਸਬ-ਡਵੀਜ਼ਨ ਵਿਚ ਕਿਸਾਨਾਂ ਨੂੰ ਮੁਆਵਜ਼ੇ ਦੀ ਅਦਾਇਗੀ

***57. ਸ਼੍ਰੀ ਹੰਸ ਰਾਜ ਜੋਸਨ :** ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਉਨ੍ਹਾਂ ਕਿਸਾਨਾਂ ਨੂੰ ਹੁਣ ਤਕ ਮੁਆਵਜ਼ਾ ਨਾ ਦਿੱਤੇ ਜਾਣ ਦੇ ਕੀ ਕਾਰਣ ਹਨ ਜਿਨ੍ਹਾਂ ਦੀਆਂ ਜ਼ਮੀਨਾਂ ਜ਼ਿਲ੍ਹਾ ਫ਼ਿਰੋਜ਼ਪੁਰ ਦੀ ਫ਼ਾਜ਼ਿਲਕਾ ਸਬ-ਡਵੀਜ਼ਨ ਦੇ ਪਿੰਡਾਂ ਜੰਡਵਾਲਾ ਅਤੇ ਖੂਈ ਖੇੜਾ ਵਿਚ ਸੇਮ ਰੋਕਣ ਲਈ ਡਰੇਨਾਂ ਪੁਟਣ ਵਾਸਤੇ ਪ੍ਰਾਪਤ ਕੀਤੀਆਂ ਗਈਆਂ ਸਨ ?

**Sardar Harcharan Singh Brar:** The payment to the landowners for acquisition of 20 acres of land of village Jandwala for Jandwala Drain has not so for been made because the Land Acquisition Officer, Patiala has not announced the award for compensation of land as yet.

As regards the balance payment of compensation of land in respect of Khui Khera village, an amount of Rs. 14,757.40 pertaining to Shamlat land has since been paid to Shri Ram Kishan, Sarpanch of this village on 20th August, 1991. Regarding amount of Rs. 2,904.25 pertaining to the land having joint ownership, it stands deposited with the Land Acquisition Officer, Patiala but the concerned share holders have not yet preferred their claims in respect of their individual shares.

**ਸ਼੍ਰੀ ਹੰਸ ਰਾਜ ਜੋਸਨ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਜੰਡਵਾਲਾ ਦੀ ਜੋ ਸੇਮ ਨਾਲੀ ਹੈ, ਉਸ ਦਾ ਐਵਾਰਡ ਭੋਂ ਪ੍ਰਾਪਤੀ ਅਫ਼ਸਰ ਨੇ ਅਜੇ ਨਹੀਂ ਸੁਣਾਇਆ। ਮੈਂ ਤੁਹਾਡੀ ਇਜਾਜ਼ਤ ਨਾਲ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੀ ਦੇਰ ਤੱਕ ਇਸ ਕੇਸ ਦੀ ਸੁਣਵਾਈ ਹੋ ਜਾਵੇਗੀ ਔਰ ਕਦੋਂ ਤੱਕ ਜ਼ਿਮੀਦਾਰਾਂ ਨੂੰ ਪੈਸਾ ਪ੍ਰਾਪਤ ਹੋ ਜਾਵੇਗਾ ?

**ਮੰਤਰੀ :** ਮਿਤੀ 4 ਜੂਨ, 1992 ਤੋਂ ਪਹਿਲਾਂ ਪਹਿਲਾਂ ਐਵਾਰਡ ਪ੍ਰਾਪਤ ਹੋ ਜਾਵੇਗਾ। (ਥੰਪਿੰਗ)।

**ਸ੍ਰੀ ਹੰਸ ਰਾਜ ਜੋਸਨ :** ਸਪੀਕਰ ਸਾਹਿਬ, ਇਹ ਜ਼ਮੀਨਾਂ ਅੱਜ ਤੋਂ 20 ਸਾਲ ਪਹਿਲਾਂ ਗੌਰਮਿੰਟ ਨੇ ਐਕਵਾਇਰ ਕੀਤੀਆਂ ਸਨ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਜ਼ਮੀਨਾਂ ਦਾ ਰੇਟ ਜ਼ਿਮੀਂਦਾਰਾਂ ਨੂੰ ਉਸ ਵੇਲੇ ਦਾ ਮਿਲੇਗਾ, ਪਹਿਲਾਂ ਵਾਲਾ ਮਿਲੇਗਾ ਜਾਂ ਅੱਜ ਕੱਲ ਜੋ ਰੇਟ ਚਲ ਰਿਹਾ ਹੈ, ਉਸ ਦੀ ਦਰ ਨਾਲ ਮਿਲੇਗਾ ?

**ਮੰਤਰੀ :** ਸਪੀਕਰ ਸਾਹਿਬ, ਜਿਥੋਂ ਤੱਲੂ ਰੇਟ ਦਾ ਤੁਅੱਲਕ ਹੈ, ਉਹ ਤਾਂ ਲੈਂਡ ਐਕੂਜ਼ੀਸ਼ਨ ਅਫ਼ਸਰ ਨੇ ਡਿਟਰਮਿਨ ਕਰਨਾ ਹੈ।

---

**ਸਰਹੱਦੀ ਖੇਤਰ ਰੁਜ਼ਗਾਰ ਸਕੀਮ ਅਧੀਨ ਅਧਿਆਪਕਾਂ ਦੀ ਨਿਯੁਕਤੀ ਵਿੱਚ ਬੇਕਾਇਦਗੀਆਂ**

*117. **ਸ਼੍ਰੀਮਤੀ ਵਿਮਲਾ ਡਾਂਗ :** ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ 1991 ਦੀ ਪਹਿਲੀ ਤਿਮਾਹੀ ਦੇ ਦੌਰਾਨ ਸਰਕਾਰ ਨੂੰ ਜ਼ਿਲ੍ਹਾ ਅੰਮ੍ਰਿਤਸਰ ਵਿਚ ਸਰਹੱਦੀ ਖੇਤਰ ਰੁਜ਼ਗਾਰ ਸਕੀਮ ਅਧੀਨ ਅਧਿਆਪਕਾਂ, ਜਿਨ੍ਹਾਂ ਦੀ ਸਤੰਬਰ/ਅਕਤੂਬਰ, 1990 ਦੇ ਦੌਰਾਨ ਇੰਟਰਵਿਊ ਹੋਈ ਸੀ, ਦੀ ਨਿਯੁਕਤੀ ਵਿਚ ਗੰਭੀਰ ਬੇਕਾਇਦਗੀਆਂ ਸਬੰਧੀ ਕੋਈ ਸ਼ਿਕਾਇਤਾਂ ਮਿਲੀਆਂ ?

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਇਸ ਮਾਮਲੇ ਵਿਚ ਕੋਈ ਪੜਤਾਲ ਕੀਤੀ ਗਈ ? ਜੇਕਰ ਅਜਿਹਾ ਹੈ, ਤਾਂ ਪੜਤਾਲੀਆ ਰਿਪੋਰਟ ਦੀ ਕਾਪੀ ਅਤੇ ਇਸ ਤੇ ਕੀਤੀ ਗਈ ਕਾਰਵਾਈ ਸਦਨ ਦੀ ਮੇਜ਼ ਤੇ ਰਖੀ ਜਾਵੇ ?

**ਸ੍ਰੀ ਹਰਨਾਮ ਦਾਸ ਜੌਹਰ :** (ੳ) ਹਾਂ ਜੀ।

(ਅ) ਹਾਂ ਜੀ। ਪੜਤਾਲ ਕਰਵਾਈ ਗਈ ਅਤੇ ਅਧਿਆਪਕਾਂ ਦੀ ਚੋਣ ਵਿੱਚ ਵਿਭਾਗੀ ਚੋਣ ਕਮੇਟੀ ਵਲੋਂ ਕੀਤੀਆਂ ਬਹੁਤ ਬੇਕਾਇਦਗੀਆਂ ਧਿਆਨ ਵਿਚ ਆਈਆਂ, ਜਿਸ ਦੇ ਚੇਅਰਮੈਨ ਸ੍ਰੀ ਬੀਰਇੰਦਰ ਪਾਲ ਸਿੰਘ ਕਾਹਲੋਂ, ਪੀ.ਸੀ.ਐਸ. ਵਧੀਕ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਸਨ।

ਪੜਤਾਲੀਆਂ ਅਫ਼ਸਰ ਦੀ ਰਿਪੋਰਟ ਕਾਫ਼ੀ ਵਿਸਥਾਰਮਈ ਹੈ, ਜਿਸਨੂੰ ਸਦਨ ਦੀ ਮੇਜ਼ ਤੇ ਰੱਖਣ ਦੀ ਤਿਆਰੀ ਵਿੱਚ ਕਾਫ਼ੀ ਸਮਾਂ

ਲੱਗ ਜਾਵੇਗਾ, ਇਹ ਮਹਿਸੂਸ ਕੀਤਾ ਜਾਂਦਾ ਹੈ ਕਿ ਇਹ ਇਸ ਵਿੱਚ ਆਉਣ ਵਾਲੀ ਮਿਹਨਤ ਦੇ ਅਨੁਕੂਲ ਨਹੀਂ ਹੋਵੇਗੀ। ਪੜਤਾਲ ਰਿਪੋਰਟ ਵਿੱਚ ਜਿਹੜੀਆਂ ਬੇਕਾਇਦਗੀਆਂ ਪਾਈਆਂ ਗਈਆਂ ਹਨ ਉਨ੍ਹਾਂ ਦਾ ਸਾਰ ਅਤੇ ਇਸ ਤੇ ਕੀਤੀ ਗਈ ਕਾਰਵਾਈ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ :—

(1) ਉਮੀਦਵਾਰਾਂ ਦੀ ਚੋਣ ਬਿਨਾਂ ਅਰਜ਼ੀਆਂ ਕੀਤੀ ਗਈ।

(2) ਅਵਾਰਡ ਸੂਚੀ ਵਿੱਚ ਬਿਨੈਕਾਰਾਂ ਦੇ ਨਾਂ ਦਰਸਾਏ ਬਿਨਾਂ ਉਨ੍ਹਾਂ ਦੀ ਚੋਣ ਕੀਤੀ ਗਈ।

(3) ਚੁਣੇ ਗਏ ਉਮੀਦਵਾਰਾਂ ਨੂੰ ਸਰਕਾਰ ਵਲੋਂ ਨਿਰਧਾਰਤ ਕੀਤੇ ਕਰੀਟੇਰੀਏ ਤੋਂ ਵਾਧੂ ਨੰਬਰ ਦੇਣਾ।

(4) ਉਮੀਦਵਾਰਾਂ ਦੀ ਚੋਣ ਉਨ੍ਹਾਂ ਦੇ ਸਰਟੀਫਿਕੇਟ ਅਤੇ ਦੂਜੇ ਦਸਤਾਵੇਜ਼ ਬਿਨੈ-ਪੱਤਰ ਨਾਲ ਨਾ ਲਗਾਉਣਾ।

(5) ਘੱਟ ਨੰਬਰ ਵਾਲੇ ਉਮੀਦਵਾਰਾਂ ਨੂੰ ਚੁਣ ਲੈਣਾ ਅਤੇ ਜ਼ਿਆਦਾ ਨੰਬਰ ਵਾਲਿਆਂ ਨੂੰ ਨਜ਼ਰ ਅੰਦਾਜ਼ ਕਰ ਦੇਣਾ।

(6) ਅਵਾਰਡ ਸ਼ੀਟ ਵਿੱਚ ਨਾਵਾਂ ਨੂੰ ਗਲਤ ਢੰਗ ਨਾਲ ਲਿਖਣਾ।

(7) ਜਾਣ ਬੁਝ ਕੇ ਨੰਬਰਾਂ ਦਾ ਜੋੜ ਗਲਤ ਕਰਨਾ।

(8) ਇਕੋ ਜਿਹੇ ਨੰਬਰ ਹਾਸਲ ਕਰਨ ਵਾਲੇ ਉਮੀਦਵਾਰਾਂ ਵਿਚੋਂ ਕਿਸੇ ਨੂੰ ਚੁਣ ਲੈਣਾ ਅਤੇ ਕਿਸੇ ਨੂੰ ਛੱਡ ਦੇਣਾ।

**ਕੀਤੀ ਕਾਰਵਾਈ**

(1) ਚੋਣ ਕਮੇਟੀ ਭੰਗ ਕਰ ਦਿੱਤੀ ਗਈ।

(2) ਸ੍ਰੀ ਬੀਰਇੰਦਰਪਾਲ ਸਿੰਘ ਕਾਹਲੋਂ, ਪੀ.ਸੀ.ਐਸ. ਵਧੀਕ ਡਿਪਟੀ ਕਮਿਸ਼ਨਰ, ਅੰਮ੍ਰਿਤਸਰ, ਚੇਅਰਮੈਨ ਅਤੇ ਸ੍ਰੀ ਐਲ.ਡੀ. ਹੰਸ, ਪੀ.ਸੀ.ਐਸ. ਐਸ.ਡੀ.ਓ. (ਸਿਵਲ) ਅੰਮ੍ਰਿਤਸਰ, ਮੈਂਬਰ ਅਤੇ ਸ੍ਰੀ ਟੀ.ਐਸ. ਭਾਟੀਆ, ਜ਼ਿਲ੍ਹਾ ਸਿਖਿਆ ਅਫ਼ਸਰ, ਮੈਂਬਰ ਕਨਵੀਨਰ ਮੁਅੱਤਲ ਕਰ ਦਿੱਤੇ ਗਏ ਹਨ। ਮੇਜ਼ਰ ਗੁਰਦਿਆਲ ਸਿੰਘ, ਡਿਪਟੀ ਡਾਇਰੈਕਟਰ, ਜ਼ਿਲ੍ਹਾ ਸੈਨਿਕ ਭਲਾਈ ਬੋਰਡ, ਅੰਮ੍ਰਿਤਸਰ, ਮੈਂਬਰ ਜੋ ਇਸ ਸਮੇਂ ਦੌਰਾਨ ਸੇਵਾ ਨਵਿਰਤ ਹੋ ਚੁੱਕੇ ਹਨ ਨੂੰ ਦੋਸ਼ ਸੂਚੀ ਜਾਰੀ ਕਰ ਦਿੱਤੀ ਗਈ ਹੈ। ਬਾਕੀ ਦੇ ਤਿੰਨ ਮੈਂਬਰਾਂ ਨੂੰ ਵੀ ਦੋਸ਼ ਸੂਚੀ ਜਾਰੀ ਕਰ ਦਿੱਤੀ ਜਾਵੇਗੀ।

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਮਹੋਦਯ ਤੋਂ ਪੁੱਛਣਾ ਚਾਹਾਂਗੀ ਕਿ ਐਪਆਇੰਟਮੈਂਟਸ ਦੇ ਲਈ ਜਿਹੜੀ ਕਮੇਟੀ ਬਣਾਈ ਗਈ ਸੀ ਉਸ ਦੇ ਹੋਰ ਜਿਹੜੇ ਮੈਂਬਰ ਸਨ ਉਨ੍ਹਾਂ ਬਾਰੇ ਐਕਸ਼ਨ ਕਿਉਂ ਨਹੀਂ ਹੋਇਆ ? ਦੂਸਰਾ ਇਹ ਕਿ ਐਪਆਇੰਟਮੈਂਟ ਵੇਲੇ ਡਿਸਟ੍ਰਿਕਟ ਐਜੂਕੇਸ਼ਨ ਅਫ਼ਸਰ (ਪ੍ਰਾਇਮਰੀ) ਮੀਟਿੰਗ ਵਿੱਚ ਬੈਠੇ ਸਨ ਕਿ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਇਹ ਹੀ ਕਮੇਟੀ ਦੇ ਮੈਂਬਰ ਸਨ ਔਰ ਸਾਰਿਆਂ ਦੇ ਖਿਲਾਫ ਐਕਸ਼ਨ ਲਿਆ ਜਾ ਰਿਹਾ ਹੈ । ਜਿੱਥੇ ਤੱਕ ਜ਼ਿਲ੍ਹਾ ਸਿੱਖਿਆ ਅਫ਼ਸਰ (ਪ੍ਰਾਇਮਰੀ) ਦਾ ਸਵਾਲ ਹੈ ਇਸ ਬਾਰੇ ਇਸ ਵੇਲੇ ਮੈਨੂੰ ਜਾਣਕਾਰੀ ਨਹੀਂ, ਪਤਾ ਕਰਕੇ ਦੱਸਿਆ ਜਾ ਸਕਦਾ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਰਿਪੋਰਟ ਵਿੱਚ ਇਹ ਸਪਸ਼ਟ ਲਿਖਿਆ ਹੋਇਆ ਹੈ ਕਿ ਜਿਹੜੇ ਕੈਂਡੀਡੇਟਸ ਡੀਜ਼ਰਵ ਕਰਦੇ ਸਨ, ਜਿਨ੍ਹਾਂ ਦੇ ਨੰਬਰ ਅਧਿਕ ਸਨ ਉਨ੍ਹਾਂ ਨੂੰ ਬਾਈ-ਪਾਸ ਕਰਕੇ ਘੱਟ ਨੰਬਰਾਂ ਵਾਲੇ ਕੈਂਡੀਡੇਟਸ ਰੱਖ ਲਏ ਗਏ । ਇਸ ਤਰ੍ਹਾਂ ਕਰਨ ਨਾਲ ਜਿਨ੍ਹਾਂ ਕੈਂਡੀਡੇਟਸ ਨਾਲ ਬੇਇਨਸਾਫੀ ਹੋਈ ਹੈ, ਲੇਕਿਨ ਉਹ ਡੀਜ਼ਰਵ ਕਰਦੇ ਸਨ, ਉਨ੍ਹਾਂ ਬਾਰੇ ਸਰਕਾਰ ਕੀ ਕਰ ਰਹੀ ਹੈ ?

**ਮੰਤਰੀ** : ਸਤਿਕਾਰਯੋਗ ਸਪੀਕਰ ਸਾਹਿਬ, ਅਸੀਂ ਇਹ ਕੇਸ ਆਪਣੀ ਲਾਅ ਮਨਿਸਟਰੀ, ਲਾਅ ਅਫ਼ਸਰ ਨੂੰ ਭੇਜਿਆ ਹੋਇਆ ਹੈ ਕਿ ਉਹ ਸਲਾਹ ਦੇਣ ਕਿ ਸਾਨੂੰ ਹੁਣ ਕੀ ਕਰਨਾ ਚਾਹੀਦਾ ਹੈ । ਜੋ ਸਲਾਹ ਮਿਲੇਗੀ ਉਸ ਦੇ ਮੁਤਾਬਿਕ ਕਾਰਵਾਈ ਕਰਾਂਗੇ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੰਤਰੀ ਮਹੋਦਯ ਇਹ ਵੀ ਦੱਸ ਦੇਣ ਕਿ ਜਿਨ੍ਹਾਂ ਅਧਿਆਪਕਾਂ ਦੀ ਨਿਯੁਕਤੀ ਕਾਰਨ ਯੋਗ ਅਧਿਆਪਕ ਨਿਯੁਕਤ ਹੋਣ ਤੋਂ ਰਹਿ ਗਏ ਹਨ ਕੀ ਉਨ੍ਹਾਂ ਨੂੰ ਨਿਯੁਕਤੀ ਤੇ ਬਹਾਲ ਕਰ ਦਿੱਤਾ ਜਾਵੇਗਾ ? ਜੋ ਅਫ਼ਸਰ ਸਸਪੈਂਡ ਹੋ ਗਏ ਹਨ ਅਤੇ ਜਿਸ ਕਾਰਨ ਉਹ ਸਸਪੈਂਡ ਹੋਏ ਹਨ, ਉਹ ਕਿਸ ਤਰ੍ਹਾਂ ਨੌਕਰੀ ਤੇ ਰਹਿ ਸਕਦੇ ਹਨ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦੱਸ ਚੁੱਕਾ ਹਾਂ ਕਿ ਅਸੀਂ ਆਪਣੇ ਕਾਨੂੰਨੀ ਮਸ਼ੀਰ ਤੋਂ ਸਰਕਾਰੀ ਸਲਾਹ ਲੈ ਰਹੇ ਹਾਂ ਅਤੇ ਜੋ ਵੀ ਉਹ ਸਲਾਹ ਦੇਣਗੇ ਉਸ ਅਨੁਸਾਰ ਜਿਸ ਕਿਸੇ ਨੂੰ ਵੀ ਕੱਢਣਾ ਪਵੇਗਾ ਕੱਢ ਦਿੱਤਾ ਜਾਵੇਗਾ ।

---

## ਪੰਜਾਬ ਰਾਜ ਹੱਥਖੱਡੀ ਅਤੇ ਕੱਪੜਾ ਉਦਯੋਗ ਕਾਰਪੋਰੇਸ਼ਨ ਲਿਮਟਿਡ

*61. **ਸ੍ਰੀਮਤੀ ਵਿਮਲਾ ਡਾਂਗ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਪੰਜਾਬ ਰਾਜ ਹੱਥਖੱਡੀ ਅਤੇ ਕੱਪੜਾ ਉਦਯੋਗ ਕਾਰਪੋਰੇਸ਼ਨ ਲਿਮਟਿਡ ਕਿਹੜੇ ਮੰਤਵਾਂ ਅਤੇ ਉਦੇਸ਼ਾਂ ਲਈ ਰਾਜ ਵਿੱਚ ਸਥਾਪਿਤ ਕੀਤੀ ਗਈ ਸੀ ;

(ਅ) ਕੀ ਇਹ ਠੀਕ ਹੈ ਕਿ ਸਰਕਾਰ ਨੇ ਉਕਤ ਕਾਰਪੋਰੇਸ਼ਨ ਨੂੰ ਬੰਦ ਕਰਨ ਦਾ ਫੈਸਲਾ ਕੀਤਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਣ ਹਨ ;

(ੲ) ਜੇਕਰ ਭਾਗ (ਅ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਇਸ ਦੇ ਸਿੱਟੇ ਵਜੋਂ ਕਿੰਨੇ ਕਰਮਚਾਰੀਆਂ ਅਤੇ ਬੁਣਕਰਾਂ ਦੇ ਬੇਰੋਜ਼ਗਾਰ ਹੋ ਜਾਣ ਦੀ ਸੰਭਾਵਨਾ ਹੈ ;

(ਸ) ਕੀ ਸਰਕਾਰ ਉਕਤ ਫੈਸਲੇ ਤੇ ਮੁੜ ਵਿਚਾਰ ਕਰਨ ਦਾ ਵਿਚਾਰ ਰੱਖਦੀ ਹੈ ?

**Sardar Beant Singh:** (a) The Punjab State Handloom Textile Development Corporation was incorporated on 27th March, 1976, to develop and promote handloom industries, to educate, train and provide advance knowledge to the weavers about handloom textiles and to promote and operate schemes of production for the development of woollen and other textiles;

(b) Yes, on review of the functioning of the corporation it was found to be unviable;

(c) No employee of the corporation/weavers will be rendered jobless:

(d) No.

**ਸ੍ਰੀਮਤੀ ਵਿਮਲਾ ਡਾਂਗ:** ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦੀ ਹਾਂ ਕਿ ਜਿਹੜੇ ਕਰਮਚਾਰੀ ਬੇਕਾਰ ਹੋਏ ਹਨ, ਉਨ੍ਹਾਂ ਨੂੰ ਕਿਸ ਤਰ੍ਹਾਂ ਅਬਜ਼ਾਰਬ ਕੀਤਾ ਜਾਵੇਗਾ ? ਖਾਸ ਤੌਰ ਤੇ ਵੀਵਰਜ਼ ਨੂੰ ਕਿਥੋਂ ਕੰਮ ਦੇਣ ਦਾ ਪ੍ਰਬੰਧ ਕੀਤਾ ਜਾਵੇਗਾ ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਹ ਬੜੀ ਅੱਛੀ ਗੱਲ ਹੈ ਕਿ ਮੈਂਬਰ ਸਾਹਿਬਾ ਨੇ ਇਹ ਸਵਾਲ ਪੁੱਛਿਆ ਹੈ। ਇਸ ਕਾਰਪੋਰੇਸ਼ਨ ਨੂੰ ਵਾਂਈਡ-ਅੱਪ ਕਰਨ ਤੋਂ ਬਾਅਦ ਜਿਹੜੇ ਉਥੇ ਇੰਪਲਾਈਜ਼ ਹਨ ਉਨ੍ਹਾਂ ਨੂੰ ਹਾਲੇ ਵੀ ਤਨਖਾਹ ਮਿਲ ਰਹੀ ਹੈ ਅਤੇ ਉਨ੍ਹਾਂ ਬਾਰੇ ਦੂਸਰੀਆਂ ਕਾਰਪੋਰੇਸ਼ਨਾਂ ਦੇ ਵਿੱਚ ਪ੍ਰਬੰਧ ਕੀਤਾ ਜਾ ਰਿਹਾ ਹੈ। ਜਿਹੜੇ ਵੀਵਰਜ਼ ਹਨ, ਉਨ੍ਹਾਂ ਨੂੰ ਵੀ ਨੌਕਰੀਆਂ ਦੇਵਾਂਗੇ ਪਰ ਇਸ ਵੇਲੇ ਉਨ੍ਹਾਂ ਨੂੰ ਜੌਬ-ਲੈਸ ਕਰਾਰ ਨਹੀਂ ਦਿੱਤਾ ਜਾ ਸਕਦਾ ਕਿਉਂਕਿ ਉਨਾਂ ਨੂੰ ਬਕਾਇਦਾ ਤਨਖਾਹ ਦਿੱਤੀ ਜਾ ਰਹੀ ਹੈ।

**ਸ੍ਰੀਮਤੀ ਵਿਮਲਾ ਡਾਂਗ:** ਪ੍ਰਧਾਨ ਮੰਤਰੀ ਜੀ ਨੇ ਕਿਹਾ ਹੈ ਕਿ ਪਬਲਿਕ ਸੈਕਟਰ ਦੇ ਜਿਹੜੇ ਅਦਾਰੇ ਘਾਟੇ ਵਿੱਚ ਚਲਦੇ ਹਨ, ਉਨ੍ਹਾਂ ਨੂੰ ਬੰਦ ਕਰਨ ਦਾ ਫੈਸਲਾ ਲਏ ਜਾਣ ਤੋਂ ਪਹਿਲਾਂ ਟਰੇਡ ਯੂਨੀਅਨਾਂ ਦੇ ਨਾਲ ਕੰਸਲਟ ਕੀਤਾ ਜਾਵੇਗਾ। ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਜਿਨ੍ਹਾਂ ਅਦਾਰਿਆਂ ਦੀ ਕਾਰਗੁਜ਼ਾਰੀ ਲਾਹੇਵੰਦ ਨਹੀਂ ਹੈ ਉਨ੍ਹਾਂ ਦਾ ਨਿਰੀਖਣ ਕਿਸ ਤਰ੍ਹਾਂ ਕੀਤਾ ਗਿਆ ਹੈ ? ਕੀ ਇਸ ਦੀ ਕੋਈ ਰਿਪੋਰਟ ਆਈ ਹੈ ? ਕੀ ਟਰੇਡ ਯੂਨੀਅਨ ਨੂੰ ਕੰਸਲਟ ਕੀਤਾ ਗਿਆ ਹੈ ਜਾਂ ਨਹੀਂ ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਫੈਸਲਾ ਗਵਰਨਰੀ ਰਾਜ ਵੇਲੇ ਲਿਆ ਗਿਆ ਸੀ। ਇਸ ਦੀ ਕਾਰਗੁਜ਼ਾਰੀ ਨੂੰ ਜਾਨਣ ਵਾਸਤੇ ਇਕ ਕਮੇਟੀ ਬਣਾਈ ਗਈ ਸੀ ਜਿਸਦੇ ਚੇਅਰਮੈਨ ਸ਼੍ਰੀ ਰਿਬੇਰੋ ਐਡਵਾਈਜ਼ਰ ਟੂ ਗਵਰਨਰ ਸਨ ਅਤੇ ਉਨ੍ਹਾਂ ਨੇ ਹਰ ਇਕ ਨੂੰ ਕੰਸਲਟ ਕੀਤਾ ਸੀ ਅਤੇ ਉਸ ਰਿਪੋਰਟ ਦੇ ਆਧਾਰ ਤੇ ਇਸ ਕਾਰਪੋਰੇਸ਼ਨ ਨੂੰ ਤੋੜਣ ਦਾ ਫੈਸਲਾ ਲਿਆ ਗਿਆ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਜ਼ਰੂਰ ਸਾਰਿਆਂ ਨਾਲ ਕੰਸਲਟ ਕੀਤਾ ਹੋਵੇਗਾ ਅਤੇ ਮੈਨੂੰ ਪਤਾ ਲੱਗਾ ਹੈ ਕਿ ਕੰਸਲਟ ਕੀਤਾ ਗਿਆ ਸੀ। ਮੈਂ ਮੈਂਬਰ ਸਾਹਿਬਾ ਨੂੰ ਯਕੀਨ ਦਿਵਾਉਂਦਾ ਹਾਂ ਕਿ ਜੇਕਰ ਅੱਗੇ ਨੂੰ ਕਿਸੇ ਕਾਰਪੋਰੇਸ਼ਨ ਸਬੰਧੀ ਕੋਈ ਫੈਸਲਾ ਲੈਣਾ ਹੋਵੇਗਾ, ਜਿਥੇ ਕਿ ਲੇਬਰ ਦੀ ਇਨ-ਵਾਲਵਮੈਂਟ ਹੈ, ਤਾਂ ਟਰੇਡ ਯੂਨੀਅਨ ਨੂੰ ਜ਼ਰੂਰ ਕੰਸਲਟ ਕੀਤਾ ਜਾਵੇਗਾ।

**ਸ਼੍ਰੀ ਸਪੀਕਰ:** ਸਵਾਲ ਖਤਮ ਹੋ ਗਏ ਹਨ।

---

## UNSTARRED QUESTIONS AND ANSWERS

### ਟਰੇਡ ਯੂਨੀਅਨਾਂ ਦੀ ਰਜਿਸਟਰੇਸ਼ਨ ਬਾਰੇ

16. **ਸ਼੍ਰੀਮਤੀ ਵਿਮਲਾ ਡਾਂਗ:** ਕੀ ਕਿਰਤ ਅਤੇ ਰੋਜ਼ਗਾਰ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਸਾਲ 1990 ਤੇ 1991 ਦੇ ਸਮੇਂ ਦੌਰਾਨ ਹਰ ਸਾਲ ਕਿੰਨੀਆਂ ਟਰੇਡ ਯੂਨੀਅਨਾਂ ਨੇ ਰਜਿਸਟਰੇਸ਼ਨ ਲਈ ਅਰਜ਼ੀਆਂ ਦਿੱਤੀਆਂ ਤੇ ਉਨ੍ਹਾਂ ਵਿਚੋਂ ਅਸਲ ਵਿੱਚ ਕਿੰਨੀਆਂ ਰਜਿਸਟਰਡ ਕੀਤੀਆਂ ਗਈਆਂ;

(ਅ) ਉਪਰੋਕਤ (ੳ) ਵਿੱਚ ਦਰਸਾਈਆਂ ਗਈਆਂ ਟਰੇਡ ਯੂਨੀਅਨਾਂ ਦੀ ਏਟਕ, ਸੀਟੂ, ਬੀ. ਐਮ. ਐਸ., ਇੰਟਕ ਨਾਲ ਅਲਗ-ਅਲਗ ਸਬੰਧੀ ਬਣਦੀ ਗਿਣਤੀ;

(ੲ) ਉਨ੍ਹਾਂ ਟਰੇਡ ਯੂਨੀਅਨਾਂ ਦੀ ਗਿਣਤੀ, ਜਿਨ੍ਹਾਂ ਦੀ ਰਜਿਸਟਰੇਸ਼ਨ ਲਈ ਅਰਜੀਆਂ ਮਿਤੀ 1 ਮਾਰਚ, 1992 ਤੀਕ ਲੰਬਿਤ ਸੀ;

(ਸ) ਕੀ ਹੁਣ ਰਾਜ ਵਿੱਚ ਟਰੇਡ ਯੂਨੀਅਨਾਂ ਦੀ ਨਵੀਂ ਰਜਿਸਟਰੇਸ਼ਨ ਤੇ ਕੋਈ ਰੋਕ ਹੈ, ਜੇਕਰ ਹੈ, ਤਾਂ ਕਦੋਂ ਤੋਂ ?

**ਸਰਦਾਰ ਗੁਲਜ਼ਾਰ ਸਿੰਘ:** (ੳ) ਯੂਨੀਅਨਾਂ ਦੀ ਗਿਣਤੀ

| ਸਾਲ | ਜਿਨ੍ਹਾਂ ਨੇ ਰਜਿਸਟਰੇਸ਼ਨ ਲਈ ਅਰਜੀਆਂ ਦਿੱਤੀਆਂ | ਅਸਲ ਵਿੱਚ ਰਜਿਸਟਰ |
|---|---|---|
| 1990 | 134 | 113 |
| 1991 | 143 | 50 |

| (ਅ) ਸਾਲ | ਏਟਕ | ਸੀਟੂ | ਬੀ.ਐਮ.ਐਸ. | ਇੰਟਕ | ਦੂਜੀਆਂ/ਅਜਾਦ |
|---|---|---|---|---|---|
| 1990 | 29 | 20 | 14 | 12 | 38 |
| 1991 | 8 | 6 | 6 | 3 | 27 |

(ੲ) 137

(ਸ) ਨਹੀਂ ਜੀ

---

**ਸਰਕਾਰੀ ਸਹਾਇਤਾ ਪ੍ਰਾਪਤ ਹਿੰਦੂ ਕੰਨਿਆ ਕਾਲਜ, ਕਪੂਰਥਲਾ ਦੇ ਨਾਨ ਟੀਚਿੰਗ ਅਮਲੇ ਦੀਆਂ ਸ਼ਿਕਾਇਤਾਂ ਦੂਰ ਕਰਨਾ**

17, **ਸ਼੍ਰੀਮਤੀ ਵਿਮਲਾ ਡਾਂਗ:** ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਨੂੰ ਸਰਕਾਰੀ ਸਹਾਇਤਾ ਪ੍ਰਾਪਤ ਹਿੰਦੂ ਕੰਨਿਆ ਕਾਲਜ, ਕਪੂਰਥਲਾ ਦੇ ਨਾਨ ਟੀਚਿੰਗ ਅਮਲੇ ਦੀਆਂ ਕੁਝ ਸ਼ਿਕਾਇਤਾਂ ਬਾਰੇ ਜ਼ਿਲ੍ਹਾ ਟ੍ਰੇਡ ਯੂਨੀਅਨ ਕੌਂਸਲ, ਸਦਰ ਬਾਜ਼ਾਰ, ਕਪੂਰਥਲਾ ਦੇ ਜਨਰਲ ਸਕੱਤਰ ਪਾਸੋਂ ਕੋਈ ਯਾਦ ਪੱਤਰ ਮਿਤੀ 2 ਮਾਰਚ, 1992 ਪ੍ਰਾਪਤ ਹੋਇਆ; ਜੇਕਰ ਅਜਿਹਾ ਹੋਵੇ, ਤਾਂ ਉਸ ਦੀ ਕਾਪੀ ਅਤੇ ਸਰਕਾਰ ਦੁਆਰਾ ਉਸ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ, ਸਦਨ ਦੀ ਮੇਜ ਤੇ ਰੱਖੇ ਜਾਣ ?

**ਸ੍ਰੀ ਹਰਨਾਮ ਦਾਸ ਜੌਹਰ :** ਹਾਂ ਜੀ, ਯਾਦ ਪੱਤਰ ਮਿਤੀ 2 ਮਾਰਚ, 1992 ਦੀ ਕਾਪੀ ਅਤੇ ਸਰਕਾਰ ਦੁਆਰਾ ਉਸ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ, ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ ।

**ਸਰਕਾਰੀ ਸਹਾਇਤਾ ਹਿੰਦੂ ਕੰਨਿਆ ਕਾਲਜ, ਕਪੂਰਥਲਾ ਦੇ ਨਾਨ ਟੀਚਿੰਗ ਅਮਲੇ ਦੀਆਂ ਕੁਝ ਸ਼ਿਕਾਇਤਾਂ ਬਾਰੇ ਜਿਲ੍ਹਾ ਟਰੇਡ ਯੂਨੀਅਨ ਕੌਂਸਲ, ਸਦਰ ਬਾਜ਼ਾਰ ਕਪੂਰਥਲਾ ਦੇ ਜਨਰਲ ਸਕੱਤਰ ਪਾਸੋਂ ਪ੍ਰਾਪਤ ਹੋਏ ਯਾਦ ਪੱਤਰ ਮਿਤੀ 2-3-1992 ਤੇ ਸਰਕਾਰ ਦੁਆਰਾ ਕੀਤੀ ਕਾਰਵਾਈ ਦੇ ਵੇਰਵੇ ।**

ਯਾਦ ਪੱਤਰ ਵਿਚ ਜੋ ਸ਼ਿਕਾਇਤਾਂ ਪੇਸ਼ ਕੀਤੀਆਂ ਗਈਆਂ ਹਨ ਉਨ੍ਹਾਂ ਦਾ ਜ਼ਿਆਦਾ ਹਿੱਸਾ ਹਿੰਦੂ ਕੰਨਿਆ ਕਾਲਜ, ਕਪੂਰਥਲਾ ਦੇ ਅੰਦਰੂਨੀ ਮਾਮਲਿਆਂ ਨਾਲ ਸਬੰਧਿਤ ਹੈ । ਜਿਵੇਂ ਕਿ, ਸਟਾਫ ਵਲੋਂ ਧਿਆਨ ਵਿਚ ਲਿਆਂਦਾ ਗਿਆ ਹੈ ਕਿ ਉਨ੍ਹਾਂ ਨੂੰ ਲਾਟਰੀ ਦੀਆਂ ਟਿਕਟਾਂ ਵੇਚਣ ਲਈ ਮਜਬੂਰ ਕੀਤਾ ਗਿਆ, ਸਮਾਂ ਬੇ ਸਮਾਂ ਕੰਮ ਕਰਨਾ ਪੈਂਦਾ ਹੈ ਅਤੇ ਕਾਲਜਾਂ ਦੇ ਪ੍ਰਿੰਸੀਪਲਾਂ ਵਲੋਂ ਕੀਤੀਆਂ ਦਸੀਆਂ ਮਨ-ਮਾਨੀਆਂ ਆਦਿ । ਇਹ ਵੀ ਸ਼ਿਕਾਇਤ ਹੈ ਕਿ ਕਰਮਚਾਰੀਆਂ ਨੂੰ ਵੇਲੇ ਸਿਰ ਤਨਖਾਹਾਂ ਨਹੀਂ ਦਿੱਤੀਆਂ ਜਾਂਦੀਆਂ, ਸਮੇਂ ਸਿਰ ਤਰੱਕੀਆਂ ਨਹੀਂ ਕੀਤੀਆਂ ਜਾਂਦੀਆਂ ਅਤੇ ਛੁੱਟੀਆਂ ਦੇ ਮਾਮਲਿਆਂ ਵਿਚ ਮਨ-ਮਰਜ਼ੀ ਕੀਤੀ ਜਾਂਦੀ ਹੈ ।

[ਵਿਦਿਆ ਮੰਤਰੀ]

ਗੈਰ ਸਰਕਾਰੀ ਏਡਿਡ ਐਫੀਲੀਏਟਿਡ ਕਾਲਜਾਂ ਦੇ ਕਰਮਚਾਰੀਆਂ ਦੀਆਂ ਸੇਵਾਵਾਂ ਸਬੰਧੀ ਸ਼ਿਕਾਇਤਾਂ ਜਾਂ ਕਰਮਚਾਰੀਆਂ ਅਤੇ ਕਾਲਜ ਦੀ ਮੈਨੇਜਮੈਂਟ ਦਰਮਿਆਨ ਕਿਸੇ ਵਾਦ-ਵਿਵਾਦ ਸੀ ਸੂਰਤ ਵਿਚ ਰਾਜ ਸਰਕਾਰ ਕੇਵਲ ਤਾਂ ਹੀ ਕੋਈ ਕਾਰਵਾਈ ਕਰ ਸਕਦੀ ਹੈ ਜੇਕਰ ਪੰਜਾਬ ਐਫੀਲੀਏਟਿਡ ਕਾਲਜਾਂ (ਸਕਿਉਰਟੀ ਆਫ ਸਰਵਿਸਜ਼) ਐਕਟ, 1974 ਦੀਆਂ ਧਾਰਵਾਂ ਜਾਂ ਗੈਰ ਸਰਕਾਰੀ ਏਡਿਡ ਕਾਲਜਾਂ ਨੂੰ ਸਰਕਾਰ ਵਲੋਂ ਦਿੱਤੀ ਜਾ ਰਹੀ 95% ਘਾਟੇ ਦੀ ਗਰਾਂਟ-ਇਨ-ਏਡ ਸਕੀਮ ਦੀਆਂ ਸ਼ਰਤਾਂ ਅਤੇ ਬਾਨ੍ਹਾਂ ਦੀ ਮੈਨੇਜਮੈਂਟ ਵਲੋਂ ਜਾਂ ਕਾਲਜ ਦੇ ਪ੍ਰਿੰਸੀਪਲਾਂ ਵਲੋਂ ਕੋਈ ਉਲੰਘਣਾ ਕੀਤੀ ਗਈ ਹੋਵੇ । ਇਹ ਕਾਰਵਾਈ ਮੁੱਖ ਤੌਰ ਤੇ ਗੈਰ-ਸਰਕਾਰੀ ਏਡਿਡ ਕਾਲਜਾਂ ਦੇ ਕਰਮਚਾਰੀਆਂ ਨੂੰ ਨੌਕਰੀ ਵਿਚੋਂ ਖਾਰਜ਼ (ਡਿਸਮਿਸ) ਕਰਨ, ਕੱਢੇ ਜਾਣ (ਰਿਮੂਵ ਕਰਨ) ਪਦਵੀ ਘਟਾਏ ਜਾਣ (ਰਿਡੱਕਸ਼ਨ-ਇਨ ਰੈਂਕ) ਕਰਮਚਾਰੀਆਂ ਨੂੰ ਤਨਖਾਹ ਚੈਕ ਰਾਹੀਂ ਨਾਂ ਦੇਣ ਅਤੇ ਕਰਮਚਾਰੀਆਂ ਦੀ ਛਟਨੀ ਦੇ ਮਾਮਲਿਆਂ ਤੱਕ ਹੀ ਸੀਮਿਤ ਹਨ ।

ਭਾਵੇਂ ਰਾਜ ਸਰਕਾਰ ਗੈਰ-ਸਰਕਾਰੀ ਏਡਿਡ ਕਾਲਜਾਂ ਦੇ ਅੰਦਰੂਨੀ ਮਾਮਲਿਆਂ ਵਿਚ ਦਖਲ ਦੇਣ ਦੇ ਅਧਿਕਾਰ ਨਹੀਂ ਰੱਖਦੀ ਫਿਰ ਵੀ ਹਿੰਦੂ ਕੰਨਿਆ ਕਾਲਜ, ਕਪੂਰਥਲਾ ਦੇ ਕਰਮਚਾਰੀਆਂ ਵਲੋਂ ਪਿਛੇ ਜਿਹੇ ਮੈਮੋਰੰਡਮ ਮਿਤੀ 15 ਅਗਸਤ, 1991 ਰਾਹੀਂ ਪ੍ਰਾਪਤ ਹੋਈਆਂ ਸ਼ਿਕਾਇਤਾਂ ਸਬੰਧੀ ਇਕ ਡਿਪਟੀ ਡਾਇਰੈਕਟਰ ਨੂੰ ਕਾਲਜ ਵਿਚ ਮੌਕੇ ਤੇ ਸ਼ਿਕਾਇਤਾਂ ਦੇ ਨਿਪਟਾਰੇ ਲਈ ਭੇਜਿਆ ਗਿਆ ਸੀ ਅਤੇ ਪੜਤਾਲ ਕਰਵਾਈ ਗਈ ਸੀ । ਪੜਤਾਲੀਆ ਰਿਪੋਟ ਘੋਖੀ ਗਈ ਅਤੇ ਇਸ ਦਾ ਫੈਸਲਾ ਮਿਤੀ 19 ਦਸੰਬਰ, 1991 ਨੂੰ ਸਰਕਾਰ ਦੀ ਪੱਧਰ ਤੇ ਕੀਤਾ ਗਿਆ । ਇਹ ਵਿਚਾਰਿਆ ਗਿਆ ਕਿ ਸਹਾਇਤਾ ਪ੍ਰਾਪਤ ਗੈਰ ਸਰਕਾਰੀ ਐਫੀਲਿਏਟਿਡ ਕਾਲਜਾਂ ਦੀਆਂ ਪ੍ਰਬੰਧਕ ਕਮੇਟੀਆਂ ਖੁਦ ਮੁਖਤਾਰ ਅਦਾਰੇ ਹਨ ਅਤੇ ਸਰਕਾਰ ਇਨ੍ਹਾਂ ਦੇ ਰੋਜ਼ਾਨਾ ਦੇ ਪ੍ਰਬੰਧਕੀ ਕਾਰਜਾਂ ਵਿਚ ਦਖਲ ਅੰਦਾਜੀ ਨਹੀਂ ਕਰਦੀ । ਪ੍ਰਬੰਧਕ ਕਮੇਟੀਆਂ ਦਾ ਇਨ੍ਹਾਂ ਸੰਸਥਾਵਾਂ ਦੇ ਅਧਿਆਪਨ ਅਤੇ ਨਾਨ ਅਧਿਆਪਨ ਅਮਲੇ ਤੇ ਪੂਰਾ ਕੰਟਰੋਲ ਰਖਦੀਆਂ ਹਨ । ਸਰਕਾਰ ਕੇਵਲ ਪ੍ਰਬੰਧਕ ਕਮੇਟੀਆਂ ਵਲੋਂ ਕੀਤੀਆਂ ਟੀਚਿੰਗ ਅਮਲੇ ਦੀਆਂ ਨਿਯੁਕਤੀਆਂ ਸਬੰਧੀ ਹੀ ਪ੍ਰਵਾਨਗੀ ਦਿੰਦੀ ਹੈ ਅਤੇ 95% ਘਾਟੇ ਦੀ ਗਰਾਂਟ-ਇਨ-ਏਡ ਸਕੀਮ ਅਧੀਨ ਕਵਰ ਕੀਤੀਆਂ ਟੀਚਿੰਗ ਅਤੇ ਨਾਨ ਟੀਚਿੰਗ ਆਸਾਮੀਆਂ ਨਿਸ਼ਚਿਤ ਕਰਨ ਸਬੰਧੀ ਵੀ ਕੁਝ ਕੰਟਰੋਲ ਰੱਖਦੀ ਹੈ । ਪ੍ਰਬੰਧਕ ਕਮੇਟੀਆਂ ਜੂਨੀਅਰ ਅਮਲੇ ਨੂੰ ਨਿਯੁਕਤ ਕਰਨ ਸਬੰਧੀ ਪੂਰੀ ਤਰ੍ਹਾਂ ਅਜ਼ਾਦ ਹਨ ਅਤੇ ਸਰਕਾਰ ਵਲੋਂ ਇਸ ਸਬੰਧੀ ਕੋਈ ਕੰਟਰੋਲ ਜਾਂ ਦਖਲ ਅੰਦਾਜੀ ਨਹੀਂ ਕੀਤੀ ਜਾਂਦੀ । ਮਿਤੀ 15 ਅਗਸਤ, 1991 ਦੇ ਮੀਮੋ ਵਿਚ ਦਰਸਾਈਆਂ ਕੁਝ ਸ਼ਿਕਾਇਤਾਂ ਦਾ ਮੌਕੇ ਤੇ ਹੀ ਨਿਪਟਾਰਾ ਕਰ ਦਿਤਾ ਗਿਆ ਸੀ । ਜਦੋਂ ਕਿ ਕਰਮਚਾਰੀਆਂ ਦੀਆਂ ਦੂਜੀਆਂ ਸ਼ਿਕਾਇਤਾਂ ਵਿਚ ਵਜ਼ਨ ਨਾ ਹੋਣ ਕਰਕੇ ਇਨ੍ਹਾਂ ਨੂੰ ਫਾਈਲ ਕਰਨ ਦੀ ਸਿਫਾਰਸ਼ ਕਰ ਦਿਤੀ ਗਈ ਸੀ । ਫਿਰ ਵੀ ਕਰਮਚਾਰੀਆਂ ਦੀਆਂ ਸ਼ਿਕਾਇਤਾਂ ਜਿਨ੍ਹਾਂ ਦਾ ਵੇਰਵਾ ਮੰਗ ਪੱਤਰ ਮਿਤੀ 2 ਮਾਰਚ, 1992 ਵਿਚ ਦਿੱਤਾ ਗਿਆ ਹੈ ਸਬੰਧੀ ਕ੍ਰਮਵਾਰ ਸਥਿਤੀ ਇਸ ਪ੍ਰਕਾਰ ਹੈ :—

1. **ਮਿਸ ਸੁਨੀਤਾ ਸ਼ਰਮਾ, ਸਹਾਇਕ ਲਾਇਬ੍ਰੇਰੀਅਨ** : ਇਸ ਬਾਰੇ ਸਰਕਾਰ ਕੋਈ ਦਖਲ ਨਹੀਂ ਦੇ ਸਕਦੀ ਕਿਉਂਕਿ ਕਰਮਚਾਰਨ ਨੇ ਆਪਣਾ ਕੇਸ ਲੇਬਰ ਕੋਰਟ ਵਿੱਚ ਦਾਇਰ ਕਰ ਰੱਖਿਆ ਹੈ ।

2. **ਮਿਸ ਆਸ਼ਾ ਰਾਣੀ, ਸਵੀਪਰ** : ਇਹ ਕਰਮਚਾਰਨ ਸਰਕਾਰ ਦੇ ਰਿਕਾਰਡ ਅਨੁਸਾਰ ਪਾਰਟ ਟਾਈਮ ਦੀ ਪੋਸਟ ਤੇ ਕੰਮ ਕਰ ਰਹੀ ਹੈ ਅਤੇ ਆਪਣਾ ਵੇਤਨ ਲੈ ਰਹੀ ਹੈ ।

3. **ਸ਼੍ਰੀਮਤੀ ਸੁਰਜੀਤ ਕੌਰ, ਸਫਾਈ ਸੇਵਕਾ** : ਸੁਰਜੀਤ ਕੌਰ ਸਫਾਈ ਸੇਵਕਾ ਦੇ ਰੂਪ ਵਿਚ ਕੰਮ ਕਰ ਰਹੀ ਸੀ । ਇਸ ਨੂੰ ਕਾਲਜ ਵੱਲੋਂ ਸਮੇਂ ਤੋਂ ਪਹਿਲਾਂ ਰਿਟਾਇਰ ਕਰਨ ਬਾਰੇ ਕੇਸ ਸੀ । ਇਸ ਦਫਤਰ ਵੱਲੋਂ ਸਬੰਧਤ ਕਰਮਚਾਰੀ ਦੀ ਸੇਵਾ ਪੱਤਰੀ ਮੰਗਾਈ ਗਈ ਅਤੇ ਕਾਲਜ ਨੂੰ ਸੇਵਾ ਪੱਤਰੀ ਵਿਚ ਦਰਜ ਜਨਮ ਮਿਤੀ ਦੇ ਆਧਾਰ ਤੇ ਅਗਲੇਰੀ ਕਾਰਵਾਈ ਕਰਨ ਹਿੱਤ ਆਦੇਸ਼ ਦਿਤੇ ਸਨ । ਬਾਅਦ ਵਿਚ ਇਸ ਕਰਮਚਾਰੀ ਨੇ ਲੇਬਰ ਕੋਰਟ ਵਿਚ ਕੇਸ ਕੀਤਾ ਹੈ ਅਤੇ ਸਰਕਾਰ ਹੁਣ ਇਸ ਦੇ ਕੇਸ ਵਿਚ ਦਖਲ ਅੰਦਾਜ਼ੀ ਨਹੀਂ ਕਰ ਸਕਦੀ ।

4. **ਸ਼੍ਰੀ ਰਾਜ ਬਲਬੀਰ ਆਨੰਦ, ਸੁਪਰਡੰਟ** : ਹਿੰਦੂ ਕੰਨਿਆ ਕਾਲਜ, ਕਪੂਰਥਲਾ ਨੇ ਸ਼੍ਰੀ ਰਾਜ ਬਲਬੀਰ ਆਨੰਦ ਨੂੰ ਨੌਕਰੀ ਤੋਂ ਕੱਢਣ ਲਈ ਸਿਕਿਉਰਟੀ ਐਕਟ ਅਧੀਨ ਪ੍ਰਵਾਨਗੀ ਲਈ ਕੇਸ ਡੀ. ਪੀ. ਆਈ. (ਕਾ) ਪਾਸ ਭੇਜਿਆ ਸੀ ਅਤੇ ਉਸ ਕੇਸ ਦੀਆਂ ਪ੍ਰੋਸੀਡਿੰਗਜ਼ ਸਿਕਉਰਟੀ ਐਕਟ ਅਧੀਨ ਡਾਇਰੈਕਟਰ ਸਿਖਿਆ ਵਿਭਾਗ (ਕਾ) ਪਾਸ ਚਲ ਰਹੀਆਂ ਸਨ । ਇਸੇ ਦੌਰਾਨ ਦੋਨਾਂ ਪਾਰਟੀਆਂ (ਕਾਲਜ ਅਤੇ ਕਰਮਚਾਰੀ) ਵਿਚਕਾਰ ਆਪਸੀ ਸਮਝੌਤਾ ਹੋ ਗਿਆ । ਜਿਸ ਦੇ ਸਿੱਟੇ ਵਜੋਂ ਕਾਲਜ ਨੇ ਉਪਰੋਕਤ ਕੇਸ ਵਾਪਸ ਲੈ ਲਿਆ । ਸ਼੍ਰੀ ਰਾਜ ਬਲਬੀਰ ਆਨੰਦ ਨੂੰ ਉਸਦੇ ਮੁਅਤਲੀ ਅਧੀਨ ਸਮੇਂ ਦੀ ਅਦਾਇਗੀ ਦੇ ਮਾਮਲੇ ਦਾ ਫੈਸਲਾ ਇਸ ਕਾਲਜ ਦੀ ਮੈਨੇਜਮੈਂਟ ਦੇ ਪੱਧਰ ਤੇ ਹੀ ਹੋਣਾ ਹੈ ।

5. **ਸ਼੍ਰੀਮਤੀ ਕਾਂਤਾ ਸ਼ਰਮਾ, ਕਲਰਕ** : ਉਸ ਦੀ ਸ਼ਿਕਾਇਤ ਕਾਲਜ ਦਾ ਅੰਦਰੂਨੀ ਮਾਮਲਾ ਹੋਣ ਕਾਰਨ ਸਰਕਾਰ ਕੋਈ ਦਖਲ ਨਹੀਂ ਦੇ ਸਕਦੀ ।

6. **ਸ਼੍ਰੀਮਤੀ ਨੀਨਾ ਜੋਸ਼ੀ** : ਪੜਤਾਲ ਕੀਤੀ ਜਾ ਰਹੀ ਹੈ ।

7. **ਸ਼੍ਰੀਮਤੀ ਲਲਿਤਾ ਪੁਰੀ** : ਪੜਤਾਲ ਕੀਤੀ ਜਾ ਰਵੀ ਹੈ ।

8. **ਸ਼੍ਰੀ ਪਿੱਤਰ ਰਾਮ ਮਾਲੀ**: ਪੜਤਾਲ ਕੀਤੀ ਜਾ ਰਹੀ ਹੈ ।

9. **ਸਵਾਮੀ ਦੇਵ, ਨਾਈਟ ਚੌਕੀਦਾਰ** : ਸ਼ਿਕਾਇਤ ਮੁਤਾਬਕ ਉਸ ਨੂੰ ਬਧੀ ਤਨਖਾਹ ਤੇ ਮਨੇਜਮੈਂਟ ਨੇ ਨਿਯੁਕਤ ਕੀਤਾ ਹੋਇਆ ਹੈ । ਜੇਕਰ ਉਸਨੂੰ ਸੰਸਥਾ ਵਿਰੁਧ ਘੱਟ ਵੇਤਨ ਅਤੇ ਹੋਰ ਭੱਤੇ ਬਾਰੇ ਸ਼ਿਕਾਇਤ ਹੈ ਤਾਂ ਉਹ ਉਚਿਤ ਅਦਾਲਤ ਅਗੇ ਚਾਰਾਜੋਈ ਕਰ ਸਕਦਾ ਹੈ ।

10. **ਰਾਜ ਰਾਣੀ ਅਤੇ ਸਰੋਜ ਰਾਣੀ** : ਇਹ ਕਰਮਚਾਰੀ ਵਿਭਾਗ ਦੀ 95% ਘਾਟੇ ਦੀ ਸਕੀਮ ਅਧੀਨ ਕਵਰਡ ਆਸਾਮੀ ਤੇ ਨਹੀਂ ਹਨ । ਇਹ ਕਾਲਜ ਦਾ ਅੰਦਰੂਨੀ ਮਾਮਲਾ ਹੈ ਅਤੇ ਸਰਕਾਰ ਕੋਈ ਦਖਲ ਨਹੀਂ ਦੇ ਸਕਦੀ ।

---

## ਜ਼ਿਲ੍ਹਾ ਭਲਾਈ ਅਫਸਰ, ਅੰਮ੍ਰਿਤਸਰ, ਵਿਰੁੱਧ ਸ਼ਿਕਾਇਤਾਂ

18. **ਸ੍ਰੀਮਤੀ ਵਿਮਲਾ ਡਾਂਗ** : ਕੀ ਸਮਾਜ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ ਕਿਸੇ ਸਾਬਕਾ ਵਿਧਾਇਕ ਵਲੋਂ ਕੋਈ ਪੱਤਰ ਮਿਤੀ 10 ਮਈ,1990 ਪ੍ਰਾਪਤ ਹੋਇਆ ਜਿਸ ਵਿਚ ਜ਼ਿਲ੍ਹਾ ਭਲਾਈ ਅਫਸਰ, ਅੰਮ੍ਰਿਤਸਰ, ਦੇ ਵਿਰੁੱਧ ਕੁਝ ਸ਼ਿਕਾਇਤਾਂ ਦਰਜ ਸਨ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ?

**ਸ੍ਰੀ ਬ੍ਰਹਮ ਮਹਿੰਦਰਾ** : (ੳ) ਹਾਂ ਜੀ ।

(ਅ) ਸ੍ਰੀ ਸੱਤ ਪਾਲ ਡਾਂਗ, ਨੇ ਮਿਤੀ 10-5-90 ਨੂੰ ਉਸ ਵੇਲੇ ਦੇ ਨਿਰਦੇਸ਼ਕ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ, ਭਲਾਈ, ਜੀ ਨੂੰ ਇਕ ਪੱਤਰ ਲਿਖਿਆ ਸੀ ਜਿਸ ਵਿਚ ਉਨ੍ਹਾਂ ਦਾ ਧਿਆਨ ਸ੍ਰੀਮਤੀ ਸ਼ਾਰਦਾ ਜਿਹੜੀ ਕਿ ਪਛੜੀ ਸ਼੍ਰੇਣੀ ਨਾਲ ਸਬੰਧਤ ਸੀ ਅਤੇ ਆਰਟ ਅਤੇ ਕਰਾਫਟ ਟੀਚਰ ਭਾਵ ਡਰਾਇੰਗ ਮਾਸਟਰ ਦੀ ਨਿਯੁਕਤੀ ਲਈ ਕੁਆਲੀਫਾਈਡ ਸੀ, ਵੱਲ ਦਿਵਾਇਆ ਸੀ । ਸ੍ਰੀ ਡਾਂਗ ਨੇ ਲਿਖਿਆ ਸੀ ਕਿ ਸ੍ਰੀਮਤੀ ਸ਼ਾਰਦਾ ਨੇ ਜ਼ਿਲ੍ਹਾ ਭਲਾਈ ਅਫਸਰ, ਅੰਮ੍ਰਿਤਸਰ ਦੇ ਦਫਤਰ ਵਿਚ ਨੌਕਰੀ ਪ੍ਰਾਪਤ ਕਰਨ ਲਈ ਉਸ ਦੇ ਦਫਤਰ ਦੇ ਡਾਇਰੀ ਨੰ: 98 ਮਿਤੀ 14-12-82 ਰਾਹੀਂ ਆਪਣਾ ਨਾਮ ਦਰਜ ਕਰਵਾਇਆ ਸੀ ਅਤੇ ਉਹ ਆਪਣਾ ਨਾਂ ਸਮੇਂ ਸਿਰ ਰਿਨਿਊ ਵੀ ਕਰਵਾਉਂਦੀ ਰਹੀ ਸਿਵਾਏ ਉਸ ਸਮੇਂ ਦੇ ਜਦੋਂ ਉਹ ਆਤੰਕਵਾਦ ਕਾਰਨ ਆਪਣੇ ਪਰਿਵਾਰ ਸਮੇਤ ਕੁਝ ਸਮੇਂ ਲਈ ਹਰਿਆਣਾ ਵਿਚ ਚਲੀ ਗਈ । ਸ੍ਰੀ ਡਾਂਗ ਨੇ ਵੀ ਇਹ ਲਿਖਿਆ ਸੀ ਕਿ ਸ੍ਰੀਮਤੀ ਸ਼ਾਰਦਾ ਨੇ ਆਪਣਾ ਨਾਂ ਰੁਜ਼ਗਾਰ ਦਫਤਰ ਵਿਚ ਵੀ ਦਰਜ ਕਰਵਾਇਆ ਸੀ ਅਤੇ ਉਥੇ ਵੀ ਸਮੇਂ ਸਿਰ ਆਪਣੀ ਰਜਿਸਟਰੇਸ਼ਨ ਰਿਨਿਊ ਕਰਵਾਉਂਦੀ ਰਹੀ ਸਿਵਾਏ ਉਸ ਥੋੜ੍ਹੇ ਜਿਹੇ ਸਮੇਂ ਦੇ ਜਦੋਂ ਉਹ ਆਪਣੇ ਪਰਿਵਾਰ ਸਮੇਤ ਹਰਿਆਣਾ ਵਿਚ ਰਹੀ । ਸ੍ਰੀ ਡਾਂਗ ਨੇ ਦੱਸਿਆ ਕਿ ਜ਼ਿਲ੍ਹਾ ਭਲਾਈ ਅਫਸਰ, ਅੰਮ੍ਰਿਤਸਰ ਦੇ ਦਫਤਰ ਵਲੋਂ ਬਹੁਤ ਸਾਰੇ ਅਜਿਹੇ ਨਾਂ ਸਪਾਂਸਰ ਕੀਤੇ ਗਏ ਜਿੰਨ੍ਹਾਂ ਵਲੋਂ ਆਪਣੇ ਨਾਂ ਕਈ ਸਾਲ ਬਾਅਦ ਵਿਚ ਰਜਿਸਟਰ ਕਰਵਾਏ ਗਏ ਸਨ ਜਿਹੜੇ ਕਿ ਉਸ ਤੋਂ ਵੱਧ ਯੋਗਤਾ ਨਹੀਂ ਸੀ ਰੱਖਦੇ, ਨੂੰ ਨੌਕਰੀ ਮਿਲ ਚੁੱਕੀ ਸੀ ਪਰ ਉਸ ਨੂੰ ਨਹੀਂ ਮਿਲੀ । ਸ੍ਰੀ ਡਾਂਗ ਨੇ ਇਹ ਵੀ ਲਿਖਿਆ ਸੀ ਕਿ ਜੇਕਰ ਲੋੜ ਹੋਵੇ ਤਾਂ ਉਹ ਅਜਿਹੇ ਵਿਅਕਤੀਆਂ ਦਾ ਵੇਰਵਾ ਵੀ ਦੇ ਸਕਦੇ ਹਨ ।

ਸ੍ਰੀ ਡਾਂਗ ਨੇ ਇਹ ਵੀ ਲਿਖਿਆ ਸੀ ਕਿ ਸ੍ਰੀਮਤੀ ਸ਼ਾਰਦਾ ਕੁਝ ਮਹੀਨਿਆਂ ਵਿਚ ਓਵਰਏਜ਼ ਹੋ ਜਾਵੇਗੀ । ਉਨ੍ਹਾਂ ਨੇ ਬੇਨਤੀ ਕੀਤੀ ਕਿ ਸ੍ਰੀਮਤੀ ਸ਼ਾਰਦਾ ਇਕ ਬੜੇ ਗਰੀਬ ਪਰਿਵਾਰ ਨਾਲ ਸਬੰਧ ਰੱਖਦੀ ਹੈ ਅਤੇ ਇਸ ਲਈ ਇਸ ਨੂੰ ਬਗੈਰ ਕਿਸੇ ਹੋਰ ਦੇਰੀ ਦੇ ਓਵਰਏਜ਼ ਹੋਣ ਤੋਂ ਪਹਿਲਾਂ ਨੌਕਰੀ ਦਵਾਈ ਜਾਵੇ ।

**ਸ੍ਰੀ ਸਪੀਕਰ** : ਅਰਸ਼ੀ ਜੀ, ਤੁਸੀਂ ਆਪਣੀ ਕਾਲ ਅਟੈਨਸ਼ਨ ਮੋਸ਼ਨ ਨੰ: 21 ਪੜ੍ਹੋ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ**: ਸਪੀਕਰ ਸਾਹਿਬ, ਮੈਂ ਕੇਵਲ ਦੋ ਮਿੰਟ ਲੈਣਾ ਚਾਹੁੰਦਾ ਹਾਂ ।

**ਸ੍ਰੀ ਸਪੀਕਰ**: ਸੌਰੀ, ਮੈਂ ਪਹਿਲਾਂ ਕਾਲ ਅਟੈਨਸ਼ਨ ਮੋਸ਼ਨ ਵਾਸਤੇ ਕਹਿ ਚੁੱਕਾ ਹਾਂ। I am very Sorry.

---

## CALL ATTENTION NOTICE UNDER RULE 66

(Serial No. 21)

1. **Comrade Hardev Singh Arshi**,
2. **Shrimati Vimla Dang**,
3. **Comrade Gurnam Singh Dhirowal**,
4. **Comrade Ajaib Singh Raunta**,

Sir, I beg to draw the attention of the Government towards an urgent matter of public importance, namely in Ludhiana and some other distrcits of the State there is glut of potatoes coming into the market. In the absence of any Government agency in the market to purchase potatoes, prices have crashed creating serious discontentment amongst the growers. Lateron prices will be raised very much by big hoarders and this prospect is leading discontentment amongst the public in general.

In view of the obvious importance of the matter the Minister concerned may please be asked to make a statement in the House.

**ਸਰਦਾਰ ਸੁਰਜਨ ਸਿੰਘ**: ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਅਸੀਂ ਪੰਜਾਬ ਵਿਧਾਨ ਸਭਾ ਦੇ ਸਦਨ ਵਿੱਚ ਬੈਠੇ ਹਾਂ, ਸਾਡੀ ਸਾਰਿਆਂ ਦੀ ਮਾਤ-ਭਾਸ਼ਾ ਪੰਜਾਬੀ ਹੈ, ਇਸ ਲਈ ਪੰਜਾਬੀ ਵਿੱਚ ਹੀ ਬੋਲਣਾ ਚਾਹੀਦਾ ਹੈ ।

**Mr. Speaker**: Sardar Surjan Singh ji, please resume your seat. ਮੰਤਰੀ ਸਾਹਿਬ ਨੇ ਉਤਰ ਦੇਣਾ ਹੈ ।

**ਖੇਤੀਬਾੜੀ ਮੰਤਰੀ** (ਸਰਦਾਰ ਦਿਲਬਾਗ ਸਿੰਘ): ਸਾਲ 1991-92 ਵਿੱਚ 44 ਹਜ਼ਾਰ ਏਕੜ ਰਕਬਾ ਆਲੂਆਂ ਥੱਲੇ ਲਿਆਂਦਾ ਗਿਆ ਸੀ । ਉਸ ਵਿੱਚੋਂ ਲੱਗਭੱਗ 90 ਲੱਖ ਟਨ ਪੈਦਾਵਾਰ ਹੋਣ ਦੀ ਆਸ ਹੈ । ਨਵੰਬਰ ਮਹੀਨੇ ਵਿੱਚ ਲੁਧਿਆਣਾ ਅਤੇ ਜਲੰਧਰ ਦੀਆਂ ਮੰਡੀਆਂ ਵਿੱਚ ਆਲੂਆਂ ਦਾ ਭਾਅ 300/-ਰੁਪਏ ਤੋਂ 350/- ਰੁਪਏ ਪ੍ਰਤੀ ਕੁਵਿੰਟਲ ਤੱਕ ਰਿਹਾ ਹੈ । ਜਨਵਰੀ, 1992 ਵਿੱਚ ਆਲੂਆਂ ਦੀ ਪੁਟਾਈ ਜ਼ੋਰਾਂ ਤੇ ਹੋਈ । ਕਾਫੀ ਮਾਤਰਾ ਵਿੱਚ ਆਲੂ ਮੰਡੀਆਂ ਵਿੱਚ ਆਏ । ਇਸ ਦੇ ਫਲਸਰੂਪ ਆਲੂਆਂ ਦਾ ਭਾਅ 130 ਰੁਪਏ ਤੋਂ 135 ਰੁਪਏ ਪ੍ਰਤੀ ਕੁਵਿੰਟਲ ਤੱਕ ਰਿਹਾ । ਇਸ ਮੌਸਮ ਵਿੱਚ ਮੀਂਹ ਹੋਣ ਕਾਰਨ ਟੈਮਪਰੇਚਰ ਘੱਟ ਗਿਆ ਅਤੇ ਆਲੂਆਂ ਦੀ ਪੁਟਾਈ ਪਿਛੇਤੀ ਹੋ ਗਈ । ਹੁਣ ਜਦ ਕਿ ਆਲੂਆਂ ਦੀ ਪੁਟਾਈ ਪੂਰੇ ਜ਼ੋਰਾਂ ਤੇ ਹੈ ਅਤੇ ਆਲੂ ਬੜੀ ਭਾਰੀ ਮਾਤਰਾ ਵਿੱਚ ਮੰਡੀਆ ਵਿੱਚ ਆ ਰਹੇ ਹਨ, ਇਸ ਲਈ ਉਨ੍ਹਾਂ ਦਾ ਭਾਅ 90 ਤੋਂ 100 ਰੁਪਏ ਹੋਰ ਡਿੱਗਿਆ । ਇਨ੍ਹਾਂ ਹਾਲਾਤ ਤੇ ਕਾਬੂ ਪਾਉਣ ਲਈ ਆਲੂਆਂ ਨੂੰ ਕੋਲਡ ਸਟੋਰਾਂ ਵਿੱਚ ਰੱਖਣ ਲਈ ਪੂਰੇ

[ਖੇਤੀਬਾੜੀ ਮੰਤਰੀ ]

ਯਤਨ ਕੀਤੇ ਜਾ ਰਹੇ ਹਨ । ਇਸ ਵੇਲੇ ਕੁੱਲ 303 ਕੋਲਡ ਸਟੋਰ ਹਨ ਜਿੰਨ੍ਹਾਂ ਦੀ ਕਪੈ-ਸਿਟੀ 5 ਲੱਖ ਟਨ ਦੇ ਕਰੀਬ ਹੈ । ਇਹ ਯਕੀਨੀ ਬਣਾਇਆ ਜਾਵੇਗਾ ਕਿ ਕੋਲਡ ਸਟੋਰਾਂ ਵਿੱਚ ਕੇਵਲ ਆਲੂ ਉਤਪਾਦਕ ਹੀ ਆਲੂ ਰੱਖ ਸਕਣ ਅਤੇ ਵਪਾਰੀ ਅਤੇ ਆੜ੍ਹਤੀਆਂ ਨੂੰ ਕੋਲਡ ਸਟੋਰਾਂ ਵਿੱਚ ਆਲੂ ਰੱਖਣ ਦੀ ਇਜਾਜ਼ਤ ਨਾ ਦਿੱਤੀ ਜਾਵੇ । ਇਨ੍ਹਾਂ ਹਾਲਤਾਂ ਨੂੰ ਮੁੱਖ ਰੱਖਦਿਆਂ ਹੋਇਆਂ ਐਗਰੋ ਇੰਡਸਟਰੀਜ਼ ਨੂੰ ਕਿਹਾ ਗਿਆ ਹੈ ਕਿ ਉਹ ਕੇਂਦਰੀ ਏਜੰਸੀਆਂ ਨਾਲ ਮਿਲਕੇ ਇਹ ਪ੍ਰਬੰਧ ਕਰਵਾਏ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਇਹ ਠੀਕ ਹੈ ਕਿ ਮੰਤਰੀ ਜੀ ਨੇ ਮੰਨ ਲਿਆ ਹੈ ਕਿ ਪਿਛਲੇ ਮਹੀਨੇ ਤੋਂ ਆਲੂਆਂ ਦੀ ਜ਼ਿਆਦਾ ਮਾਤਰਾ ਵਿੱਚ ਪੁਟਾਈ ਹੋਣ ਕਾਰਨ ਆਲੂਆਂ ਦੇ ਭਾਅ ਡਿੱਗੇ ਹਨ ਅਤੇ ਇਸ ਦੇ ਨਾਲ ਆਲੂ ਉਤਪਾਦਕਾਂ ਨੂੰ ਕਾਫ਼ੀ ਵਿੱਤੀ ਸੱਟ ਵੱਜੀ ਹੈ । ਇਸ ਲਈ ਮੈਂ ਇਹ ਜ਼ੋਰ ਦੇ ਕੇ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਫੌਰੀ ਤੌਰ ਤੇ ਨੈਫੇਡ, ਮਾਰਕਫੈੱਡ ਅਤੇ ਇਕ ਹੋਰ ਏਜੰਸੀ ਦਾ ਨਾਂ ਮੰਤਰੀ ਜੀ ਨੇ ਦਸਿਆ ਹੈ, ਨੂੰ ਹਦਾਇਤ ਕਰੇਗੀ ਕਿ ਉਹ ਆਲੂਆਂ ਦੀ ਖਰੀਦ ਘੱਟ ਤੋਂ ਘੱਟ 200/-ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਯਕੀਨੀ ਬਣਾਏ ਤਾਂ ਜੋ ਆਲੂ ਉਤਪਾਦਕਾਂ ਨੂੰ ਵਿੱਤੀ ਨੁਕਸਾਨ ਨਾ ਹੋਵੇ ?

**ਮੰਤਰੀ**: ਸਪੀਕਰ ਸਾਹਿਬ, ਮੈਂ ਬੇਨਤੀ ਕੀਤੀ ਹੈ ਕਿ ਕਿਸਾਨਾਂ ਨੂੰ 300/-ਰੁਪਏ ਵੀ ਭਾਅ ਮਿਲਦਾ ਰਿਹਾ ਹੈ ਅਤੇ 350/- ਰੁਪਏ ਪ੍ਰਤੀ ਕੁਇੰਟਲ ਵੀ ਭਾਅ ਮਿਲਦਾ ਰਿਹਾ ਹੈ ਔਰ ਉਸ ਵੇਲੇ ਕੋਈ ਇੰਤਜ਼ਾਮ ਨਹੀਂ ਸੀ ਕਿ ਇਸ ਨੂੰ ਵੱਧਣ ਤੋਂ ਰੋਕਿਆ ਜਾਵੇ । ਇਸ ਵੇਲੇ ਹੋਰ ਕੋਈ ਚਾਰਾ ਨਹੀਂ ਸਿਵਾਏ ਕੋਲਡ ਸਟੋਰੇਜ਼ ਦੇ । ਹੁਣ ਪਿਛੇ ਜਿਹੇ ਹੀ ਮੁੱਖ ਮੰਤਰੀ ਜੀ ਵੀ ਜਲੰਧਰ ਗਏ ਸਨ ਅਤੇ ਸਰਦਾਰ ਉਮਰਾਓ ਸਿੰਘ ਜੀ ਵੀ ਉਥੇ ਹੀ ਸਨ । ਅਸੀਂ ਕਈ ਕਿਸਾਨਾਂ ਨੂੰ ਮਿਲੇ । ਉਹ ਬੜੇ ਖੁਸ਼ ਸਨ ਅਤੇ ਉਨ੍ਹਾਂ ਨੇ ਕੋਈ ਸ਼ਿਕਾ-ਇਤ ਨਹੀਂ ਕੀਤੀ । ਹੁਣ ਵੀ ਜੋ ਪਿਛਲੇ ਦਿਨਾਂ ਵਿਚ 10-12 ਕੋਲਡ ਸਟੋਰੇਜ਼ ਮਾਲ ਨਾ ਮਿਲਣ ਕਾਰਨ ਬੰਦ ਹੋ ਗਏ ਹਨ, ਜਿੱਥੇ ਵੀ ਜਗ੍ਹਾ ਮਿਲੀ ਆਲੂ ਸਟੋਰ ਕਰਵਾ ਦਿਤੇ ਜਾਣਗੇ ਅਤੇ ਉਥੇ ਕੇਵਲ ਆਲੂ ਉਤਪਾਦਕ ਹੀ ਆਲੂ ਸਟੋਰ ਕਰ ਸਕਣਗੇ ਅਤੇ ਮੁਨਾਫ਼ਾ-ਖੋਰਾਂ ਨੂੰ ਆਲੂ ਰੱਖਣ ਦੀ ਇਜ਼ਾਜ਼ਤ ਨਹੀਂ ਦਿਤੀ ਜਾਵੇਗੀ ।

(ਇਸ ਸਮੇਂ ਮਾਨਯੋਗ ਮੈਂਬਰ ਸ਼੍ਰੀ ਸਤਨਾਮ ਸਿੰਘ ਕੈਂਥ ਖੜ੍ਹੇ ਸਨ ।)

**Mr. Speaker**: Kainth ji, are you on a point of order?

**ਸ਼੍ਰੀ ਸਤਨਾਮ ਸਿੰਘ ਕੈਂਥ**: ਨਹੀਂ ਸਰ, ਮੈਂ ਵੈਸੇ ਕੁਝ ਪੁਆਇੰਟਸ ਤੇ ਬੋਲਣਾ ਚਾਹੁੰਦਾ ਹਾਂ ।

**Mr. Speaker**: I am sorry. You can not speak.

**Shri Madan Mohan Mittal**: Sir, I am on a point of order.

**Mr. Speaker**: Resumption of General Discussion on the Budget Estimates for the year 1992-93.

## POINT OF ORDER RE. PACKAGE DEAL AND TALKS WITH THE MILITANTS

**Shri Madan Mohan Mittal**: I am on a point of order, Sir.

**Mr. Speaker**: What is your point of order?

**ਸ੍ਰੀ ਮਦਨ ਮੋਹਨ ਮਿੱਤਲ**: ਸਰ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਮੈਂ ਪਰਸੋਂ ਇੱਕ ਪੁਆਇੰਟ ਉਠਾਇਆ ਸੀ ਕਿ ਗ੍ਰਹਿ ਮੰਤਰੀ ਜੀ ਨੂੰ ਲੁਧਿਆਣਾ ਵਿਖੇ ਪੰਜਾਬ ਦੇ ਬਾਰੇ ਪੈਕੇਜ਼ ਦੇਣ ਬਾਰੇ ਪੰਜਾਬ ਦੇ ਮੁੱਖ ਮੰਤਰੀ ਅਤੇ ਹਰਿਆਣਾ ਦੇ ਮੁੱਖ ਮੰਤਰੀ ਨਾਲ ਗਲਬਾਤ ਕੀਤੀ ਹੈ । ਇਹ ਅਖਬਾਰਾਂ ਵਿੱਚ ਖਬਰ ਲੱਗੀ ਸੀ । ਦੂਸਰਾ ਪੁਆਇੰਟ ਉਠਾਇਆ ਸੀ ਕਿ ਇੱਕ ਨਿਊਜ਼ ਏਜੰਸੀ ਵਲੋਂ ਇਹ ਖਬਰ ਦਿੱਤੀ ਗਈ ਹੈ ਕਿ ਪੰਜਾਬ ਦੇ ਮੁੱਖ ਮੰਤਰੀ ਸਾਹਿਬ ਦੀ ਟੈਰੋਰਿਸਟਸ ਦੇ ਨਾਲ ਗੱਲ ਬਾਤ ਚਲ ਰਹੀ ਹੈ । ਤੁਸੀਂ ਕਿਹਾ ਸੀ ਕਿ ਕਿਸੇ ਦੁਸ਼ਮਣ ਨੇ ਖ਼ਬਰ ਦਿੱਤੀ ਹੋਵੇਗੀ । ਅੱਜ ਮੁੱਖ ਮੰਤਰੀ ਸਾਹਿਬ ਨੇ ਫਲੌਰ ਵਿੱਚ ਕਿਹਾ ਹੈ ਕਿ ਟਾਕ ਚਲ ਰਹੀ ਹੈ । We are participating in the talks. ਹਰਿਆਣਾ ਦੇ ਚੀਫ ਮਨਿਸਟਰ ਸਾਹਿਬ ਨਾਲ ਵੀ ਕੋਈ ਗੱਲ ਬਾਤ ਚਲ ਰਹੀ ਹੈ । The Chief Minister is present in the House. I will request..

**ਸ੍ਰੀ ਸਪੀਕਰ**: ਤੁਸੀਂ ਇਹ ਪੁਆਇੰਟ ਰੇਜ਼ ਕੀਤਾ ਸੀ, ਮੈਂ ਡਿਸਅਲਾਓ ਕਰ ਦਿੱਤਾ ਸੀ ।

**Shri Madan Mohan Mittal**: He (CM) is present. He has categorically stated that something is going to be announced. I think he should make a statement.

**ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ)**: ਸਪੀਕਰ ਸਾਹਿਬ, ਇਹ ਗੱਲ ਬੇਸਲੈਸ ਹੈ । ਮੈਂ ਸਮਝਦਾ ਹਾਂ ਕਿ ਇਹ ਪ੍ਰੈਸ ਵਿੱਚ ਮਿਸਕੋਟ ਹੋ ਗਈ ਹੈ ਮੇਰੇ ਨੋਟਿਸ ਵਿਚ ਇਹ ਨਹੀਂ ਹੈ । ਮੈਂ ਕਦੇ ਵੀ ਇਹ ਗਲ ਨਹੀਂ ਕਹੀ ਕਿ ਸਾਡੀ ਕੋਈ ਗੱਲ ਬਾਤ ਚਲ ਰਹੀ ਹੈ । ਇਸ ਹਾਊਸ ਤੋਂ ਹੋਰ ਕੋਈ ਸੁਪਰੀਮ ਨਹੀਂ ਹੈ । ਮੈਂ ਇਥੇ ਇਹ ਗੱਲ ਕਹੀ ਸੀ ਕਿ ਅਸੀਂ ਗੱਲ ਬਾਤ ਕਰਨ ਲਈ ਤਿਆਰ ਹਾਂ । ਮੈਂ ਮਿੱਤਲ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ, ਇਹ ਬੜੇ ਸਿਆਣੇ ਹਨ, ਕਿ ਸਾਡੀ ਕੋਈ ਗਲਬਾਤ ਮਿਲੀਟੈਂਟਸ ਨਾਲ ਨਹੀਂ ਚਲ ਰਹੀ । ਮੈਂ ਜੋ ਗੱਲ ਕਹੀ ਸੀ ਉਹ ਇਹੀ ਸੀ ਕਿ ਜੇ ਉਹ ਹਥਿਆਰ ਸੁੱਟ ਦੇਣ ਤਾਂ ਅਸੀਂ ਗੱਲ ਬਾਤ ਕਰਨ ਲਈ ਤਿਆਰ ਹਾਂ । ਇਹ ਗੱਲ ਮਿਸਕੋਟ ਹੋਈ ਹੈ । ਹਰਿਆਣਾ ਦੇ ਚੀਫ ਮਨਿਸਟਰ ਸਾਹਿਬ ਨੂੰ ਮਿਲਣ ਦੀ ਵੀ ਗੱਲ ਕੀਤੀ ਗਈ ਹੈ । ਮੈਨੂੰ ਅਫਸੋਸ ਹੈ ਕਿ ਗੱਲਾਂ ਮਿਸ਼ਕੋਟ ਹੋ ਜਾਂਦੀਆਂ ਹਨ । ਮੈਂ ਹਰਿਆਣਾ ਦੇ ਚੀਫ਼ ਮਨਿਸਟਰ ਸਾਹਿਬ ਨੂੰ ਸਿਰਫ਼ ਇਕੋ ਵਾਰ ਮਿਲਿਆ ਹਾਂ, ਬੜੀ ਦੇਰ ਹੋ ਗਈ ਹੈ । ਤਕਰੀਬਨ ਇਕ ਮਹੀਨੇ ਦਾ ਸਮਾਂ ਹੋ ਗਿਆ ਹੈ, ਉਸ ਦੇ ਬਾਅਦ ਸਾਡੀ ਕੋਈ ਟਾਕ ਨਹੀਂ ਹੋਈ । ਮੈਂ ਵਾਰ ਵਾਰ ਇਹ ਗੱਲ ਕਹੀ ਹੈ । ਸਾਡਾ ਸੈਂਟਰ ਇਕ ਹੈ । ਜਦੋਂ ਸੈਂਟਰ ਕਹੇਗਾ, ਗੱਲਬਾਤ ਕਰ ਲਵਾਂਗੇ । ਮੈਂ ਪਹਿਲਾਂ ਵੀ ਦੱਸਿਆ ਹੈ ਕਿ ਸਾਡੀ ਜਿਹੜੀ ਉਨ੍ਹਾਂ ਨਾਲ ਗੱਲਬਾਤ ਹੋਈ ਸੀ ਉਹ ਬੜੇ ਕਾਰਡੀਅਲ ਐਟਮਾਸਫੀਅਰ ਵਿੱਚ ਹੋਈ ਸੀ । ਜਦੋਂ ਵੀ ਕੋਈ ਗੱਲ ਬਾਤ ਹੋਈ ਤੁਹਾਨੂੰ ਜ਼ਰੂਰ ਦੱਸਾਂਗੇ ।

## GENERAL DISCUSSION ON THE BUDGET ESTIMATES FOR THE YEAR 1992-93 (*Resumption*)

**ਸ਼੍ਰੀ ਸਪੀਕਰ** : ਹੁਣ ਬਜਟ ਤੇ ਜਨਰਲ ਡਿਸਕਸ਼ਨ ਜੋ ਹੈ ਉਸ ਤੇ ਕਾਰਵਾਈ ਸ਼ੁਰੂ ਹੁੰਦੀ ਹੈ ।

**ਕਾਮਰੇਡ ਤਰਸੇਮ ਜੋਧਾਂ** (ਕਿਲਾ ਰਾਏਪੁਰ) : ਸਪੀਕਰ ਸਾਹਿਬ, ਜੋ ਪੰਜਾਬ ਦੇ ਵਿੱਤ ਮੰਤਰੀ, ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਬਜਟ ਪੇਸ਼ ਕੀਤਾ ਹੈ, ਇਹ ਬਜਟ ਡਾਇਰੈਕਸ਼ਨਲੈਸ ਹੈ, ਅਨਇਮਪ੍ਰੈਸਿਵ ਹੈ ਕਿਉਂਕਿ ਜੋ ਵਿੱਤੀ ਸਾਧਨ ਜੁਟਾਣੇ ਹਨ, ਜੋ ਬਜਟ ਵਿੱਚ ਘਾਟਾ ਹੈ ਉਸ ਦੇ ਬਾਰੇ ਇਨ੍ਹਾਂ ਨੇ ਕੁਝ ਨਹੀਂ ਦੱਸਿਆ । ਸਦਨ ਦੇ ਉਠ ਜਾਣ ਤੋਂ ਬਾਅਦ ਫਿਰ ਬੱਸਾਂ ਦੇ ਕਿਰਾਏ ਵਿੱਚ ਵਾਧਾ ਕਰਕੇ ਜਾਂ ਬਿਜਲੀ ਦੇ ਰੇਟਾਂ ਵਿੱਚ ਵਾਧਾ ਕਰਕੇ ਲੋਕਾਂ ਤੇ ਭਾਰ ਪਾਕੇ ਘਾਟਾ ਪੂਰਾ ਕੀਤਾ ਜਾਵੇਗਾ । ਆਪਣੀ ਬਜਟ ਸਪੀਚ ਤੇ ਬੋਲਦਿਆਂ ਇਨ੍ਹਾਂ ਨੇ ਸੈਂਟਰਲ ਗੌਰਮਿੰਟ ਦੀ ਬੜੀ ਪ੍ਰਸ਼ੰਸਾ ਕੀਤੀ ਹੈ ਅਤੇ ਆਪਣੇ ਭਾਸ਼ਣ ਦੇ ਪੈਰਾ 4 ਵਿੱਚ ਇਨ੍ਹਾਂ ਨੇ ਕਿਹਾ ਹੈ ਕਿ ਸੈਂਟਰ ਦੀ ਸਰਕਾਰ ਨੇ ਜੋ ਬਜਟ ਪੇਸ਼ ਕੀਤਾ ਹੈ ਉਹ ਪ੍ਰਸ਼ੰਸਾਯੋਗ ਹੈ । ਅਸੀਂ ਇਹ ਸਮਝਦੇ ਹਾਂ ਕਿ ਪਿਛਲੇ ਸਮੇਂ ਵਿੱਚ ਜੋ ਹਿੰਦੁਸਤਾਨ ਦੀ ਇਕਨਾਮਿਕ ਪਾਲਿਸੀ ਸੀ ਉਹ ਠੀਕ ਨਹੀਂ ਹੈ । ਆਈ. ਐਮ. ਐਫ. ਔਰ ਵਰਲਡ ਬੈਂਕ ਤੋਂ ਜੋ ਕਰਜ਼ੇ ਲਏ ਹਨ ਉਹ ਕਰਜ਼ੇ ਸਾਡੀ ਸਾਵਰੈਨਿਟੀ ਲਈ ਖ਼ਤਰਾ ਪੈਦਾ ਕਰ ਦੇਣਗੇ । ਉਨ੍ਹਾਂ ਵਲੋਂ ਬੜੀਆਂ ਹੀ ਗੰਭੀਰ ਸ਼ਰਤਾਂ ਲਾਈਆਂ ਗਈਆਂ ਹਨ । ਇਸ ਸਬੰਧ ਵਿੱਚ ਅਸੀਂ ਸਮਝਦੇ ਹਾਂ ਕਿ ਜੋ ਪ੍ਰਸੰਸਾ ਕੀਤੀ ਗਈ ਇਹ ਗਲਤ ਹੈ । ਆਉਣ ਵਾਲੇ ਸਮੇਂ ਵਿੱਚ ਹਿੰਦੁਸਤਾਨ ਨੂੰ ਇਸ ਦਾ ਖ਼ਮਿਆਜ਼ਾ ਭੁਗਤਣਾ ਪਵੇਗਾ । ਈਸਟ ਇੰਡੀਆ ਕੰਪਨੀ ਇਥੇ ਸਾਡੇ ਹਿੰਦੁਸਤਾਨ ਵਿੱਚ ਵਪਾਰ ਕਰਨ ਵਾਸਤੇ ਆਈ ਸੀ ਪਰ ਉਸ ਨੇ ਰਾਜ ਸੱਤਾ ਤੇ ਕਬਜ਼ਾ ਕਰ ਲਿਆ । ਹੁਣ ਮਲਟੀ ਨੈਸ਼ਨਲ ਕਾਰਪੋਰੇਸ਼ਨ ਚਾਹੇ ਉਸ ਦੇ ਵਿੱਚ ਅਮਰੀਕਾ ਦੇ ਹੋਣ, ਚਾਹੇ ਇੰਗਲੈਂਡ ਦੇ ਹੋਣ, ਉਨ੍ਹਾਂ ਨੂੰ ਜੋ ਇਥੇ ਕਾਰਖਾਨੇ ਲਾਉਣ ਵਾਸਤੇ ਕਿਹਾ ਗਿਆ ਹੈ, ਅਸੀਂ ਹਿੰਦੁਸਤਾਨ ਦੀ ਡੀਵੈਲਪਮੈਂਟ ਦੇ ਖ਼ਿਲਾਫ਼ ਨਹੀਂ ਹਾਂ, ਇਥੇ ਕਾਰਖਾਨੇ ਲਗਣੇ ਚਾਹੀਦੇ ਹਨ ਅਤੇ ਲੋਕਾਂ ਨੂੰ ਰੋਜ਼ਗਾਰ ਮਿਲਣਾ ਚਾਹੀਦਾ ਹੈ ਪਰ ਜਿਸ ਢੰਗ ਨਾਲ ਸ਼ਰਤਾਂ ਉਨ੍ਹਾਂ ਦੀਆਂ ਹਨ ਉਸ ਦੇ ਨਾਲ ਹਿੰਦੁਸਤਾਨ ਦੀ ਸਾਵਰੈਨਿਟੀ ਕਾਇਮ ਨਹੀਂ ਰਹੇਗੀ । ਸ਼ਰਤ ਇਹ ਰਖੀ ਹੈ ਕਿ ਸਬਸਿਡੀ ਖ਼ਤਮ ਕਰ ਦਿਓ । ਪਹਿਲਾਂ 49% ਤਕ ਵਿਦੇਸ਼ੀਆਂ ਦਾ ਹਿੱਸਾ ਹੋ ਸਕਦਾ ਸੀ ਪਰ ਹੁਣ ਉਹ 100% ਹਿੱਸਾ ਆਪਣਾ ਅਤੇ ਬਿਨਾ ਕਿਸੇ ਲਾਇਸੈਂਸ ਦੇ ਸਾਡੇ ਆਕੇ ਕਾਰਖ਼ਾਨੇ ਲਗਾ ਸਕਦੇ ਹਨ । ਪਹਿਲਾਂ ਸਿਰਫ 40% ਤੋਂ ਵੱਧ ਪੈਸਾ ਬਾਹਰ ਨਹੀਂ ਲਿਜਾਇਆ ਜਾ ਸਕਦਾ ਸੀ, ਪਰ ਹੁਣ ਖੁੱਲੀ ਛੁਟੀ ਦੇ ਦਿੱਤੀ ਹੈ ਜਿੰਨਾਂ ਵੀ ਪ੍ਰਾਫ਼ਿਟ ਹੈ ਉਹ ਦੇਸ਼ ਤੋਂ ਬਾਹਰ ਲਿਜਾ ਸਕਦੇ ਹਨ । ਹੁਣ ਜਿਹੜੀ ਇਥੇ ਬਜਟ ਦੀ ਪ੍ਰਸ਼ੰਸਾ ਕੀਤੀ ਗਈ ਹੈ, ਉਸ ਦੀ ਮੁਖ਼ਾਲਫ਼ਤ ਕਰਨੀ ਚਾਹੀਦੀ ਹੈ । ਜਿਹੜੇ ਮਲਟੀ ਨੈਸ਼ਨਲ ਕਾਰਖ਼ਾਨੇ ਲਾਉਣ ਲਈ ਇਥੇ ਆਉਣਗੇ ਉਹ ਸਾਡੇ ਨੌਜਵਾਨਾਂ ਨੂੰ ਰੋਜ਼ਗਾਰ ਦੇਣ ਵਾਸਤੇ ਨਹੀਂ ਬਲਕਿ ਪ੍ਰਾਫ਼ਿਟ ਵਾਸਤੇ ਆਉਣਗੇ । ਪ੍ਰਾਫ਼ਿਟ ਦਾ ਪੈਸਾ ਬਾਹਰਲੇ ਦੇਸ਼ਾਂ ਵਿਚ ਜਾਏਗਾ । ਸਾਡੇ ਪੰਜਾਬ ਦਾ ਮਸਲਾ ਬੜਾ ਗੰਭੀਰ ਹੈ । ਇਥੇ ਨੌਜਵਾਨ ਬੇਕਾਰ ਫਿਰਦੇ ਹਨ, ਉਨ੍ਹਾਂ ਨੂੰ ਕੋਈ ਰੋਜ਼ਗਾਰ ਨਹੀਂ ਮਿਲ ਰਿਹਾ । ਖੇਤੀ ਦੇ ਧੰਦੇ ਤੇ ਅੱਗੇ ਰੋਕ ਲਗਾ ਰਹੇ ਹਨ । ਡਿਵੈਲਪਮੈਂਟ ਦੇ ਕੋਈ ਚਾਂਸਿਜ਼ ਨਹੀਂ ਹਨ ।

ਜੋ ਨਵੀਨਤਮ ਟੈਕਨੀਕ ਦੀ ਇੰਡਸਟਰੀ ਇਥੇ ਆ ਰਹੀ ਹੈ ਉਸ ਦੇ ਨਾਲ ਸਾਡੇ ਸੂਬੇ ਦੀ ਇੰਡਸਟਰੀ ਸਾਰੀ ਤਹਿਸ ਨਹਿਸ ਹੋ ਜਾਣੀ ਹੈ । ਇਨ੍ਹਾਂ ਨੇ ਕਿਹਾ ਹੈ ਕਿ ਆਉਣ ਵਾਲੇ ਸਮੇਂ ਵਿਚ 50 ਹਜ਼ਾਰ ਨੌਜਵਾਨਾਂ ਨੂੰ ਰੋਜ਼ਗਾਰ ਦਿਆਂਗੇ । ਤੁਸੀਂ ਲੁਧਿਆਣਾ ਵਿਚ ਜਾ ਕੇ ਵੇਖੋ ਸਮਾਲ ਸਕੇਲ ਇੰਡਸਟਰੀਜ਼ ਦੀ ਕੀ ਹਾਲਤ ਹੈ । ਚਾਰ ਹਜ਼ਾਰ ਸਨਅਤੀ ਯੂਨਿਟਸ ਬੰਦ ਹੋ ਗਏ ਹਨ ਔਰ 70 ਹਜ਼ਾਰ ਮਜ਼ਦੂਰ ਬੇਕਾਰ ਹੋ ਗਏ ਹਨ । ਟੈਕਸਟਾਇਲ ਇੰਡਸਟਰੀ ਦੀ ਹਾਲਤ ਬਹੁਤ ਬੁਰੀ ਹੈ ਕਿਉਂਕਿ ਧਾਗਾ ਕੰਟਰੋਲ ਰੇਟ ਤੇ ਨਹੀਂ ਮਿਲ ਰਿਹਾ । ਮਜ਼ਦੂਰਾਂ ਵਿਚ ਹਾਹਾਕਾਰ ਮੱਚੀ ਹੋਈ ਹੈ । ਜਿਹੜੇ ਹਾਲਾਤ ਹਨ ਇਸ ਦੇ ਨਾਲ ਅੱਤਵਾਦ ਨੂੰ ਹੋਰ ਬੜ੍ਹਾਵਾ ਮਿਲੇਗਾ ਸੈਂਟਰ ਦੀ ਸਰਕਾਰ ਵਲੋਂ ਜੋ ਬੰਦਸ਼ਾਂ ਦੇ ਬਿਨਾਂ ਇੰਡਸਟਰੀਆਂ ਲਾਉਣ ਦੀ ਇਜਾਜ਼ਤ ਦਿਤੀ ਜਾ ਰਹੀ ਹੈ, ਇਸ ਦੀ ਸਾਨੂੰ ਡਟ ਕੇ ਮੁਖ਼ਾਲਫ਼ਤ ਕਰਨੀ ਚਾਹੀਦੀ ਹੈ । ਪੰਜਾਬ ਵਿੱਚ ਅੱਤਵਾਦ ਵਧੇਗਾ ਕਿਉਂਕਿ ਨੌਜਵਾਨਾਂ ਨੂੰ ਨੌਕਰੀਆਂ ਨਹੀਂ ਮਿਲ ਰਹੀਆਂ । ਭਾਈ ਭਤੀਜਾ-ਵਾਦ ਚਲ ਰਿਹਾ ਹੈ । ਨੌਜਵਾਨਾਂ ਨੂੰ ਅੱਤਵਾਦ ਵਾਲੇ ਰਸਤੇ ਤੇ ਤੁਰਨ ਲਈ ਇਹ ਮਜ਼ਬੂਰ ਕਰ ਰਹੇ ਹਨ । ਉਧਰ ਪਾਕਿਸਤਾਨ ਸਾਡੇ ਪਿਛੇ ਪਿਆ ਹੋਇਆ ਹੈ । ਸਨਅਤ ਦੀ ਨਵੀਂ ਨੀਤੀ ਦੇ ਆਧਾਰ ਤੇ ਸਾਡੇ ਨੌਜਵਾਨਾਂ ਨੂੰ ਨੌਕਰੀਆਂ ਨਹੀਂ ਮਿਲਣਗੀਆਂ । ਨਵੀਂ ਨੀਤੀ ਦੇ ਆਧਾਰ ਤੇ ਅਤਿਵਾਦ ਅਤੇ ਵੱਖਵਾਦ ਨੂੰ ਪੱਠੇ ਪੈਣਗੇ ਪਿਛਲੇ ਸਮੇਂ ਵਿਚ ਪੰਜਾਬ ਦੇ ਵਿਚੋਂ ਵੱਖਵਾਦ ਅਤੇ ਅੱਤਵਾਦ ਦੇ ਭੈਅ ਦੇ ਕਾਰਣ ਜਿਹੜੀਆਂ ਸਨਅਤਾਂ ਬਾਹਰਲੇ ਸੂਬਿਆਂ ਵਿਚ ਗਈਆਂ ਹਨ ਜਾਂ ਹੁਣ ਵੀ ਜਾ ਰਹੀਆਂ ਹਨ ਉਨ੍ਹਾਂ ਦੇ ਰੋਕਣ ਦੇ ਵਾਸਤੇ ਕੋਈ ਵਿਵਸਥਾ ਨਹੀਂ ਕੀਤੀ ਗਈ । ਬੜੀ ਵੱਡੀ ਗਿਣਤੀ ਵਿਚ ਭੱਠਿਆਂ ਦੇ ਮਾਲਕ ਬਾਹਰਲੇ ਸੂਬਿਆਂ ਵਿਚ ਜਾ ਰਹੇ ਹਨ, ਉਨ੍ਹਾਂ ਨੂੰ ਇਥੇ ਰੱਖਣ ਦੀ ਕੋਈ ਵਿਵਸਥਾ ਨਹੀਂ ਕੀਤੀ ਜਾ ਰਹੀ । ਇਸ ਤੋਂ ਇਲਾਵਾ ਜਿਸ ਤਰੀਕੇ ਨਾਲ ਭਜਨ ਲਾਲ ਪੰਜਾਬ ਵਿਰੋਧੀ ਬਿਆਨ ਦੇ ਰਿਹਾ ਹੈ ਕਿ ਅਬੋਹਰ ਫ਼ਾਜ਼ਿਲਕਾ ਲਈ ਬਿਨਾਂ ਚੰਡੀਗੜ੍ਹ ਨਹੀਂ ਦਿਆਂਗੇ ਇਸ ਨਾਲ ਲੋਕਾਂ ਵਿਚ ਬੇਚੈਨੀ ਵੱਧ ਰਹੀ ਹੈ ਪੰਜਾਬੀਆਂ ਨੂੰ ਸੋਚਣਾ ਚਾਹੀਦਾ ਹੈ ਕਿ ਕਿਸ ਢੰਗ ਨਾਲ ਪੰਜਾਬ ਨੂੰ ਮਜ਼ਬੂਤ ਕੀਤਾ ਜਾਣਾ ਹੈ । ਇਹ ਬਜਟ ਪੰਜਾਬ ਨੂੰ ਹੋਰ ਤਬਾਹੀ ਦੇ ਕੰਢੇ ਤੇ ਲਿਜਾਏਗਾ । ਇਸ ਬਾਰੇ ਸਾਡੀ ਸਹੀ ਫ਼ਿਕਰਮੰਦੀ ਹੈ । ਕਿਸ ਤਰੀਕੇ ਨਾਲ ਅਸੀਂ ਪੰਜਾਬ ਨੂੰ ਇਸ ਖਾਨ ਵਿਚੋਂ ਕੱਢ ਸਕਦੇ ਹਾਂ । ਜਿਸ ਤਰੀਕੇ ਨਾਲ ਬਜਟ ਪੇਸ਼ ਕੀਤਾ ਗਿਆ ਹੈ ਇਸ ਨਾਲ ਪੰਜਾਬੀਆਂ ਦਾ ਦੁੱਖ ਵਧੇਗਾ, ਭੁੱਖਮਰੀ ਵਧੇਗੀ ਇਥੇ ਜਿਹੜੇ ਫੰਡਜ਼ ਅਲਾਟ ਕੀਤੇ ਗਏ ਹਨ, ਪਿਛਲੇ ਸਮੇਂ ਵਿਚ ਵੇਖਿਆ ਗਿਆ ਹੈ ਕਿ ਅਫ਼ਸਰਸ਼ਾਹੀ ਦਾ ਕੁਹਾੜਾ ਬਹੁਤ ਤਿੱਖਾ ਹੈ, ਚੁਣੇ ਹੋਏ ਮੈਂਬਰਾਂ ਨੂੰ ਉਹ ਚਿੜੀ ਵਾਂਗ ਸਮਝਦੀ ਹੈ ਉਹ ਆਪ ਖਾ ਜਾਏਗੀ । ਉਹ ਕਿਸੇ ਨੂੰ ਪੁੱਛਣ ਨੂੰ ਤਿਆਰ ਨਹੀਂ । ਜਿਹੜੇ ਫੰਡਜ਼ ਅਲਾਟ ਕੀਤੇ ਗਏ ਹਨ ਉਹ 50 % ਅਫ਼ਸਰਸ਼ਾਹੀ ਕਮਿਸ਼ਨਾਂ ਰਾਹੀਂ ਖਾ ਜਾਏਗੀ । ਇਥੇ ਕਮਿਸ਼ਨ ਚਲਦੀ ਹੈ । ਮੈਂ ਉਦਾਹਰਣਾਂ ਦੇ ਸਕਦਾ ਹਾਂ ਕਿ ਸਰਕਾਰੀ ਦਫ਼ਤਰਾਂ ਵਿਚ ਕਿੰਨੀ ਕਿੰਨੀ ਕਮਿਸ਼ਨ ਚਲਦੀ ਹੈ ਅਤੇ ਕਿੰਨੀ ਕੁਰੱਪਸ਼ਨ ਹੈ । ਅਗਰ ਕੋਈ ਅਫ਼ਸਰ ਫੜਿਆ ਜਾਂਦਾ ਹੈ ਤਾਂ ਉਸ ਨੂੰ ਕੋਈ ਸਜ਼ਾ ਨਹੀਂ ਮਿਲਦੀ ਕਿਉਂਕਿ ਪੁਲਿਟੀਕਲ ਆਦਮੀ ਉਸ ਦੀ ਮਦਦ ਕਰਦੇ ਹਨ । ਮੈਂ ਇਸ ਸਬੰਧੀ ਉਦਾਹਰਣਾ ਦੇ ਸਕਦਾ ਹਾਂ ਕਿ ਕਿਸ ਨੇ ਕਿੰਨੇ ਕਿੰਨੇ ਪੈਸੇ ਖਾਦੇ । ਇਕ ਸਰਦਾਰ ਕੇਹਰ ਸਿੰਘ ਕੰਜ਼ਰਵੇਟਰ ਹੈ ਉਹ ਲੁਟ ਕੇ ਖਾ

[ਕਾਮਰੇਡ ਤਰਸੇਮ ਜੋਧਾਂ]

ਗਿਆ ਅਤੇ ਹੁਣ ਜਿਹੜੀ 12 ਕਰੋੜ ਰੁਪਏ ਦੀ ਵਰਲਡ ਬੈਂਕ ਦੀ ਸਕੀਮ ਆਈ ਹੈ ਉਹ ਉਸ ਦੇ ਹੱਥਾਂ ਵਿਚ ਦੇ ਦਿਤੀ ਹੈ। ਇਸੇ ਤਰ੍ਹਾਂ ਸਰਦਾਰ ਗੁਰਚਰਨ ਸਿੰਘ ਸੰਧੂ ਹੈ ਜਿਸ ਤੇ ਲੱਕੜਾਂ ਦਾ ਸਕੈਂਡਲ ਹੈ। ਫਰੀਦਕੋਟ ਦੇ ਪ੍ਰਿੰਸੀਪਲ ਦੀ ਚਰਚਾ ਹੋਈ, ਅਖ਼ਬਾਰਾਂ ਵਿਚ ਵੀ ਆਇਆ, ਇਨਕੁਆਇਰੀ ਹੋਈ, ਜੇ ਮੈਂ ਗਲਤ ਨਹੀਂ ਤਾਂ ਉਸ ਨੂੰ ਤਰੱਕੀ ਦਿਤੀ ਜਾ ਰਹੀ ਹੈ। ਫਿਰ ਮਾਨਸਾ ਦਾ ਇਕ ਐਕਸੀਅਨ ਹੈ ਪੰਜਾਬ ਟਿਊਬਵੈਲ ਕਾਰਪੋਰੇਸ਼ਨ ਦਾ, ਉਸ ਦੇ ਖਿਲਾਫ਼ ਇਨਕੁਆਇਰੀ ਹੋਈ, ਕੁਰੱਪਸ਼ਨ ਸਿੱਧ ਹੋ ਗਈ, ਪਰ ਇਨਕੁਆਇਰੀ ਰੋਕ ਦਿਤੀ ਗਈ। ਲੋਕਾਂ ਨੂੰ ਅੱਜ ਰੋਜ਼ਗਾਰ ਚਾਹੀਦਾ ਹੈ, ਇਨਸਾਫ਼ ਚਾਹੀਦਾ ਹੈ, ਲੋਕ ਇਨਸਾਫ਼ ਚਾਹੁੰਦੇ ਹਨ। ਜੇ ਕਰ ਅਸੀਂ ਇਸ ਤਰ੍ਹਾਂ ਕਰਾਂਗੇ ਤਾਂ ਲੋਕਾਂ ਦਾ ਗੁੱਸਾ ਹੋਰ ਵਧੇਗਾ ਅਤੇ ਲਾਵੇ ਵਾਂਗ ਫੁੱਟੇਗਾ। ਜਿਹੜੀਆਂ ਤਾਕਤਾਂ ਦੇਸ਼ ਨੂੰ ਤੋੜਨਾ ਚਾਹੁੰਦੀਆਂ ਹਨ ਉਹ ਲੋਕਾਂ ਨੂੰ ਇਸ ਪਾਸੇ ਵਰਤਣਗੀਆਂ, ਇਸ ਲਈ ਹਾਊਸ ਦੀ ਇਹ ਜ਼ਿੰਮੇਵਾਰੀ ਬਣਦੀ ਹੈ ਕਿ ਅਸੀਂ ਇਸ ਪਾਸੇ ਧਿਆਨ ਦੇਈਏ। ਅਸੀਂ ਲੋਕਾਂ ਨੂੰ ਨਹੀਂ ਭੁਲ ਸਕਦੇ। ਇਸ ਲਈ ਅਸੀਂ ਲੋਕਾਂ ਵਿਚ ਜਾਈਏ ਔਰ ਵੇਖੀਏ ਕਿ ਲੋਕਾਂ ਨੂੰ ਕਿਥੇ ਪੀੜਾਂ ਹਨ। ਇਸ ਕਰਕੇ ਬਜਟ ਜਿਹੜਾ ਹੈ ਕੀ ਇਹ ਕੁਰਪਸ਼ਨ ਨੂੰ ਦੂਰ ਕਰਨ ਵਾਸਤੇ ਕੁਝ ਕਰੇਗਾ? ਅਫ਼ਸਰ-ਸ਼ਾਹੀ ਨੂੰ ਹੱਥ ਪਾਵੇਗਾ? ਮੇਰੀ ਇਹ ਰਾਏ ਹੈ ਕਿ ਜਿਨ੍ਹਾਂ ਲੋਕਾਂ ਨੇ ਕੁਰੱਪਸ਼ਨ ਦੇ ਖਿਲਾਫ਼ ਬੋਲਣਾ ਹੈ, ਪੁਲਿਸ ਦੇ ਖਿਲਾਫ਼ ਬੋਲਣਾ ਹੈ ਉਨ੍ਹਾਂ ਦੇ ਖਿਲਾਫ਼ ਹੀ ਗੱਲਾਂ ਜਾਣਗੀਆਂ। ਇਸ ਲਈ ਜੇਕਰ ਸਰਕਾਰ ਇਸ ਮਸਲੇ ਨੂੰ ਸੰਜੀਦਗੀ ਨਾਲ ਨਹੀਂ ਲੈਂਦੀ ਤਾਂ ਮੈਂ ਸਮਝਦਾ ਹਾਂ ਕਿ ਇਸ ਦੇ ਬੜੇ ਗੰਭੀਰ ਸਿੱਟੇ ਨਿਕਲਣਗੇ। ਇਸ ਲਈ ਕੁਰੱਪਸ਼ਨ ਦੇ ਖਿਲਾਫ਼ ਵਿਸ਼ੇਸ਼ ਕਮੇਟੀਆਂ ਬਣਾ ਕੇ ਇਸ ਨੂੰ ਰੋਕਣਾ ਚਾਹੀਦਾ ਹੈ, ਕੁਰੱਪਸ਼ਨ ਨੂੰ ਚੈਕ ਕਰਨਾ ਚਾਹੀਦਾ ਹੈ। ਡੈਮੋਕ੍ਰੇਟਿਕ ਸੁਪਰਵੀਜ਼ਨ ਹੋਣੀ ਚਾਹੀਦੀ ਹੈ।

ਪਬਲਿਕ ਡਿਸਟਰੀਬਿਊਸ਼ਨ ਸਿਸਟਮ ਹੈ। ਲੋਕਾਂ ਨੂੰ ਅਨਾਜ ਦੇਣ ਦੀ ਗੱਲ ਕਰ ਦਿੱਤੀ ਹੈ। ਦਾਣੇ, ਕਪੜਾ ਦੇਣ ਦੀ ਗੱਲ ਕਰ ਦਿੱਤੀ ਹੈ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸਾਡਾ ਲੋਕਾਂ ਦੇ ਨਾਲ ਨੇੜੇ ਦਾ ਰਿਸ਼ਤਾ ਹੈ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਲੋਕਾਂ ਨੂੰ ਖਾਣ ਪੀਣ ਦੀਆਂ ਵਸਤਾਂ ਮੁਹੱਈਆ ਠੀਕ ਤਰੀਕੇ ਨਾਲ ਕੀਤੀਆਂ ਜਾਣ ਔਰ ਸਸਤੇ ਭਾਅ ਤੇ ਕੀਤੀਆਂ ਜਾਣ। ਪਰ ਇਸ ਪਾਸੇ ਜੋ 64 ਕਰੋੜ ਰੁਪਿਆ ਸੀ ਉਸ ਵਿਚ ਇਕ ਪੈਸਾ ਨਹੀਂ ਵਧਾਇਆ ਗਿਆ। ਫਿਰ, ਸਪੀਕਰ ਸਾਹਿਬ, ਜੋ ਮਾਲ ਲੋਕਾਂ ਨੂੰ ਦੇਣਾ ਹੈ। ਉਸ ਦੀ ਸੁਪਰਵੀਜ਼ਨ ਠੀਕ ਨਹੀਂ ਹੈ। ਜੇ ਇਸ ਨੂੰ ਚੈਕ ਨਾ ਕੀਤਾ ਗਿਆ ਤਾਂ ਰਸਤੇ ਵਿਚ ਜੋ ਅਧਿਕਾਰੀ ਹਨ ਉਹ ਹੀ ਛਕ ਛਕਾ ਜਾਣਗੇ ਔਰ ਕੁਰੱਪਸ਼ਨ ਵਧੇਗੀ। ਅਸੀਂ ਸਮਝਦੇ ਹਾਂ ਕਿ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਦੀ ਜ਼ਿੰਮੇਵਾਰੀ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਉਹ ਡੱਟ ਕੇ ਇਸ ਪਾਸੇ ਲੋਕਾਂ ਦੀ ਮੱਦਦ ਕਰੇ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਕੇਰਲਾ ਪੈਟਰਨ ਅਡਾਪਟ ਕਰੇ ਔਰ 14 ਆਈਟਮਾਂ ਜੋ ਖਾਣ ਪੀਣ ਦੀਆਂ ਸਨ ਉਨ੍ਹਾਂ ਦੀ ਸਪਲਾਈ ਯਕੀਨੀ ਬਣਾਵੇ ਔਰ ਲੋਕਾਂ ਦੇ ਘਰਾਂ ਤਕ ਵਸਤਾਂ ਜਾਣ। ਉਹ ਲੋਕ ਜਿਹੜੇ ਲੋਕਾਂ ਦਾ ਰਾਸ਼ਨ ਛਕਦੇ ਹਨ ਉਨ੍ਹਾਂ ਦਾ ਲਿਹਾਜ਼ ਨਾ ਕੀਤਾ ਜਾਵੇ। ਜਿਸ ਤਰ੍ਹਾਂ ਕਿਸਾਨ ਦਾ ਛੱਲੀਆਂ ਦਾ ਖੇਤ ਹੁੰਦਾ ਹੈ ਤੇ ਜਾਨਵਰਾਂ ਨੂੰ ਉਸ ਨੂੰ ਖਾਣ ਤੋਂ ਰੋਕਣ ਲਈ ਕਿਸਾਨ ਇਕ ਕਊਆ ਮਾਰਕੇ ਖੇਤ ਵਿਚ ਟੰਗ ਦਿੰਦਾ

ਹੈ ਉਸੇ ਤਰ੍ਹਾਂ ਹੀ ਸਰਕਾਰ ਵੀ ਕੁਰਪਸ਼ਨ ਕਰਨ ਵਾਲੇ ਲੋਕਾਂ ਨਾਲ ਸਖਤੀ ਨਾਲ ਪੇਸ਼ ਆਵੇ ਔਰ ਐਸੀ ਸਜ਼ਾ ਦੇਵੇ ਜਿਹੜੀ ਕਿ ਦੂਸਰਿਆਂ ਲਈ ਉਦਾਹਰਣ ਬਣੇ ਤਾਂ ਕਿ ਲੋਕਾਂ ਦੇ ਦਿਲਾਂ ਵਿਚ ਭਰੋਸਾ ਆਵੇ ਕਿ ਦੇਸ਼ ਆਜ਼ਾਦ ਹੋਇਆ ਹੈ ਤਾਂ ਸਾਡੇ ਵਾਸਤੇ ਹੈ। ਦੇਸ਼ ਦੀ ਆਜ਼ਾਦੀ ਪ੍ਰਾਪਤ ਕਰਨ ਲਈ ਕੁਰਬਾਨੀਆਂ ਇਸ ਕਰਕੇ ਨਹੀਂ ਸਨ ਕੀਤੀਆਂ ਕਿ ਜਿਹੜੇ ਵੱਡੇ ਅਫ਼ਸਰ ਹਨ, ਜਿਹੜੇ ਅਮੀਰ ਲੋਕ ਹਨ ਉਹ ਹੀ ਇਸ ਦਾ ਫਾਇਦਾ ਉਠਾਉਣ ਔਰ ਜਿਹੜਾ ਗਰੀਬ ਹੈ, ਮਜ਼ਦੂਰ ਹੈ, ਉਸ ਨੂੰ ਕੋਈ ਫਾਇਦਾ ਨਾ ਹੋਵੇ। ਇਸ ਲਈ ਪਬਲਿਕ ਡਿਸਟਰੀਬਿਊਸ਼ਨ ਸਿਸਟਮ ਜਿਹੜਾ ਹੈ ਉਸ ਨੂੰ ਠੀਕ ਕਰਨ ਵਾਸਤੇ, ਉਸ ਦੀ ਸੁਪਰਵੀਜ਼ਨ ਵਾਸਤੇ ਕਮੇਟੀਆਂ ਬਣਾਈਆਂ ਜਾਣ। ਉਪਰ ਤੋਂ ਥੱਲੇ ਤਕ ਧਿਆਨ ਦੇਣਾ ਬਹੁਤ ਜ਼ਰੂਰੀ ਹੈ।

ਸਪੀਕਰ ਸਾਹਿਬ, ਅਗਲਾ ਮੈਂ ਮਸਲਾ ਮਜ਼ਦੂਰਾਂ ਦਾ ਲੈਣਾ ਚਾਹੁੰਦਾ ਹਾਂ। ਇਥੇ ਮਜ਼ਦੂਰ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ। ਤੁਸੀਂ ਮੇਰੇ ਨਾਲ ਬੰਦੇ ਭੇਜੋ। ਸ਼ਹਿਰਾਂ ਵਿਚ ਮਜ਼ਦੂਰ ਕਾਰਖਾਨਿਆਂ ਵਿਚ ਕਿਸ ਤਰ੍ਹਾਂ ਕੰਮ ਕਰਦੇ ਹਨ ਔਰ ਉਨ੍ਹਾਂ ਨੂੰ ਕੀ ਮਿਲਦਾ ਹੈ, ਇਹ ਵੇਖਿਆ ਜਾਵੇ। ਸਪੀਕਰ ਸਾਹਿਬ, ਮਿਨੀਮਮ ਵੇਜਿਜ਼ 950 ਰੁਪਏ 10 ਪੈਸੇ ਹੈ ਔਰ ਇਸ ਰੇਟ ਨੂੰ ਰਿਵਾਇਜ਼ ਨਹੀਂ ਕੀਤਾ ਗਿਆ ਔਰ ਦੂਸਰੇ ਪਾਸੇ ਮਹਿੰਗਾਈ 50 ਅੰਕੜਿਆਂ ਤੋਂ ਟੱਪ ਚੁਕੀ ਹੈ। ਮਿੱਲ ਮਾਲਕ ਜਿਹੜੇ ਹਨ ਉਹ ਚਾਰ ਚਾਰ ਸੌ, ਪੰਜ ਪੰਜ ਸੌ ਰੁਪਏ ਤੇ ਮਜ਼ਦੂਰਾਂ ਤੋਂ ਕੰਮ ਕਰਾਉਂਦੇ ਹਨ ਔਰ ਉਸ ਦਾ ਕੋਈ ਇਲਾਜ ਨਹੀਂ ਹੈ, ਕੋਈ ਸੁਪਰਵੀਜ਼ਨ ਦਾ ਪ੍ਰਬੰਧ ਨਹੀਂ ਹੈ। ਸਪੀਕਰ ਸਾਹਿਬ, ਅਸੀਂ ਲੁਧਿਆਣੇ ਚਲੀਏ। ਮੈਂ ਲੁਧਿਆਣੇ ਦਾ ਰਹਿਣ ਵਾਲਾ ਹਾਂ। ਉਥੇ ਵੇਖੀਏ ਕਿ ਮਜ਼ਦੂਰ ਕਿਸ ਤਰ੍ਹਾਂ ਰਹਿੰਦੇ ਹਨ। ਉਹ ਛੋਟੇ ਛੋਟੇ ਕਮਰੇ, ਜਿਨ੍ਹਾਂ ਵਿਚ ਸੂਰ ਰਖੇ ਜਾਂਦੇ ਹਨ, ਉਨ੍ਹਾਂ ਕਮਰਿਆਂ ਵਿਚ ਦਸ ਦਸ ਪੰਦਰਾਂ ਪੰਦਰਾਂ ਮਜ਼ਦੂਰ ਰਹਿੰਦੇ ਹਨ ਜਿਥੇ ਕਿ ਕੋਈ ਲਾਈਟ ਦਾ ਪ੍ਰਬੰਧ ਨਹੀਂ ਹੈ, ਧੁੱਪ ਨਹੀਂ ਪੈਂਦੀ, ਲਾਈਟ ਨਹੀਂ ਪੈਂਦੀ, ਉਥੇ ਮਜ਼ਦੂਰ ਤਾੜੇ ਹੋਏ ਹੁੰਦੇ ਹਨ। ਫਿਰ ਮਹਿੰਗਾਈ ਦਾ ਇਹ ਹਾਲ ਹੈ ਕਿ ਮਿੱਟੀ ਦਾ ਤੇਲ ਰਾਸ਼ਨ ਤੇ ਨਹੀਂ ਮਿਲਦਾ ਔਰ ਬਲੈਕ ਵਿਚ 7 ਰੁਪਏ ਲਿਟਰ ਉਨ੍ਹਾਂ ਨੂੰ ਲੈਣਾ ਪੈਂਦਾ ਹੈ। ਇਸ ਲਈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਲੇਬਰ ਡਿਪਾਰਟਮੈਂਟ ਕਿਸ ਵਾਸਤੇ ਬਣਾਇਆ ਹੈ ? ਜਿਹੜੇ ਲੇਬਰ ਡਿਪਾਰਟਮੈਂਟ ਦੇ ਅਫ਼ਸਰ ਹਨ ਉਹ ਮਿੱਲ ਮਾਲਕਾਂ ਨਾਲ ਮਿਲ ਜਾਂਦੇ ਹਨ। ਲੇਬਰ ਡਿਪਾਰਟਮੈਂਟ ਮਜ਼ਦੂਰਾਂ ਲਈ ਨਹੀਂ ਹੈ, ਉਹ ਤਾਂ ਮਿੱਲ ਮਾਲਕਾਂ ਲਈ ਹੈ। ਉਹ ਅਫਸਰ ਆਪਣੀਆਂ ਅਤੇ ਮਿੱਲ ਮਾਲਕਾਂ ਦੀਆਂ ਤਜੋਰੀਆਂ ਭਰਦੇ ਹਨ। ਸਰਵਿਸ ਦੇ ਦੌਰਾਨ ਔਰ ਸਰਵਿਸ ਤੋਂ ਬਾਅਦ ਉਨ੍ਹਾਂ ਦੀ ਉਹ ਪਿੱਠ ਪੂਰਦੇ ਹਨ। ਉਹ ਆਪਣੀ ਜ਼ਿੰਮੇਵਾਰੀ ਨਹੀਂ ਨਿਭਾ ਰਹੇ। ਇਸ ਲਈ ਮੇਰੀ ਰਾਏ ਹੈ ਕਿ ਲੇਬਰ ਡਿਪਾਰਟਮੈਂਟ ਦੇ ਅਫ਼ਸਰ ਜਿਹੜੇ ਮਾਲਕਾਂ ਦੀ ਸੇਵਾ ਕਰਦੇ ਹਨ ਉਨ੍ਹਾਂ ਨੂੰ ਘਰਾਂ ਨੂੰ ਤੋਰਿਆ ਜਾਣਾ ਚਾਹੀਦਾ ਹੈ। ਉਨ੍ਹਾਂ ਨੂੰ ਘਰਾਂ ਨੂੰ ਤੋਰਿਆ ਜਾਵੇ ਤਾਂ ਕੁਰੱਪਸ਼ਨ ਘਟ ਸਕਦੀ ਹੈ। ਅੱਜ ਮਾਈਗਰੇਟਰੀ ਲੇਬਰ ਬਹੁਤ ਤਕਲੀਫ ਵਿਚ ਹੈ। ਚਾਹੇ ਐਗਰੀ-ਕਲਚਰ ਸੈਕਟਰ ਵਿਚ ਹੈ, ਚਾਹੇ ਸਨਅਤੀ ਸੈਕਟਰ ਵਿਚ ਹੈ, ਉਨ੍ਹਾਂ ਦੀ ਹਾਲਤ ਬੜੀ ਮਾੜੀ ਹੈ, ਉਨ੍ਹਾਂ ਦੀ ਕੋਈ ਸਹਾਇਤਾ ਨਹੀਂ ਹੁੰਦੀ। ਪਿੰਡਾਂ ਵਿਚ ਮਿਨੀਮਮ ਵੇਜਿਜ਼ ਦੀ

[ਕਾਮਰੇਡ ਤਰਸੇਮ ਜੋਧਾਂ]

ਕੋਈ ਗਰੰਟੀ ਨਹੀਂ ਹੈ । ਮਜ਼ਦੂਰਾਂ ਦੇ ਬੱਚਿਆਂ ਦੀ ਸਿਖਿਆ ਦਾ ਕੋਈ ਪ੍ਰਬੰਧ ਨਹੀਂ। ਮਜ਼ਦੂਰ ਭੱਠਿਆਂ ਤੇ ਬੈਠੇ ਹਨ । ਅੱਤਵਾਦੀ ਹਰਲ ਹਰਲ ਕਰਦੇ ਫਿਰਦੇ ਹਨ । ਮਾਲਕਾਂ ਨੂੰ ਉਹ ਪਕੜ ਕੇ ਲੈ ਜਾਂਦੇ ਹਨ । ਤੁਸੀਂ ਵੇਖੋ, ਇਨ੍ਹਾਂ ਹਾਲਾਤ ਵਿਚ ਉਹ ਕਿਸ ਤਰ੍ਹਾਂ ਕੰਮ ਕਰਨਗੇ। ਉਨ੍ਹਾਂ ਦਾ ਇਕ ਵੀ ਬੱਚਾ ਸਕੂਲ ਨਹੀਂ ਜਾ ਸਕਦਾ। ਉਨ੍ਹਾਂ ਵਾਸਤੇ ਡਾਕਟਰੀ ਦਾ ਕੋਈ ਪ੍ਰਬੰਧ ਨਹੀਂ । ਮਾਵਾਂ, ਭੈਣਾਂ ਦੇ ਨਹਾਉਣ ਵਾਸਤੇ ਕੋਈ ਜਗ੍ਹਾ ਨਹੀਂ । ਪਸ਼ੂਆਂ ਨਾਲੋਂ ਵੀ ਭੈੜੀ ਉਨ੍ਹਾਂ ਦੀ ਜ਼ਿੰਦਗੀ ਹੈ । ਤੜਕੇ 4 ਵਜੇ ਉਠਦੇ ਹਨ, ਰਾਤ ਨੂੰ 9 ਵਜੇ ਤਕ ਕੰਮ ਕਰਦੇ ਹਨ । ਉਨ੍ਹਾਂ ਦੇ ਮਾਲਕਾਂ ਦੇ ਹੱਥ ਬੜੇ ਵੱਡੇ ਹਨ । ਉਹ ਅਫਸਰਾਂ ਨੂੰ ਵੀ ਖਰੀਦ ਸਕਦੇ ਹਨ । ਇਸ ਲਈ ਮੇਰੀ ਬੇਨਤੀ ਹੈ ਕਿ ਜੇ ਤੁਸੀਂ ਮਜ਼ਦੂਰਾਂ ਨੂੰ ਬਚਾਉਣਾ ਹੈ, ਖੇਤ ਮਜ਼ਦੂਰ ਨੂੰ ਬਚਾਉਣਾ ਹੈ, ਇੰਡਸਟਰੀ ਵਿਚ ਜਿਹੜੇ ਮਜ਼ਦੂਰ ਕੰਮ ਕਰ ਰਹੇ ਹਨ, ਉਨ੍ਹਾਂ ਦੀ ਬੜੀ ਮਾੜੀ ਹਾਲਤ ਹੈ, ਜੇ ਉਨ੍ਹਾਂ ਨੂੰ ਬਚਾਉਣਾ ਹੈ ਤਾਂ ਉਨ੍ਹਾਂ ਨੂੰ ਜਿਹੜੇ ਮਿਨੀਮਮ ਵੇਜਿਜ਼ ਹਨ ਉਹ ਦਿਵਾਓ । ਪ੍ਰਾਈਵੇਟ ਆਦਮੀ ਤਾਂ ਉਨ੍ਹਾ ਨੂੰ ਕੀ ਮਿਨੀਮਮ ਵੇਜਿਜ਼ ਦੇਣਗੇ । ਮੈਂ ਦਸਦਾ ਹਾਂ ਕਿ ਜਿਹੜੇ ਸਰਕਾਰੀ ਅਦਾਰੇ ਹਨ, ਜਿਵੇਂ ਥੀਨ ਡੈਮ ਹੈ, ਉਥੇ ਵੀ ਮਜ਼ਦੂਰਾਂ ਨੂੰ ਮਿਨੀਮਮ ਵੇਜਿਜ਼ ਨਹੀਂ ਮਿਲ ਰਹੇ । ਇਹ ਹਾਲ ਮਜ਼ਦੂਰਾਂ ਦਾ ਹੋ ਰਿਹਾ ਹੈ । ਇਸ ਵਲ ਜ਼ਰੂਰ ਧਿਆਨ ਦਿੱਤਾ ਜਾਣਾ ਚਾਹੀਦਾ ਹੈ ।

ਜਿਥੋਂ ਤਕ ਕਿਸਾਨਾਂ ਦੀ ਹਾਲਤ ਦਾ ਸਵਾਲ ਹੈ, ਇਹ ਠੀਕ ਹੈ ਕਿ ਸਰਕਾਰ ਨੇ ਹੁਣ 30 ਰੁਪਏ ਬੋਨਸ ਦੇਣ ਦਾ ਐਲਾਨ ਕੀਤਾ ਹੈ । ਬੋਨਸ ਮਿਲਣਾ ਚਾਹੀਦਾ ਹੈ । ਪਰ ਤੁਸੀਂ ਵੇਖੋ ਕਿ ਕਿਸਾਨਾਂ ਦੇ ਖ਼ਰਚੇ ਕਾਫੀ ਵੱਧ ਰਹੇ ਹਨ, ਜਿੰਨੇ ਉਨ੍ਹਾਂ ਦੇ ਖ਼ਰਚੇ ਹੁੰਦੇ ਹਨ, ਉਤਨੀ ਉਨ੍ਹਾਂ ਨੂੰ ਰਾਹਤ ਨਹੀਂ ਮਿਲ ਰਹੀ । ਉਹ ਕਰਜ਼ੇ ਦੇ ਭਾਰ ਨਾਲ ਲੱਦਿਆ ਪਿਆ ਹੈ । ਜੇਕਰ ਕਿਸਾਨਾਂ ਵਲ ਧਿਆਨ ਨਾ ਦਿੱਤਾ ਗਿਆ ਤਾਂ ਉਨ੍ਹਾਂ ਦੀ ਹਾਲਤ ਬਹੁਤ ਮਾੜੀ ਹੋ ਜਾਵੇਗੀ । ਕਿਸਾਨਾਂ ਨੂੰ ਉਨ੍ਹਾਂ ਦੀ ਜਿਣਸ ਦੇ ਭਾਅ ਠੀਕ ਦਿੱਤੇ ਜਾਣੇ ਚਾਹੀਦੇ ਹਨ । ਖਾਦ, ਦਵਾਈਆਂ ਅਤੇ ਸੰਦਾਂ ਆਦਿ ਤੇ ਜਿਹੜੀ ਸਬਸਿਡੀ ਹੈ ਉਹ ਜ਼ਰੂਰ ਮਿਲਣੀ ਚਾਹੀਦੀ ਹੈ ਔਰ ਇਸ ਤੋਂ ਬਾਅਦ ਬੋਨਸ ਵਾਲੀ ਜਿਹੜੀ ਗਰੰਟੀ ਹੈ ਇਹ ਪੂਰੀ ਕਰਨੀ ਚਾਹੀਦੀ ਹੈ ਤਾਂ ਹੀ ਕੁਝ ਉਨ੍ਹਾਂ ਦੀ ਹਾਲਤ ਸੁਧਰ ਸਕਦੀ ਹੈ ।

ਹੁਣ ਇਕ ਗੱਲ ਮੈਂ ਮੁਲਾਜ਼ਮਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਮੁਲਾਜ਼ਮ ਵਿਚਾਰੇ ਜਿਹੜੇ ਦਿਨ ਰਾਤ ਕੰਮ ਕਰਦੇ ਹਨ, ਬਿਜਲੀ ਦੇ ਮੁਲਾਜ਼ਮ ਚਾਹੇ ਉਹ 12-12, 15-15 ਮਾਰ ਦਿੱਤੇ ਜਾਂਦੇ ਹਨ ਪਰ ਫਿਰ ਵੀ ਹੋਰ ਮੁਲਾਜ਼ਮ ਆਪਣੀ ਥਾਂ ਤੇ ਕੰਮ ਕਰ ਰਹੇ ਹਨ । ਬਾਰਡਰ ਦੇ ਇਲਾਕੇ ਵਿਚ ਜਾਕੇ ਕੰਮ ਕਰ ਰਹੇ ਹਨ; ਸਕੂਲਾਂ ਵਿਚ ਕੰਮ ਕਰ ਰਹੇ ਹਨ, ਚਾਹੇ ਇਲੈਕਸ਼ਨਾਂ ਦੇ ਦਿਨਾਂ ਵਿਚ ਉਨ੍ਹਾਂ ਨੂੰ ਡਿਊਟੀ ਦੇਣ ਤੋਂ ਅਤਿਵਾਦੀਆਂ ਨੇ ਮਾਰ ਦਿੱਤਾ, ਪਰ ਫਿਰ ਵੀ ਉਹ ਵੀ ਪੂਰਾ ਕੰਮ ਕਰਦੇ ਹਨ । ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀਆਂ ਜਿਹੜੀਆਂ ਮੰਗਾਂ ਹਨ ਉਹ ਜ਼ਰੂਰ ਮੰਨ ਲੈਣੀਆਂ ਚਾਹੀਦੀਆਂ ਹਨ । ਇਹ ਜਿਹੜਾ ਬੋਨਸ 1600 ਰੁਪਏ ਤਕ ਦੇਣ ਦਾ ਐਲਾਨ ਕੀਤਾ ਹੈ, ਇਹ ਘੱਟ ਹੈ ਇਸ ਨੂੰ 2500 ਰੁਪਏ ਤਕ ਜ਼ਰੂਰ ਦੇਣਾ ਚਾਹੀਦਾ ਸੀ । ਮੈਂ ਤਾਂ ਇਹ ਬੇਨਤੀ ਕਰਦਾ ਹਾਂ ਕਿ ਇਹ ਬੋਨਸ 3500 ਰੁਪਏ ਤਕ ਦੇ ਮੁਲਾਜ਼ਮਾਂ ਨੂੰ ਦਿੱਤਾ ਜਾਣਾ ਚਾਹੀਦਾ ਹੈ ।

ਇਸੇ ਤਰ੍ਹਾਂ ਹੀ ਪ੍ਰਾਈਵੇਟ ਕਾਲਜਾਂ ਦੇ ਟੀਚਰਾਂ ਦੀਆਂ ਮੰਗਾਂ ਹਨ । ਉਨ੍ਹਾਂ ਦੀਆਂ ਪੈਨਸ਼ਨ ਦੀਆਂ ਮੰਗਾਂ ਹਨ । ਇਸ ਵਾਸਤੇ ਉਨ੍ਹਾਂ ਵਿਚ ਬੇਚੈਨੀ ਹੈ । ਉਨ੍ਹਾਂ ਵਿਚਾਰਿਆਂ ਨੇ ਇਥੇ ਆ ਕੇ 800-900 ਦੇ ਕਰੀਬ ਟੀਚਰਾਂ ਨੇ ਮੁਜ਼ਾਹਰਾ ਕੀਤਾ ਹੈ । ਉਨ੍ਹਾਂ ਦੀ ਪੈਨਸ਼ਨ ਦੀ ਮੰਗ ਹੈ ਇਹ ਮੰਨ ਲੈਣੀ ਚਾਹੀਦੀ ਹੈ । ਜੇ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਦੀ ਪੈਨਸ਼ਨ ਦੀ ਗਲ ਮੰਨੀ ਜਾ ਸਕਦੀ ਹੈ ਤਾਂ ਫਿਰ ਜਿਹੜੇ ਕਾਲਜਾਂ ਦੇ ਟੀਚਰਜ਼ ਹਨ ਉਨ੍ਹਾਂ ਦੀ ਇਹ ਮੰਗ ਕਿਉਂ ਨਹੀਂ ਮੰਨੀ ਜਾ ਸਕਦੀ । ਇਹ ਜ਼ਰੂਰ ਮੰਨ ਲੈਣੀ ਚਾਹੀਦੀ ਹੈ ।

ਇਸੇ ਤਰ੍ਹਾਂ ਕੁਝ ਪੀ. ਡਬਲਿਊ. ਡੀ. ਦੇ ਕੁਝ ਕਾਮਿਆਂ ਦੀ ਛਾਂਟੀ ਕੀਤੀ ਗਈ ਹੈ, ਸੈਂਸਿਜ ਡਿਪਾਰਟਮੈਂਟ ਦੇ ਕਾਮਿਆਂ ਦੀ ਛਾਂਟੀ ਕੀਤੀ ਗਈ ਹੈ, ਉਨ੍ਹਾਂ ਵਿਚ ਬਹੁਤ ਬੇਚੈਨੀ ਹੈ । ਇਸ ਵਲ ਜ਼ਰੂਰ ਧਿਆਨ ਦਿੱਤਾ ਜਾਣਾ ਚਾਹੀਦਾ ਹੈ ।

ਆਦਰਸ਼ ਸਕੂਲਾਂ ਦੀ ਸਕੀਮ 1979 ਵਿਚ ਸ਼ੁਰੂ ਕੀਤੀ ਗਈ ਸੀ । ਕੁਝ ਬੱਚਿਆਂ ਵਾਸਤੇ ਇਹ ਵਖਰੇ ਸਕੂਲ ਖੋਲ੍ਹੇ ਗਏ ਸਨ । ਸਪੀਕਰ ਸਾਹਿਬ, ਅਸੀਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਵੇਲੇ ਉਨ੍ਹਾਂ ਕੋਲ ਵੀ ਗਏ ਸੀ । 12-12 ਸਾਲ ਆਦਰਸ਼ ਸਕੂਲਾਂ ਦੇ ਟੀਚਰਾਂ ਨੂੰ ਰੈਗੂਲਰ ਨਹੀਂ ਕੀਤਾ ਗਿਆ ।

ਪ੍ਰਾਈਵੇਟ ਅਦਾਰਿਆਂ ਦੇ ਮੁਲਾਜ਼ਮਾਂ ਨੂੰ ਐਲ. ਟੀ. ਸੀ. ਦੀ ਕੋਈ ਸਹੂਲਤ ਨਹੀਂ ਦਿਤੀ ਗਈ । ਪੰਜਾਬ ਸਕੂਲ ਐਜੂਕੇਸ਼ਨ ਬੋਰਡ ਵੀ ਮਨਜ਼ੂਰ ਕਰਨ ਲਈ ਤਿਆਰ ਨਹੀਂ । ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਹ ਮੁਲਾਜ਼ਮਾਂ ਦੇ ਮਸਲੇ ਹੱਲ ਕਰਨ । ਮੁਲਾਜ਼ਮਾਂ ਦੀਆਂ ਮੰਗਾਂ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਮੈਂ ਬੇਨਤੀ ਕਰਾਂਗਾ ਕਿ ਜੇਕਰ ਮੁਲਾ-ਜ਼ਮਾਂ ਦੀਆਂ ਮੰਗਾਂ ਵਲ ਧਿਆਨ ਨਹੀਂ ਦੇਵਾਂਗੇ ਤਾਂ ਪੰਜਾਬ ਦੇ ਹਾਲਾਤ ਠੀਕ ਕਰਨ ਵਿਚ ਜੋ ਉਹ ਆਪਣਾ ਰੋਲ ਨਿਭਾ ਰਹੇ ਹਨ ਤਾਂ ਫਿਰ ਉਨ੍ਹਾਂ ਨੂੰ ਕੰਮ ਕਰਨਾ ਕਠਿਨ ਹੋ ਜਾਵੇਗਾ । ਸਰਕਾਰੀ ਮੁਲਾਜ਼ਮਾਂ ਦੇ ਨਾਲ ਜੋ ਡਿਸਕਰੀਮੀਨੇਸ਼ਨ ਹੋਈ ਹੈ, ਉਹ ਦੂਰ ਹੋਣੀ ਚਾਹੀਦੀ ਹੈ । ਸਿੰਜਾਈ ਮਹਿਕਮੇ ਵਿਚੋਂ 100 ਤੋਂ ਵੱਧ ਜੂਨੀਅਰ ਇੰਜੀਨੀਅਰ ਕੱਢ ਦਿਤੇ ਗਏ ਹਨ । ਉਨ੍ਹਾਂ ਨੂੰ ਨੌਕਰੀ ਵਿਚੋਂ ਨਹੀਂ ਕਢਣਾ ਚਾਹੀਦਾ । ਉਨ੍ਹਾਂ ਮੁਲਾਜ਼ਮਾਂ ਦੀਆਂ ਮੰਗਾਂ ਵੱਲ ਫੌਰੀ ਤੌਰ ਤੇ ਧਿਆਨ ਦਿਤਾ ਜਾਣਾ ਚਾਹੀਦਾ ਹੈ ।

**Mr. Speaker** : Tarsem Lal Ji, try to wind up.

**ਕਾਮਰੇਡ ਤਰਸੇਮ ਜੋਧਾਂ** : ਥੀਨ ਡੈਮ ਵਿਚ ਬੜਾ ਘਾਟਾ ਪਿਆ ਹੈ । ਪਹਿਲਾਂ ਜਿਹੜਾ 800 ਕਰੋੜ ਰੁਪਏ ਦਾ ਪ੍ਰਾਜੈਕਟ ਤਿਆਰ ਹੋਣਾ ਸੀ ਉਹ ਹੁਣ 2000/- ਕਰੋੜ ਰੁਪਏ ਤਕ ਪਹੁੰਚ ਗਿਆ ਹੈ । ਅਸੀਂ ਇਸ ਘਾਟੇ ਨੂੰ ਕਿਵੇਂ ਪੂਰਾ ਕਰਾਂਗੇ । ਸਾਡੇ ਇਲਾਕੇ ਕੰਡੀ ਏਰੀਏ ਵਿਚ ਨਹਿਰ ਨਿਕਲਦੀ ਹੈ । ਕੰਡੀ ਏਰੀਏ ਦੇ ਇਲਾਕੇ ਨੂੰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ । ਇਹ ਪ੍ਰਾਜੈਕਟ 500 ਕਰੋੜ ਰੁਪਏ ਦਾ ਹੈ । ਇਸ ਰੁਪਏ ਨੂੰ ਉਥੇ ਖ਼ਰਚ ਕਰਕੇ ਪ੍ਰਾਜੈਕਟ ਪੂਰਾ ਕੀਤਾ ਜਾਵੇ । ਮਿਊਚੁਅਲ ਫੰਡ ਵਿਚ ਕਰੋੜਾਂ ਰੁਪਏ ਜਮ੍ਹਾਂ ਪਿਆ ਹੈ । ਇਸ ਰੁਪਏ ਦਾ ਮਿਸ-ਯੂਜ਼ ਕੀਤਾ ਜਾ ਰਿਹਾ ਹੈ । ਮਜ਼ਦੂਰਾਂ ਨੂੰ ਸਹੂਲਤਾਂ ਨਹੀਂ ਦਿਤੀਆਂ ਜਾ ਰਹੀਆਂ । ਮਜ਼ਦੂਰਾਂ ਦੀ ਭਲਾਈ ਲਈ ਕੰਮ ਕੀਤਾ ਜਾਣਾ ਚਾਹੀਦਾ ਹੈ । ਇਹ ਪੈਸਾ ਮਜ਼ਦੂਰਾਂ ਦੀ ਭਲਾਈ ਲਈ ਵਰਤਿਆ ਜਾਣਾ

[ਕਾਮਰੇਡ ਤਰਸੇਮ ਜੋਧਾਂ]

ਚਾਹੀਦਾ ਹੈ । ਗਰੀਬ ਲੋਕਾਂ ਨੂੰ ਪੂਰੀਆਂ ਸਹੂਲਤਾਂ ਦਿੱਤੀਆਂ ਜਾਣ । ਸਮਾਲ ਸਕੇਲ ਸੇਵਿੰਗਜ਼ ਵਿਚ ਰੇਟ ਆਫ ਇੰਟਰੈਸਟ ਘੱਟ ਦਿੱਤਾ ਜਾਂਦਾ ਹੈ । ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਰੇਟ ਆਫ ਇੰਟਰੈਸਟ ਵਧਾਇਆ ਜਾਵੇ ।

ਸਪੀਕਰ ਸਾਹਿਬ, ਜੋ ਲੋਕ ਅੱਤਵਾਦੀਆਂ ਹੱਥੋਂ ਸ਼ਿਕਾਰ ਹੋ ਜਾਂਦੇ ਹਨ ਮੈਂ ਉਨ੍ਹਾਂ ਬਾਰੇ ਗੱਲ ਕਰਨੀ ਚਾਹੁੰਦਾ ਹਾਂ । ਵਿੱਤ ਮੰਤਰੀ ਦੇ ਭਾਸ਼ਨ ਵਿਚ ਆਇਆ ਹੈ ਕਿ 50,000/- ਰੁਪਏ ਤੋਂ 1 ਲੱਖ ਰੁਪਿਆ ਮੁਆਵਜੇ ਵਜੋਂ ਦਿਤਾ ਜਾਂਦਾ ਹੈ । ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਦੇ ਕੇਸਾਂ ਵਿਚ ਪਰਿਵਾਰ ਦੇ ਕਿਸੇ ਮੈਂਬਰ ਨੂੰ ਸਰਕਾਰੀ ਨੌਕਰੀ ਮਿਲਣੀ ਚਾਹੀਦੀ ਹੈ । ਉਨ੍ਹਾਂ ਦੀਆਂ ਵਿਧਵਾਵਾਂ ਦੀ ਜੋ ਹਾਲਤ ਹੁੰਦੀ ਹੈ, ਉਹ ਮੈਂ ਇਥੇ ਹਾਊਸ ਵਿਚ ਦੱਸਣ ਤੋਂ ਅਸਮਰਥ ਹਾਂ । ਇਹ ਚੀਜ਼ ਇਥੇ ਬਿਆਨ ਕਰਨ ਦੇ ਯੋਗ ਨਹੀਂ ਹੈ । ਉਨ੍ਹਾਂ ਨੂੰ ਕੋਈ ਵੀ ਪੁੱਛਦਾ ਨਹੀਂ ਹੈ । ਉਨ੍ਹਾਂ ਦੀ ਦੁਰਦਸ਼ਾ ਹੁੰਦੀ ਹੈ । ਇਹ ਗੱਲ ਮੈਂ ਪੂਰੇ ਦਾਅਵੇ ਨਾਲ ਕਹਿ ਸਕਦਾ ਹਾਂ । ਇਕ ਪੁਲਿਸ ਅਫਸਰ ਦੀ ਮੌਤ ਹੋ ਗਈ । ਉਸ ਦੀ ਵਿਧਵਾ ਨੂੰ ਕੋਈ ਪੁੱਛਣ ਲਈ ਤਿਆਰ ਨਹੀਂ । ਸ੍ਰੀ ਦਰਸ਼ਨ ਸਿੰਘ, ਪ੍ਰਿੰਸੀਪਲ, ਸੀਨੀਅਰ ਸੈਕੰਡਰੀ ਸਕੂਲ, ਕੰਗ, ਜ਼ਿਲ੍ਹਾ ਅੰਮ੍ਰਿਤਸਰ ਦਾ ਹੈ । ਉਸ ਨੂੰ 1991 ਵਿਚ ਸ਼ਹੀਦ ਕਰ ਦਿਤਾ ਗਿਆ ਸੀ । ਉਸ ਦੇ ਪਰਿਵਾਰ ਨੂੰ ਕੋਈ ਵੀ ਸਹੂਲਤ ਨਹੀਂ ਮਿਲੀ । ਮੇਰੀ ਬੇਨਤੀ ਹੈ ਕਿ ਸਾਡੀ ਸਰਕਾਰ ਉਸ ਦੇ ਪਰਿਵਾਰ ਨੂੰ ਸਹੂਲਤ ਦੇਵੇ । ਉਨ੍ਹਾਂ ਦੇ ਬੱਚੇ ਖੱਜਲ ਖੁਆਰ ਹੋ ਰਹੇ ਹਨ । ਜਿਹੜੇ ਵੀ ਟੈਰੋਰਿਜ਼ਮ ਦਾ ਸ਼ਿਕਾਰ ਹੁੰਦੇ ਹਨ, ਉਨ੍ਹਾਂ ਨੂੰ ਪੂਰੀਆਂ ਸਹੂਲਤਾਂ ਦਿਤੀਆਂ ਜਾਣ ।

ਅੰਤ ਵਿਚ ਮੈਂ ਇਕ ਗੱਲ ਹੋਰ ਕਹਾਂਗਾ ਕਿ ਪੰਜਾਬ ਵਿੱਚ ਖ਼ਰਚਾ ਪੁਲਿਸ ਉਤੇ, ਸੁਰੱਖਿਆ ਫੋਰਸਿਜ਼ ਉਤੇ ਬਹੁਤ ਹੋ ਰਿਹਾ ਹੈ । ਪਹਿਲਾਂ ਜਦੋਂ ਇਹ ਖ਼ਰਚਾ 62 ਕਰੋੜ ਰੁਪਏ ਤੋਂ 80 ਕਰੋੜ ਰੁਪਏ ਹੋਇਆ ਸੀ ਤਾਂ ਬੜਾ ਵਾਵੇਲਾ ਮਚਿਆ ਸੀ । ਅੱਜ ਇਹ 300 ਕਰੋੜ ਰੁਪਏ ਤੇ ਪਹੁੰਚ ਗਿਆ ਹੈ । ਅਸੀਂ ਇਹ ਗੱਲ ਸਮਝਦੇ ਹਾਂ ਕਿ ਲੋਕਾਂ ਨੂੰ ਸੁਰੱਖਿਆ ਦੀ ਲੋੜ ਹੈ, ਸੁਰੱਖਿਆ ਫੋਰਸਿਜ਼ ਦੀ ਗਿਣਤੀ ਵਧਾਉਣੀ ਚਾਹੀਦੀ ਹੈ । ਪਰ ਇਸ ਦੇ ਨਾਲ ਨਾਲ ਕਤਲਾਂ ਦੀ ਗਿਣਤੀ ਵੀ ਲਗਾਤਾਰ ਵਧ ਰਹੀ ਹੈ । ਉਨ੍ਹਾਂ ਵਿੱਚ ਵੀ ਕੋਈ ਫਰਕ ਨਹੀਂ ਪੈ ਰਿਹਾ । ਇਹ ਪੈਸਾ ਬਹੁਤ ਜਗ੍ਹਾ ਤੇ ਮਿਸਯੂਜ਼ ਵੀ ਹੋ ਰਿਹਾ ਹੈ । ਸਾਨੂੰ ਪੁਲਿਸ ਦੇ ਉਨ੍ਹਾਂ ਅਫ਼ਸਰਾਂ, ਪੁਲਿਸ ਦੇ ਉਨ੍ਹਾਂ ਕਰਮਚਾਰੀਆਂ ਨੂੰ ਜਿਹੜੇ ਦੇਸ਼ ਦੀ ਏਕਤਾ ਅਤੇ ਅਖੰਡਤਾ ਦੀ ਖਾਤਰ ਕੁਰਬਾਨੀਆਂ ਦੇ ਰਹੇ ਹਨ, ਉਨ੍ਹਾਂ ਨੂੰ ਜਿਨ੍ਹਾਂ ਦੇ ਪਰਿਵਾਰਾਂ ਦੇ ਪਰਿਵਾਰ ਕਤਲ ਹੋ ਰਹੇ ਹਨ, ਉਨ੍ਹਾਂ ਨੂੰ ਸੰਭਾਲਣਾ ਚਾਹੀਦਾ ਹੈ, ਛਾਤੀ ਨਾਲ ਲਾਉਣਾ ਚਾਹੀਦਾ ਹੈ ਅਤੇ ਜਿਹੜੇ ਪੁਲਿਸ ਅਫਸਰਾਂ ਨੇ, ਅਧਿਕਾਰੀਆਂ ਨੇ ਲੋਕਾਂ ਨੂੰ ਚੂੰਢਿਆ ਹੈ, ਵਾਤਾਵਰਨ ਨੂੰ ਵਿਗਾੜਨ ਵਿੱਚ ਹਿੱਸਾ ਪਾਇਆ ਹੈ, ਉਨ੍ਹਾਂ ਨੂੰ ਰੋਕਿਆ ਜਾਣਾ ਚਾਹੀਦਾ ਹੈ । ਜਿਨ੍ਹਾਂ ਨੇ ਕੁਰੱਪਸ਼ਨ ਨਾਲ ਜਾਇਦਾਦਾਂ ਬਣਾਈਆਂ ਹਨ, ਉਨ੍ਹਾਂ ਨੂੰ ਸਜ਼ਾਵਾਂ ਮਿਲਣੀਆਂ ਚਾਹੀਦੀਆਂ ਹਨ ।

ਸਪੀਕਰ ਸਾਹਿਬ, ਅੰਤ ਵਿੱਚ ਮੈਂ ਕਹਾਂਗਾ ਕਿ ਸਾਡੇ ਉਤੇ ਜੋ ਕੇਂਦਰ ਦੀ ਸਰਕਾਰ ਦਾ ਕਰਜ਼ਾ ਚੜ੍ਹਿਆ ਹੋਇਆ ਹੈ, ਉਸ ਬਾਰੇ ਸਾਰਾ ਹਾਊਸ ਮਿਲ ਕੇ ਕੇਂਦਰ ਨੂੰ ਕਹੇ ਕਿ ਪੰਜਾਬ ਇਸ ਵੇਲੇ ਸਾਰੇ ਦੇਸ਼ ਦੀ ਯੂਨਿਟੀ ਦੀ ਲੜਾਈ, ਏਕਤਾ ਅਤੇ ਅਖੰਡਤਾ ਨੂੰ

ਕਾਇਮ ਰੱਖਣ ਦੀ ਲੜਾਈ ਲੜ ਰਿਹਾ ਹੈ । ਇਸ ਲਈ ਇਨ੍ਹਾਂ ਹਾਲਾਤ ਨੂੰ ਮੱਦੇ-ਨਜ਼ਰ ਰਖਦੇ ਹੋਏ ਇਹ ਕਰਜ਼ਾ ਮੁਆਫ ਕੀਤਾ ਜਾਵੇ । ਇਹ ਲਹਿਰ ਭਾਵੇਂ ਦੂਜਿਆਂ ਸੂਬਿਆਂ ਵਿੱਚ ਵੀ ਪਣਪ ਰਹੀ ਹੈ । ਲੇਕਿਨ ਪੰਜਾਬ ਔਰ ਕਸ਼ਮੀਰ ਦੀ ਹਾਲਤ ਵੱਖਰੀ ਹੈ । ਅਸੀਂ ਪੰਜਾਬੀ ਏਥੇ ਵਖਰੀ ਹਾਲਤ ਵਿੱਚ ਲੜ ਰਹੇ ਹਾਂ । ਇਸ ਲਈ ਪੰਜਾਬ ਨੂੰ ਸਪੈਸ਼ਲ ਫੰਡਜ਼ ਪ੍ਰੋਵਾਈਡ ਕੀਤੇ ਜਾਣ । ਕੇਂਦਰ ਤੇ ਅਸੀਂ ਸਾਰੇ ਇਕੱਠੇ ਹੋ ਕੇ ਇਸ ਗੱਲ ਦਾ ਜ਼ੋਰ ਪਾਈਏ ਕਿ ਸਾਨੂੰ ਵੱਧ ਤੋਂ ਵੱਧ ਸਹੂਲਤਾਂ ਦਿੱਤੀਆਂ ਜਾਣ ਤਾਂ ਕਿ ਅਸੀਂ ਉਨ੍ਹਾਂ ਦੀ ਠੀਕ ਢੰਗ ਨਾਲ ਵਰਤੋਂ ਕਰਕੇ ਪੰਜਾਬ ਦੇ ਵਿਕਾਸ ਵਿੱਚ ਯੋਗ-ਦਾਨ ਪਾਈਏ ।

**ਸ਼੍ਰੀ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ ਜੀ।

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਮੈਂ ਅੰਤ ਵਿੱਚ ਕਹਾਂਗਾ ਕਿ ਅਸੀਂ ਨਾਲ ਦੀ ਨਾਲ ਕੇਂਦਰ ਨੂੰ ਇਹ ਵੀ ਕਹੀਏ ਕਿ ਪੰਜਾਬ ਦਾ ਮਸਲਾ ਸਿਰਫ ਅਮਨ ਕਾਨੂੰਨ ਦਾ ਹੀ ਮਸਲਾ ਨਹੀਂ, ਇਹ ਸਿਆਸੀ ਮਸਲਾ ਹੈ, ਪੰਜਾਬੀਆਂ ਦਾ ਮਸਲਾ ਹੈ । ਇਸਨੂੰ ਇਕੱਲਾ ਸਿੱਖਾਂ ਦਾ ਹੀ ਮਸਲਾ ਨਾ ਸਮਝੇ । ਇਹ ਸਾਰੇ ਦੇਸ਼ ਦਾ ਮਸਲਾ ਹੈ । ਅਸੀਂ ਇਨ੍ਹਾਂ ਮਸਲਿਆਂ ਨੂੰ ਹੱਲ ਕਰਨ ਦੀ ਖਾਤਰ ਦਬਾਅ ਪਾਈਏ । ਇਨ੍ਹਾਂ ਸ਼ਬਦਾਂ ਨਾਲ ਹੀ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ

**ਸ਼੍ਰੀ ਸਤਨਾਮ ਸਿੰਘ ਕੈਂਥ** (ਬੰਗਾ, ਐਸ. ਸੀ.): ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਵਿੱਤ ਮੰਤਰੀ ਜੀ ਨੇ ਏਥੇ 1992-93 ਦਾ ਬਜਟ ਪੇਸ਼ ਕੀਤਾ ਔਰ ਕਾਫੀ ਅਰਸੇ ਤੋਂ ਬਾਅਦ ਪੰਜਾਬ ਦੇ ਅੰਦਰ ਲੋਕਾਂ ਦੀ ਸਰਕਾਰ ਚੁਣ ਕੇ ਆਈ ਹੈ ਔਰ ਲੋਕ ਮਹਿਸੂਸ ਕਰਦੇ ਸਨ ਕਿ ਗਵਰਨਰੀ ਰਾਜ ਦੇ ਅੰਦਰ ਜਿਹੜਾ ਉਨ੍ਹਾਂ ਨੂੰ ਸੰਤਾਪ ਭੋਗਣਾ ਪਿਆ, ਹੁਣ ਵੋਟਾਂ ਤੋਂ ਬਾਅਦ ਸਰਕਾਰ ਇਹੋ ਜਿਹੀਆਂ ਨੀਤੀਆਂ, ਇਹੋ ਜਿਹੀਆਂ ਪਾਲਿਸੀਆਂ ਅਪਣਾ-ਏਗੀ ਅਤੇ ਇਹੋ ਜਿਹੇ ਸਟੈਪ ਲਏਗੀ ਜਿਨ੍ਹਾਂ ਨਾਲ ਪੰਜਾਬ ਦੇ ਲੋਕਾਂ ਨੂੰ ਰਾਹਤ ਮਿਲੇ । ਪਰ, ਸਪੀਕਰ ਸਾਹਿਬ, ਬਜਟ ਦੇ ਅੰਦਰ ਕੁਝ ਵੀ ਇਹੋ ਜਿਹਾ ਨਹੀਂ ਜਿਨ੍ਹਾਂ ਦੇ ਆਧਾਰ ਤੇ ਲੋਕਾਂ ਦਾ ਭਰੋਸਾ ਕਾਇਮ ਹੋ ਸਕੇ । ਕਿਉਂਕਿ ਮਾਨਯੋਗ ਵਿੱਤ ਮੰਤਰੀ ਜੀ ਨੇ ਸੈਂਟਰਲ ਸਰਕਾਰ ਦੀ ਪ੍ਰਸ਼ੰਸਾ ਕੀਤੀ ਹੈ ਕਿ ਉਨ੍ਹਾਂ ਨੇ ਪਿਛਲੇ ਕਾਫੀ ਅਰਸੇ ਤੋਂ ਪੰਜਾਬ ਨੂੰ ਏਡ ਦਿੱਤੀ ਹੈ ਪਰ ਇੰਟਰਨੈਸ਼ਨਲ ਲੈਵਲ ਤੇ ਸੈਂਟਰ ਦੀ ਸਰਕਾਰ ਨੇ ਜਿਹੜੇ ਸਟੈਪ ਲਏ ਹਨ ਕਿ ਪਬਲਿਕ ਸੈਕਟਰ ਤੇ ਘੱਟ ਜ਼ੋਰ ਦੇਈਏ, ਪਬਲਿਕ ਸੈਕਟਰ ਨੂੰ ਘਟਾ ਕੇ ਪ੍ਰਾਈਵੇਟ ਸੈਕਟਰ ਨੂੰ ਮਜ਼ਬੂਤ ਕਰਨ ਦੀ ਗੱਲ ਕੀਤੀ ਹੈ ਅਤੇ ਡਬਲ ਡੀ-ਫਾਰਮੂਲੇ ਦੇ ਆਧਾਰ ਤੇ ਜਿਹੜੀਆਂ ਸ਼ਰਤਾਂ ਫਾਰਨ ਦੀਆਂ ਮੰਨੀਆਂ ਹਨ, ਉਨ੍ਹਾਂ ਕਰਕੇ ਅਸੀਂ ਨਹੀਂ ਕਹਿ ਸਕਦੇ ਕਿ ਏਥੇ ਸੈਂਟਰ ਦੀ ਸਰਕਾਰ ਦੀ ਪ੍ਰਸ਼ੰਸਾ ਕੀਤੀ ਜਾਵੇ । ਇਸ ਦੇ ਨਾਲ ਨਾਲ ਵਿੱਤ ਮੰਤਰੀ ਜੀ ਨੇ ਜਿਹੜਾ ਘਾਟਾ ਅਣ-ਪੂਰਿਆ ਛੱਡਿਆ ਹੈ ਅਤੇ ਬਜਟ ਅੰਦਰ ਕੋਈ ਵੀ ਕਲੈਰਿਟੀ ਨਹੀਂ ਕਿ ਇਸ ਘਾਟੇ ਨੂੰ ਕਿਵੇਂ ਪੂਰਾ ਕੀਤਾ ਜਾਵੇਗਾ । ਕਿਉਂਕਿ ਪੁਰਾਣਾ ਤਜਰਬਾ ਦੱਸਦਾ ਹੈ ਕਿ ਜਿਸ ਵੇਲੇ ਵੀ ਸਦਨ ਦੀ ਫਲੋਰ ਤੇ ਬਜਟ ਪੇਸ਼ ਕੀਤਾ ਜਾਂਦਾ ਹੈ ਤਾਂ ਕਾਫੀ ਵਾਰੀ ਲੋਕਾਂ ਤੇ ਕੋਈ ਵੀ ਟੈਕਸ ਨਹੀਂ ਲਗਾਇਆ ਜਾਂਦਾ ਪਰ ਕੁਝ ਸਮੇਂ ਤੋਂ ਬਾਅਦ ਸਰਕਾਰਾਂ ਲੋਕਾਂ ਤੇ ਟੈਕਸ ਲਗਾ ਦੇਂਦੀਆਂ ਹਨ ਕਿਉਂਕਿ ਪਹਿਲਾਂ ਹੀ

[ਸ਼੍ਰੀ ਸਤਨਾਮ ਸਿੰਘ ਕੈਂਥ]

ਪੰਜਾਬ ਦੇ ਲੋਕ ਕਾਫੀ ਬੋਝ ਥੱਲੇ ਦੱਬੇ ਹੋਏ ਹਨ ਅਤੇ ਮਹਿੰਗਾਈ ਵਧੀ ਹੋਈ ਹੈ। ਸਾਨੂੰ ਖਦਸ਼ਾ ਹੈ ਕਿ ਕਿਧਰੇ ਐਸਾ ਨਾ ਹੋ ਜਾਵੇ ਕਿ ਸੈਸ਼ਨ ਤੋਂ ਬਾਅਦ ਬਾਹਰ ਜਾ ਕੇ ਲੋਕਾਂ ਤੇ ਨਵੇਂ ਟੈਕਸ ਲਗਾਏ ਜਾਣ। ਕਿਉਂਕਿ ਬਜਟ ਦੇ ਅੰਦਰ ਦੱਸਿਆ ਗਿਆ ਹੈ ਕਿ ਪਲਾਨਿੰਗ ਬੋਰਡ ਬਣਾਏ ਗਏ ਹਨ। ਇਹ ਮੁਕਰਜੀ ਵੇਲੇ ਵੀ ਬਣਾਏ ਗਏ ਸਨ।

ਡਿਸਟ੍ਰਿਕਟ ਲੈਵਲ ਤੇ ਜਿੰਨੇ ਵੀ ਫੰਡ ਐਲੋਕੇਟ ਕੀਤੇ ਹਨ, ਉਨ੍ਹਾਂ ਫੰਡਾਂ ਦੀ ਜਾਂਚ ਹੋਣੀ ਚਾਹੀਦੀ ਹੈ। ਜਿੰਨੇ ਵੀ ਫੰਡ ਰਿਲੀਜ਼ ਕੀਤੇ ਗਏ, ਉਨ੍ਹਾਂ ਦੀ ਜਾਂਚ ਹੋਣੀ ਚਾਹੀਦੀ ਹੈ। ਬਹੁਤ ਸਾਰੇ ਫੰਡ ਮੌਕੇ ਤੇ ਰਿਲੀਜ਼ ਤਾਂ ਕਰ ਦਿੱਤੇ ਗਏ ਲੇਕਿਨ ਆਨ ਦੀ ਸਪਾਟ ਡਿਵੈਲਪਮੈਂਟ ਦਾ ਜਿਹੜਾ ਕੰਮ ਚਲ ਰਿਹਾ ਹੈ, ਓਹ ਕੇਵਲ ਕਾਗਜ਼ਾਂ ਵਿਚ ਹੀ ਚਲ ਰਿਹਾ ਹੈ। ਇਸ ਤੋਂ ਇਲਾਵਾ ਜਿਹੜਾ ਪਲੈਨਿੰਗ ਬੋਰਡ ਹੈ, ਉਸ ਦੀ ਜਿਹੜੀ ਕੰਪੋਜ਼ੀਸ਼ਨ ਹੈ, ਫਾਰਮੇਸ਼ਨ ਹੈ, ਉਸ ਦੇ ਬਾਰੇ ਸਰਕਾਰ ਅਜੇ ਤੱਕ ਫੈਸਲਾ ਨਹੀਂ ਕਰ ਸਕੀ। ਕੀ ਇਸ ਨੂੰ ਪੁਲੀਟੀਸਾਈਜ਼ ਕਰਕੇ ਵਾਦ-ਵਿਵਾਦ ਦਾ ਮੁੱਦਾ ਬਣਾਇਆ ਜਾਏਗਾ ? ਜਿਹੜੀ ਪਲੈਨਿੰਗ ਹੈ, ਉਹ ਇਫੈਕਟਿਵ ਹੋਣੀ ਚਾਹੀਦੀ ਹੈ। ਇਸ ਦੀ ਜਿਹੜੀ ਇੰਪਲੀਮੈਂਟੇਸ਼ਨ ਹੈ, ਉਹ ਇਫੈਕਟਿਵ ਢੰਗ ਨਾਲ ਨਹੀਂ ਹੁੰਦੀ।

ਇਸ ਤੋਂ ਬਾਅਦ ਮੈਂ ਰੋਡਜ਼ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਪੰਜਾਬ ਵਿਚ ਗਵਰਨਰੀ ਰਾਜ ਵਿਚ ਜਿਥੇ ਹੋਰ ਸੈਕਟਰਾਂ ਨੂੰ ਸੈਟ-ਬੈਕ ਲੱਗਾ, ਉਥੇ ਰੋਡਜ਼ ਦੇ ਸੈਕਟਰ ਨੂੰ ਵੀ ਸੈਟ ਬੈਕ ਲੱਗਾ ਹੈ। ਇਥੇ ਸੜਕਾਂ ਦਾ, ਖਾਸ ਕਰਕੇ ਪਿੰਡਾਂ ਦੀਆਂ ਸੜਕਾਂ ਦਾ, ਬਹੁਤ ਬੁਰਾ ਹਾਲ ਹੈ। ਜੀ. ਟੀ. ਰੋਡ ਨੂੰ ਹੀ ਦੇਖ ਲਵੋ। ਚੰਡੀਗੜ ਤੋਂ ਜਲੰਧਰ ਜਾਈਏ ਤਾਂ ਪਤਾ ਲਗਦਾ ਹੈ ਕਿ ਇਸ ਦੀ ਕਿੰਨੀ ਭੈੜੀ ਹਾਲਤ ਹੈ। ਮਨਿਸਟਰੀ ਬਣਨ ਕਰਕੇ ਇਸ ਤੇ ਟਾਕੀਆਂ ਲਗਾਉਣੀਆਂ ਤਾਂ ਸ਼ੁਰੂ ਕਰ ਦਿੱਤੀਆਂ ਹਨ ਪਰ ਇਸ ਨਾਲ ਕੋਈ ਬਹੁਤਾ ਫ਼ਰਕ ਨਹੀਂ ਪਿਆ। ਸਾਧਾਰਨ ਆਦਮੀ ਨੇ ਜੇ ਕਿਤੇ ਜਲਦੀ ਆਪਣੇ ਡੈਸਟੀਨੇਸ਼ਨ ਤੇ ਪਹੁੰਚਣਾ ਹੋਵੇ ਤਾਂ ਉਸ ਨੂੰ ਬਹੁਤ ਮੁਸ਼ਕਲ ਹੁੰਦੀ ਹੈ। ਲਿੰਕ ਰੋਡਜ਼ ਦਾ ਇਸ ਤੋਂ ਵੀ ਬੁਰਾ ਹਾਲ ਹੈ। ਬਹੁਤ ਸਾਰੇ ਅਧਿਕਾਰੀ ਐਸੇ ਹਨ ਜਿਨ੍ਹਾਂ ਨੂੰ ਫੰਡਜ਼ ਦੀ ਐਲੋਕੇਸ਼ਨ ਹੋਈ ਪਰ ਉਹ ਆਪਣਾ ਟਾਰਗੈਟ ਪੂਰਾ ਨਹੀਂ ਕਰ ਸਕੇ। ਗਵਰਨਰੀ ਰਾਜ ਵਿਚ ਜਿਹੜਾ ਟਾਰਗੈਟ ਰੱਖਿਆ ਗਿਆ ਸੀ, ਉਹ ਪੂਰਾ ਨਹੀਂ ਹੋ ਸਕਿਆ। ਬੰਗਾ ਹਲਕੇ ਵਿਚ ਬਹੁਤ ਸਾਰੀਆਂ ਰੋਡਜ਼ ਐਸੀਆਂ ਹਨ, ਜਿਨ੍ਹਾਂ ਵਾਸਤੇ ਪੈਸਾ ਜਮ੍ਹਾਂ ਹੋਣ ਦੇ ਬਾਵਜੂਦ ਉਹ ਰਿਪੇਅਰ ਨਹੀਂ ਕੀਤੀਆਂ ਗਈਆਂ। ਇਸ ਤੋਂ ਇਲਾਵਾ ਵੱਡੇ ਪੈਮਾਨੇ ਤੇ ਮੈਟੀਰੀਅਲ ਵਿਚ ਘਪਲੇਬਾਜ਼ੀ ਕੀਤੀ ਗਈ।

ਟ੍ਰਾਂਸਪੋਰਟ ਦਾ ਜਿਹੜਾ ਮਹਿਕਮਾ ਹੈ, ਇਸ ਦੇ ਬਾਰੇ ਅਸੀਂ ਸਾਰੇ ਜਾਣਦੇ ਹਾਂ। ਟ੍ਰਾਂਸਪੋਰਟ ਮਹਿਕਮੇ ਦੀ ਜਿੰਨੀ ਵੀ ਅੱਜ ਕੱਲ੍ਹ ਬੱਸ ਸਰਵਿਸ ਚਲ ਰਹੀ ਹੈ, ਉਹ ਬਿਲਕੁਲ ਤਸੱਲੀਬਖਸ਼ ਨਹੀਂ ਹੈ। ਖਾਸ ਕਰਕੇ, ਤਿੰਨਾਂ ਮਿਉਂਸਿਪਲ ਕਾਰਪੋਰੇਸ਼ਨਾਂ ਦੀ ਬੱਸ ਸਰਵਿਸ ਦਾ ਐਨਾ ਬੁਰਾ ਹਾਲ ਹੈ ਕਿ ਕੋਈ ਵੀ ਬਸ ਸ਼ਾਇਦ ਹੀ ਕਦੇ ਸਮੇਂ ਸਿਰ ਆਪਣੇ ਸਥਾਨ ਤੇ ਪਹੁੰਚਦੀ ਹੋਵੇ। ਅਸੀਂ ਮੰਗ ਕਰਦੇ ਹਾਂ ਕਿ ਪੰਜਾਬ ਦੇ ਅੰਦਰ ਜਿੰਨੀ ਵੀ ਬੱਸ ਸਰਵਿਸ ਹੈ, ਜਿੰਨੀ ਵੀ ਪ੍ਰਾਈਵੇਟ ਬੱਸ ਸਰਵਿਸ ਹੈ, ਇਸ ਨੂੰ

ਨੈਸ਼ਨੇਲਾਈਜ਼ ਕਰਕੇ ਸਰਕਾਰ ਇਸਨੂੰ ਆਪਣੇ ਹੱਥ ਵਿਚ ਲਵੇ ਤਾਂ ਕਿ ਵਧ ਤੋਂ ਵਧ ਲੋਕਾਂ ਨੂੰ ਇਸ ਦਾ ਬੈਨੀਫਿਟ ਮਿਲ ਸਕੇ ।

ਸਪੀਕਰ ਸਾਹਿਬ, ਸਰਕਾਰ ਨੇ ਕਿਹਾ ਹੈ ਕਿ ਅਸੀਂ ਸ਼ਿਡਿਊਲਡ ਕਾਸਟਸ ਲੋਕਾਂ ਦੇ ਵਾਸਤੇ, ਉਨ੍ਹਾਂ ਦੀ ਵੈਲਫੇਅਰ ਕਰਨ ਵਾਸਤੇ ਕਾਫੀ ਕੁਝ ਸੋਚ ਰਹੇ ਹਾਂ । ਮਾਨਯੋਗ ਰਾਜੀਵ ਗਾਂਧੀ ਦੇ ਵੇਲੇ ਇਹ ਨਾਹਰਾ ਲਗਾਇਆ ਗਿਆ ਸੀ ਕਿ ਇਨ੍ਹਾਂ ਲੋਕਾਂ ਦਾ ਮਹਿਕਮਿਆਂ ਅੰਦਰ ਬੈਕਲਾਗ ਪੂਰਾ ਕੀਤਾ ਜਾਵੇਗਾ ਪਰ ਅਜੇ ਤਕ ਇਹ ਬੈਕਲਾਗ ਪੂਰਾ ਕਰਨ ਵਾਸਤੇ ਸਰਕਾਰ ਕੋਈ ਟਾਈਮ ਫਿਕਸ ਨਹੀਂ ਕਰ ਸਕੀ ਕਿ ਕਿੰਨੇ ਸਮੇਂ ਤੱਕ ਇਹ ਬੈਕਲਾਗ ਪੂਰਾ ਕੀਤਾ ਜਾਵੇਗਾ । ਜਦ ਤੱਕ ਅਸੀਂ ਟਾਈਮ ਫਿਕਸ ਕਰਕੇ ਸਮਾਂ-ਬੱਧ ਪ੍ਰੋਗਰਾਮ ਬਣਾ ਕੇ ਨਹੀਂ ਚਲਾਂਗੇ, ਤਦ ਤੱਕ ਅਸੀਂ ਕਿਵੇਂ ਮੰਨ ਸਕਦੇ ਹਾਂ ਕਿ ਸਰਕਾਰ ਇਸ ਮਸਲੇ ਪ੍ਰਤੀ ਦਿਆਨਤਦਾਰ ਹੈ, ਇਮਾਨਦਾਰ ਹੈ । ਬਹੁਤ ਸਾਰੀਆਂ ਐਸੀਆਂ ਗੱਲਾਂ ਨੋਟਿਸ ਵਿਚ ਆਈਆਂ ਹਨ ਕਿ ਜਿਸ ਵੇਲੇ ਕਿਸੇ ਸ਼ਡਿਊਲਡ ਕਾਸਟ ਅਧਿਕਾਰੀ ਦੀ ਪ੍ਰਮੋਸ਼ਨ ਦੀ ਵਾਰੀ ਆਉਂਦੀ ਹੈ ਤਾਂ ਉਸ ਦੀਆਂ ਸੀ. ਆਰਜ਼ ਜਾਣ ਬੁਝ ਕੇ ਖਰਾਬ ਕੀਤੀਆਂ ਗਈਆਂ ਔਰ ਉਸ ਤੋਂ ਜੂਨੀਅਰ ਅਧਿਕਾਰੀ ਨੂੰ ਪ੍ਰਮੋਟ ਕਰ ਦਿੱਤਾ ਜਾਂਦਾ ਹੈ । ਇਸ ਕਿਸਮ ਦਾ ਰਿਜ਼ਰਵੇਸ਼ਨ ਐਕਟ ਬਣਨਾ ਚਾਹੀਦਾ ਹੈ ਕਿ ਜਿਥੇ ਬੈਕਲਾਗ ਪੂਰਾ ਨਹੀਂ ਹੈ, ਉਸ ਦੇ ਵਾਸਤੇ ਕੁਤਾਹੀ ਕਰਨ ਵਾਲੇ ਅਧਿਕਾਰੀ ਨੂੰ ਸਜ਼ਾ ਮਿਲੇ । ਉਸ ਨੂੰ ਸਜ਼ਾ ਦੇਣ ਵਾਸਤੇ ਇਹ ਜ਼ਰੂਰੀ ਹੈ ਕਿ ਪੰਜਾਬ ਦੇ ਅੰਦਰ ਇਸ ਕਿਸਮ ਦਾ ਰਿਜ਼ਰਵੇਸ਼ਨ ਐਕਟ ਅਸੈਂਬਲੀ ਵਿਚ ਲਿਆਂਦਾ ਜਾਵੇ ਔਰ ਇਸ ਨੂੰ ਪਾਸ ਕੀਤਾ ਜਾਵੇ ।

ਇਸ ਦੇ ਇਲਾਵਾ, ਵਜ਼ੀਫੇ ਦੇਣ ਵਾਸਤੇ ਜਿਹੜੀ ਇਨਕਮ ਦੀ ਹੱਦ ਹੈ, ਉਸ ਨੂੰ ਵਧਾ ਕੇ 35,000/-ਰੁਪਏ ਕਰ ਦਿੱਤਾ ਜਾਵੇ ਕਿਉਂਕਿ ਬਹੁਤ ਸਾਰੇ ਕਲੈਰੀਕਲ ਕੇਡਰ ਦੇ ਆਦਮੀ ਜਾਂ ਚਪੜਾਸੀ ਵੀ ਇਸ ਦੇ ਹੱਕਦਾਰ ਨਹੀਂ ਬਣਦੇ ਜਦ ਅਸੀਂ ਉਨ੍ਹਾਂ ਦੀ ਇਨਕਮ ਦਾ ਕਰਾਈਟੇਰੀਆ ਵੇਖਦੇ ਹਾਂ । ਇਸ ਤਰ੍ਹਾਂ ਜਿਹੜੀ ਆਮਦਨ ਦੀ ਹੱਦ ਹੈ ਉਹ ਵੀ ਵਧਾ ਕੇ 35,000/- ਕਰ ਦੇਣੀ ਚਾਹੀਦੀ ਹੈ । ਇਸ ਦੇ ਨਾਲ ਹੀ ਨਾਲ ਪਿੰਡਾਂ ਵਿਚ ਜਿਨ੍ਹਾਂ ਬੱਚਿਆਂ ਦੇ ਫਾਦਰ ਜਾਂ ਮਦਰ ਸਰਵਿਸ ਨਹੀਂ ਕਰਦੇ ਉਨ੍ਹਾਂ ਬੱਚਿਆਂ ਨੂੰ ਆਮਦਨ ਸਰਟੀਫਿਕੇਟ ਜੋ ਕਿ ਉਨ੍ਹਾਂ ਨੂੰ ਸ਼ਡਿਊਲਡ ਕਾਸਟਸ ਲਈ ਜੋ ਵਜ਼ੀਫਾ ਦਿੱਤਾ ਜਾਂਦਾ ਹੈ, ਉਹ ਲੈਣ ਵੇਲੇ ਦੇਣਾ ਪੈਂਦਾ ਹੈ, ਉਹ ਨਾ ਦੇਣਾ ਪਵੇ । ਕਿਉਂਕਿ ਅਜਿਹੇ ਸਰਟੀਫਿਕੇਟ ਪ੍ਰਾਪਤ ਕਰਨ ਲਈ ਲੋਕਾਂ ਨੂੰ ਦਰ-ਦਰ ਜਾਣਾ ਪੈਂਦਾ ਹੈ, ਕਈ ਮਹਿਕਮਿਆਂ ਦੇ ਅੰਦਰ ਜਾ ਕੇ ਖੱਜਲ ਹੋਣਾ ਪੈਂਦਾ ਹੈ । ਸੋ ਜਿਹੜੇ ਬੱਚੇ ਜਿਨ੍ਹਾਂ ਦੇ ਮਾਂ ਪਿਉ ਸਰਵਿਸ ਨਹੀਂ ਕਰਦੇ ਉਨ੍ਹਾਂ ਨੂੰ ਇਹ ਛੋਟ ਦਿੱਤੀ ਜਾਣੀ ਚਾਹੀਦੀ ਹੈ ਔਰ ਬਿਨਾਂ ਇਨਕਮ ਸਰਟੀਫਿਕੇਟ ਲਏ ਉਨ੍ਹਾਂ ਨੂੰ ਵਜ਼ੀਫਾ ਮਿਲਣਾ ਚਾਹੀਦਾ ਹੈ ।

ਇਸ ਤੋਂ ਇਲਾਵਾ ਜਿਸ ਵੇਲੇ ਅਸੀਂ ਅੱਜ ਵੇਖਦੇ ਹਾਂ ਕਿ ਸਰਕਾਰ ਡਾ ਅੰਬੇਦਕਰ ਦੇ ਨਾਂ ਤੇ ਭਵਨ ਬਣਾ ਰਹੀ ਹੈ ਕਿਉਂਕਿ ਡਾ. ਅੰਬੇਦਕਰ ਸਿਰਫ ਇੰਡੀਆ ਦੇ ਹੀ ਨਹੀਂ ਬਲਕਿ ਸਾਰੀ ਦੁਨੀਆਂ ਦੇ ਗ੍ਰੇਟ ਫਿਲਾਸਫਰ

[ਸ਼੍ਰੀ ਸਤਨਾਮ ਸਿੰਘ ਕੈਂਥ]

ਹੋਏ ਹਨ, ਉਨ੍ਹਾਂ ਨੂੰ ਫਾਦਰ ਆਫ ਦੀ ਇੰਡੀਅਨ ਕਾਂਸਟੀਚਿਊਸ਼ਨ ਦਾ ਖਿਤਾਬ ਦਿੱਤਾ ਗਿਆ ਹੈ, ਇਸ ਕਰਕੇ ਜ਼ਰੂਰੀ ਹੈ ਕਿ ਉਨ੍ਹਾਂ ਦੀ ਯਾਦ ਨੂੰ ਤਾਜ਼ਾ ਰੱਖਣ ਵਾਸਤੇ ਜਲੰਧਰ ਜਿਹੜਾ ਕਿ ਐਜੂਕੇਸ਼ਨ ਦਾ ਸੈਂਟਰ ਹੈ, ਇਸ ਸਿੱਖਿਆ ਦੇ ਸੈਂਟਰ ਨੂੰ ਰੈਲਿੰਗ ਪੁਆਇੰਟ ਮੰਨ ਕੇ ਜਿਵੇਂ ਬਾਕੀ ਯੂਨੀਵਰਸਿਟੀਆਂ ਕੰਮ ਕਰ ਰਹੀਆਂ ਹਨ, ਜਲੰਧਰ ਜ਼ਿਲ੍ਹੇ ਵਿੱਚ ਵੀ ਯੂਨੀਵਰਸਿਟੀ ਕਾਇਮ ਹੋਣੀ ਚਾਹੀਦੀ ਹੈ । ਕਿਉਂਕਿ ਉਨ੍ਹਾਂ ਦੀ ਸ਼ਤਾਬਦੀ ਵਰ੍ਹਾ ਹੈ ਔਰ 14 ਅਪ੍ਰੈਲ ਆਉਣ ਵਾਲਾ ਹੈ ਇਸ ਲਈ ਅਸੀਂ ਪੁਰ-ਜ਼ੋਰ ਮੰਗ ਕਰਦੇ ਹਾਂ ਕਿ ਜਲੰਧਰ ਅੰਦਰ ਡਾ. ਅੰਬੇਦਕਰ ਦੇ ਨਾਂ ਤੇ ਯੂਨੀਵਰਸਿਟੀ ਕਾਇਮ ਹੋਣੀ ਚਾਹੀਦੀ ਹੈ ।

ਇਸ ਤੋਂ ਇਲਾਵਾ ਜਨਤਕ ਵੰਡ ਪ੍ਰਣਾਲੀ ਦੀ ਸਕੀਮ ਜਿਹੜੀ ਕਿ ਸਰਕਾਰ ਵੱਲੋਂ ਲੋਕਾਂ ਨੂੰ ਵੱਡੇ ਪੈਮਾਨੇ ਤੇ ਰਾਹਤ ਦੇਣ ਵਾਸਤੇ ਬਣਾਈ ਗਈ ਹੈ, ਅੱਜ ਅਸੀਂ ਵੇਖਦੇ ਹਾਂ ਕਿ ਜਿੰਨੇ ਵੀ ਡਿਪੂ ਹਨ ਉਨ੍ਹਾਂ ਤੇ ਪੂਰੀ ਤਰ੍ਹਾਂ ਠੀਕ ਵਸਤਾਂ ਐਲੋਕੇਟ ਨਹੀਂ ਹੋ ਰਹੀਆਂ ਜਿਸ ਕਰਕੇ ਜਿਹੜੇ ਵੱਡੇ ਵੱਡੇ ਲਾਇਸੈਂਸ ਹੋਲਡਰਜ਼ ਹਨ ਉਹ ਆਪ ਕਾਗਜ਼ਾਂ ਵਿੱਚ ਹੀ ਕੋਟੇ ਫਿਲ-ਅੱਪ ਕਰਕੇ ਸਾਰਾ ਕੁਝ ਖਾ ਜਾਂਦੇ ਹਨ । ਸਰਕਾਰ ਨੂੰ ਇਸ ਤੇ ਕਾਫੀ ਨਜ਼ਰ ਰੱਖਣੀ ਚਾਹੀਦੀ ਹੈ । ਜਿਹੜੇ ਵੀ ਅਫਸਰ ਇਸ ਜਨਤਕ ਵੰਡ ਪ੍ਰਣਾਲੀ ਸਕੀਮ ਅੰਦਰ ਘਪਲੇ ਕਰਦੇ ਹਨ ਉਨ੍ਹਾਂ ਦੇ ਖਿਲਾਫ ਸਰਕਾਰ ਨੂੰ ਵੱਡੇ ਪੈਮਾਨੇ ਤੇ ਕਾਨੂੰਨੀ ਕਾਰਵਾਈ ਕਰਨੀ ਚਾਹੀਦੀ ਹੈ ।

ਖੇਤ ਮਜ਼ਦੂਰਾਂ ਵਾਸਤੇ ਸਰਕਾਰ ਨੇ ਜੋ ਕਾਨੂੰਨ ਬਣਾਏ ਹਨ, ਰਾਸ਼ਟਰ ਪੱਧਰ ਤੇ ਬਣੇ ਹਨ, ਸਟੇਟ ਲੈਵਲ ਤੇ ਵੀ ਕਾਨੂੰਨ ਬਣੇ ਹੋਏ ਹਨ ਪਰ ਇਨ੍ਹਾਂ ਕਾਨੂੰਨਾਂ ਦੀ ਇੰਪਲੀਮੈਂਟੇਸ਼ਨ ਪੂਰੀ ਤਰ੍ਹਾਂ ਨਹੀਂ ਹੋ ਰਹੀ । ਜਿਹੜੀ ਖੇਤ ਮਜ਼ਦੂਰਾਂ ਦੀ ਬੇਸਿਕ ਉਜਰਤ ਹੈ ਉਸ ਨੂੰ ਵਧਾਉਣਾ ਚਾਹੀਦਾ ਹੈ ਔਰ ਇਸ ਨੂੰ ਪੂਰੀ ਤਰ੍ਹਾਂ ਲਾਗੂ ਕਰਨ ਵਾਸਤੇ ਸਰਕਾਰ ਨੂੰ ਆਪਣੀ ਮਸ਼ੀਨਰੀ ਨੂੰ ਵਧੇਰੇ ਤੇਜ਼ ਕਰਨਾ ਚਾਹੀਦਾ ਹੈ । ਸਰਕਾਰ ਖੁਦ ਦੇਖੇ ਕਿ ਸਰਕਾਰ ਦੀਆਂ ਘੱਟੋ ਘੱਟ ਉਜਰਤਾਂ ਮਜ਼ਦੂਰਾਂ ਨੂੰ ਸਹੀ ਤੌਰ ਤੇ ਮਿਲ ਰਹੀਆਂ ਹਨ ਜਾਂ ਨਹੀਂ ।

ਭੱਠਾ ਮਜ਼ਦੂਰਾਂ ਦੀਆਂ ਸਮੱਸਿਆਵਾਂ ਵੀ ਬਹੁਤ ਹਨ । ਅਸੀਂ ਦੇਖਦੇ ਹਾਂ ਇਸ ਬਾਰੇ ਬਹੁਤ ਕੁਝ ਕਿਹਾ ਜਾਂਦਾ ਹੈ ਕਿ ਪੰਜਾਬ ਦੇ ਅੰਦਰ ਬਾਂਡਿਡ ਲੇਬਰ ਖਤਮ ਹੋ ਰਹੀ ਹੈ, ਪਰ ਪੰਜਾਬ ਦੇ ਵਿੱਚ ਭੱਠਾ ਮਜ਼ਦੂਰਾਂ ਦੀ ਹਾਲਤ ਬਾਂਡਿਡ ਲੇਬਰ ਤੋਂ ਘੱਟ ਨਹੀਂ । ਕਿਉਂਕਿ ਵੱਡੇ ਪੈਮਾਨੇ ਤੇ ਜਿਹੜੇ ਭੱਠਾ ਮਾਲਕ ਹਨ ਪਹਿਲਾਂ ਉਨ੍ਹਾਂ ਨੂੰ ਕੁਝ ਕੁ ਪੈਸੇ ਦੇ ਕੇ ਕੰਮ ਤੇ ਲਾ ਲੈਂਦੇ ਹਨ ਔਰ ਫਿਰ ਉਨ੍ਹਾਂ ਕੋਲੋਂ ਉਤਨੇ ਪੈਸਿਆਂ ਤੇ ਹੀ ਕੰਮ ਲਿਆ ਜਾਂਦਾ ਹੈ । ਇਹ ਇੱਕ ਸੀਜ਼ਨਲ ਸੈਕਟਰ ਹੋਣ ਕਰਕੇ ਉਨ੍ਹਾਂ ਦੇ ਬੱਚੇ ਪੜ੍ਹ ਲਿਖ ਵੀ ਨਹੀਂ ਸਕਦੇ ਔਰ ਉਨ੍ਹਾਂ ਮਜ਼ਦੂਰਾਂ ਦੇ ਬੱਚੇ ਪੀੜ੍ਹੀ ਦਰ ਪੀੜ੍ਹੀ ਇੱਕੋ ਭੱਠੇ ਤੇ ਹੀ ਕੰਮ ਕਰਦੇ ਚਲੇ ਜਾਂਦੇ ਹਨ । ਇਸ ਕਰਕੇ ਭੱਠਾ ਮਜ਼ਦੂਰਾਂ ਦੀਆਂ ਸਮੱਸਿਆਵਾਂ ਨੂੰ ਧਿਆਨ ਵਿਚ ਰਖ ਕੇ ਉਨ੍ਹਾਂ ਦੀ ਵੈਲਫੇਅਰ ਵਾਸਤੇ ਕੋਈ ਯੋਗ ਸਟੈਪ ਸਰਕਾਰ ਨੂੰ ਉਠਾਉਣੇ ਚਾਹੀਦੇ ਹਨ ਤਾਂ ਕਿ ਇਨ੍ਹਾਂ ਮਜ਼ਦੂਰਾਂ ਦੀ ਹਾਲਤ ਨੂੰ ਬੇਹਤਰ ਬਣਾਇਆ ਜਾ ਸਕੇ ।

ਬਜਟ ਦੇ ਅੰਦਰ ਕੰਡੀ ਏਰੀਆ ਵਿਕਾਸ ਲਈ ਸਕੀਮ ਬਣਾਈ ਗਈ ਹੈ। ਅੱਜ ਅਸੀਂ ਦੇਖਦੇ ਹਾਂ ਕਿ ਨੰਗਲ, ਆਨੰਦਪੁਰ ਤੋਂ ਲੈ ਕੇ ਤਲਵਾੜਾ ਤੱਕ ਜਿਹੜੀਆਂ ਲੇਡੀਜ਼ ਹਨ ਉਨ੍ਹਾਂ ਨੂੰ ਪਾਣੀ ਦੇ ਘੜੇ ਸਿਰ ਤੇ ਚੁੱਕ ਕੇ ਕਾਫੀ ਕਾਫੀ ਦੂਰ ਚਾਰ ਚਾਰ, ਪੰਜ ਪੰਜ ਕਿਲੋਮੀਟਰ ਤੱਕ ਪਾਣੀ ਲੈਣ ਲਈ ਜਾਣਾ ਪੈਂਦਾ ਹੈ। ਕੰਡੀ ਕੈਨਾਲ ਜਿਹੜੀ ਹੁਸ਼ਿਆਰਪੁਰ ਡਿਸਟ੍ਰਿਕਟ ਵਿੱਚ ਹੈ। ਉਸ ਨੂੰ ਜਲਦੀ ਪੂਰਾ ਕਰਨਾ ਚਾਹੀਦਾ ਹੈ ਤਾਂ ਜੋ ਲੋਕਾਂ ਨੂੰ, ਪੰਜਾਬ ਦੇ ਲੋਕਾਂ ਨੂੰ, ਪੰਜਾਬ ਜਿਸ ਨੂੰ ਕਿ ਹਿੰਦੁਸਤਾਨ ਦਾ ਖੁਸ਼ਹਾਲ ਸੂਬਾ ਕਿਹਾ ਜਾਂਦਾ ਹੈ, ਉਨ੍ਹਾਂ ਦੀ ਬੜੀ ਵੱਡੀ ਮੁਸ਼ਕਲ ਕਿ ਉਨ੍ਹਾਂ ਨੂੰ ਪੀਣ ਦਾ ਪਾਣੀ ਨਹੀਂ ਮਿਲ ਰਿਹਾ, ਦੂਰ ਕੀਤੀ ਜਾ ਸਕੇ ਅਤੇ ਇਸਤਰੀਆਂ ਨੂੰ ਪਾਣੀ ਲੈਣ ਲਈ ਦੂਰ ਨਾ ਜਾਣਾ ਪਵੇ। ਕੰਡੀ ਕੈਨਾਲ ਫਰਦਰ ਅੱਗੇ ਪਾਉਣ ਦੀ ਬਜਾਏ ਇਸੇ ਸਾਲ ਦੇ ਅੰਦਰ ਪੂਰੀ ਕਰਨ ਦੀ ਪ੍ਰੋਵੀਜ਼ਨ ਹੋਣੀ ਚਾਹੀਦੀ ਹੈ ਅਤੇ ਲੋਕਾਂ ਨੂੰ ਹੋਰ ਟਿਊਬਵੈਲ ਲਗਾ ਕੇ ਦੇਣੇ ਚਾਹੀਦੇ ਹਨ ਤਾਂ ਜੋ ਪੀਣ ਦਾ ਪਾਣੀ ਮੁਹੱਈਆ ਕੀਤਾ ਜਾ ਸਕੇ।

ਅੱਜ ਅਸੀਂ ਪੰਜਾਬ ਦੇ ਅੰਦਰ ਦੇਖਦੇ ਹਾਂ ਕਿ ਬਜਟ ਦਾ ਬਹੁਤ ਵੱਡਾ ਹਿੱਸਾ ਸੁਰੱਖਿਆ ਫੋਰਸਾਂ ਤੇ ਖ਼ਰਚ ਕੀਤਾ ਜਾ ਰਿਹਾ ਹੈ। ਇਹ ਬੜੀ ਮੰਦਭਾਗੀ ਗੱਲ ਹੈ। ਪੰਜਾਬ ਜਿਥੇ ਕਿ ਲੋਕਾਂ ਦਾ ਸਟੈਂਡਰਡ ਆਫ ਲਿਵਿੰਗ ਵਧ ਰਿਹਾ ਹੈ ਅਤੇ ਇੰਡੀਆ ਦੇ ਵਿੱਚ ਇਹ ਅਮੀਰ ਸਟੇਟ ਹੋਣੀ ਚਾਹੀਦੀ ਹੈ ਅਤੇ ਜਿਹੜੀ ਇਥੇ ਡਿਵੈਲਪਮੈਂਟ ਹੋਣੀ ਹੈ ਉਸ ਦਾ ਜੇਕਰ ਖ਼ਰਚਾ ਸਾਰਾ ਸੁਰੱਖਿਆ ਫੋਰਸਾਂ ਤੇ ਲਗ ਜਾਵੇ ਤਾਂ ਇਹ ਬੜੀ ਮਾੜੀ ਗੱਲ ਹੈ। ਵੇਖਣ ਵਾਲੀ ਗੱਲ ਇਹ ਹੈ ਕਿ ਇੰਨੀ ਵੱਡੀ ਭਾਰੀ ਰਕਮ ਸੁਰੱਖਿਆ ਫੋਰਸਾਂ ਤੇ ਖ਼ਰਚ ਕਰਨ ਦੇ ਬਾਵਜੂਦ ਵੀ ਪੰਜਾਬ ਦੇ ਵਿੱਚ ਕਤਲ ਹੋ ਰਹੇ ਹਨ ਅਤੇ ਇਸ ਵਿਚ ਕਮੀ ਨਹੀਂ ਹੋ ਰਹੀ। ਸਰਕਾਰ ਨੂੰ ਚਾਹੀਦਾ ਹੈ ਕਿ ਪੰਜਾਬ ਸਮੱਸਿਆ ਨੂੰ ਹੱਲ ਕਰਨ ਵਾਸਤੇ ਜਿੰਨੀ ਵੀ ਜਲਦੀ ਹੋ ਸਕੇ ਫਰਦਰ ਸਟੈਪ ਲੈਣੇ ਚਾਹੀਦੇ ਹਨ ਕਿਉਂਕਿ ਪੰਜਾਬ ਦਾ ਮਸਲਾ ਕੇਵਲ ਲਾਅ ਐਂਡ ਆਰਡਰ ਦਾ ਮਸਲਾ ਨਹੀਂ ਅਤੇ ਨਾ ਹੀ ਇਹ ਇਕੱਲਾ ਅਨ-ਇੰਪਲਾਇਮੈਂਟ ਦਾ ਮਸਲਾ ਹੈ। ਤੁਸੀਂ ਹਰਿਆਣਾ ਦੇ ਨਾਲ ਗੱਲ ਕਰ ਲਵੋ, ਰਾਜਸਥਾਨ ਦੇ ਨਾਲ ਗੱਲ ਕਰ ਲਵੋ, ਹਿਮਾਚਲ ਦੇ ਨਾਲ ਗੱਲ ਕਰ ਲਵੋ। ਚਾਰਾਂ ਸਟੇਟਾਂ ਦੇ ਮੁੱਖ ਮੰਤਰੀਆਂ ਨੂੰ ਬਿਠਾ ਕੇ ਗੱਲ ਕਰ ਲਵੋ ਤਾਂ ਵੀ ਪੰਜਾਬ ਦੀ ਸਮੱਸਿਆ ਹੱਲ ਨਹੀਂ ਹੋਣੀ। ਇਹ ਸਮੱਸਿਆ ਤਾਂ ਹੀ ਹੱਲ ਹੋ ਸਕਦੀ ਹੈ ਜੇਕਰ ਸੈਂਟਰ ਦੀ ਸਰਕਾਰ ਚਾਹੇ। ਸੈਂਟਰ ਦਾ ਇਸ ਵਿੱਚ ਬਹੁਤ ਅਹਿਮ ਰੋਲ ਹੈ। ਜਦੋਂ ਤੱਕ ਸੈਂਟਰ ਦੀ ਸਰਕਾਰ ਨਹੀਂ ਚਾਹੁੰਦੀ ਉਦੋਂ ਤੱਕ ਚਾਰੇ ਸਟੇਟਾਂ ਦੇ ਮੁੱਖ ਮੰਤਰੀ ਵੀ ਪੰਜਾਬ ਸਮੱਸਿਆ ਹੱਲ ਨਹੀਂ ਕਰ ਸਕਣਗੇ ਕਿਉਂਕਿ ਪੰਜਾਬ ਸਮੱਸਿਆ ਜੋ ਹੈ ਉਹ ਦੂਜੀਆਂ ਸਮੱਸਿਆਵਾਂ ਦੇ ਨਾਲ ਸਿੱਖ ਸਮੱਸਿਆ ਬਣ ਚੁੱਕੀ ਹੈ। ਜਿਹੜੀਆਂ ਸਿੱਖਾਂ ਦੀਆਂ ਫੀਲਿੰਗਜ਼ ਹਨ, ਭਾਵਨਾਵਾਂ ਹਨ, ਖਾਹਸ਼ਾਂ ਹਨ ਉਨ੍ਹਾਂ ਨੂੰ ਪੂਰਾ ਕਰਨਾ ਚਾਹੀਦਾ ਹੈ। ਪੰਜਾਬ ਅਸੈਂਬਲੀ ਨੂੰ ਅੱਜ ਇਹ ਰਿਕਮੈਂਡ ਕਰਨਾ ਚਾਹੀਦਾ ਹੈ ਕਿ ਜਿੰਨੀ ਜਲਦੀ ਤੋਂ ਜਲਦੀ ਹੋ ਸਕੇ, ਚਾਹੇ 1984 ਦੇ ਦੰਗਿਆਂ ਵਿੱਚ ਜੋ ਵੀ ਸਰਕਾਰ ਦੀ ਤਰਫੋਂ ਗਲਤੀਆਂ ਹੋਈਆਂ ਹਨ ਉਨ੍ਹਾਂ ਨੂੰ ਸੁਧਾਰਿਆ ਜਾਵੇ

[ਸ਼੍ਰੀ ਸਤਨਾਮ ਸਿੰਘ ਕੈਂਥ]

ਅਤੇ ਉਨ੍ਹਾਂ ਲੋਕਾਂ ਦੇ ਨਾਲ ਗੱਲ ਕੀਤੀ ਜਾਵੇ ਜਿਨ੍ਹਾਂ ਕਰਕੇ ਪੰਜਾਬ ਸਮੱਸਿਆ ਕਰੀਏਟ ਹੋਈ ਹੈ । ਪੰਜਾਬ ਦੇ ਬਜਟ ਦੇ ਵਿੱਚ, ਜਿਹੜੀ ਆਉਣ ਵਾਲੇ ਸਮੇਂ ਦੇ ਵਿੱਚ ਵਧਦੀ ਮਹਿੰਗਾਈ ਕਾਰਨ ਇਨਫਲੇਸ਼ਨ ਵਧਣੀ ਹੈ ਉਸ ਨੂੰ ਬਜਟ ਦੇ ਵਿੱਚ ਪੂਰਾ ਕਰਨ ਦੀਆਂ ਭਾਵਨਾਵਾਂ ਪ੍ਰਗਟ ਨਹੀਂ ਕਿ ਕੋਈ ਰਾਹਤ ਮਿਲੇਗੀ ਜਾਂ ਨਹੀਂ । ਇਨਾ ਕਹਿ ਕੇ ਮੈਂ ਬੰਦ ਕਰਦਾ ਹਾਂ । ਜੈ ਭੀਮ, ਜੈ ਭਾਰਤ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁੱਢਲਾਡਾ) : ਮਾਨਯੋਗ ਸਪੀਕਰ ਸਾਹਿਬ, ਵਿੱਤ ਮੰਤਰੀ ਸਾਹਿਬ ਨੇ ਜਿਹੜਾ ਬਜਟ ਪੇਸ਼ ਕੀਤਾ ਹੈ, ਇਸ ਸਬੰਧ ਵਿਚ ਮੈਂ ਇਸ ਗੱਲ ਤੋਂ ਸ਼ੁਰੂ ਕਰਨਾ ਚਾਹੁੰਦਾ ਹਾਂ ਕਿ ਇਸ ਵਿੱਚ 2-4 ਪੱਖ ਚੰਗੇ ਹਨ । ਜਿਵੇਂ ਕਾਫੀ ਦੇਰ ਤੋਂ ਸਾਡੀ ਇਹ ਮੰਗ ਸੀ ਕਿ ਸਮਾਜ ਦੇ ਕਮਜ਼ੋਰ ਵਰਗਾਂ ਨੂੰ ਬੁਢਾਪਾ ਪੈਨਸ਼ਨ ਅਤੇ ਵਿਧਵਾ ਪੈਨਸ਼ਨ ਜਿਹੜੀ ਮਿਲਦੀ ਹੈ, ਉਸ ਵਿੱਚ ਵਾਧਾ ਕੀਤਾ ਜਾਵੇ । ਭਾਵੇਂ ਇਸ ਵਿੱਚ ਜਿਹੜਾ ਵਾਧਾ ਕੀਤਾ ਗਿਆ ਹੈ, ਉਹ ਸਾਡੀ ਤਸੱਲੀ ਦੇ ਮੁਤਾਬਿਕ ਨਹੀਂ ਹੈ ਫਿਰ ਵੀ ਕੁਝ ਵਾਧਾ ਕੀਤਾ ਗਿਆ ਹੈ । ਰਾਜ ਵਿੱਚ ਸਾਢੇ ਤਿੰਨ ਲੱਖ ਬੇਰੁਜ਼ਗਾਰ ਹਨ, ਉਨ੍ਹਾਂ ਨੂੰ ਰੋਜ਼ਗਾਰ ਦੇਣ ਸਬੰਧੀ ਵਿੱਤ ਮੰਤਰੀ ਸਾਹਿਬ ਨੇ ਕਿਹਾ ਹੈ । ਇਸੇ ਤਰ੍ਹਾਂ ਇਸ ਦੇ ਵਿੱਚ ਦੋ-ਚਾਰ ਪੁਆਇੰਟ ਹੋਰ ਅਜਿਹੇ ਹਨ, ਜਿਨ੍ਹਾਂ ਨੂੰ ਚੰਗਾ ਕਿਹਾ ਜਾ ਸਕਦਾ ਹੈ । ਪਰ ਜੇਕਰ ਬਜਟ ਤੇ ਗੰਭੀਰਤਾ ਨਾਲ ਨਜ਼ਰ ਮਾਰੀਏ ਤਾਂ ਪਤਾ ਲੱਗਦਾ ਹੈ ਕਿ ਜਿਹੜਾ ਬਜਟ ਦੇ ਵਿੱਚ ਇੰਨਾ ਵੱਡਾ ਘਾਟਾ ਵਿਖਾਇਆ ਗਿਆ ਹੈ, ਉਸਨੂੰ ਪੂਰਾ ਕਰਨ ਦੇ ਲਈ ਪੰਜਾਬ ਦੇ ਵਿੱਚ ਅਜਿਹੇ ਕਿਹੜੇ ਸੋਮੇ ਹਨ ਜਿਨ੍ਹਾਂ ਤੋਂ ਉਸਨੂੰ ਪੂਰਾ ਕੀਤਾ ਜਾਵੇਗਾ । ਪਿਛਲੇ ਕਈ ਚਿਰ ਤੋਂ ਪੰਜਾਬ ਦੀ ਡਿਵੈਲਪਮੈਂਟ ਰੁਕੀ ਪਈ ਹੈ । ਜਿਹੜੀ ਡਿਵੈਲਪਮੈਂਟ ਪੈਸੇ ਨਾਲ ਹੀ ਹੋ ਸਕਦੀ ਹੈ ਅਤੇ ਇਹ ਪੈਸਾ ਕਿਥੋਂ ਆਵੇਗਾ ਇਸ ਬਾਰੇ ਬਜਟ ਵਿਚ ਕੋਈ ਠੋਸ ਤਜਵੀਜ਼ ਨਹੀਂ ਹੈ ਅਤੇ ਨਾ ਹੀ ਕੋਈ ਸੋਮਿਆਂ ਬਾਰੇ ਜ਼ਿਕਰ ਕੀਤਾ ਗਿਆ ਹੈ ।

ਇਸ ਦੇ ਨਾਲ ਹੀ ਵਿੱਤ ਮੰਤਰੀ ਸਾਹਿਬ ਨੇ ਇਸ ਗੱਲ ਦਾ ਵੀ ਜਿਕਰ ਕੀਤਾ ਹੈ ਕਿ ਸਾਡੀ ਮਜ਼ਬੂਰੀ ਹੈ ਕਿ ਪੰਜਾਬ ਦਾ ਜਿਹੜਾ ਦੁਖਾਂਤ ਹੈ ਉਹ ਪਿਛਲੇ 10 ਸਾਲਾਂ ਤੋਂ ਚਲਿਆ ਜਾ ਰਿਹਾ ਹੈ ਅਤੇ ਜਿਹੜੀ ਇਹ ਅੱਤਵਾਦ ਦੀ ਸਮੱਸਿਆ ਉਤਪੰਨ ਹੋਈ ਹੈ, ਸਾਨੂੰ ਬੱਜਟ ਦਾ ਇੱਕ ਵੱਡਾ ਹਿੱਸਾ ਸਿਕਿਉਰਿਟੀ ਫੋਰਸਿਜ਼ ਤੇ ਖ਼ਰਚ ਕਰਨਾ ਪੈ ਰਿਹਾ ਹੈ । ਪਰ ਮੈਨੂੰ ਹੈਰਾਨੀ ਹੁੰਦੀ ਹੈ ਕਿ ਇਹ ਖਰਚਾ ਕੇਵਲ ਪੁਲਿਸ ਦਾ ਹੀ ਦੱਸਿਆ ਹੈ । ਇਸ ਦੇ ਨਾਲ ਜਿਹੜਾ ਖ਼ਰਚਾ ਅਸੀਂ ਸੀ. ਆਰ. ਪੀ. ਐਫ. ਨੂੰ ਬਾਅਦ ਵਿੱਚ ਦੇਣਾ ਹੈ ਜੇਕਰ ਉਹ ਵੀ ਨਾਲ ਜੋੜ ਲਿਆ ਜਾਵੇ ਤਾਂ ਸ਼ਾਇਦ ਇਹ ਖ਼ਰਚਾ ਬਹੁਤ ਹੀ ਵਧ ਜਾਵੇਗਾ । ਹੋ ਸਕਦਾ ਹੈ ਕਿ ਇਸ ਬਾਰੇ ਮੇਰੀ ਸਮਝ ਘੱਟ ਕੰਮ ਕਰਦੀ ਹੋਵੇ ਪਰ ਹੁਣ ਤਾਂ ਪੰਜਾਬ ਵਿੱਚ ਫੌਜ ਵੀ ਤਾਇਨਾਤ ਹੈ । ਜੇਕਰ ਸੀ. ਆਰ. ਪੀ. ਐਫ. ਦੀ ਤਰ੍ਹਾਂ ਫੌਜ ਦੀਆਂ ਤਨਖਾਹਾਂ ਅਤੇ ਉਨ੍ਹਾਂ ਦਾ ਹੋਰ ਖ਼ਰਚਾ ਵੀ ਸਾਡੇ ਜ਼ਿੰਮੇ ਹੀ ਪੈਣਾ ਹੈ ਤਾਂ ਸਾਡੀ ਮਾਲੀ ਹਾਲਤ ਤਾਂ ਬਹੁਤ ਹੀ ਮਾੜੀ ਹੋ ਜਾਵੇਗੀ ਜਿਹੜੀ ਕਿ ਪਹਿਲਾਂ ਹੀ ਮਾੜੀ ਚਲ ਰਹੀ ਹੈ । ਇਹ ਜਿਹੜਾ ਸਵਾਲ ਸਾਡੇ ਸਾਹਮਣੇ ਹੈ ਇਸ ਤੇ ਮੈਂ ਨਹੀਂ ਜਾਣਾ ਚਾਹੁੰਦਾ ਕਿਉਂਕਿ ਰਾਜਪਾਲ ਜੀ ਦੇ ਭਾਸ਼ਣ ਤੇ ਕਾਫ਼ੀ ਖੁੱਲ੍ਹ

ਕੇ ਸਾਰੀਆਂ ਪਾਰਟੀਆਂ ਵਲੋਂ ਡਿਸਕਸ਼ਨ ਕੀਤੀ ਗਈ ਹੈ ਮਗਰ ਜੋ ਇਸ ਦੇ ਆਰਥਿਕ ਪੱਖ ਹਨ ਉਨ੍ਹਾਂ ਬਾਰੇ ਮੈਂ ਸਮਝਦਾ ਹਾਂ ਕਿ ਸਾਡਾ ਓਵਰ-ਆਲ ਖਰਚਾ ਸੁਰੱਖਿਆ ਸਾਧਨਾਂ ਤੇ ਖ਼ਰਚ ਆਉਂਦਾ ਹੈ ਜਿਹੜਾ ਕਿ ਅੱਤਵਾਦ ਦੀ ਸਮੱਸਿਆ ਨਾਲ ਜੁੜਿਆ ਹੋਇਆ ਹੈ ਅਤੇ ਜਦੋਂ ਤੱਕ ਪੰਜਾਬ ਵਿਚੋਂ ਅੱਤਵਾਦ ਖਤਮ ਨਹੀਂ ਹੁੰਦਾ ਇਹ ਖ਼ਰਚਾ ਇਸੇ ਤਰ੍ਹਾਂ ਜਾਰੀ ਰਹੇਗਾ ਅਤੇ ਇਹ ਪੰਜਾਬ ਦੀ ਸਮੱਸਿਆ ਛੇਤੀ ਖਤਮ ਹੋਣ ਵਾਲੀ ਵੀ ਨਜ਼ਰ ਨਹੀਂ ਆਉਂਦੀ। ਇਸ ਸਮੱਸਿਆ ਦੇ ਪਿੱਛੇ ਮੈਂ ਸਮਝਦਾ ਹਾਂ ਕਿ ਕੁਝ ਰਾਜਨੀਤਕ ਗੱਲਾਂ ਹਨ ਅਤੇ ਸਾਡਾ ਸਾਰਿਆਂ ਦਾ ਇਹ ਫਰਜ਼ ਹੈ ਕਿ ਬਜਾਏ ਇਸਦੇ ਪਿਛੋਕੜ ਵੱਲ ਜਾਈਏ ਕਿ ਕਿਸ ਪਾਰਟੀ ਦੀਆਂ ਗਲਤੀਆਂ ਅਤੇ ਕਮਜ਼ੋਰੀਆਂ ਕਾਰਨ ਇਹ ਸਮੱਸਿਆ ਉਤਪੰਨ ਹੋਈ ਹੈ, ਮੈਂ ਸਮਝਦਾ ਹਾਂ ਕਿ ਪੰਜਾਬ ਦੇ ਜੋ ਮੌਜੂਦਾ ਪੇਚੀਦਾ ਹਾਲਾਤ ਹਨ, ਉਨ੍ਹਾਂ ਦੇ ਪਿਛੋਕੜ ਵਿਚ ਜਾਣ ਦੀ ਲੋੜ ਨਹੀਂ ਬਲਕਿ ਸਾਨੂੰ ਸਾਰੀਆਂ ਪੁਲਿਟੀਕਲ ਪਾਰਟੀਆਂ ਨੂੰ ਆਪਣੇ ਪੁਲਿਟੀਕਲ ਇੰਟਰੈਸਟਸ ਤੋਂ ਉਪਰ ਉਠਕੇ ਇਸ ਦਾ ਹੱਲ ਲੱਭਣਾ ਚਾਹੀਦਾ ਹੈ। ਇਹ ਠੀਕ ਹੈ ਕਿ ਪਿਛਲੇ ਤਜ਼ਰਬੇ ਦੇ ਆਧਾਰ ਤੇ ਇਹ ਗੱਲ ਕਹੀ ਜਾ ਸਕਦੀ ਹੈ ਕਿ ਪੰਜਾਬ ਦੀਆਂ ਦੋ ਵੱਡੀਆਂ ਪਾਰਟੀਆਂ ਕਾਂਗਰਸ ਤੇ ਅਕਾਲੀਆਂ ਨੇ ਆਪਣੇ ਪੁਲਿਟੀਕਲ ਇੰਟਰੈਸਟ ਨੂੰ ਪਾਲਣ ਦੇ ਵਾਸਤੇ ਪੰਜਾਬ ਦੇ ਜੋ ਦੁਖਾਂਤ ਹਨ, ਜੋ ਕਾਰਨ ਹਨ, ਉਨ੍ਹਾਂ ਨੂੰ ਉਤਪੰਨ ਕੀਤਾ। ਉਨ੍ਹਾਂ ਨੂੰ ਚਾਹੇ ਸਾਡੀ ਅਕਾਲੀ ਪਾਰਟੀ ਹੋਵੇ, ਚਾਹੇ ਕਾਂਗਰਸ ਪਾਰਟੀ ਹੋਵੇ, ਆਪਣੀਆਂ ਪੁਲਿਟੀਕਲ ਗਤੀ-ਵਿਧੀਆਂ ਵਿੱਚ ਸੋਧ ਕਰਨੀ ਚਾਹੀਦੀ ਹੈ। ਮੈਂ ਨਹੀਂ ਕਹਿਣਾ ਚਾਹੁੰਦਾ ਕਿ ਆਪਣੇ ਵੋਟ-ਬੈਂਕ ਦੀ ਸਥਾਪਨਾ ਵਾਸਤੇ ਜਾਂ ਸਿਆਸੀ ਹਿੱਤਾਂ ਨੂੰ ਮੁੱਖ ਰੱਖਦੇ ਹੋਏ ਇਹੋ ਜਿਹਾ ਮਾਹੌਲ ਬਣਾਈ ਰੱਖਣ। ਉਨ੍ਹਾਂ ਨੂੰ ਦੇਸ਼ ਦੀ ਅਖੰਡਤਾ ਅਤੇ ਸਮੁੱਚੇ ਸੂਬੇ ਦੀ, ਸਮੁੱਚੇ ਦੇਸ਼ ਦੀ ਤਰੱਕੀ ਲਈ ਸੋਚਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ ਕਿ ਅਸੀਂ ਇਸ ਸਮੱਸਿਆਂ ਦਾ ਹੱਲ ਲੱਭੀਏ। ਮੈਂ ਮੁੱਖ ਮੰਤਰੀ ਸਾਹਿਬ ਨਾਲ ਸਹਿਮਤ ਹਾਂ ਕਿ ਜੋ ਪੰਜਾਬ ਦੇ ਪੈਕੇਜ ਦੀ ਗੱਲ ਚਲ ਰਹੀ ਹੈ, ਉਹ ਬਿਨਾਂ ਕਿਸੇ ਦੇਰੀ ਦੇ ਐਲਾਨ ਕੀਤਾ ਜਾਣਾ ਚਾਹੀਦਾ ਹੈ। ਇਹ ਹਕੀਕਤ ਹੈ ਕਿ ਉਨ੍ਹਾਂ ਏਜੰਸੀਜ਼ ਦਾ ਜੋ ਅੱਤਵਾਦ ਦੇ ਪਿੱਛੇ ਕੰਮ ਕਰ ਰਹੀਆਂ ਹਨ, ਉਨ੍ਹਾਂ ਦਾ ਇਨ੍ਹਾਂ ਮੁੱਦਿਆਂ ਨਾਲ ਭਾਵੇਂ ਉਹ ਚੰਡੀਗੜ੍ਹ ਪੰਜਾਬ ਨੂੰ ਟਰਾਂਸਫਰ ਕਰਨ ਦਾ ਹੈ, ਭਾਵੇਂ ਉਹ ਪਾਣੀਆਂ ਦਾ ਮਸਲਾ ਹੈ ਜਾਂ ਪੰਜਾਬ ਦੀਆਂ ਕੁਝ ਹੋਰ ਮੰਗਾਂ ਹਨ, ਉਹ ਉਨ੍ਹਾਂ ਤੋਂ ਇਨਕਾਰੀ ਹਨ, ਲੇਕਿਨ ਜਿਸ ਵਕਤ ਪੰਜਾਬ ਬਾਰੇ ਕੋਈ ਪੈਕੇਜ ਦਿਤਾ ਜਾਵੇਗਾ ਤਾਂ ਉਹ ਪੰਜਾਬੀਆਂ ਲਈ ਹੋਵੇਗਾ ਨਾ ਕਿ ਉਨ੍ਹਾਂ ਲੋਕਾਂ ਲਈ ਜੋ ਕਿ ਪੰਜਾਬ ਵਿੱਚ ਅਮਨ ਨਹੀਂ ਚਾਹੁੰਦੇ ਅਤੇ ਇਸ ਤਰ੍ਹਾਂ ਨਾਲ ਪੰਜਾਬ ਦੇ ਵਿੱਚ ਲੋਕਾਂ ਵਿੱਚ ਕੰਨਫੀਡੈਂਸ ਵੀ ਵਧੇਗਾ। ਇਸ ਲਈ ਇਹ ਮੇਰਾ ਵਿਚਾਰ ਹੈ ਕਿ ਇਹ ਪੈਕੇਜ ਕੇਵਲ ਅਖਬਾਰਾਂ ਤੱਕ ਹੀ ਸੀਮਤ ਨਾ ਰਹਿ ਜਾਵੇ ਅਤੇ ਇਸ ਨੂੰ ਛੇਤੀ ਤੋਂ ਛੇਤੀ ਐਲਾਨ ਕਰਵਾ ਕੇ ਲਾਗੂ ਕਰਵਾਇਆ ਜਾਵੇ। ਸਾਡੇ ਗ੍ਰਹਿ ਮੰਤਰ ਜੀ ਨੇ ਵੀ ਕਿਹਾ ਹੈ ਕਿ ਪੰਜਾਬ ਦੇ ਲੋਕਾਂ ਨਾਲ ਬੇ-ਇਨਸਾਫੀ ਨਹੀਂ ਹੋਵੇਗੀ ਅਤੇ ਜੋ ਇਨ੍ਹਾਂ ਦੇ ਹੱਕ ਬਣਦੇ ਹਨ ਭਾਵੇਂ ਉਹ ਚਡੀਗੜ੍ਹ ਪੰਜਾਬ ਨੂੰ ਦੇਣ ਦਾ ਮਸਲਾ ਹੈ, ਭਾਵੇਂ 1984 ਦੇ ਦੋਸ਼ੀਆਂ ਨੂੰ ਸਜ਼ਾਵਾਂ ਦੇਣ ਦਾ ਮਸਲਾ ਹੈ, ਭਾਵੇਂ ਪਾਣੀਆਂ ਦਾ ਮਸਲਾ ਹੈ, ਉਨ੍ਹਾਂ ਦੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਰਾਖੀ ਕੀਤੀ ਜਾਵੇਗੀ। ਸਾਡੇ ਨਾਲ ਜੋ ਜ਼ਿਆਦਤੀਆਂ ਹੋਈਆਂ ਹਨ ਉਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਦੂਰ ਕੀਤਾ ਜਾਣਾ ਚਾਹੀਦਾ ਹੈ ਕਿਉਂਕਿ ਸਾਡੇ ਪਾਸ ਸਮਾਂ ਨਹੀਂ ਕਿ ਜ਼ਿਆਦਾ ਸਮਾਂ ਜ਼ਾਇਆ ਕਰ ਦਿਤਾ ਜਾਵੇ। ਸਾਨੂੰ ਸਾਰੀਆਂ ਪਾਰਟੀਆਂ ਨੂੰ ਇਹ ਗੱਲ ਮੰਨਣੀ ਚਾਹੀਦੀ ਹੈ ਕਿ ਜਿਸ ਤਰ੍ਹਾਂ ਚਿੱਕੜ ਨੂੰ ਚਿੱਕੜ ਨਾਲ ਸਾਫ ਨਹੀਂ ਕੀਤਾ ਜਾ ਸਕਦਾ ਉਹ ਤਾਂ ਸਾਫ਼ ਪਾਣੀ ਨਾਲ ਹੀ ਸਾਫ ਕੀਤਾ ਜਾ ਸਕਦਾ ਹੈ ਇਸੇ ਤਰ੍ਹਾਂ ਫਿਰਕਾਪ੍ਰਸਤੀ ਨੂੰ ਫਿਰਕਾਪ੍ਰਸਤੀ ਨਾਲ ਖਤਮ ਨਹੀਂ ਕੀਤਾ ਜਾ ਸਕਦਾ ਅਤੇ ਜੋ ਪੰਜਾਬ ਵਿੱਚ ਅੱਤਵਾਦ ਦਾ ਭੂਤ ਹੈ ਅਤੇ ਜਿਸ ਤੇ ਸਮੁੱਚੇ ਦੇਸ਼ ਦੀਆਂ ਨਜ਼ਰਾਂ ਲੱਗੀਆਂ ਹੋਈਆਂ ਹਨ, ਇਸ ਨੂੰ ਖਤਮ ਕਰਨਾ ਚਾਹੀਦਾ ਹੈ। ਇਸ ਸਬੰਧ ਵਿੱਚ ਸਾਰੀਆਂ ਸਿਆਸੀ ਪਾਰਟੀਆਂ ਨੂੰ ਆਪਣੇ ਸਿਆਸੀ ਹਿੱਤਾਂ ਤੋਂ ਉਪਰ ਉਠ ਕੇ ਸੈਕੂਲਰਿਜ਼ਮ ਦੀ ਗੱਲ ਕਰਨੀ ਚਾਹੀਦੀ ਹੈ ਅਤੇ ਪੰਜਾਬ ਵਿਰੋਧੀ ਤਾਕਤਾਂ ਵਲੋਂ ਜੋ ਗਲਤ ਨੀਤੀਆਂ ਉਭਰ ਰਹੀਆਂ ਹਨ ਉਨ੍ਹਾਂ ਨੂੰ ਖਤਮ ਕਰਨ ਵਾਸਤੇ ਅੱਗੇ ਆਉਣਾ ਚਾਹੀਦਾ ਹੈ।

ਸਾਲ 1972 ਵਿੱਚ ਸਰਕਾਰ ਬਣੀ। ਮੈਂ ਇਸ ਗੱਲ ਦੇ ਨਾਲ ਸਹਿਮਤ ਨਹੀਂ ਸੀ ਕਿ ਫਿਰਕਾਪ੍ਰਸਤੀ ਦਾ ਮੁਕਾਬਲਾ ਬਿਊਰੋਕਰੇਸੀ ਨਾਲ ਨਹੀਂ ਹੋ ਸਕਦਾ। ਨੇਕ ਕੰਮ ਕਰੋ ਪਰ ਨਾਲ ਨਾਲ ਬਿਊਰੋਕਰੇਸੀ ਤੋਂ ਵੀ ਸੁਚੇਤ ਰਹੋ। ਲੇਕਿਨ ਅਜਿਹਾ ਕੋਈ ਵੀ ਕਦਮ ਨਹੀਂ ਚੁੱਕਣਾ ਚਾਹੀਦਾ। ਸਾਨੂੰ ਬੜਾ ਸੁਚੇਤ ਰਹਿਣਾ ਚਾਹੀਦਾ ਹੈ ਜਿਸ ਦੇ ਨਾਲ ਬਿਊਰੋਕਰੇਸੀ ਨੂੰ ਜ਼ਿਆਦਾ ਪਨਪਣ ਦਾ ਮੌਕਾ ਨਾ ਮਿਲੇ। ਅੱਜ ਨਹੀਂ, ਆਉਣ ਵਾਲੇ ਸਮੇਂ ਵਿੱਚ ਇਹ ਗੱਲ ਪੇ ਕਰੇਗੀ। ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਬੜਾ ਦੁੱਖ ਹੈ ਕਿ ਬਾਦਲ ਸਾਹਿਬ ਜਾਂ ਹੋਰ ਦੂਸਰੇ ਜਿਹੜੇ ਟਰੈਡੀਸ਼ਨਲ ਅਕਾਲੀ ਹਨ ਉਹ ਅੱਜ ਜੇਲ੍ਹਾਂ ਵਿੱਚ ਬੰਦ ਹਨ ਔਰ ਮੈਨੂੰ ਇਸ ਤੋਂ ਵੀ ਵੱਡਾ ਦੁੱਖ ਹੈ ਕਿ ਉਨ੍ਹਾਂ ਨੇ ਆਪਣੇ ਆਪ ਨੂੰ ਟੈਰੋਰਿਸਟਸ ਫੋਰਸਿਜ਼ ਨਾਲ ਸ਼ਾਮਲ ਕਰ ਲਿਆ ਹੈ। ਔਰ ਮੈਨੂੰ ਇਸ ਤੋਂ ਵੀ ਜ਼ਿਆਦਾ ਹੋਰ ਦੁੱਖ ਹੈ ਕਿ ਬਾਦਲ ਸਾਹਿਬ ਜਾਂ ਦੂਸਰੇ ਇਸ ਤਰ੍ਹਾਂ ਦੇ ਅਕਾਲੀਆਂ ਨੇ, ਜਿਸ ਕੌਮ ਦੀ ਇਤਨੀ ਵਡੀ ਰਵਾਇਤ ਰਹੀ ਹੈ, ਜਿਸ ਨੇ ਦੇਸ਼ ਦੀ ਅਜ਼ਾਦੀ ਦੀ ਲਹਿਰ ਵਿੱਚ, ਅਕਾਲੀ ਲਹਿਰ ਵਿੱਚ ਅੰਗਰੇਜ਼ਾਂ ਦੇ ਖਿਲਾਫ ਲੜਾਈ ਲੜ ਕੇ, ਰਜਵਾੜਾਸ਼ਾਹੀ ਦੇ ਖ਼ਿਲਾਫ਼ ਲੜਾਈ ਲੜ ਕੇ ਜੋ ਰਵਾਇਤ ਕਾਇਮ ਰਖੀ ਸੀ ਉਸ ਰਵਾਇਤ ਨੂੰ ਛੱਡ ਕੇ ਇਸ ਤਰ੍ਹਾਂ ਦੀਆਂ ਫੋਰਸਿਜ਼ ਦੇ ਅਗੇ ਆਪਣੇ ਹਥਿਆਰ ਸੁੱਟ ਦਿੱਤੇ ਹਨ ਜਿਸ ਦੇ ਨਾਲ ਨਾ ਸਿੱਖਾਂ ਦਾ ਭਲਾ ਹੈ, ਨਾ ਪੰਜਾਬ ਦਾ ਭਲਾ ਹੈ ਅਤੇ ਨਾ ਹੀ ਇਸ ਦੇ ਨਾਲ ਹਿੰਦੁਸਤਾਨ ਦਾ ਭਲਾ ਹੈ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹ ਟਕਰਾ ਦਾ ਰਸਤਾ ਛੱਡ ਕੇ ਠੀਕ ਰਸਤੇ ਤੇ ਆਉਣ, ਠੀਕ ਰਸਤਾ ਅਖ਼ਤਿਆਰ ਕਰਨ। ਇਸ ਦੇ ਨਾਲ ਹੀ ਸਰਕਾਰ ਦੀ ਸਭ ਤੋਂ ਵਡੀ ਜ਼ਿਮੇਵਾਰੀ ਬਣਦੀ ਹੈ ਕਿ ਉਹ ਆਪਣੀ ਹਾਂ ਪੱਖੀ ਨੀਤੀ ਅਪਣਾਏ ਅਤੇ ਇਸ ਪਾਸੇ ਆਪਣਾ ਧਿਆਨ ਦੇਵੇ। ਸਾਨੂੰ ਸਾਰਿਆਂ ਨੂੰ ਪੰਜਾਬੀਅਤ ਨੂੰ ਜਿਥੋਂ ਤਕ ਬਚਾਉਣ ਦਾ ਸਵਾਲ ਹੈ ਉਸ ਦੇ ਲਈ ਸਮੁੱਚੇ ਤੌਰ ਤੇ ਸਾਰੇ ਪੰਜਾਬੀਆਂ ਨੂੰ ਚਾਹੇ ਉਹ ਕਿਸੇ ਫਿਰਕੇ ਨਾਲ ਸਬੰਧ ਰਖਦੇ ਹੋਣ, ਆਪਣੇ ਹਿਤਾਂ ਤੋਂ ਉਪਰ ਉਠ ਕੇ ਸਮੁੱਚੇ ਪੰਜਾਬ ਦੇ ਹਿੱਤਾਂ ਨੂੰ ਸਾਹਮਣੇ ਰੱਖ ਕੇ, ਹਿੰਦੁਸਤਾਨ ਦੇ ਹਿੱਤਾਂ ਨੂੰ ਸਾਹਮਣੇ ਰੱਖ ਕੇ ਇਕ ਪਲੇਟਫਾਰਮ ਤੇ ਇਕੱਠੇ ਹੋਣ ਲਈ ਆਪਣੇ ਆਪ ਨੂੰ ਤਿਆਰ ਕੀਤਾ ਜਾਵੇ ਤਾਂਕਿ ਤਰੱਕੀ ਲਈ ਜੋ ਪੈਸਾ ਹੈ, ਪੰਜਾਬ ਦੀ ਤਰੱਕੀ ਅਤੇ ਬਿਹਤਰੀ ਲਈ ਜੋ ਪੈਸਾ ਹੈ ਉਹ ਦੂਸਰੇ ਕੰਮਾਂ ਤੇ ਨਾ ਲਗੇ।

ਇਸ ਦੇ ਲਈ ਸਾਨੂੰ ਬਿਨਾਂ ਝਿਜਕ ਅਗੇ ਆਉਣਾ ਚਾਹੀਦਾ ਹੈ ਅਤੇ ਇੱਕਠੇ ਹੋ ਕੇ ਸੋਚਣਾ ਚਾਹੀਦਾ ਹੈ ।

ਇਸ ਦੇ ਵਿੱਚ, ਸਪੀਕਰ ਸਾਹਿਬ, ਮੈਂ ਇਕ ਹੋਰ ਗੱਲ ਕਹਾਂਗਾ ਜੋ ਬੜੀ ਰੜਕਦੀ ਹੈ । ਪਿਛਲੇ ਸਮੇਂ ਦੇ ਵਿੱਚ ਅਸੀਂ ਦੇਖਿਆ ਹੈ ਕਿ ਪੰਜਾਬ ਦੀਆਂ ਜੋ ਸਮੱਸਿਆਵਾਂ ਹਨ, ਪੰਜਾਬ ਦੇ ਹਿੱਤਾਂ ਬਾਰੇ ਜੋ ਸਮੁੱਚੀਆਂ ਘਟਨਾਵਾਂ ਹਨ ਉਨ੍ਹਾਂ ਨੂੰ ਤਰੋੜ ਮਰੋੜ ਕੇ ਪੇਸ਼ ਕਰਨ ਦੀ ਕੋਸ਼ਿਸ਼ ਕਰਕੇ ਗਲਤ ਪ੍ਰਚਾਰ ਕੀਤਾ ਜਾਂਦਾ ਹੈ । ਇਸ ਦੇ ਲਈ ਸਾਡੀ ਸਰਕਾਰ ਦਾ ਮੀਡੀਆ ਜੋ ਹੈ ਉਹ ਅਸਫਲ ਰਿਹਾ ਹੈ । ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਇਸ ਗੱਲ ਵਿੱਚ ਸੁਚੇਤ ਰਹੀਏ ਅਤੇ ਆਉਣ ਵਾਲੇ ਸਮੇਂ ਵਿੱਚ ਇਸ ਗੱਲ ਤੋਂ ਮੀਡੀਆ ਨੂੰ ਵੀ ਸੁਚੇਤ ਕਰੀਏ ਕਿ ਲੋਕਾਂ ਦੇ ਸਾਹਮਣੇ ਜੋ ਗੱਲ ਆਵੇ ਉਹ ਠੀਕ ਗੱਲ ਆਵੇ ਅਤੇ ਕਿਸੇ ਕਿਸਮ ਦੀ ਕੋਈ ਗਲਤ ਗੱਲ ਪੇਸ਼ ਨਾ ਕੀਤੀ ਜਾਵੇ, ਤਰੋੜ ਮਰੋੜ ਕੇ ਗੱਲ ਨੂੰ ਨਾ ਪੇਸ਼ ਕੀਤਾ ਜਾਵੇ । ਅਸੀਂ ਚਾਹੁੰਦੇ ਹਾਂ ਕਿ ਜੋ ਤਰੱਕੀ ਵਾਸਤੇ ਪੈਸਾ ਹੈ ਉਹ ਡਿਵੈਲਪਮੈਂਟ ਦੇ ਕੰਮਾਂ ਤੇ ਹੀ ਖਰਚ ਹਵੇ ਅਤੇ ਦੂਸਰਿਆਂ ਕੰਮਾਂ ਤੇ ਉਹ ਖ਼ਰਚ ਨਾ ਹੋਵੇ । ਸਾਰੇ ਮੈਂਬਰ ਸਾਹਿਬਾਨ ਵੀ ਇਹੀ ਚਾਹੁੰਦੇ ਹਨ ਅਤੇ ਕਹਿੰਦੇ ਹਨ ਕਿ ਡਿਵੈਲਪਮੈਂਟ ਦਾ ਪੈਸਾ ਡਿਵੈਲਪਮੈਂਟ ਤੇ ਖਰਚ ਹੋਵੇ । ਮੈਂ ਕਹਿਣਾ ਚਾਹੁੰਦਾ ਹਾਂ ਕਿ ਲੋਕਾਂ ਦੀ ਸਿਕਿਉਰਟੀ ਪੋਲਿਟੀਕਲ ਲੋਕਾਂ ਦੀ ਸਿਕਿਉਰਿਟੀ ਕਰਨ ਦਾ ਸਰਕਾਰ ਦਾ ਮੁੱਢਲਾ ਫਰਜ਼ ਹੈ । ਇਸ ਦੇ ਵਾਸਤੇ ਵੀ ਪੈਸਾ ਦਿੱਤਾ ਜਾ ਰਿਹਾ ਹੈ, ਪੁਲਿਸ ਤੇ ਪੈਸਾ ਖ਼ਰਚ ਕੀਤਾ ਜਾ ਰਿਹਾ ਹੈ । ਇਸ ਪੱਖ ਤੇ ਕੋਈ ਕਿੰਤੂ ਨਹੀਂ ਕਿ ਪੁਲਿਸ ਦੇ ਸਹਿਯੋਗ ਨਾਲ ਹੀ ਇਹ ਲੜਾਈ ਲੜੀ ਜਾ ਰਹੀ ਹੈ । ਇਤਨਾ ਹੋਰ ਕੋਈ ਨਹੀਂ ਲੜ ਰਿਹਾ ਜਿਤਨਾ ਪੁਲਿਸ ਇਸ ਕੰਮ ਵਾਸਤੇ ਲੜ ਰਹੀ ਹੈ । ਇਸ ਕੰਮ ਦੇ ਵਿੱਚ ਬਹੁਤ ਸਾਰੇ ਪੁਲਿਸ ਵਾਲਿਆਂ ਨੇ ਆਪਣੀਆਂ ਕੁਰਬਾਨੀਆਂ ਵੀ ਦਿੱਤੀਆਂ ਹਨ । ਪਰ ਸਭ ਕੁਝ ਹੋਣ ਦੇ ਬਾਵਜੂਦ ਉਹ ਕਹਿੰਦੇ ਹਨ ਕਿ ਅਸੀਂ ਲੋਕਾਂ ਵਿੱਚ ਆਪਣਾ ਇਮੇਜ ਨਹੀਂ ਬਣਾ ਸਕੇ । ਇਹ ਸਾਰਾ ਕੁਝ ਹੋਣ ਦੇ ਬਾਵਜੂਦ ਇਹ ਗੱਲ ਸਾਨੂੰ ਸਾਰਿਆਂ ਨੂੰ ਵਿਚਾਰਨੀ ਚਾਹੀਦੀ ਹੈ ਕਿ ਇਤਨੀਆਂ ਕੁਰਬਾਨੀਆਂ ਦੇਣ ਦੇ ਬਾਵਜੂਦ ਅਸੀਂ ਲੋਕਾਂ ਦੇ ਮਨਾਂ ਨੂੰ ਜਿੱਤ ਨਹੀਂ ਸਕੇ, ਲੋਕਾਂ ਦੇ ਵਿੱਚ ਆਪਣੀ ਥਾਂ ਨਹੀਂ ਬਣਾ ਸਕੇ । ਸਭ ਤੋਂ ਵਡਾ ਸਵਾਲ ਸਾਡੇ ਸਾਹਮਣੇ ਆਉਂਦਾ ਹੈ ਕਿ ਜਦੋਂ ਪੁਲਿਸ ਦੀ ਸਕਰੀਨਿੰਗ ਤੇ ਜ਼ੋਰ ਦਿੱਤਾ ਜਾਂਦਾ ਹੈ ਤਾਂ ਕੁਝ ਅਫ਼ਸਰਾਂ ਨੂੰ ਇਹ ਗੱਲ ਚੰਗੀ ਨਹੀਂ ਲਗਦੀ । ਜਿਸ ਨੇਕ ਕਾਜ਼ ਲਈ ਫੋਰਸ ਲੜਦੀ ਹੋਵੇ ਉਸਦੇ ਅਜਿਹੇ ਕੰਮ ਕੀਤਿਆਂ ਜਿਸ ਕੰਮ ਨੂੰ ਢਾਹ ਲਗਦੀ ਹੋਵੇ ਉਸ ਤੇ ਕਿੰਤੂ ਕਰਨਾ ਸਾਡਾ ਫਰਜ਼ ਬਣਦਾ ਹੈ । ਪੁਲਿਸ ਜਵਾਨਾਂ ਨੂੰ ਸੰਬੋਧਤ ਕਰਦੇ ਹੋਏ ਇਕ ਪੁਲਿਸ ਅਫਸਰ ਨੇ ਠੀਕ ਹੀ ਕਿਹਾ ਹੈ ਕਿ ਇਤਨੀਆਂ ਕੁਰਬਾਨੀਆਂ ਦੇਣ ਦੇ ਬਾਵਜੂਦ ਵੀ ਅਸੀਂ ਲੋਕਾਂ ਦਾ ਦਿਲ ਨਹੀਂ ਜਿਤ ਸਕੇ ।

ਪੁਲਿਸ ਦੇ ਅਧਿਕਾਰਾਂ ਦੀ ਦੁਰਵਰਤੋਂ ਦੇ ਸਬੰਧ ਵਿਚ ਅਖ਼ਬਾਰਾਂ ਵਿਚ ਇਕ ਲਿਸਟ ਆਈ ਹੈ । ਅੱਜ ਸੀ. ਐਮ. ਸਾਹਿਬ ਨੇ ਤੁਰਤ ਭਰੋਸਾ ਦਿਤਾ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੇ ਪੁਲਿਸ ਜ਼ਬਰਾਂ ਦੇ ਖਿਲਾਫ਼ ਆਵਾਜ਼ ਉਠਾਈ । ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੇ ਅੱਤਵਾਦ ਦੇ ਖਿਲਾਫ ਆਵਾਜ਼ ਉਠਾਈ ਸੀ.ਪੀ. ਆਈ.(ਐਮ.ਐਲ) ਦੇ ਪੁਲਿਟੀਕਲ ਲੋਕਾਂ ਨੂੰ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਥਾਣਿਆਂ ਵਿਚ ਰੱਖ ਕੇ ਟਾਰਚਰ ਕੀਤਾ ਗਿਆ ਜਿਵੇਂ ਜਗਤਾਰ ਦੀ ਮਿਸਾਲ ਹੈ, ਜੇਕਰ ਉਨ੍ਹਾਂ ਲੋਕਾਂ ਨੂੰ ਇਸ ਤਰ੍ਹਾਂ ਟਾਰਚਰ ਕੀਤਾ ਗਿਆ ਤਾਂ ਫਿਰ ਦਸੋ ਕਿਹੜੇ ਲੋਕ ਹੋਣਗੇ ਜਿਹੜੇ ਪੰਜਾਬ ਦਾ ਇੰਟਰੈਸਟ ਵਾਚ ਕਰਨਗੇ ਅਤੇ ਪੰਜਾਬ ਦੇ ਇੰਟਰੈਸਟ ਵਾਸਤੇ ਅੱਗੇ ਆਉਣਗੇ ? ਇਕ ਵਰਕਰ ਯੂ.ਪੀ. ਤੋਂ ਛੁੱਟੀ ਕੱਟ ਕੇ ਆ ਰਿਹਾ ਸੀ । ਕੋਈ ਬੀ.ਕੇ. ਆਇਲ ਮਿਲ ਹੈ ਉਸ ਦੇ ਵਿਚ ਉਹ ਕੰਮ ਕਰਦਾ ਹੈ। ਪਤਾ ਨਹੀਂ ਕੀ ਸਮਝ ਕੇ ਅਹਿਮਦਗੜ੍ਹ ਪੁਲਿਸ ਨੇ ਉਸ ਨੂੰ ਫੜ ਲਿਆ ਔਰ 26 ਮਾਰਚ ਤੋਂ 28 ਮਾਰਚ ਤਕ ਟਾਰਚਰ ਕੀਤਾ ਗਿਆ। ਉਹ ਉਠ ਨਹੀਂ ਸਕਦਾ । ਉਸ ਨੂੰ ਛੁਡਾਉਣ ਲਈ ਗਏ ਅਤੇ ਪਤਾ ਕੀਤਾ ਕਿ ਉਸ ਦਾ ਕਸੂਰ ਕੀ ਹੈ ਕਿਉਂਕਿ ਉਸਨੂੰ ਟਾਰਚਰ ਕੀਤਾ ਗਿਆ ਸੀ। ਉਹ ਕਹਿਣ ਲੱਗੇ ਕੀ ਹੋਇਆ ਜੇ ਇਕ ਭਈਆ ਕੁੱਟ ਦਿਤਾ । ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਕਿਸੇ ਪਾਸੇ ਵੇਖ ਲਵੋ ਪੁਲਿਸ ਦਾ ਜਬਰ ਵੱਧ ਗਿਆ ਹੈ। ਵੈਰੋਵਾਲ (ਅੰਮ੍ਰਿਤਸਰ) ਇਲਾਕੇ ਦੇ ਅਨੇਕਾਂ ਸਰਪੰਚ ਮਿਲੇ ਹਨ ਜਿਨ੍ਹਾਂ ਉਪਰ ਪੁਲਿਸ ਨੇ ਤਸ਼ੱਦਦ ਕੀਤਾ । ਬਾਅਦ ਵਿਚ ਉਨ੍ਹਾਂ ਨੂੰ ਬੇ-ਗੁਨਾਹ ਕਹਿ ਕੇ ਛੱਡ ਦਿਤਾ । ਅਗਰ ਲੋਕਾਂ ਦੇ ਚੁਣੇ ਹਏ ਨੁਮਾਇੰਦਿਆਂ ਨਾਲ ਅਤੇ ਪਿੰਡ ਦੇ ਪਤਵੰਤੇ ਲੋਕਾਂ ਨਾਲ ਇਸ ਤਰੀਕੇ ਨਾਲ ਬੀਹੇਵ ਕੀਤਾ ਜਾਏਗਾ ਤਾਂ ਐਸੇ ਹਾਲਤ ਵਿਚ ਕੋਈ ਸਾਨੂੰ ਕੋਆਪ੍ਰੇਟ ਕਰਨ ਲਈ ਤਿਆਰ ਨਹੀਂ ਹੋਵੇਗਾ । ਇਹ ਮੰਤਰੀ ਜੀ ਨੇ ਅਖ਼ਬਾਰਾਂ ਵਿਚ ਪੜ੍ਹਿਆ ਹੋਏਗਾ, ਸਾਰੀ ਗੱਲ ਅਖ਼ਬਾਰਾਂ ਵਿਚ ਆਈ ਸੀ। ਜੇਕਰ ਇਸ ਸਥਿਤੀ ਨੂੰ ਠੀਕ ਤਰੀਕੇ ਨਾਲ ਨਾ ਵਿਚਾਰਿਆ ਗਿਆ ਤਾਂ ਇਕ ਵਿਸਫੋਟਕ ਸਥਿਤੀ ਪੈਦਾ ਹੋ ਸਕਦੀ ਹੈ ।

ਬਜਟ ਦੇ ਵਿਚ ਜੋ ਗੱਲ ਉਘੜ ਕੇ ਸਾਡੇ ਸਾਹਮਣੇ ਆਈ ਹੈ ਉਹ ਹੈ ਸਾਡਾ ਸਨਅਤੀ ਤੌਰ ਤੇ ਪਛੜਾਪਨ । ਸਰਕਾਰ ਨੇ ਮੰਨਿਆ ਹੈ ਕਿ ਅਸੀਂ ਸਨਅਤੀ ਤੌਰ ਤੇ ਪਛੜੇ ਹਾਂ। ਮੈਂ ਦਸਦਾ ਹਾਂ ਕਿ ਅਮਨ ਕਾਨੂੰਨ ਦੀ ਇਕ ਐਸੀ ਸਮੱਸਿਆ ਹੈ ਜਿਸ ਨੇ ਸਾਡੇ ਸਾਰੇ ਖੇਤਰਾਂ ਤੇ, ਖੇਤੀਬਾੜੀ ਤੇ, ਇੰਡਸਟਰੀ ਤੇ ਪ੍ਰਭਾਵ ਪਾਇਆ ਹੈ। ਇਸ ਦਾ ਪ੍ਰਭਾਵ ਸਾਡੀ ਲੇਬਰ ਤੇ ਹੈ। ਕੋਈ ਨਵੀਂ ਇਨਵੈਸਟਮੈਂਟ ਕਰਨ ਲਈ ਤਿਆਰ ਨਹੀਂ ਚਾਹੇ ਕਿਸੇ ਕੋਲ ਕਿੰਨਾ ਪੈਸਾ ਕਿਉਂ ਨਾ ਹੋਵੇ । ਹੁਣ ਤਾਂ ਠੀਕ ਹੈ ਅਮਨ ਕਾਨੂੰਨ ਦੀ ਸਮੱਸਿਆ ਪ੍ਰਭਾਵ ਪਾ ਰਹੀ ਹੈ ਪਰ ਇਸ ਤੋਂ ਪਹਿਲਾਂ ਵੀ ਅਸੀਂ ਇੰਡਸਟਰੀ ਦੀ ਡਿਵੈਲ-ਪਮੈਂਟ ਲਈ ਕੋਈ ਤੇਜ਼ ਪੁਲਾਂਘ ਨਹੀਂ ਪੁਟ ਸਕੇ। ਜਿਹੜਾ ਆਰਥਿਕ ਸਰਵੇਖਣ ਹੈ ਉਸ ਵਿਚ ਸਰਕਾਰ ਨੇ ਆਪ ਮੰਨਿਆ ਹੈ ਕਿ ਜਿਹੜੀ ਸਾਡੇ ਕਮਰਸ਼ੀਅਲ ਬੈਂਕਾਂ ਵਿਚ ਜਮ੍ਹਾਂ ਪੂੰਜੀ ਹੈ ਅਗਰ ਉਸ ਦਾ ਬਾਹਰਲੇ ਸੂਬਿਆਂ ਨਾਲ ਕੰਪੈਰੀਜ਼ਨ ਕਰ ਲਿਆ ਜਾਵੇ ਤਾਂ ਬਹੁਤ ਅੰਤਰ ਹੈ । ਤਾਮਿਲਨਾਡੂ ਵਿਚ 100% ਜਮ੍ਹਾਂ ਪੂੰਜੀ ਉਥੇ ਲਗਦੀ ਹੈ । ਕਰਨਾਟਕਾ ਵਿਚ 87% । ਉੜੀਸਾ ਜਿਹੜੀ ਕਿ ਬੈਕਵਰਡ ਸਟੇਟ ਹੈ ਉਸ ਦੀ ਪਰਸੈਂਟੇਜ ਵੀ ਸਾਡੇ ਨਾਲੋਂ ਜ਼ਿਆਦਾ ਹੈ, ਪੰਜਾਬ ਵਿਚ ਜਿਹੜੀ ਕਮਰਸ਼ੀਅਲ ਬੈਂਕਾਂ ਵਿਚ ਜਮ੍ਹਾਂ ਪੂੰਜੀ ਹੈ ਉਸ ਦਾ ਸਿਰਫ਼ 43% ਇਥੇ ਲਗਦਾ ਹੈ, ਬਾਕੀ ਸਭ ਬਾਹਰ ਜਾਂਦਾ ਹੈ । ਸਾਡੀਆਂ ਬੈਂਕਾਂ, ਸਾਡੀ ਜਮ੍ਹਾਂ ਪੂੰਜੀ ਹੋਵੇ ਔਰ ਉਸ ਦਾ ਅੱਧੇ ਤੋਂ ਜ਼ਿਆਦਾ ਹਿੱਸਾ ਬਾਹਰ ਚਲਾ ਜਾਵੇ ਔਰ ਫਿਰ ਅਸੀਂ ਕਹੀਏ ਕਿ ਸਾਡਾ ਸਨਅਤੀ ਪਛੜਾਪਨ ਦੂਰ ਹੋ ਸਕੇ, ਉਹ ਕਿਸ ਤਰ੍ਹਾਂ ਹੋ ਸਕਦਾ ਹੈ। ਇਸਦਾ ਮੁੱਖ ਕਾਰਣ ਹੈ ਕਿ ਤੁਸੀਂ ਸਨਅਤੀ ਵਾਤਾਵਰਣ ਹੀ ਪੈਦਾ ਨਹੀਂ ਕਰ ਸਕੇ। ਇਸ ਪਾਸੇ ਸੋਚ ਹੀ ਨਹੀਂ ਬਣਾ ਸਕੇ ।

ਮੈਂ ਨਹੀਂ ਸਮਝਦਾ ਕਿ ਕੋਈ ਦੇਸ਼ ਜਾਂ ਸਟੇਟ ਖੇਤੀਬਾੜੀ ਤੇ ਅਧਾਰਤ ਰਹਿ ਕੇ ਤਰੱਕੀ ਕਰ ਸਕੇਗੀ। ਕਿਸੇ ਦੇਸ਼ ਜਾਂ ਸਟੇਟ ਦੀ ਤਰੱਕੀ ਉਸ ਦੇ ਸਨਅਤੀਕਰਨ ਤੇ ਨਿਰਭਰ ਕਰਦੀ ਹੈ। ਇਹ ਠੀਕ ਹੈ ਕਿ ਪਿਛੇ ਜਿਹੇ ਸਾਡੇ ਸ਼ੂਗਰ ਮਿੱਲਾਂ ਤੇਜ਼ੀ ਨਾਲ ਲਗੀਆਂ ਹਨ, ਪਰ ਉਹ ਵੀ ਪੂਰੀਆਂ ਨਹੀਂ ਲਗੀਆਂ ਅੰਰ ਜਿਹੜੀਆਂ ਲਗੀਆਂ ਹਨ ਉਨ੍ਹਾਂ ਦੀ ਕਾਰਗੁਜ਼ਾਰੀ ਸਾਡੇ ਕਿਸਾਨਾਂ ਨੂੰ ਨਿਰਾਸ਼ ਕਰ ਰਹੀ ਹੈ। ਕਰੋੜਾਂ ਰੁਪਏ ਦੇ ਬਕਾਏ ਕਿਸਾਨਾਂ ਦੇ ਪਿਛਲੇ ਸਾਲ ਦੇ ਪਏ ਹਨ। ਮੇਰੇ ਆਪਣੇ ਇਲਾਕੇ ਵਿਚ ਸ਼ੂਗਰ ਮਿੱਲ ਲੱਗੀ, ਮੈਂ ਜੀ ਆਇਆਂ ਕਿਹਾ ਕਿ ਇਸ ਪਛੜੇ ਇਲਾਕੇ ਵਿਚ ਲੱਗੀ ਹੈ। ਲੇਕਿਨ ਉਸ ਦੀ ਕਾਰਗੁਜ਼ਾਰੀ ਇਹ ਹੈ ਕਿ ਕਿਸਾਨ ਗੰਨਾ ਬੀਜਣ ਤੇ ਨਿਰਾਸ਼ ਹਨ ਕਿਉਂਕਿ ਕਰੋੜਾਂ ਰੁਪਏ ਬਕਾਇਆ ਕਿਸਾਨਾਂ ਦੇ ਮਿੱਲ ਵੱਲ ਖੜ੍ਹੇ ਹਨ, ਕਿੰਨੇ ਕਿੰਨੇ ਚਿਰ ਦੇ ਉਹ ਅਜੇ ਵੀ ਮਿੱਲ ਵੱਲ ਖੜ੍ਹੇ ਹਨ। ਮਹਿੰਗਾਈ ਦੇ ਸਮੇਂ ਵਿੱਚ ਕਿਸਾਨ ਇਹ ਸੋਚਦਾ ਹੈ ਕਿ ਉਹ ਕਿਸ ਤਰ੍ਹਾਂ ਗੰਨਾ ਬੀਜੇਗਾ ਜਦੋਂ ਕਿ ਉਸ ਨੂੰ ਪੈਸੇ ਹੀ ਵੇਲੇ ਸਿਰ ਨਹੀਂ ਮਿਲਣੇ। ਮੈਨੂੰ ਖੁਸ਼ੀ ਹੈ ਕਿ ਨਾਜ਼ਕ ਸਥਿਤੀਆਂ ਦੇ ਬਾਵਜੂਦ ਵੀ ਕਣਕ ਵਿੱਚ ਤਾਂ ਪਹਿਲਾਂ ਹੀ ਪੰਜਾਬ ਦਾ ਕਿਸਾਨ ਨੰਬਰ ਇਕ ਤੇ ਸੀ ਤੇ ਨਰਮੇ ਵਿੱਚ ਵੀ ਹੁਣ ਨੰਬਰ ਇਕ ਤੇ ਆਇਆ ਹੈ। 24/25 ਲੱਖ ਗੰਢਾਂ ਨਰਮੇ ਦੀਆਂ ਪੈਦਾ ਹੋਈਆਂ ਹਨ। ਭਾਵੇਂ ਨਰਮੇ ਦੀ ਬੇਲਟ ਬਹੁਤੀ ਜ਼ਿਆਦਾ ਨਹੀਂ ਹੈ ਫਿਰ ਵੀ ਇਤਨੀ ਪ੍ਰੋਡਕਸ਼ਨ ਹੋਈ ਹੈ।

ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਇਕ ਪਾਸੇ ਤਾਂ ਅਸੀਂ ਸਨਅਤੀਕਰਨ ਦੇ ਹੱਕ ਵਿੱਚ ਹਾਂ ਲੇਕਿਨ ਫਗਵਾੜਾ ਜਾਂ ਹੋਰ ਇਕ ਦੋ ਜਗ੍ਹਾ ਹੋਣਗੀਆਂ ਜਿਥੇ ਪ੍ਰਾਈਵੇਟ ਖੇਤਰ ਦੀਆਂ ਮਿੱਲਾਂ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਜਦੋਂ ਕੱਚਾ ਮਾਲ ਇਥੇ ਮਿਲ ਸਕਦਾ ਹੈ ਤਾਂ ਸੈਂਟਰ ਦੀ ਸਰਕਾਰ ਨੂੰ ਅੰਰ ਸਾਡੀ ਸਰਕਾਰ ਨੂੰ ਚਾਹੀਦਾ ਹੈ ਕਿ ਇਥੇ ਹੋਰ ਕੱਪੜਾ ਮਿੱਲਾਂ ਲਗਾਈਆਂ ਜਾਣ, ਪਬਲਿਕ ਸੈਕਟਰ ਵਿੱਚ ਜਾਂ ਹੋਰ ਕਿਸੇ ਵੀ ਸੈਕਟਰ ਵਿੱਚ ਲਗਾਓ। ਪੰਜਾਬ ਦੇ ਅੱਤਵਾਦ ਦਾ ਇਕ ਲੀਡਿੰਗ ਫੈਕਟਰ ਹੈ ਬੇਰੁਜ਼ਗਾਰੀ। ਜਿਹੜੇ ਇਥੇ ਦੇ ਨੌਜਵਾਨ ਪੜ੍ਹੇ ਲਿਖੇ ਹਨ ਉਨ੍ਹਾਂ ਨੂੰ ਰੁਜ਼ਗਾਰ ਨਹੀਂ ਮਿਲਦਾ। ਉਹ ਫਿਰ ਕੋਈ ਫੌਜ ਵਿੱਚ ਭਰਤੀ ਹੋਣ ਜਾ ਰਿਹਾ ਹੈ ਅੰਰ ਕਈ ਵਾਰੀ ਉਹ ਗਲਤ ਰਸਤਾ ਵੀ ਅਡਾਪਟ ਕਰ ਲੈਂਦਾ ਹੈ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜਿਤਨਾ ਰੁਪਿਆ ਸਿਕਿਉਰਿਟੀ ਫੋਰਸਿਜ਼ ਤੇ ਖਰਚ ਕੀਤਾ ਗਿਆ ਹੈ ਜੇਕਰ ਉਹ ਪੈਸਾ ਸਨਅਤ ਤੇ ਖਰਚ ਕੀਤਾ ਜਾਂਦਾ ਤਾਂ ਪੰਜਾਬ ਦੀ ਪਿਕਚਰ ਹੋਰ ਹੋਣੀ ਸੀ।

**ਸ੍ਰੀ ਸਪੀਕਰ**: ਕਾਫੀ ਸਮਾਂ ਹੋ ਗਿਆ ਹੈ। try to wind up please,

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਸਾਡਾ ਕਾਫੀ ਸਮਾਂ ਅਜੇ ਪਿਆ ਹੈ ਜੀ।

**Mr. Speaker**: Try to wind up.

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਠੀਕ ਹੈ ਜੀ, ਮੈਂ ਹੋਰ ਤੇਜ਼ ਹੋ ਜਾਂਦਾ ਹਾਂ।

ਸਪੀਕਰ ਸਾਹਿਬ, ਇਸ ਤਰ੍ਹਾਂ ਹੀ ਐਗਰੋ-ਬੇਸਡ ਇੰਡਸਟਰੀ ਜਿਹੜੀ ਹੈ ਉਹ ਪਹਿਲ ਦੇ ਆਧਾਰ ਤੇ ਲਗਾਈ ਜਾਵੇ। ਜਿਸ ਤਰ੍ਹਾਂ ਸੀਡ-ਆਇਲਜ਼ ਜਾਂ ਹੋਰ ਇਸ ਤਰ੍ਹਾਂ ਦੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਇੰਡਸਟਰੀ ਹੈ ਉਹ ਲਗਾਈ ਜਾਵੇ । ਇਸ ਦੇ ਨਾਲ ਬੇਰੁਜ਼ਗਾਰੀ ਦਾ ਮਸਲਾ ਕਾਫੀ ਹੱਲ ਹੋ ਸਕਦਾ ਹੈ । ਸਪੀਕਰ ਸਾਹਿਬ, ਪਬਲਿਕ ਸੈਕਟਰ ਨੂੰ ਕਮਜ਼ੋਰ ਕਰਨ ਦੀ ਨੀਤੀ ਜਿਹੜੀ ਹੈ, ਉਹ ਠੀਕ ਨਹੀਂ ਹੈ । ਮਾਰਕਿਟਿੰਗ ਅਕਾਨੋਮੀ ਨਾਲ ਅਸੀਂ ਵਿਕਾਸ ਨਹੀਂ ਕਰ ਸਕਦੇ । ਇਸ ਬਾਰੇ ਗਵਾਂਢੀ ਦੇਸ਼ ਵਿਚ ਹੀ ਵੇਖ ਸਕਦੇ ਹਾਂ ਕਿ ਪਾਕਿਸਤਾਨ ਵਿਚ ਕੀ ਹਾਲਤ ਹੈ । ਮੈਂ ਸਮਝਦਾ ਹਾਂ ਕਿ ਜੇਕਰ ਸਾਡੇ ਪਬਲਿਕ ਸੈਕਟਰ ਨਾ ਹੁੰਦਾ ਤਾਂ ਸਾਡੀ ਉਸ ਤੋਂ ਵੀ ਭੈੜੀ ਹਾਲਤ ਹੋਣੀ ਸੀ ।

ਫਿਰ ਤਿੰਨ ਕਰੋੜ ਰੁਪਿਆ ਰੱਖਿਆ ਹੈ ਜਿਹੜਾ ਮੈਂ ਸਮਝਦਾ ਹਾਂ ਕਿ ਸਵੈ-ਰੁਜ਼ਗਾਰ ਦੀਆਂ ਸਕੀਮਾਂ ਵਾਸਤੇ ਦੇਣਾ ਹੈ । ਉਸ ਪਾਸੇ ਇਹ ਖਰਚ ਕਰਨਾ ਹੈ । ਸਪੀਕਰ ਸਾਹਿਬ, ਮੈਂ ਆਪਣੇ ਸ਼ਬਦਾਂ ਵਿਚ ਇਸ ਦੇ ਬਾਰੇ ਕੁਝ ਨਹੀਂ ਕਹਿੰਦਾ । ਸਾਡੇ ਲੇਟ ਪ੍ਰਧਾਨ ਮੰਤਰੀ ਸ਼੍ਰੀ ਰਾਜੀਵ ਗਾਂਧੀ ਜੀ ਨੇ ਕਿਹਾ ਸੀ ਕਿ ਜੋ ਇਸ ਤਰ੍ਹਾਂ ਸਵੈ-ਰੁਜ਼ਗਾਰ ਵਾਸਤੇ ਮੱਦਦ ਦਿੰਦੇ ਹਾਂ ਉਸ ਦਾ ਕੇਵਲ 10% ਲਾਭ ਅਸਲ ਬੈਨੀਫੀਸ਼ੀਅਰੀਜ ਜਿਹੜੇ ਹਨ ਉਨ੍ਹਾਂ ਤੱਕ ਪੁੱਜਦਾ ਹੈ । ਇਸ ਤਰ੍ਹਾਂ ਕਿਉਂ ਹੈ ? ਕਿਉਂਕਿ ਇਸ ਦੀ ਦੁਰਵਰਤੋਂ ਹੁੰਦੀ ਹੈ ਉਹ ਸਬਸਿਡੀਜ਼ ਵਿਚ ਜਾਂ ਹੋਰ ਸ਼ਕਲ ਵਿਚ ਲਾਂਭੇ ਚਲਾ ਜਾਂਦਾ ਹੈ ਕੁਰੱਪਸ਼ਨ ਦੀ ਭੇਂਟ ਚੜ੍ਹ ਜਾਂਦਾ ਹੈ । ਬੈਂਕ ਮੈਨੇਜਰ ਹੜੱਪ ਕਰ ਜਾਂਦੇ ਹਨ ਔਰ ਅਸਲ ਬੈਨੀਫੀਸ਼ੀਅਰੀ ਪਾਸ ਨਹੀਂ ਪੁੱਜਦਾ । ਇਸ ਤਰ੍ਹਾਂ ਜਿਹੜਾ ਵਿਕਾਸ ਹੋਣਾ ਚਾਹੀਦਾ ਸੀ, ਲੋਕਾਂ ਨੂੰ ਰੁਜ਼ਗਾਰ ਮਿਲਣ ਵਿਚ ਉਹ ਨਹੀਂ ਹੋ ਰਿਹਾ । ਇਸ ਲਈ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਨੇ ਲਿਖਿਆ ਹੈ ਕਿ ਕੀੜੇ ਮਾਰ ਦਵਾਈਆਂ ਤੇ ਫਸਲਾਂ ਦੀ ਰੋਟੇਸ਼ਨ ਤੇ ਜ਼ੋਰ ਦਿੱਤਾ ਜਾਵੇਗਾ ਜਿਹੜਾ ਕਿ ਫਸਲ ਦੀ ਜ਼ਿਆਦਾ ਪੈਦਾਵਾਰ ਵਧਾਉਣ ਵਾਸਤੇ ਜ਼ਰੂਰੀ ਹੈ । ਅਸੀਂ ਤਾਂ, ਸਪੀਕਰ ਸਾਹਿਬ, ਬਾਰ ਬਾਰ ਸੁਜੈਸਟ ਕਰਦੇ ਆ ਰਹੇ ਹਾਂ ਕਿ ਨਕਲੀ ਦਵਾਈਆਂ ਆ ਰਹੀਆਂ ਹਨ । ਇਸ ਲਈ ਇਨ੍ਹਾਂ ਨੂੰ ਚੈਕ ਕਰੋ ਔਰ ਸਬਸਿਡੀ ਦਾ ਆਧਾਰ ਜੋ ਹੈ ਉਹ ਛੋਟੇ ਕਿਸਾਨਾਂ ਦਾ ਰੱਖੋ । ਛੋਟੇ ਕਿਸਾਨਾਂ ਨੂੰ ਸਸਤੀਆਂ ਦਵਾਈਆਂ ਮੁਹੱਈਆ ਕੀਤੀਆਂ ਜਾਣ ਔਰ ਛੋਟਾ ਕਿਸਾਨ ਜਿਹੜਾ ਹੈ ਉਸ ਨੂੰ ਛੋਟੀ ਮਿਆਦ ਦੇ ਕਰਜ਼ੇ ਸਸਤੇ ਵਿਆਜ ਦਰ ਉੱਤੇ ਦਿੱਤੇ ਜਾਣੇ ਚਾਹੀਦੇ ਹਨ । ਸਪੀਕਰ ਸਾਹਿਬ, ਛੋਟੇ ਕਿਸਾਨ ਦੀ ਖੇਤੀਬਾੜੀ ਬਾਰੇ ਸਰਕਾਰ ਦੀ ਅਣ-ਗਹਿਲੀ ਰਹੀ ਹੈ । ਉਹ ਜ਼ਮੀਨ 'ਚੋਂ ਨਿਕਲ ਰਹੇ ਹਨ । ਇਸ ਦੇ ਨਾਲ ਜੋ ਗਰੋਥ ਰੇਟ ਹੈ ਉਹ ਘਟਿਆ ਹੈ । ਅਸੀਂ ਵੇਖਦੇ ਹਾਂ ਕਿ ਰੈਵੇਨਿਉ ਸਾਡਾ ਘਟਿਆ ਹੈ ਜਿਸ ਦਾ ਇਹ ਵੀ ਇਕ ਕਾਰਨ ਹੈ । ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਮੈਂ ਇਹ ਵੀ ਬੇਨਤੀ ਕਰਾਂਗਾ ਕਿ ਹੋਰ ਫੈਕਟਰ ਵੀ ਹਨ ਅਤੇ ਬਿਊਰੋਕ੍ਰੇਸ਼ੀ ਦਾ ਫੈਕਟਰ ਵੀ ਹੈ ਜਿਸ ਨਾਲ ਕਿ ਰੈਵੇਨਿਉ ਘੱਟ ਹੁੰਦਾ ਹੈ । ਮੈਨੂੰ ਸਮਝ ਨਹੀਂ ਆਉਂਦੀ ਕਿ ਬਠਿੰਡਾ ਵਿਚ ਪਹਿਲਾਂ ਠੇਕੇ ਪਿਛਲੇ ਸਾਲ 8 ਕਰੋੜ ਰੁਪਏ ਦੇ ਨਿਲਾਮ ਹੋਏ ਔਰ ਇਸ ਸਾਲ 14 ਕਰੋੜ ਰੁਪਏ ਦੇ ਹੋਏ । ਇਹ ਕਿਉਂ ? ਕਿਉਂਕਿ ਪਹਿਲਾਂ ਪਿਛਲੇ ਸਾਲ ਸਿਰਫ ਕਾਗਜ਼ਾਂ ਵਿਚ ਹੀ ਬੋਲੀ ਸ਼ੋਅ ਕੀਤੀ ਗਈ ਸੀ ਔਰ ਇਕ ਹੀ ਆਦਮੀ ਨੂੰ ਠੇਕਾ ਦੇ ਦਿੱਤਾ ਗਿਆ ਪਰ ਇਸ ਸਾਲ ਸਹੀ ਮਾਅਨਿਆਂ ਵਿੱਚ ਨਿਲਾਮੀ ਹੋਈ ਹੈ । ਸੋ, ਇਸ ਤਰ੍ਹਾਂ ਇਹ ਸਮੁੱਚੇ ਕਾਰਨ ਹਨ ਰੈਵੇਨਿਊ ਘਟਣ ਦੇ ।

ਫਿਰ ਟਰਾਂਸਪੋਰਟ ਹੈ, ਇਸ ਦੇ ਬਾਰੇ ਕਾਫੀ ਗੱਲਾਂ ਕਹੀਆਂ ਗਈਆਂ ਹਨ । ਮੈਂ ਸਿਰਫ ਇਤਨਾ ਹੀ ਕਹਾਂਗਾ ਕਿ ਜਿਹੜੀ ਟਰਾਂਸਪੋਰਟ ਦੇ ਮਾਲਕਾਂ ਔਰ ਅਫਸਰਾਂ ਦੀ ਮਿਲੀਭੁਗਤ ਹੈ ਉਸ ਨੂੰ ਚੈਕ ਕਰਨਾ ਚਾਹੀਦਾ ਹੈ । ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਤੁਸੀਂ ਮੈਟੀਰੀਅਲ ਪ੍ਰੋਵਾਈਡ ਕੀਤਾ ਹੈ, ਆਡੀਟਰ ਜਨਰਲ ਦੀ ਰਿਪੋਰਟ ਹੈ । ਮੈਂ ਇਸ ਬਾਰੇ ਇਤਨਾ ਹੀ ਕਹਿੰਦਾ ਹਾਂ ਕਿ ਬਿਨਾਂ ਗੌਰਮਿੰਟ ਦੀ ਇਜਾਜ਼ਤ ਦੇ ਨੰਬਰ ਦੋ ਦੀਆਂ ਦਵਾਈਆਂ ਖਰੀਦੀਆਂ ਗਈਆਂ ਹਨ । 16 ਲੱਖ ਦੀ ਦਵਾਈ ਉਸ ਫ਼ਰਮ ਤੋਂ ਖਰੀਦ ਕੀਤੀ ਗਈ ਜਿਸ ਪਾਸ ਦਵਾਈ ਬਣਾਉਣ ਦਾ ਲਸੰਸ ਹੀ ਨਹੀਂ, ਆਦਿ । ਕੁਰੱਪਸ਼ਨ ਹੋ ਰਹੀ ਹੈ । ਇਹ ਰਿਪੋਰਟਾਂ ਸਾਰੇ ਮੰਤਰੀ ਸਾਹਿਬਾਨ ਨੂੰ ਪੜ੍ਹਨੀਆਂ ਚਾਹੀਦੀਆਂ ਹਨ । ਇਸ ਵਾਸਤੇ ਇਹ ਜਿਹੜੇ ਮਹਿਕਮੇ ਹਨ ਇਨ੍ਹਾਂ ਤੇ ਸਰਕਾਰ ਨੂੰ ਮਾੜੀ ਜਿਹੀ ਨਿਗਾਹ ਮਾਰਨੀ ਚਾਹੀਦੀ ਹੈ ਤਾਂਕਿ ਜਿਹੜਾ ਪੈਸਾ ਇਨ੍ਹਾਂ ਵਾਸਤੇ ਰੱਖਿਆ ਜਾ ਰਿਹਾ ਹੈ ਉਹ ਠੀਕ ਖ਼ਰਚ ਹੋਵੇ ।

ਆਖਰੀ ਇਕ ਗੱਲ ਹੋਰ ਕਹਿਕੇ ਮੈਂ ਬੈਠ ਜਾਵਾਂਗਾ । ਇਹ ਜਿਹੜੀ ਮੁੱਖ ਮੰਤਰੀ ਸਾਹਿਬ ਨੇ ਗੱਲ ਕਹੀ ਹੈ ਕਿ 1,100 ਬੱਸਾਂ ਹੋਰ ਪਾਈਆਂ ਜਾ ਰਹੀਆਂ ਹਨ ਪੰਜਾਬ ਰੋਡਵੇਜ਼ ਔਰ ਪੀ. ਆਰ. ਟੀ. ਸੀ. ਵਿਚ, ਇਸ ਸਬੰਧ ਵਿਚ ਜਦੋਂ ਵਿੱਤ ਮੰਤਰੀ ਸਾਹਿਬ ਨੇ ਆਪਣੇ ਬਜਟ ਵਿਚ ਜੋ ਪ੍ਰੋਵੀਜ਼ਨ ਕੀਤਾ ਹੈ ਉਹ ਸਿਰਫ 600 ਬੱਸਾਂ ਦਾ ਹੈ । 1,134 ਬੱਸਾਂ ਤਾਂ ਰੀਪਲੇਸ ਕਰਨ ਵਾਲੀਆਂ ਹਨ । ਇਸ ਤਰ੍ਹਾਂ ਬੱਸਾਂ ਦੀ ਗਿਣਤੀ ਤਾਂ ਪਹਿਲਾਂ ਵਾਲੀ ਹੀ ਰਹੇਗੀ । ਇਸ ਵੱਲ ਧਿਆਨ ਦਿੱਤਾ ਜਾਣਾ ਚਾਹੀਦਾ ਹੈ । ਦੂਜਾ ਜਿਹੜੀ ਨਿਗਮ ਟਰਾਂਸਪੋਰਟ ਤੋੜੀ ਹੈ ਉਸ ਨੂੰ ਪ੍ਰਾਈਵੇਟ ਹੱਥਾਂ ਵਿਚ ਨਹੀਂ ਦਿੱਤਾ ਜਾਣਾ ਚਾਹੀਦਾ । ਇਹ ਸਰਕਾਰ ਨੂੰ ਆਪ ਚਲਾਉਣੀ ਚਾਹੀਦੀ ਹੈ । ਮੁੜਕੇ ਰੋਡਵੇਜ਼ ਦੇ ਹਵਾਲੇ ਕਰਨੀ ਜ਼ਰੂਰੀ ਹੈ ।

ਇਕ ਗੱਲ ਹੋਰ ਮੈਂ ਆਖਰੀ ਕਹਿ ਕੇ ਬੈਠ ਜਾਵਾਂਗਾ । ਇਹ ਜਿਹੜੀ 5,000 ਰੁਪਏ ਤੱਕ ਕਰਜ਼ਾ ਮੁਆਫ ਕਰਨ ਦੀ ਗੱਲ ਹੈ ਇਸ ਨੂੰ ਜ਼ਰੂਰ ਕਲੀਅਰ ਕਰਨਾ ਚਾਹੀਦਾ ਹੈ । ਇਸ ਨੂੰ ਕਿਵੇਂ, ਕਦੋਂ ਕੀਤਾ ਜਾਵੇਗਾ ਔਰ ਇਸ ਵਾਸਤੇ ਫੰਡਜ਼ ਕਿਥੋਂ ਮੁਹੱਈਆ ਕੀਤੇ ਜਾਣਗੇ ? ਇਹ ਕਿਹੜਾ ਕਰਜ਼ਾ ਹੈ ?

ਇਕ ਗੱਲ ਆਖਰੀ ਮੈਂ ਹੋਰ ਲਾਈਨਮੈਨਾਂ ਦੇ ਬਾਰੇ ਕਹਿਕੇ ਖਤਮ ਕਰਦਾ ਹਾਂ । ਜਿਹੜੇ ਲਾਈਨਮੈਨ ਨਿਯੁਕਤ ਕੀਤੇ ਸਨ ਉਨ੍ਹਾਂ ਨੂੰ ਵੀ ਹੁਣ ਤੱਕ ਬਿਜਲੀ ਬੋਰਡ ਨੇ ਨਹੀਂ ਰੱਖਿਆ । ਇਸ ਵੱਲ ਸਰਕਾਰ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ।

ਸਿਹਤ ਸੇਵਾਵਾਂ ਔਰ ਐਜੂਕੇਸ਼ਨ ਦੇ ਬਾਰੇ ਕੁਝ ਗੱਲਾਂ ਕਰਨੀਆਂ ਹਨ ਪਰ ਹੁਣ ਸਮਾਂ ਥੋੜ੍ਹਾ ਹੈ, ਬਾਅਦ ਵਿਚ ਜਦੋਂ ਡੀਮਾਂਡਜ਼ ਪੇਸ਼ ਹੋਣਗੀਆਂ ਤਾਂ ਕਹਿ ਲਵਾਂਗੇ। ਇਸ ਵੇਲੇ ਤਾਂ ਸਿਰਫ 2-3 ਬੇਨਤੀਆਂ ਕਰ ਕੇ ਖਤਮ ਕਰ ਦੇਵਾਂਗਾ । ਸਿਹਤ ਸੇਵਾਵਾਂ ਦਾ ਬਹੁਤ ਬੁਰਾ ਹਾਲ ਹੈ । ਮੇਰੇ ਆਪਣੇ ਹਲਕੇ ਵਿਚ ਡਿਸਪੈਂਸਰੀਆਂ ਦੀਆਂ ਬਿਲਡਿੰਗਜ਼

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਬਣੀਆਂ ਹਨ ਪਰ ਉਥੇ ਹੋਰ ਕੁਝ ਨਜ਼ਰ ਨਹੀਂ ਆਉਂਦਾ। ਉਥੇ ਨਾ ਕੋਈ ਡਾਕਟਰ ਹੈ, ਨਾ ਕੋਈ ਦਵਾਈ ਹੈ। ਇਕ ਬੁਢਲਾਡਾ ਹਸਪਤਾਲ ਵਿਚ 7 ਦੀ ਜਗ੍ਹਾ ਹੈ ਤਾਂ ਕੇਵਲ 2 ਹੀ ਕੰਮ ਕਰ ਰਹੇ ਹਨ ਅਤੇ ਇਕ ਹੋਰ ਬਰੇਟਾ ਹਸਪਤਾਲ ਵਿਚ 2 ਦੀ ਜਗ੍ਹਾ ਹੈ ਤਾਂ ਇਕ ਹੀ ਕੰਮ ਕਰ ਰਿਹਾ ਹੈ। ਉਥੇ ਐਕਸਰੇ ਜਾਂ ਆਕਸੀਜਨ ਦਾ ਕੋਈ ਪ੍ਰਬੰਧ ਨਹੀਂ, ਨਾ ਹੀ ਮਰੀਜ਼ਾਂ ਵਾਸਤੇ ਕੋਈ ਹੋਰ ਸਹੂਲਤ ਹੈ। ਇਸ ਵੱਲ ਵੀ ਜ਼ਰੂਰ ਵੇਖ ਲੈਣਾ ਚਾਹੀਦਾ ਹੈ। ਇਨ੍ਹਾਂ ਹਸਪਤਾਲਾਂ ਦਾ ਕੰਮ ਤਸੱਲੀਬਖਸ਼ ਕਰਨਾ ਚਾਹੀਦਾ ਹੈ।

ਇਕ ਗੱਲ ਮੈਂ ਵਿਦਿਆ ਦੇ ਬਾਰੇ ਕਹਿੰਦਾ ਹਾਂ। ਮੈਨੂੰ ਖੁਸ਼ੀ ਹੈ ਕਿ ਅੱਜ ਵਿੱਦਿਆ ਮੰਤਰੀ ਸਾਹਿਬ ਨੇ ਅਖਬਾਰਾਂ ਦੇ ਰਾਹੀਂ ਬੱਚਿਆਂ ਨੂੰ ਨਕਲ ਨਾ ਮਾਰਨ ਦੀ ਅਪੀਲ ਕੀਤੀ ਹੈ। ਇਹ ਅੱਛੀ ਗੱਲ ਹੈ। ਇਸ ਦੇ ਨਾਲ ਮੈਂ ਇਹ ਬੇਨਤੀ ਕਰਦਾ ਹਾਂ ਕਿ ਇਹ ਜਿਹੜੀਆਂ ਹੈਲਪ ਬੁੱਕਸ ਹਨ ਜਿਹੜੇ ਪ੍ਰਾਈਵੇਟ ਪਬਲਿਸ਼ਰਜ਼ ਬੁੱਕਸ ਛਾਪਦੇ ਹਨ, ਇਨ੍ਹਾਂ ਤੇ ਅੱਜ ਕੱਲ ਮਾਸਟਰ ਵੀ ਔਰ ਬੱਚੇ ਵੀ ਡਿਪੈਂਡ ਕਰਦੇ ਹਨ। ਟੈਕਸਟ ਬੁੱਕਸ ਨੂੰ ਪੜ੍ਹਨ ਵਾਲੇ ਪਾਸੇ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ। ਇਹ ਇਕ ਵੱਡੀ ਸਮੱਸਿਆ ਹੈ, ਇਸ ਵੱਲ ਸਰਕਾਰ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। ਇਹ ਹੈਲਪ ਬੁੱਕਸ ਬੰਦ ਕਰਨੀਆਂ ਚਾਹੀਦੀਆਂ ਹਨ।

ਸਮਾਂ ਬਹੁਤ ਹੋ ਗਿਆ ਹੈ। ਮੈਂ ਇਕ ਦੋ ਬੇਨਤੀਆਂ ਕਰਨੀਆਂ ਹਨ। ਬਰੇਟਾ ਏਰੀਆ ਵਿੱਦਿਅਕ ਪੱਖੋਂ ਬਹੁਤ ਪਿੱਛੇ ਹੈ। ਬਰੇਟਾ ਵਿਖੇ ਕੋਈ ਵੀ ਲੜਕੀਆਂ ਦਾ ਕਾਲਜ ਨਹੀਂ ਹੈ। ਉਥੇ ਲੜਕੀਆਂ ਦਾ ਕਾਲਜ ਜ਼ਰੂਰ ਬਣਾਉਣਾ ਚਾਹੀਦਾ ਹੈ।

ਇਸੇ ਤਰ੍ਹਾਂ ਬਠਿੰਡਾ ਇੰਜੀਨੀਅਰਿੰਗ ਕਾਲਜ ਹੈ, ਉਸ ਦਾ ਪ੍ਰਬੰਧ ਵੀ ਠੀਕ ਕੀਤਾ ਜਾਵੇ। ਸਮਾਂ ਨਹੀਂ ਕਿ ਮੈਂ ਕੁਝ ਹੋਰ ਕਹਿ ਸਕਾਂ।

ਇਕ ਗੱਲ ਮੈਂ ਕੋਟਕਪੂਰਾ ਦੇ ਕਾਲਜ ਬਾਰੇ ਕਰਨੀ ਹੈ। ਉਥੇ ਜੋ ਹਾਲਤ ਹੈ. ਉਹ ਤੁਹਾਨੂੰ ਪਤਾ ਹੈ। ਉਥੇ ਇਕ ਵਿਅਕਤੀ ਭਾਵ ਪ੍ਰਿੰਸੀਪਲ ਕਾਰਨ ਸਾਰਾ ਮਾਹੌਲ ਵਿਗੜਿਆ ਹੋਇਆ ਹੈ। ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਹੋ ਰਿਹਾ ਹੈ। ਸ਼ਹਿਰ ਵਿਚ ਬੇਚੈਨੀ ਹੈ। ਪਰਸੋਂ ਕੋਟਕਪੂਰਾ ਬੰਦ ਰਿਹਾ। ਮੈਂ ਨਹੀ ਸਮਝਦਾ ਕਿ ਇਹ ਸਰਕਾਰ ਦੇ ਨੋਟਿਸ ਵਿਚ ਨਾ ਹੋਵੇ। ਇਸ ਵੱਲ ਸਰਕਾਰ ਨੂੰ ਛੇਤੀ ਧਿਆਨ ਦੇਣਾ ਚਾਹੀਦਾ ਹੈ। ਇਕ ਵਿਅਕਤੀ ਕਾਰਨ ਸਾਰਾ ਵਿਦਿਅਕ ਮਾਹੌਲ ਖਰਾਬ ਨਹੀਂ ਹੋਣਾ ਚਾਹੀਦਾ।

ਇਕ ਹੋਰ ਬੜੀ ਮਾੜੀ ਡਿਵੈਲਪਮੇਂਟ ਹੋਈ ਹੈ। ਉਹ ਇਹ ਹੈ ਕਿ ਸਰਕਾਰ ਦੇ ਨੋਟਿਸ ਵਿਚ ਵੀ ਹੋਣੀ ਹੈ ਕਿਉਂਕਿ ਇਲੈਕਸ਼ਨ ਰਿਜ਼ਲਟ ਡਿਕਲੇਅਰ ਹੋਣ ਤੋਂ ਬਾਅਦ ਔਰ ਮਨਿਸਟਰੀ ਦੀ ਫਾਰਮੇਸ਼ਨ ਤੋਂ ਬਾਅਦ ਇਕ ਚਿੱਠੀ ਸਰਕਾਰ ਵਲੋਂ ਜਾਰੀ ਕੀਤੀ ਗਈ ਹੈ ਜਿਸ ਰਾਹੀਂ ਪਹਿਲੇ ਜਿਹੜਾ ਇਹ ਪਰੋਵੀਜ਼ਨ ਸੀ ਕਿ ਜੇ ਮੁਲਾਜ਼ਮ ਕਪਲ ਕੇਸ ਵਿਚ ਕਿਸੇ ਦੀ ਮੌਤ ਹੋ ਜਾਵੇ ਤਾਂ ਉਸ ਦੇ ਇਕ ਡਿਪੈਂਡੇਂਟ ਨੂੰ ਨੌਕਰੀ ਮਿਲ ਜਾਂਦੀ ਸੀ, ਉਹ ਪਰੋਵੀਜ਼ਨ ਇਸ ਚਿੱਠੀ ਰਾਹੀਂ ਖਤਮ ਕਰ ਦਿੱਤੀ ਗਈ ਹੈ। ਇਸ ਨਾਲ ਮੁਲਾਜ਼ਮ ਵੀ ਨਿਰਾਸ਼ ਹਨ। ਸਰਕਾਰ ਨੂੰ ਇਸ ਪਰੋਵੀਜ਼ਨ ਨੂੰ ਜਾਰੀ ਰੱਖਣਾ ਚਾਹੀਦਾ ਹੈ।

ਇਕ ਗੱਲ ਮੈਂ ਪੰਜਾਬੀ ਭਾਸ਼ਾ ਬਾਰੇ ਕਰਨੀ ਹੈ । ਪੰਜਾਬੀ ਭਾਸ਼ਾ ਨੂੰ ਸਤਿਕਾਰ ਮਿਲਣਾ ਚਾਹੀਦਾ ਹੈ । ਸਪੀਕਰ ਸਾਹਿਬ, ਇਹ ਪੂਰੀ ਤਰ੍ਹਾਂ ਲਾਗੂ ਨਹੀਂ ਕੀਤੀ ਗਈ । ਪੰਜਾਬੀ ਭਾਸ਼ਾ ਲਾਗੂ ਹੋਣੀ ਚਾਹੀਦੀ ਹੈ । ਮੈਂ ਇਸ ਗੱਲ ਦੇ ਹੱਕ ਵਿਚ ਹਾਂ ਕਿ ਕੇਂਦਰ ਨਾਲ ਚਿੱਠੀ ਪੱਤਰ ਅੰਗਰੇਜ਼ੀ ਵਿਚ ਕਿਉਂ ਹੋਵੇ ? ਹਿੰਦੀ ਜੋ ਲਿੰਕ ਭਾਸ਼ਾ ਅਤੇ ਕੌਮੀ ਭਾਸ਼ਾ ਹੈ, ਵਿਚ ਕਿਉਂ ਨਾ ਹੋਵੇ ? ਇਹ ਸਾਡੀ ਰਾਸ਼ਟਰ ਭਾਸ਼ਾ ਵਿਚ ਹੋਵੇ । ਹਰ ਪੱਧਰ ਤੇ ਪੰਜਾਬੀ ਭਾਸ਼ਾ ਲਾਗੂ ਹੋਣੀ ਚਾਹੀਦੀ ਹੈ । ਸਾਰੇ ਪੰਜਾਬ ਦੇ ਦਫ਼ਤਰਾਂ ਵਿਚ ਪੂਰੀ ਤਰ੍ਹਾਂ ਪੰਜਾਬੀ ਲਾਗੂ ਹੋਵੇ, ਇਸ ਤੇ ਜ਼ੋਰ ਦੇਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਤੁਸੀਂ ਸਮਾਪਤ ਕਰੋ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜਿਹੜੇ ਦੋ ਜ਼ਿਲ੍ਹੇ ਬਣਾਏ ਹਨ, ਇਹ ਹੋਰ ਵੀ ਬਣਾਏ ਜਾਣੇ ਚਾਹੀਦੇ ਹਨ । ਪਰ ਮੈਂ ਇਕ ਗੱਲ ਕਹਿ ਦੇਣਾ ਚਾਹੁੰਦਾ ਹਾਂ ਕਿ ਕਈ ਚੰਗੀਆਂ ਚੀਜ਼ਾਂ ਦੇ ਮਾੜੇ ਨਤੀਜੇ ਵੀ ਨਿਕਲਦੇ ਹਨ । ਸਰਕਾਰ ਨੂੰ ਕੋਈ ਕਰਾਈਟੇਰੀਆ ਬਣਾਉਣਾ ਚਾਹੀਦਾ ਹੈ । ਜਿਹੜੇ ਜ਼ਿਲ੍ਹੇ ਬਣਾਉਣੇ ਹਨ, ਉਹ ਕਿਸੇ ਆਧਾਰ ਤੇ ਬਣਾਏ ਜਾਣ । ਨਹੀਂ ਤਾਂ ਐਜੀਟੇਸ਼ਨਾਂ ਹੋਣਗੀਆਂ । ਕੋਈ ਵੀ ਜ਼ਿਲ੍ਹਾ ਬਣਾਉਣਾ ਹੈ, ਉਹ ਕਿਸੇ ਆਧਾਰ ਤੇ ਬਣਾਇਆ ਜਾਵੇ । ਕਿਹੜੇ ਕਿਹੜੇ ਇਲਾਕੇ ਉਸ ਜ਼ਿਲ੍ਹੇ ਵਿਚ ਹੋਣਗੇ । ਕਿਹੜੀ ਕਿਹੜੀ ਚੀਜ਼ ਉਸ ਵਿਚ ਆ ਰਹੀ ਹੈ । ਇਨ੍ਹਾਂ ਸਾਰੀਆਂ ਗੱਲਾਂ ਤੇ ਵਿਚਾਰ ਕਰਨਾ ਚਾਹੀਦਾ ਹੈ ਨਹੀਂ ਤਾਂ ਦੂਸਰੇ ਜ਼ਿਲ੍ਹੇ ਦੇ ਇਲਾਕੇ ਜਿਹੜੇ ਨਵੇਂ ਜ਼ਿਲ੍ਹੇ ਦੇ ਨਾਲ ਜੋੜੇ ਜਾਣਗੇ, ਉਹ ਲੋਕ ਐਜੀਟੇਸ਼ਨਾਂ ਕਰਨਗੇ । ਲੋਕ ਕਹਿਣਗੇ ਕਿ ਇਹ ਹੋ ਗਿਆ, ਉਹ ਹੋ ਗਿਆ । ਪਰਾਪਰਟੀ ਡੀਲਰ ਕਹਿ ਰਹੇ ਹਨ ਕਿ ਇਥੇ ਕੰਪਲੈਕਸ ਬਣ ਰਿਹਾ ਹੈ । ਇਨ੍ਹਾਂ ਸਾਰੀਆਂ ਗੱਲਾਂ ਵੱਲ ਧਿਆਨ ਦੇਣਾ ਚਾਹੀਦਾ ਹੈ ।

ਕਣਕ ਦਾ ਕਿਸਾਨਾਂ ਨੂੰ ਠੀਕ ਭਾਅ ਮਿਲਣਾ ਚਾਹੀਦਾ ਹੈ । ਇਸ ਤੇ ਬੋਨਸ 50/- ਰੁਪਏ ਦਿੱਤਾ ਜਾਵੇ । ਸਰਕਾਰ ਦੀ ਇਹ ਰਿਸਪਾਂਸੀਬਿਲਿਟੀ ਬਣ ਜਾਂਦੀ ਹੈ ।

ਇਸੇ ਤਰ੍ਹਾਂ ਬੁਢਾਪਾ ਪੈਨਸ਼ਨ ਵੀ 250/- ਰੁਪਏ ਮਹੀਨਾ ਹੋਣੀ ਚਾਹੀਦੀ ਹੈ । ਖੇਤ ਮਜ਼ਦੂਰਾਂ ਲਈ ਸਹਿਕਾਰੀ ਕਰਜ਼ਾ ਘੱਟੋ ਘੱਟ 5,000/- ਰੁਪਏ ਦਾ ਹੋਵੇ । ਜਿਹੜੀਆਂ ਵੀ ਗਰਾਂਟਾਂ ਹਨ, ਉਨ੍ਹਾਂ ਨੂੰ ਜਲਦੀ ਤੋਂ ਜਲਦੀ ਮਿਲਣ । ਘੱਟੋ ਘੱਟ ਉਜਰਤਾਂ ਲਾਗੂ ਕਰੋ । ਲਾਗੂ ਕਰਨ ਲਈ ਕੇਂਦਰੀ ਪੱਧਰ ਤੇ ਕਾਨੂੰਨ ਬਣੇ । ਉਨ੍ਹਾਂ ਗਰੀਬ ਲੋਕਾਂ ਨੂੰ ਵੱਧ ਤੋਂ ਵੱਧ ਸਹੂਲਤਾਂ ਦੇਵੋ । (ਵਿਘਨ)

**ਸ੍ਰੀ ਸਪੀਕਰ** : ਬੜਾ ਸਮਾਂ ਤੁਹਾਨੂੰ ਮਿਲ ਚੁਕਾ ਹੈ । ਹੁਣ ਤੁਸੀਂ ਬੈਠੋ । ਸ੍ਰੀ ਖੁਸ਼ਹਾਲ ਬਹਿਲ ਜੀ, ਹੁਣ ਤੁਸੀਂ ਬੋਲੋ ।

**ਸ੍ਰੀ ਖੁਸ਼ਹਾਲ ਬਹਿਲ (ਗੁਰਦਾਸਪੁਰ)** : ਸਪੀਕਰ ਸਾਹਿਬ, 1992-93 ਦਾ ਜਿਹੜਾ ਬਜਟ ਪੇਸ਼ ਹੋਇਆ ਹੈ, ਉਸ ਤੇ ਤੁਸੀਂ ਮੈਨੂੰ ਬੋਲਣ ਦੀ ਇਜਾਜ਼ਤ ਦਿੱਤੀ ਹੈ, ਇਸ ਲਈ ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ । ਹਕੀਕਤ ਇਹ ਹੈ ਕਿ ਬਜਟ ਡੈਫੀਸਿਟ ਦਾ

[ਸ੍ਰੀ ਖੁਸ਼ਹਾਲ ਬਹਿਲ]

ਹੁੰਦਾ ਹੈ ਪਰ ਸਰਕਾਰ ਕੋਸ਼ਿਸ਼ ਕਰਦੀ ਹੈ ਕਿ ਸਰਪਲਸ ਵਿਚ ਚਲੇ। ਪਿਛਲੇ ਕਈ ਸਾਲਾਂ ਤੋਂ ਡੈਫੀਸਿਟ ਵਿਚ ਹੀ ਬਜਟ ਰਿਹਾ ਹੈ। ਅਗਰ ਪਿਛਲੇ ਬਜਟਾਂ ਵੱਲ ਦੇਖਿਆ ਜਾਏ ਤਾਂ 1983-84 ਦਾ ਬਜਟ ਸਰਪਲਸ ਸੀ। ਕਾਂਗਰਸ ਸਰਕਾਰ ਦਾ 1980 ਤੋਂ ਬਾਅਦ ਸਰਪਲਸ ਸੀ। ਜਿਹੜੇ ਰੀਸੋਰਸਿਜ਼ ਸਨ, ਉਨ੍ਹਾਂ ਨੂੰ ਬਕਾਇਦਾ ਮੁਬੇਲਾਈਜ਼ ਕੀਤਾ ਗਿਆ ਸੀ। ਹੁਣ ਪੰਜ ਸਾਲ ਦਾ ਜਿਹੜਾ ਹਾਲ ਹੈ, ਇਹ ਠੀਕ ਹੈ ਕਿ ਪੰਜਾਬ ਦੀ ਸਥਿਤੀ ਠੀਕ ਨਾ ਹੋਣ ਕਾਰਨ ਡੈਫੀਸਿਟ ਹੋਇਆ ਹੈ। ਇਹ ਕੋਈ 1,061 ਕਰੋੜ ਰੁਪਏ ਦੇ ਕਰੀਬ ਹੈ। ਸਾਡੀ ਪਲਾਨ 1,150 ਕਰੋੜ ਰੁਪਏ ਦੀ ਹੈ। ਜਿਤਨਾ ਡੈਫੀਸਿਟ ਹੈ ਔਰ ਜਿਤਨੀ ਪਲੈਨ ਹੈ, ਉਹ ਤਕਰੀਬਨ ਬਰਾਬਰ ਹੈ। ਸਵਾਲ ਇਹ ਉਠਦਾ ਹੈ ਕਿ ਇਹ ਜਿਹੜਾ ਘਾਟਾ ਪਿਆ ਹੈ, ਇਹ ਕਿਉਂ ਪਿਆ ਹੈ ? ਇਹ ਘਾਟਾ ਸਾਡੀਆਂ ਫੋਰਸਿਜ਼ ਤੇ ਖਰਚ ਹੋਣ ਕਰਕੇ ਅਤੇ ਪੰਜਾਬ ਦੇ ਹਾਲਾਤ ਖਰਾਬ ਹੋਣ ਕਰਕੇ ਹੋਇਆ ਹੈ। ਹਾਲਾਤ ਪੰਜਾਬ ਦੇ ਖਰਾਬ ਹੋਣ ਕਰਕੇ ਸਾਨੂੰ ਹੋਰ ਜ਼ਿਆਦਾ ਖਰਚ ਕਰਨਾ ਪਿਆ ਹੈ। ਅਸਲ ਵਿਚ ਪੰਜਾਬ ਦੇ ਕਾਫੀ ਲੰਬੇ ਸਮੇਂ ਤੋਂ ਹਾਲਾਤ ਖਰਾਬ ਹੋਣ ਦਾ ਇਹ ਕਾਰਨ ਹੈ। ਕਾਂਗਰਸ ਪਾਰਟੀ ਅਤੇ ਸਾਡੀ ਸਰਕਾਰ ਆਪਣੇ ਵਲੋਂ ਪੂਰਾ ਯਤਨ ਕਰ ਰਹੀ ਹੈ। ਸਾਡੇ ਪੰਜਾਬ ਦੇ ਜਿਹੜੇ ਮਸਲੇ ਹਨ, ਉਨ੍ਹਾਂ ਬਾਰੇ ਵੀ ਗੱਲਬਾਤ ਚਲ ਰਹੀ ਹੈ। ਮੈਂ ਪੈਕੇਜ ਦਾ ਲਫਜ਼ ਇਸਤੇਮਾਲ ਨਹੀਂ ਕਰਦਾ। ਚੰਡੀਗੜ੍ਹ, ਪੰਜਾਬੀ ਬੋਲਦੇ ਇਲਾਕੇ ਅਤੇ ਪਾਣੀ ਦਾ ਮਸਲਾ ਹੈ। ਇਨ੍ਹਾਂ ਸਾਰੇ ਮਸਲਿਆਂ ਨੂੰ ਹੱਲ ਕਰਨ ਲਈ ਸਰਕਾਰ ਕੋਸ਼ਿਸ਼ ਕਰ ਰਹੀ ਹੈ।

ਪਾਕਿਸਤਾਨ ਤੋਂ ਅਤਵਾਦੀਆਂ ਨੂੰ ਹਥਿਆਰ ਮਿਲਦੇ ਹਨ। ਨੌਜਵਾਨ ਹਥਿਆਰ ਸੁੱਟਣ। ਹਰ ਇਕ ਚੀਜ਼ ਵਾਸਤੇ ਕੇਂਦਰ ਦੀ ਸਰਕਾਰ ਅਤੇ ਸਾਡੀ ਪੰਜਾਬ ਦੀ ਸਰਕਾਰ ਯਤਨ ਕਰ ਰਹੀ ਹੈ। ਕਤਲ ਹੁੰਦੇ ਹਨ, ਸਾਡੀ ਪਾਰਟੀ ਦੇ ਵੀ ਅਤੇ ਦੂਸਰੀਆਂ ਪਾਰਟੀਆਂ ਦੇ ਵੀ ਹੁੰਦੇ ਹਨ। ਸਾਡੀ ਪਾਰਟੀ ਨੇ ਵੀ ਕੁਰਬਾਨੀਆਂ ਦਿੱਤੀਆਂ ਹਨ ਅਤੇ ਹੋਰ ਪਾਰਟੀਆਂ ਨੇ ਵੀ ਕੁਰਬਾਨੀਆਂ ਦਿੱਤੀਆਂ ਹਨ। ਹੋਰ ਇਨੋਸੈਂਟ ਬੰਦੇ ਮਰ ਰਹੇ ਹਨ ਅਤੇ ਖਾੜਕੂ ਵੀ ਮਰ ਰਹੇ ਹਨ। ਮੈਂ ਖਾੜਕੂਆਂ ਦੀ ਉਮਰ ਵੀ ਜ਼ਿਆਦਾ ਨਹੀਂ ਸਮਝਦਾ। ਉਹ ਵੀ ਮਰ ਰਹੇ ਹਨ। ਨੁਕਸਾਨ ਪੰਜਾਬ ਦਾ ਹੋ ਰਿਹਾ ਹੈ। ਮੈਨੂੰ ਨਹੀਂ ਪਤਾ ਕਿਹੜੀ ਬੈਨਲਅਕੁਆਮੀ ਤਾਕਤ ਪਿਛੇ ਬੈਠੀ ਹੈ। ਇਨ੍ਹਾਂ ਹਾਲਾਤ ਵਿੱਚ ਇਹ ਖਰਚਾ ਘੱਟ ਕਿਸ ਤਰ੍ਹਾਂ ਸਕਦਾ ਹੈ। ਇਸ ਖਰਚੇ ਨੂੰ ਘਟਾਉਣ ਦੀ ਅਵੱਸ਼ਕਤਾ ਨਜ਼ਰ ਨਹੀਂ ਆਉਂਦੀ। ਇਹ ਜਿੰਨੇ ਜਿੰਨੇ ਹਾਲਾਤ ਸਾਂਭੇ ਜਾਣਗੇ, ਉਨਾ ਉਨਾ ਖਰਚਾ ਘਟੇਗਾ ਅਤੇ ਜਿੰਨੇ ਜਿੰਨੇ ਹਾਲਾਤ ਖਰਾਬ ਹੋਣਗੇ, ਖਰਚਾ ਬਤ੍ਰੇਗਾ। ਮੈਂ ਇਸ ਗੱਲ ਨੂੰ ਮੱਦੇ-ਨਜ਼ਰ ਰਖਦੇ ਹੋਏ ਇਕੋ ਗੱਲ ਕਹਾਂਗਾ ਕਿ ਜੋ ਬਜਟ ਵਿੱਚ ਵਿੱਤ ਮੰਤਰੀ ਜੀ ਨੇ ਕਿਉਮੁਲੇਟਿਵ ਡੇੱਟ ਬਾਰੇ ਗੱਲ ਕਹੀ ਹੈ, ਜਿਸ ਵਿੱਚ ਸੂਦ ਵੀ ਹੁੰਦਾ ਹੈ ਅਤੇ ਕਰਜ਼ਾ ਵੀ ਹੈ, ਉਨ੍ਹਾਂ ਕਿਹਾ ਹੈ ਕਿ ਸੈਂਟਰ ਦੀ ਸਰਕਾਰ ਇਸਨੂੰ ਮੁਆਫ ਕਰ ਦੇਵੇ ਅਤੇ ਇਹੀ ਗੱਲ ਆਪੋਜ਼ੀਸ਼ਨ ਵਲੋਂ ਵੀ ਕਹੀ ਗਈ ਹੈ। ਮੈਂ ਇਹ ਕਹਿੰਦਾ ਹਾਂ ਕਿ ਇਹ ਇਸ਼ੂ ਸਿਰਫ ਪੰਜਾਬ ਦਾ ਹੀ ਇਸ਼ੂ ਨਹੀਂ ਹੈ, ਇਹ ਨੈਸ਼ਨਲ ਇਸ਼ੂ ਹੈ, ਇਹ ਕੌਮੀ ਇਸ਼ੂ ਹੈ। ਮੈਂ ਆਸ ਵੀ ਕਰਦਾ ਹਾਂ ਅਤੇ ਉਮੀਦ ਵੀ ਕਰਦਾ ਹਾਂ ਕਿ ਇਸ ਲਈ ਸਾਰਾ ਕੰਟਰੀ ਕਾਂਟਰੀਬਿਊਟ ਕਿਉਂ ਨਾ ਕਰੇ, ਇਸ ਸਭ ਲਈ ਪੰਜਾਬ ਇਕੱਲਾ ਸਫਰ ਕਿਉਂ ਕਰੇ, ਪੰਜਾਬ ਨਾਲ ਧੱਕਾ ਕਿਉਂ ਹੋਵੇ ? ਸਪੀਕਰ ਸਾਹਿਬ,

ਮੈਂ ਇਹ ਗੱਲ ਤੁਹਾਡੇ ਰਾਹੀਂ ਕਹਾਂਗਾ ਅਤੇ ਮਹਿਸੂਸ ਵੀ ਕਰਦਾ ਹਾਂ ਕਿ ਜਿੰਨਾ ਵੀ ਇਹ ਖਰਚਾ ਡੇਫੀਸਿਟ ਦੀ ਸ਼ਕਲ ਵਿੱਚ ਹੈ, ਇਹ ਸੈਂਟਰ ਦੀ ਸਰਕਾਰ ਨੂੰ ਵੇਵ ਆਫ ਕਰਨਾ ਚਾਹੀਦਾ ਹੈ। ਅਗਰ ਸੈਂਟਰ ਵਾਲੇ ਕਿਸੇ ਪੈਟਰਨ ਤੇ ਸੂਬਿਆਂ ਵਿੱਚ ਸਿਕਿਉਰਿਟੀ ਫੋਰਸਿਜ਼ ਭੇਜਦੇ ਹਨ ਤਾਂ ਉਸਦਾ ਖਰਚਾ ਸਟੇਟ ਗੌਰਮਿੰਟ ਤੇ ਪਾਉਂਦੇ ਹਨ ਅਤੇ ਲਾਅ ਐਂਡ ਆਰਡਰ ਦਾ ਸਬਜੈਕਟ ਸਟੇਟ ਦਾ ਹੋਣ ਕਰਕੇ ਐਸਾ ਕਰਦੇ ਹਨ। ਮੈਂ ਕਹਿੰਦਾ ਹਾਂ ਕਿ ਭਾਵੇਂ ਸੈਂਟਰ ਸੈੱਸ ਲਾਵੇ, ਭਾਵੇਂ ਕੁਝ ਕਰੇ, ਇਹ ਖਰਚਾ ਆਪ ਉਠਾਏ। ਜੇ ਸੈਂਟਰਲ ਸਰਕਾਰ ਕਸ਼ਮੀਰ ਵਿੱਚ ਖਰਚਾ ਕਰ ਸਕਦੀ ਹੈ ਤਾਂ ਪੰਜਾਬ ਵਿੱਚ ਵੀ ਉਸੇ ਨੂੰ ਕਰਨਾ ਚਾਹੀਦਾ ਹੈ। ਇਹ ਖਰਚਾ ਸਾਰੀ ਕੌਮ ਨੂੰ ਇਕੱਠੇ ਹੋ ਕੇ ਕਾਂਟਰੀਬਿਊਟ ਕਰਨਾ ਚਾਹੀਦਾ ਹੈ। ਇਸਦਾ ਪੰਜਾਬ ਤੇ ਭਾਰ ਨਹੀਂ ਪਾਉਣਾ ਚਾਹੀਦਾ। ਮੈਂ ਇਸਨੂੰ ਡੇਫੀਸਿਟ ਨਹੀਂ ਸਮਝਦਾ। ਮੈਂ ਸਮਝਦਾ ਹਾਂ ਕਿ ਅਸੀਂ ਕੌਮ ਦੀ, ਦੇਸ਼ ਦੀ ਲੜਾਈ ਲੜ ਰਹੇ ਹਾਂ।

ਬਾਕੀ ਗੱਲ ਜਿਹੜੀ ਹੈ, ਉਹ ਫਾਈਨਾਂਸ਼ਲ ਔਕੜਾਂ ਦੀ ਹੈ ਜਿਨ੍ਹਾਂ ਵਿੱਚ ਇਹ ਬਜਟ ਪੇਸ਼ ਕੀਤਾ ਗਿਆ ਹੈ, ਉਹ ਕਾਬਲੇਤਾਰੀਫ ਹੈ। ਇਸ ਵਿੱਚ ਹਿੰਮਤ ਕੀਤੀ ਗਈ ਹੈ ਹਾਲਾਂਕਿ ਜਿੰਨੀ ਪ੍ਰੋਡਕਸ਼ਨ ਪਿਛਲੇ ਸਾਲ ਖੇਤੀਬਾੜੀ ਵਿਚ ਵੀ ਹੋਣੀ ਚਾਹੀਦੀ ਸੀ, ਉਹ ਨਹੀਂ ਹੋ ਪਾਈ। ਥੋੜ੍ਹਾ ਜਿਹਾ ਇੰਡਸਟਰੀਅਲੀ ਅੱਗੇ ਜ਼ਰੂਰ ਬੜ੍ਹੇ ਹਾਂ। ਉਨਾਂ ਨਹੀਂ ਜਿੰਨਾ ਚਾਹੀਦਾ ਸੀ ਅਤੇ ਜਿਹੜੇ ਨੈਸ਼ਨਲ ਟਰੈਂਡ ਸਨ, ਰੁਝਾਨ ਸਨ ਉਨ੍ਹਾਂ ਰੁਝਾਨਾਤ ਦਾ ਅਸਰ ਪੰਜਾਬ ਤੇ ਵੀ ਪਿਆ ਹੈ। ਇਸ ਦੇ ਬਾਵਜੂਦ ਜਿਹੜਾ ਪਲਾਨ ਉਲੀਕਿਆ ਹੈ, ਉਸ ਵਿੱਚ ਅਗਰ ਆਂਕੜੇ ਦੇਖੇ ਜਾਣ ਤਾਂ ਇਕ ਗੱਲ ਸਿੱਧੀ ਨਜ਼ਰ ਆਉਂਦੀ ਹੈ ਕਿ ਪਿਛਲੇ ਸਾਲ ਤੋਂ ਹਰ ਸਬਜੈਕਟ ਤੇ ਅਸੀਂ ਐਲੋਕੇਸ਼ਨ ਜ਼ਿਆਦਾ ਕੀਤੀ ਹੈ। ਐਲੋਕੇਸ਼ਨ ਘਟਾਈ ਨਹੀਂ। ਸਾਡੀ ਕੋਸ਼ਿਸ਼ ਸੀ ਕਿ 1500 ਕਰੋੜ ਰੁਪਏ ਦਾ ਪਲਾਨ ਬਣਾਇਆ ਜਾਵੇ ਲੇਕਿਨ ਪੈਸਾ ਘੱਟ ਹੋਣ ਕਰਕੇ ਇਹ 1150 ਕਰੋੜ ਰੁਪਏ ਦਾ ਰਹਿ ਗਿਆ। ਖੇਤੀਬਾੜੀ ਤੇ ਪਿਛਲੇ ਸਾਲ ਨਾਲੋਂ 5 ਕਰੋੜ ਰੁਪਿਆ ਜ਼ਿਆਦਾ ਐਲੋਕੇਟ ਹੋਇਆ ਹੈ। ਇਸ ਬਜਟ ਵਿੱਚ ਰੂਰਲ ਡਿਵੈਲਪਮੈਂਟ ਤੇ ਪਿਛਲੇ ਸਾਲ ਨਾਲੋਂ 25 ਕਰੋੜ ਰੁਪਿਆ ਜ਼ਿਆਦਾ ਐਲੋਕੇਟ ਹੋਇਆ ਹੈ। ਸਪੈਸ਼ਲ ਏਰੀਆ ਪਲਾਨਿੰਗ ਵਿੱਚ 2 ਕਰੋੜ ਰੁਪਏ ਦਾ ਵਾਧਾ ਕੀਤਾ ਹੈ। ਇਰੀਗੇਸ਼ਨ, ਫਲੱਡ ਆਦਿ ਵਿੱਚ 5 ਕਰੋੜ ਰੁਪਏ ਦਾ ਵਾਧਾ ਕੀਤਾ ਹੈ। ਜਿਥੋਂ ਤੱਕ ਬਿਜਲੀ ਦਾ ਤੁਆਲੱਕ ਹੈ, ਉਥੇ 47 ਕਰੋੜ ਰੁਪਿਆ ਜ਼ਿਆਦਾ ਬਜਟ ਵਿੱਚ ਰਖਿਆ ਗਿਆ ਹੈ। ਏਸੇ ਤਰ੍ਹਾਂ ਇੰਡਸਟਰੀ ਵਿੱਚ 7 ਕਰੋੜ, ਟਰਾਂਸਪੋਰਟ ਵਿੱਚ 6 ਕਰੋੜ, ਤਾਲੀਮ ਵਿੱਚ ਅਤੇ ਖੇਡਾਂ ਵਿੱਚ 14 ਕਰੋੜ, ਦੋਵੇਂ ਸਬਜੈਕਟਸ ਵਿੱਚ ਵੱਧ ਰਖਿਆ ਗਿਆ ਹੈ। ਸਿਹਤ ਵਿੱਚ, ਹੈਲਥ ਹਸਪਤਾਲਾਂ ਦੀ ਡਿਵੈਲਪਮੈਂਟ ਤੇ 7 ਕਰੋੜ ਪਿਛਲੀ ਐਲੋਕੇਸ਼ਨ ਨਾਲੋਂ ਜ਼ਿਆਦਾ ਰਖਿਆ ਗਿਆ ਹੈ। ਪਾਣੀ ਵਾਸਤੇ ਜਿਥੇ ਹਾਊਸਿੰਗ ਹੈ, ਅਰਬਨ ਏਰੀਆ ਹੈ, 12 ਕਰੋੜ ਰੁਪਿਆ ਵਧੇਰੇ ਰਖਿਆ ਗਿਆ ਹੈ। ਸ਼ਡਿਊਲਡ ਕਾਸਟਸ ਦੀ ਡਿਵੈਲਪਮੈਂਟ ਜਿਹੜੀ ਇਹ ਸੋਚਦੇ ਹੋਏ ਕਿ ਅਸੀਂ ਜ਼ਰੂਰ ਕਰਨੀ ਹੈ, ਉਸ ਲਈ 14 ਕਰੋੜ ਰੁਪਿਆ ਜ਼ਿਆਦਾ ਰਖਿਆ ਗਿਆ ਹੈ। ਲੇਬਰ ਦੀ ਵੈਲਫੇਅਰ ਤੇ 1 ਕਰੋੜ ਤੋਂ ਵਧੇਰੇ ਕੋਈ ਡੇਢ ਕਰੋੜ ਦੇ ਕਰੀਬ ਵੱਧ ਰਖਿਆ ਹੈ। ਕਹਿਣ ਤੋਂ ਭਾਵ ਹੈ ਕਿ ਭਾਵੇਂ ਜਨਰਲ ਹੋਵੇ ਜਾਂ ਸੋਸ਼ਲ ਸਰਵਿਸਿਜ਼ ਵਿੱਚ ਐਲੋਕੇਸ਼ਨ ਕਰਨੀ ਹੋਵੇ, ਪੈਸਾ ਇਸ ਵੇਲੇ ਬਜਟ ਵਿੱਚ ਵੱਧ ਰਖਿਆ ਗਿਆ ਹੈ। ਮੈਂ

[ਸ੍ਰੀ ਖੁਸ਼ਹਾਲ ਬਹਿਲ]

ਇਸ ਲਈ ਵਿੱਤ ਮੰਤਰੀ ਜੀ ਦਾ ਅਤੇ ਪੰਜਾਬ ਸਰਕਾਰ ਦਾ ਸ਼ੁਕਰਗੁਜ਼ਾਰ ਹਾਂ ਕਿ ਜਿਸ ਹਾਲਾਤ ਵਿੱਚ ਇਹ ਵਾਧਾ ਜਿਹੜਾ ਕੀਤਾ ਹੈ ਇਸ ਤੋਂ ਜ਼ਾਹਿਰ ਹੈ ਕਿ ਸਰਕਾਰ ਚਾਹੁੰਦੀ ਹੈ ਕਿ ਅਸੀਂ ਆਰਥਿਕ ਨੀਂਹ ਐਸੀ ਰਖੀਏ ਤਾਂਕਿ ਪੰਜਾਬ ਹਰ ਪਹਿਲੂ ਤੋਂ ਤਰੱਕੀ ਕਰ ਸਕੇ। ਅਸਲ ਵਿਚ ਪਲੈਨਿੰਗ ਦੀ ਇਕ ਕੰਸੈਪਟ ਹੈ ਜਿਹੜੀ ਪੰਡਿਤ ਜਵਾਹਰ ਲਾਲ ਨਹਿਰੂ ਜੀ ਨੇ ਤੋਰੀ ਸੀ। ਉਹ ਚਾਹੁੰਦੇ ਸਨ ਕਿ ਪਲੈਨਿੰਗ ਹੋਵੇ। ਪਲੈਨਿੰਗ ਦੇ ਵਿਚ ਇਹ ਚੀਜ਼ ਸੀ ਕਿ ਜੋ ਸਾਡੇ ਰਿਸੋਰਸਿਜ਼ ਦੀ ਘਾਟ ਸੀ, ਉਨ੍ਹਾਂ ਰਿਸੋਰਸਿਜ਼ ਨੂੰ ਕਿਵੇਂ ਵਧ ਤੋਂ ਵਧ ਇਸਤੇਮਾਲ ਕੀਤਾ ਜਾਵੇ। ਵੈਲਫੇਅਰ ਸਟੇਟ ਦੇ ਵਿਚ ਜਿਹੜੇ ਪ੍ਰੋਗਰਾਮ ਬਣਦੇ ਹਨ, ਉਨ੍ਹਾਂ ਤੇ ਵਧੇਰੇ ਖ਼ਰਚ ਹੁੰਦਾ ਹੈ ਔਰ ਇਨ੍ਹਾਂ ਪ੍ਰੋਗਰਾਮਾਂ ਵਾਸਤੇ ਜਿੰਨਾ ਪੈਸਾ ਦਰਕਾਰ ਸੀ, ਉਨਾ ਪੈਸਾ ਅਵੇਲੇਬਲ ਨਹੀਂ ਸੀ। ਆਈਡੀਆਲੋਜੀਕਲੀ ਮੈਂ ਪਬਲਿਕ ਸੈਕਟਰ ਦੇ ਖਿਲਾਫ ਨਹੀਂ ਹਾਂ। ਪਬਲਿਕ ਸੈਕਟਰ ਨੇ ਬੜਾ ਵੱਡਾ ਇਨਫਰਾਸਟਰੱਕਚਰ ਲਾਇਆ ਇੰਡਸਟਰੀ ਲਾਈ। ਲੋਹਾ, ਬਿਜਲੀ ਤੇ ਹੋਰ ਖੇਤਰਾਂ ਵਿਚ ਵੀ ਇਸ ਨੇ ਬੜੀ ਤਰੱਕੀ ਕੀਤੀ। ਸਾਰੀ ਦੁਨੀਆਂ ਵਿਚ ਪਬਲਿਕ ਸੈਕਟਰ ਕੰਮ ਕਰ ਰਿਹਾ ਹੈ ਔਰ ਹਿੰਦੂਸਤਾਨ ਵਿਚ ਵੀ ਹੈ। ਲੇਕਿਨ ਅਸੀਂ ਕੋਈ ਐਸਾ ਕੰਮ ਕਰ ਬੈਠਦੇ ਹਾਂ ਜਿਸ ਨਾਲ ਇਨ੍ਹਾਂ ਨੂੰ ਘਾਟਾ ਪੈਂਦਾ ਹੈ। ਲੋਕਾਂ ਦਾ ਇਕ ਇਕ ਪੈਸਾ ਇਕੱਠਾ ਕਰਕੇ ਇਨ੍ਹਾਂ ਵਿਚ ਲਗਾਇਆ ਹੁੰਦਾ ਹੈ। ਇਸ ਲਈ ਹਰ ਪਾਰਟੀ, ਹਰ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਹ ਵੇਖੇ ਕਿ ਇਸ ਪੈਸੇ ਦੀ ਠੀਕ ਯੂਟੇਲਾਈਜ਼ੇਸ਼ਨ ਹੋਵੇ।

ਇਥੇ ਟ੍ਰਾਂਸਪੋਰਟ ਦਾ ਜ਼ਿਕਰ ਕੀਤਾ ਗਿਆ ਹੈ। ਮੈਂ ਚਾਹੁੰਦਾ ਹਾਂ ਕਿ ਪਬਲਿਕ ਟ੍ਰਾਂਸਪੋਰਟ ਇੰਪਰੂਵ ਹੋਵੇ। ਪਬਲਿਕ ਟ੍ਰਾਂਸਪੋਰਟ ਜਿੰਨੀ ਇੰਪਰੂਵ ਹੋਵੇਗੀ, ਉਨਾ ਹੀ ਸਾਨੂੰ ਫਾਇਦਾ ਹੋਵੇਗਾ। ਪ੍ਰਾਈਵੇਟ ਕਾਰਾਂ ਘਟ ਚਲਣਗੀਆਂ, ਪੈਟ੍ਰੋਲ ਦੀ ਬੱਚਤ ਹੋਵੇਗੀ ਅਤੇ ਇਸ ਨਾਲ ਫਿਰ ਫਾਰੇਨ ਐਕਸਚੇਂਜ ਦੀ ਵੀ ਬੱਚਤ ਹੋਵੇਗੀ। ਲੇਕਿਨ ਇਸ ਤੇ ਅਸੀਂ ਐਨਾ ਪੈਸਾ ਖ਼ਰਚ ਕਰਦੇ ਹਾਂ, ਫਿਰ ਜਦ ਅਸੀਂ ਹਿਸਾਬ ਕਰਦੇ ਹਾਂ ਤਾਂ ਅਸੀਂ ਦੇਖਦੇ ਹਾਂ ਕਿ ਇਸ ਵਿਚ ਘਾਟਾ ਪੈ ਰਿਹਾ ਹੈ। ਇਸ ਘਾਟੇ ਨੂੰ, ਇਸ ਗੈਪ ਨੂੰ ਦੂਰ ਕਰਨ ਵਾਸਤੇ ਕੀ ਇਹ ਚੰਗੀ ਗੱਲ ਨਹੀਂ ਕਿ ਅਸੀਂ ਥੋੜ੍ਹੀ ਬਹੁਤ ਪ੍ਰਾਈਵੇਟਾਈਜ਼ੇਸ਼ਨ ਕਰੀਏ? ਮੈਂ ਸੁਜੈਸਟ ਕੀਤਾ ਸੀ ਅਤੇ ਹੁਣ ਵੀ ਕਹਿੰਦਾ ਹਾਂ ਕਿ ਜਿਹੜੀਆਂ ਸਾਡੀਆਂ ਲਿੰਕ ਰੋਡਜ਼ ਹਨ, ਉਥੇ ਟ੍ਰਾਂਸਪੋਰਟ ਵਾਸਤੇ ਲੋਕਾਂ ਨੂੰ ਕਿਉਂ ਨਹੀਂ ਲਾਇਸੰਸ ਦਿੰਦੇ ਤਾਂਕਿ ਉਹ ਗੱਡੀਆਂ, ਮਿੰਨੀ ਬੱਸਾਂ ਚਲਾਉਣ। ਉਨ੍ਹਾਂ ਲੋਕਾਂ ਨੂੰ ਕਰਜ਼ੇ ਵੀ ਦਿਓ। ਇਸ ਨਾਲ ਟ੍ਰਾਂਸਪੋਰਟ ਦੀ ਸਹੂਲਤ ਵਧੇਗੀ। ਪਬਲਿਕ ਟ੍ਰਾਂਸਪੋਰਟ ਤੇ ਅੰਨ੍ਹੇਵਾਹ ਪੈਸੇ ਲਗਾਈ ਜਾਓ, ਇਹ ਕੋਈ ਬਹੁਤੀ ਅਕਲਮੰਦੀ ਨਹੀਂ ਹੈ।

ਮੈਂ ਕਹਾਂਗਾ ਕਿ ਜਿਥੋਂ ਤੱਕ ਪਬਲਿਕ ਅੰਡਰਟੇਕਿੰਗਜ਼ ਦਾ ਸਵਾਲ ਹੈ, ਕੋਆਪ੍ਰੇਟਿਵ ਸੈਕਟਰ ਦਾ ਸਵਾਲ ਹੈ, ਜੇ ਅਸੀਂ ਇਸ ਨੂੰ ਸਟਰੀਮਲਾਈਨ ਨਹੀਂ ਕਰ ਸਕਦੇ, ਇਸ ਨੂੰ ਵਾਧੇ ਵਿਚ ਨਹੀਂ ਲਿਜਾ ਸਕਦੇ ਤਾਂ ਸਾਨੂੰ ਇਸ ਬਾਰੇ ਜ਼ਰੂਰ ਕੁਝ ਨਾ ਕੁਝ ਸੋਚਣਾ ਚਾਹੀਦਾ ਹੈ। ਇਸ ਦੇ ਵਾਸਤੇ ਸਾਨੂੰ ਜ਼ਰੂਰੀ ਕਦਮ ਉਠਾਉਣੇ ਚਾਹੀਦੇ ਹਨ ਅਤੇ ਅਜਿਹੇ ਕਦਮ ਉਠਾ ਕੇ ਇਕਾਨਮੀ ਨੂੰ, ਹਾਲਾਤ ਨੂੰ ਥੋੜ੍ਹਾ ਬਹੁਤ ਜ਼ਰੂਰ ਸੁਧਾਰਨਾ ਚਾਹੀਦਾ ਹੈ।

ਮਸਲਨ ਐਗਰੀਕਲਚਰ ਸੈਕਟਰ ਵਿਚ ਕੋਆਪ੍ਰੇਟਿਵ ਦਾ ਰੋਲ ਹੈ । ਇਸ ਦੇ ਵਾਸਤੇ ਅਸੀਂ ਪੈਸਾ ਦਿੰਦੇ ਹਾਂ, ਫਾਈਨਾਂਸ ਦਿੰਦੇ ਹਾਂ । ਪਰ ਮੈਂ ਸ਼ੂਗਰਫੈਡ ਦੀ ਗੱਲ ਕਰਨੀ ਚਾਹੁੰਦਾ ਹਾਂ। ਸ਼ੂਗਰਫੈਡ ਵਿਚ 2 ਮਿੱਲਾਂ ਲਗੀਆਂ ਸਨ, ਇਕ ਗੁਰਦਾਸਪੁਰ ਵਿਚ ਅਤੇ ਦੂਸਰੀ ਜ਼ੀਰੇ ਵਿਚ । ਦੋਨੋਂ ਮਿੱਲਾਂ ਤਰੱਕੀ ਕਰ ਰਹੀਆਂ ਹਨ, ਪੈਸੇ ਇਕੱਠੇ ਕਰ ਰਹੀਆਂ ਸਨ ਲੇਕਿਨ ਸ਼ੂਗਰਫੈਡ ਕੋਆਪ੍ਰੇਟਿਵ ਸੈਕਟਰ ਵਿਚ ਲੈ ਆਂਦੀ । ਐਸ ਵੇਲੇ ਸਾਡੀ ਮਿੱਲ ਨੇ ਸਵਾ ਛੇ ਕਰੋੜ ਰੁਪਏ ਲੋਕਾਂ ਦੇ ਦੇਣੇ ਹਨ । ਉਹ ਅੱਗੋਂ ਲੋਨ ਲੈਂਦੀ ਹੈ । ਜ਼ੀਰੇ ਮਿੱਲ ਵਿਚ ਵੀ ਹੁਣ ਲਗਾਤਾਰ ਘਾਟਾ ਚਲ ਰਿਹਾ ਹੈ । ਕਿਸਾਨ ਗੰਨਾ ਸਪਲਾਈ ਕਰਦਾ ਹੈ ਪਰ ਉਸ ਨੂੰ ਪੈਸਾ ਨਹੀਂ ਮਿਲਦਾ । ਇਸ ਤਰਾਂ ਕਿਸਾਨ ਦਾ ਨੁਕਸਾਨ ਕਰਨਾ ਕੋਈ ਸਿਆਣੀ ਗੱਲ ਨਹੀਂ । ਸਾਨੂੰ ਮਹਾਂਰਾਸ਼ਟਰ ਦੇ ਕੋਆਪ੍ਰੇਟਿਵ ਸੈਕਟਰ ਤੋਂ ਸੇਧ ਲੈਣੀ ਚਾਹੀਦੀ ਹੈ । ਉਥੇ ਬੋਰਡ ਆਫ ਡਾਇਰੈਕਟਰਜ਼ ਵਧੀਆ ਢੰਗ ਨਾਲ ਕੰਮ ਚਲਾਉਂਦੇ ਹਨ । ਉਹ ਆਪਣੇ ਕੰਮ ਤੋਂ ਇਲਾਵਾ ਸੜਕਾਂ ਵੀ ਬਣਾਉਂਦੇ ਹਨ, ਐਜੂਕੇਸ਼ਨ ਵੀ ਦਿੰਦੇ ਹਨ । ਸਾਨੂੰ ਇਸ ਢੰਗ ਨਾਲ ਜ਼ਰੂਰ ਸੋਚਣਾ ਚਾਹੀਦਾ ਹੈ ਕਿ ਕਿਸ ਤਰ੍ਹਾਂ ਨਾਲ ਇਸ ਵਿਚ ਇੰਪਰੂਵਮੈਂਟ ਲਿਆ ਸਕਦੇ ਹਾਂ, ਕਿਸ ਤਰ੍ਹਾਂ ਘਾਟੇ ਨੂੰ ਪੂਰਾ ਕਰ ਸਕਦੇ ਹਾਂ ।

ਮਿਲਕ ਪਲਾਂਟਾਂ ਤੇ ਐਨਾ ਪੈਸਾ ਲਗਾ ਹੋਇਆ ਹੈ । ਮੇਰਾ ਖਿਆਲ ਹੈ ਕਿ 20 ਕਰੋੜ ਰੁਪਏ ਤੋਂ ਵੀ ਜ਼ਿਆਦਾ ਇਕ ਪਲਾਂਟ ਤੇ ਲਗਾ ਹੋਇਆ ਹੋਵੇਗਾ । ਮਿਲਕ ਪਲਾਂਟਸ ਦੀ ਹਾਲਤ ਇਹ ਹੈ ਕਿ ਦੁੱਧ ਜਿਹੜਾ ਹੈ ਉਹ ਉਨ੍ਹਾਂ ਕੋਲ ਸਫੀਸ਼ੀਐਂਟ ਨਹੀਂ ਹੈ । ਬੇਸ਼ੁਮਾਰ ਮਿਲਕ ਪਲਾਂਟਸ ਉਦਾਂ ਦੇ ਉਦਾਂ ਹੀ ਪਏ ਹਨ । ਕੋਈ ਕੰਮ ਨਹੀਂ ਚਲਦਾ । ਜੇਕਰ ਇਕ ਆਦਮੀ ਜਿਹੜਾ ਦੁੱਧ ਵੇਚਦਾ ਹੈ ਉਹ ਏਨੇ ਪੈਸੇ ਕਮਾ ਲੈਂਦਾ ਹੈ ਜਿਸ ਕੋਲ ਨਾ ਇਕਵਿਪਮੈਂਟ ਹੈ, ਨਾ ਇੰਪਲਾਇਮੈਂਟ ਦੇਂਦਾ ਹੈ ਨਾ ਫਾਰਮਰ ਨੂੰ ਉਸ ਢੰਗ ਦੇ ਨਾਲ, ਖਾਸ ਕਰਕੇ ਮਾਰਜ਼ਨਲ ਫਾਰਮਰ ਨੂੰ, ਕਿ ਉਹ ਦੁੱਧ ਦੀ ਸਪਲਾਈ ਕਰ ਸਕੇ, ਕੁਆਂਟਿਟੀ ਵਿਚ ਦੁੱਧ ਦੇ ਸਕੇ, ਨਾ ਹੀ ਉਸ ਨੂੰ ਜ਼ਿਆਦਾ ਵਧੇਰੇ ਪੈਸੇ ਮਿਲਦੇ ਹਨ । ਮੈਂ ਸਮਝਦਾ ਹਾਂ ਕਿ ਇਹ ਜਿਹੜੀਆਂ ਲੋਹੇ ਦੀਆਂ ਮੱਝਾਂ ਬੰਨ੍ਹੀਆਂ ਹਨ ਇਨ੍ਹਾਂ ਦਾ ਕੋਈ ਫਾਇਦਾ ਨਹੀਂ । ਇਨ੍ਹਾਂ ਤੇ ਹੋਰ ਪੈਸੇ ਖਰਚਣ ਦੀ ਲੋੜ ਨਹੀਂ । ਇਸ ਲਈ ਮੈਂ ਵਿੱਤ ਮੰਤਰੀ ਜੀ ਨੂੰ ਕਹਾਂਗਾ ਕਿ ਉਹ ਜ਼ਰੂਰ ਇਸ ਤੇ ਸੋਚਣ ਕਿਉਂਕਿ ਆਖਿਰ ਦੇ ਵਿੱਚ ਗੱਲ ਤਾਂ ਇਹ ਹੈ ਕਿ ਅਸੀਂ ਪੈਸਾ ਕਿਥੋਂ ਬਚਾ ਕੇ ਕਿੱਥੇ ਖ਼ਰਚ ਸਕਦੇ ਹਾਂ ।

ਬਾਕੀ ਜਿੱਥੋਂ ਤੱਕ ਖੇਤੀਬਾੜੀ ਦਾ ਸਵਾਲ ਹੈ ਉਸ ਦੇ ਸਬੰਧ ਵਿੱਚ ਮੈਂ ਇੱਕ ਗਲ, ਸਪੀਕਰ ਸਾਹਿਬ, ਕਹਾਂਗਾ ਕਿ ਆਰਥਿਕਤਾ ਦਾ ਇੱਕ ਛੋਟਾ ਜਿਹਾ ਲਾਅ ਹੈ; ਲਾਅ ਆਫ ਡਮਿਨਿਸ਼ਿੰਗ ਰਿਟਰਨਜ਼ ; ਮਤਲਬ ਇਹ ਹੈ ਕਿ ਅੱਜ ਅਸੀਂ ਸੈਚੂਰੇਸ਼ਨ ਪੁਆਇੰਟ ਤੇ ਜਾ ਪਹੁੰਚੇ ਹਾਂ ਕਿ ਜਿੱਥੇ ਕਣਕ ਦੀ ਉਪਜ ਤੇ ਭਾਵੇਂ ਵਧੇਰੇ ਪੈਸੇ ਖ਼ਰਚ ਕਰ ਲਈਏ ਪਰ ਉਸਦੇ ਵਿੱਚੋਂ ਕਣਕ ਦੀ ਉਪਜ ਘਟਣੀ ਹੈ, ਖ਼ਰਚ ਜ਼ਿਆਦਾ ਹੋਵੇਗਾ, ਖ਼ਰਚੇ ਦੇ ਮੁਤਾਬਿਕ ਉਹ ਬਰਾਬਰ ਨਹੀਂ ਹੋਣੀ । ਸਪਸ਼ਟ ਗੱਲ ਇਹ ਹੈ ਕਿ ਫਸਟ ਪਲਾਨ ਔਰ ਸੈਕਿੰਡ ਪਲਾਨ ਵੇਲੇ ਸਾਡੇ ਕੋਲ ਏਰੀਆ ਬਹੁਤ ਸੀ ਪਰ ਅਸੀਂ ਉਸ ਦੀ ਪੂਰੀ ਯੂਟੇਲਾਈਜ਼ੇਸ਼ਨ ਨਹੀਂ ਕਰ ਸਕਦੇ ਸੀ । ਉਸ ਤੋਂ ਬਾਅਦ ਕੋਈ ਟੈਕਨਾਲੋਜੀਕਲ ਬੇਸਿਜ਼ 1960 ਵਿੱਚ ਰੱਖਿਆ । ਤੁਹਾਨੂੰ ਯਾਦ ਹੋਵੇਗਾ ਉਸ ਵੇਲੇ ਲਾਲ ਬਹਾਦਰ ਸ਼ਾਸਤਰੀ ਜੀ ਨੇ ਸੁਬਰਾਮਨੀਅਮ ਜੀ ਨੂੰ ਮਹਿਕਮਾ ਦੇ ਦਿੱਤਾ ਸੀ ਔਰ ਮਹਿਕਮਾ ਦੇਣ ਦੇ ਬਾਅਦ ਸਾਡੇ ਇਥੇ ਹਰਾ ਇਨਕਲਾਬ

[ਸ੍ਰੀ ਖੁਸ਼ਹਾਲ ਬਹਿਲ]

ਆਇਆ । ਲੇਕਿਨ ਹੁਣ ਇਸ ਪਾਸੇ ਡਿਕਲਾਈਨ ਆਉਣਾ ਸ਼ੁਰੂ ਹੋ ਗਿਆ ਹੈ, ਅਸੀਂ ਹੁਣ ਡਿਕਲਾਈਨ ਤੇ ਪਹੁੰਚ ਗਏ ਹਾਂ । ਇਸ ਨੂੰ ਠੀਕ ਕਰਨ ਲਈ ਬਹੁਤ ਜ਼ਰੂਰੀ ਹੈ ਜਿਵੇਂ ਕਿ ਲੈਂਡ ਦੀ ਯੂਟੇਲਾਈਜ਼ੇਸ਼ਨ ਤਾਂ ਹੈ ਹੀ ਲੇਕਿਨ ਨਾਲ ਇਹ ਵੀ ਹੈ ਕਿ ਇਸ ਦੇ ਵਿੱਚ ਲੈਂਡ ਦੀ ਪਰਾਪਰ ਯੂਟੇਲਾਈਜ਼ੇਸ਼ਨ ਕਿਵੇਂ ਹੋ ਸਕਦੀ ਹੈ, ਇਸ ਪਾਸੇ ਸੋਚਣਾ ਇਸ ਵੇਲੇ ਬਹੁਤ ਜ਼ਰੂਰੀ ਹੈ । ਮੈਨੂੰ ਬੜੀ ਖੁਸ਼ੀ ਵੀ ਹੈ ਕਿ ਸਾਨੂੰ ਇਸ ਪੱਖ ਦੀ ਜਾਣਕਾਰੀ ਹੈ, ਸਰਕਾਰ ਨੂੰ ਇਸ ਚੀਜ਼ ਦਾ ਪੂਰਾ ਅਹਿਸਾਸ ਹੈ ਔਰ ਸਰਕਾਰ ਹਰ ਸੰਭਵ ਕੋਸ਼ਿਸ਼ ਵੀ ਕਰ ਰਹੀ ਹੈ । ਜੇ ਸਾਡੇ ਕੋਲ 20% ਜ਼ਮੀਨ ਹੈ ਤਾਂ ਅਸੀਂ 10% ਜ਼ਮੀਨ ਵਿੱਚ ਹੋਰ ਅਤੇ ਬਾਕੀ 10% ਜ਼ਮੀਨ ਵਿੱਚੋਂ ਦੂਸਰੀਆਂ ਕਰਾਪਸ ਲੈ ਸਕਦੇ ਹਾਂ । ਲੇਕਿਨ ਜਿਹੜੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਉਹ ਇਹ ਹੈ ਕਿ ਜਿਹੜੀ ਟੈਕਨਾਲੋਜੀ ਹੈ, ਜਿਸ ਦਾ ਮਲਟੀ ਨੈਸ਼ਨਲਜ਼ ਪੂਰਾ ਫ਼ਾਇਦਾ ਉਠਾ ਰਹੇ ਹਨ, ਉਹ ਟੈਕਨਾਲੋਜੀ ਅਸੀਂ ਏਥੇ ਸੈਟ-ਅੱਪ ਕਰਕੇ ਉਸਦਾ ਇਸਤੇਮਾਲ ਪੰਜਾਬ ਦਾ ਕਿਸਾਨ ਕਰ ਸਕਦਾ ਹੈ ਜੋ ਕਿ ਦਿਮਾਗੀ ਤੌਰ ਤੇ ਬਿਲਕੁਲ ਅਵੇਕਨਡ ਹੈ । ਜਿਸ ਤਰ੍ਹਾਂ ਫਲੋਰੀਕਲਚਰ ਹੈ; ਫੁੱਲਾਂ ਦੀ ਖੇਤੀ ਜੋ ਕਿ ਡੈਨਮਾਰਕ ਅਤੇ ਹਾਲੈਂਡ ਬਹੁਤ ਕਰਦੇ ਹਨ, ਉਹ ਅਸੀਂ ਏਥੇ ਕਿਉਂ ਨਹੀਂ ਕਰ ਸਕਦੇ ? ਟਿਸ਼ੂ ਕਲਚਰ ਵਿੱਚ ਸਾਡੀਆਂ ਯੂਨੀਵਰਸਿਟੀਆਂ ਪੂਰੀ ਤਰ੍ਹਾਂ ਇਕਵਿਪਡ ਹਨ, ਇਸ ਕਰਕੇ ਮਤਲਬ ਇਹ ਕਿ ਛੋਟੇ ਛੋਟੇ ਕਿਸਾਨਾਂ ਨੂੰ ਇਸਦਾ ਫਾਇਦਾ ਹੋਵੇ, ਉਹ ਬੀਜ ਵਗੈਰਾ ਆਪ ਪੈਦਾ ਕਰਨ ਬਜਾਏ ਇਸ ਦੇ ਕਿ ਅਸੀਂ ਬਾਹਰੋਂ ਮੰਗਵਾਈਏ । ਮੇਰਾ ਮਤਲਬ ਹੈ ਕਿ ਜਿਹੜੀ ਅਸੀਂ 1960 ਦੇ ਵਿੱਚ ਟੈਕਨਾਲੋਜੀ ਲਿਆਂਦੀ ਸੀ ਉਸ ਤੋਂ ਬਾਅਦ ਦੀ ਟੈਕਨਾਲੋਜੀ ਨੂੰ ਇਸਤੇਮਾਲ ਕਰੀਏ ਮਸਲਨ ਫਰਟੇਲਾਈਜ਼ਰ ਹੈ । ਫਰਟੇਲਾਈਜ਼ਰ ਪੈਟਰੋਲੀਅਮ ਪਰੋਡਕਟਸ ਤੋਂ ਬਣਦਾ ਹੈ ਜੋ ਕਿ ਸਾਡੇ ਕੋਲ ਹੈ ਨਹੀਂ ਲੇਕਿਨ ਇਸ ਨੂੰ ਅਸੀਂ ਬੈਕਟੀਰੀਅਲ ਬਰੀਡ ਕਰਕੇ ਨਾਈਟਰੋਜਨ ਵਿਚ ਫਿਕਸ ਕਰ ਸਕਦੇ ਹਾਂ ਜਿਸ ਦੀ ਟੈਕਨਾਲੋਜੀ ਲੁਧਿਆਣਾ ਯੂਨੀਵਰਸਿਟੀ ਵਿੱਚ ਵੀ ਹੈ । ਇਸ ਦਾ ਇਸਤੇਮਾਲ ਕਿਉਂ ਨਾ ਕੀਤਾ ਜਾਵੇ । ਇਸ ਤਰ੍ਹਾਂ ਜਿਸ ਵੇਲੇ ਅਸੀਂ ਪੈਸਟ ਕੰਟਰੋਲ, ਦਵਾਈਆਂ ਦਾ ਛੜਕਾਓ ਕਰਦੇ ਹਾਂ ਤਾਂ ਵਾਤਾਵਰਣ ਦੂਸ਼ਤ ਹੁੰਦਾ ਹੈ, ਰੇਜ਼ੀਡੂਅਲ ਅਫੈਕਟ ਹੁੰਦਾ ਹੈ । ਇਸ ਨੂੰ ਦੂਰ ਕਰਨ ਲਈ ਅੱਜ ਵੀ ਸ਼ੂਗਰ ਮਿੱਲਾਂ ਟੈਕਨਾਲੋਜੀ ਵਰਤ ਰਹੀਆਂ ਹਨ । ਸ਼ੂਟ ਬੋਰਰ ਹੋਏ ਉਹਦੇ ਲਈ ਦੂਜਾ ਕੀੜਾ ਪੈਦਾ ਕਰਦੀਆਂ ਹਨ । ਸ਼ੂਗਰ ਮਿੱਲਾਂ ਨੇ ਦੋ-ਤਿੰਨ ਸੌ ਏਕੜ ਲਈ ਉਹ ਕੀੜਾ ਪੈਦਾ ਕੀਤਾ ਹੈ । ਏਸੇ ਤਰ੍ਹਾਂ ਉਹ ਟੈਕਨਾਲੋਜੀ ਫਾਰਮਰਜ਼ ਦੇ ਵਿੱਚ ਵੀ ਜਾਣੀ ਚਾਹੀਦੀ ਹੈ ਔਰ ਉਹ ਤਰੱਕੀ ਕਰ ਸਕਦੇ ਹਨ । ਏਸੇ ਢੰਗ ਦੇ ਨਾਲ ਹਾਈ ਬਰੀਡ ਸੀਡ ਹੈ ਜੋ ਕਿ ਅੱਜ ਮਲਟੀ ਨੈਸ਼ਨਲ ਕਰ ਰਿਹਾ ਹੈ । ਮੈਂ ਤੁਹਾਨੂੰ ਦਸਦਾ ਹਾਂ ਕਿ ਜਦੋਂ ਪੈਪਸੀ ਕੋਲਾ ਵਾਲਿਆਂ ਨੇ ਆਪਣਾ ਪਲਾਂਟ ਸੈਟ-ਅੱਪ ਕੀਤਾ ਤਾਂ ਉਨ੍ਹਾਂ ਨੇ ਕਿਹਾ ਕਿ ਟਮਾਟਰ ਦਾ ਏਰੀਆ ਤੁਸੀਂ ਆਰਗੇਨਾਈਜ਼ ਕਰ ਲਓ । ਮੈਂ ਕਿਹਾ ਹਾਈ ਬਰੀਡ ਬੀਜ ਕੌਣ ਦੇਵੇਗਾ ਤਾਂ ਇਨ੍ਹਾਂ ਨੇ ਕਿਹਾ ਅਸੀਂ ਦੇਵਾਂਗੇ । ਮੈਂ ਕਿਹਾ ਬੀਜ ਅਸੀਂ ਕਿਉਂ ਨਾ ਆਪ ਪੈਦਾ ਕਰੀਏ ? ਉਨ੍ਹਾਂ ਨੇ ਕਿਹਾ ਕਿ ਬੀਜ ਅਮਰੀਕਾ ਦੇ ਵਿੱਚ ਪੈਦਾ ਹੋਏਗਾ, ਅਸੀਂ ਤੁਹਾਨੂੰ ਪਨੀਰੀ ਦੇ ਸਕਦੇ ਹਾਂ ਪਰ ਟੈਕਨਾਲੋਜੀ ਨਹੀਂ ਦੇ ਸਕਦੇ । ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਸਾਨੂੰ ਇਹ ਉਥੇ ਲਿਜਾਣਾ ਚਾਹੁੰਦੇ ਹਨ ਜਿੱਥੋਂ ਕਿ ਈਸਟ ਇੰਡੀਆ ਕੰਪਨੀ ਭਾਰਤ ਆਈ ਸੀ ਜੋਕਿ ਪਰਾਸੈਸਡ ਗੁੱਡਜ਼ ਸਾਨੂੰ ਦੇ ਦੇਂਦੀ ਸੀ ਪਰ ਰਾ-ਮੈਟੀਰੀਅਲ ਸਾਡੇ ਕੋਲੋਂ ਲੈਂਦੀ

ਰਹੀ । ਇਸ ਅਵੇਅਰਨੈਸ ਨੂੰ ਅੱਗੇ ਤੋਰਨ ਲਈ ਸਰਕਾਰ ਨੂੰ ਬਜਟਰੀ ਪਰੋਵੀਜ਼ਨ ਕਰਨੇ ਚਾਹੀਦੇ ਹਨ ।

ਜਿਹੜੀ ਯੂਨੀਵਰਸਿਟੀ ਹੈ ਜਾਂ ਐਗਰੀਕਲਚਰ ਫ਼ਾਰਮ ਹਨ, ਉਨ੍ਹਾਂ ਦੀ ਐਕਸਪੈਨਸ਼ਨ ਕਰੀਏ, ਬੈਂਕਾਂ ਕੋਲੋਂ ਲੋਨ ਲੈ ਕੇ ਦਿਵਾਈਏ ਤਾਂ ਜੋ ਹਾਈ ਬਰੀਡ ਸੀਡ ਦੀ ਪ੍ਰੋਡਕਸ਼ਨ ਕੀਤੀ ਜਾ ਸਕੇ । ਇਸ ਨੂੰ ਪੰਜਾਬ ਤਕੜਾ ਹੋ ਕੇ ਲਵੇ, ਅਸੀਂ ਇਹ ਬੀਜ ਫਿਰ ਬਾਹਰ ਵੀ ਭੇਜ ਸਕਦੇ ਹਾਂ । ਇਸ ਨਾਲ ਕਿਸਾਨ ਦੀ ਆਮਦਨ ਵਧੇਗੀ । ਇਹ ਕਿਸਾਨ ਜਿਹੜਾ ਝੋਨਾ ਅਤੇ ਕਣਕ ਬੀਜਦਾ ਰਹਿੰਦਾ ਹੈ ਇਹ ਚੀਜ਼ ਜ਼ਿਆਦਾ ਚਿਰ ਨਹੀਂ ਚਲਣੀ । ਬਾਕੀ ਇਹ ਠੀਕ ਹੈ ਕਿ ਖੇਤੀਬਾੜੀ ਦੀ ਜਿਹੜੀ ਇਨਕਮ ਹੈ ਉਹ ਸੂਬੇ ਵਿੱਚ ਕੋਈ 47% ਦੇ ਕਰੀਬ ਹੈ ਜਿਸਦੇ ਵਿੱਚ ਐਨੀਮਲ ਹਜ਼ਬੈਂਡਰੀ ਵੀ ਸ਼ਾਮਲ ਹੈ । ਜਿਹੜੀ ਸਾਡੀ ਅਬਾਦੀ ਐਗਰੀਕਲਚਰ ਤੇ ਡਿਪੈਂਡੈਂਟ ਹੈ ਉਹ ਤਕਰੀਬਨ 73% ਹੈ । ਇਹ ਪੰਜਾਬ ਵਿੱਚ ਹੈ, ਮੇਰੇ ਜ਼ਿਲ੍ਹੇ ਵਿੱਚ ਤਾਂ ਹੋਰ ਵੀ ਜ਼ਿਆਦਾ ਹੋਵੇਗੀ । ਇਸ ਨੂੰ ਜੋੜ ਲਈਏ ਤਾਂ ਇਹ 120% ਬਣ ਜਾਂਦੀ ਹੈ ਅਤੇ ਇਸਨੂੰ ਦੋ ਤੇ ਤਕਸੀਮ ਦੇ ਕੇ 60% ਹੋ ਜਾਂਦੀ ਹੈ । ਪੰਜਾਬ ਸਰਕਾਰ ਨੂੰ ਇਸ ਦੇ ਵੱਲ ਕਾਫ਼ੀ ਕਦਮ ਚੁੱਕਣੇ ਚਾਹੀਦੇ ਹਨ । ਕਮ-ਜ਼-ਕਮ 60% ਬਜਟ ਉਨਤੀ ਤੇ ਖ਼ਰਚ ਹੋਣਾ ਚਾਹੀਦਾ ਹੈ ਭਾਵੇਂ ਇਹ ਇਰੀਗੇਸ਼ਨ ਤੇ ਹੋਵੇ ਜਾਂ ਰੂਰਲ ਡਿਵੈਲਪਮੈਂਟ ਤੇ ਇੰਨਾ ਪੈਸਾ ਖ਼ਰਚ ਹੋਣਾ ਚਾਹੀਦਾ ਹੈ। ਇਹ ਵੀ ਅਜੇ ਕੋਈ 10-12% ਘਟ ਹੈ । ਮੈਂ ਇਹ ਪ੍ਰਾਰਥਨਾ ਕਰਾਂਗਾ ਕਿ ਇਹ ਜਿਹੜੀ 12% ਦੀ ਘਾਟ ਹੈ ਇਸ ਨੂੰ ਜ਼ਰੂਰ ਪੂਰਾ ਕੀਤਾ ਜਾਵੇ । ਚਾਹੀਦਾ ਤਾਂ ਇਹ ਹੈ ਕਿ ਜਿਹੜਾ ਕਿਸਾਨ ਹੈ ਉਸ ਤੇ ਅਤੇ ਜਿਹੜਾ ਰੂਰਲ ਸੈਕਟਰ ਹੈ ਉਸ ਉਪਰ ਵੱਧ ਤੋਂ ਵੱਧ ਖ਼ਰਚ ਕੀਤਾ ਜਾਵੇ । ਇੱਕ ਗੱਲ ਮੈਂ ਜ਼ਰੂਰ ਕਹਿਣਾ ਚਾਹਾਂਗਾ ਕਿ ਜਿੰਨਾਂ ਚਿਰ ਇਰੀਗੇਸ਼ਨ ਵੱਲ ਧਿਆਨ ਨਹੀਂ ਦਿੱਤਾ ਜਾਂਦਾ ਉਨੀ ਦੇਰ ਤੱਕ ਗੱਲ ਨਹੀਂ ਬਣਨੀ ਕਿਉਂਕਿ ਇਹ ਐਗਰੀਕਲਚਰ ਦੀ ਲਾਈਫ-ਲਾਈਨ ਹੈ । ਸਪੀਕਰ ਸਾਹਿਬ, ਇਸ ਵੇਲੇ ਪੰਜਾਬ ਅੰਦਰ 60% ਸਿੰਚਾਈ ਟਿਊਬਵੈਲਾਂ ਰਾਹੀਂ ਕੀਤੀ ਜਾਂਦੀ ਹੈ ਅਤੇ 40% ਸਿੰਚਾਈ ਨਹਿਰੀ ਪਾਣੀ ਨਾਲ ਕੀਤੀ ਜਾਂਦੀ ਹੈ । ਤੁਸੀਂ ਹੈਰਾਨ ਹੋਵੋਗੇ ਕਿ ਕਿਸਾਨ ਨੂੰ ਜਿਹੜਾ ਖ਼ਰਚਾ ਟਿਊਬਵਲ ਤੇ 9 ਰੁਪਏ ਪੈਂਦਾ ਹੈ, ਉਹ ਨਹਿਰੀ ਪਾਣੀ ਤੇ ਕਿਸਾਨ ਨੂੰ 1 ਰੁਪਿਆ ਪੈਂਦਾ ਹੈ । ਜਿਥੋਂ ਤੱਕ ਪਾਣੀ ਦਾ ਤੁਅੱਲਕ ਹੈ, ਪੰਜਾਬ ਸੈਂਟਰਲ ਪੂਲ ਵਿੱਚ ਕਣਕ ਦੇਂਦਾ ਹੈ, ਝੋਨਾ ਦਿੰਦਾ ਹੈ, ਉਸ ਨੂੰ ਟਿਊਬਵੈਲ ਤੋਂ ਸਿੰਚਾਈ ਦਾ ਖ਼ਰਚਾ ਨਹਿਰੀ ਪਾਣੀ ਦੇ ਇੱਕ ਰੁਪਏ ਦੇ ਮੁਕਾਬਲੇ 9 ਰੁਪਏ ਪੈਂਦਾ ਹੈ । ਇਹ ਹੋਰ ਵੀ ਵੱਧ ਜਾਂਦਾ ਹੈ ਕਿਉਂਕਿ ਤੁਸੀਂ ਵੀ ਪੀ.ਐਸ.ਈ.ਬੀ. ਨੂੰ ਕਰਜ਼ਾ ਦਿੰਦੇ ਹੋ ਅਤੇ ਬਾਅਦ ਵਿੱਚ ਫਿਰ ਰਾਈਟ-ਆਫ ਕਰਦੇ ਹੋ । ਇਹ ਪਾਣੀ ਦਾ ਮਸਲਾ ਸਾਡਾ ਜਜ਼ਬਾਤੀ ਮਸਲਾ ਨਹੀਂ, ਸਾਡਾ ਯਮਨਾ ਵਿੱਚੋਂ ਪਾਣੀ ਦਾ ਹੱਕ ਬਣਦਾ ਹੈ, ਇਹ ਸਾਡਾ ਰਾਈਟ ਹੈ, ਇਹ ਕੋਈ ਪੁਲਿਟੀਕਲ ਡਿਮਾਂਡ ਨਹੀਂ ਹੈ ਸਗੋਂ ਇਹ ਕਿਸਾਨ ਦੀ ਬੁਨਿਆਦੀ ਡਿਮਾਂਡ ਹੈ । ਇਸ ਕਰਕੇ ਮੈਂ ਕਹਾਂਗਾ ਕਿ ਜਿਥੋਂ ਤੱਕ ਪਾਣੀ ਦਾ ਮਸਲਾ ਹੈ ਇਸ ਤੇ ਪੂਰਾ ਧਿਆਨ ਦਿੱਤਾ ਜਾਵੇ ਤਾਂ ਜੋ ਜ਼ਿਆਦਾ ਸਿੰਚਾਈ ਨਹਿਰੀ ਪਾਣੀ ਤੋਂ ਹੋ ਸਕੇ । ਇਹ ਜਿਹੜੀ ਥਰਮਲ ਟੈਕਨਾਲੋਜੀ ਹੈ ਇਹ ਆਊਟ-ਡੇਟਡ ਹੋ ਚੁੱਕੀ ਹੈ ਪਰ ਸਾਡੇ ਹਿੰਦੁਸਤਾਨ ਦੇ ਵਿੱਚ ਤਾਂ ਕਈ ਆਊਟ-ਡੇਟਡ ਸਕੀਮਾਂ

[ਸ਼੍ਰੀ ਖੁਸ਼ਹਾਲ ਬਹਿਲ]

ਵੀ ਚਲਦੀਆਂ ਰਹਿੰਦੀਆਂ ਹਨ । ਸਾਨੂੰ ਇਹ ਮੰਗ ਕਰਨੀ ਚਾਹੀਦੀ ਹੈ ਕਿ ਘੱਟੋ ਘੱਟ ਪੰਜਾਬ ਦੇ ਵਿੱਚ 60% ਸਿੰਚਾਈ ਨਹਿਰੀ ਪਾਣੀ ਨਾਲ ਹੋਵੇ ਤਾਂ ਜੋ ਕਾਸਟ ਆਫ ਪ੍ਰੋਡਕਸ਼ਨ ਘੱਟ ਸਕੇ । ਇਸ ਦੇ ਨਾਲ ਹੀ ਮੈਂ ਇਹ ਕਹਾਂਗਾ ਕਿ ਜਿਹੜਾ ਜ਼ਮੀਨ ਦੇ ਥੱਲੇ ਪਾਣੀ ਹੈ ਉਹ ਲੰਮੇ ਸਮੇਂ ਲਈ ਅਕਾਮੋਡੇਟਡ ਨਹੀਂ । ਜੇਕਰ ਦੋ ਤਿੰਨ ਮੌਨਸੂਨ ਫੇਲੂਅਰ ਹੋ ਜਾਣ ਤਾਂ ਧਰਤੀ ਹੇਠਲਾ ਪਾਣੀ ਕਿਤੇ ਦਾ ਕਿਤੇ ਚਲਾ ਜਾਂਦਾ ਹੈ । ਕੋਈ ਇਸ ਤਰ੍ਹਾਂ ਦੀ ਸਕੀਮ ਬਣਾਉਣੀ ਚਾਹੀਦੀ ਹੈ ਤਾਂ ਕਿ ਪਾਣੀ ਨੂੰ ਲੰਮੇ ਸਮੇਂ ਵਾਸਤੇ ਐਬਜ਼ੌਰਵ ਕੀਤਾ ਜਾ ਸਕੇ, ਬੰਨ੍ਹਿਆਂ ਜਾ ਸਕੇ ਤਾਂ ਜੋ ਲੋੜ ਪੈਣ ਤੇ ਵਰਤਿਆ ਜਾ ਸਕੇ ।

ਥੀਨ ਡੈਮ ਦਾ ਮਸਲਾ ਹੈ । ਇਹ ਐਸਾ ਮਸਲਾ ਹੈ, ਜਦੋਂ ਹਿੰਦੁਸਤਾਨ ਦੇ ਨਾਲ ਸਿੰਧੋ-ਪਾਕ ਸਮਝੌਤਾ ਹੋਇਆ ਸੀ ਤਾਂ ਉਸ ਵਕਤ ਅਸੀਂ 100 ਕਰੋੜ ਰੁਪਿਆ ਦਿੱਤਾ ਸੀ । ਇਹ ਗੱਲ ਸ਼ਾਇਦ 1960 ਦੇ ਐਂਡ ਦੀ ਹੈ । ਉਹ ਰਕਮ ਅਸੀਂ ਅੱਜ ਤੱਕ, 1992 ਤੱਕ ਇਸਤੇਮਾਲ ਨਹੀਂ ਕਰ ਸਕੇ । ਥੀਨ ਡੈਮ ਲਟਕਦਾ ਆ ਰਿਹਾ ਹੈ ਅਤੇ ਸੈਂਟਰ ਵਾਲੇ ਸਮਝਦੇ ਹਨ ਕਿ ਪੰਜਾਬ ਬਹੁਤ ਤੱਰਕੀ ਕਰ ਰਿਹਾ ਹੈ । ਇਸ ਲਈ ਪੰਜਾਬ ਦੀ ਤੱਰਕੀ ਵਾਸਤੇ ਸਾਨੂੰ ਚਾਹੀਦਾ ਹੈ ਕਿ ਵੱਧ ਤੋਂ ਵੱਧ ਪੈਸਾ ਲੈ ਕੇ ਘੱਟ ਤੋਂ ਘੱਟ ਸਮੇਂ ਵਿੱਚ ਇਸਤੇਮਾਲ ਕਰੀਏ, ਪ੍ਰੋਜੈਕਟ ਕੰਪਲੀਟ ਕਰੀਏ ਔਰ ਉਸ ਤੋਂ ਉਪਰੰਤ ਹੋਰ ਵਿਕਾਸ ਦੇ ਪ੍ਰੋਜੈਕਟਾਂ ਦੀ ਡੀਮਾਂਡ ਕਰਨੀ ਚਾਹੀਦੀ ਹੈ । ਇਸ ਵੇਲੇ ਅਗਰ ਹਿਮਾਚਲ ਪ੍ਰਦੇਸ਼ ਵੱਲ ਵੇਖਿਆ ਜਾਵੇ ਤਾਂ ਉਨ੍ਹਾਂ ਕੋਲ 16 ਹਜ਼ਾਰ ਕਿਊਬਿਕ ਫੀਟ ਦੀ ਕਪੈਸਿਟੀ ਦਾ ਹੈੱਡ, ਵਰਕਸ ਬਣਿਆ ਹੋਇਆ ਹੈ ਪਰ ਉਨ੍ਹਾਂ ਕੋਲ ਟੈਕਨੀਸ਼ੀਅਨ ਕੋਈ ਨਹੀਂ, ਪੈਸਾ ਕੋਈ ਨਹੀਂ, ਸੈਂਟਰ ਉਨ੍ਹਾਂ ਨੂੰ ਪੈਸਾ ਦੇਣ ਲਈ ਵੀ ਤਿਆਰ ਨਹੀਂ । ਇਸ ਲਈ ਮੇਰਾ ਸੁਝਾਅ ਹੈ ਕਿ ਕਿਉਂ ਨਾ ਗੁਆਂਢੀ ਸਟੇਟ ਨਾਲ ਬੈਠ ਕੇ ਇਸ ਸਬੰਧੀ ਕੋਈ ਇਨੀਸ਼ੀਏਟਿਵ ਲਿਆ ਜਾਵੇ ਕਿਉਂਕਿ ਸਾਡੇ ਪਾਸ ਟੈਕਨੀਸ਼ੀਅਨ ਵੀ ਹਨ ਅਤੇ ਥੋੜ੍ਹਾ ਬਹੁਤਾ ਪੈਸਾ ਵੀ ਇਨਵੈਸਟ ਕੀਤਾ ਜਾ ਸਕਦਾ ਹੈ । ਇਸ ਲਈ ਸਾਨੂੰ ਗੁਆਂਢੀ ਰਾਜ ਨਾਲ ਮਿਲ ਕੇ ਕੋਈ ਜੁਆਇੰਟ ਪ੍ਰੋਜੈਕਟ ਲਾ ਲੈਣਾ ਚਾਹੀਦਾ ਹੈ ਅਤੇ ਜੋ ਬਿਜਲੀ ਪੈਦਾ ਹੋਵੇ ਉਸ ਵਿਚੋਂ ਪੰਜਾਬ ਲਈ ਹਿੱਸਾ ਲੈਣਾ ਚਾਹੀਦਾ ਹੈ ਤਾਂ ਕਿ ਉਸ ਬਿਜਲੀ ਨਾਲ ਪੰਜਾਬ ਵਿੱਚ ਇੰਡਸਟਰੀ ਨੂੰ ਰਾਹਤ ਮਿਲ ਸਕੇ, ਟਿਊਬਵੈੱਲਾਂ ਲਈ ਵਰਤੀ ਜਾ ਸਕੇ ਅਤੇ ਹੋਰ ਵਿਕਾਸ ਦੇ ਕੰਮਾਂ ਲਈ ਵਰਤੀ ਜਾ ਸਕੇ । ਮੈਂ ਸਮਝਦਾ ਹਾਂ ਕਿ ਇਸ ਬਾਰੇ ਸਾਨੂੰ ਜ਼ਰੂਰ ਇਨੀਸ਼ੀਏਟਿਵ ਲੈਣਾ ਚਾਹੀਦਾ ਹੈ । ਜਿੱਥੋਂ ਤੱਕ ਸਬ-ਅਰਬਨ ਇੰਡਸਟਰੀਅਲ ਸੈਕਟਰ ਦਾ ਸਵਾਲ ਹੈ, ਇੰਡਸਟਰੀਅਲ ਸੈਕਟਰਾਂ ਲਈ ਦੋ ਤਿੰਨ ਚੀਜ਼ਾਂ ਜ਼ਰੂਰੀ ਹਨ । ਇਹ ਠੀਕ ਹੈ ਕਿ ਸਾਡੇ ਕੋਲ ਕਿਸੇ ਚੀਜ਼ ਦੀ ਘਾਟ ਨਹੀਂ ਪਰ ਸਾਡੇ ਕੋਲ ਕੋਇਲਾ ਨਹੀਂ, ਰਾਅ-ਮੈਟੀਰੀਅਲ ਬਾਹਰੋਂ ਲਿਆਉਣਾ ਪੈਂਦਾ ਹੈ । ਇਹ ਠੀਕ ਹੈ ਕਿ ਇੰਡਸਟਰੀ ਨਾਲ ਬੇਕਾਰੀ ਦੀ ਸਮੱਸਿਆ ਨੂੰ ਹੱਲ ਕਰਨ ਵਿੱਚ ਕੁਝ ਹੱਦ ਤੱਕ ਸਹਾਇਤਾ ਮਿਲਦੀ ਹੈ ਲੇਕਿਨ ਇਸ ਦੇ ਬਾਵਜੂਦ ਵੀ ਮੈਂ ਸਮਝਦਾ ਹਾਂ ਕਿ ਇੰਡਸਟਰੀਅਲ ਸੈਕਟਰ ਜਿਹੜਾ ਹੈ ਇਹ ਕਿਸੇ ਇੱਕ ਟੀਚੇ ਨੂੰ ਪੂਰਾ ਕਰਨ ਵਾਲਾ ਢੰਗ ਨਹੀਂ । ਸਾਨੂੰ ਸਮਾਲ ਸਕੇਲ ਇੰਡਸਟਰੀ ਨੂੰ ਵੀ ਬੜ੍ਹਾਵਾ ਦੇਣਾ ਚਾਹੀਦਾ ਹੈ, ਇਸ ਦੇ ਬਾਰੇ ਮੈਂ ਪਹਿਲਾਂ ਵੀ ਇੱਥੇ ਕਿਹਾ ਹੈ ਕਿ ਪੰਜਾਬ ਵਿੱਚ 12 ਏਜੰਸੀਆਂ ਅਜਿਹੀਆਂ ਹਨ ਜੋ ਲੋਨ ਦਿੰਦੀਆਂ ਹਨ, ਸਮਾਲ

ਸਕੇਲ ਇੰਡਸਟਰੀ ਲਈ ਵੀ ਅਤੇ ਹੋਰ ਕਿੱਤਿਆਂ ਲਈ ਵੀ । ਮੈਂ ਆਪਣਾ ਵਿਚਾਰ ਦਿੱਤਾ ਸੀ ਕਿ ਇਨ੍ਹਾਂ 12 ਏਜੰਸੀਆਂ ਦੀ ਥਾਂ ਇੱਕ ਵਿੰਡੋ ਰੱਖੋ ਤਾਂ ਕਿ ਬੇਰੋਜ਼ਗਾਰ ਯੂਥ ਨੂੰ, ਜਿਸ ਨੇ ਕਰਜ਼ਾ ਲੈਣਾ ਹੋਵੇ, ਉਸਨੂੰ ਇਹ ਪਤਾ ਹੋਵੇ ਕਿ ਮੈਂ ਇੱਥੋਂ ਲੋਨ ਲੈਣਾ ਹੈ ਅਤੇ ਜਿਹੜੇ ਬਾਰਡਰ ਦੇ ਏਰੀਏ ਵਿੱਚ ਕਰਜ਼ਾ ਲੈ ਕੇ ਕੋਈ ਬਿਜ਼ਨੈਸ ਕਰਦੇ ਹਨ ਜਾਂ ਕੋਈ ਇੰਡਸਟਰੀ ਲਗਾਉਂਦੇ ਹਨ, ਉਨ੍ਹਾਂ ਨੂੰ ਇਨਸੈਂਟਿਵ ਵੀ ਮਿਲਣੇ ਚਾਹੀਦੇ ਹਨ ਅਤੇ ਉਨ੍ਹਾਂ ਦੀ ਮਾਰਕੀਟਿੰਗ ਵੀ ਪ੍ਰੌਪਰ ਹੋਣੀ ਚਾਹੀਦੀ ਹੈ । ਇਸ ਤਰ੍ਹਾਂ ਨਾਲ ਇਸ ਏਰੀਏ ਵਿੱਚ ਵੀ ਥੋੜ੍ਹਾ ਜਿਹਾ ਅਨ-ਇਮਪਲਾਇਮੈਂਟ ਤੇ ਅਸਰ ਪਵੇਗਾ । ਮੈਨੂੰ ਖੁਸ਼ੀ ਹੈ ਕਿ ਸਰਕਾਰ ਨੇ ਭਰਤੀ ਤੋਂ ਬੈਨ ਉਠਾ ਦਿੱਤਾ ਹੈ ਅਤੇ ਇਸਦੇ ਨਾਲ ਵੀ ਲੋਕਾਂ ਨੂੰ, ਬੇ-ਰੋਜ਼ਗਾਰ ਬੱਚਿਆਂ ਨੂੰ ਨੌਕਰੀਆਂ ਮਿਲਣਗੀਆਂ । ਇਸੇ ਤਰ੍ਹਾਂ ਜੋ ਕਰਮਚਾਰੀ ਕੱਚੇ ਸਨ, ਉਹ ਪੱਕੇ ਹੋ ਜਾਣਗੇ । ਇਹ ਵੀ ਬੜਾ ਜ਼ਰੂਰੀ ਕਦਮ ਸਰਕਾਰ ਨੇ ਚੁੱਕਿਆ ਹੈ । ਇਨ੍ਹਾਂ ਨੂੰ ਅਨ-ਇਮਪਲਾਇਮੈਂਟ ਖਤਮ ਕਰਨੀ ਚਾਹੀਦੀ ਹੈ ।

**ਸ਼੍ਰੀ ਸਪੀਕਰ** : ਬਹਿਲ ਸਾਹਿਬ, ਜ਼ਰਾ ਸਮਾਪਤ ਕਰਨ ਦੀ ਕਿਰਪਾ ਕਰੋ ।

**ਸ਼੍ਰੀ ਖੁਸ਼ਹਾਲ ਬਹਿਲ** : ਬੱਸ ਜੀ, ਮੈਂ ਖ਼ਤਮ ਹੀ ਕਰਨ ਵਾਲਾ ਹਾਂ ।ਅਗਰ ਸਾਡੀ ਪਲੈਨਿੰਗ ਹੀ ਨਹੀਂ ਜਿੰਨਾ ਚਿਰ ਤੱਕ ਅਸੀਂ ਪਲੈਨਿੰਗ ਨਹੀਂ ਬਣਾਉਂਦੇ, ਉਨ੍ਹਾਂ ਚਿਰ ਤਕ ਅਸੀਂ ਕਿਸੇ ਨਤੀਜੇ ਤੇ ਨਹੀਂ, ਪੁਜ ਸਕਾਂਗੇ । ਕਿਉਂਕਿ 40 ਸਾਲ ਦੇ ਬਾਅਦ ਵੀ ਜਿਹੜੀ ਖੇਤੀਬਾੜੀ ਤੇ ਨਿਰਭਰ ਆਬਾਦੀ ਬੈਠੀ ਹੋਈ ਹੈ ਉਸ ਦੇ ਪ੍ਰੋਪੋਰਸ਼ਨ ਵਿੱਚ ਉਸ ਨੂੰ ਕੋਈ ਬਹੁਤਾ ਫ਼ਰਕ ਨਹੀਂ ਪਿਆ । ਕਮ-ਅਜ਼-ਕਮ ਹੋਰ ਨਹੀਂ ਤਾਂ ਆਉਂਦੇ ਪੰਜਾਂ ਸਾਲਾਂ ਵਿੱਚ ਸਾਨੂੰ ਇਹ ਸੋਚਣਾ ਚਾਹੀਦਾ ਹੈ ਕਿ ਪੰਜਾਬ ਵਿੱਚ 50% ਆਬਾਦੀ ਜੋ ਖੇਤੀਬਾੜੀ ਤੇ ਨਿਰਭਰ ਰਹਿ ਜਾਵੇ ਅਤੇ 50% ਬਾਕੀ ਜੋ ਹੈ ਉਹ ਇੰਡਸਟਰੀ ਵਿੱਚ ਜਾਂ ਹੋਰ ਦੂਸਰੇ ਜਿਹੜੇ ਮੁਖਤਲਿਫ਼ ਸੈਕਟਰਜ਼ ਹਨ ਉਨ੍ਹਾਂ ਵਿੱਚ ਆ ਜਾਵੇ । ਜਿਸ ਤਰ੍ਹਾਂ ਮੈਂ ਪਹਿਲਾਂ ਵੀ ਕਿਹਾ ਸੀ ਕਿ ਜਿਹੜੇ ਸਾਡੇ ਹੋਰ ਮੁਖਤਲਿਫ਼ ਸੈਕਟਰ ਹਨ ਜਿਨ੍ਹਾਂ ਤੋਂ ਸਾਡੀ ਇਨਕਮ ਇਨਕਰੀਜ਼ ਹੋਈ ਹੈ ਜੇ ਉਹ ਇਨਕਰੀਜ਼ ਮੇਨਟੇਨ ਰਹਿ ਜਾਵੇ ਤਾਂ ਇਸ ਦੇ ਨਾਲ ਵਧੇਰੇ ਪਾਪੂਲੇਸ਼ਨ ਉਸ ਸਾਈਡ ਤੇ ਆ ਜਾਵੇਗੀ । ਲੋਨ ਦਾ ਵੀ ਮੈਂ ਜ਼ਿਕਰ ਕੀਤਾ ਹੈ, ਸਪੀਕਰ ਸਾਹਿਬ, ਕਿ ਇਸ ਨੂੰ ਸਿੰਪਲੀਫਾਈ ਕਰੋ ਅਤੇ ਇਕ ਵਿੰਡੋ ਰੱਖੋ ਜਿਥੋਂ ਉਨ੍ਹਾਂ ਨੂੰ ਲੋਨ ਮਿਲੇ ਤਾਂਕਿ ਉਨ੍ਹਾਂ ਨੂੰ ਪੈਸਾ ਮਿਲ ਸਕੇ ਅਤੇ ਡਿਵੈਲਪਮੈਂਟ ਹੋ ਸਕੇ ।

ਲੇਬਰ ਵੇਜਿਜ਼ ਦਾ ਜ਼ਿਕਰ ਕੀਤਾ ਗਿਆ ਹੈ ਕਿ ਇਹ ਰਿਵਾਈਜ਼ ਹੋਏ ਹਨ । ਜਿਹੜੇ ਅਨਸਕਿਲਡ ਲੇਬਰ ਦੇ ਵੇਜਿਜ਼ ਹਨ, ਸਕਿਲਡ ਲੇਬਰ ਦੇ ਵੇਜਿਜ਼ ਹਨ, ਉਹ ਰੀਵਾਈਜ਼ ਹੋਏ ਹਨ । ਅਨਸਕਿਲਡ ਦੇ 38/- ਰੁਪਏ ਕਰ ਦਿੱਤੇ ਹਨ, ਇਸ ਤਰ੍ਹਾਂ ਸਕਿਲਡ ਲੇਬਰ ਦੇ ਵੀ ਰਿਵਾਈਜ਼ ਹੋਏ ਹਨ । ਲੇਕਿਨ ਸਵਾਲ ਜੋ ਸਾਹਮਣੇ ਆਉਂਦਾ ਹੈ ਉਹ ਅਮਲ ਦਰਾਮਦ ਦਾ ਆਉਂਦਾ ਹੈ । ਸਪੀਕਰ ਸਾਹਿਬ, ਮੈਂ ਉਮੀਦ ਕਰਦਾ ਹਾਂ ਕਿ ਇਸ ਦੀ ਇਮਪਲੀਮੈਂਟੇਸ਼ਨ ਸਹੀ ਹੋਵੇਗੀ । ਖਾਸ ਤੌਰ ਤੇ ਰੂਰਲ ਸੈਕਟਰ ਵਿੱਚ ਇਹ ਬੜੀ ਵੱਡੀ ਪ੍ਰਾਬਲਮ ਹੈ । ਇਸ ਨੂੰ ਕਿਸ ਤਰ੍ਹਾਂ ਹੱਲ ਕਰਨਾ ਹੈ, ਇਸ ਦੇ ਬਾਰੇ ਸਾਨੂੰ ਜ਼ਰੂਰ ਸੋਚਣਾ ਚਾਹੀਦਾ ਹੈ ।

[ਸ੍ਰੀ ਖੁਸ਼ਹਾਲ ਬਹਿਲ]

ਬਾਕੀ, ਸਪੀਕਰ ਸਾਹਿਬ, ਇਕ ਗੱਲ ਹੋਰ ਮੈਂ ਤੁਹਾਡੇ ਸਾਹਮਣੇ ਰੱਖਣਾ ਚਾਹੁੰਦਾ ਹਾਂ ਕਿ ਕੁਰੱਪਸ਼ਨ ਬਹੁਤ ਵਧੀ ਹੈ। ਇਸ ਦੇ ਵਿੱਚ ਇਨਕਾਰ ਨਹੀਂ ਕਿ ਇਹ ਵਧੀ ਹੈ। ਕਈ ਕਹਿੰਦੇ ਹਨ ਕਿ ਇਕ ਸਿਸਟਮ ਹੀ ਐਸਾ ਚਲ ਪਿਆ ਹੈ ਜਿਸ ਦੇ ਨਾਲ ਕੁਰੱਪਸ਼ਨ ਵਧੀ ਹੈ। ਮੈਂ ਇਹ ਮੰਨਦਾ ਹਾਂ। ਇਕ ਆਮ ਫਰੇਜ਼ ਤੁਰੀ ਸੀ ਕਿ ਜਿਹੜਾ ਰਾਜ ਹੈ ਉਹ ਨੇਤਾ ਤੇ ਬਾਬੂਆਂ ਦਾ ਹੈ। ਮੈਂ ਨਹੀਂ ਕਹਿੰਦਾ ਕਿ ਕੁਰੱਪਸ਼ਨ ਪਲੈਨਿੰਗ ਵਿਚ ਆਈ ਹੈ। ਲੇਕਿਨ ਜੋ ਸਟੈਪਸ ਲਏ ਗਏ ਹਨ, ਥਾਂ ਥਾਂ ਤੇ ਕੰਟਰੋਲ, ਗੌਰਮਿੰਟ ਦੀਆਂ ਐਨੀਆਂ ਡਿਸਕ੍ਰੀਸ਼ਨਰੀ ਪਾਵਰਜ਼, ਲਾਇਸੈਂਸਿੰਗ ਵਗੈਰਾ ਦੇਣ ਦੀ ਨੀਤੀ, ਜਿਸ ਵੇਲੇ ਇਹ ਗੱਲਾਂ ਹੋਈਆਂ ਤਾਂ ਕੁਰੱਪਸ਼ਨ ਤੁਰੀ। ਜਿਹੜੀ ਕੁਰੱਪਸ਼ਨ ਤੁਰੀ ਹੈ, ਮੈਂ ਦੱਸਣਾ ਚਾਹੁੰਦਾ ਹਾਂ ਕਿ 1965 ਤੋਂ ਬਾਅਦ ਤੁਸੀਂ ਦੇਖਿਆ ਹੋਣਾ ਹੈ, ਸਪੀਕਰ ਸਾਹਿਬ, ਕਿ ਪਹਿਲੀ ਜੋ ਸਾਡੀ ਗਰੋਥ ਸੀ ਉਹ ਹਰ ਸੈਕਟਰ ਵਿੱਚ ਰੁਕੀ ਔਰ ਹਰ ਗੱਲ ਦੀ ਸ਼ਾਰਟੇਜ਼ ਪੈਦਾ ਕੀਤੀ ਗਈ। ਸ਼ਾਰਟੇਜ਼ ਪੈਦਾ ਕਰਕੇ ਇਸ ਦੇ ਨਾਲ ਬਲੈਕਮਨੀ ਦਾ ਜੋ ਮਾਰਜ਼ਨ ਹੈ ਉਹ ਵਧਿਆ ਹੈ। ਉਸ ਵੇਲੇ ਜਿਨ੍ਹਾਂ ਨੇ ਇਕਨਾਮਿਕ ਪਾਵਰ ਲਈ ਉਨ੍ਹਾਂ ਨੇ ਇਸ ਦੇ ਵਿਚ ਪੁਲੀਟੀਕਲ ਪਾਵਰ ਨੂੰ ਸ਼ਾਮਲ ਕਰ ਲਿਆ ਔਰ ਬਿਊਰੋਕਰੇਸੀ ਨੂੰ ਨਾਲ ਰਲਾ ਲਿਆ। ਜੇ ਕੁਰੱਪਸ਼ਨ ਨੂੰ ਰੋਕਣਾ ਹੈ ਤਾਂ ਕਮ-ਅਜ਼-ਕਮ ਅਕਾਊਂਟੇਬਿਲਿਟੀ ਤਾਂ ਜ਼ਰੂਰ ਕਿਸੇ ਨਾ ਕਿਸੇ ਦੀ ਹੋਣੀ ਚਾਹੀਦੀ ਹੈ। ਰੂਲਜ਼ ਅਮੈਂਡ ਕਰੋ। ਸਪੀਕਰ ਸਾਹਿਬ, ਪਿੱਛੇ ਜਿਹੇ ਇਕ ਸਰਵੇ ਵੀ ਹੋਇਆ ਸੀ ਜਿਸ ਤੋਂ ਪਤਾ ਲਗਿਆ ਸੀ ਕਿ 35% ਪੈਸਾ ਜੋ ਹੈ, ਉਹ ਲਗਦਾ ਹੈ। ਜਿਹੜਾ 65% ਹੈ, ਉਹ ਕਿਥੇ ਜਾਂਦਾ ਹੈ, ਇਸ ਦਾ ਪਤਾ ਲਾਉਣਾ ਪਵੇਗਾ।

**Mr. Speaker** : Try to wind up please.

**ਸ੍ਰੀ ਖੁਸ਼ਹਾਲ ਬਹਿਲ** : ਪਹਿਲਾਂ ਤਾਂ ਨੇਤਾ ਤੇ ਬਾਬੂਆਂ ਦੀ ਗੱਲ ਕਹੀ ਜਾਂਦੀ ਸੀ। ਗਵਰਨਰੀ ਰਾਜ ਵਿਚ ਨੇਤਾ ਨਹੀਂ ਸੀ ਰਿਹਾ।

**Mr. Speaker** : Try to wind up please.

**ਸ੍ਰੀ ਖੁਸ਼ਹਾਲ ਬਹਿਲ** : ਇਸ ਨੂੰ ਰੋਕਣਾ ਜ਼ਰੂਰੀ ਹੈ। ਜੇ ਫਰਜ਼ ਕੀਤਾ 1150/- ਰੁਪਏ ਦੀ ਪਲੈਨਿੰਗ ਹੈ ਅਤੇ ਉਥੇ 35% ਰੁਪਿਆ ਹੀ ਪਲੈਨਿੰਗ ਤੇ ਲਗਣਾ ਹੈ ਤਾਂ ਇਸ ਦੇ ਨਾਲ ਕੀ ਡਿਵੈਲਪਮੈਂਟ ਹੋਵੇਗੀ ? ਰੂਲਜ਼ ਨੂੰ ਅਮੈਂਡ ਕਰਨਾ ਚਾਹੀਦਾ ਹੈ। ਜਿਹੜੇ ਰੂਲਜ਼ ਹਨ ਉਨ੍ਹਾਂ ਨੂੰ ਰੈਗੂਲੇਟ ਕਰਨਾ ਚਾਹੀਦਾ ਹੈ। ਉਹ ਰੂਲਜ਼ ਉਸ ਢੰਗ ਲਈ ਵੀ ਇਸਤੇਮਾਲ ਹੋ ਸਕਦੇ ਹਨ ਜਿਸ ਨਾਲ ਕੁਰੱਪਸ਼ਨ ਨੂੰ ਜ਼ਿਆਦਾ ਤੱਕਵੀਅਤ ਮਿਲ ਸਕੇ। ਸਾਨੂੰ ਇਕ ਮਸ਼ੀਨਰੀ ਸੈਟ ਅੱਪ ਕਰਨੀ ਚਾਹੀਦੀ ਹੈ ਜਿਸ ਵਿਚ ਪਬਲਿਕ ਮੈਨ ਨੂੰ ਵੀ ਐਸੋਸ਼ੀਏਟ ਕਰਨਾ ਚਾਹੀਦਾ ਹੈ, ਜਿਸ ਨਾਲ ਮੋਨੀਟਰਿੰਗ ਤੇ ਅਸੈਸਮੈਂਟ ਹੋ ਸਕੇ। ਇਕ ਜਿਹੜਾ ਕੰਮ ਲਿਆ ਹੈ, ਉਹ ਕੰਨਾ ਹੈ ਔਰ ਉਹ ਕਿੰਨੇ ਪੈਸੇ ਵਿਚ ਹੋਇਆ ਹੈ ਔਰ ਅਗਰ ਜਿਹੜਾ ਪੈਸਾ ਰਖਿਆ ਗਿਆ ਸੀ ਉਸ ਵਿਚ ਹੋਇਆ ਹੈ ਜਾਂ ਨਹੀਂ, ਜੇ ਨਹੀਂ ਹੋਇਆ ਤਾਂ ਉਹ ਪੈਸਾ ਕਿਧਰ ਗਿਆ, ਕੀ ਵਜ੍ਹਾ ਹੈ ਕਿ ਉਸ ਪੈਸੇ ਵਿਚ ਉਹ ਕੰਮ ਨਹੀਂ ਹੋ ਸਕਿਆ ?

**ਸ਼੍ਰੀ ਸਪੀਕਰ** : ਬਹਿਲ ਸਾਹਿਬ, ਤੁਸੀਂ ਹੁਣ ਸਮਾਪਤ ਕਰੋ ।

**ਸ਼੍ਰੀ ਖੁਸ਼ਹਾਲ ਬਹਿਲ** : ਸਪੀਕਰ ਸਾਹਿਬ, ਵੇਸਟਰਨ ਕੰਟਰੀਜ਼ ਵਿਚ ਇਹ ਰਿਵਾਜ਼ ਬਣ ਚੁੱਕਾ ਹੈ ਐਡਮਨਿਸਟਰੇਟਿਵ ਯੂਨਿਟ ਬਣਾਉਣ ਦਾ । ਅਗਰ ਇਕ ਪੁਲ ਬਣਾਉਣਾ ਹੈ ਉਹ ਜਦੋਂ ਬਣ ਜਾਏਗਾ ਤਾਂ ਉਸ ਯੂਨਿਟ ਨੂੰ ਉਹ ਡਿਸਬੈਂਡ ਕਰ ਦੇਣਗੇ । ਅਗਰ ਕੋਈ ਹੋਰ ਕੰਮ ਹੈ ਤਾਂ ਠੀਕ ਹੈ ਵਰਨਾ ਉਹ ਅਸਟੈਬਲਿਸ਼ਮੈਂਟ ਖ਼ਤਮ ਕਰ ਦਿੰਦੇ ਹਨ । ਸਾਡੇ ਇਹ ਹੈ ਕਿ ਇਕ ਵਾਰੀ ਐਸਟੈਬਲਿਸ਼ਮੈਂਟ ਯੂਨਿਟ ਬਣ ਜਾਏ ਭਾਵੇਂ ਕੰਮ ਹੋਵੇ ਭਾਵੇਂ ਨਾ ਹੋਵੇ ਉਹ ਤੁਰੀ ਰਹਿੰਦੀ ਹੈ । ਅਗਰ ਕੋਈ ਕੰਮ ਹੈ, ਠੀਕ ਲੱਗਾ ਤਾਂ ਰੱਖੋ ਪਰ ਐਵੇਂ ਪਰਮਾਨੈਂਟ ਖ਼ਰਚਾ ਗਲੇ ਨਾ ਪਾਈ ਰੱਖੋ ।

ਸਾਡੇ ਸੋਸ਼ਲ ਸਟਰੈਸਿਜ਼ ਹਨ ਉਨ੍ਹਾਂ ਦੇ ਕੁੱਝ ਆਰਥਿਕ ਰੀਜ਼ਨਜ਼ ਹਨ । ਉਹ ਰੀਜ਼ਨਜ਼ ਹਨ ਭਾਵੇਂ ਦੇਸ਼ ਵਿਚ, ਭਾਵੇਂ ਪੰਜਾਬ ਵਿਚ, ਆਰਥਿਕ ਤੌਰ ਤੇ ਜਿਸ ਵੇਲੇ ਕਿਸੇ ਨਾਲ ਕੋਈ ਧੱਕਾ ਹੋਵੇ ਤਾਂ ਖਿਚਾਓ ਪੈਦਾ ਹੁੰਦਾ ਹੈ । ਤੁਸੀਂ ਆਂਕੜੇ ਵੇਖ ਲਵੋ ਸਾਡੇ ਗੁਰਦਾਸਪੁਰ ਜ਼ਿਲ੍ਹੇ ਵਿਚ ਆਰਥਿਕ ਤੌਰ ਤੇ ਕੋਈ ਤਰੱਕੀ ਨਹੀਂ ਹੋਈ । ਸਰਵਿਸਿਜ਼ ਵਿਚ ਵੇਖ ਲਵੋ, ਸਾਡੇ ਕੋਈ ਨਹੀਂ, ਪ੍ਰੋਫੈਸ਼ਨਲ ਇਨਸਟੀਚਿਊਟਸ ਵਿਚ ਕੋਈ ਨਹੀਂ, ਫਿਰ ਕੁਆਲਿਟੀ ਕਿਥੋਂ ਆਵੇਗੀ ਅਗਰ ਤੁਸੀਂ ਇੰਮਪਲਾਇਮੈਂਟ ਅਪਰਚੁਨਿਟੀ ਨਹੀਂ ਦੇਣੀ ਤਾਂ ਇਹ ਹੋਵੇਗਾ ਕਿ ਲੋਕਾਂ ਨੂੰ ਰੋਟੀ ਨਹੀਂ ਮਿਲੇਗੀ, ਲੋਕ ਭੁੱਖੇ ਮਰ ਜਾਣਗੇ । ਸਾਡੇ ਉਥੇ ਕੋਈ ਇਨਵੈਸਟਮੈਂਟ ਨਹੀਂ ਹੋ ਰਹੀ, ਕੋਈ ਇੰਡਸਟਰੀ ਨਹੀਂ ਲਗ ਰਹੀ । ਇਕ ਤਾਂ ਬਾਰਡਰ ਦਾ ਏਰੀਆ ਹੋਵੇ ਜਿਸ ਦੇ ਦੂਜੇ ਪਾਸੇ ਪਾਕਿਸਤਾਨ ਬੈਠਾ ਹੋਵੇ, ਤੀਸਰੇ ਕੋਈ ਰੋਜ਼ਗਾਰ ਨਾ ਮਿਲੇ, ਫਿਰ ਦੱਸੋ ਕੀ ਹੋਵੇਗਾ ? ਉਥੇ ਦੇ ਲੋਕ ਕਹਿੰਦੇ ਹਨ ਕਿ ਸਾਨੂੰ ਕੰਮ ਦਿਓ । ਮੈਂ ਕੋਈ ਜਸਟੀਫ਼ਾਈ ਨਹੀਂ ਕਰ ਰਿਹਾ, ਪਰ ਇਹ ਹਕੀਕਤ ਹੈ । ਜਿਹੜੇ ਬਜਟਰੀ ਪ੍ਰੋਵੀਜ਼ਨਜ਼ ਹਨ ਉਨ੍ਹਾਂ ਦੇ ਘਾਟਿਆਂ ਨੂੰ ਦੂਰ ਕਰੋ (ਵਿਘਨ) ।

**ਸ਼੍ਰੀ ਸਪੀਕਰ** : ਬਹਿਲ ਸਾਹਿਬ, ਹੁਣ ਤੁਸੀਂ ਸਮਾਪਤ ਕਰੋ ।

**ਸ਼੍ਰੀ ਖੁਸ਼ਹਾਲ ਬਹਿਲ** : ਸਪੀਕਰ ਸਾਹਿਬ, ਮੈਂ ਹੁਣ ਅਖੀਰਲੀ ਗੱਲ ਕਰਨੀ ਹੈ । ਉਹ ਇਹ ਹੈ ਕਿ ਜਿਹੜੀ ਸਾਡੀ ਟੈਕਸ ਸਟਰਕਚਰ ਹੈ ਉਸ ਦੇ ਵਿਚ ਡਾਇਰੈਕਟ ਐਂਡ ਇਨਡਾਇਰੈਕਟ ਟੈਕਸਿਜ਼ ਹਨ । ਡਾਇਰੈਕਟ ਟੈਕਸ ਲੱਗਦੇ ਹਨ ਕਮਾਈ ਦੇ ਨਾਲ । ਜਿਹੜਾ ਜ਼ਿਆਦਾ ਪੈਸਾ ਕਮਾਉਂਦਾ ਹੈ ਉਸ ਤੇ ਜ਼ਿਆਦਾ ਟੈਕਸ ਲਗਦਾ ਹੈ । ਇਸ ਨਾਲ ਗਰੀਬ ਤੇ ਟੈਕਸ ਘੱਟ ਲੱਗਦਾ ਹੈ । ਜਿਹੜਾ ਡਾਇਰੈਕਟ ਟੈਕਸ ਹੈ ਉਹ 5% ਜਾਂ 6% ਹੈ ਔਰ ਜਿਹੜਾ ਇਨਡਾਇਰੈਕਟ ਟੈਕਸ ਹੈ ਉਹ 94% ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਪਰਪੋਰਸ਼ਨ ਨੂੰ ਤਬਦੀਲ ਕਰਨਾ ਚਾਹੀਦਾ ਹੈ ।

**ਸਰਦਾਰ ਬ੍ਰਿਜ ਭੁਪਿੰਦਰ ਸਿੰਘ (ਲੋਹੀਆਂ)** : ਮਾਨਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਆਪ ਜੀ ਦਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਸਦਨ ਵਿਚ ਬੋਲਣ ਵਾਸਤੇ ਟਾਈਮ ਦਿਤਾ ਹੈ । ਨਾਲ ਹੀ ਮੈਂ ਵਿੱਤ ਮੰਤਰੀ ਸਾਹਿਬ ਜੀ ਦਾ ਵੀ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਇਕ ਬਹੁਤ ਅੱਛਾ ਬਜਟ ਪੇਸ਼ ਕੀਤਾ ਹੈ ਜਦ ਕਿ ਸਾਡਾ ਪੰਜਾਬ ਇਕ

[ਸਰਦਾਰ ਬ੍ਰਿਜ ਭੂਪਿੰਦਰ ਸਿੰਘ]

ਬਹੁਤ ਔਖੇ ਸਮੇਂ ਵਿਚੋਂ ਗੁਜ਼ਰ ਰਿਹਾ ਹੈ, ਇਨਫਲੇਸ਼ਨ ਦਾ ਰੇਟ ਬਹੁਤ ਉਪਰ ਚਲ ਰਿਹਾ ਹੈ, ਉਸ ਵਕਤ ਇਸ ਤੋਂ ਅੱਛਾ ਬਜਟ ਹੋਰ ਨਹੀਂ ਹੋ ਸਕਦਾ ।

ਮੈਂ ਕੁਝ ਗੱਲਾਂ ਆਪਣੇ ਵੱਲੋਂ ਸੁਝਾਓ ਦੇ ਤੌਰ ਤੇ ਕਰਨੀਆਂ ਚਾਹੁੰਦਾ ਹਾਂ । ਰੂਰਲ ਡਿਵੈਲਪਮੈਂਟ ਲਈ ਜਿੱਥੇ ਅਸੀਂ ਦੋ ਜ਼ਿਲ੍ਹੇ ਬਣਾਏ ਹਨ, ਜਿਥੇ ਇਤਨਾ ਪੁਲਿਸ ਤੇ ਖਰਚਾ ਹੋ ਰਿਹਾ ਹੈ ਕਈ ਥਾਣੇ ਬਣ ਗਏ ਹਨ, ਚੌਕੀਆਂ ਬਣਾਈਆਂ ਗਈਆਂ ਹਨ, ਉਥੇ ਸਪੀਕਰ ਸਾਹਿਬ ਮੈਂ ਚਾਹੁੰਦਾ ਹਾਂ ਕਿ ਨਵੇਂ ਬਲਾਕ ਵੀ ਬਣਾਉਣੇ ਚਾਹੀਦੇ ਹਨ ਔਰ ਬਲਾਕ ਬਣਾਉਣ ਵਾਸਤੇ ਕੋਈ ਕਮੇਟੀ ਸੈਟ ਅੱਪ ਹੋ ਜਾਵੇ ਜਿਹੜੀ ਕਿ ਨਵੀਂ ਸਾਰੀ ਆਰਗੇਨਾਈਜ਼ੇਸ਼ਨ ਕਰੇ ਕਿਉਂਕਿ ਇਸ ਵੇਲੇ ਕਈ ਬਲਾਕਾਂ ਵਿਚ 165 ਪਿੰਡ ਹਨ, ਕਈਆਂ ਵਿਚ ਬਹੁਤ ਘੱਟ ਪਿੰਡ ਹਨ ਮੇਰੇ ਸ਼ਾਹਕੋਟ ਬਲਾਕ ਵਿਚ 165 ਪਿੰਡ ਹਨ ਪਰ ਗੁਰਦਾਸਪੁਰ ਵਿਚ ਸਿਰਫ 30 ਪਿੰਡ ਹਨ । ਕਈ ਬਲਾਕਾਂ ਵਿਚ 55 ਪਿੰਡ ਹਨ ਕਈ ਦਸਾਂ ਪਿੰਡਾਂ ਦਾ ਬਲਾਕ ਹੈ । ਅਸੀਂ ਚਾਹੁੰਦੇ ਹਾਂ ਕਿ ਰੂਰਲ ਡਿਵੈਲਪਮੈਂਟ ਜਿਹੜੀ ਹੈ, ਉਸ ਦੀ ਅਪਲਿਫਟ ਜਿਹੜੀ ਹੈ ਉਹ ਨਵੇਂ ਬਲਾਕ ਬਣਾ ਕੇ ਹੋਣੀ ਚਾਹੀਦੀ ਹੈ ਚਾਹੇ ਪਾਪੂਲੇਸ਼ਨ-ਵਾਈਜ਼ ਹੋਵੇ ਜਾਂ ਏਰੀਆ-ਵਾਈਜ਼ ਹੋਵੇ ਤਾਂ ਕਿ ਕੁਝ ਨਾ ਕੁਝ ਬਲਾਕਾਂ ਵਿਚ ਯੂਨੀਫਾਰਮਿਟੀ ਆ ਜਾਵੇ । ਇਸ ਤਰ੍ਹਾਂ ਜ਼ਿਆਦਾ ਡਿਵੈਲਪਮੈਂਟ ਹੋਵੇਗੀ । ਜਦੋਂ ਨਵੇਂ ਬਲਾਕ ਬਣਾਏ ਜਾਣ ਤਾਂ ਨਾਲ ਹੀ ਉਨ੍ਹਾਂ ਬਲਾਕਾਂ ਦੀਆਂ ਗਰਾਂਟਾਂ ਵੀ ਇਕੋ ਹੀ ਪੈਟਰਨ ਤੇ ਜਾਰੀ ਕੀਤੀਆਂ ਜਾਇਆ ਕਰਨ । ਹੁਣ ਜਿਹੜੀ ਗਰਾਂਟ ਇਕ ਕਰੋੜ ਦਸ ਲੱਖ ਦੀ ਹੈ ਇਹ ਬੜੀ ਦੇਰ ਤੋਂ ਇਤਨੀ ਹੀ ਤੁਰੀ ਆ ਰਹੀ ਹੈ ਔਰ ਇਹ ਜਿਹੜੀ ਗਰਾਂਟ ਹੈ ਇਸ ਦੀ ਵੈਲਿਊ ਰੀਸੈਸ਼ਨ ਤੋਂ ਬਾਦ ਬੜੀ ਘੱਟ ਗਈ ਹੈ ਕੰਮਾਂ ਦੇ ਹਿਸਾਬ ਨਾਲ ਉਹ ਹੁਣ ਚਾਲੀ ਚਾਲੀ ਪੰਜਾਹ ਪੰਜਾਹ ਲੱਖ ਗਰਾਂਟ ਰਹਿ ਗਈ ਹੈ । ਇਸ ਲਈ ਜਿਥੇ ਨਵੇਂ ਬਲਾਕ ਬਣਾਉਣੇ ਹਨ ਉਥੇ ਨਾਲ ਹੀ ਇਹ ਗਰਾਂਟ ਵੀ ਵਧਾਉਣੀ ਚਾਹੀਦੀ ਹੈ । ਇਸ ਨਾਲ ਰੂਰਲ ਡਿਵੈਲਪਮੈਂਟ ਹੋਵੇਗੀ । ਨਾਲ ਹੀ ਸਾਡੇ ਨੌਜਵਾਨਾਂ ਨੂੰ ਇੰਪਲਾਇਮੈਂਟ ਵੀ ਮਿਲੇਗੀ ਕਿਉਂਕਿ ਡਿਵੈਲਪਮੈਂਟ ਦੇ ਕੰਮ ਹੋਣਗੇ । ਦੂਸਰੀ ਗੱਲ ਮੈਂ ਰੂਰਲ ਡਿਵੈਲਪਮੈਂਟ ਦੀ ਇਹ ਕਰਨੀ ਹੈ ਕਿ ਇਕ ਬੜਾ ਵੱਡਾ ਡਿਸਕਰੀਮੀਨੇਸ਼ਨ ਹੋ ਰਿਹਾ ਹੈ । ਜਿਹੜੇ ਪਿੰਡ ਸੌਖੇ ਹਨ, ਜਿਹੜੇ ਪਿੰਡਾਂ ਵਿਚ ਆਪਣੇ ਮਾਲੀ ਸਾਧਨ ਹਨ ਪੰਚਾਇਤ ਕੰਮਾਂ ਲਈ 25% ਆਪ ਲਗਾਉਂਦੀ ਹੈ ਤੇ ਬਾਕੀ ਦਾ ਪੈਸਾ ਸਰਕਾਰ ਖਰਚ ਕਰਦੀ ਹੈ, ਉਨ੍ਹਾਂ ਨੂੰ ਗਰਾਂਟ ਮਿਲ ਜਾਂਦੀ ਹੈ ਲੇਕਿਨ ਜਿਹੜੇ ਪਿੰਡਾਂ ਦੇ ਪਾਸ ਕੋਈ ਮਾਲੀ ਸਾਧਨ ਨਹੀਂ ਹੈ, ਪੈਸਾ ਉਨ੍ਹਾਂ ਪੰਚਾਇਤਾਂ ਪਾਸ ਨਹੀਂ ਹੈ, ਉਨ੍ਹਾਂ ਨੂੰ ਗਰਾਂਟ ਨਹੀਂ ਮਿਲਦੀ ਇਸ ਲਈ ਇਹ ਸਿਸਟਮ ਹੋਣਾ ਚਾਹੀਦਾ ਹੈ ਕਿ 25% ਜਿਹੜਾ ਸ਼ੇਅਰ ਪਿੰਡਾਂ ਵਾਲਿਆਂ ਨੇ ਪਾਉਣਾ ਹੁੰਦਾ ਹੈ, ਜਿਹੜੇ ਪਿੰਡਾਂ ਦੀ ਆਮਦਨ ਦਾ ਕੋਈ ਜ਼ਰੀਆ ਨਹੀਂ ਹੈ, ਉਨ੍ਹਾਂ ਪਾਸੋਂ 25% ਸ਼ੇਅਰ ਨਹੀਂ ਲੈਣਾ ਚਾਹੀਦਾ ਕਿਉਂਕਿ ਇਸ ਤਰ੍ਹਾਂ ਉਹ ਗਰਾਂਟ ਤੋਂ ਵਾਂਝੇ ਰਹਿ ਜਾਂਦੇ ਹਨ । ਇਸ ਦਾ ਨਤੀਜਾ ਇਹ ਹੁੰਦਾ ਹੈ ਉਹ ਪਿੰਡ ਐਵੇਂ ਹੀ ਰਹਿ ਜਾਂਦੇ ਹਨ । ਜਿਹੜੇ ਚੰਗੇ ਹਨ ਉਹ ਹੋਰ ਚੰਗੇ ਹੋ ਜਾਂਦੇ ਹਨ ਔਰ ਜਿਹੜੇ ਮਾੜੇ ਹੁੰਦੇ ਹਨ,ਉਹ ਹੋਰ ਮਾੜੇ ਹੋ ਜਾਂਦੇ ਹਨ ਉਨ੍ਹਾਂ ਪਿੰਡਾਂ ਦੀਆਂ ਗਲੀਆਂ ਟੁੱਟ ਜਾਂਦੀਆਂ ਹਨ । ਇਸ ਲਈ ਇਹ ਕੰਡੀਸ਼ਨ ਨਾ ਲਗਾਓ ਕਿ ਉਹ 25% ਕੰਪਲਸਰੀ ਜਮ੍ਹਾਂ ਕਰਵਾਏ । ਉਹ ਪੰਚਾਇਤ ਨੂੰ ਮੁਆਫ ਕਰ ਦੇਣਾ ਚਾਹੀਦਾ ਹੈ, ਖਾਸ ਤੌਰ ਤੇ ਉਥੇ ਜਿੱਥੇ ਕਿ ਬੀ.ਡੀ.ਓ. ਸਾਹਬ ਇਹ ਆਪਣਾ ਸਰਟੀਫਿਕੇਟ ਦੇਣ ਕਿ ਇਸ ਪੰਚਾਇਤ ਪਾਸ ਕੋਈ ਆਮਦਨ ਨਹੀਂ ਹੈ । ਜਿੱਥੇ ਪੰਚਾਇਤਾਂ ਦੇ ਸਕਦੀਆਂ ਹਨ

ਉਥੇ ਜ਼ਰੂਰ ਕੰਪਲਸਰੀ ਰਖ ਲਿਆ ਜਾਵੇ ਪਰ ਜਿਥੇ ਬੀ.ਡੀ.ਓ. ਸਾਹਿਬ ਸਰਟੀ-ਫੀਕੇਟ ਦੇ ਦੇਣ ਕਿ ਪੰਚਾਇਤ ਪਾਸ ਆਮਦਨ ਨਹੀਂ ਹੈ ਉਥੇ ਮੁਆਫ ਹੋਣਾ ਚਾਹੀਦਾ ਹੈ ।

ਕੋਆਪ੍ਰੇਟਿਵ ਅਦਾਰੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ । ਸਾਡਾ ਕਿਉਂਕਿ ਡਿਸਟਰਬਡ ਏਰੀਆ ਹੋਣ ਕਰਕੇ ਰਿਜ਼ਰਵ ਬੈਂਕ ਕਮਰਸ਼ੀਅਲ ਬੈਂਕਸ ਨੂੰ ਥੋੜ੍ਹੇ ਲਾਇਸੰਸ ਦੇ ਰਹੀ ਹੈ। ਮੈਂ ਚਾਹੁੰਦਾ ਹਾਂ ਕਿ ਕੋਆਪ੍ਰੇਟਿਵ ਬੈਂਕ ਐਂਡ ਲੈਂਡ ਮਾਰਟਗੇਜ਼ ਬੈਂਕ ਹੀ ਵੱਧ ਤੋਂ ਵੱਧ ਪੰਜਾਬ ਸਰਕਾਰ ਦੇ ਹੱਕਾਂ ਵਿਚ ਜਾਂਦੇ ਹਨ, ਉਨ੍ਹਾਂ ਦੀਆਂ ਬਰਾਂਚਾਂ ਖੋਲ੍ਹੀਆ ਜਾਣ । ਨਬਾਰਡ ਦੀਆਂ ਵੀ ਹੁਣ ਤਾਂ ਇਨਸਟਰੱਕਸ਼ਨਾਂ ਆ ਗਈਆਂ ਹਨ । ਉਨ੍ਹਾਂ ਦੇ ਮੁਤਾਬਿਕ ਲੈਂਡ ਮਾਰਟਗੇਜ ਬੈਂਕ ਦੀਆਂ ਬਰਾਂਚਾਂ ਹੋਰ ਖੋਲ੍ਹੀਆਂ ਜਾ ਸਕਦੀਆਂ ਹਨ । ਇਸ ਤਰ੍ਹਾਂ ਮੈਂ ਚਾਹਵਾਂਗਾਂ ਕਿ ਉਨ੍ਹਾਂ ਇਨਸਟਰੱਕਸ਼ਨਾਂ ਦੇ ਮੁਤਾਬਿਕ ਪੰਜਾਬ ਸਰਕਾਰ ਵੱਧ ਤੋਂ ਵੱਧ ਲੈਂਡ ਮਾਰਟਗੇਜ ਬੈਂਕ ਤਹਿਸੀਲ ਲੈਵਲ ਤੇ ਖੋਲ੍ਹੇ ਤਾਂਕਿ ਦਿਹਾਤੀ ਲੋਕ ਵੱਧ ਤੋਂ ਵੱਧ ਕਰਜ਼ੇ ਲੈ ਸਕਣ । ਇਸ ਦੇ ਨਾਲ ਹੀ ਮੈਂ ਇਹ ਚਾਹਵਾਂਗਾ ਕਿ ਸੈਂਟਰਲ ਕੋਆਪ੍ਰੇਟਿਵ ਬੈਂਕ ਵੀ ਆਪਣੀਆਂ ਸ਼ਾਖਾਵਾਂ ਖੋਲ੍ਹਣ, ਕਿਉਂਕਿ ਰਿਜ਼ਰਵ ਬੈਂਕ ਨੇ ਡਿਸਟਰਬ ਏਰੀਆ ਵਿਚ ਬੈਨ ਲਾਇਆ ਹੋਇਆ ਹੈ । ਇਸ ਦੇ ਨਾਲ ਹੀ ਮੈਂ ਇਹ ਵੀ ਸੁਜੈਸਟ ਕਰਾਂਗਾ ਕਿ ਲੈਂਡ ਮਾਰਟਗੇਜ ਬੈਂਕ ਦਾ ਜਿਹੜਾ ਮੁਖੀ ਹੈ ਉਸ ਨੂੰ ਆਪਣੇ ਸਰਕਲ ਵਿਚ ਜਾਕੇ 3 ਦਿਨ ਹੈਡ ਕੁਆਰਟਰ ਬਣਾ ਕੇ ਠਹਿਰਣਾ ਚਾਹੀਦਾ ਹੈ ਕਿਉਂਕਿ 85% ਫਾਰਮੈਲਿਟੀਜ਼ ਤਾਂ ਪਿੰਡਾਂ ਦੇ ਲੋਕਾਂ ਦੀ ਹੀ ਹੁੰਦੀ ਹੈ। ਤਹਿਸੀਲ ਲੈਵਲ ਤੇ ਤਾਂ ਸਿਰਫ਼ ਰਜਿਸਟਰੀ ਵਗੈਰਾ ਹੀ ਹੁੰਦੀ ਹੈ। ਇਸ ਲਈ ਮੇਰਾ ਇਹ ਸੁਝਾਵ ਹੈ ਕਿ ਪਿੰਡਾਂ ਦੇ ਵਿਚ ਜਾਕੇ ਉਨ੍ਹਾਂ ਨੂੰ ਉਥੇ ਠਹਿਰਣਾ ਚਾਹੀਦਾ ਹੈ ਤਾਂਕਿ ਘੜੀ ਘੜੀ ਪਿੰਡਾਂ ਦੇ ਲੋਕਾਂ ਨੂੰ ਸ਼ਹਿਰਾਂ ਵੱਲ ਚੱਕਰ ਨਾ ਮਾਰਨੇ ਪੈਣ

ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਜਿਹੜਾ ਰਿਜ਼ਰਵ ਬੈਂਕ ਨੇ ਬੈਨ ਲਾਇਆ ਹੈ ਸਰਕਾਰ ਨੂੰ ਕੋਸ਼ਿਸ਼ ਕਰਕੇ ਹੁਣ ਉਹ ਬੈਨ ਵੀ ਹਟਾਉਣਾ ਚਾਹੀਦਾ ਹੈ ਤਾਂਕਿ ਉਨ੍ਹਾਂ ਨੇ ਜਿਹੜੇ ਬੈਂਕਸ ਇਥੇ ਖੋਲ੍ਹਣੇ ਹਨ ਉਹ ਜਲਦੀ ਤੋਂ ਜਲਦੀ ਖੋਲ੍ਹਣ ।

ਤੀਸਰੀ ਗਲ ਮੈਂ ਐਗਰੀਕਲਚਰਲ ਮਾਰਕਿਟਿੰਗ ਬੋਰਡ ਦੇ ਬਾਰੇ ਕਹਿਣੀ ਹੈ । ਇਹ ਇਕ ਅਜਿਹਾ ਅਦਾਰਾ ਹੈ ਜਿਸਦੀ ਆਮਦਨੀ ਮੈਂ ਸਮਝਦਾ ਹਾਂ ਕਿ ਬਹੁਤ ਜ਼ਿਆਦਾ ਹੈ ਔਰ ਖਰਚਾ ਇਤਨਾ ਹੈ ਨਹੀਂ । ਇਨ੍ਹਾਂ ਦੇ ਬੜੇ ਹੈਵੀ ਡਿਪਾਜ਼ਿਟਸ ਪਏ ਹਨ । ਇਨ੍ਹਾਂ ਦਾ ਕੰਮ ਇਕ ਤਾਂ ਮੰਡੀਆਂ ਬਣਾਉਣ ਦਾ ਹੈ, ਦੂਜਾ ਸੜਕਾਂ ਦਾ ਹੈ ਅਤੇ ਤੀਜਾ ਹੁਣ ਕੁਝ ਪਿੰਡਾਂ ਦੇ ਵਿਕਾਸ ਵਾਸਤੇ ਵੀ ਹੋ ਗਿਆ ਹੈ । ਮੈਂ ਚਾਹਵਾਂਗਾ ਕਿ ਜਿਹੜਾ ਇਹ ਹੈਵੀ ਅਮਾਊਂਟ ਪਿਆ ਹੈ, ਇਸ ਨੂੰ ਚੰਗੇ ਪਾਸੇ ਖਰਚਣਾ ਚਾਹੀਦਾ ਹੈ । ਇਨ੍ਹਾਂ ਦਾ ਕੰਮ ਤਾਂ ਸੀਜ਼ਨ ਵਿਚ ਪਰਚੇਜ਼ ਸੈਂਟਰ ਤੇ ਸਾਲ ਵਿਚ ਕੋਈ ਤਿੰਨ ਮਹੀਨੇ ਦੇ ਕਰੀਬ ਹੁੰਦਾ ਹੈ, ਜਿਸ ਤੇ ਕੁਝ ਖਰਚ ਹੁੰਦਾ ਹੈ । ਜਿਹੜਾ ਪੀ.ਡਬਲਯੂ.ਡੀ. ਨੂੰ ਸੜਕਾਂ ਵਾਸਤੇ ਪੈਸਾ ਦਿਤਾ ਜਾਂਦਾ ਹੈ ਉਹ ਵੀ ਹੁਣ ਤਾਂ ਕੋਈ ਸੜਕ ਬਣ ਨਹੀਂ ਰਹੀ । ਇਸ ਲਈ ਮੈਂ ਸਮਝਦਾ ਹਾਂ ਕਿ ਇਨਾਂ ਦਾ ਫੰਡ ਜ਼ਿਮੀਦਾਰਾਂ ਔਰ ਆੜ੍ਹਤੀਆਂ ਦੀ ਵੈਲਫੇਅਰ ਵਾਸਤੇ ਹੀ ਖਰਚ ਹੋਣਾ

[ਸਰਦਾਰ ਬ੍ਰਿਜ ਭੁਪਿੰਦਰ ਸਿੰਘ]

ਚਾਹੀਦਾ ਹੈ ਇਸ ਸਬੰਧ ਵਿਚ ਇਕ ਸੁਝਾਵ ਮੈਂ ਇਹ ਦੇਣਾ ਚਾਹੁੰਦਾ ਹਾਂ ਕਿ ਜਦੋਂ ਹੜ੍ਹ ਆਉਂਦੇ ਹਨ, ਔਲੇ ਪੈਂਦੇ ਹਨ ਜਾਂ ਬਹੁਤ ਮੀਂਹ ਪੈਣ ਨਾਲ ਫਸਲਾਂ ਦਾ ਨੁਕਸਾਨ ਹੋ ਜਾਂਦਾ ਹੈ ਤਾਂ ਉਨ੍ਹਾਂ ਦੀ ਸਹਾਇਤਾ ਵਾਸਤੇ ਇਕ ਸਪੈਸ਼ਲ ਫੰਡ ਕ੍ਰਿਏਟ ਕੀਤਾ ਜਾਣਾ ਚਾਹੀਦਾ ਹੈ । ਜਿਸ ਮੁਤਾਬਿਕ ਐਗਰੀਕਲਚਰਲ ਮਾਰਕਿਟਿੰਗ ਬੋਰਡ ਉਸ ਵੇਲੇ ਸਹਾ-ਇਤਾਂ ਦੇ ਤੌਰ ਤੇ, ਗਰਾਂਟ ਦੇ ਤੌਰ ਤੇ ਦੇਵੇ ਜਿਸ ਨਾਲ ਉਹ ਗਰੀਬ ਵਿਚਾਰੇ ਆਪਣੀਆਂ ਕਿਸ਼ਤਾਂ ਉਤਾਰ ਸਕਣ ਔਰ ਆਪਣੇ ਪੈਰਾਂ ਤੇ ਖੜੇ ਹੋ ਸਕਣ। ਇਕ ਹੋਰ ਮੈਂ ਕਹਾਂਗਾ ਕਿ ਇਸ ਵਿਚ ਓਵਰ ਸਟਾਫ ਵੀ ਹੈ ਜਿਸਤੇ ਫਾਲਤੂ ਖਰਚ ਹੋ ਰਿਹਾ ਹੈ । ਇਸ ਨੂੰ ਘਟਾ ਕੇ ਜ਼ਿਮੀਂਦਾਰਾਂ ਦੀ ਸਹਾਇਤਾ ਤੇ ਪੈਸਾ ਖਰਚਣਾ ਚਾਹੀਦਾ ਹੈ। ਇਕ ਨਵਾਂ ਫੰਡ ਕ੍ਰਿਏਟ ਕਰਨਾ ਚਾਹੀਦਾ ਹੈ ਜਿਸ ਨਾਲ ਉਨ੍ਹਾਂ ਕਿਸਾਨਾਂ ਦੀ ਸਹਾਇਤਾ ਹੋ ਸਕੇ । ਜਦੋਂ ਕੋਈ ਕਿਸਾਨਾਂ ਦਾ ਨੁਕਸਾਨ ਹੁੰਦਾ ਹੈ ਤਾਂ ਉਸ ਵੇਲੇ ਸਰਕਾਰ ਜਿਹੜੇ ਪੈਸੇ 100-150 ਜਾਂ 250 ਰੁਪਏ ਦੇ ਹਿਸਾਬ ਨਾਲ ਦਿੰਦੀ ਹੈ ਉਸ ਨਾਲ ਉਨ੍ਹਾਂ ਦਾ ਕੁਝ ਨਹੀਂ ਬਣਦਾ, ਇਸ ਲਈ ਇਹ ਫੰਡ ਕ੍ਰਿਏਟ ਕਰਨਾ ਚਾਹੀਦਾ ਹੈ ਔਰ ਉਨ੍ਹਾਂ ਦੀ ਸਹਾਇਤਾ ਕਰਨੀ ਚਾਹੀਦੀ ਹੈ ।

ਇਕ ਗਲ ਮੈਂ ਇਨਵਾਇਰਨਮੈਂਟ ਦੇ ਬਾਰੇ ਕਰਨੀ ਚਾਹਵਾਂਗਾ । ਹੁਸ਼ਿਆਰਪੁਰ ਵਿਚ ਪੋਲੂਸ਼ਨ ਇਤਨੀ ਵੱਧ ਗਈ ਹੈ ਕਿ ਸਾਰਾ ਇਨਵਾਇਰਨਮੈਂਟ ਖਰਾਬ ਹੋ ਰਿਹਾ ਹੈ । ਉਥੇ ਬੋਈਂ ਨਾਲੇ ਦਾ ਬੁਰਾ ਹਾਲ ਹੈ । ਸਾਰਾ ਗੰਦਾ ਪਾਣੀ ਉਸ ਵਿਚ ਜਾ ਰਿਹਾ ਹੈ । ਸ਼ੈਲੋ ਕਾਰਡ ਬੋਰਡ ਫੈਕਟਰੀ ਦਾ ਪਾਣੀ ਉਸ ਵਿਚ ਪੈਂਦਾ ਹੈ । ਉਥੋਂ ਬਹੁਤ ਬਦਬੂ ਆ ਰਹੀ ਹੈ । ਲੋਕਾਂ ਨੂੰ ਬੜੀ ਮੁਸ਼ਕਲ ਹੈ । ਉਥੇ 24 ਘੰਟੇ ਬਦਬੂ ਆ ਰਹੀ ਹੈ । ਪਿੰਡਾਂ ਦੇ ਲੋਕਾਂ ਵਿਚ ਬਿਮਾਰੀ ਫੈਲ ਜਾਣ ਦਾ ਡਰ ਹੈ । ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹਾਂਗਾ ਕਿ ਉਸ ਫੈਕਟਰੀ ਦੇ ਖਿਲਾਫ ਐਕਸ਼ਨ ਲਿਆ ਜਾਵੇ । ਉਸ ਅਨ-ਟਰੀਟਿਡ ਪਾਣੀ ਨੂੰ ਫੈਕਟਰੀ ਵਾਲੇ ਨਾ ਛੱਡਣ । ਪਲੈਨਿੰਗ ਬੋਰਡ ਵਿਚ ਵੀ ਇਸ ਦਾ ਜ਼ਿਕਰ ਕੀਤਾ ਗਿਆ ਸੀ । ਇਸ ਬਾਰੇ ਅਖਬਾਰਾਂ ਵਿਚ ਵੀ ਆਇਆ ਸੀ । ਡੀ. ਸੀ. ਸਾਹਿਬ ਨੇ ਵੀ ਕਿਹਾ ਸੀ ਕਿ ਮੈਂ ਕੋਈ ਐਕਸ਼ਨ ਲਵਾਂਗਾ ਪਰ ਉਸੇ ਤਰ੍ਹਾਂ ਹੀ ਕੰਮ ਚਲਦਾ ਪਿਆ ਹੈ । ਇਸ ਪਲਾਂਟ ਦਾ ਮਾਲਕ ਬੜਾ ਹੀ ਪੈਸੇ ਵਾਲਾ ਹੈ । ਇਸ ਦਾ ਕੋਈ ਇਲਾਜ ਹੋਣਾ ਚਾਹੀਦਾ ਹੈ ਤਾਂਕਿ ਲੋਕ ਬੀਮਾਰੀ ਤੋਂ ਬਚ ਸਕਣ ।

ਸਪੀਕਰ ਸਾਹਿਬ, ਡੀਪਾਰਟਮੈਂਟਸ ਤੇ ਕਮਰਸ਼ੀਅਲ ਅਦਾਰੇ ਓਵਰ ਸਟਾਫਡ ਹਨ। ਜਿਤਨੇ ਵੀ ਕਮਰਸ਼ੀਅਲ ਅਦਾਰੇ ਹਨ ਉਹ ਲਾਸ ਵਿਚ ਜਾ ਰਹੇ ਹਨ। ਪੰਜਾਬ ਸਰਕਾਰ ਨੂੰ ਘਾਟਾ ਪੈ ਰਿਹਾ ਹੈ ਲੋਕਾਂ ਦਾ ਨੁਕਸਾਨ ਹੋ ਰਿਹਾ ਹੈ ।ਉਹ ਜਿਹੜੇ ਅਦਾਰੇ ਹਨ, ਉਹ ਇਕਨਾਮੀਕਲੀ ਚਲਣੇ ਚਾਹੀਦੇ ਹਨ । ਅਲਟੀਮੇਟਲੀ ਸਟਾਫ ਦਾ ਵੀ ਨੁਕਸਾਨ ਹੋਵੇਗਾ । ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਪੰਜਾਬ ਹਾਊਸਿੰਗ ਬੋਰਡ, ਪੀ. ਡਬਲਿਊ. ਡੀ ਅਤੇ ਪੁਲਿਸ ਹਾਊਸਿੰਗ ਬੋਰਡ ਤਿੰਨ ਅਦਾਰੇ ਹਨ । । ਪੁਲਿਸ ਹਾਊਸਿੰਗ ਬੋਰਡ ਵਿਚ ਐਸਟੈਬਲਿਸ਼ਮੈਂਟ ਚਾਰਜਿਜ 60% ਹਨ । ਜੇਕਰ 100/- ਰੁਪਿਆ ਮਿਲਦਾ ਹੈ ਤਾਂ 60/- ਰੁਪਏ ਤਨਖਾਹ ਤੇ ਖਰਚ ਹੁੰਦੇ ਹਨ । ਪੀ. ਡਬਲਿਊ. ਡੀ. ਵਿਚ 18-20% ਐਸਟੈਬਲਿਸ਼ਮੈਂਟ ਚਾਰਜਿਜ਼ ਹਨ । ਪੰਜਾਬ ਹਾਊਸਿੰਗ ਬੋਰਡ ਦੇ 30% ਤੋਂ 35% ਐਸਟੈਬਲਿਸ਼ਮੈਂਟ ਚਾਰਜਿਜ ਹਨ । ਜੇਕਰ ਇੱਕ ਕਰੋੜ ਰੁਪਿਆ ਦਿਤਾ ਜਾਵੇ ਤਾਂ 35

ਲੱਖ ਰੁਪਿਆ ਤਨਖਾਹਾਂ ਦਾ ਕਟਿਆ ਜਾਂਦਾ ਹੈ । ਸਾਰੇ ਡਿਪਾਰਟਮੈਂਟਸ ਦੀ ਰੇਸ਼ੋ ਫਿਕਸ ਹੋਣੀ ਚਾਹੀਦੀ ਹੈ । ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਬਾਰੇ ਕੋਈ ਕਰਾਈ ਟੇਰੀਆ ਬਣਾਉਣ । ਇਸ ਦਾ ਅਕਾਉਂਟੇਬਿਲਿਟੀ ਨਾਲ ਫਾਇਦਾ ਹੋਵੇਗਾ । ਇਸ ਨਾਲ ਪੰਜਾਬ ਸਰਕਾਰ ਨੂੰ ਫਾਇਦਾ ਹੋਵੇਗਾ । ਇਸ ਬਾਰੇ ਕੋਈ ਐਕਸਪਰਟ ਕਮੇਟੀ ਬਣਾ ਲਵੋ ਜਿਹੜੀ ਇਹ ਫੈਸਲਾ ਕਰੇ ਕਿ ਐਸਟੇਬਲਿਸ਼ਮੈਂਟ ਚਾਰਜਿਜ਼ ਕਿਤਨੇ ਹੋਣੇ ਚਾਹੀਦੇ ਹਨ । ਇਰੀਗੇਸ਼ਨ ਡਿਪਾਰਟਮੈਂਟ ਵਿਚ ਬੰਨ੍ਹਾਂ ਦੀ ਗੱਲ ਹੈ । ਮੇਰਾ ਹਲਕਾ ਬੇਟ ਦਾ ਹੈ । ਮੈਨੂੰ ਸਪੀਕਰ ਸਾਹਿਬ, ਤਜਰਬਾ ਹੈ । ਅੰਗਰੇਜ਼ੀ ਦੀ ਇੱਕ ਕਹਾਵਤ ਹੈ ਕਿ A stitch in time saves nine. ਵੇਲੇ ਸਿਰ ਸਾਰੀ ਚੀਜ਼ ਹੋਣੀ ਚਾਹੀਦੀ ਹੈ । ਹੁਣ ਇੱਕ ਰੁਪਿਆ ਖਰਚ ਹੋਣਾ ਹੈ, ਵਰਨਾ 9/- ਰੁਪਏ ਖਰਚ ਕਰਨੇ ਪੈਣਗੇ । ਜਿਹੜੇ ਡਰੇਨੇਜ ਹਨ ਉਨਾਂ ਦੀ ਰਿਪੇਅਰ ਹੋਣੀ ਚਾਹੀਦੀ ਹੈ । ਹੁਣ ਲੇਬਰ ਵੀ ਸਸਤੀ ਮਿਲ ਜਾਂਦੀ ਹੈ । ਮਿੱਟੀ ਵੀ ਸਸਤੀ ਹੈ । ਪਰ ਜੇਕਰ ਕੋਈ ਬੰਨ੍ਹ ਟੁੱਟ ਜਾਵੇ ਤਾਂ ਫਿਰ ਰਿਪੇਅਰ ਤੇ ਖਰਚਾ ਬਹੁਤ ਹੁੰਦਾ ਹੈ । ਕਿਉਂਕਿ ਦਿਹਾੜੀਆਂ ਲਾਉਣੀਆਂ ਹਨ ਅਤੇ ਫੇਰ ਇਨ੍ਹਾਂ ਦੇ ਸਟਾਫ ਨੇ ਵੀ ਭੱਜਣਾ ਹੈ । ਲੋਕਾਂ ਦਾ ਵੀ ਨੁਕਸਾਨ ਹੋਣਾ ਹੈ ਅਤੇ ਗ੍ਰਾਂਟਾਂ ਵੀ ਮੰਗਣੀਆਂ ਪੈਣੀਆਂ ਹਨ । ਫਸਲ ਦਾ ਨੁਕਸਾਨ ਤਾਂ ਹੋਣਾ ਹੀ ਹੈ । ਇਹ ਡਰੇਨੇਜ ਮਹਿਕਮੇ ਵਾਲੇ ਹੁਣ ਤਾਂ ਦਫਤਰਾਂ ਵਿਚੋਂ ਨਿਕਲਦੇ ਨਹੀਂ ਤਾਂਕਿ ਹੁਣ ਬੰਨ੍ਹਾਂ ਦੀ ਮੁਰੰਮਤ ਨਾ ਹੋ ਜਾਵੇ । ਇਨ੍ਹਾਂ ਨੂੰ ਮੀਂਹਾਂ ਤੋਂ ਪਹਿਲਾਂ ਪਹਿਲਾਂ ਠੀਕ ਕਰ ਲਿਆ ਜਾਵੇ । ਮੇਰੇ ਹਲਕੇ ਵਿੱਚ ਦੋ ਐਸੀਆਂ ਬੁਰਜੀਆਂ ਸਤਲੁਜ ਦਰਿਆ ਵਿੱਚ ਹਨ ਜਿਹੜੀਆਂ ਬਿਲਕੁਲ ਬਰੇਕਿੰਗ ਪੁਆਇੰਟ ਤੇ ਹਨ । ਜੇ ਇਹ ਵਕਤ ਸਿਰ ਠੀਕ ਨਾ ਹੋਇਆ ਤਾਂ ਦਰਿਆ ਦਾ ਪਾਣੀ ਆ ਜਾਵੇਗਾ ਅਤੇ ਲੋਕਾਂ ਦਾ ਨੁਕਸਾਨ ਹੋਵੇਗਾ । ਮੈਂ ਕਹਿੰਦਾ ਹਾਂ ਕਿ ਡਰੇਨੇਜ ਡਿਪਾਰਟਮੈਂਟ ਨੂੰ ਵੀ ਜ਼ਰਾ ਖਿਚਿਆ ਜਾਵੇ । ਜੇ ਕੋਈ ਬੰਨ੍ਹ ਟੁੱਟੇ ਤਾਂ ਉਹ ਅਕਾਉਂਟੇਬਿਲਿਟੀ ਦੇਣ ਕਿ ਉਹ ਕਿਉਂ ਟੁਟਿਆ ਅਤੇ ਉਥੇ ਕੀ ਹੋਇਆ ਸੀ ।

**ਸ਼੍ਰੀ ਸਪੀਕਰ:** ਤੁਸੀਂ ਵਾਈਂਡ ਅੱਪ ਕਰ ਦਿਓ ।

**ਸਰਦਾਰ ਬ੍ਰਿਜ ਭੁਪਿੰਦਰ ਸਿੰਘ:** ਸਪੀਕਰ ਸਾਹਿਬ, ਹੁਣ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਪੰਜਾਬ ਦੇ ਬਾਰੇ, ਬਜਟ ਦੇ ਬਾਰੇ ਏਥੇ ਹਾਊਸ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ । ਜੈ ਹਿੰਦ ।

**ਸਰਦਾਰ ਈਸ਼ਰ ਸਿੰਘ (ਕੁੰਮ ਕਲਾਂ, ਐਸ. ਸੀ.):** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਮਾਨਯੋਗ ਖਜ਼ਾਨਾ ਮੰਤਰੀ ਡਾਕਟਰ ਕੇਵਲ ਕ੍ਰਿਸ਼ਨ ਨੇ ਜਿਹੜਾ ਬਜਟ ਪੇਸ਼ ਕੀਤਾ ਸੀ ਉਸਦੀ ਬਹਿਸ ਵਿੱਚ ਸ਼ਾਮਿਲ ਹੋਣ ਦਾ ਮੌਕਾ ਦਿੱਤਾ ਹੈ । ਜੋ ਬਜਟ ਖਜ਼ਾਨਾ ਮੰਤਰੀ ਜੀ ਨੇ ਪੇਸ਼ ਕੀਤਾ ਹੈ ਉਸ ਵਿੱਚ ਬੜੇ ਸੁਚੱਜੇ ਢੰਗ ਨਾਲ ਹਰ ਪਖੋਂ ਹਰ ਹੈਡ ਨੂੰ ਕਵਰ ਕੀਤਾ ਗਿਆ ਹੈ । ਉਸ ਦੇ ਵਿੱਚ ਜੋ ਘਾਟਾ 97 ਕਰੋੜ 64 ਲੱਖ ਰੁਪਏ ਦਾ ਵਿਖਾਇਆ ਗਿਆ ਹੈ ਉਸਨੂੰ ਪੂਰਾ ਕਰਨ ਵਾਸਤੇ ਉਨ੍ਹਾਂ ਨੇ ਸਾਡੇ ਪੰਜਾਬ ਦੀ ਜਨਤਾ ਤੇ ਕੋਈ ਟੈਕਸ ਦਾ ਬੋਝ ਨਹੀਂ ਪਾਇਆ ਸਗੋਂ ਉਨ੍ਹਾਂ ਨੇ ਕਿਹਾ ਹੈ ਕਿ ਸਾਡੀ ਜੋ ਸਰਕਾਰ ਨੇ ਟੈਕਸ ਉਗਰਾਹੁਣੇ ਹਨ ਜਾਂ ਜਿਹੜੇ ਕਿਸੇ ਕਾਰਣ ਉਗਰਾਹੇ ਨਹੀਂ ਗਏ, ਉਨ੍ਹਾਂ ਤੋਂ ਪੂਰਤੀ ਕਰਨੀ ਹੈ । ਇਸ

[ਸਰਦਾਰ ਈਸ਼ਰ ਸਿੰਘ]

ਵਿਚ ਮੈ ਆਪ ਜੀ ਦੇ ਰਾਹੀਂ ਸਰਕਾਰ ਨੂੰ ਵਧਾਈ ਦੇਂਦਾ ਹਾਂ ਜਿਨ੍ਹਾਂ ਦੇ ਮਾਨਯੋਗ ਮੰਤਰੀ ਐਕਸਾਈਜ਼ ਐਂਡ ਟੈਕਸੇਸ਼ਨ ਦੇ ਮਹਿਕਮੇ ਨੇ ਹੁਣੇ ਹੀ ਐਕਸਾਈਜ਼ ਰੇਵੇਨਿਊ ਵਿੱਚ 90 ਕਰੋੜ ਦਾ ਵਾਧਾ ਦਿੱਤਾ ਹੈ ਜਦ ਕਿ ਟੀਚਾ 40 ਕਰੋੜ ਦਾ ਸੀ। ਪੰਜਾਬ ਪਿਛਲੇ 10 ਸਾਲਾਂ ਤੋਂ ਜਿਸ ਦੁਖਦਾਈ ਮਾਹੌਲ ਵਿਚੋਂ ਗੁਜ਼ਰ ਰਿਹਾ ਹੈ ਔਰ ਜੋ ਕਿ ਪੰਜਾਬ ਦਾ ਇਕ ਸਿਆਸੀ ਮਸਲਾ ਸੀ, ਉਹ ਅੱਜ ਅਮਨ ਅਤੇ ਕਾਨੂੰਨ ਦਾ ਮਸਲਾ ਬਣ ਕੇ ਰਹਿ ਗਿਆ ਹੈ। ਇਸ ਅਮਨ ਕਾਨੂੰਨ ਦੀ ਸਮੱਸਿਆ ਨੂੰ ਨਜਿੱਠਣ ਵਾਸਤੇ ਜੋ ਸਾਡੀਆਂ ਪੈਰਾ ਮਿਲਟ੍ਰੀ ਫੋਰਸਿਜ਼ ਹਨ ਉਨਾਂ ਤੇ ਸਭ ਤੋਂ ਜ਼ਿਆਦਾ ਖਰਚਾ ਆ ਰਿਹਾ ਹੈ। ਮੈਂ ਆਪ ਜੀ ਦੇ ਰਾਹੀਂ ਸਰਕਾਰ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਕਿ ਸਾਡੇ ਪੰਜਾਬ ਦੇ ਲੋਕਾਂ ਨੂੰ ਕਾਨੂੰਨੀ ਤੌਰ ਤੇ ਮਦਦ ਦੇਣ ਵਾਸਤੇ ਨਵੇਂ ਪੁਲਿਸ ਜ਼ਿਲ੍ਹੇ ਬਣਾਏ। ਪਰ ਇਸ ਵਿੱਚ ਮੈ ਆਪ ਜੀ ਦੇ ਰਾਹੀਂ ਸਰਕਾਰ ਨੂੰ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਨਵੇਂ ਜ਼ਿਲ੍ਹੇ ਤਾਂ ਬਣਾ ਦਿੱਤੇ ਹਨ ਪਰ ਜੋ ਲੋਅਰ ਲੈਵਲ ਤੇ ਪੁਲਿਸ ਸਟੇਸ਼ਨ ਹਨ, ਉਨ੍ਹਾਂ ਵਿਚ ਜੋ ਸਾਡੇ ਕਮਰਚਾਰੀ ਹਨ, ਉਨ੍ਹਾਂ ਦੀ ਨਫਰੀ ਬਹੁਤ ਘੱਟ ਹੈ ਜਦ ਕਿ ਲੜਾਈ ਉਨ੍ਹਾਂ ਕਰਮਚਾਰੀਆਂ ਨੇ ਲੜਨੀ ਹੈ। ਦੂਸਰੀ ਸਾਈਡ ਮੈਂ ਆਪ ਜੀ ਦੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਸਾਡੀ ਪੀ.ਏ.ਪੀ. ਹੈ, ਉਹ ਵੀ ਸਾਡੀ ਐਡੀਸ਼ਨਲ ਫੋਰਸ ਇਸ ਕਰਕੇ ਰਖੀ ਗਈ ਹੈ ਕਿ ਜਦ ਵੀ ਸਟੇਟ ਨੂੰ ਲੋੜ ਪਵੇ, ਉਸਦੀ ਵਰਤੋਂ ਕੀਤੀ ਜਾਵੇ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਡੇਪੂਟੇਸ਼ਨ ਤੇ ਡਿਪਿਊਟ ਕੀਤਾ ਜਾਵੇ ਅਤੇ ਜਿਹੜੀਆਂ 7,000 ਨਵੀਆਂ ਆਸਾਮੀਆਂ ਦਾ ਪ੍ਰਬੰਧ ਕੀਤਾ ਹੈ, ਉਨ੍ਹਾਂ ਨੂੰ ਪੁਲਿਸ ਵਿੱਚ ਭਰਤੀ ਕਰਕੇ ਟਰੇਨਿੰਗ ਦਿੱਤੀ ਜਾਵੇ। ਇਹ ਜੋ 7,000 ਦੀ ਭਰਤੀ ਹੈ, ਮੈਂ ਕਹਿੰਦਾ ਹਾਂ ਕਿ ਇਹ ਵਧ ਹੋਣੀ ਚਾਹੀਦੀ ਹੈ ਤਾਂ ਜੋ ਜਿਹੜੇ ਸਾਡੇ ਪੜ੍ਹੇ ਲਿਖੇ ਨੌਜਵਾਨ ਹਨ, ਜੋ ਬੇਰੋਜ਼ਗਾਰ ਤੁਰੇ ਫਿਰਦੇ ਹਨ, ਉਨ੍ਹਾਂ ਨੂੰ ਇੰਮਪਲਾਇਮੈਂਟ ਮਿਲ ਸਕੇ। ਇਸ ਤਰ੍ਹਾਂ ਕਰਨ ਨਾਲ ਜੋ ਸਾਨੂੰ ਸੈਂਟਰ ਤੋਂ ਫੋਰਸਿਜ਼ ਦੀ ਮੰਗ ਕਰਨੀ ਪੈਂਦੀ ਹੈ, ਉਸ ਦੀ ਲੋੜ ਨਹੀਂ ਪਏਗੀ। ਇਨ੍ਹਾਂ ਫੋਰਸਿਜ਼ ਵਿਚ ਜੋ ਲਿਤਾੜੇ ਵਰਗ ਹਨ, ਪਛੜੀਆਂ ਸ਼੍ਰੇਣੀਆਂ ਦੇ, ਅਨੁਸੂਚਿਤ ਜਾਤੀਆਂ ਦੇ ਨੌਜਵਾਨ ਹਨ, ਉਨ੍ਹਾਂ ਨੂੰ ਵਧ ਤੋਂ ਵਧ ਲਿਆ ਜਾਵੇ। ਪਿਛਲੀਆਂ ਸਰਕਾਰਾਂ ਵੇਲੇ ਇਨ੍ਹਾਂ ਲੋਕਾਂ ਨੂੰ ਭਰਤੀ ਵਾਸਤੇ ਕੁਝ ਰਿਆਇਤਾਂ ਸਨ ਜਿਵੇਂ ਕੱਦ ਅਤੇ ਛਾਤੀ ਦੀ ਮਿਣਤੀ ਵਿਚ ਰਿਆਇਤਾਂ ਸਨ, ਉਹ ਗਵਰਨਰੀ ਰਾਜ ਵਿਚ ਵਾਪਸ ਲੈ ਲਈਆਂ ਗਈਆਂ ਸਨ। ਮੇਰੀ ਬੇਨਤੀ ਹੈ ਕਿ ਇਹ ਛੋਟਾਂ ਦੁਬਾਰਾ ਬਹਾਲ ਕੀਤੀਆਂ ਜਾਣ ਤਾਂ ਜੋ ਇਹ ਲੋਕ ਵਧ ਤੋਂ ਵਧ ਇਨ੍ਹਾਂ ਫੋਰਸਿਜ਼ ਵਿਚ ਭਰਤੀ ਹੋ ਕੇ ਆਪਣਾ ਯੋਗਦਾਨ ਪਾ ਸਕਣ ਅਤੇ ਇਨ੍ਹਾਂ ਨੂੰ ਇੰਮਪਲਾਇਮੈਂਟ ਮਿਲ ਸਕੇ।

ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਰੋਜ਼ਗਾਰ ਸਮਰਥਾ ਵਧਾਉਣ ਵਾਸਤੇ, ਇੰਡਸਟਰੀ ਲਗਾਉਣ ਵਾਸਤੇ ਟ੍ਰੇਨਿੰਗ ਸਕੂਲ ਖੋਲ੍ਹੇ ਹਨ ਅਤੇ ਕੁਝ ਹੋਰ ਸਕੀਮਾਂ ਬਣਾਈਆਂ ਹਨ ਸੈਲਫ ਇੰਮਪਲਾਇਮੈਂਟ ਵਾਸਤੇ ਪਰ ਮੁਸ਼ਕਲ ਇਹ ਹੈ ਕਿ ਟ੍ਰੇਨਿੰਗ ਲੈਣ ਤੋਂ ਬਾਦ ਜਦੋਂ ਕੋਈ ਬੈਂਕ ਤੋਂ ਪੈਸਾ/ਕਰਜ਼ਾ ਲੈਣ ਵਾਸਤੇ ਜਾਂਦਾ ਹੈ ਤਾਂ ਉਸ ਨੂੰ ਕਿਤਨੀਆਂ ਹੀ ਫਾਰਮੈਲਿਟੀਜ਼ ਪੂਰੀਆਂ ਕਰਨੀਆਂ ਪੈਂਦੀਆਂ ਹਨ। ਫਿਰ ਜੋ 25,000/- ਰੁਪਏ ਦੀ ਰਕਮ ਦਸੀ ਗਈ ਹੈ, ਇਹ ਅੱਜ ਕਲ੍ਹ ਦੇ ਟਾਈਮ ਵਿਚ ਬਹੁਤ ਘੱਟ ਹੈ। ਇਸੇ ਰਕਮ ਨਾਲ ਕੋਈ ਵੀ ਕਾਰੋਬਾਰ ਜੋ ਆਰੰਭ ਕਰੇਗਾ ਤਾਂ ਉਸ ਨੂੰ ਕਾਮਯਾਬੀ ਨਹੀਂ ਮਿਲੇਗੀ। ਮੇਰੀ ਬੇਨਤੀ ਹੈ ਕਿ ਇਹ ਰਕਮ ਵਧਾ ਕੇ 50,000/- ਰੁਪਏ ਕੀਤੀ ਜਾਵੇ। ਜਿਹੜੇ ਅਨੁਸੂਚਿਤ ਜਾਤੀਆਂ ਦੇ ਨੌਜਵਾਨ ਹਨ, ਜੋ ਇਹ ਟ੍ਰੇਨਿੰਗ ਲੈਂਦੇ ਹਨ, ਉਨ੍ਹਾਂ ਵਾਸਤੇ ਪੰਜਾਬ ਸਰਕਾਰ

ਦੀਆਂ ਆਪਣੀਆਂ ਫਾਈਨਾਂਸ਼ਲ ਕਾਰਪੋਰੇਸ਼ਨਾਂ ਬਣੀਆਂ ਹੋਈਆਂ ਹਨ । ਜਦ ਉਨ੍ਹਾਂ ਦੇ ਕੇਸ ਦੂਸਰੀਆਂ ਬੈਂਕਾਂ ਨੂੰ ਭੇਜੇ ਜਾਂਦੇ ਹਨ ਤਾਂ ਉਥੇ ਉਨ੍ਹਾਂ ਨੂੰ ਪੈਸੇ ਲੈਣ ਵਾਸਤੇ ਬਹੁਤ ਮੁਸ਼ਕਲ ਆਉਂਦੀ ਹੈ । ਇਸ ਕਰਕੇ ਉਨ੍ਹਾਂ ਨੂੰ ਕਰਜ਼ੇ ਪੰਜਾਬ ਸਰਕਾਰ ਦੀਆਂ ਆਪਣੀਆਂ ਫਾਈਨਾਂਸ਼ਲ ਕਾਰਪੋਰੇਸ਼ਨਾਂ ਤੋਂ ਹੀ ਦਿੱਤੇ ਜਾਣ । ਇਸ ਨਾਲ ਉਨ੍ਹਾਂ ਦੇ ਟਾਈਮ ਦੀ ਬਚਤ ਹੋਵੇਗੀ, ਕੁਰਪਸ਼ਨ ਵੀ ਘਟੇਗੀ ਅਤੇ ਹੈਰਾਸਮੈਂਟ ਵੀ ਘਟੇਗੀ । ਇਸ ਕਰਕੇ ਬੈਂਕਾਂ ਦੀ ਬਜਾਏ ਇਨ੍ਹਾਂ ਕਾਰਪੋਰੇਸ਼ਨਾਂ ਦੇ ਥਰੂ ਹੀ ਇਨ੍ਹਾਂ ਨੂੰ ਪੈਸੇ ਦਿਵਾਏ ਜਾਣ ।

ਸਪੀਕਰ ਸਾਹਿਬ, ਅਗਲੀ ਗੱਲ ਸੜਕਾਂ ਅਤੇ ਪੁਲਾਂ ਬਾਰੇ ਹੈ । ਜਿਹੜੀਆਂ ਲਿੰਕ ਰੋਡਜ਼ ਪਿੰਡਾਂ ਵਿਚ ਬਣੀਆਂ ਹੋਈਆਂ ਹਨ, ਉਨ੍ਹਾਂ ਦੀ ਬੜੀ ਖਸਤਾ ਹਾਲਤ ਹੈ । ਇਹ ਜਿਹੜੀਆਂ ਲਿੰਕ ਰੋਡਜ਼ ਹਨ, ਇਹ ਬਣਾਉਂਦਾ ਤਾਂ ਪੀ. ਡਬਲਿਯੂ. ਡੀ. (ਬੀ. ਐਂਡ. ਆਰ.) ਹੈ ਪਰ ਇਨ੍ਹਾਂ ਵਾਸਤੇ ਪੈਸਾ ਮਾਰਕੀਟ ਕਮੇਟੀਆਂ ਅਤੇ ਮਾਰਕੀਟਿੰਗ ਬੋਰਡ ਦਿੰਦਾ ਹੈ । ਇਨ੍ਹਾਂ ਦਾ ਆਪਸ ਵਿਚ ਤਾਲਮੇਲ ਨਾ ਹੋਣ ਕਰਕੇ ਪੈਸਾ ਟਾਈਮ ਸਿਰ ਨਹੀਂ ਮਿਲਦਾ । ਪੈਸਾ ਟਾਈਮ ਸਿਰ ਨਾ ਮਿਲਣ ਕਰਕੇ ਸੜਕਾਂ ਦਾ ਕੇਸ ਰੀ-ਐਸਟੀਮੇਟ ਵਾਸਤੇ ਆਉਂਦਾ ਹੈ ਅਤੇ ਇਸ ਤਰ੍ਹਾਂ ਉਨ੍ਹਾਂ ਦਾ ਐਸਟੀਮੇਟ ਵਧ ਜਾਂਦਾ ਹੈ । ਇਹ ਵਧਿਆ ਹੋਇਆ ਐਸਟੀਮੇਟ ਪਬਲਿਕ ਤੇ ਬੋਝ ਹੈ । ਪਹਿਲਾਂ ਸੜਕਾਂ ਬਣਾਉਣ ਦਾ ਇਹ ਸਾਰਾ ਕੰਮ ਪੀ. ਡਬਲਿਯੂ. ਡੀ. (ਬੀ. ਐਂਡ. ਆਰ.) ਕੋਲ ਹੁੰਦਾ ਸੀ । ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਹ ਮੁੜ ਕੇ ਇਹ ਕੰਮ ਪੀ. ਡਬਲਿਯੂ. ਡੀ. ਨੂੰ ਹੀ ਸੰਭਾਲ ਦੇਵੇ ਅਤੇ ਦੇਰੀ ਵਾਸਤੇ ਜਾਂ ਵਧੇ ਹੋਏ ਐਸਟੀਮੇਟ ਵਾਸਤੇ ਉਸ ਨੂੰ ਹੀ ਜ਼ਿੰਮੇਵਾਰ ਠਹਿਰਾਵੇ ਅਤੇ ਉਹ ਮਹਿਕਮਾ ਸਰਕਾਰ ਨੂੰ ਜਵਾਬਦੇਹ ਹੋਵੇ । ਪਹਿਲਾਂ ਸੜਕਾਂ ਦੀ ਮੁਰੰਮਤ ਵਾਸਤੇ ਕੁਝ ਫੰਡ ਐਸ. ਈ. ਕੋਲ ਹੋਇਆ ਕਰਦੇ ਸਨ, ਉਹ ਉਨ੍ਹਾਂ ਤੋਂ ਵਾਪਸ ਲੈ ਲਏ ਗਏ ਹਨ । ਮੈਂ ਸਮਝਦਾ ਹਾਂ ਕਿ ਜੇ ਉਨ੍ਹਾਂ ਪਾਸ ਸੜਕਾਂ ਦੀ ਮੇਨਟੀਨੈਂਸ ਵਾਸਤੇ ਕੋਈ ਫੰਡ ਹੋਣ ਤਾਂ ਮੁਰੰਮਤ ਦਾ ਕੰਮ ਟਾਈਮ ਸਿਰ ਕੀਤਾ ਜਾ ਸਕਦਾ ਹੈ । ਸੜਕਾਂ ਦੀ ਟਾਈਮ ਸਿਰ ਮੁਰੰਮਤ ਨਾ ਹੋਣ ਕਰਕੇ ਉਨ੍ਹਾਂ ਦਾ ਜ਼ਿਆਦਾ ਨੁਕਸਾਨ ਹੋ ਜਾਂਦਾ ਹੈ ਅਤੇ ਫਿਰ ਉਨ੍ਹਾਂ ਦਾ ਖਰਚਾ ਹੋਰ ਵਧ ਜਾਂਦਾ ਹੈ । ਇਹ ਵਧਿਆ ਹੋਇਆ ਖਰਚਾ ਸਾਡੀ ਪਬਲਿਕ ਤੇ ਬੋਝ ਬਣਦਾ ਹੈ । ਇਸ ਕਰਕੇ ਚੰਗਾ ਹੋਵੇਗਾ ਜੇਕਰ ਪਹਿਲਾਂ ਦੀ ਤਰ੍ਹਾਂ ਇਹ ਮੇਨਟੀਨੈਂਸ ਫੰਡ ਐਸ. ਈ., ਬੀ. ਐਂਡ. ਆਰ. ਨੂੰ ਦੇ ਦਿੱਤਾ ਜਾਵੇ ।

ਮਕਾਨ ਉਸਾਰੀ ਵਾਸਤੇ ਬਜਟ ਵਿਚ ਜ਼ਿਕਰ ਆਇਆ ਹੈ ਕਿ ਜਿਹੜੇ ਗਰੀਬ ਲੋਕ ਹਨ, ਬੇਘਰੇ ਹਨ ਜਾਂ ਜਿਨ੍ਹਾਂ ਨੂੰ ਰਹਿਣ ਵਾਸਤੇ ਕੋਈ ਜਗ੍ਹਾ ਨਹੀਂ ਹੈ, ਉਨ੍ਹਾਂ ਵਾਸਤੇ ਸਰਕਾਰ ਨੇ 5000 ਮਕਾਨ ਬਣਾਉਣ ਵਾਸਤੇ 5 ਕਰੋੜ ਰੁਪਏ ਦਾ ਖਰਚਾ ਫਿਕਸ ਕੀਤਾ ਹੈ । ਪਹਿਲਾਂ ਵੀ ਸਰਕਾਰਾਂ ਇਨ੍ਹਾਂ ਮਕਾਨਾਂ ਬਾਰੇ ਕਾਫੀ ਕੁਝ ਕਹਿੰਦੀਆਂ ਰਹੀਆਂ ਹਨ । ਕੁਝ ਮਕਾਨ ਸਰਕਾਰ ਨੇ ਬਣਾਏ ਵੀ ਹਨ ਪਰ ਉਹ ਇਸ ਤਰ੍ਹਾਂ ਦੇ ਹਨ ਕਿ ਕੋਈ ਜਾਨਵਰ ਵੀ ਉਸ ਵਿਚ ਜਾਣਾ ਪਸੰਦ ਨਹੀਂ ਕਰਦਾ, ਇਨਸਾਨ ਦੀ ਤਾਂ ਗੱਲ ਹੀ ਕੀ ਹੈ । ਕੋਈ ਬਾਰੀਆਂ ਨਹੀਂ, ਕੋਈ ਦਰਵਾਜ਼ੇ ਨਹੀਂ । ਥੋੜ੍ਹਾ ਜਿਹਾ ਭਾਰਾ ਬੰਦਾ ਹੋਵੇ ਤਾਂ ਉਹ ਵੀ ਉਸ ਵਿਚ ਅੰਦਰ ਨਹੀਂ ਵੜ ਸਕਦਾ । ਇਨ੍ਹਾਂ ਮਕਾਨਾਂ ਵਾਸਤੇ ਪੰਚਾਇਤਾਂ ਨੇ ਜਗ੍ਹਾ ਦੇਣੀ ਹੁੰਦੀ ਹੈ ਭਾਵੇਂ ਉਹ ਆਬਾਦੀ ਤੋਂ ਇਕ ਕਿਲੋਮੀਟਰ ਦੂਰ ਹੀ ਕਿਉਂ ਨਾ

[ਸਰਦਾਰ ਈਸ਼ਰ ਸਿੰਘ]

ਹੋਵੇ । ਇਹ ਬਹੁਤ ਵਿਤਕਰੇ ਵਾਲੀ ਗੱਲ ਹੈ । ਡਾ. ਅੰਬੇਦਕਰ ਨੇ ਇਹ ਕਿਹਾ ਸੀ ਕਿ ਜੇ ਇਨ੍ਹਾਂ ਨੂੰ ਨੇੜੇ ਲਿਆਉਣਾ ਚਾਹੁੰਦੇ ਹੋ ਤਾਂ ਇਨ੍ਹਾਂ ਚੀਆਂ ਕਾਲੋਨੀਆਂ ਨੂੰ ਖਤਮ ਕਰਕੇ ਉਨ੍ਹਾਂ ਨੂੰ ਆਮ ਆਬਾਦੀ ਵਿਚ ਮਰਜ ਕਰੋ । ਅੱਜ ਦਾ ਟਾਈਮ ਮੰਗ ਕਰਦਾ ਹੈ ਕਿ ਇਹ ਕਲੋਨੀਆਂ ਪਿੰਡਾਂ ਦੀ ਆਬਾਦੀ ਦੇ ਨਾਲ ਹੋਣੀਆਂ ਚਾਹੀਦੀਆਂ ਹਨ ਅੌਰ ਉਥੋਂ ਅੱਜ ਕੱਲ੍ਹ ਦੀਆਂ ਜੋ ਸੁਵਿਧਾਵਾਂ ਹਨ ਜਿਵੇਂ ਲੈਟਰਿਨ ਵਗੈਰਾ ਜਾਂ ਗੰਦੇ ਪਾਣੀ ਦਾ ਨਿਕਾਸ, ਨਾਲੀਆਂ, ਲਾਈਟ, ਬਿਜਲੀ ਆਦਿ ਦਾ ਵੀ ਪ੍ਰਬੰਧ ਹੋਣਾ ਚਾਹੀਦਾ ਹੈ । ਅੱਗੇ ਜਾ ਕੇ ਪੁਆਇੰਟ ਆਉਂਦਾ ਹੈ ਕਿ ਵੈਲਫੇਅਰ ਮਹਿਕਮੇ ਦੇ ਵਿੱਚ ਇਨ੍ਹਾਂ ਨੇ ਕਿਹਾ ਹੈ ਕਿ ਅਗਰ ਦਿਹਾਤ ਦੇ ਵਿੱਚ ਕੋਈ ਅਨੁਸੂਚਿਤ ਜਾਤੀ ਜਾਂ ਪਛੜੀ ਸ਼੍ਰੇਣੀ ਦਾ ਆਦਮੀ ਸੈਲਫ ਇੰਮਪਲਾਇਮੈਂਟ ਤਹਿਤ ਆਪਣਾ ਕੰਮ ਕਰਨਾ ਚਾਹੁੰਦਾ ਹੈ ਤਾਂ ਉਸ ਦਾ ਪ੍ਰਬੰਧ ਕੀਤਾ ਹੈ । ਸਪੀਕਰ ਸਾਹਿਬ, ਇਸ ਵਿੱਚ ਦੱਸਿਆ ਗਿਆ ਹੈ ਕਿ ਦੋ ਹਜ਼ਾਰ ਰੁਪਏ ਤੋਂ ਚਾਰ ਹਜ਼ਾਰ ਰੁਪਏ ਤੱਕ ਪੈਸਾ ਦੇਵਾਂਗੇ । ਇਹ ਅੰਕੜੇ ਕਾਫੀ ਚਿਰ ਪਹਿਲਾਂ ਤੋਂ ਹੀ ਚਲੇ ਆ ਰਹੇ ਹਨ ਅੱਜ ਜਦ ਕਿ ਪੈਸੇ ਦੀ ਡੀਵੈਲਯੂਏਸ਼ਨ ਹੋ ਗਈ ਹੈ ਇਸ ਲਈ ਇਸ ਰਕਮ ਦੀ ਹੱਦ ਵਧਾਉਣ ਬਾਰੇ ਬਜਟ ਵਿੱਚ ਕੋਈ ਜ਼ਿਕਰ ਨਹੀਂ ਹੈ । ਇਹ ਘੱਟੋ ਘੱਟ 5 ਹਜ਼ਾਰ ਰੁਪਏ ਤੋਂ ਲੈ ਕੇ 10,000/- ਰੁਪਏ ਤੱਕ ਹੋਣੀ ਚਾਹੀਦੀ ਹੈ । ਫਿਰ ਕਿਹਾ ਗਿਆ ਹੈ ਕਿ ਮਕਾਨ ਬਣਾਏ, ਦੁਕਾਨ ਬਣਾਏ, ਕਾਰੋਬਾਰ ਕਰੇ । ਸਪੀਕਰ ਸਾਹਿਬ, ਦੱਸੋ 10,000/- ਰੁਪਏ ਨਾਲ ਕੋਈ ਇਨਸਾਨ ਕੀ ਕਾਰੋਬਾਰ ਕਰ ਸਕਦਾ ਹੈ ? ਕੀ ਮਕਾਨ ਬਣਾ ਸਕਦਾ ਹੈ ? ਦੁਕਾਨ ਕਰ ਸਕਦਾ ਹੈ । ਸੋ ਇਹ ਹੱਦ ਵੀ ਵਧਾ ਕੇ 50,000/- ਰੁਪਏ ਤੱਕ ਕਰ ਦੇਣੀ ਚਾਹੀਦੀ ਹੈ । ਪੰਜਾਬ ਦੇ ਅੰਦਰ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਵਾਸਤੇ ਧਰਮਸ਼ਾਲਾਵਾਂ ਦਾ ਪ੍ਰਬੰਧ ਹੈ ਜਿੱਥੇ ਕਿ ਇਹ ਲੋਕ ਕਿਸੇ ਸਮਾਗਮ ਦੇ ਲਈ ਇਕੱਠੇ ਹੋ ਕੇ ਬੈਠ ਸਕਦੇ ਹਨ । ਇਨ੍ਹਾਂ ਧਰਮਸ਼ਾਲਾਵਾਂ ਲਈ ਰਿਪੇਅਰ ਵਾਸਤੇ ਜਾਂ ਨਵੀਨੀਕਰਨ ਵਾਸਤੇ ਕੋਈ ਪਰੋਵੀਜ਼ਨ ਨਹੀਂ ਰੱਖਿਆ ਗਿਆ । ਕਈ ਧਰਮਸ਼ਾਲਾਵਾਂ ਵਿਚ ਇਹ ਹਾਲਤ ਹੈ ਕਿ ਇਹ ਡਿੱਗਣ ਵਾਲੀਆਂ ਹਨ । ਕਿਸੇ ਵਕਤ ਵੀ ਢੇ-ਢੇਰੀ ਹੋ ਸਕਦੀਆਂ ਹਨ । ਆਪ ਜੀ ਦੇ ਰਾਹੀਂ ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਘੱਟੋ ਘੱਟ ਹਰ ਧਰਮਸ਼ਾਲਾ ਵਾਸਤੇ 10,000/- ਰੁਪਏ ਰਿਪੇਅਰ ਲਈ ਉਪਲਭਧ ਕਰਵਾਏ ਜਾਣ, ਚਾਹੇ ਇਹ ਕੰਮ ਫੇਜ਼ਵਾਈਜ਼ ਕਰ ਲਓ । ਜੇਕਰ ਇਹ ਇਕਦਮ ਨਹੀਂ ਹੋ ਸਕਦਾ ਤਾਂ ਸਮਾਂ-ਬੱਧ ਕਰ ਲਓ ਲੇਕਿਨ ਇਹ ਜ਼ਰੂਰ ਹੋਣਾ ਚਾਹੀਦਾ ਹੈ ।

ਬਾਕੀ ਜੋ ਵਿਦਿਆਰਥੀਆਂ ਨੂੰ ਵਜ਼ੀਫੇ ਦੇਣ ਬਾਰੇ ਸਰਕਾਰ ਨੇ ਪਰੋਵੀਜ਼ਨ ਕੀਤਾ ਹੈ ਇਹ ਬਹੁਤ ਅੱਛਾ ਕੀਤਾ ਹੈ, ਪਰ ਇਸਦੇ ਵਿੱਚ ਮੇਰੀ ਗੁਜ਼ਾਰਿਸ਼ ਹੈ ਕਿ ਇਹ ਵਜ਼ੀਫੇ ਗਰੈਜੂਏਸ਼ਨ ਤੱਕ ਕਰ ਦੇਣਾ ਚਾਹੀਦਾ ਹੈ । ਜਿਸ ਦਰਜੇ ਦਾ ਵੀ ਵਿਦਿਆਰਥੀ ਹੋਵੇ ਉਸੇ ਮੁਤਾਬਿਕ ਹੀ ਉਸਦਾ ਵਜ਼ੀਫਾ ਵਧਾਉਣਾ ਚਾਹੀਦਾ ਹੈ ।

ਜਿੱਥੋਂ ਤੱਕ ਵਿਧਵਾ ਅਤੇ ਬੁਢਾਪਾ ਪੈਨਸ਼ਨ ਦਾ ਸਵਾਲ ਹੈ, ਵਿਧਵਾ ਪੈਨਸ਼ਨ ਦੇ ਵਿੱਚ ਬਹੁਤ ਵੱਡੀ ਸ਼ਰਤ ਰੱਖੀ ਗਈ ਹੈ ਕਿ ਜਦੋਂ ਵਿਧਵਾ ਦਾ ਲੜਕਾ 18 ਸਾਲ ਦਾ ਹੋ ਜਾਵੇਗਾ ਤਾਂ ਉਸ ਨੂੰ ਇਹ ਲਾਭ ਦੇਣਾ ਬੰਦ ਕਰ ਦਿੱਤਾ ਜਾਵੇਗਾ । ਇਹ ਪੈਨਸ਼ਨ ਬੰਦ ਕਰ ਦਿੱਤੀ ਜਾਵੇਗੀ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਕੀ ਇਹ ਕੋਈ ਗਾਰੰਟੀ ਲੈ ਸਕਦਾ ਹੈ ਕਿ 18 ਸਾਲ ਦਾ ਲੜਕਾ

ਆਪਣੀ ਮਾਂ ਨੂੰ ਰੋਟੀ ਦੇਵੇਗਾ ਜਾਂ 100/-ਰੁਪਏ ਜਾਂ 150/- ਰੁਪਏ ਨਾਲ ਘਰ ਦਾ ਗੁਜ਼ਾਰਾ ਹੋ ਸਕਦਾ ਹੈ। ਇਸ ਲਈ ਇਸ ਕੰਡੀਸ਼ਨ ਨੂੰ ਵੇਵ ਕਰਨਾ ਚਾਹੀਦਾ ਹੈ ਔਰ ਵਿਧਵਾ ਨੂੰ ਪੈਨਸ਼ਨ ਮਿਲਦੀ ਰਹਿਣੀ ਚਾਹੀਦੀ ਹੈ। ਇਸ ਪੈਨਸ਼ਨ ਦੀ ਮਿਆਰ 100-150/- ਰੁਪਏ ਵੀ ਘੱਟ ਹੈ ਜੋ ਵਧਣੀ ਚਾਹੀਦੀ ਹੈ। ਜਿੱਥੋਂ ਤੱਕ ਬੁਢਾਪਾ ਪੈਨਸ਼ਨ ਦਾ ਤਾਲੁੱਕ ਹੈ ਉਸ ਵਿਚ ਸਰਕਾਰ ਨੇ 70 ਸਾਲ ਦੀ ਉਮਰ ਬਾਰੇ ਕਿਹਾ ਹੈ. ਇਹ ਉਮਰ ਬਹੁਤ ਜ਼ਿਆਦਾ ਹੈ। ਇਸ ਨੂੰ ਘਟਾ ਕੇ 60 ਸਾਲ ਕੀਤਾ ਜਾਵੇ ਅਤੇ ਔਰਤਾਂ ਲਈ ਇਹ ਉਮਰ 55 ਸਾਲ ਕਰ ਦੇਣੀ ਚਾਹੀਦੀ ਹੈ। ਜੋ 100/- ਰੁਪਏ ਤੋਂ ਵਧਾ ਕੇ 150/- ਰੁਪਏ ਪੈਨਸ਼ਨ ਕੀਤੀ ਹੈ ਇਹ ਵੀ ਘੱਟੋ ਘੱਟ 300/- ਰੁਪਏ ਪ੍ਰਤੀ ਮਹੀਨਾ ਹੋਣੀ ਚਾਹੀਦੀ ਹੈ।

ਅੱਗੇ ਜਾ ਕੇ ਜ਼ਿਕਰ ਆਇਆ ਹੈ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਬੰਦਿਆਂ ਨੂੰ ਜ਼ਮੀਨ ਖਰੀਦਣ ਲਈ, ਟਰਾਂਸਪੋਰਟ ਵਾਸਤੇ ਘੱਟ ਰੇਟ ਆਫ਼ ਇਨਟਰੈਸਟ ਤੇ ਲੋਨ ਦੇਣ ਵਾਲੀ ਕਾਰਪੋਰੇਸ਼ਨ ਹੈ। ਇਹ ਵੱਖੋ ਵੱਖ ਧੰਦਿਆਂ ਲਈ ਲੋਨ ਦਿੰਦੀ ਹੈ। ਜਿੱਥੋਂ ਤੱਕ ਟਰਾਂਸਪੋਰਟ ਦਾ ਸਬੰਧ ਹੈ ਮੇਰਾ ਆਪਣਾ ਤਜ਼ਰਬਾ ਹੈ ਕਿ ਇਹ ਕੋਈ ਵਾਈਵੇਬਲ ਸਕੀਮ ਨਹੀਂ ਹੈ। ਜਿਸ ਗਰੀਬ ਆਦਮੀ ਨੂੰ ਇਹ ਟਰਾਂਸਪੋਰਟ ਲਈ ਲੋਨ ਦਿੰਦੇ ਹਨ ਉਸ ਨੂੰ ਕਿਹਾ ਜਾਂਦਾ ਹੈ ਕਿ ਉਹ ਇਸ ਲੋਨ ਦੀ ਰਕਮ ਦੇ ਬਰਾਬਰ ਆਪਣੀ ਪ੍ਰਾਪਰਟੀ ਪਲੈਜ ਕਰਵਾਏ। ਇਹ ਸ਼ਰਤ ਹਟਣੀ ਚਾਹੀਦੀ ਹੈ। ਹੋਣਾ ਇਹ ਚਾਹੀਦਾ ਹੈ ਕਿ ਜੋ ਟਰਾਂਸਪੋਰਟ ਖਰੀਦੀ ਗਈ ਹੈ ਉਹ ਹਾਈਪੋਥੀਕੇਟ ਹੋਵੇ। ਅਗਰ ਸਰਕਾਰ ਸਹੀ ਅਰਥਾਂ ਵਿਚ ਗਰੀਬਾਂ ਦੀ ਮੱਦਦ ਕਰਨੀ ਚਾਹੁੰਦੀ ਹੈ ਤਾਂ ਇਹ ਮਾਰਟਗੇਜ ਨਹੀਂ ਹੋਣੀ ਚਾਹੀਦੀ। ਦੂਸਰਾ ਪੁਆਇੰਟ ਹੈ ਕਿ ਜ਼ਮੀਨ ਖਰੀਦਣ ਲਈ ਇਕ ਲੱਖ ਰੁਪਏ ਦੀ ਪਰੋਵੀਜ਼ਨ ਕੀਤੀ ਹੈ। ਸਪੀਕਰ ਸਾਹਿਬ, ਅਸੀਂ ਪੰਜਾਬ ਵਿਚ ਰਹਿੰਦੇ ਹਾਂ। ਇੱਕ ਲੱਖ ਰੁਪਏ ਦੀ ਖੇਤੀ ਵਾਲੀ ਜ਼ਮੀਨ ਕਿੱਥੋਂ ਮਿਲ ਜਾਵੇਗੀ। ਜੇ ਮਿਲੇਗੀ ਵੀ ਤਾਂ ਇੱਕ ਅੱਧ ਕਿੱਲਾ ਹੀ ਮਿਲੇਗੀ। ਉਸ ਇੱਕ ਅੱਧ ਕਿੱਲੇ ਵਿੱਚ ਕੀ ਕੋਈ ਆਪਣੇ ਰਹਿਣ ਲਈ ਮਕਾਨ ਬਣਾਏਗਾ, ਜਾਂ ਆਪਣੇ ਚਾਰ ਡੰਗਰ ਰੱਖੇਗਾ ਜਾਂ ਖੇਤੀ ਕਰੇਗਾ ?

ਇਸ ਕਰਕੇ ਉਨ੍ਹਾਂ ਨੂੰ ਘੱਟੋ ਘੱਟ ਦੋ ਏਕੜ ਜ਼ਮੀਨ ਦਿੱਤੀ ਜਾਵੇ ਅਤੇ ਜੋ ਅੱਜਕੱਲ ਮਾਰਕੀਟ ਵਿਚ ਰੇਟ ਚਲਦਾ ਹੈ, ਉਸ ਰੇਟ ਦੇ ਮੁਤਾਬਿਕ ਉਸਨੂੰ ਫਾਈਨੈਂਸ਼ੀਅਲ ਕਾਰਪੋਰੇਸ਼ਨ ਪੈਸਾ ਦੇਵੇ ਜਿਹੜਾ ਕਿ ਕਿਸ਼ਤਾਂ ਦੇ ਵਿੱਚ ਵਾਪਸ ਹੋਵੇ। ਮੇਰੇ ਆਪਣੇ ਹਲਕੇ ਕੁੰਮ-ਕਲਾਂ ਦੇ ਅੰਦਰ ਬਹੁਤ ਸਾਰੇ ਪੱਟੇਦਾਰ ਲੋਕ ਬੈਠੇ ਹਨ। ਇਹ ਸਾਰੇ ਪੰਜਾਬ ਵਿੱਚ ਹੀ ਹਨ ਪਰ ਮੇਰੇ ਹਲਕੇ ਵਿੱਚ ਜ਼ਿਆਦਾ ਹਨ। ਇਸ ਬਾਰੇ ਮੈਂ ਵਿਸਥਾਰ-ਪੂਰਵਕ ਦੱਸਣਾ ਚਾਹੁੰਦਾ ਹਾਂ ਕਿ ਸਾਲ 1961-62 ਵਿੱਚ ਜਿਸ ਵਕਤ ਉਹਨਾਂ ਨੂੰ ਲੀਜ਼ ਤੇ ਜ਼ਮੀਨ ਦਿੱਤੀ ਸੀ ਉਹ 10 ਸਾਲ ਲਈ ਦਿੱਤੀ ਸੀ। ਉਹ ਬੇਫਿਕਰ ਹੋ ਗਏ ਕਿ ਦਸ ਸਾਲ ਬਾਅਦ ਉਹਨਾਂ ਨੂੰ ਮਾਲਕ ਬਣਾ ਦਿੱਤਾ ਜਾਵੇਗਾ। ਜਿਸ ਵੇਲੇ 1969 ਦੇ ਵਿੱਚ ਸਰਦਾਰ ਗੁਰਨਾਮ ਸਿੰਘ ਦੀ ਅਕਾਲੀ ਵਜ਼ਾਰਤ ਬਣੀ ਸੀ ਤਾਂ ਉਸ ਵਕਤ ਕੁਝ ਨੂੰ ਜ਼ਮੀਨਾਂ ਦੇ ਮਾਲਕ ਬਣਾ ਦਿੱਤਾ ਗਿਆ ਅੱਜ ਉਹ ਮਾਲਕ ਬਣੇ ਬੈਠੇ ਹਨ। ਮੈਂ ਮਾਲ ਮੰਤਰੀ ਜੀ ਨਾਲ ਗੱਲ ਕੀਤੀ ਉਨ੍ਹਾਂ ਨੇ ਐਫ. ਸੀ. ਆਰ (ਰੈਵੀਨਿਊ) ਨਾਲ ਮੇਰੀ ਗੱਲ ਕਰਵਾਈ। ਉਨ੍ਹਾਂ ਨੇ ਦੱਸਿਆਂ ਕਿ ਚੀਫ ਸੈਕਟਰੀ ਦੀ ਪ੍ਰਧਾਨਗੀ ਹੇਠ ਇਕ ਮੀਟਿੰਗ ਹੋਈ ਸੀ ਉਸ ਮੀਟਿੰਗ ਵਿੱਚ ਫੈਸਲਾ ਹੋਇਆ ਸੀ ਕਿ ਉਨ੍ਹਾਂ

[ਸਰਦਾਰ ਈਸ਼ਰ ਸਿੰਘ]

ਨੂੰ ਅਜੇ ਬੇਦਖਲ ਨਾ ਕੀਤਾ ਜਾਵੇ ਉਨ੍ਹਾਂ ਨੂੰ ਹੋਰ ਅਗਲੇ 20 ਸਾਲਾਂ ਲਈ ਜ਼ਮੀਨ ਪੱਟੇ ਤੇ ਦੇ ਦਿੱਤੀ ਜਾਵੇ। ਉਸ ਫੈਸਲੇ ਤੇ ਅੱਜ ਤੱਕ ਅਮਲ ਨਹੀਂ ਹੋਇਆ। ਸਬੰਧਤ ਮਹਿਕਮੇ ਦੇ ਅਫਸਰ ਉਨ੍ਹਾਂ ਨੂੰ ਅਨ-ਨਸੈਸਰੀ ਹੈਰਾਸ ਕਰਦੇ ਹਨ। ਮੈਂ ਰੂਰਲ ਡਿਵੈਲਪਮੈਂਟ ਜੀ ਦੇ ਮੰਤਰੀ ਨੂੰ ਬੇਨਤੀ ਕਰਾਂਗਾ ਕਿ ਜਿਹੜੇ ਉਹ ਲੋਕ ਬੈਠੇ ਹਨ ਉਨ੍ਹਾਂ ਵਾਸਤੇ ਜਲਦੀ ਤੋਂ ਜਲਦੀ ਸਬੰਧਤ ਡਿਪਾਰਟਮੈਂਟ ਦੇ ਅਫਸਰਾਂ ਨੂੰ ਪੱਤਰ ਭੇਜਿਆ ਜਾਵੇ ਤਾਂ ਜੋ ਉਹ ਲੋਕ ਹੈਰਾਸ ਨਾ ਹੋਣ। ਮੈਂ ਸਮਝਦਾ ਹਾਂ ਕਿ ਜੇਕਰ 1969 ਦੇ ਵਿੱਚ ਕੁਝ ਲੋਕਾਂ ਨੂੰ ਮਾਲਕ ਬਣਾਇਆ ਜਾ ਸਕਦਾ ਹੈ ਤਾਂ ਹੁਣ ਇਸ ਵਾਸਤੇ ਕੋਈ ਐਕਟ ਵਿੱਚ ਅਮੈਂਡਮੈਂਟ ਦੀ ਲੋੜ ਵੀ ਨਹੀਂ ਪਵੇਗੀ, ਉਨ੍ਹਾਂ ਨੂੰ ਮਾਲਕ ਬਣਾਇਆ ਜਾ ਸਕਦਾ ਹੈ ਅਤੇ ਬਣਾਇਆ ਜਾਣਾ ਚਾਹੀਦਾ ਹੈ।

ਸਪੀਕਰ ਸਾਹਿਬ, ਸਾਡੀ ਖੇਤੀ ਉਤਪਾਦਨ ਦੀਆਂ ਫਸਲਾਂ ਤੋਂ ਚੁੰਗੀ ਕਰ ਮੁਆਫ ਕੀਤਾ ਹੋਇਆ ਹੈ ਜਿਵੇਂ ਕਣਕ, ਝੋਨਾ, ਦੁੱਧ, ਚਾਰਾ ਅਤੇ ਇਥੋਂ ਤੱਕ ਕਿ ਲੱਕੜ ਤੋਂ ਮੁਆਫ ਕੀਤਾ ਗਿਆ ਹੈ। ਜਿਹੜੀ ਘਰੇਲੂ ਦਸਤਕਾਰੀ ਹੈ ਜਿਵੇਂ ਹੱਥ ਖੱਡੀ, ਚਮੜੇ ਦੀਆਂ ਜੁੱਤੀਆਂ ਬਣਾਉਣਾ ਜਾਂ ਇਸ ਤਰ੍ਹਾਂ ਦੇ ਹੋਰ ਛੋਟੇ ਛੋਟੇ ਕਾਰੋਬਾਰ ਹਨ ਉਨ੍ਹਾਂ ਤੇ ਅਜੇ ਉਸੇ ਤਰ੍ਹਾਂ ਚੁੰਗੀ ਕਰ ਸਟੈਂਡ ਕਰਦਾ ਹੈ। ਜੇ ਅਸੀਂ ਚਾਹੁੰਦੇ ਹਾਂ ਕਿ ਉਨ੍ਹਾਂ ਨੂੰ ਰੁਜ਼ਗਾਰ ਮਿਲਿਆ ਰਹੇ ਅਤੇ ਉਹ ਅੱਜ ਕੱਲ੍ਹ ਦੇ ਹਾਲਾਤ ਵਿਚ ਉਚਾ ਉਠ ਸਕਣ ਤਾਂ ਉਨ੍ਹਾਂ ਨੂੰ ਚੁੰਗੀ ਕਰ ਮੁਆਫ ਹੋਣਾ ਚਾਹੀਦਾ ਹੈ। ਮੇਰੇ ਹਲਕੇ ਵਿਚ ਤਕਰੀਬਨ 44 ਸਾਲਾਂ ਤੋਂ ਕੋਈ ਕਿਸੇ ਪ੍ਰਕਾਰ ਦੀ ਇੰਡਸਟਰੀ ਨਹੀਂ, ਨਾ ਕੋਈ ਕਾਲਜ ਹੈ ਤੇ ਨਾ ਹੀ ਕੋਈ ਟੈਕਨੀਕਲ ਇੰਸਟੀਚਿਊਸ਼ਨ ਸਥਾਪਤ ਹੋਇਆ ਹੈ। 250 ਪਿੰਡਾਂ ਦਾ ਮੇਰਾ ਹਲਕਾ ਹੈ ਅਤੇ ਸਾਰਾ ਪੇਂਡੂ ਖੇਤਰ ਹੈ ਕੇਵਲ ਇਕ ਛੋਟਾ ਜਿਹਾ ਕਸਬਾ ਮਾਛੀਵਾੜਾ ਪੈਂਦਾ ਹੈ। ਤੁਸੀਂ ਹੁਣ ਵੇਖ ਲਓ ਕਿ ਅੱਜ ਕੱਲ੍ਹ ਦੇ ਇਲੈਕਟਰੋਨਿਕ ਯੁਗ ਦੇ ਵਿਚ ਜਦੋਂ ਕਿ ਸੰਸਾਰ ਕਿੰਨਾ ਐਡਵਾਂਸ ਹੋ ਚੁੱਕਾ ਹੈ ਉਥੇ ਮੇਰੇ ਹਲਕੇ ਵਿਚ ਕੋਈ ਇੰਡਸਟਰੀ ਨਾ ਹੋਣ ਕਰਕੇ, ਕੋਈ ਚੰਗੀ ਐਜੂਕੇਸ਼ਨ ਨਾ ਹੋਣ ਕਰਕੇ, ਹਲਕੇ ਦੇ ਲੋਕਾਂ ਦੀ ਕੀ ਹਾਲਤ ਹੋਵੇਗੀ? ਕੀ ਉਨ੍ਹਾਂ ਦਾ ਦਿਲ ਨਹੀਂ ਕਰਦਾ ਕਿ ਉਹ ਪੜ੍ਹ ਲਿਖ ਕੇ ਵੱਡੇ ਅਫਸਰ ਲੱਗਣ ਜਾਂ ਉਥੇ ਇੰਡਸਟਰੀ ਲੱਗੇ। ਮੈਂ ਆਪ ਜੀ ਦੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਮਾਛੀਵਾੜੇ ਵਿਚ ਇਕ ਇੰਡਸਟਰੀਅਲ ਫੋਕਲ ਪੁਆਇੰਟ ਬਣਾਇਆ ਜਾਵੇ ਅਤੇ ਇਕ ਕੋ-ਐਜੂਕੇਸ਼ਨ ਡਿਗਰੀ ਕਾਲਜ ਖੋਲ੍ਹਿਆ ਜਾਵੇ ਤਾਂ ਕਿ ਉਸ ਇਲਾਕੇ ਦੇ ਲੋਕ, ਸਾਡੇ ਨੌਜਵਾਨ ਤੇ ਬੱਚੇ ਚੰਗੀ ਵਿਦਿਆ ਪ੍ਰਾਪਤ ਕਰਕੇ ਚੰਗੇ ਅਫਸਰ ਲੱਗ ਸਕਣ, ਉਹ ਇੰਡਸਟਰੀ ਵਿਚ ਲੱਗ ਸਕਣ ਜਿਸ ਨਾਲ ਸਾਰੇ ਹਿੰਦੁਸਤਾਨ ਦੇ ਨਾਲ ਨਾਲ ਉਹ ਪੰਜਾਬ ਦੀ ਤਰੱਕੀ ਵਿਚ ਹਿੱਸਾ ਪਾ ਸਕਣ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਜੀ ਦਾ ਧੰਨਵਾਦੀ ਹਾਂ। ਮੈਂ ਇਸ ਸਦਨ ਦਾ ਵੀ ਸ਼ੁਕਰਗੁਜ਼ਾਰ ਹਾਂ ਜਿਸਨੇ ਮੈਨੂੰ ਸੁਣਿਆ ਹੈ।

**ਸਰਦਾਰ ਸ਼ੇਰ ਸਿੰਘ ਗਗੋਵਾਲਾ** (ਮਾਨਸਾ) : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਵਿੱਤ ਮੰਤਰੀ ਜੀ ਨੂੰ ਬਜਟ ਪੇਸ਼ ਕਰਨ ਤੇ ਵਧਾਈ ਦਿੰਦਾ ਹਾਂ। ਬਾਵਜੂਦ ਇਸ ਗੱਲ ਦੇ ਕਿ ਬੱਜਟ ਵਿਚ ਘਾਟਾ ਵਿਖਾਇਆ ਗਿਆ ਹੈ, ਉਨ੍ਹਾਂ ਬਜਟ ਨੂੰ ਟੈਕਸਾਂ ਤੋਂ ਮੁਕਤ ਰੱਖਿਆ ਹੈ ਅਤੇ ਸਾਰੀਆਂ ਮੱਦਾਂ ਤੇ ਵਾਧ ਖਰਚ ਕਰਨ ਦਾ ਵੀ ਵਿਸ਼ਵਾਸ਼ ਦਿੱਤਾ ਹੈ।

ਸਪੀਕਰ ਸਾਹਿਬ, ਇੱਥੇ ਮੇਰੇ ਤੋਂ ਪਹਿਲਾਂ ਕਾਸ਼ਤ ਬਾਰੇ ਅਤੇ ਖੇਤੀਬਾੜੀ ਬਾਰੇ ਜ਼ਿਕਰ ਆਇਆ ਹੈ। ਮੈਂ ਵੀ ਇਸਦੇ ਵਿਚ ਕੁਝ ਆਪਣੇ ਵਿਚਾਰ ਰੱਖਣੇ ਚਾਹੁੰਦਾ ਹਾਂ। ਕਿਸਾਨ ਦੇ ਇੰਨਾ ਘੋਲ ਕਰਨ ਦੇ ਬਾਵਜੂਦ ਵੀ, ਸਪੀਕਰ ਸਾਹਬ, ਕਿਸਾਨ ਹੇਠਾਂ ਨੂੰ ਜਾ ਰਿਹਾ ਹੈ, ਖ਼ਰਚੇ ਜ਼ਿਆਦਾ ਹਨ। ਖ਼ੈਰ, ਸਪੀਕਰ ਸਾਹਿਬ, ਜਿਹੜੀਆਂ ਕੀੜੇ ਮਾਰ ਦਵਾਈਆਂ ਅਤੇ ਖਾਦਾਂ ਹਨ, ਇਹ ਕਿਸਾਨ ਨੂੰ ਪਿਉਰ ਨਹੀਂ ਮਿਲਦੀਆਂ, ਇਹ ਮਿਲਾਵਟ ਵਾਲੀਆਂ ਮਿਲਦੀਆਂ ਹਨ। ਮੈਂ ਹਾਊਸ ਦਾ ਧਿਆਨ ਇਸ ਗੱਲ ਦੇ ਵੱਲ ਦਿਵਾਉਂਦਾ ਹਾਂ ਕਿ ਇਸ ਵੱਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ। ਜਿਹੜੀਆਂ ਨਕਲੀ ਦਵਾਈਆਂ ਬਣਾਉਣ ਵਾਲੀਆਂ ਫੈਕਟਰੀਆਂ ਹਨ, ਉਨ੍ਹਾਂ ਦੇ ਨਮੂਨੇ ਭਰੇ ਗਏ ਪਰੰਤੂ ਮਹਿਕਮੇ ਵਾਲਿਆਂ ਨੇ ਕੋਈ ਕਾਰਵਾਈ ਨਹੀਂ ਕੀਤੀ। ਇਹ ਸਭ ਮਹਿਕਮੇ ਦੀ ਮਿਲੀ-ਭੁਗਤ ਨਾਲ ਹੁੰਦਾ ਹੈ। ਕਿਸਾਨਾਂ ਦਾ ਨੁਕਸਾਨ ਹੁੰਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਬੇਨਤੀ ਕਰਨੀ ਚਾਹਾਂਗਾ ਕਿ ਬੜਾ ਜ਼ਿਕਰ ਆਇਆ ਹੈ ਉਦਯੋਗਾਂ ਬਾਰੇ। ਪੰਜਾਬ ਦੇ ਵਿੱਚ ਉਦਯੋਗ ਜ਼ਰੂਰ ਵਧਣੇ ਚਾਹੀਦੇ ਹਨ ਪਰ ਇਸ ਦੇ ਨਾਲ-ਨਾਲ ਖੇਤੀ ਵੀ ਬੜਾ ਵੱਡਾ ਮਸਲਾ ਹੈ। ਪੰਜਾਬ ਦਾ ਕਿਸਾਨ ਹਿੰਦੋਸਤਾਨ ਨੂੰ 60% ਅਨਾਜ ਦਿੰਦਾ ਹੈ। ਇਸ ਲਈ ਜਿੰਨਾ ਵਿਆਜ ਇੰਡਸਟਰੀ ਦੇ ਕਰਜ਼ੇ ਤੇ ਲਿਆ ਜਾਂਦਾ ਹੈ, ਉਨਾ ਹੀ ਖੇਤੀ ਤੇ ਹੋਣਾ ਚਾਹੀਦਾ ਹੈ। ਇਹ ਵਿਤਕਰਾ ਵੀ ਦੂਰ ਹੋਣਾ ਚਾਹੀਦਾ ਹੈ।

ਅੱਗੇ ਪੁਲਾਂ ਦਾ ਜ਼ਿਕਰ ਆਇਆ ਹੈ। ਸਪੀਕਰ ਸਾਹਿਬ, ਜਿਹੜੇ ਡਰੇਨ ਨਾਲੇ ਨਿਕਲੇ ਹਨ, ਉਹ ਪਿੰਡਾਂ ਦੇ ਰਕਬੇ ਨੂੰ ਦੋ ਭਾਗਾਂ ਵਿੱਚ ਵੰਡਕੇ ਨਿਕਲ ਗਏ ਹਨ। ਬਹੁਤ ਸਾਰੇ ਪਿੰਡ ਮੇਰੇ ਹਲਕੇ ਮਾਨਸਾ ਵਿੱਚ ਇਹੋ ਜਿਹੇ ਹਨ ਜਿਨ੍ਹਾਂ ਵਿੱਚ ਛੇ-ਛੇ, ਸੱਤ-ਸੱਤ ਕਿਲੋਮੀਟਰ ਵਲ ਪਾ ਕੇ ਆਪਣੇ ਖੇਤਾਂ ਨੂੰ ਜਾਣਾ ਪੈਂਦਾ ਹੈ ਜਦ ਕਿ ਸਿੱਧਾ ਕਿਲੋਮੀਟਰ ਤੋਂ ਵੀ ਘੱਟ ਹੈ। ਇਸ ਦੇ ਵੱਲ ਵੀ ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਪਹਿਲ ਦੇ ਆਧਾਰ ਤੇ ਸੇਮ ਦੇ ਨਾਲਿਆਂ ਤੇ ਵੀ ਪੁਲ ਬਣਾਏ ਜਾਣ ਜਿਵੇਂ ਕਿ ਨਹਿਰਾਂ ਤੇ ਬਣਦੇ ਹਨ ਅਤੇ ਸੜਕਾਂ ਤੇ ਬਣਾਏ ਜਾਂਦੇ ਹਨ।

ਸਪੀਕਰ ਸਾਹਿਬ, ਅਰਸ਼ੀ ਸਾਹਿਬ ਨੇ ਕਿਹਾ ਸੀ ਕਿ ਮਾਨਯੋਗ ਸਿਖਿਆ ਮੰਤਰੀ ਸਾਹਿਬ ਦਾ ਬਿਆਨ ਅਖਬਾਰ ਵਿੱਚ ਛਪਿਆ ਹੈ ਕਿ ਨਕਲ ਨਹੀਂ ਮਾਰਨ ਦਿੱਤੀ ਜਾਵੇਗੀ। ਮਹਿਕਮੇ ਨੂੰ ਹਦਾਇਤ ਕਰ ਦਿੱਤੀ ਗਈ ਹੈ। ਮੈਂ ਇਸ ਗੱਲ ਦਾ ਸਤਿਕਾਰ ਕਰਦਾ ਹਾਂ, ਬੜਾ ਅੱਛਾ ਕੰਮ ਹੈ, ਪਰ ਨਾਲ ਹੀ ਮੈਂ ਵਿਦਿਆ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਹ ਬੱਚਿਆਂ ਦੇ ਪੜ੍ਹਾਉਣ ਦੀ ਕੋਈ ਵਿਵਸਥਾ ਤਾਂ ਬਨਾਉਣ। ਇਹੋ ਜਿਹੇ ਅਧਿ-ਆਪਕ ਵੀ ਹਨ ਜਿਹੜੇ ਇੱਕ ਤਰੀਕ ਨੂੰ, ਸਪੀਕਰ ਸਾਹਿਬ, ਤਨਖਾਹ ਲੈਣ ਜਾਂਦੇ ਹਨ, ਨਾਲ ਉਹ ਖੇਤੀ ਵੀ ਕਰਦੇ ਹਨ ਅਤੇ ਕਈ ਦੁਕਾਨਾਂ ਵੀ ਕਰਦੇ ਹਨ। ਵਿਦਿਆ ਮੰਤਰੀ ਜੀ ਆਪਣਾ ਵਿਸ਼ੇਸ਼ ਧਿਆਨ ਇਸ ਪਾਸੇ ਵੱਲ ਦੇਣ। ਕੇਵਲ ਧਿਆਨ ਹੀ ਨਾ ਦੇਣ ਸਗੋਂ ਜਦੋਂ ਮੰਤਰੀ ਜੀ ਲੁਧਿਆਣੇ ਜਾਂਦੇ ਹਨ ਤਾਂ ਘੱਟੋ ਘੱਟ ਚਾਰ ਪੰਜ ਸਕੂਲ ਜ਼ਰੂਰ ਚੈੱਕ ਕਰ ਲਿਆ ਕਰਨ, ਉਹਨਾਂ ਨੂੰ ਸਭ ਕੁਝ ਪਤਾ ਲਗ ਜਾਵੇਗਾ।

ਸਪੀਕਰ ਸਾਹਿਬ, ਮੈਂ ਇੱਕ ਹੋਰ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਦਸ ਪਾਤਸ਼ਾਹੀਆਂ ਨੇ ਜ਼ਿਆਦਾ ਸਮਾਂ ਬਤੀਤ ਕੀਤਾ। ਇਹ ਰਿਸ਼ੀਆਂ ਮੁਨੀਆਂ,

[ਸਰਦਾਰ ਸ਼ੇਰ ਸਿੰਘ ਗਗੋਵਾਲਾ]

ਪੀਰਾਂ, ਪੈਗੰਬਰਾਂ ਅਤੇ ਗੁਰੂਆਂ ਦਾ ਪੰਜਾਬ ਹੈ ਪ੍ਰੰਤੂ ਦਿਨੋ ਦਿਨ ਸਾਡੀ ਸਭਿਅਤਾ ਨਿਘਰਦੀ ਜਾ ਰਹੀ ਹੈ। ਇਸ ਦਾ ਕਾਰਨ ਹੈ ਕਿ ਅਸੀਂ ਟੈਲੀਵੀਜ਼ਨ ਦੇਖਦੇ ਹਾਂ ਅਤੇ ਟੇਪਾਂ ਸੁਣਦੇ ਹਾਂ ਜਿਸ ਨਾਲ ਬੱਚਿਆਂ ਦੇ ਸਭਿਆਚਾਰ ਤੇ ਮਾੜਾ ਅਸਰ ਪੈ ਰਿਹਾ ਹੈ। ਮੇਰਾ ਇਹ ਸੁਝਾਅ ਹੈ ਕਿ ਬੱਚਿਆਂ ਲਈ ਇੱਕ ਧਾਰਮਿਕ ਵਿਸ਼ਾ ਵੀ ਦੂਜੇ ਵਿਸ਼ਿਆਂ ਵਾਂਗ ਸ਼ਾਮਿਲ ਕੀਤਾ ਜਾਵੇ ਤਾਂ ਕਿ ਉਹ ਧਾਰਮਿਕ ਸਿਖਿਆ ਵੀ ਪ੍ਰਾਪਤ ਕਰ ਸਕਣ। ਸਾਡੇ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਦੀ ਹਿਸਟਰੀ ਕੀ ਸੀ ? ਗੁਰਬਾਣੀ ਵਿੱਚ ਆਇਆ ਹੈ :-

"ਅਵਲਿ ਅਲਹ ਨੂਰੁ ਉਪਾਇਆ, ਕੁਦਰਤ ਕੇ ਸਭ ਬੰਦੇ।
ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ।

ਮੈਂ ਕਹਿੰਦਾ ਹਾਂ ਕਿ ਇਹ ਸਿਖਿਆ ਬਹੁਤ ਜ਼ਰੂਰੀ ਹੈ।

ਅੱਗੇ, ਸਪੀਕਰ ਸਾਹਿਬ, ਜਿਹੜਾ ਸਿਹਤ ਸੰਭਾਲ ਦਾ ਮਹਿਕਮਾ ਹੈ, ਉਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ। ਪਿੰਡਾਂ ਵਿਚ ਡਿਸਪੈਂਸਰੀਆਂ ਖੋਲ੍ਹੀਆਂ ਗਈਆਂ ਹਨ, ਪਿੰਡਾਂ ਵਿਚ ਹਸਪਤਾਲ ਖੋਲ੍ਹੇ ਗਏ ਹਨ। ਹੋਰ ਵੀ ਜ਼ਰੂਰਤ ਹੈ, ਹੋਰ ਵੀ ਹਸਪਤਾਲ, ਡਿਸਪੈਂਸਰੀਆਂ ਖੋਲ੍ਹਣੀਆਂ ਚਾਹੀਦੀਆਂ ਹਨ ਪਰ ਜਿਹੜੀਆਂ ਪਹਿਲੀਆਂ ਹਨ, ਉਹ ਡਾਕਟਰਾਂ ਵੱਲੋਂ ਅਤੇ ਹੋਰ ਲੋੜੀਂਦੇ ਸਟਾਫ ਵੱਲੋਂ ਵਿਹਲੀਆਂ ਪਈਆਂ ਹਨ। ਮੈਂ ਵਿੱਤ ਮੰਤਰੀ ਸਾਹਿਬ ਦਾ, ਆਪਣੀ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਉਹ ਕੋਈ ਕਰਾਈਟੇਰੀਆ ਅਖਤਿਆਰ ਕਰਨ ਅਤੇ ਪਿੰਡਾਂ ਵਿਚ ਜਿਥੇ ਜਿਥੇ ਡਿਸਪੈਂਸਰੀਆਂ ਹਨ, ਉਥੇ ਉਥੇ ਡਾਕਟਰ ਭੇਜਣ ਦੀ ਖੇਚਲ ਕਰਨ ਤਾਂਕਿ ਗਰੀਬ ਲੋਕਾਂ ਨੂੰ ਸਿਹਤ ਦੇ ਮਾਮਲੇ ਵਿਚ ਕੁਝ ਰਾਹਤ ਮਿਲ ਸਕੇ।

ਅੱਗੇ, ਸਪੀਕਰ ਸਾਹਿਬ, ਜ਼ਿਕਰ ਆਇਆ ਹੈ ਟਰਾਂਸਪੋਰਟ ਦਾ। ਬਜਟ ਵਿਚ ਇਹ ਵਿਵਸਥਾ ਰੱਖੀ ਗਈ ਹੈ ਕਿ ਸਰਕਾਰੀ ਬੱਸਾਂ ਨਵੀਆਂ ਲਾਈਆਂ ਜਾਣਗੀਆਂ ਅਤੇ ਟਰਾਂਸਪੋਰਟ ਵਿਚ ਸੁਧਾਰ ਕੀਤਾ ਜਾਵੇਗਾ, ਇਹ ਬੜੀ ਚੰਗੀ ਗੱਲ ਹੈ ਪਰ, ਸਪੀਕਰ ਸਾਹਿਬ, ਜਿਹੜੀਆਂ ਪ੍ਰਾਈਵੇਟ ਬੱਸਾਂ ਵਾਲੇ ਹਨ, ਉਹ ਸਰਕਾਰ ਨੂੰ ਜਮਾਂ ਹੀ ਕੋਈ ਟੈਕਸ ਨਹੀਂ ਦਿੰਦੇ। ਕਿਰਪਾ ਕਰਕੇ ਸਰਕਾਰ ਨੂੰ ਇਸ ਪਾਸੇ ਵਲ ਨੂੰ ਸੋਚਣਾ ਚਾਹੀਦਾ ਹੈ। ਜਿਵੇਂ ਸਕੂਟਰ ਆਦਿ ਤੇ ਟੈਕਸ ਲਾਇਆ ਜਾਂਦਾ ਹੈ, ਇਨ੍ਹਾਂ ਤੇ ਵੀ ਕੋਈ ਪ੍ਰਮਾਨੈਂਟ ਸੀਟਾਂ ਦੇ ਮੁਤਾਬਿਕ ਕੋਈ ਟੈਕਸ ਲਾ ਦੇਣ ਤਾਂਕਿ ਸਰਕਾਰ ਦਾ ਜਿਹੜਾ ਘਾਟੇ ਦਾ ਬਜਟ ਹੈ, ਇਸ ਤੋਂ ਕੁਝ ਪੂਰਾ ਹੋ ਸਕੇ।

ਸਪੀਕਰ ਸਾਹਿਬ, ਮੈਂ ਪਹਿਲੀ ਵਾਰੀ ਬੋਲਿਆ ਹਾਂ ਔਰ ਜ਼ਿਆਦਾ ਕਿਧਰੇ ਇਧਰ ਉਧਰ ਨਾ ਹੋ ਜਾਵਾਂ, ਮੈਂ ਆਖ਼ਿਰ ਵਿਚ ਇਹ ਕਹੇ ਬਗੈਰ ਨਹੀਂ ਰਹਿ ਸਕਦਾ ਕਿ ਸਾਡੇ ਸਤਿਕਾਰਯੋਗ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ 27 ਤਾਰੀਖ ਨੂੰ ਬੜਾ ਨਿੱਗਰ ਫੈਸਲਾ ਲਿਆ ਜੋ ਬੜਾ ਹੀ ਸ਼ਲਾਘਾਯੋਗ ਹੈ ਉਹ ਫੈਸਲਾ ਇਹ ਲਿਆ ਕਿ ਉਨ੍ਹਾਂ ਨੇ ਮਹਾਨ ਸ਼ਕਤੀਆਂ ਦਾ ਜੋ ਸ਼ਹਿਰ ਫਤਹਿਗੜ੍ਹ ਸਾਹਿਬ ਹੈ, ਉਸ ਨੂੰ ਜ਼ਿਲ੍ਹਾ ਬਣਾਇਆ। (ਬੈਪਿੰਗ) ਜਿੱਥੇ ਅਸੀਂ ਪਹਿਲਾਂ, ਸਪੀਕਰ ਸਾਹਿਬ, ਕਲੰਕ ਵਿਚ ਡੁਬੇ ਹੋਏ ਸੀ, ਪਹਿਲਾਂ ਜ਼ਿਲ੍ਹਾ ਬਠਿੰਡਾ ਪਛੜਿਆ ਹੋਇਆ ਸੀ, ਫਿਰ ਤਹਿਸੀਲ ਮਾਨਸਾ ਬਹੁਤ

ਪਛੜ ਗਿਆ, ਉਨ੍ਹਾਂ ਨੇ ਸਾਨੂੰ ਵੀ ਨਿਵਾਜਿਆ ਹੈ। (ਥੰਪਿੰਗ) ਸਪੀਕਰ ਸਾਹਿਬ, ਸਰਕਾਰ ਨੇ 5 ਹਜ਼ਾਰ ਰੁਪਏ ਦਾ ਕਰਜ਼ਾ ਵੀ ਮੁਆਫ ਕੀਤਾ ਹੈ। ਇਥੇ ਇਕ ਦੋਸਤ ਨੇ ਕਿਹਾ ਸੀ ਕਿ ਕਰਜ਼ਾ ਮੁਆਫ ਕਰਨ ਦਾ ਨਿਰਣਾ ਤਾਂ ਕਰ ਦਿੱਤਾ ਹੈ ਪਰ ਰੁਪਿਆ ਕਿਥੋਂ ਆਵੇਗਾ ? ਕਰਜ਼ਾ ਤਾਂ ਮੁਆਫ ਕਰ ਦਿੱਤਾ ਹੈ, ਇਹ ਇਨ੍ਹਾਂ ਨੇ ਆਪ ਵੇਖਣਾ ਹੈ ਕਿ ਰੁਪਿਆ ਕਿਥੋਂ ਆਉਣਾ ਹੈ। ਤੁਸੀਂ ਇਸ ਗੱਲ ਤੇ ਤਾੜੀਆਂ ਮਾਰੋ ਕਿ ਕਰਜ਼ਾ ਮੁਆਫ ਕਰ ਦਿੱਤਾ ਹੈ।

ਫਿਰ, ਸਪੀਕਰ ਸਾਹਿਬ, 20 ਹਜ਼ਾਰ ਬੇਰੁਜ਼ਗਾਰ ਬੱਚਿਆਂ ਨੂੰ ਨੌਕਰੀ ਦੇਣ ਦਾ ਵੀ ਐਲਾਨ ਕੀਤਾ ਹੈ। (ਥੰਪਿੰਗ) ਇਹ ਵੀ ਬਹੁਤ ਸ਼ਲਾਘਾਯੋਗ ਹੈ। ਸਾਡੀ ਭਾਰਤ ਦੀ ਸਰਕਾਰ ਨੇ 25/- ਰੁਪਏ ਕਿਸਾਨ ਨੂੰ ਵਾਧੂ ਭਾਅ ਕਣਕ ਦਾ ਦਿੱਤਾ ਹੈ। ਸਾਡੇ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਲਗਾਤਾਰ ਭਾਰਤ ਸਰਕਾਰ ਤੇ ਜ਼ੋਰ ਦੇ ਰਹੇ ਹਨ ਅਤੇ ਕਹਿ ਰਹੇ ਹਨ ਕਿ ਮੈਂ ਕਿਸਾਨ ਨੂੰ ਬੋਨਸ ਦਿਵਾਉਣਾ ਹੈ। ਮੈਂ ਉਨ੍ਹਾਂ ਦੀ ਇਨ੍ਹਾਂ ਗੱਲਾਂ ਦੀ ਸ਼ਲਾਘਾ ਕਰਦਾ ਹਾਂ। ਇੰਨੇ ਸ਼ਬਦ ਕਹਿੰਦੇ ਹੋਏ ਮੈਂ ਖ਼ਿਮਾ ਦਾ ਜਾਚਕ ਹਾਂ।

**ਸ੍ਰੀ ਮੁਹਿੰਦਰ ਕੁਮਾਰ ਰਿਨਵਾ (ਫਾਜ਼ਿਲਕਾ)** : ਮੈਂ, ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਮੈਂ ਸਭ ਤੋਂ ਪਹਿਲਾਂ ਆਪਣੇ ਫਾਈਨਾਂਸ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਕੋਈ ਵੀ ਟੈਕਸ ਲਾਏ ਬਿਨਾਂ ਸਾਲ 1992-93 ਦਾ ਬਜਟ ਪੇਸ਼ ਕੀਤਾ ਹੈ। ਬਜਟ ਪੰਜ ਛੇ ਸਾਲ ਬਾਅਦ ਪਾਪੂਲਰ ਗੌਰਮਿੰਟ ਨੇ ਪੇਸ਼ ਕੀਤਾ ਹੈ ਔਰ ਇਹ ਟੈਕਸ ਲਾਏ ਬਿਨਾ ਪੇਸ਼ ਕੀਤਾ ਹੈ। ਮੈਨੂੰ ਆਸ ਹੈ ਕਿ ਅੱਗੇ ਨੂੰ ਵੀ ਟੈਕਸ ਲਾਏ ਬਿਨਾ ਬਜਟ ਪੇਸ਼ ਕਰਨਗੇ। ਮੈਂ ਮੁੱਖ ਮੰਤਰੀ ਸਾਹਿਬ ਨੂੰ ਵੀ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ 2 ਨਵੇਂ ਜ਼ਿਲ੍ਹੇ ਬਣਾਉਣ ਦੀ ਘੋਸ਼ਣਾ ਕੀਤੀ ਹੈ ਅਤੇ ਨਾਲ ਦੀ ਨਾਲ 20 ਹਜ਼ਾਰ ਅਨ-ਇੰਪਲਾਇਡ ਨੌਜਵਾਨਾਂ ਨੂੰ ਨੌਕਰੀਆਂ ਤੇ ਰਖਣ ਵਾਸਤੇ ਵਚਨਬਧਤਾ ਕੀਤੀ ਗਈ ਹੈ। ਸਪੀਕਰ ਸਾਹਿਬ, ਮੈਂ ਇਕ ਹੋਰ ਗੱਲ ਵਲ ਵੀ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਸਾਰਾ ਹਾਊਸ ਇਸ ਗੱਲ ਨਾਲ ਸਹਿਮਤ ਹੈ ਕਿ ਸੈਂਟਰ ਦੀ ਸਰਕਾਰ ਨੂੰ ਅਸੀਂ ਇਕ ਰੇਜ਼ੋਲਿਊਸ਼ਨ ਪਾਸ ਕਰਕੇ ਭੇਜੀਏ ਚੰਡੀਗੜ੍ਹ ਬਾਰੇ, ਜੋ ਇਕ ਪੈਕੇਜ ਅਨਾਊਂਸ ਕਰਨਾ ਸੀ, ਇਕ ਯੂਨੀਲੇਟਰਲ ਡਿਸੀਜ਼ਨ ਕਰਨਾ ਸੀ, ਉਹ ਨਹੀਂ ਹੋਇਆ ਅਤੇ ਜਿਹੜਾ ਪਾਣੀ ਦਾ ਮਸਲਾ ਹੈ, ਉਹ ਸੁਪਰੀਮ ਕੋਰਟ ਨੂੰ ਦੇ ਦਿੱਤਾ ਜਾਵੇ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਕੁਝ ਜ਼ਰੂਰੀ ਗੱਲਾਂ ਵੱਲ ਦਿਵਾਉਣਾ ਚਾਹੁੰਦਾ ਹਾਂ। ਸਭ ਤੋਂ ਪਹਿਲਾਂ ਮੈਂ ਇਰੀਗੇਸ਼ਨ ਦੇ ਮਹਿਕਮੇ ਬਾਰੇ ਦੱਸਣਾ ਚਾਹੁੰਦਾ ਹਾਂ, ਕਿਉਂਕਿ ਮੇਰਾ ਇਲਾਕਾ ਬਾਰਡਰ ਤੇ ਪੈਂਦਾ ਹੈ, ਉਹ ਟੇਲ ਐਂਡ ਦਾ ਇਲਾਕਾ ਹੈ, ਉਥੇ ਸਭ ਤੋਂ ਜ਼ਿਆਦਾ ਪਾਣੀ ਦੀ ਪ੍ਰਾਬਲਮ ਰਹਿੰਦੀ ਹੈ। ਪਾਣੀ ਕਿਸਾਨ ਵਾਸਤੇ ਲਾਈਫ ਲਾਈਨ ਹੈ। ਹੁਣ ਜਿੰਨੇ ਮਰਜ਼ੀ ਉਦਮ ਕੀਤੇ ਜਾਣ ਪਰ ਜੇ ਪਾਣੀ ਨਾ ਪਹੁੰਚਿਆ ਤਾਂ ਉਦਮ ਦਾ ਕੋਈ ਫ਼ਾਇਦਾ ਨਹੀਂ। ਇਸ ਲਈ ਉਹ ਉਦਮ ਕੀਤੇ ਜਾਣ ਜਿਸ ਨਾਲ ਸਾਡੇ ਪਾਣੀ ਪਹੁੰਚੇ।

ਸਪੀਕਰ ਸਾਹਿਬ, ਵਜ਼ੀਰਪੁਰ ਸਬ ਮਾਈਨਰ ਪਿਛਲੇ 7-8 ਸਾਲਾਂ ਤੋਂ ਇਨਕੰਪਲੀਟ ਪਈ ਹੈ। ਉਸ ਦੇ ਲਈ ਜ਼ਮੀਨ ਵੀ ਐਕਆਇਰ ਕਰ ਲਈ ਗਈ ਸੀ ਪਰ ਪਤਾ ਨਹੀਂ

[ਸ੍ਰੀ ਮੁਹਿੰਦਰ ਕੁਮਾਰ ਰਿਣਵਾ]

ਕੀ ਵਜ੍ਹਾ ਹੈ ਕਿ ਕੰਮ ਸ਼ੁਰੂ ਨਹੀਂ ਹੋਇਆ । ਉਸ ਦੇ ਕਾਰਣ ਦੋ ਪਿੰਡ ਪਾਣੀ ਦੀ ਕਿੱਲਤ ਕਰਕੇ ਸਫ਼ਰ ਕਰ ਰਹੇ ਹਨ । ਸਰਕਾਰ ਇਧਰ ਧਿਆਨ ਦੇਵੇ ਤਾਂ ਕਿ ਉਹ ਮਾਈਨਰ ਕੰਪਲੀਟ ਹੋ ਜਾਵੇ । ਇਸ ਤੋਂ ਇਲਾਵਾ ਹੋਰ ਵੀ ਜਿਹੜੇ ਪਿੰਡ ਸਾਡੇ ਬਾਰਡਰ ਤੇ ਪੈਂਦੇ ਹਨ, ਉਥੇ ਪੂਰਾ ਪਾਣੀ ਨਹੀਂ ਪਹੁੰਚਦਾ । ਕੋਈ ਪੰਜਵਾਂ-ਛੇਵਾਂ ਹਿੱਸਾ ਹੀ ਪਹੁੰਚਦਾ ਹੈ । ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ।

ਇਸ ਦੇ ਨਾਲ ਹੀ ਸਾਡੇ ਨਾਨ-ਪੇਰੀਨੀਅਲ ਨਹਿਰਾਂ ਚਲਦੀਆਂ ਹਨ । ਉਹ ਨਹਿਰਾਂ 6 ਮਹੀਨੇ ਚਲਦੀਆਂ ਹਨ ਅਤੇ 6 ਮਹੀਨੇ ਬੰਦ ਰਹਿੰਦੀਆਂ ਹਨ, ਇਸ ਲਈ ਖੇਤੀ ਟਿਊਬ-ਵੈਲਾਂ ਰਾਹੀਂ ਹੁੰਦੀ ਹੈ । ਪਾਣੀ ਦਿਨ-ਬਦਿਨ ਨੀਵਾਂ ਹੁੰਦਾ ਜਾਂਦਾ ਹੈ । ਇਸ ਲਈ ਹੁਣ ਉਹ ਨਹਿਰਾਂ ਨਾਨ-ਪੇਰੀਨੀਅਲ ਤੋਂ ਪੇਰੀਨੀਅਲ ਬਣਾਈਆਂ ਜਾਣ ਤਾਂ ਕਿ ਲੋਕਾਂ ਨੂੰ ਪਾਣੀ ਮਿਲ ਸਕੇ । ਇਲੈਕਸ਼ਨਾਂ ਦੇ ਦੌਰਾਨ ਜਦੋਂ ਮੈਂ ਪਿੰਡਾਂ ਵਿਚ ਗਿਆ ਤਾਂ ਉਨ੍ਹਾਂ ਨੇ ਕਿਹਾ ਕਿ ਸਾਡੇ ਤਾਂ 15-20 ਸਾਲਾਂ ਤੋਂ ਪਾਣੀ ਪਹੁੰਚਦਾ ਹੀ ਨਹੀਂ । ਉਹ ਪਾਣੀ ਕਿਤੇ ਹੋਰ ਯੂਟੇਲਾਈਜ਼ ਕਰ ਲਿਆ ਜਾਂਦਾ ਹੈ, ਉਨ੍ਹਾਂ ਕੋਲ ਪਹੁੰਚਦਾ ਹੀ ਨਹੀਂ । ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਡਰੇਨਾਂ ਹਨ, ਇਨ੍ਹਾਂ ਦੀ ਮਾਨਸੂਨ ਤੋਂ ਪਹਿਲਾਂ ਹੀ ਖੁਦਾਈ ਹੋਣੀ ਚਾਹੀਦੀ ਹੈ, ਨਹੀਂ ਤਾਂ ਬੜੀ ਤਕਲੀਫ਼ ਹੋ ਜਾਂਦੀ ਹੈ ਅਤੇ ਵਾਟਰਲੌਗਿੰਗ ਵਧ ਜਾਣ ਦਾ ਵੀ ਅੰਦੇਸ਼ਾ ਹੈ ।

ਹੁਣ ਮੈਂ ਬਿਜਲੀ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ । ਮੇਰੇ ਇਲਾਕੇ ਵਿਚ 33 ਕੇ.ਵੀ. ਦਾ ਗ੍ਰਿਡ ਸਟੇਸ਼ਨ ਬਬੂਨਾ ਪਿੰਡ ਵਿਚ ਬਣਾਉਣ ਦੀ ਪਰਪੋਜ਼ਲ ਸੀ । ਉਹ ਮੇਰਾ ਖਿਆਲ ਹੈ ਕਿ ਕਾਗਜ਼ਾਂ ਵਿਚ ਹੀ ਰਹਿ ਗਈ ਹੈ ਔਰ ਉਸ ਤੇ ਹੁਣ ਤਕ ਕੋਈ ਪ੍ਰੋਗਰੈਸ ਨਹੀਂ ਹੋਈ । ਫਿਰ ਫ਼ਾਜ਼ਿਲਕਾ ਦਾ ਏਰੀਆ ਜਿਹੜਾ ਬਾਰਡਰ ਦਾ ਏਰੀਆ ਹੈ, ਉਥੇ 66 ਕੇ.ਵੀ. ਦਾ ਗ੍ਰਿਡ ਸਟੇਸ਼ਨ ਬਣਿਆ ਹੋਇਆ ਹੈ । ਹੁਣ ਉਥੇ ਪਾਪੂਲੇਸ਼ਨ ਵੀ ਵਧ ਗਈ ਹੈ ਅਤੇ ਇੰਡਸਟਰੀ ਵੀ ਵਧ ਗਈ ਹੈ, ਇਸ ਲਈ ਉਸ ਨੂੰ ਹੁਣ ਅੱਪ-ਗਰੇਡ ਕੀਤਾ ਜਾਵੇ ਤਾਂਕਿ ਬਿਜਲੀ ਦੀ ਸਮੱਸਿਆ ਦੂਰ ਹੋ ਜਾਵੇ ਅਤੇ ਜਿਹੜੀ ਵੋਲਟੇਜ ਦੀ ਫਲੱਕਚੂਏਸ਼ਨ ਹੈ, ਉਹ ਦੂਰ ਹੋ ਜਾਵੇ ।

ਟਿਊਬਵੈਲਜ਼ ਬਾਰੇ ਕੋਈ ਐਸੀ ਪਾਲਿਸੀ ਫ਼ਰੇਮ ਕਰਨੀ ਚਾਹੀਦੀ ਹੈ ਜਿਸ ਨਾਲ ਕਿਸਾਨਾਂ ਦੀ ਤਕਲੀਫ਼ ਦੂਰ ਹੋ ਸਕੇ । ਪਹਿਲਾਂ ਬਾਰਡਰ ਦੇ ਏਰੀਆ ਨੂੰ ਪ੍ਰਾਇਰਟੀ ਤੇ ਰਖਿਆ ਗਿਆ ਸੀ, ਪਰ ਪਿਛਲੇ 4-5 ਸਾਲਾਂ ਤੋਂ ਉਥੇ ਵੀ ਟਿਊਬਵੈਲਜ਼ ਕੁਨੈਕਸ਼ਨਜ਼ ਨਹੀਂ ਮਿਲ ਰਹੇ । ਇਧਰ ਧਿਆਨ ਦੇਣ ਦੀ ਲੋੜ ਹੈ ।

ਕੋਈ ਪੰਜ-ਛੇ ਸਾਲ ਹੋ ਗਏ ਹਨ, ਮੇਰੇ ਇਲਾਕੇ ਵਿਚ ਇਕ ਸ਼ੂਗਰ ਮਿੱਲ ਲੱਗੀ ਸੀ । ਕਿਉਂਕਿ ਪਹਿਲਾਂ 10-15 ਸਾਲਾਂ ਤੋਂ ਉਹ ਇਲਾਕਾ ਸੇਮਗ੍ਰਸਤ ਰਿਹਾ ਅਤੇ ਉਥੇ ਖੇਤੀ ਕਰਨ ਤੋਂ ਇਲਾਵਾ ਹੋਰ ਕੋਈ ਸਾਧਨ ਨਹੀਂ ਸਨ, ਇਸ ਲਈ ਸ਼ਾਇਦ ਲੋਕਾਂ ਨੇ ਗੰਨੇ ਦੀ ਖੇਤੀ ਐਡਾਪਟ ਕੀਤੀ । ਲੇਕਿਨ ਇਸ ਸਾਲ ਏਸ ਮਿੱਲ ਵਿਚ ਜਿਹੜਾ ਗੰਨਾ ਹੈ, ਉਹ ਕਰੱਸ਼ ਨਹੀਂ ਹੋ ਰਿਹਾ । ਮੇਰਾ ਖਿਆਲ ਹੈ ਕਿ ਜੇਕਰ ਇਹ ਹੀ ਸਪੀਡ ਚਲਦੀ ਰਹੀ ਤਾਂ ਲੋਕਾਂ ਨੂੰ ਸਿਵਾਏ ਗੰਨੇ ਨੂੰ ਅੱਗ ਲਾਉਣ ਦੇ ਉਨ੍ਹਾਂ ਪਾਸ ਹੋਰ ਕੋਈ ਚਾਰਾ ਨਹੀਂ ਰਹਿ ਜਾਵੇਗਾ । ਇਸ ਵੇਲੇ

ਪੰਜ ਲੱਖ ਕੁਇੰਟਲ ਗੰਨਾ ਖੜ੍ਹਾ ਹੈ। ਜਦੋਂ ਵੀ ਅਸੀਂ ਕਿਧਰੇ ਉਨ੍ਹਾਂ ਦੇ ਅਫਸਰਾਂ ਨਾਲ ਗੱਲ ਕਰਦੇ ਹਾਂ ਤਾਂ ਉਹ ਸਟੇਟਿਸਟੀਕਲ ਡਾਟਾ ਕੱਢ ਕੇ ਬੈਠ ਜਾਂਦੇ ਹਨ ਕਿ ਅਸੀਂ ਸਤਾਰਾਂ ਹਜ਼ਾਰ ਜਾਂ ਇਤਨੇ ਹਜ਼ਾਰ ਕੁਇੰਟਲ ਗੰਨਾ ਰੋਜ਼ ਕਰੱਸ਼ ਕਰਦੇ ਹਾਂ। ਉਥੇ ਜਿਹੜਾ ਬੰਦਾ ਹੈ, ਜੋ ਮੈਨੇਜਰ ਹੈ, ਉਹ ਟੈਕਨੀਕਲ ਲਗਾਇਆ ਜਾਂਦਾ ਹੈ ਔਰ ਉਹ ਆਪਣੇ ਆਪ ਨੂੰ ਬੜਾ ਸਿਆਣਾ ਸਮਝਦਾ ਹੈ ਪਰ ਹਾਲਤ ਇਸ ਤਰ੍ਹਾਂ ਦੀ ਹੈ ਕਿ ਗੰਨਾ ਕਰੱਸ਼ ਨਹੀਂ ਹੋ ਰਿਹਾ। ਸਰਕਾਰ ਨੇ ਜੇਕਰ ਉਸ ਮਿੱਲ ਦੀ ਕਰੱਸ਼ਿੰਗ ਕਪੈਸਿਟੀ ਵਧਾ ਦਿੱਤੀ ਹੈ, ਜਿਸ ਤਰ੍ਹਾਂ ਕਿਹਾ ਜਾਂਦਾ ਹੈ, ਤ੍ਹਾਂ ਉਹ ਤਾਂ ਐਵੇਂ ਹੀ ਪਈ ਹੈ। ਫਿਰ ਮਿੱਲ ਨੇ ਇਕ ਗੋਡਾਊਨ ਬਣਾਇਆ ਹੈ ਜਿਸ ਦੀ ਕਿ ਲੋੜ ਹੀ ਨਹੀਂ ਸੀ। ਉਸ ਦੇ ਉਪਰ 35 ਲੱਖ ਰੁਪਿਆ ਲਗਾਇਆ ਹੈ। ਮੈਂ ਸਰਕਾਰ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਦੀ ਇਨਕੁਆਰੀ ਹੋਣੀ ਚਾਹੀਦੀ ਹੈ। ਮੌਜੂਦਾ ਕਪੈਸਿਟੀ ਮਿੱਲ ਦੀ ਕਿਤਨੀ ਹੈ ਔਰ ਕਿਤਨਾ ਕਰੱਸ਼ ਕਰਦੀ ਹੈ, ਜਿਸ ਪਾਸੇ ਪੈਸੇ ਦੀ ਲੋੜ ਹੈ, ਉਥੇ ਖਰਚ ਨਹੀਂ ਕੀਤਾ ਜਾਂਦਾ ਔਰ ਦੂਸਰੇ ਪਾਸੇ ਜਿਸ ਕੰਮ ਦੀ ਜ਼ਰੂਰਤ ਨਹੀਂ ਹੈ, ਉਥੇ ਪੈਸੇ ਖਰਚ ਕਰ ਰਹੇ ਹਨ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਆਉਣ ਵਾਲੇ ਸਮੇਂ ਵਿਚ ਫਸਲ ਆਉਣ ਤੋਂ ਪਹਿਲਾਂ ਹੀ ਮਿੱਲ ਦੀ ਕਪੈਸਿਟੀ ਵਧਾਈ ਜਾਵੇ ਤਾਂਕਿ ਗੰਨਾ ਸਮੇਂ ਸਿਰ ਕਰੱਸ਼ ਹੋ ਸਕੇ।

ਹੁਣ ਮੈਂ ਸਰਕਾਰ ਦਾ ਧਿਆਨ ਮਿਉਂਸਪਲ ਕਮੇਟੀਆਂ ਵਲ ਦਿਵਾਉਣਾ ਚਾਹੁੰਦਾ ਹਾਂ। ਇਕ ਅਰਬਨ ਰੀਨਿਊਅਲ ਪ੍ਰਾਜੈਕਟ ਸੀ ਜਿਸਦੇ ਤਹਿਤ ਡਿਸਟ੍ਰਿਕਟ ਪਲਾਨਿੰਗ ਬੋਰਡ ਲਈ ਪੈਸੇ ਰੱਖੇ ਸਨ। ਫਾਜ਼ਿਲਕਾ ਦੇ ਵਾਸਤੇ ਜਦੋਂ ਇਕ ਸਕੀਮ ਆਈ ਤਾਂ 12 ਕਰੋੜ ਰੁਪਿਆ ਸੈਂਕਸ਼ਨ ਕੀਤਾ ਗਿਆ ਸੀ ਪਰ ਸ਼ਹਿਰ ਦਾ ਹਾਲ ਹੁਣ ਮੈਂ ਦੱਸ ਸਕਦਾ ਹਾਂ ਕਿ ਉਥੇ ਕੋਈ ਵੀ ਸੜਕ ਸਹੀ ਨਹੀਂ ਹੈ। ਸੀਵਰੇਜ ਸਿਸਟਮ ਦਾ ਨਾਮ ਹੀ ਨਹੀਂ ਹੈ। ਇਸ ਲਈ ਜਲਦੀ ਤੋਂ ਜਲਦੀ ਕਰਕੇ, ਟੈਂਡਰ ਕਾਲ ਕਰਕੇ, ਉਥੇ ਕੰਮ ਸ਼ੁਰੂ ਕਰਨਾ ਚਾਹੀਦਾ ਹੈ ਕਿਉਂਕਿ ਪੰਦਰਾਂ ਸਾਲ ਪਹਿਲਾਂ ਉਥੇ ਪੰਦਰਾਂ ਇੰਪਲਾਈਜ਼ ਸੈਂਕਸ਼ਨ ਹੋਏ ਸਨ। ਉਨ੍ਹਾਂ ਵਿਚੋਂ ਕੁਝ ਰਿਟਾਇਰ ਹੋ ਗਏ ਹਨ ਔਰ ਕੁਝ ਦੀ ਡੈਥ ਹੋ ਗਈ ਹੈ। ਵਫਾਈ ਸੇਵਕਾਂ ਤੋਂ ਕੰਮ ਨਹੀਂ ਹੋ ਰਿਹਾ। ਮੈਂ ਸ਼ਲਾਘਾ ਕਰਦਾ ਹਾਂ ਕਿ ਪਲਾਨਿੰਗ ਬੋਰਡ ਦੀ ਜਿਹੜਾ ਗਵਰਨਰ ਸਾਹਿਬ ਦੇ ਰੂਲ ਵਿਚ ਚਾਲੂ ਕੀਤਾ ਗਿਆ ਸੀ। ਇਹ ਚੰਗੀ ਸਕੀਮ ਹੈ। ਸਬ-ਡਵੀਜ਼ਨ ਔਰ ਡਿਸਟ੍ਰਿਕਟ ਲੈਵਲ ਤੇ ਪਾਵਰ ਡੀਸੈਂਟਰਲਾਈਜ਼ ਹੋਈ ਹੈ। ਮੈਂ ਰਿਕੁਐਸਟ ਕਰਦਾ ਹਾਂ ਕਿ ਪਲਾਨਿੰਗ ਬੋਰਡ ਵਿਚ ਪੁਲਿਟੀਕਲ ਪਾਰਟੀਜ਼ ਜਿਹੜੀਆਂ ਹਨ, ਉਨ੍ਹਾਂ ਨੂੰ ਵੀ ਰਿਪਰੀਜ਼ੈਂਟੇਸ਼ਨ ਦਿੱਤੀ ਜਾਵੇ ਤਾਂਕਿ ਉਹ ਆਪਣੇ ਅੱਛੇ ਸੁਝਾਓ ਦੇ ਸਕਣ। ਟੈਕਨੀਕਲ ਬੰਦੇ ਵੀ ਉਨ੍ਹਾਂ ਵਿਚ ਜ਼ਰੂਰ ਰੱਖੇ ਜਾਣ। 20-25 ਸਾਲ ਪਹਿਲਾਂ ਫਾਜ਼ਿਲਕਾ ਵਿਚ ਅਬੋਹਰ ਵਿਖੇ ਪੀ.ਡਬਲਯੂ.ਡੀ. ਦਾ ਦਫਤਰ ਹੁੰਦਾ ਸੀ ਪਰ ਹੁਣ ਪਤਾ ਨਹੀਂ ਕਿਉਂ ਵਾਂਈਂਡ ਅੱਪ ਕਰਕੇ ਫਿਰੋਜ਼ਪੁਰ ਸ਼ਿਫਟ ਕਰ ਦਿੱਤਾ ਗਿਆ ਹੈ। ਫਿਰੋਜ਼ਪੁਰ ਉਥੋਂ 85 ਕਿਲੋਮੀਟਰ ਹੈ। ਇਥੇ ਪੀ.ਡਬਲਯੂ.ਡੀ. ਦਾ ਆਪਣਾ ਦਫਤਰ ਸੀ ਔਰ ਉਥੇ ਉਨ੍ਹਾਂ ਨੇ ਰੈਂਟ ਤੇ ਬਿਲਡਿੰਗ ਲਈ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਉਹ ਮਹਿਕਮਾ ਮੁੜ ਕੇ ਇਥੇ ਸ਼ਿਫਟ ਕੀਤਾ ਜਾਵੇ ਤਾਂਕਿ ਲੋਕਾਂ ਨੂੰ ਜੋ ਪ੍ਰਾਬਲਮ ਆਉਂਦੀ ਹੈ, ਉਹ ਨਾ ਆਵੇ। ਅਬੋਹਰ ਵੀ ਫਾਜ਼ਿਲਕਾ ਦਾ ਏਰੀਆ ਪੈਂਦਾ ਹੈ। ਉਥੇ 2 ਡਵੀਜ਼ਨਾਂ ਹਨ। ਇਸ ਲਈ ਕਿਉਂ ਨਾ ਇਕ ਡਵੀਜ਼ਨ ਫਾਜ਼ਿਲਕਾ ਸ਼ਿਫਟ ਕੀਤੀ ਜਾਵੇ।

[ਸ਼੍ਰੀ ਮੁਹਿੰਦਰ ਕੁਮਾਰ ਰਿਨਵਾ]

ਕਈ ਸਾਲ ਪਹਿਲਾਂ 28 ਪਿੰਡਾਂ ਲਈ ਵਾਟਰ ਵਰਕਸ ਸਕੀਮ ਚਾਲੂ ਕੀਤੀ ਗਈ ਸੀ। ਉਸਨੂੰ ਵੀ ਐਡਮਨਿਸਟ੍ਰੇਸ਼ਨ ਅਬੋਹਰ ਬੈਠ ਕੇ ਕੰਟਰੋਲ ਕਰਦੀ ਹੈ। ਮੈਨੂੰ ਪਤਾ ਨਹੀਂ ਲਗ ਸਕਿਆ ਕਿ ਕਿਤਨੀ ਐਫੀਸ਼ੈਂਸੀ ਹੈ, ਲੇਕਿਨ ਟੇਲ ਉਤੇ ਜੋ ਪਿੰਡ ਹਨ, ਉਥੇ ਪਾਣੀ ਨਹੀਂ ਪੁਜਦਾ। ਇਸ ਲਈ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਜਿਹੜੀਆਂ ਬੇਸਿਕ ਅਮੈਨਿਟੀਜ਼ ਹਨ, ਜੋ ਕਿ ਸਰਕਾਰ ਦਾ ਫਰਜ਼ ਬਣਦਾ ਹੈ, ਉਹ ਜ਼ਰੂਰ ਉਥੇ ਪ੍ਰੋਵਾਈਡ ਕੀਤੀਆਂ ਜਾਣ।

**ਸ਼੍ਰੀ ਸਪੀਕਰ** : ਪਲੀਜ਼ ਵਾਈਂਡ ਅੱਪ ਕਰੋ।

**ਸ਼੍ਰੀ ਮੁਹਿੰਦਰ ਕੁਮਾਰ ਰਿਨਵਾ** : ਠੀਕ ਹੈ ਜੀ। ਇਕ ਉਥੇ ਪਿਛਲੇ ਸਾਲ ਗਵਰਨਰ ਸਾਹਿਬ ਨੇ ਸਪਿੰਨਿੰਗ ਮਿੱਲ ਦਾ ਫਾਊਂਡੇਸ਼ਨ ਸਟੋਨ ਰਖਿਆ ਸੀ। ਹੁਣ ਉਥੇ ਪੱਥਰ ਹੀ ਨਜ਼ਰ ਆ ਰਿਹਾ ਹੈ। ਇਸ ਲਈ ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਿਬ, ਸਰਕਾਰ ਨੂੰ ਕਹਾਂਗਾ ਕਿ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ। ਜਿਤਨਾ ਮੈਨੂੰ ਆਪ ਜੀ ਨੇ ਸਮਾਂ ਦਿੱਤਾ ਹੈ, ਮੈਂ ਉਸ ਲਈ ਆਪ ਦਾ ਧੰਨਵਾਦ ਕਰਦਾ ਹਾਂ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ (ਖਡੂਰ ਸਾਹਿਬ, ਐਸ. ਸੀ.)**: ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ, ਇਨ੍ਹਾਂ ਨੇ ਪੇਂਡੂ ਵਿਕਾਸ ਦੇ ਬਾਰੇ ਕਿਹਾ ਹੈ। ਅਸੀਂ ਪਿੰਡਾਂ ਦੇ ਰਹਿਣ ਵਾਲੇ ਹਾਂ, ਪਿੰਡਾਂ ਦੇ ਨੁਮਾਇੰਦੇ ਹਾਂ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਹਿੰਦੁਸਤਾਨ ਨੂੰ ਅਜ਼ਾਦ ਹੋਇਆਂ ਨੂੰ 45 ਸਾਲ ਹੋ ਗਏ ਹਨ ਪਰ ਇਸ ਦੇ ਬਾਵਜੂਦ ਵੀ ਪਿੰਡਾਂ ਦੀ ਹਾਲਤ ਨਹੀਂ ਸੁਧਰੀ। ਤੁਹਾਨੂੰ ਪਤਾ ਹੈ ਕਿ ਅਬਾਦੀ ਦੀ 80% ਵਸੋਂ ਪਿੰਡਾਂ ਵਿਚ ਰਹਿੰਦੀ ਹੈ, ਜੇ ਅੱਜ ਪਿੰਡਾਂ ਦੀ ਡਿਵੈਲਪਮੈਂਟ ਨਹੀਂ ਹੋਵੇਗੀ ਤਾਂ ਹਿੰਦੁਸਤਾਨ ਦੀ ਡਿਵੈਲਪਮੈਂਟ ਵੀ ਨਹੀਂ ਹੋ ਸਕਦੀ। ਪਿੰਡਾਂ ਦਾ ਵਿਕਾਸ ਬਿਲਕੁਲ ਰੁਕ ਗਿਆ ਹੈ। ਇਸ ਵਲ ਸਾਡੀ ਸਰਕਾਰ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

ਮੈਂ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ 45 ਸਾਲ ਹੋ ਗਏ ਹਨ ਦੇਸ਼ ਨੂੰ ਅਜ਼ਾਦ ਹੋਇਆਂ ਨੂੰ ਪਰ ਹਾਲੇ ਤਕ ਪਿੰਡਾਂ ਵਿਚ ਗਲੀਆਂ ਨਾਲੀਆਂ ਦਾ ਕੋਈ ਪ੍ਰਬੰਧ ਨਹੀਂ ਹੋ ਸਕਿਆ। ਛੱਪੜਾਂ ਵਿਚ ਪਾਣੀ ਖੜ੍ਹਾ ਹੈ। ਲੋਕਾਂ ਨੇ ਆਪਣੀ ਮਰਜ਼ੀ ਨਾਲ ਨਲਕੇ, ਟਿਊਬਵੈਲਜ਼ ਲਾ ਲਏ ਹਨ, ਪਰ ਪਾਣੀ ਦੇ ਨਿਕਾਸ ਦਾ ਕੋਈ ਇੰਤਜ਼ਾਮ ਨਹੀਂ। ਇਹ ਗੰਦਾ ਪਾਣੀ ਛੱਪੜਾਂ ਵਿਚ ਇਕੱਠਾ ਹੋ ਰਿਹਾ ਹੈ, ਜਿਸ ਨਾਲ ਕਈ ਬਿਮਾਰੀਆਂ ਫੈਲਦੀਆਂ ਹਨ ਔਰ ਮੱਛਰ ਬਹੁਤ ਹੋ ਰਿਹਾ ਹੈ। ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਇਸ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ ਔਰ ਜਲਦੀ ਹੀ ਕੋਈ ਇਸ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ।

ਇਕ ਗਲ ਮੈਂ ਪਿੰਡਾਂ ਦੇ ਬਾਰੇ ਹੋਰ ਕਹਿਣੀ ਹੈ ਕਿ ਪਿੰਡਾਂ ਵਿਚ ਅੱਜ ਤਕ ਕੋਈ ਪੰਚਾਇਤ ਘਰ ਨਹੀਂ ਖੋਲ੍ਹੇ ਗਏ। ਰੂਰਲ ਡਿਵੈਲਪਮੈਂਟ ਵਲ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ। ਮੇਰੀ ਬੇਨਤੀ ਹੈ ਕਿ ਪੰਚਾਇਤ ਘਰ ਪਿੰਡਾਂ ਵਿਚ ਜ਼ਰੂਰ ਬਣਾਏ ਜਾਣੇ ਚਾਹੀਦੇ ਹਨ। ਕਮਿਊਨਿਟੀ ਸੈਂਟਰ ਵੀ ਬਣਾਏ ਜਾਣੇ ਚਾਹੀਦੇ ਹਨ ਜਿਸ ਨਾਲ ਪਿੰਡਾਂ ਦੇ ਲੋਕਾਂ ਨੂੰ ਕੁਝ ਸਹੂਲਤ ਮਿਲ ਸਕੇ।

ਇਕ ਗੱਲ ਮੈਂ ਹੋਰ ਇਹ ਕਰਨੀ ਹੈ ਕਿ ਪਿੰਡਾਂ ਵਿਚ ਬਿਜਲੀ ਦੀ ਬੜੀ ਘਾਟ ਹੈ। ਸਪੀਕਰ ਸਾਹਿਬ, ਤੁਹਾਨੂੰ ਪਤਾ ਹੋਵੇਗਾ ਕਿ ਪਿੰਡਾਂ ਵਿਚ ਜਿਹੜੇ ਲੋਕ ਕੁਝ ਕਾਰਣਾਂ ਕਰਕੇ ਬਿਲ ਨਹੀਂ ਦੇ ਸਕੇ, ਉਨ੍ਹਾਂ ਸਾਰੇ ਪਿੰਡਾਂ ਦੀ ਬਿਜਲੀ ਕੱਟ ਦਿੱਤੀ ਗਈ ਹੈ। ਇਹ ਬਿਜਲੀ ਪਿਛੋਂ ਹੀ ਕੱਟ ਦਿੱਤੀ ਗਈ ਹੈ। ਕਿਸੇ ਨੂੰ ਵੀ ਬਿਜਲੀ ਨਹੀਂ ਮਿਲ ਰਹੀ। ਕੁਨੈਕਸ਼ਨ ਹੀ ਨਹੀਂ ਕੱਟੇ, ਟਰਾਂਸਫਾਰਮਰਜ਼ ਤੋਂ ਹੀ ਬਿਜਲੀ ਕੱਟ ਦਿੱਤੀ ਹੈ ਜਿਸ ਨਾਲ ਬਹੁਤ ਸਾਰੇ ਪਿੰਡ ਹਨੇਰੇ ਵਿਚ ਗੁਜ਼ਰ ਰਹੇ ਹਨ। ਮਿਸਾਲ ਦੇ ਤੌਰ ਤੇ ਮੇਰੇ ਹਲਕੇ ਵਿਚ ਘਕ ਪਿੰਡ ਹੈ, ਉਥੇ ਪਿਛਲੇ 3 ਮਹੀਨੇ ਤੋਂ ਬਿਜਲੀ ਬੰਦ ਪਈ ਹੈ। ਕੋਈ ਸਪਲਾਈ ਨਹੀਂ ਹੋ ਰਹੀ। ਆਟੇ ਦੀਆਂ ਚੱਕੀਆਂ ਬੰਦ ਪਈਆਂ ਹਨ। ਉਨ੍ਹਾਂ ਨੂੰ ਕੁਨੈਕਸ਼ਨ ਹੀ ਨਹੀਂ ਦਿੱਤੇ। ਇਸ ਨਾਲ ਇਕ ਤਾਂ ਜਿਹੜੇ ਚੱਕੀ ਵਾਲੇ ਹਨ, ਉਨ੍ਹਾਂ ਦਾ ਹੀ ਗੁਜ਼ਾਰਾ ਹੋਣਾ ਮੁਸ਼ਕਲ ਹੋ ਗਿਆ ਹੈ। ਉਹ ਆਪ ਹੀ ਰੋਟੀ ਨਹੀਂ ਖਾ ਸਕਦੇ। ਪਿੰਡਾਂ ਦੇ ਲੋਕਾਂ ਨੂੰ ਵੀ ਆਟਾ ਪਿਸਾਉਣ ਵਾਸਤੇ 2-2 ਮੀਲ ਤੇ ਜਾਣਾ ਪੈਂਦਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਮਨਿਸਟਰ ਸਾਹਿਬ ਨੂੰ ਇਸ ਪਾਸੇ ਜਲਦੀ ਧਿਆਨ ਦੇਣਾ ਚਾਹੀਦਾ ਹੈ।

ਸਪੀਕਰ ਸਾਹਿਬ, ਇਕ ਪਾਸੇ ਤਾਂ ਸਰਕਾਰ ਕਹਿੰਦੀ ਹੈ ਕਿ ਅਸੀਂ ਕਿਸਾਨਾਂ ਨੂੰ ਉਤਸ਼ਾਹ ਦੇਵਾਂਗੇ, ਮੈਂ ਸਮਝਦਾ ਹਾਂ ਕਿ ਉਤਸ਼ਾਹ ਤਾਂ ਕੀ ਦੇਣਾ ਹੈ ਬਲਕਿ ਜਿਹੜੀਆਂ ਸਹੂਲਤਾਂ ਮਿਲ ਰਹੀਆਂ ਸਨ, ਉਹ ਵੀ ਖਤਮ ਕਰ ਦਿੱਤੀਆਂ ਹਨ। ਪਿੰਡਾਂ ਦੇ ਲੋਕਾਂ ਨੂੰ ਸਬਸਿਡੀ ਦੇਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਜਿਸ ਨਾਲ ਪਿੰਡਾਂ ਦੇ ਲੋਕਾਂ ਨੂੰ ਉਤਸ਼ਾਹ ਮਿਲੇ। ਕਿਹਾ ਤਾਂ ਇਹ ਜਾਂਦਾ ਹੈ ਕਿ ਸਾਡੀ ਪੰਜਾਬ ਸਟੇਟ ਇਕ ਲੀਡਿੰਗ ਸਟੇਟ ਹੈ ਪਰ ਬੜੇ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਲੀਡਿੰਗ ਸਟੇਟ ਤਾਂ ਕਿਹਾ ਜਾਂਦਾ ਹੈ ਪਰ ਕਿਸਾਨਾਂ ਨੂੰ ਕੋਈ ਸਹੂਲਤ ਵਗੈਰਾ ਨਹੀਂ ਮਿਲਦੀ। ਮੇਰੀ ਬੇਨਤੀ ਹੈ ਕਿ ਘੱਟੋ ਘੱਟ ਹੋਰ ਕੁਝ ਨਹੀਂ ਤਾਂ ਹੋਰ ਸਟੇਟਾਂ ਦੇ ਬਰਾਬਰ ਤਾਂ ਇਥੋਂ ਦੇ ਕਿਸਾਨਾਂ ਨੂੰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਮੈਂ ਦਸਦਾ ਹਾਂ ਕਿ ਤਾਮਿਲਨਾਡੂ ਵਿਚ ਕਿਸਾਨਾਂ ਨੂੰ ਬਿਜਲੀ ਫਰੀ ਮਿਲ ਰਹੀ ਹੈ। ਜੇ ਉਥੇ ਬਿਜਲੀ ਕਿਸਾਨਾਂ ਨੂੰ ਫਰੀ ਮਿਲ ਸਕਦੀ ਹੈ, ਤਾਂ ਫਿਰ ਇਥੇ ਕਿਉਂ ਨਹੀਂ ਦਿੱਤੀ ਜਾ ਸਕਦੀ ? ਇਹ ਬਿਜਲੀ ਇਥੇ ਵੀ ਉਨ੍ਹਾਂ ਨੂੰ ਫਰੀ ਮਿਲਣੀ ਚਾਹੀਦੀ ਹੈ।

(ਇਸ ਵੇਲੇ ਕਈ ਮੈਂਬਰ ਸਾਹਿਬਾਨ ਬੈਠੇ ਬੈਠੇ ਬੋਲ ਰਹੇ ਸਨ।)

**Mr. Speaker**: No interruption please.

**ਸਰਦਾਰ ਰਣਜੀਤ ਸਿੰਘ ਛੱਜਲਵੱਡੀ**: ਸਪੀਕਰ ਸਾਹਿਬ, ਤੁਹਾਨੂੰ ਪਤਾ ਹੋਣਾ ਹੈ ਕਿ ਜਦੋਂ ਇਥੇ ਬਰਨਾਲਾ ਸਾਹਿਬ ਦੀ ਸਰਕਾਰ ਸੀ ਤਾਂ ਉਨ੍ਹਾਂ ਨੇ ਖੇਤ ਮਜ਼ਦੂਰਾਂ ਨੂੰ ਬਿਜਲੀ ਫਰੀ ਕਰ ਦਿੱਤੀ ਸੀ। ਸਪੀਕਰ ਸਾਹਿਬ, 80% ਆਬਾਦੀ ਪਿੰਡਾਂ ਵਿਚ ਰਹਿੰਦੀ ਹੈ। ਉਨ੍ਹਾਂ ਲੋਕਾਂ ਦੀ ਖੁਸ਼ਹਾਲੀ ਵਾਸਤੇ ਅਤੇ ਗਰੀਬਾਂ ਦੀ ਖੁਸ਼ਹਾਲੀ ਵਾਸਤੇ ਸਰਕਾਰ ਨੂੰ ਕੁਝ ਕਰਨਾ ਚਾਹੀਦਾ ਹੈ।

45 ਸਾਲ ਬੀਤ ਜਾਣ ਦੇ ਬਾਵਜੂਦ ਵੀ ਸਿਖਿਆ ਦੀ ਪ੍ਰਣਾਲੀ ਉਹੀ ਚਲ ਰਹੀ ਹੈ। ਬੜੇ ਹੀ ਅਫਸੋਸ ਦੀ ਗੱਲ ਹੈ ਕਿ ਥੱਲੇ ਵੀ ਸਰਕਾਰ ਉਹੀ ਹੈ ਅਤੇ ਉਪਰ

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਵੀ ਸਰਕਾਰ ਉਹੀ ਹੈ । ਪਰੰਤੂ ਸਾਡੀ ਸਿਖਿਆ ਅਜਿਹੀ ਹੈ ਕਿ ਉਹ ਕਲਰਕ ਹੀ ਬਣਾਈ ਜਾਂਦੀ ਹੈ । ਮੈਂ ਆਸ ਕਰਦਾ ਹਾਂ ਕਿ ਵਿਦਿਆ ਦਾ ਢਾਂਚਾ ਬਦਲਣਾ ਚਾਹੀਦਾ ਹੈ । ਪੰਜਾਬ ਦੇ ਜੋ ਮੌਜੂਦਾ ਹਾਲਾਤ ਹਨ, ਉਹ ਠੀਕ ਨਹੀਂ ਹਨ । ਪਰ ਸੈਂਟਰ ਦੀ ਸਰਕਾਰ ਨੇ ਇਸ ਗੱਲ ਵੱਲ ਕੋਈ ਧਿਆਨ ਨਹੀਂ ਦਿਤਾ । ਐਜੂਕੇਸ਼ਨ ਦਾ ਸਿਸਟਮ ਠੀਕ ਨਹੀਂ ਹੈ । ਪਿੰਡਾਂ ਵਿਚ ਇੰਜਨੀਅਰਿੰਗ ਕਾਲਿਜ ਖੋਲ੍ਹਦੇ, ਕੋਈ ਟੈਕਨੀਕਲ ਕਾਲਿਜ ਖੋਲ੍ਹਦੇ । ਮੌਜੂਦਾ ਹਾਲਾਤ ਵਿਚ ਅਨਇਮਪਲਾਇਮੈਂਟ ਵਧ ਰਹੀ ਹੈ । ਇਸ ਲਈ ਪੰਜਾਬ ਸਰਕਾਰ ਨੂੰ ਮੌਜੂਦਾ ਵਿਦਿਅਕ ਢਾਂਚੇ ਨੂੰ ਬਦਲਣਾ ਚਾਹੀਦਾ ਹੈ । ਨਵੇਂ ਪਬਲਿਕ ਸਕੂਲ ਕੋਠੀਆਂ ਵਿਚ ਖੁਲ੍ਹ ਗਏ ਹਨ । ਕੋਠੀਆਂ ਵਿਚ ਨਾ ਕੋਈ ਬੱਚਾ ਖੇਡ ਸਕਦਾ ਹੈ । ਕੋਠੀਆਂ ਵਿਚ ਕੋਈ ਮੈਦਾਨ ਨਹੀਂ ਹੈ ਔਰ ਕੋਈ ਲੈਬਾਰਟਰੀ ਦਾ ਪ੍ਰਬੰਧ ਨਹੀਂ ਹੈ । ਉਨ੍ਹਾਂ ਬੱਚਿਆਂ ਨੂੰ ਕਮਰੇ ਵਿਚ ਬੰਦ ਕੀਤਾ ਹੋਇਆ ਹੈ । ਜਿਸ ਹਿਸਾਬ ਨਾਲ ਇਹ ਕੰਮ ਚਲ ਰਿਹਾ ਹੈ, ਉਸ ਹਿਸਾਬ ਨਾਲ ਤਾਂ ਵਿਦਿਆ ਦਾ ਕੰਮ ਹੋਰ ਖਰਾਬ ਹੋ ਜਾਵੇਗਾ, ਜਿਸ ਤਰ੍ਹਾਂ ਸਪੋਰਟਸ ਵਿਚ ਹੋਇਆ ਹੈ । ਪੰਜਾਬ ਦੀ ਹਾਕੀ ਸਾਰੀ ਦੁਨੀਆਂ ਵਿਚ ਮਸ਼ਹੂਰ ਸੀ । ਤਕਰੀਬਨ ਉਹ ਹੁਣ ਖਤਮ ਹੋ ਗਈ ਹੈ । ਕੋਠੀਆਂ ਵਾਲਿਆਂ ਨੇ ਆਪਣੀਆਂ ਦੁਕਾਨਾਂ ਸਿਖਿਆਂ ਦੀਆਂ ਚਲਾਈਆਂ ਹੋਈਆਂ ਹਨ । ਇਸ ਤਰ੍ਹਾਂ ਤਾਂ 100 ਸਾਲ ਅਸੀਂ ਪਿਛੇ ਹੋ ਜਾਵਾਂਗੇ । ਸ਼ਹਿਰਾਂ ਵਿਚ ਤਾਂ ਬੱਚਿਆਂ ਨੂੰ ਪੜ੍ਹਨ ਦੀਆਂ ਸਹੂਲਤਾਂ ਹਨ ਅਤੇ ਉਹ ਕੰਪੀਟੀਸ਼ਨ ਵਿਚ ਅਗੇ ਆ ਜਾਂਦੇ ਹਨ ਪਰ ਪਿੰਡਾਂ ਦੇ ਬੱਚੇ ਸ਼ਹਿਰਾਂ ਦੇ ਬੱਚਿਆਂ ਦਾ ਕੰਪੀਟੀਸ਼ਨ ਵਿਚ ਮੁਕਾਬਲਾ ਨਹੀਂ ਕਰ ਸਕਦੇ । ਅੱਜ ਕਲ੍ਹ ਕੰਪੀਟੀਸ਼ਨ ਦਾ ਯੁਗ ਹੈ । ਪਿੰਡਾਂ ਦੀ ਸਿਖਿਆ ਵੱਲ ਧਿਆਨ ਦੇਣਾ ਚਾਹੀਦਾ ਹੈ । ਪਿੰਡਾਂ ਦੇ ਲੋਕ ਟਿਊ-ਸ਼ਨ ਵੀ ਨਹੀਂ ਰਖ ਸਕਦੇ । ਆਉਣ ਵਾਲੇ ਸਮੇਂ ਵਿਚ ਜੇਕਰ ਪਿੰਡਾਂ ਵਿਚ ਚੰਗੇ ਸਕੂਲ ਨਾ ਖੋਲ੍ਹੇ ਗਏ, ਟੈਕਨੀਕਲ ਕਾਲਜ ਨਾ ਖੋਲ੍ਹੇ ਗਏ ਤਾਂ 80% ਆਬਾਦੀ ਜੋ ਪਿੰਡਾਂ ਵਿਚ ਰਹਿੰਦੀ ਹੈ, ਉਹ ਹੋਰ ਬੇਰੋਜ਼ਗਾਰ ਹੋ ਜਾਵੇਗੀ । ਪਿੰਡਾਂ ਦੇ ਬੱਚੇ ਪਬਲਿਕ ਸਕੂਲਾਂ ਦੇ ਬੱਚਿਆਂ ਦਾ ਮੁਕਾਬਲਾ ਨਹੀਂ ਕਰ ਸਕਦੇ । ਸਿਖਿਆ ਦੀਆਂ ਪ੍ਰਾਂਈਵੇਟ ਦੁਕਾਨਾਂ ਜੋ ਚਲ ਰਹੀਆਂ ਹਨ, ਉਹ ਸਪੀਕਰ ਸਾਹਿਬ, ਸਾਰੀਆਂ ਬੰਦ ਹੋਣੀਆਂ ਚਾਹੀ-ਦੀਆਂ ਹਨ । ਪਿੰਡਾਂ ਵਿਚ ਅਜਿਹਾ ਮਾਹੌਲ ਪੈਦਾ ਕਰਨਾ ਚਾਹੀਦਾ ਹੈ ਜਿਸ ਨਾਲ ਪਿੰਡਾਂ ਦੇ ਲੋਕ ਕੰਪੀਟੀਸ਼ਨ ਵਿਚ ਅਗੇ ਆ ਸਕਣ ।

ਸਪੀਕਰ ਸਾਹਿਬ, ਇਥੇ ਹਾਊਸ ਵਿਚ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਕਿਹਾ ਸੀ ਕਿ ਅਸੀਂ ਪੰਜਾਬੀ ਪੂਰੀ ਤਰ੍ਹਾਂ ਪੰਜਾਬ ਵਿਚ ਲਾਗੂ ਕਰ ਦਿਆਂਗੇ । ਮੈਂ ਉਨ੍ਹਾਂ ਦਾ ਅਤੇ ਸਰਕਾਰ ਦਾ ਇਸ ਗੱਲ ਲਈ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਪੰਜਾਬ ਅਤੇ ਪੰਜਾਬੀ ਭਾਸ਼ਾ ਦੀ ਗੱਲ ਕੀਤੀ ਹੈ । ਜਿਥੇ ਸਾਡੀ ਪੰਜਾਬੀ ਮਾਤ ਭਾਸ਼ਾ ਦਾ ਵਿਕਾਸ ਹੋਣਾ ਹੈ, ਉਥੇ ਨਾਲ ਨਾਲ ਸਾਨੂੰ ਇੰਟਰਨੈਸ਼ਨਲ ਪੱਧਰ ਦੀ ਭਾਸ਼ਾ ਅੰਗਰੇਜ਼ੀ ਬਾਰੇ ਵੀ ਪ੍ਰੋਗਰਾਮ ਸ਼ੁਰੂ ਕਰਨਾ ਚਾਹੀਦਾ ਹੈ ਤਾਂਕਿ ਪਿੰਡਾਂ ਦੇ ਲੋਕ ਵੀ ਸ਼ਹਿਰਾਂ ਦੇ ਲੋਕਾਂ ਨਾਲ ਮੁਕਾਬਲਾ ਕਰ ਸਕਣ । ਸਪੀਕਰ ਸਾਹਿਬ, ਪੰਜਵੀਂ ਕਲਾਸ ਤੋਂ ਹਰੇਕ ਬੱਚੇ ਲਈ ਇਹ ਦੋਵੇਂ ਭਾਸ਼ਾਵਾਂ ਪੜ੍ਹਨੀਆਂ ਜ਼ਰੂਰੀ ਕਰ ਦੇਣ । ਜਿਹੜੀ ਇਨ੍ਹਾਂ ਨੇ ਤਕਨੀਕੀ ਸਿੱਖਿਆ ਦੀ ਗੱਲ ਕਹੀ ਹੈ, ਉਨ੍ਹਾਂ ਦਾ ਮੈਂ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਆਸ ਦਿਵਾਈ ਹੈ ਕਿ ਅਸੀਂ ਟੈਕਨੀਕਲ ਸਕੂਲ ਖੋਲਾਂਗੇ । ਮੈਂ ਕਹਿੰਦਾ ਹਾਂ ਕਿ ਪੇਰੈਂਟਸ ਨੂੰ ਅਤੇ ਸਾਈਕਾਲੋਜਿਸਟ ਨੂੰ

ਸੱਦ ਕੇ ਬੱਚੇ ਦਾ ਪੰਜਵੀਂ ਜਮਾਤ ਤੋਂ ਬਾਅਦ ਇਕ ਟੈਸਟ ਲਿਆ ਜਾਣਾ ਚਾਹੀਦਾ ਹੈ ਤਾਂ ਕਿ ਇਹ ਪਰਖਿਆ ਜਾ ਸਕੇ ਕਿ ਬੱਚੇ ਦਾ ਰੁਝਾਨ ਕਿਸ ਪਾਸੇ ਹੈ। ਫੇਰ ਜਿਸ ਪਾਸੇ ਬੱਚੇ ਦਾ ਰੁਝਾਨ ਹੋਵੇ, ਉਸ ਨੂੰ ਉਹੀ ਸਿੱਖਿਆ ਦੇਣੀ ਚਾਹੀਦੀ ਹੈ ਤਾਂ ਕਿ ਅੱਗੇ ਜਾ ਕੇ ਉਹ ਇਕ ਚੰਗਾ ਸਾਈਂਟਿਸਟ, ਚੰਗਾ ਇੰਜੀਨੀਅਰ ਅਤੇ ਚੰਗਾ ਡਾਕਟਰ ਬਣ ਸਕੇ। ਸਪੀਕਰ ਸਾਹਿਬ, ਜੇ ਪੰਜਾਬ ਦੀ ਸਰਕਾਰ ਸਮੁੱਚੇ ਪੰਜਾਬ ਦਾ ਭਲਾ ਚਾਹੁੰਦੀ ਹੈ ਤਾਂ ਇਨ੍ਹਾਂ ਨੂੰ ਫੌਰੀ ਤੌਰ ਤੇ ਪਹਿਲਾਂ ਨਵੀਂ ਜਨਰੇਸ਼ਨ ਵੱਲ ਧਿਆਨ ਦੇਣਾ ਚਾਹੀਦਾ ਹੈ। ਇਸ ਨੂੰ ਸਭ ਤੋਂ ਜ਼ਿਆਦਾ ਅਹਿਮੀਅਤ ਦੇਣੀ ਚਾਹੀਦੀ ਹੈ।

ਹੁਣ ਇਨ੍ਹਾਂ ਨੇ ਕੁਝ ਨਵੇਂ ਜ਼ਿਲ੍ਹੇ ਬਣਾਏ ਹਨ। ਇਨ੍ਹਾਂ ਹਾਲਾਤ ਵਿੱਚ ਮੈਂ ਸਮਝਦਾ ਹਾਂ ਕਿ ਹੋਰ ਜ਼ਿਲ੍ਹੇ ਬਣਾਉਣ ਦੀ ਕੋਈ ਲੋੜ ਨਹੀਂ ਸੀ। ਜ਼ਿਲ੍ਹੇ ਬਣ ਗਏ ਹਨ, ਹੁਣ ਉਥੇ ਡੀ. ਸੀ. ਆਫਿਸ, ਐਸ. ਡੀ. ਐਮ. ਦਾ ਦਫ਼ਤਰ, ਨਵੀਆਂ ਸਬ-ਡਿਵੀਜ਼ਨਾਂ ਬਣਨ-ਗੀਆਂ ਅਤੇ ਬਜਟ ਤਾਂ ਸਾਰਾ ਇਸੇ ਐਸਟੈਬਲਿਸ਼ਮੈਂਟ ਅਤੇ ਬਿਲਡਿੰਗਾਂ ਆਦਿ ਤੇ ਹੀ ਲਗ ਜਾਵੇਗਾ। ਇਸ ਤਰ੍ਹਾਂ ਇਨ੍ਹਾਂ ਨੇ ਪੰਜਾਬ ਦੇ ਲੋਕਾਂ ਦਾ ਕੀ ਭਲਾ ਕਰਨਾ ਹੈ? ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹੁਣ ਤਾਂ ਜਿਹੜੇ ਯੋਗ ਜ਼ਿਲ੍ਹੇ ਹਨ, ਬਣਾ ਦਿੱਤੇ ਹਨ। ਅੱਗੇ ਨੂੰ ਵੀ ਮੈਨੂੰ ਪਤਾ ਲਗਾ ਹੈ ਕਿ ਇਹ ਕੋਈ 8-10 ਜ਼ਿਲ੍ਹੇ ਹੋਰ ਬਣਾਉਣ ਦੀ ਸਕੀਮ ਬਣਾ ਰਹੇ ਹਨ। ਇਸ ਤਰ੍ਹਾਂ ਤਾਂ ਡਿਵੈਲਪਮੈਂਟ ਦਾ ਪੈਸਾ ਸਾਰਾ ਉਧਰ ਹੀ ਲਗ ਜਾਵੇਗਾ। ਇਹ ਅਫ਼ਸਰਾਂ ਦੀਆਂ ਕੋਠੀਆਂ ਬਣਾਉਣਗੇ ਅਤੇ ਡੀ. ਸੀ. ਦੀ ਕੋਠੀ ਬਣਾਉਣਗੇ। ਪਬਲਿਕ ਦਾ ਇਨ੍ਹਾਂ ਗੱਲਾਂ ਨਾਲ ਕੋਈ ਫਾਇਦਾ ਨਹੀਂ ਹੋਣਾ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਪੰਜ ਸਾਲ ਐਜੂਕੇਸ਼ਨ ਤੇ ਲਗਾ ਦੇਣ, ਉਸਨੂੰ ਡਿਵੈਲਪ ਕਰ ਦੇਣ ਤਾਂਕਿ ਆਉਣ ਵਾਲੇ ਸਮੇਂ ਵਿਚ, 10 ਸਾਲ ਤੱਕ, 20 ਸਾਲ ਤੱਕ ਸਾਡੇ ਬੱਚਿਆਂ ਨੂੰ ਕੋਈ ਯੋਗ ਥਾਂ ਮਿਲ ਸਕੇ। ਆਉਣ ਵਾਲੀ ਜਨਰੇਸ਼ਨ ਹੁਣ ਜਿਹੜੀ ਘੁੱਪ-ਹਨੇਰੇ ਵਿੱਚ ਤੁਰੀ ਫਿਰਦੀ ਹੈ, ਉਹ ਨਹੀਂ ਫਿਰੇਗੀ।

ਸਪੀਕਰ ਸਾਹਿਬ, ਇਨ੍ਹਾਂ ਨੇ ਅਨੁਸੂਚਿਤ ਸ਼ਰੇਣੀਆਂ ਦੇ ਬੱਚਿਆਂ ਨੂੰ ਵਜ਼ੀਫੇ ਦੇਣ ਦੀ ਗੱਲ ਕਹੀ ਹੈ। ਇਹ ਵਜ਼ੀਫਾ 30/- ਰੁਪਏ ਦਾ ਦਿੱਤਾ ਹੈ। ਮੈਂ ਕਹਿੰਦਾ ਹਾਂ ਕਿ 30/- ਰੁਪਏ ਤਾਂ ਅੱਜ ਲੇਬਰ ਦਾ ਬੰਦਾ ਵੀ ਨਹੀਂ ਲੈਂਦਾ। 30/- ਰੁਪਏ ਦੀ ਤਾਂ ਇਕ ਕਿਤਾਬ ਤੱਕ ਨਹੀਂ ਆਉਂਦੀ। ਇਹ ਤਾਂ ਅਸੀਂ 1986 ਵਿੱਚ ਹੀ ਕਰ ਦਿੱਤਾ ਸੀ। ਕੀ ਇਹ 1986 ਦਾ ਤੇ 1992 ਦਾ ਮੁਕਾਬਲਾ ਜਾਇਜ਼ ਹੈ? ਇਨ੍ਹਾਂ ਨੂੰ ਚਾਹੀਦਾ ਹੈ ਕਿ ਜਿਹੜੀਆਂ ਪੱਛੜੀਆਂ ਸ਼ਰੇਣੀਆਂ ਹਨ, ਸਦੀਆਂ ਤੋਂ ਲਤਾੜੀਆਂ ਹੋਈਆਂ ਹਨ, ਉਨ੍ਹਾਂ ਨੂੰ ਇਹ ਕੋਈ ਯੋਗ ਕਦਮ ਚੁੱਕ ਕੇ ਉਪਰ ਉਠਾਉਣ। ਇਹ ਜਿਹੜੇ 26-27% ਲੋਕ ਹਨ, ਇਨ੍ਹਾਂ ਨੂੰ ਇਹ 30/- ਰੁਪਏ ਦੇ ਕੇ ਅੱਗੇ ਨਹੀਂ ਲਿਜਾ ਸਕਣਗੇ। ਇਹ ਕੋਈ ਵਿਸ਼ੇਸ਼ ਯੋਜਨਾ ਦਾ ਪ੍ਰਬੰਧ ਕਰਨ ਤਾਂਕਿ ਇਕੱਲੇ ਪਛੜੀਆਂ ਸ਼ਰੇਣੀਆਂ ਦੇ ਹੀ ਨਹੀਂ ਬਲਕਿ ਜਿਹੜੇ ਜ਼ਿਮੀਂਦਾਰ ਵੀ ਜ਼ਮੀਨ ਦੇ ਵੰਡਣ ਕਾਰਣ ਛੋਟੀਆਂ ਜ਼ਮੀਨਾਂ ਦੇ ਮਾਲਕ ਰਹਿ ਗਏ ਹਨ ਅਤੇ ਗਰੀਬੀ ਰੇਖਾ ਤੋਂ ਥੱਲੇ ਰਹਿ ਰਹੇ ਹਨ, ਉਨ੍ਹਾਂ ਦੇ ਬੱਚਿਆਂ ਨੂੰ ਵੀ ਵਿੱਦਿਆ ਮੁਫਤ ਦਿੱਤੀ ਜਾਵੇ ਅਤੇ ਉਨ੍ਹਾਂ ਦਾ ਟੋਟਲੀ ਖਰਚਾ ਸਰਕਾਰ ਝੱਲੇ। ਮੈਂ ਸਮਝਦਾ ਹਾਂ ਕਿ ਜਿੰਨਾਂ

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਇਕ ਜ਼ਿਲ੍ਹਾ ਬਣਾਉਣ ਤੇ ਖਰਚ ਆਉਣਾ ਹੈ, ਉਸ ਨਾਲ 10 ਸਕੂਲ ਚਲ ਸਕਦੇ ਹਨ, ਉਸ ਨਾਲ 10 ਸਕੂਲਾਂ ਵਿਚ ਚੰਗੀ ਪੜ੍ਹਾਈ ਚਲ ਸਕਦੀ ਹੈ।

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ:** ਕੀ ਫਤਹਿਗੜ੍ਹ ਸਾਹਿਬ ਨੂੰ ਜ਼ਿਲ੍ਹਾ ਨਾ ਬਣਾਈਏ ?

**ਸਰਦਾਰ ਰਣਜੀਤ ਸਿੰਘ ਛੱਜਲਵੱਡੀ:** ਮੰਤਰੀ ਜੀ, ਮੈਂ ਸਪੀਕਰ ਸਾਹਿਬ ਦੇ ਰਾਹੀਂ ਤੁਹਾਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੇ ਜਿਹੜੇ ਜ਼ਿਲ੍ਹੇ ਬਣਾਏ ਹਨ, ਉਹ ਮੇਰੀ ਮਰਜ਼ੀ ਨਾਲ ਬਣਾਏ ਹਨ ?

ਸਪੀਕਰ ਸਾਹਿਬ, ਸਕੂਲਾਂ ਦੇ ਬੱਚਿਆਂ ਦੀਆਂ ਕਿਤਾਬਾਂ ਦੀ ਗੱਲ ਹੈ। ਤੀਸਰੀ ਜਾਂ ਚੌਥੀ ਕਲਾਸ ਦੇ ਬੱਚੇ ਦਾ ਆਪਣਾ ਐਨਾ ਭਾਰ ਨਹੀਂ ਹੁੰਦਾ ਜਿੰਨਾ ਉਸ ਦੀਆਂ ਕਿਤਾਬਾਂ ਦਾ ਭਾਰ ਹੈ। ਅਸਲ ਵਿਚ ਉਸ ਨੂੰ ਇਕ ਕੈਰੀਅਰ ਚਾਹੀਦਾ ਹੈ ਕਿਤਾਬਾਂ ਚੁੱਕਣ ਵਾਸਤੇ। ਸਰਕਾਰ ਨੂੰ ਚਾਹੀਦਾ ਹੈ ਕਿ ਜਿੰਨੀ ਜਲਦੀ ਹੋ ਸਕੇ, ਉਹ ਇਕ ਨਵੀਂ ਕਮੇਟੀ ਬਣਾਵੇ ਤਾਂ ਜੋ ਵਿਦਿਆ ਲਈ ਕੋਈ ਨਵਾਂ ਸਿਸਟਮ ਸ਼ੁਰੂ ਹੋ ਸਕੇ। ਹਿੰਦੁਸਤਾਨ ਵਿਚ ਕਈ ਥਾਵਾਂ ਤੇ ਸਿਮੈਸਟਰ ਸਿਸਟਮ ਹੈ। ਪੰਜਾਬ ਸਰਕਾਰ ਵੀ ਕੋਈ ਐਸੀ ਕਮੇਟੀ ਬਣਾਵੇ ਜਿਸ ਨਾਲ ਇਥੇ ਵੀ ਬੱਚਿਆਂ ਵਾਸਤੇ ਸਿਮੈਸਟਰ ਸਿਸਟਮ ਚਾਲੂ ਕੀਤਾ ਜਾ ਸਕੇ। ਸਾਰੀਆਂ ਕਿਤਾਬਾਂ ਦੀ ਤਾਂ ਗੱਲ ਹੀ ਛੱਡੋ, ਇਕ ਬੱਚਾ ਸਾਰੇ ਸਾਲ ਵਿਚ ਇਕ ਕਿਤਾਬ ਵੀ ਥਾਰੋਅਲੀ ਨਹੀਂ ਪੜ੍ਹ ਸਕਦਾ। ਇਸ ਕਰਕੇ ਸਾਡੇ ਬੱਚੇ ਨਕਲ ਮਾਰਨ ਤੇ ਮਜਬੂਰ ਹੁੰਦੇ ਹਨ। ਜੇ ਸਿਮੈਸਟਰ ਸਿਸਟਮ ਹੋਵੇ ਤਾਂ ਬੱਚਾ ਥੋੜ੍ਹਾ-ਥੋੜ੍ਹਾ ਕੋਰਸ ਚੰਗੀ ਤਰ੍ਹਾਂ ਪੜ੍ਹ ਸਕਦਾ ਹੈ, ਯਾਦ ਕਰ ਸਕਦਾ ਹੈ ਅਤੇ ਥੋੜ੍ਹੇ ਸਮੇਂ ਵਿਚ ਜ਼ਿਆਦਾ ਪੜ੍ਹ ਸਕਦਾ ਹੈ। ਪਿੰਡਾਂ ਵਿਚ ਤਾਂ ਵੈਸੇ ਵੀ ਬੱਚਿਆਂ ਕੋਲ ਜ਼ਿਆਦਾ ਸਮਾਂ ਨਹੀਂ ਹੁੰਦਾ। ਪਿੰਡਾਂ ਵਿਚ ਬਹੁਤੀਆਂ ਸਹੂਲਤਾਂ ਵੀ ਨਹੀਂ ਹਨ। ਬਿਜਲੀ ਦਾ ਪਤਾ ਨਹੀਂ ਹੁੰਦਾ ਕਦੋਂ ਆਉਣੀ ਹੈ, ਆਉਣੀ ਵੀ ਹੈ ਜਾਂ ਨਹੀਂ। ਜਿਥੇ ਲਾਈਟ ਦਾ ਪੂਰਾ ਪ੍ਰਬੰਧ ਨਹੀਂ, ਉਥੇ ਬੱਚਾ ਕਿਸ ਤਰ੍ਹਾਂ ਪੜ੍ਹ ਸਕਦਾ ਹੈ ? ਸਪੀਕਰ ਸਾਹਿਬ, ਸਰਦਾਰ ਉਮਰਾਉ ਸਿੰਘ ਪਹਿਲਾਂ ਵੀ ਮੰਤਰੀ ਰਹਿ ਚੁੱਕੇ ਹਨ। ਸਪੋਰਟਸ ਦੇ ਵੀ ਮੰਤਰੀ ਰਹਿ ਚੁੱਕੇ ਹਨ। ਵੈਸੇ ਇਨ੍ਹਾਂ ਨੇ ਪਹਿਲਾਂ ਤਾਂ ਕੋਈ ਉਲੰਪਿਕ ਮੈਡਲ ਜਿੱਤਿਆ ਨਹੀਂ। ਹੁਣ ਹੀ ਕੋਸ਼ਿਸ਼ ਕਰ ਲੈਣ, ਸ਼ਾਇਦ ਕੋਈ ਉਲੰਪਿਕ ਮੈਡਲ ਜਿੱਤ ਲੈਣ।

**ਸ੍ਰੀ ਸਪੀਕਰ :** ਵਾਈਂਡ ਅਪ ਕਰੋ ਜੀ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ, ਇਹ (ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਵੱਲ ਇਸ਼ਾਰਾ) ਹੁਣ ਬਜ਼ੁਰਗ ਹੋ ਗਏ ਹਨ, ਸਪੋਰਟਸ ਵੱਲ ਘੱਟ ਧਿਆਨ ਦਿੰਦੇ ਹਨ, ਇਨ੍ਹਾਂ ਦੀ ਤਵੱਜੋ ਘੱਟ ਗਈ ਹੈ।........

**ਇਕ ਆਵਾਜ਼ :** ਸਪੀਕਰ ਸਾਹਿਬ, ਇਨ੍ਹਾਂ ਨੂੰ ਬਿਠਾ ਦਿਓ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਕੋਈ ਪ੍ਰਾਬਲਮ ਹੈ, ਇਨ੍ਹਾਂ ਨੂੰ ਠੀਕ ਕਰੋ। (ਹਾਸਾ) ਸਪੀਕਰ ਸਾਹਿਬ, ਸਿਹਤ ਦੇ ਬਾਰੇ ਸਰਕਾਰ ਨੇ ਕਿਹਾ

ਹੈ ਕਿ ਪਿੰਡਾਂ ਵਿਚ, ਸ਼ਹਿਰਾਂ ਵਿਚ ਹਸਪਤਾਲ ਖੋਲ੍ਹਣੇ ਹਨ । ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਗਰੀਬੀ ਦੀ ਰੇਖਾ ਤੋਂ ਥੱਲੇ ਜਿਹੜੇ ਲੋਕ ਹਨ, ਉਨ੍ਹਾਂ ਵਾਸਤੇ ਦਵਾਈਆਂ ਦਾ ਕੋਈ ਪ੍ਰਬੰਧ ਨਹੀਂ ਹੈ । ਸਰਕਾਰ ਨੂੰ ਇਸ ਪਾਸੇ ਧਿਆਨ ਕਰਨਾ ਚਾਹੀਦਾ ਹੈ ਜਿਸ ਨਾਲ ਉਨ੍ਹਾਂ ਗਰੀਬ ਲੋਕਾਂ ਨੂੰ ਦਵਾਈਆਂ ਮਿਲ ਸਕਣ । ਅੱਜ ਕਲ੍ਹ ਹਸਪਤਾਲਾਂ ਦੀ, ਡਿਸਪੈਂਸਰੀਆਂ ਦੀ ਹਾਲਤ ਠੀਕ ਨਹੀਂ ਹੈ । ਮੈਂ ਇਥੇ ਵਿਧਾਨ ਸਭਾ ਦੀ ਹੀ ਗੱਲ ਦੱਸਦਾ ਹਾਂ । ਕਲ੍ਹ ਮੈਂ ਵਿਧਾਨ ਸਭਾ ਦੀ ਡਿਸਪੈਂਸਰੀ ਵਿਚ ਗਿਆ, ਮੈਨੂੰ ਟੈਂਪਰੇਚਰ ਹੋ ਗਿਆ ਸੀ । ਮੈਂ ਟੈਂਪਰੇਚਰ ਦੇਖਣ ਲਈ ਕਿਹਾ ਤਾਂ ਡਾਕਟਰ ਕਹਿੰਦਾ ਹੈ ਕਿ ਮੇਰੇ ਕੋਲ ਥਰਮਾਮੀਟਰ ਨਹੀਂ ਹੈ । (ਹਾਸਾ) । ** ** ** **

**ਸ੍ਰੀ ਸਪੀਕਰ** : ਇਹ ਲਫ਼ਜ਼ ਰਿਕਾਰਡ ਵਿਚੋਂ ਕੱਢ ਦਿੱਤੇ ਜਾਣ । ਤੁਸੀਂ ਬਜਟ ਤੇ ਤਾਂ ਬੋਲ ਹੀ ਨਹੀਂ ਰਹੇ, ਬਜਟ ਤੇ ਬੋਲੋ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਸਾਡੇ ਪੰਜਾਬ ਵਿਚ ਮਰੀਜ਼ਾਂ ਨੂੰ ਦਵਾਈਆਂ ਨਹੀਂ ਮਿਲ ਰਹੀਆਂ । ਉਨ੍ਹਾਂ ਵਾਸਤੇ ਦਵਾਈਆਂ ਦਾ ਜਾਂ ਗਲੂਕੋਜ਼ ਦਾ ਕੋਈ ਪ੍ਰਬੰਧ ਨਹੀਂ । ਪਰ ਇਨ੍ਹਾਂ ਨੇ (ਟਰੈਜ਼ਰੀ ਬੈਂਚਾਂ ਵੱਲ ਇਸ਼ਾਰਾ) ਵਾਇਰਲੈਸ ਸੈੱਟ ਜ਼ਰੂਰ ਲਗਾ ਦਿੱਤੇ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਕਿਸੇ ਨੂੰ ਗਲੂਕੋਜ਼ ਦੀ ਜ਼ਰੂਰਤ ਹੋਵੇ ਤਾਂ ਇਹ ਉਸ ਨੂੰ ਵਾਇਰਲੈਸ ਸੈੱਟ ਲਗਾ ਦੇਣਗੇ ? (ਹਾਸਾ) ਇਨ੍ਹਾਂ ਨੇ ਜਿੰਨੇ ਵੀ ਹਸਪਤਾਲ ਬਣਾਏ ਹਨ ਜਾਂ ਡਿਸਪੈਂਸਰੀਆਂ ਬਣਾਈਆਂ ਹਨ, ਸਾਨੂੰ ਪਤਾ ਹੈ ਕਿ ਉਨ੍ਹਾਂ ਵਿਚ ਰਾਤ ਨੂੰ ਤਾਂ ਕੀ, ਦਿਨ ਨੂੰ ਵੀ ਡਾਕਟਰ ਨਹੀਂ ਮਿਲਦੇ ।

**ਸ੍ਰੀ ਸਪੀਕਰ** : ਤੁਸੀਂ ਤਾਂ ਹਾਊਸ ਦਾ ਮੂਡ ਹੀ ਬਦਲ ਦਿੱਤਾ ਹੈ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਪਿੰਡਾਂ ਵਿਚ ਡਾਕਟਰਾਂ ਦੀ ਹਿਫ਼ਾਜ਼ਤ ਨਹੀਂ ਹੈ । ਉਹ ਪ੍ਰਾਇਮਰੀ ਸਿਹਤ ਕੇਂਦਰਾਂ, ਡਿਸਪੈਂਸਰੀਆਂ ਨੂੰ ਛੱਡ ਛੱਡ ਭੱਜ ਰਹੇ ਹਨ । ਉਨ੍ਹਾਂ ਦੀ ਹਿਫ਼ਾਜ਼ਤ ਵੱਲ ਇਨ੍ਹਾਂ ਨੇ ਧਿਆਨ ਨਹੀਂ ਦਿੱਤਾ । ਇਹ ਵਾਇਰਲੈਸ ਸੈੱਟ ਵੱਲ ਹੀ ਜ਼ਿਆਦਾ ਜ਼ੋਰ ਲਗਾਈ ਜਾ ਰਹੇ ਹਨ ।

**ਸ੍ਰੀ ਸਪੀਕਰ** : ਹੁਣ ਵਾਈਂਡ ਅੱਪ ਕਰੋ । ਤੁਹਾਡਾ ਟਾਈਮ ਹੋ ਗਿਆ ਹੈ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਮੇਰਾ ਟਾਈਮ ਤਾਂ ਹਾਲੇ ਪਿਆ ਹੈ । ਸਪੀਕਰ ਸਾਹਿਬ, ਮੈਂ ਲੋਕਲ ਬਾਡੀਜ਼ ਮਨਿਸਟਰ ਸਾਹਿਬ ਦਾ ਧੰਨਵਾਦੀ ਹਾਂ, ਉਨ੍ਹਾਂ ਨੇ ਟਰਾਂਸਪੋਰਟ ਦੇ ਬਾਰੇ ਵਿਚ ਬਹੁਤ ਅੱਛਾ ਕੰਮ ਕੀਤਾ ਹੈ । ਅੰਮ੍ਰਿਤਸਰ ਸ਼ਹਿਰ ਦੇ ਵਿਚ ਲੋਕਾਂ ਨੂੰ ਕਾਫ਼ੀ ਪਰੇਸ਼ਾਨੀ ਸੀ । ਜੋ ਇਨ੍ਹਾਂ ਨੇ ਲੋਕਾਂ ਨੂੰ ਹੁਣ ਰੂਟ ਪਰਮਿਟ ਦੇਣੇ ਹਨ, ਇਹ ਬੜਾ ਸ਼ਲਾਘਾਯੋਗ ਕੰਮ ਹੈ । ਮੈਂ ਇਨ੍ਹਾਂ ਦਾ ਧਨਵਾਦ ਕਰਦਾ ਹਾਂ । ਸਪੀਕਰ ਸਾਹਿਬ, ਮੈਂ ਇਹ ਵੀ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ

**Expunged as ordered by the Chair.

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਅੰਮ੍ਰਿਤਸਰ ਦੇ ਨੇੜੇ ਫਤਹਿਪੁਰ ਵਿਚ 1986 ਵਿਚ ਪੰਜ ਲੱਖ ਰੁਪਏ ਦੀ ਲਾਗਤ ਨਾਲ ਇੱਕ ਬੜਾ ਡੂੰਘਾ ਟਿਊਬਵੈੱਲ ਸਾਰੇ ਸ਼ਹਿਰ ਦੇ ਗੰਦੇ ਪਾਣੀ ਦੀ ਡਿਸਪੋਜ਼ਲ ਲਈ ਲਾਇਆ ਸੀ । ਉਸ ਨਾਲ ਪੀਣ ਵਾਲਾ ਸਾਰਾ ਪਾਣੀ ਗੰਦਾ ਹੋ ਗਿਆ ਹੈ । ਪਾਣੀ ਪੀਣ ਯੋਗ ਨਹੀਂ ਰਿਹਾ । ਸਪੀਕਰ ਸਾਹਿਬ, ਉਸ ਵੇਲੇ ਚੀਫ਼ ਸੈਕਟਰੀ ਜਦੋਂ ਉਦਘਾਟਨ ਕਰਨ ਗਏ ਸੀ ਤਾਂ ਮੈਂ ਕਿਹਾ ਸੀ ਕਿ ਸਾਰੇ ਸ਼ਹਿਰ ਦਾ ਪਾਣੀ ਪਿੰਡ ਵਿਚ ਸੁਟਾ ਦਿੱਤਾ ਹੈ ਔਰ ਪੀਣ ਵਾਲਾ ਪਾਣੀ ਗੰਦਾ ਕਰ ਦਿੱਤਾ ਹੈ; ਇਨ੍ਹਾਂ ਪੇਂਡੂ ਲੋਕਾਂ, ਗਰੀਬ ਲੋਕਾਂ ਵਾਸਤੇ ਪੀਣ ਵਾਲੇ ਪਾਣੀ ਦਾ ਯੋਗ ਪ੍ਰਬੰਧ ਹੋਣਾ ਚਾਹੀਦਾ ਹੈ । ਵੈਸੇ ਤਾਂ ਪੀਣ ਲਈ 300 ਫੁੱਟ ਦੀ ਡੂੰਘਾਈ ਤੱਕ ਪਾਣੀ ਲੈਣਾ ਚਾਹੀਦਾ ਹੈ ਪਰ ਗਰੀਬ ਆਦਮੀ ਆਪ ਇਹ ਕੰਮ ਨਹੀਂ ਕਰ ਸਕਦੇ । ਤੁਸੀਂ ਪੈਸੇ ਦੇ ਕੇ ਇੱਕ ਟਿਊਬਵੈੱਲ ਲਗਵਾ ਦਿਓ । ਇਨ੍ਹਾਂ ਨੇ ਪੰਜ ਲੱਖ ਰੁਪਏ ਨਾਲ ਟਿਊਬਵੈੱਲ ਤਾਂ ਲਗਵਾ ਦਿੱਤਾ ਪਰ ਇਹ ਪੰਜ ਲੱਖ ਰੁਪਿਆ ਬਰਬਾਦ ਹੋ ਰਿਹਾ ਹੈ ਕਿਉਂਕਿ ਇਸ ਟਿਊਬਵੈੱਲ ਨੂੰ ਅੱਜ ਤੱਕ ਵੀ ਕੁਨੈਕਸ਼ਨ ਨਹੀਂ ਦਿੱਤਾ ਗਿਆ । ਮੈਂ ਇਹ ਗੱਲ ਲੋਕਲ ਬਾਡੀਜ਼ ਮਨਿਸਟਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਅੰਮ੍ਰਿਤਸਰ ਦੇ ਵਿਚ ਮਿਊਂਸਿਪਲ ਲਿਮਿਟ ਦੇ ਅੰਦਰ ਹੈ । ਇਸ ਨੂੰ ਜਲਦੀ ਤੋਂ ਜਲਦੀ ਚਾਲੂ ਕਰਨ ਦੀ ਕੋਸ਼ਿਸ਼ ਕਰਨ । ਸਪੀਕਰ ਸਾਹਿਬ, ਏਸੇ ਤਰ੍ਹਾਂ ਮੂਲੇ ਚੱਕ ਆਦਿ ਪਿੰਡਾਂ ਵਿਚ ਹੋਰ ਵੀ ਟਿਊਬਵੈੱਲ ਲੱਗੇ ਹੋਏ ਹਨ ਔਰ ਉਹ ਬੰਦ ਪਏ ਹਨ ।

**ਵਿੱਤ ਮੰਤਰੀ** : ਸੀਵਰੇਜ ਬੋਰਡ ਦੇ ਤੁਸੀਂ ਆਪ ਚੇਅਰਮੈਨ ਸੀ, ਤੁਸੀਂ ਉਦੋਂ ਚਲਾਉਂਦੇ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਸਰਕਾਰ ਨੇ ਜਿਹੜੇ ਇੰਡਸਟ੍ਰੀਜ਼ ਦੇ ਟੈਕਸ ਮੁਆਫ਼ ਕੀਤੇ ਹਨ, ਇਹ ਬੜੀ ਚੰਗੀ ਗੱਲ ਹੈ । ਕਈ ਪੁਰਾਣੇ ਕਾਰਖਾਨੇ ਪੰਜਾਬ ਦੇ ਹਾਲਾਤ ਖਰਾਬ ਹੋਣ ਕਾਰਣ ਬੰਦ ਹੋ ਗਏ ਹਨ, ਉਨ੍ਹਾਂ ਬਾਰੇ ਬਜਟ ਵਿਚ ਕੋਈ ਖਾਸ ਧਿਆਨ ਨਹੀਂ ਦਿੱਤਾ ਗਿਆ, ਨਾ ਹੀ ਇਨ੍ਹਾਂ ਦਾ ਕੋਈ ਜ਼ਿਕਰ ਕੀਤਾ ਗਿਆ ਹੈ । ਸਪੀਕਰ ਸਾਹਿਬ, ਚੰਗਾ ਹੁੰਦਾ ਜੇਕਰ ਜਿਨ੍ਹਾਂ ਲੋਕਾਂ ਦੇ ਕਾਰਖਾਨੇ ਬੰਦ ਹੋ ਰਹੇ ਹਨ ਜਾਂ ਬੰਦ ਹੋ ਚੁੱਕੇ ਹਨ, ਉਨ੍ਹਾਂ ਬਾਰੇ ਵੀ ਕੁਝ ਨਾ ਕੁਝ ਜ਼ਿਕਰ ਕਰ ਦਿੱਤਾ ਜਾਂਦਾ । ਇੰਡਸਟਰੀ ਬਾਹਰ ਨੂੰ ਜਾ ਰਹੀ ਹੈ । ਸਪੀਕਰ ਸਾਹਿਬ, ਪੰਜਾਬ ਵਿਚ ਬੰਦਾਂ ਆਦਿ ਕਾਰਨ ਗਰੀਬ ਮਜ਼ਦੂਰ ਦਾ ਬਹੁਤ ਨੁਕਸਾਨ ਹੋ ਰਿਹਾ ਹੈ । ਛੋਟੇ ਛੋਟੇ ਕਸਬੇ ਕਈ ਕਈ ਦਿਨ ਬੰਦ ਰਹਿੰਦੇ ਹਨ ਜਿਸ ਕਰਕੇ ਗਰੀਬ ਕਿਰਤੀਆਂ, ਮਜ਼ਦੂਰਾਂ, ਦਿਹਾੜੀਦਾਰਾਂ ਦਾ ਰੋਟੀ ਦਾ ਵੀ ਕੋਈ ਪ੍ਰਬੰਧ ਨਹੀਂ ਹੈ । ਮਜ਼ਦੂਰ ਵਿਹਲੇ ਰਹਿੰਦੇ ਹਨ, ਚੰਗਾ ਹੁੰਦਾ ਜੇ ਸਰਕਾਰ ਇਨ੍ਹਾਂ ਬਾਰੇ ਕੋਈ ਕਦਮ ਚੁੱਕਦੀ ਔਰ ਬੰਦਾਂ ਦੇ ਦੌਰਾਨ ਉਨ੍ਹਾਂ ਨੂੰ ਸਬਸਿਡਾਈਜ਼ ਕਰਦੀ । ਅੰਮ੍ਰਿਤਸਰ ਵਿਚ ਮਹੀਨੇ ਵਿਚ ਅੱਠ ਅੱਠ ਦਿਨ ਦੇ ਬੰਦ ਰਹਿੰਦੇ ਹਨ ।

ਸਪੀਕਰ ਸਾਹਿਬ, ਬੁਢਾਪਾ ਪੈਨਸ਼ਨ ਬਾਰੇ ਬਜਟ ਸਪੀਚ ਵਿਚ ਜ਼ਿਕਰ ਕੀਤਾ ਗਿਆ ਹੈ । ਇਹ ਗੱਲ ਚੰਗੀ ਹੈ ਕਿ ਸਰਕਾਰ ਨੇ ਇਹ ਰਾਸ਼ੀ ਵਧਾ ਕੇ 150/- ਰੁਪਏ ਕਰ ਦਿੱਤੀ ਹੈ ਪਰ ਜਿਹੜੀ 70 ਸਾਲ ਦੀ ਉਮਰ ਕਰ ਦਿੱਤੀ ਹੈ, ਇਹ ਸ਼ਾਇਦ ਗੌਰਮਿੰਟ

ਸਮਝਦੀ ਹੈ ਕਿ ਹੋ ਸਕਦਾ ਹੈ ਕਿ 70 ਸਾਲ ਤੱਕ ਕੋਈ ਪਹੁੰਚੇ ਹੀ ਨਾ ਔਰ ਇਨ੍ਹਾਂ ਨੂੰ ਪੈਸਾ ਨਾ ਦੇਣਾ ਪਵੇ। ਸ਼ਾਇਦ ਸੋਚ ਸਮਝ ਕੇ ਹੀ ਇਹ ਕੀਤਾ ਹੋਵੇ। ਇਹ ਉਮਰ 60-65 ਸਾਲ ਦੀ ਹੋਣੀ ਚਾਹੀਦੀ ਹੈ। ਸ਼੍ਰੀਮਤੀ ਵਿਮਲਾ ਡਾਂਗ ਜੀ ਨੇ ਵੀ ਵਿੱਤ ਮੰਤਰੀ ਜੀ ਨੂੰ ਇਹ ਉਮਰ ਘਟਾਉਣ ਲਈ ਕਿਹਾ ਹੈ। ਮੈਂ ਆਸ ਕਰਦਾ ਹਾਂ ਕਿ ਇਹ ਘੱਟ ਕਰ ਦਿੱਤੀ ਜਾਵੇਗੀ।

ਸਪੀਕਰ ਸਾਹਿਬ, ਪਛੜੀਆਂ ਸ਼੍ਰੇਣੀਆਂ ਦੇ ਲੋਕ ਜਿਹੜੇ ਕਿ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੇ ਹਨ, ਉਨ੍ਹਾਂ ਨੂੰ ਮਕਾਨ ਦੇਣ ਵਾਸਤੇ ਵਿਸ਼ੇਸ਼ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਸਰਕਾਰ ਦੀ ਹਰ ਇੱਕ ਨੂੰ ਕੁੱਲੀ, ਗੁੱਲੀ, ਜੁੱਲੀ ਦੇਣ ਦੀ ਜ਼ਿੰਮੇਂਵਾਰੀ ਬਣਦੀ ਹੈ। ਜੇਕਰ ਸਾਰਿਆਂ ਨੂੰ ਕੁੱਲੀ, ਗੁੱਲੀ, ਜੁੱਲੀ ਨਹੀਂ ਦੇ ਸਕਦੀ ਤਾਂ ਘੱਟੋ ਘੱਟ ਰਹਿਣ ਦੇ ਲਈ ਇੱਕ ਇੱਕ ਮਕਾਨ ਤਾਂ ਦੇ ਦਿੱਤਾ ਜਾਵੇ। ਕੀ ਕਾਰਨ ਹਨ ਕਿ ਇਹ ਜਿਹੜੀਆਂ ਕਾਲੋਨੀਆਂ ਬਣਾਈਆਂ ਜਾ ਰਹੀਆਂ ਹਨ, ਇਹ ਪਿੰਡਾਂ ਤੋਂ ਬਾਹਰ ਬਣਾਈਆਂ ਜਾ ਰਹੀਆਂ ਹਨ? ਇਹ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਨਾਲ ਧੱਕਾ ਹੈ। ਉਹ ਕਹਿੰਦੇ ਹਨ, ਮਨੂੰ ਵੇਲੇ ਤੋਂ ਹੀ ਸਾਡੇ ਨਾਲ ਧੱਕਾ ਹੁੰਦਾ ਚਲਿਆ ਆਉਂਦਾ ਹੈ। ਮੈਂ ਆਸ ਕਰਦਾ ਹਾਂ ਕਿ ਇਹ ਜਿਹੜੀ ਸਰਕਾਰ ਹੈ, ਇਹ ਕਾਲੋਨੀਆਂ ਬਾਹਰ ਨਹੀਂ ਬਣਾਏਗੀ। ਕੋਈ ਤਰੀਕਾ ਅਪਣਾਏਗੀ, ਕੋਈ ਪ੍ਰਬੰਧ ਕਰੇਗੀ ਜਿਸ ਨਾਲ ਇਨ੍ਹਾਂ ਨੂੰ ਡੀਵੈਲਪ ਕੀਤਾ ਜਾ ਸਕੇ ਤਾਂਕਿ ਉਨ੍ਹਾਂ ਲੋਕਾਂ ਦਾ ਸਮਾਜਿਕ ਸ਼ੋਸ਼ਣ ਜਾਂ ਸਮਾਜਿਕ ਬਾਈਕਾਟ ਵਰਗੀਆਂ ਗੱਲਾਂ ਨਾ ਹੋਣ।

**ਸ਼੍ਰੀ ਸਪੀਕਰ** : ਸਰਦਾਰ ਰਣਜੀਤ ਸਿੰਘ ਜੀ, ਹੁਣ ਵਾਈਂਡ ਅੱਪ ਕਰੋ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਮੈਂ ਤਾਂ, ਸਪੀਕਰ ਸਾਹਿਬ, ਆਸ ਕਰਦਾ ਸੀ ਕਿ ਤੁਸੀਂ ਸਾਡੇ ਜ਼ਿਲ੍ਹੇ ਦੇ ਸਪੀਕਰ ਹੋ, ਇਸ ਲਈ ਮੈਨੂੰ ਬੋਲਣ ਲਈ ਵੱਧ ਸਮਾਂ ਦਿਉਗੇ ਲੇਕਿਨ ਤੁਸੀਂ ਪਹਿਲਾ ਸਮਾਂ ਹੀ ਕੱਟੀ ਜਾਂਦੇ ਹੋ।

**ਸ਼੍ਰੀ ਸਪੀਕਰ** : ਤੁਸੀਂ ਆਪਣੇ ਸਾਰੇ ਪੁਆਇੰਟ ਕਹਿ ਚੁੱਕੇ ਹੋ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਤੁਸੀਂ ਮੇਰੇ ਨਾਲ ਵਾਅਦਾ ਕੀਤਾ ਸੀ ਪੂਰਾ ਸਮਾਂ ਦੇਣ ਦਾ। ਪਰ ਜੇਕਰ, ਸਪੀਕਰ ਸਾਹਿਬ, ਤੁਸੀਂ ਨਰਾਜ਼ ਹੁੰਦੇ ਹੋ ਤਾਂ ਮੈਂ ਹੁਣ ਬੰਦ ਕਰ ਦਿੰਦਾ ਹਾਂ।

**ਸਰਦਾਰ ਸਪੀਕਰ** : ਮੈਂ ਨਰਾਜ਼ ਨਹੀਂ ਹਾਂ। ਮੈਂ ਵਾਈਂਡ ਅੱਪ ਕਰਨ ਲਈ ਕਿਹਾ ਹੈ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਜਿਹੜੇ ਪ੍ਰਾਈਵੇਟ ਸਕੂਲ 1977 ਤੋਂ ਚੱਲ ਰਹੇ ਹਨ ਅਤੇ ਉਹ ਰਿਕੋਗਨਾਈਜ਼ਡ ਹਨ, ਉਨ੍ਹਾਂ ਨੂੰ 95% ਗ੍ਰਾਂਟ ਮਿਲਦੀ ਹੈ। ਮੇਰੇ ਖਿਆਲ ਵਿੱਚ ਸਦਨ ਦੇ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਪਤਾ ਹੋਵੇਗਾ ਕਿ ਜਿਹੜੀ 5% ਗ੍ਰਾਂਟ ਹੈ, ਉਹ ਮਾਸਟਰ ਆਪਣੇ ਕੋਲੋਂ ਪਾਉਂਦੇ ਹਨ। ਉਨ੍ਹਾਂ ਨੂੰ ਮਜ਼ਬੂਰ ਹੋ ਕੇ ਆਪਣੀ ਤਨਖਾਹ ਓਨੀ ਘੱਟ ਲੈਣੀ ਪੈਂਦੀ ਹੈ ਪਰ ਦਸਖਤ ਪੂਰੀ 100%

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਤਨਖਾਹ ਤੇ ਕਰਨੇ ਪੈਂਦੇ ਹਨ । ਪ੍ਰਾਈਵੇਟ ਸਕੂਲਾਂ ਵਾਲੇ ਉਹ ਗ੍ਰਾਂਟ ਆਪ ਨਹੀਂ ਪਾਉਂਦੇ । ਮੈਂ ਬੇਨਤੀ ਕਰਦਾ ਹਾਂ ਕਿ ਪ੍ਰਾਈਵੇਟ ਸਕੂਲਾਂ ਵਿਚ 5% ਗ੍ਰਾਂਟ ਦਾ ਧੱਕਾ ਹੋ ਰਿਹਾ ਹੈ, ਉਸਨੂੰ ਦੂਰ ਕੀਤਾ ਜਾਵੇ । ਇਕ ਗੱਲ, ਸਪੀਕਰ ਸਾਹਿਬ, ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਪ੍ਰਾਈਵੇਟ ਸਕੂਲ 1977 ਤੋਂ ਮਾਨਤਾ ਪ੍ਰਾਪਤ ਹਨ ਅਤੇ ਉਨ੍ਹਾਂ ਨੂੰ ਉਦੋਂ ਜਿੰਨਾ ਸਟਾਫ਼ ਦਿੱਤਾ ਗਿਆ ਸੀ, ਅੱਜ 10-12 ਸਾਲ ਲੰਘਣ ਦੇ ਬਾਵਜੂਦ ਵੀ ਉਥੇ ਓਨਾ ਹੀ ਸਟਾਫ਼ ਹੈ । ਉਨ੍ਹਾਂ ਰਿਕੋਗਨਾਈਜ਼ਡ ਸਕੂਲਾਂ ਵਿਚ ਅੱਜ ਦੇ ਹਾਲਾਤ, ਬੱਚਿਆਂ ਦੀ ਤਦਾਦ ਅਨੁਸਾਰ ਸਟਾਫ ਵਧਾਇਆ ਜਾਣਾ ਚਾਹੀਦਾ ਹੈ ।

ਜਿਹੜੀ ਬਾਲਗ ਵਿਦਿਆ ਸ਼ੁਰੂ ਕੀਤੀ ਗਈ ਹੈ, ਮੇਰੇ ਖ਼ਿਆਲ ਵਿਚ ਬਹੁਤ ਘੱਟ ਲੋਕਾਂ ਨੂੰ ਇਸ ਦੇ ਬਾਰੇ ਪਤਾ ਹੋਵੇਗਾ । ਇਸੇ ਤਰ੍ਹਾਂ ਜਿਵੇਂ ਗ੍ਰਾਮ ਸੇਵਕ ਹੁੰਦੇ ਹਨ, ਉਨ੍ਹਾਂ ਬਾਰੇ ਲੋਕਾਂ ਨੂੰ ਪਤਾ ਹੀ ਨਹੀਂ ਕਿ ਗ੍ਰਾਮ ਸੇਵਕ ਵੀ ਹੁੰਦੇ ਹਨ । ਬਾਲਗ ਵਿਦਿਆ ਨਾਲ ਕੋਈ ਬਹੁਤਾ ਫਾਇਦਾ ਨਹੀਂ ਹੋ ਰਿਹਾ । ਸਰਕਾਰ ਨੂੰ ਇਸ ਪਾਸੇ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ । ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ ।

**ਸਰਦਾਰ ਮਲਕੀਤ ਸਿੰਘ ਦਾਖਾ** (ਦਾਖਾ, ਐਸ. ਸੀ.) : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਸਾਡੇ ਪੰਜਾਬ ਦੇ ਖਜ਼ਾਨਾ ਮੰਤਰੀ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਪੰਜਾਬ ਦਾ ਜੋ ਬਜਟ ਪੇਸ਼ ਕੀਤਾ ਹੈ, ਉਸ ਉਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । ਪੰਜਾਬ ਦਾ ਜੋ ਬਜਟ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਪੇਸ਼ ਕੀਤਾ ਹੈ, ਉਸ ਤੇ ਚਰਚਾ ਹੋ ਰਹੀ ਹੈ ਅਤੇ ਬਹਿਸ ਵੀ ਹੋ ਰਹੀ ਹੈ । ਪੰਜਾਬ ਦਾ ਜਿਹੜਾ ਟੈਕਸ ਰਹਿਤ ਬਜਟ ਖਜ਼ਾਨਾ ਮੰਤਰੀ ਜੀ ਨੇ ਪੇਸ਼ ਕੀਤਾ ਹੈ, ਪੰਜਾਬ ਦੇ ਲੋਕ ਵੀ ਇਹੋ ਚਾਹੁੰਦੇ ਹਨ ਕਿ ਉਨ੍ਹਾਂ ਉਤੇ ਕੋਈ ਟੈਕਸ ਨਾ ਲੱਗੇ ਅਤੇ ਸਾਡੀ ਡਿਵੈਲਪਮੈਂਟ ਵੀ ਹੋਵੇ । ਇਹ ਜਿਹੜੇ ਦੋਵੇਂ ਨੁਕਤੇ ਹਨ, ਇਨ੍ਹਾਂ ਉਤੇ ਸਰਕਾਰ ਨੂੰ ਵਿਚਾਰ ਕਰਨਾ ਪੈਂਦਾ ਹੈ ਕਿ ਜਨਤਾ ਤੇ ਕੋਈ ਟੈਕਸ ਵੀ ਨਾ ਲੱਗੇ ਅਤੇ ਉਨ੍ਹਾਂ ਨੂੰ ਸਹੂਲਤਾਂ ਵੀ ਮੁਹੱਈਆਂ ਕਰੋ । ਇਹ ਸਾਡੇ ਖਜ਼ਾਨਾ ਮੰਤਰੀ ਜੀ ਦਾ ਹੀ ਕਮ ਹੈ ਕਿ ਉਨ੍ਹਾਂ ਨੇ ਕਿਹੜੇ ਸਾਧਨ ਜੁਟਾਉਣੇ ਹਨ ਜਿਸ ਦੇ ਨਾਲ ਸਰਕਾਰ ਚਲਾਉਣੀ ਹੈ ਅਤੇ ਜਨਤਾ ਨੂੰ ਸਹੂਲਤਾਂ ਦੇਣੀਆਂ ਹਨ । ਮੈਂ ਆਪਣੇ ਵੱਲੋਂ ਕੁੱਝ ਸੁਝਾਓ ਪੇਸ਼ ਕਰਾਂਗਾ । ਮੈਨੂੰ ਆਸ ਹੈ ਕਿ ਉਨ੍ਹਾਂ ਤੇ ਡਾਕਟਰ ਸਾਹਿਬ ਜ਼ਰੂਰ ਗੌਰ ਕਰਨਗੇ । ਡਾਕਟਰ ਸਾਹਿਬ, ਪੰਜਾਬ ਦੇ ਵਿਚ ਬਹੁਤ ਸਾਰੇ ਟੈਕਸ ਚੋਰ ਹਨ ਜਿਹੜੇ ਪਿਛਲੇ ਕਈ ਸਾਲਾਂ ਤੋਂ ਹੀ ਨਹੀਂ ਬਲਕਿ ਕਾਫ਼ੀ ਲੰਮੇ ਸਮੇਂ ਤੋਂ ਟੈਕਸਾਂ ਦੀ ਚੋਰੀ ਕਰ ਰਹੇ ਹਨ ਅਤੇ ਇਹ ਟੈਕਸ ਚੋਰੀ ਕਰਨ ਵਾਸਤੇ ਉਹ ਸਾਡੇ ਅਫ਼ਸਰਾਂ ਨੂੰ ਵੀ ਕਾਬੂ ਕਰ ਲੈਂਦੇ ਹਨ । ਮੈਂ ਤਾਂ ਸਮਝਦਾ ਹਾਂ ਕਿ ਉਹ ਸਾਡੇ ਲੀਡਰਾਂ ਨੂੰ ਵੀ ਕਾਬੂ ਕਰ ਲੈਂਦੇ ਹਨ । ਇਸ ਤੋਂ ਬਚਣ ਦੀ ਲੋੜ ਹੈ । ਜਿਹੜੇ ਇਹ ਟੈਕਸ ਚੋਰ ਹਨ ਜੇਕਰ ਅਸੀਂ ਉਨ੍ਹਾਂ ਨੂੰ ਕਾਬੂ ਕਰ ਲਈਏ ਤਾਂ ਆਉਣ ਵਾਲੇ 10 ਸਾਲਾਂ ਵਿਚ ਸਾਡੀ ਪੰਜਾਬ ਸਰਕਾਰ ਨੂੰ ਕੋਈ ਵੀ ਟੈਕਸ ਲਗਾਉਣ ਦੀ ਲੋੜ ਨਹੀਂ ਪਵੇਗੀ (ਥੰਪਿੰਗ) । ਇਸ ਵੇਲੇ ਪੰਜਾਬ ਦੇ ਜੋ ਹਾਲਾਤ ਹਨ, ਕਾਰੋਬਾਰ ਬੰਦ ਪਏ ਹਨ, ਲੋਕ ਡਰ ਅਤੇ ਭੈਅ ਦੇ ਮਾਹੌਲ ਵਿਚ ਰਹਿ ਰਹੇ ਹਨ । ਇਥੇ ਇਹ ਵੀ ਕਿਹਾ ਗਿਆ ਹੈ ਕਿ ਸਾਡੇ ਉਦਯੋਗ ਬਾਹਰ ਜਾ ਰਹੇ ਹਨ । ਕੁਝ ਬਾਹਰਲੀਆਂ ਕੰਪਨੀਆਂ

ਜਿਵੇਂ ਕਿ ਈਸਟ ਇੰਡੀਆ ਕੰਪਨੀ ਦਾ ਜ਼ਿਕਰ ਵੀ ਹੋਇਆ ਹੈ, ਵੀ ਸਟੇਟ ਵਿਚ ਇਹੋ ਜਿਹੇ ਉਦਯੋਗ ਲਗਾ ਰਹੀਆਂ ਹਨ ।

ਮੈਂ ਕਹਿਣਾ ਚਾਹੁੰਦਾ ਹਾਂ ਕਿ ਬੈਂਕ ਜੋ ਕਰਜ਼ੇ ਦਿੰਦੇ ਹਨ, ਜੇ ਗਰੀਬ ਲੋਨ ਲੈਣ ਲਈ ਜਾਵੇ, ਮੱਝਾਂ ਦਾ ਕਰਜ਼ਾ ਹੈ, ਖੱਡੀਆਂ ਦਾ ਕਰਜ਼ਾ ਹੈ, ਰੇਹੜਾ ਚਲਾਉਣ ਲਈ ਕਰਜ਼ਾ ਲੈਣਾ ਹੈ, ਇਹੋ ਜਿਹੇ ਛੋਟੇ ਕਰਜ਼ੇ ਗਰੀਬ ਮਜ਼ਦੂਰਾਂ ਨੇ ਲੈਣੇ ਹਨ, ਕਿਸਾਨਾਂ ਨੇ ਲੈਣੇ ਹਨ, ਬੈਂਕਾਂ ਵਾਲੇ ਉਨ੍ਹਾਂ ਨੂੰ ਬਹੁਤ ਪਰੇਸ਼ਾਨ ਕਰਦੇ ਹਨ ਪਰ ਜਿੱਥੇ ਵੱਡੇ ਵੱਡੇ ਉਦਯੋਗਾਂ ਦੀ ਗੱਲ ਹੈ ਅਤੇ ਜਿਨ੍ਹਾਂ ਵਿਚ ਲੱਖਾਂ ਰੁਪਏ ਸਬਸਿਡੀ ਮਿਲਣੀ ਹੁੰਦੀ ਹੈ, ਉਹ ਖੁਦ ਖਾ ਜਾਂਦੇ ਹਨ ਅਤੇ ਉਨ੍ਹਾਂ ਦੇ ਕਰਜ਼ੇ ਵੀ ਤੁਰੰਤ ਮਨਜ਼ੂਰ ਹੋ ਜਾਂਦੇ ਹਨ । ਮੇਰੀ, ਸਪੀਕਰ ਸਾਹਿਬ, ਆਪ ਜੀ ਦੇ ਰਾਹੀਂ ਬੇਨਤੀ ਹੈ ਕਿ ਸਰਕਾਰ ਦਾ ਕੋਈ ਅਫ਼ਸਰ ਇਨ੍ਹਾਂ ਨੂੰ ਚੈਕ ਕਰੇ ਅਤੇ ਬੈਂਕ ਵਾਲਿਆਂ ਨੂੰ ਇਸ ਕੰਮ ਤੋਂ ਰੋਕੇ । ਅਸੀਂ ਕਹਿਣਾ ਚਾਹੁੰਦੇ ਹਾਂ ਕਿ ਵੱਡੇ ਵੱਡੇ ਇੰਡਸਟਰੀਅਲਿਸਟਾਂ ਨੂੰ ਜਿਹੜੀ ਸਬਸਿਡੀ ਸਰਕਾਰ ਵੱਲੋਂ ਦਿੱਤੀ ਜਾਂਦੀ ਹੈ, ਉਸ ਵਿਚ ਮਜ਼ਦੂਰਾਂ ਦਾ ਵੀ ਹਿੱਸਾ ਹੋਣਾ ਚਾਹੀਦਾ ਹੈ, ਉਨ੍ਹਾਂ ਨੂੰ ਬੋਨਸ ਮਿਲਣਾ ਚਾਹੀਦਾ ਹੈ, ਵੱਧ ਤੋਂ ਵੱਧ ਤਨਖਾਹ ਮਿਲਣੀ ਚਾਹੀਦੀ ਹੈ । ਸਰਕਾਰ ਵੱਲੋਂ ਜੋ ਮਿਨੀਮਮ ਵੇਜਿਜ਼ ਫਿਕਸ ਕੀਤਾ ਜਾਂਦਾ ਹੈ, ਇਸ ਸਬੰਧ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਲੇਬਰ ਇਨਸਪੈਕਟਰਜ਼ ਨੂੰ ਕਾਰਖਾਨਿਆਂ ਤੇ ਛਾਪੇ ਮਾਰਕੇ ਵੇਖਣਾ ਚਾਹੀਦਾ ਹੈ ਕਿ ਕੀ ਸਰਕਾਰੀ ਹਦਾਇਤਾਂ ਦੀ ਪਾਲਣਾ ਕੀਤੀ ਜਾ ਰਹੀ ਹੈ ਜਾਂ ਨਹੀਂ ਅਤੇ ਜੇ ਉਨ੍ਹਾਂ ਵੱਲੋਂ ਸਰਕਾਰੀ ਹਦਾਇਤਾਂ ਦੀ ਪਾਲਣਾ ਨਹੀਂ ਕੀਤੀ ਜਾ ਰਹੀ ਤਾਂ ਉਨ੍ਹਾਂ ਕਾਰਖਾਨੇਦਾਰਾਂ ਦੇ ਵਿਰੁੱਧ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ । ਅਸੀਂ ਵੇਖਦੇ ਹਾਂ ਅਤੇ ਸਾਨੂੰ ਕਈ ਅਜਿਹੇ ਬੰਦੇ ਵੀ ਮਿਲਦੇ ਹਨ ਜਿਨ੍ਹਾਂ ਦਾ ਗੁਜ਼ਾਰਾ ਬੜੀ ਮੁਸ਼ਕਲ ਨਾਲ ਚਲਦਾ ਹੈ । ਸਾਡੀ ਸਰਕਾਰ ਬਣੀ ਨੂੰ ਅਜੇ ਥੋੜ੍ਹਾ ਸਮਾਂ ਹੋਇਆ ਹੈ । ਇੱਥੇ ਪਹਿਲਾਂ ਗਵਰਨਰੀ ਰਾਜ ਸੀ । ਗਵਰਨਰੀ ਰਾਜ ਵੇਲੇ ਇੱਥੇ ਅਫ਼ਸਰਾਂ ਨੇ ਖੂਬ ਮੌਜਾਂ ਮਾਣੀਆਂ ਹਨ ਅਤੇ ਸਰਕਾਰੀ ਖਜ਼ਾਨੇ ਖਾਲੀ ਕਰਕੇ ਰੱਖੇ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਖਜ਼ਾਨੇ ਦਾ ਵੀ ਖ਼ਿਆਲ ਰੱਖੇ, ਇਨ੍ਹਾਂ ਗਰੀਬ ਲੋਕਾਂ ਦੇ ਵਿਕਾਸ ਵੱਲ ਵੀ ਪੂਰਾ ਧਿਆਨ ਦੇਵੇ ਅਤੇ ਜਿਨ੍ਹਾਂ ਅਫ਼ਸਰਾਂ ਨੇ ਸਰਕਾਰੀ ਪੈਸੇ ਦੀ ਦੁਰਵਰਤੋਂ ਕੀਤੀ ਹੈ, ਉਨ੍ਹਾਂ ਦੇ ਖਿਲਾਫ ਕਮਿਸ਼ਨ ਬਿਠਾਓ, ਇਨਕੁਆਰੀਆਂ ਬਿਠਾਓ ਅਤੇ ਉਨ੍ਹਾਂ ਦੇ ਖ਼ਿਲਾਫ ਕਾਰਵਾਈ ਕਰੋ ਤਾਂ ਕਿ ਇਨ੍ਹਾਂ ਨੂੰ ਪਤਾ ਲਗ ਸਕੇ ਕਿ ਉਨ੍ਹਾਂ ਨੂੰ ਵੀ ਚੈਕ ਕਰਨ ਵਾਲਾ ਕੋਈ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ :-

"ਕਈ ਮਹਿਲਾਂ ਦੇ ਵਿੱਚ ਕਰਨ ਮੌਜਾਂ, ਕਈ ਵੱਲ ਝੁੱਗੀਆਂ ਦੇ ਤੱਕਦੇ ਨੇ,
ਮੈਂ ਵੇਖਿਆ ਅਜਬ ਹਨੇਰ ਰੱਬਾ, ** ** ** ।"

ਇਸ ਵੇਲੇ ਸਰਦਾਰ ਬੇਅੰਤ ਸਿੰਘ ਜੀ ਦੀ ਸਰਕਾਰ ਬਣੀ ਹੈ, ਉਹ ਬੜੇ ਸੂਝਵਾਨ ਅਤੇ ਸਿਆਣੇ ਨੇਤਾ ਹਨ । ਅਗਰ ਕੋਈ ਕਮੀ ਹੋਈ ਤਾਂ ਪੂਰੀ ਕਰ ਲੈਣਗੇ ।

**ਸ਼੍ਰੀ ਸਪੀਕਰ** : ਜੇ ਸਾਰੇ ਸਹਿਮਤ ਹੋਣ ਤਾਂ '** ** ** ਵਾਲੀ ਗੱਲ ਐਕਸਪੰਜ ਕਰ ਦਿਤੀ ਜਾਵੇ ?

---

**Expunged as ordered by the Chair.

**ਆਵਾਜ਼ਾਂ :** ਹਾਂ ਜੀ, ਹਾਂ ਜੀ ।

**ਸ਼੍ਰੀ ਸਪੀਕਰ :** ਇਹ ਸ਼ਬਦ ਐਕਸਪੰਜ ਕੀਤੇ ਜਾਂਦੇ ਹਨ ।

**ਸਰਦਾਰ ਮਲਕੀਅਤ ਸਿੰਘ ਦਾਖਾ :** ਜੋ ਵਿੱਤ ਮੰਤਰੀ ਜੀ ਨੇ ਬਜਟ ਪੇਸ਼ ਕੀਤਾ ਹੈ, ਉਸਦੇ ਵਿੱਚ ਜੋ ਗਰੀਬਾਂ ਨੂੰ ਮਕਾਨ ਬਣਾਉਣ ਦੀਆਂ ਸਕੀਮਾਂ ਲਾਗੂ ਕਰਨ ਵਾਸਤੇ ਫੈਸਲਾ ਕੀਤਾ ਹੈ, ਜਿਹੜੀਆਂ ਉਹ ਸਕੀਮਾਂ ਹਨ, ਅਗਰ ਉਨ੍ਹਾਂ ਤੇ ਅਸੀਂ ਪਹਿਲ ਦੇ ਆਧਾਰ ਤੇ ਧਿਆਨ ਨਹੀਂ ਦੇਵਾਂਗੇ ਤਾਂ ਉਹ ਲਾਗੂ ਨਹੀਂ ਹੋ ਸਕਣਗੀਆਂ । ਮਕਾਨ ਬਣਾਉਣ ਦੀ ਗੱਲ ਹੈ, ਮੇਰੇ ਸਾਥੀ ਸਰਦਾਰ ਈਸ਼ਰ ਸਿੰਘ ਜੀ ਇਸ ਬਾਰੇ ਪਹਿਲਾਂ ਹੀ ਦਸ ਚੁੱਕੇ ਹਨ । ਅਨੁਸੂਚਿਤ ਜਾਤੀਆਂ ਦੇ ਲੋਕਾਂ ਨੂੰ ਜੋ ਮਕਾਨ ਬਣਾ ਕੇ ਦਿੱਤੇ ਜਾਂਦੇ ਹਨ, ਉਹ ਬਹੁਤ ਛੋਟੇ ਹੁੰਦੇ ਹਨ, ਇਹ ਵੱਡੇ ਹੋਣੇ ਚਾਹੀਦੇ ਹਨ ਤਾਂ ਕਿ ਉਹ ਪਸ਼ੂ ਆਦਿ ਵੀ ਰੱਖ ਸਕਣ ਪਰ ਇਹ ਮਕਾਨ ਇੰਨੇ ਛੋਟੇ ਹੁੰਦੇ ਹਨ ਕਿ ਉਨ੍ਹਾਂ ਦਾ ਗੁਜ਼ਾਰਾ ਵੀ ਬੜੀ ਮੁਸ਼ਕਲ ਨਾਲ ਹੁੰਦਾ ਹੈ । ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਮਕਾਨਾਂ ਦਾ ਸਾਈਜ਼ ਅਤੇ ਰਕਬਾ ਵੱਡਾ ਕੀਤਾ ਜਾਵੇ ਤਾਂ ਜੋ ਗਰੀਬ ਆਦਮੀ ਡੰਗਰ-ਪਸ਼ੂ ਰੱਖਕੇ ਗੁਜ਼ਾਰਾ ਕਰ ਸਕੇ ।

ਦੂਜੀ ਗੱਲ ਹੈ ਕਿ ਜੋ ਸਰਕਾਰ ਦੇ ਮੁਲਾਜ਼ਮ ਹਨ, ਜਦੋਂ ਅਸੀਂ ਸਕੱਤਰੇਤ ਵੱਲ ਆਈਏ ਅਤੇ ਧਿਆਨ ਦੇਈਏ ਤਾਂ ਕਿਤੇ ਟੀਚਰਾਂ ਦਾ ਮੁਜ਼ਾਹਰਾ ਹੋ ਰਿਹਾ ਹੈ ਅਤੇ ਕਿਤੇ ਟੈਕਨੋਕਰੇਟਸ ਬੈਠੇ ਹੋਏ ਹਨ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਇਕੋ ਵਾਰੀ ਜਿਹੜੀਆਂ ਇਨ੍ਹਾਂ ਕਰਮਚਾਰੀਆਂ ਦੀਆਂ ਮੰਗਾਂ ਹਨ, ਉਨ੍ਹਾਂ ਨੂੰ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ; ਜਿਹੜੀਆਂ ਮਜ਼ਦੂਰਾਂ ਦੀਆਂ ਮੰਗਾਂ ਹਨ, ਉਨ੍ਹਾਂ ਨੂੰ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ ਅਤੇ ਇਹ ਮੰਗਾਂ ਸਮਝ ਕੇ ਪੂਰੀਆਂ ਕਰ ਦੇਣੀਆਂ ਚਾਹੀਦੀਆਂ ਹਨ ਤਾਂ ਕਿ ਰੋਜ਼ ਰੋਜ਼ ਜੋ ਮੁਜ਼ਾਹਰੇ ਹੁੰਦੇ ਹਨ, ਉਹ ਖ਼ਤਮ ਹੋ ਜਾਣ ਅਤੇ ਆਉਣ ਵਾਲੇ ਸਮੇਂ ਵਿੱਚ ਉਹ ਪੀਸਫੁਲੀ ਕੰਮ ਕਰ ਸਕਣ । ਮੈਨੂੰ ਆਸ ਹੈ ਕਿ ਇਸ ਤੇ ਸਰਕਾਰ ਵਿਚਾਰ ਕਰੇਗੀ । ਇਨ੍ਹਾਂ ਸ਼ਬਦਾਂ ਨਾਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਹਾਊਸ ਵਿੱਚ ਪੰਜਾਬ ਦਾ ਜੋ ਬਜਟ ਪੇਸ਼ ਹੋਇਆ ਹੈ, ਇਹ ਸ਼ਲਾਘਾਯੋਗ ਹੈ ਅਤੇ ਇਸ ਦੀ ਮੈਂ ਸ਼ਲਾਘਾ ਕਰਦਾ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਖਿਮਾਂ ਮੰਗਦਾ ਹਾਂ । ਜੈ ਹਿੰਦ ।

**ਸ਼੍ਰੀ ਗੁਰਪਾਲ ਚੰਦ ਸਰੋਆ** (ਸ਼ਾਮ ਚੁਰਾਸੀ, ਐਸ.ਸੀ.) : ਸਤਿਕਾਰਯੋਗ ਸਪੀਕਰ ਸਾਹਿਬ, ਜੋ ਪੰਜਾਬ ਦਾ ਬਜਟ ਪੇਸ਼ ਕੀਤਾ ਗਿਆ ਹੈ, ਮੈਂ ਇਸ ਦੇ ਨਾਲ ਸਹਿਮਤ ਨਹੀਂ ਹਾਂ । ਜਿਸ ਦੇਸ਼ ਦੀ ਆਜ਼ਾਦੀ ਦੀ ਖਾਤਰ ਸਾਡੇ ਰਹਿਬਰਾਂ ਨੇ ਇਥੇ ਆਪਣੀਆਂ ਜਾਨਾਂ ਵਾਰੀਆਂ ਹੋਣ, ਕੁਰਬਾਨੀਆਂ ਦਿੱਤੀਆਂ ਹੋਣ, ਉਸ ਦੇਸ਼ ਦੇ ਵਿੱਚ ਮੌਕੇ ਦੀ ਸਰਕਾਰ ਇਹ ਆਖ ਰਹੀ ਸੀ ਕਿ ਇਥੇ ਦੁੱਧ ਦੀਆਂ ਨਦੀਆਂ ਵਹਿਣਗੀਆਂ ਪਰ, ਸਪੀਕਰ ਸਾਹਿਬ, ਪੰਜਾਬ ਦੇ ਅੰਦਰ ਦੁੱਧ ਦੀਆਂ ਨਦੀਆਂ ਦੀ ਬਜਾਏ ਖੂਨ ਦੀਆਂ ਨਦੀਆਂ ਵਹਿ ਰਹੀਆਂ ਹਨ । ਇਸ ਦਾ ਕੌਣ ਜ਼ਿੰਮੇਂਵਾਰ ਹੈ ? ਇਸ ਦੀ ਜ਼ਿੰਮੇਂਵਾਰ ਸਰਕਾਰ ਹੈ, ਕਾਂਗਰਸ ਦੀ ਸਰਕਾਰ ਜ਼ਿੰਮੇਵਾਰ ਹੈ ।

**ਸ਼੍ਰੀ ਸੱਤਪਾਲ ਗੋਸਾਈਂ** : ਸਪੀਕਰ ਸਾਹਿਬ, ਹੁਣੇ ਪਤਾ ਲਗਿਆ ਹੈ ਕਿ ਲੁਧਿਆਣਾ ਵਿੱਚ ਬੰਬ ਬਲਾਸਟ ਹੋਇਆ ਹੈ ਜਿਸ ਦੇ ਵਿੱਚ ਐਸ.ਪੀ. (ਓਪਰੇਸ਼ਨ) ਅਤੇ 6 ਹੋਰ ਕਿਲਿੰਗਜ਼ ਹੋਈਆਂ ਹਨ । ਕੀ ਇਸ ਦੀ ਸਰਕਾਰ ਕੋਈ ਰੋਕ ਥਾਮ ਕਰੇਗੀ ?

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਪੁਆਇੰਟ ਆਫ਼ ਆਰਡਰ ਰੇਜ਼ ਕਰਨਾ ਚਾਹੁੰਦੀ ਹੈ । ਲੁਧਿਆਣਾ ਵਿੱਚ ਜਿਹੜਾ ਬੰਬ ਬਲਾਸਟ ਹੋਇਆ ਹੈ, ਉਸ ਦੇ ਨਾਲ ਐਸ.ਪੀ. (ਓਪਰੇਸ਼ਨ) ਅਤੇ ਹੋਰ ਦੂਸਰੇ ਲੋਕ ਜੋ ਮਰੇ ਹਨ, ਇਸ ਹਾਊਸ ਵਿੱਚ ਇਸ ਨੂੰ ਕੰਡੈਮ ਕਰਨਾ ਚਾਹੀਦਾ ਹੈ ।

**Mr. Speaker**: You may give a separate notice. I will examine it and I will give my ruling on it.

**ਸ਼੍ਰੀ ਗੁਰਪਾਲ ਚੰਦ ਸਰੋਆ** : ਸਪੀਕਰ ਸਾਹਿਬ, ਮੈਂ ਬਹੁਜਨ ਸਮਾਜ ਪਾਰਟੀ ਵਲੋਂ ਇਹ ਕਹਿ ਰਿਹਾ ਸੀ ਕਿ ਇਸ ਦੇ ਲਈ ਕਾਂਗਰਸ ਸਰਕਾਰ ਜ਼ਿੰਮੇਂਵਾਰ ਹੈ ਕਿਉਂਕਿ ਸਰਕਾਰ ਦਾ ਇਹ ਫਰਜ਼ ਸੀ, ਸਰਕਾਰ ਦੀ ਇਹ ਡਿਊਟੀ ਸੀ ਕਿ ਜੋ ਨੌਜਵਾਨ ਇਸ ਵੇਲੇ ਬੀ.ਏ. ਤਕ ਪੜ੍ਹ ਲਿਖ ਕੇ ਬੇਕਾਰ ਘੁੰਮ ਰਹੇ ਹਨ, ਉਨ੍ਹਾਂ ਨੂੰ ਨੌਕਰੀਆਂ ਦੇਣਾ, ਰੋਜ਼ਗਾਰ ਦੇਣਾ ਸਰਕਾਰ ਦਾ ਫਰਜ਼ ਸੀ । ਸਪੀਕਰ ਸਾਹਿਬ, ਅਗਰ ਉਨ੍ਹਾਂ ਨੂੰ ਨੌਕਰੀਆਂ ਨਹੀਂ ਸੀ ਦੇ ਸਕਦੇ, ਰੋਜ਼ਗਾਰ ਨਹੀਂ ਸੀ ਦੇ ਸਕਦੇ ਤਾਂ ਸਰਕਾਰ ਨੂੰ ਚਾਹੀਦਾ ਸੀ ਕਿ ਉਨ੍ਹਾਂ ਨੂੰ ਕੋਈ ਭੱਤਾ ਦਿੰਦੀ । ਜਿੰਨਾ ਚਿਰ ਉਨ੍ਹਾਂ ਨੂੰ ਸਰਵਿਸ ਨਹੀਂ ਮਿਲਦੀ, ਉਤਨਾ ਚਿਰ ਉਨ੍ਹਾਂ ਨੂੰ ਕੋਈ ਭੱਤਾ ਦੇਣਾ ਚਾਹੀਦਾ ਹੈ । ਜੋ ਨੌਜਵਾਨ ਅੱਜ ਬੇਕਾਰ ਘੁੰਮ ਰਹੇ ਹਨ ਜਾਂ ਅੱਜ ਜੋ ਮਜ਼ਦੂਰ ਹੈ, ਉਨ੍ਹਾਂ ਦੀ ਜੋ ਦਿਹਾੜੀ ਹੈ, ਸਪੀਕਰ ਸਾਹਿਬ, 35/- ਰੁਪਏ ਮੁਕੱਰਰ ਕੀਤੀ ਗਈ ਹੈ । ਮੈਂ ਬਜਹੁਨ ਸਮਾਜ ਪਾਰਟੀ ਵਲੋਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਮਜ਼ਦੂਰ ਹੈ, ਕਾਮਾ ਹੈ, ਜੋ ਬੜੀ ਮਿਹਨਤ ਕਰਦਾ ਹੈ, ਚਾਹੇ ਖੇਤਾਂ ਵਿੱਚ ਮਜ਼ਦੂਰ ਕੰਮ ਕਰ ਰਹੇ ਹਨ, ਚਾਹੇ ਕਾਰਖਾਨਿਆਂ ਵਿੱਚ ਕੰਮ ਕਰ ਰਹੇ ਹਨ, ਉਨ੍ਹਾਂ ਦੀ ਦਿਹਾੜੀ ਵਧਾ ਕੇ ਦੁੱਗਣੀ ਕੀਤੀ ਜਾਵੇ । ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜੋ ਔਰਤਾਂ ਲੇਬਰ ਕਰ ਰਹੀਆਂ ਹਨ, ਮਕਾਨ ਉਸਾਰੀ ਦਾ ਕੰਮ ਕਰ ਰਹੀਆਂ ਹਨ, ਕੋਠੀਆਂ ਉਸਾਰਨ ਦਾ ਕੰਮ ਕਰ ਰਹੀਆਂ ਹਨ, ਉਨ੍ਹਾਂ ਦੀ ਦਿਹਾੜੀ ਵੀ ਉਨ੍ਹਾਂ ਦੇ ਬਰਾਬਰ ਹੋਣੀ ਚਾਹੀਦੀ ਹੈ । ਅੱਜ ਪੰਜਾਬ ਦੇ ਵਿਚ ਜੋ ਮਜ਼ਦੂਰ ਨੂੰ 30/- ਜਾਂ 35/- ਰੁਪਏ ਦਿਹਾੜੀ ਦੇ ਮਿਲਦੇ ਹਨ ਤਾਂ ਔਰਤਾਂ ਨੂੰ 15/- ਜਾਂ 16/- ਰੁਪਏ ਹੀ ਦਿਤੇ ਜਾਂਦੇ ਹਨ । ਜਦ ਉਹ ਮਜ਼ਦੂਰੀ ਪੂਰੀ ਕਰਦੀਆਂ ਹਨ ਤਾਂ ਉਨ੍ਹਾਂ ਨੂੰ ਵੀ ਮਜ਼ਦੂਰੀ ਪੂਰੀ ਮਿਲਣੀ ਚਾਹੀਦੀ ਹੈ । ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਨੁਸੂਚਿਤ ਜਾਤੀਆਂ ਦੇ, ਪਛੜੇ ਵਰਗ ਦੇ ਜੋ ਸਟੂਡੈਂਟਸ ਹਨ, ਉਨ੍ਹਾਂ ਨੂੰ ਪੂਰੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਜਿੰਨਾ ਚਿਰ ਪੜ੍ਹ ਲਿਖ ਕੇ ਬੀ. ਏ. ਜਾਂ ਐਮ. ਏ. ਕਰਕੇ, ਉਨ੍ਹਾਂ ਨੂੰ ਸਰਵਿਸ ਨਹੀ ਮਿਲ ਜਾਂਦੀ, ਉਨ੍ਹਾਂ ਨੂੰ ਸਹੂਲਤਾਂ ਪੂਰੀਆਂ ਮਿਲਣੀਆਂ ਚਾਹੀਦੀਆਂ ਹਨ ।

ਸਪੀਕਰ ਸਾਹਿਬ, ਜੋ ਪੰਜਾਬ ਦੀਆਂ ਫੈਕਟਰੀਆਂ ਹਨ, ਕਾਰਖਾਨੇ ਹਨ, ਉਨ੍ਹਾਂ ਵਿਚ ਜਿਹੜੇ ਸ਼ਡਿਊਲਡ ਕਾਸਟਸ ਹਨ ਜਾਂ ਬੈਕਵਰਡ ਕਲਾਸਿਜ਼ ਦੇ ਲੋਕ ਹਨ, ਉਨ੍ਹਾਂ

[ਸ਼੍ਰੀ ਗੁਰਪਾਲ ਚੰਦ ਸਰੋਆ]
ਨੂੰ ਉਨ੍ਹਾਂ ਦਾ ਕੋਟਾ ਰਿਜ਼ਰਵੇਸ਼ਨ ਦੇ ਆਧਾਰ ਤੇ ਮਿਲਣਾ ਚਾਹੀਦਾ ਹੈ।

ਜਿਹੜੇ ਕਾਮੇ ਪੰਜਾਬ ਦੇ ਵਿਚ ਸਰਕਾਰੀ ਅਦਾਰਿਆਂ ਵਿਚ ਕੰਮ ਕਰ ਰਹੇ ਹਨ ਔਰ ਜਿਨ੍ਹਾਂ ਨੂੰ 240 ਦਿਨ ਕੰਮ ਕਰਦਿਆਂ ਹੋ ਗਏ ਹਨ, ਉਨ੍ਹਾਂ ਨੂੰ ਪੱਕਾ ਕੀਤਾ ਜਾਵੇ ਤਾਂ ਕਿ ਉਹ ਵੀ ਇਸ ਪੰਜਾਬ ਦੇ ਅੰਦਰ ਆਪਣੀ ਜ਼ਿੰਦਗੀ ਅੱਛੀ ਤਰ੍ਹਾਂ ਨਾਲ ਬਤੀਤ ਕਰ ਸਕਣ।

ਸਪੀਕਰ ਸਾਹਿਬ, ਪੰਜਾਬ ਦੇ ਵਿਚ ਕਿਸਾਨ ਨੂੰ ਜੋ ਉਸ ਦੀ ਉਪਜ ਤੇ, ਅਨਾਜ ਤੇ ਬੋਨਸ ਵਗੈਰਾ ਦਿਤਾ ਜਾ ਰਿਹਾ ਹੈ, ਅਸੀਂ ਇਸ ਨਾਲ ਸਹਿਮਤ ਹਾਂ, ਪਰ ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਕਿਸਾਨਾਂ ਦੀ ਜਿਹੜੀ ਖਾਦ ਹੈ ਉਹ ਸਸਤੀ ਕੀਤੀ ਜਾਵੇ ਔਰ ਉਨ੍ਹਾਂ ਨੂੰ ਸਸਤੇ ਰੇਟ ਤੇ ਮੁਹੱਈਆ ਕੀਤੀ ਜਾਵੇ। ਇਸ ਦੇ ਨਾਲ ਹੀ ਇਹ ਅਨਾਜ ਸ਼ਡਿਊਲਡ ਕਾਸਟ, ਪਛੜਿਆ ਵਰਗ ਜਾਂ ਜੋ ਗਰੀਬ ਜਨਤਾ ਹੈ, ਉਸ ਨੂੰ ਸਬਸੀਡਾਈਜ਼ਡ ਰੇਟਸ ਤੇ ਦਿਤਾ ਜਾਵੇ।

ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜੋ ਅੰਗ-ਹੀਣ ਹਨ, ਨੇਤਰਹੀਣ ਹਨ ਜਾਂ ਜੋ ਬੁਢਾਪਾ ਪੈਨਸ਼ਨ ਹੈ, ਇਨ੍ਹਾਂ ਵਾਸਤੇ ਸਰਕਾਰ ਨੇ 150/- ਰੁਪਏ ਮਹੀਨਾ ਮੁਕਰਰ ਕੀਤੇ ਹੋਏ ਹਨ। ਸਪੀਕਰ ਸਾਹਿਬ, 5 ਰੁਪਏ ਦਿਹਾੜੀ ਨਾਲ ਕੀ ਬਣਦਾ ਹੈ ? ਇੰਨੇ ਨਾਲ ਕੀ ਉਹ ਕੋਈ ਕਪੜਾ ਸਿਲਵਾ ਸਕਦੇ ਹਨ ਜਾਂ ਪੇਟ ਭਰ ਕੇ ਖਾਣਾ ਖਾ ਸਕਦੇ ਹਨ ? ਪੰਜ ਰੁਪਏ ਨਾਲ ਉਨ੍ਹਾਂ ਦਾ ਮਸਲਾ ਹੱਲ ਹੋਣ ਵਾਲਾ ਨਹੀਂ। ਉਨ੍ਹਾਂ ਨੂੰ ਘੱਟੋ ਘੱਟ 300/- ਰੁਪਏ ਮਹੀਨਾ ਮਿਲਣੇ ਚਾਹੀਦੇ ਹਨ ਤਾਂਕਿ ਉਹ ਜੋ ਨੇਤਰਹੀਣ ਹਨ, ਅੰਗਹੀਣ ਹਨ ਜਾਂ ਬਜ਼ੁਰਗ ਹਨ, ਉਹ ਆਪਣੀ ਜ਼ਿੰਦਗੀ ਅੱਛੀ ਤਰ੍ਹਾਂ ਨਾਲ ਬਤੀਤ ਕਰ ਸਕਣ।

ਸਪੀਕਰ ਸਾਹਿਬ, ਇਕ ਗੱਲ ਮੈਂ ਹੋਰ ਤਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹ ਔਰ ਉਹ ਇਹ ਹੈ ਕਿ 1983-84 ਵਿਚ ਸ਼ਡਿਊਲਡ ਕਾਸਟਸ ਨੂੰ ਨੀਲਾਮੀ ਰਾਹੀਂ ਜ਼ਮੀਨਾਂ ਦਿਤੀਆਂ ਗਈਆਂ ਸਨ। ਸ਼ਡਿਊਲਡ ਕਾਸਟਸ ਲੋਕਾਂ ਨੇ ਜੋ ਬੰਜਰ ਜ਼ਮੀਨਾਂ ਸਨ ਔਰ ਜੋ ਬੋਲੀ ਰਾਹੀਂ ਖਰੀਦੀਆਂ ਸਨ, ਉਨ੍ਹਾਂ ਨੇ ਚੌਥੇ ਹਿੱਸੇ ਦੀ ਰਕਮ ਜਮ੍ਹਾਂ ਕਰਾ ਦਿੱਤੀ ਸੀ, ਪਰ ਸਰਕਾਰ ਨੇ ਬਿਨਾ ਨੋਟਿਸ ਦਿਤੇ ਉਹ ਜ਼ਮੀਨਾਂ ਜਿਹੜੀਆਂ ਸ਼ਡਿਊਲਡ ਕਾਸਟਸ ਨੂੰ ਅਤੇ ਪਛੜੇ ਵਰਗ ਨੂੰ ਦਿੱਤੀਆਂ ਸਨ, ਉਹ ਕੈਂਸਲ ਕਰ ਦਿਤੀਆਂ। ਉਹ ਜ਼ਮੀਨਾਂ ਮੁੜ ਕੇ ਬਹਾਲ ਕੀਤੀਆਂ ਜਾਣੀਆਂ ਚਾਹੀਦੀਆਂ ਹਨ ਕਿਉਂਕਿ ਉਨ੍ਹਾਂ ਦੇ ਪੈਸੇ ਅਜੇ ਸਰਕਾਰ ਕੋਲ ਪਏ ਹਨ। ਉਨ੍ਹਾਂ ਲੋਕਾਂ ਦਾ ਕੋਈ ਕਸੂਰ ਨਹੀਂ। ਸਰਕਾਰ ਨੇ ਆਪਣੇ ਆਪ ਬੋਲੀ ਰਖੀ ਔਰ ਆਪ ਹੀ ਜ਼ਮੀਨਾਂ ਦਿਤੀਆਂ। ਇਸ ਕਰਕੇ ਮੇਰੀ ਮੰਗ ਹੈ ਕਿ ਉਹ ਜ਼ਮੀਨਾਂ ਮੁੜ ਉਨ੍ਹਾਂ ਨੂੰ ਦਿਤੀਆਂ ਜਾਣ।

ਇਹ ਠੀਕ ਹੈ ਕਿ ਪੰਜਾਹ ਹਜ਼ਾਰ ਰੁਪਏ ਦੇ ਕਰਜ਼ੇ ਮਾਫ਼ ਕੀਤੇ ਗਏ ਹਨ, ਪਰ ਜਿਹੜੇ ਇੰਡਸਟਰੀ ਵਾਲੇ ਸੀ, ਉਨ੍ਹਾਂ ਦੇ 10 ਹਜ਼ਾਰ ਰੁਪਏ ਦੇ ਕਰਜ਼ੇ ਮਾਫ਼ ਕੀਤੇ ਗਏ ਸਨ। ਸਾਡੀ ਸਰਕਾਰ ਕੋਲੋਂ ਮੰਗ ਹੈ ਕਿ ਗਰੀਬ ਜਨਤਾ ਦੇ, ਪਛੜੇ ਵਰਗ ਦੇ ਸ਼ਡਿਊਲਡ ਕਾਸਟ ਲੋਕਾਂ ਦੇ ਵੀ ਦਸ ਹਜ਼ਾਰ ਰੁਪਏ ਤਕ ਦੇ ਕਰਜ਼ੇ ਮਾਫ਼ ਕੀਤੇ ਜਾਣ। ਪੰਜਾਬ ਦੇ ਹਾਲਾਤ ਜਦੋਂ ਖਰਾਬ ਹੋਏ, ਓਸ ਕਾਰਣ ਗਵਰਨਰੀ ਰਾਜ ਰਿਹਾ, ਕਰਫਿਊ ਲਗੇ ਰਹੇ,

ਇਸ ਲਈ ਉਨ੍ਹਾਂ ਦੀ ਆਮਦਨ ਵਿਚ ਬਹੁਤ ਘਾਟਾ ਪਿਆ । ਇਸ ਲਈ ਉਨ੍ਹਾਂ ਦੇ ਵੀ ਦਸ ਹਜ਼ਾਰ ਰੁਪਏ ਤਕ ਕਰਜ਼ੇ ਮਾਫ਼ ਕੀਤੇ ਜਾਣ । ਇਸ ਦੇ ਨਾਲ ਹੀ ਮੈਂ ਰਜ਼ਾ ਲੈਂਦਾ ਹਾਂ । ਜੈ ਭੀਮ, ਜੈ ਭਾਰਤ ।

ਸਰਦਾਰ ਗੁਰਚਰਨ ਸਿੰਘ (ਪੰਜ ਗਰਾਈਂ, ਐਸ.ਸੀ.) : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਰਿਣੀ ਹਾਂ ਜੋ ਤੁਸੀਂ ਇਸ ਪਵਿੱਤਰ ਹਾਊਸ ਵਿਚ ਇਸ ਨਿਮਾਣੇ ਜਿਹੇ ਦਾਸ ਨੂੰ ਬਜਟ ਤੇ ਬਹਿਸ ਕਰਨ ਲਈ ਆਗਿਆ ਦਿੱਤੀ ਹੈ । ਮੈਂ ਸਭ ਤੋਂ ਪਹਿਲਾਂ ਤੁਹਾਡੇ ਰਾਹੀਂ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਦਾ ਇਸ ਗੱਲੋਂ ਤਹਿ ਦਿਲੋਂ ਧੰਨਵਾਦੀ ਹਾਂ ਕਿ ਉਨ੍ਹਾਂ ਨੇ 27 ਮਾਰਚ ਨੂੰ ਜੋ ਫੈਸਲੇ ਕੀਤੇ ਹਨ, ਉਹ ਬੜੇ ਹੀ ਸ਼ਲਾਘਾਯੋਗ ਹਨ—ਜਿਨ੍ਹਾਂ ਵਿਚ 30/-ਰੁਪਏ ਕਣਕ ਦਾ ਬੋਨਸ ਦੇਣਾ, 20 ਹਜ਼ਾਰ ਨੌਕਰੀਆਂ ਦੇਣਾ, ਦੋ ਸਾਲਾਂ ਦੇ ਮੁਲਾਜ਼ਮਾਂ ਨੂੰ ਪੱਕਿਆਂ ਕਰਨਾ, ਟਰੈਫਿਕ ਦੇ ਮਹਿਕਮੇ ਨੂੰ ਤੋੜਨਾ ਔਰ ਦੋ ਜ਼ਿਲ੍ਹਿਆਂ ਦਾ ਬਨਾਉਣਾ ਸ਼ਾਮਲ ਹਨ । ਇਹ ਸ਼ਲਾਘਾਯੋਗ ਕੰਮ ਹਨ, ਮੈਂ ਇਨ੍ਹਾਂ ਦਾ ਤਹਿਦਿਲੋਂ ਧੰਨਵਾਦੀ ਹਾਂ ।

ਸਪੀਕਰ ਸਾਹਿਬ, ਸਤਿਕਾਰਯੋਗ ਫਾਇਨਾਂਸ ਮਨਿਸਟਰ ਸਾਹਿਬ ਡਾਕਟਰ ਕੇਵਲ ਕ੍ਰਿਸ਼ਨ ਜੀ ਵਲੋਂ ਸੰਨ 1992-93 ਦਾ ਬਜਟ ਪੇਸ਼ ਕੀਤਾ ਗਿਆ ਹੈ । ਉਸ ਦੇ ਵਿਚ ਕੁਝ ਹੋਰ ਵੀ ਸਰਾਹਣਾਯੋਗ ਗੱਲਾਂ ਹਨ ਜਿਸ ਤਰ੍ਹਾਂ ਕਿ ਵਿਦਿਆ ਦੇ ਪਰਸਾਰ ਲਈ ਉਪਰਾਲੇ ਕਰਨਾ, ਖੇਤੀਬਾੜੀ ਨੂੰ ਉਤਸ਼ਾਹਿਤ ਕਰਨ ਲਈ ਯੋਗ ਕਦਮ ਚੁਕੇ ਗਏ ਹਨ, ਅਨੁਸੂਚਿਤ ਜਾਤੀਆਂ ਦੀ ਭਲਾਈ ਸਕੀਮਾਂ ਲਈ ਬਹੁਤ ਰਕਮਾਂ ਰੱਖੀਆਂ ਗਈਆਂ ਹਨ । ਇਸ ਤਰ੍ਹਾਂ ਹੀ ਸਿਹਤ ਸਹੂਲਤਾਂ ਲਈ ਵਿਸ਼ੇਸ਼ ਧਿਆਨ ਦਿੱਤਾ ਗਿਆ ਹੈ । ਇਹ ਬਜਟ ਸਾਰੇ ਦਾ ਸਾਰਾ ਸਰਾਹਣਾਯੋਗ ਹੈ । ਸਪੀਕਰ ਸਾਹਿਬ, ਪਿਛਲੇ ਚਾਰ ਦਹਾਕਿਆਂ ਤੋਂ ਹਿੰਦੁਸਤਾਨ ਦਾ ਲੋਕਤੰਤਰ ਪੰਜਾਬ ਦੀ ਧਰਤੀ ਤੇ ਬਹੁਤ ਦਰਪੇਸ਼ ਖਤਰਿਆਂ ਤੋਂ ਬਚਿਆ ਹੈ ਔਰ ਪੰਜਾਬ ਦੇ ਬਹਾਦਰ ਸਾਥੀਆਂ ਨੇ, ਪੰਜਾਬ ਦੇ ਬਹਾਦਰ ਲੋਕਾਂ ਨੇ ਆਪਣਾ ਬਹੁਤ ਹੀ ਯੋਗਦਾਨ ਪੰਜਾਬ ਦੀ ਤਰੱਕੀ ਵਾਸਤੇ ਪਾਇਆ ਹੈ । ਉਦਯੋਗ ਹੈ, ਖੇਤੀਬਾੜੀ ਦਾ ਧੰਦਾ ਹੈ ਜਾਂ ਹੋਰ ਡਿਵੈਲਪਮੈਂਟ ਦੇ ਧੰਦੇ ਹਨ, ਉਨ੍ਹਾਂ ਸਭ ਨੇ ਆਪਣਾ ਯੋਗਦਾਨ ਪਾ ਕੇ ਪੰਜਾਬ ਦੀ ਆਰਥਿਕ ਵਿਵਸਥਾ ਨੂੰ ਚੰਗੇਰਾ ਬਣਾਈ ਰਖਿਆ ਹੈ, ਚਾਹੇ ਕਿਤਨੇ ਡਰ, ਖੌਫ ਵਿਚੋਂ ਦੀ ਲੰਘਣਾ ਪਿਆ ਹੈ । ਇਸ ਤਰ੍ਹਾਂ ਹੀ ਮੈਂ ਸਰਦਾਰ ਬੇਅੰਤ ਸਿੰਘ ਜੀ ਦੀ ਅਗਵਾਈ ਵਾਲੀ ਸਰਕਾਰ ਤੇ ਬੜੇ ਯਕੀਨ ਨਾਲ ਭਰੋਸਾ ਕਰ ਸਕਦਾ ਹਾਂ ਕਿ ਉਨ੍ਹਾਂ ਦੀ ਸੂਝਵਾਨ ਅਗਵਾਈ ਥੱਲੇ ਜਿਸ ਤਰ੍ਹਾਂ ਪੰਜਾਬ ਦਾ ਮਾਹੌਲ ਚਲ ਰਿਹਾ ਹੈ, ਉਸ ਨੂੰ ਕੰਟਰੋਲ ਕਰਨ ਵਾਸਤੇ ਯੋਗ ਉਪਰਾਲੇ ਕੀਤੇ ਜਾਣਗੇ ਔਰ ਲੋਕਤੰਤਰ ਦੀ ਬਹਾਲੀ ਸਬੰਧੀ ਠੋਸ ਕਦਮ ਉਠਾਏ ਜਾਣੇ ਚਾਹੀਦੇ ਹਨ ।

ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ: ਸਪੀਕਰ ਸਾਹਿਬ, ਇਥੇ ਜੋ ਇਨਫਰਮੇਸ਼ਨ ਹਾਊਸ ਵਿਚ ਦਿੱਤੀ ਗਈ ਹੈ ਕਿ ਲੁਧਿਆਣਾ ਸ਼ਹਿਰ ਵਿਚ ਬੰਬ ਫਟਿਆ ਹੈ, ਉਸ ਦਾ ਜ਼ਿਕਰ ਕੀਤਾ ਗਿਆ ਹੈ, ਉਸ ਬਾਰੇ ਮੈਂ ਕਲੈਰੀਫਿਕੇਸ਼ਨ ਦੇਣੀ ਚਾਹੁੰਦਾ ਹਾਂ । ਲੁਧਿਆਣਾ

[ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ]

ਦੇ ਨੇੜੇ ਕੁਹਾੜਾ ਪਿੰਡ ਹੈ, ਉਥੇ ਇਹ ਦੁਰਘਟਨਾ ਹੋਈ ਹੈ ਜਿਸ ਦੇ ਵਿਚ ਕਿ ਐਸ.ਪੀ. (ਉਪਰੇਸ਼ਨ) ਔਰ ਉਸ ਦੀ ਲੜਕੀ ਮਰ ਗਏ ਹਨ। ਕੁਝ ਬੰਦੇ ਜ਼ਖਮੀ ਵੀ ਹੋਏ ਹਨ ਔਰ ਜੋ ਆਪੋਜ਼ਿਟ ਡਾਇਰੈਕਸ਼ਨ ਤੋਂ ਸੱਜਣ ਆ ਰਿਹਾ ਸੀ, ਉਹ ਵੀ ਉਥੇ ਮਰ ਗਿਆ ਹੈ। ਮੈਂ ਇਹ ਕਲੈਰੀਫਿਕੇਸ਼ਨ ਹਾਊਸ ਵਿਚ ਦੇਣੀ ਚਾਹੁੰਦਾ ਸੀ।

**ਵਿੱਤ ਮੰਤਰੀ (ਬੈਠੇ, ਬੈਠੇ):** ਬਹੁਤ ਅਫਸੋਸ ਹੋਇਆ ਹੈ।

**ਸਰਦਾਰ ਗੁਰਚਰਨ ਸਿੰਘ:** ਸਪੀਕਰ ਸਾਹਿਬ, ਬੜੇ ਹੀ ਦੁੱਖ ਦੀ ਗੱਲ ਹੈ ਕਿ ਲੁਧਿਆਣੇ ਨੇੜੇ ਇਹ ਘਟਨਾ ਵਾਪਰੀ ਹੈ। ਸਾਰਾ ਹਾਊਸ ਇਸ ਦੀ ਨਿਖੇਧੀ ਕਰਦਾ ਹੈ।

ਸਪੀਕਰ ਸਾਹਿਬ, ਬਜਟ ਵਿਚ ਵਿਕਾਸ ਵਾਸਤੇ ਬਹੁਤ ਉਪਰਾਲੇ ਕੀਤੇ ਗਏ ਹਨ। ਜਿਥੇ ਪਿੰਡਾਂ ਵਿਚ ਤਰੱਕੀ ਦੇ ਕੰਮਾਂ ਲਈ ਉਪਰਾਲੇ ਕੀਤੇ ਗਏ ਹਨ, ਉਥੇ ਸ਼ਹਿਰਾਂ ਵਿਚ ਵੀ ਤਰੱਕੀ ਕਰਨ ਲਈ ਬਹੁਤ ਸਾਰੀਆਂ ਸਕੀਮਾਂ ਬਣਾਈਆਂ ਗਈਆਂ ਹਨ।

ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਾਂਗਾ ਕਿ ਇਸ ਬਜਟ ਵਿਚ ਅਨੁਸੂਚਿਤ ਜਾਤੀਆਂ ਦੇ ਬੱਚਿਆਂ ਲਈ ਕਾਫੀ ਸਹੂਲਤਾਂ ਦਾ ਪ੍ਰਬੰਧ ਕੀਤਾ ਗਿਆ ਹੈ। ਇਸ ਵਿਚ ਕਿਹਾ ਗਿਆ ਹੈ ਕਿ 30/- ਰੁਪਏ ਮਹੀਨੇ ਦਾ ਵਜ਼ੀਫਾ ਅਨੁਸੂਚਿਤ ਜਾਤੀਆਂ ਦੇ ਬੱਚਿਆਂ ਦੇ ਲਈ ਕੀਤਾ ਹੈ। ਮੈਂ ਸਮਝਦਾ ਹਾਂ ਕਿ ਅੱਜ ਦੀ ਮਹਿੰਗਾਈ ਦੇ ਜ਼ਮਾਨੇ ਵਿਚ ਇਹ ਬਹੁਤ ਘੱਟ ਹੈ। ਅੱਜ ਕਿਤਾਬਾਂ ਔਰ ਕਾਪੀਆਂ ਦੇ ਰੇਟ ਵੀ ਬਹੁਤ ਵਧ ਗਏ ਹਨ। ਇਸ ਲਈ ਇਸ ਵਜ਼ੀਫੇ ਦੀ ਰਕਮ ਨੂੰ 100 ਰੁਪਏ ਜ਼ਰੂਰ ਕਰ ਦੇਣਾ ਚਾਹੀਦਾ ਹੈ।

ਵਿਦਿਆ ਦੇ ਪੱਖ ਤੋਂ ਮੈਂ ਇਹ ਬੇਨਤੀ ਕਰਾਂਗਾ ਕਿ ਜਿਥੇ ਹੋਰ, ਚੰਗੀਆਂ ਸਕੀਮਾਂ ਬਣਾਈਆਂ ਜਾ ਰਹੀਆਂ ਹਨ, ਉਥੇ ਇਹ ਸਕੀਮ ਵੀ ਜ਼ਰੂਰ ਬਣਾਉਣੀ ਚਾਹੀਦੀ ਹੈ ਕਿ ਪ੍ਰਾਇਮਰੀ ਸਕੂਲਾਂ ਵਿਚ ਹੀ ਨਰਸਰੀ ਖੋਲ੍ਹ ਦਿੱਤੀ ਜਾਵੇ ਤਾਂ ਕਿ ਛੋਟੇ ਬੱਚਿਆਂ ਦੀ ਸਿਖਿਆ ਵਲ ਪੂਰਾ ਧਿਆਨ ਹੋ ਸਕੇ।

ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਥੇ [**] ਦੀ ਗਲ ਆਈ ਹੈ। ਉਨ੍ਹਾਂ ਲਈ (ਵਿਘਨ) ਸੌਰੀ ਸਰ। ਅਨੁਸੂਚਿਤ ਜਾਤੀਆਂ ਲਈ:

**ਸ਼੍ਰੀ ਸਪੀਕਰ:** ..** ਦਾ ਵਰਡ ਐਕਸਪੰਜ ਕਰ ਦਿੱਤਾ ਜਾਵੇ। ਮੈਂ ਮੈਂਬਰ ਸਾਹਿਬਾਨ ਨੂੰ ਰਿਕੁਐਸਟ ਕਰਾਂਗਾ ਕਿ ਉਹ ਇਸ ਤਰ੍ਹਾਂ ਦੇ ਲਫਜ਼ ਇਸਤੇਮਾਲ ਨਾ ਕਰਨ।

**ਸਰਦਾਰ ਅਵਤਾਰ ਸਿੰਘ ਬਰਾੜ:** ** ** **

**Mr. Speaker:** This is no point of order. ਮੈਂ ਪਹਿਲੇ ਹੀ ਕਹਿ ਦਿੱਤਾ ਹੈ ਕਿ ਅਨੁਸੂਚਿਤ ਜਾਤੀਆਂ ਔਰ ਪਛੜੀਆਂ ਸ਼੍ਰੇਣੀਆਂ ਦਾ ਲਫ਼ਜ਼ ਹੀ ਵਰਤਿਆ ਜਾਵੇ।

**Expunged as ordered by the Chair.

(ਇਸ ਵੇਲੇ ਮਾਨਯੋਗ ਮੈਂਬਰ ਸ਼੍ਰੀਮਤੀ ਵਿਮਲਾ ਡਾਂਗ ਜੀ ਬੋਲਣ ਲਈ ਖੜ੍ਹੇ ਸਨ)

**ਸ਼੍ਰੀ ਸਪੀਕਰ** : ਮੈਂ ਤਾਂ ਪਹਿਲੇ ਹੀ ਰੂਲਿੰਗ ਦੇ ਦਿੱਤੀ ਹੈ।

**ਸ਼੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਜਿਹੜਾ ਲੁਧਿਆਣੇ ਵਿਚ ਬੰਬ ਬਲਾਸਟ ਹੋਇਆ ਹੈ ਔਰ ਉਸਦੇ ਵਾਸਤੇ ਵਜ਼ੀਰ ਸਾਹਿਬ ਨੇ ਇਨਫਰਮੇਸ਼ਨ ਦਿਤੀ ਹੈ, ਉਸਦੇ ਵਾਸਤੇ ਅਸੀਂ ਸੈਪਰੇਟ ਨੋਟਿਸ ਆਫ ਮੋਸ਼ਨ ਵੀ ਦਿਤਾ ਸੀ। ਇਹ ਸਦਨ ਦੀ ਕਾਰਵਾਈ ਰਿਕਾਰਡ ਕੀਤੀ ਜਾ ਰਹੀ ਹੈ। ਇਸ ਲਈ ਇਹ ਸਦਨ ਲਈ ਸੋਚਣ ਵਾਲੀ ਗੱਲ ਹੈ।

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ** : ਸਪੀਕਰ ਸਾਹਿਬ, ਬਜਟ ਤੇ ਡਿਸਕਸ਼ਨ ਹੋ ਰਹੀ ਹੈ। ਇਸ ਵੇਲੇ ਅਜਿਹਾ ਪੁਆਇੰਟ ਕੋਈ ਵੀ ਫੋਕਸ ਹੋ ਸਕਦਾ ਹੈ, ਨਵੀਂ ਐਡਜਰਨਮੈਂਟ ਮੋਸ਼ਨ ਦੀ ਲੋੜ ਨਹੀਂ। ਇਸ ਦਾ ਸਾਰੇ ਹਾਊਸ ਨੂੰ ਬਹੁਤ ਦੁੱਖ ਹੈ।

**Mr. Speaker** : There is no second opinion about it. ਬਜਟ ਤੇ ਬਹਿਸ ਹੋ ਰਹੀ ਹੈ। You (Smt. Vimla Dang) can raise this point with special focus on law ond order situation.

**ਸਰਦਾਰ ਗੁਰਚਰਨ ਸਿੰਘ** : ਸਪੀਕਰ ਸਾਹਿਬ, ਮੈਂ ਅਰਜ਼ ਕਰਨ ਲਗਾ ਸੀ ਕਿ ਸ਼ਡਿਊਲਡ ਕਾਸਟਸ ਦੇ ਵਿਅਕਤੀਆਂ ਨੂੰ ਮਕਾਨ ਵਾਸਤੇ ਕਰਜ਼ਾ ਦੇਣ ਲਈ ਜੋ ਬਜਟ ਵਿਚ 10 ਹਜ਼ਾਰ ਰੁਪਏ ਦੀ ਵਿਵਸਥਾ ਕੀਤੀ ਗਈ ਹੈ, ਉਸ ਵਿਚ 75% ਸਰਕਾਰ ਗਰਾਂਟ ਦੇ ਤੌਰ ਤੇ ਦੇਵੇਗੀ। ਮੈਂ ਸਮਝਦਾ ਹਾਂ ਕਿ ਅੱਜ ਜਦੋਂ ਇੱਟਾਂ ਦਾ ਭਾਅ ਇਕ ਹਜ਼ਾਰ ਰੁਪਏ, ਸੀਮਿੰਟ 150 ਰੁਪਏ, ਮਿਸਤਰੀ 100 ਰੁਪਏ ਔਰ ਮਜ਼ਦੂਰ 60 ਰੁਪਏ ਦਿਹਾੜੀ ਲੈ ਰਿਹਾ ਹੈ ਤਾਂ ਇਨ੍ਹਾਂ ਹਾਲਾਤ ਵਿਚ ਇਸ 10 ਹਜ਼ਾਰ ਰੁਪਏ ਨਾਲ ਕਮਰਾ ਕਿਵੇਂ ਤਿਆਰ ਹੋ ਸਕਦਾ ਹੈ ? ਇਹ ਕਰਜ਼ਾ ਘੱਟੋ ਘੱਟ 25 ਹਜ਼ਾਰ ਰੁਪਏ ਹੋਣਾ ਚਾਹੀਦਾ ਹੈ। ਉਹ ਗਰੀਬ ਸਾਰੇ ਇਕੋ ਕਮਰੇ ਵਿਚ ਰਹਿੰਦੇ ਹਨ। ਉਸੇ ਕਮਰੇ ਵਿਚ ਰਸੋਈ ਹੈ, ਉਸੇ ਕਮਰੇ ਵਿਚ ਗੁਸਲਖਾਨਾ ਹੈ। ਉਨ੍ਹਾਂ ਨੂੰ ਬੜੀ ਹੀ ਮੁਸ਼ਕਲ ਪੇਸ਼ ਆਉਂਦੀ ਹੈ। ਇਹ ਕਰਜ਼ਾ 25000/- ਰੁਪਏ ਦਾ ਹੋਣਾ ਚਾਹੀਦਾ ਹੈ। ਦੂਸਰੀ ਗੱਲ ਇਹ ਹੈ ਕਿ ਜੋ ਬੈਂਕ ਕਰਜ਼ਾ ਦਿੰਦਾ ਹੈ, ਚਾਹੇ ਕੋਈ ਕਾਰਪੋਰੇਸ਼ਨ ਕਰਜ਼ਾ ਦਿੰਦੀ ਹੈ, ਫਾਈਨੈਂਸ਼ਲ ਕਾਰਪੋਰੇਸ਼ਨ ਕਰਜ਼ਾ ਦਿੰਦੀ ਹੈ ਜਾਂ ਕੋਈ ਹੋਰ ਅਦਾਰਾ ਕਰਜ਼ਾ ਦਿੰਦਾ ਹੈ, ਉਸ ਵਿਚ ਬਹੁਤ ਮੁਸ਼ਕਲਾਂ ਲੋਕਾਂ ਨੂੰ ਆਉਂਦੀਆਂ ਹਨ। 5000/- ਰੁਪਏ ਦਾ ਕਰਜ਼ਾ ਲੈਣਾ ਹੋਵੇ ਤਾਂ ਮੁਸ਼ਕਲ ਨਾਲ ਗਰੀਬ ਆਦਮੀ ਨੂੰ 3000/- ਰੁਪਏ ਮਿਲਦਾ ਹੈ। 2000/- ਰੁਪਿਆ ਤਾਂ ਵਿਚੇ ਹੀ ਰਹਿ ਜਾਂਦਾ ਹੈ। ਜਿਹੜੇ ਵੀ ਕਰਜ਼ੇ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਨੇ ਦੇਣੇ ਹਨ, ਉਹ ਅਸਾਨੀ ਦੇ ਨਾਲ ਮਿਲਣੇ ਚਾਹੀਦੇ ਹਨ। ਬੈਂਕਾਂ ਤੋਂ ਕਰਜ਼ੇ ਲੈਣ ਦੀ ਵਿਵਸਥਾ ਨਹੀਂ ਹੋਣੀ ਚਾਹੀਦੀ ਪਰ ਵਿੱਤ ਮੰਤਰੀ ਦੇ ਭਾਸ਼ਣ ਵਿਚ 5000/- ਰੁਪਏ ਦੇ ਕਰਜ਼ੇ ਦੀ ਵਿਵਸਥਾ ਕੀਤੀ ਗਈ ਹੈ। ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹਵਾਂਗਾ ਕਿ 5000/- ਰੁਪਏ ਦੇ ਕਰਜ਼ੇ ਨਾਲ ਤਾਂ ਇੱਕ ਭੇਡ ਜਾਂ ਬੱਕਰੀ ਵੀ ਨਹੀਂ ਆਉਂਦੀ। ਮੈਂ, ਸਪੀਕਰ ਸਾਹਿਬ,

[ਸਰਦਾਰ ਗੁਰਚਰਨ ਸਿੰਘ]

ਦੱਸਣਾ ਚਾਹੁੰਦਾ ਹਾਂ ਕਿ ਇੱਕ ਬੱਕਰੀ ਦੀ ਕੀਮਤ 3000/- ਰੁਪਿਆ ਹੈ । ਇਸੇ ਤਰ੍ਹਾਂ ਮੱਝਾਂ ਖਰੀਦਣ ਲਈ ਘੱਟੋ ਘੱਟ 20,000/- ਰੁਪਏ ਹੋਣੇ ਚਾਹੀਦੇ ਹਨ, ਤਾਂ ਕਿ ਮੱਝਾਂ ਵਾਸਤੇ ਗਰੀਬ ਲੋਕ ਕੋਈ ਸ਼ੈਡ ਵਗੈਰਾ ਬਣਾ ਸਕਣ । ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਕਾਰਪੋਰੇਸ਼ਨਾਂ ਵਾਸਤੇ ਕਾਫੀ ਰੁਪਿਆ ਬਜਟ ਵਿਚ ਰਖਿਆ ਗਿਆ ਹੈ । ਮੈਂ ਸਮਝਦਾ ਹਾਂ ਕਿ ਸ਼ਡਿਊਲਡ ਕਾਸਟਸ ਕਮਿਊਨਿਟੀ ਨੂੰ ਉੱਨਤ ਕਰਨਾ ਹੈ । ਉਨ੍ਹਾਂ ਨੂੰ ਚਾਹੇ ਕਰਜ਼ਿਆਂ ਰਾਹੀਂ, ਚਾਹੇ ਗਰਾਂਟਾਂ ਰਾਹੀਂ, ਚਾਹੇ ਕਿਸੇ ਹੋਰ ਤਰੀਕੇ ਦੇ ਨਾਲ ਸਹੂਲਤਾਂ ਦੇ ਕੇ ਉਚਾ ਚੁਕਿਆ ਜਾਵੇ । ਇਸ ਲਈ ਮੈਂ ਸਮਝਦਾ ਹਾਂ ਕਿ ਇਹ ਕਰਜ਼ਾ 50 ਕਰੋੜ ਰੁਪਿਆ ਲਾਜ਼ਮੀ ਹੋਣਾ ਚਾਹੀਦਾ ਹੈ ਤਾਂ ਕਿ ਹਰ ਸ਼ਡਿਊਲਡ ਕਾਸਟ ਬੰਦਾ ਆਪਣੀ ਰੋਜ਼ੀ ਰੋਟੀ ਕਮਾ ਸਕੇ । (ਥੰਪਿੰਗ)

**ਸ੍ਰੀ ਸਤਨਾਮ ਸਿੰਘ ਕੈਂਥ:** ** ** **

**ਸ੍ਰੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਸਰਦਾਰ ਗੁਰਚਰਨ ਸਿੰਘ ਜੀ, ਤੁਸੀਂ ਆਪਣਾ ਭਾਸ਼ਣ ਜਾਰੀ ਰਖੋ ।

**ਸਰਦਾਰ ਗੁਰਚਰਨ ਸਿੰਘ:** ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਕਿਹਾ ਸੀ ਕਿ ਸ਼ਡਿਊਲਡ ਕਾਸਟਾਂ ਦਾ ਪਿਛਲਾ ਬੈਕ-ਲਾਗ ਸਾਰਾ ਪੂਰਾ ਕਰ ਦਿੱਤਾ ਜਾਵੇਗਾ । ਇਸ ਲਈ ਮੈਂ ਉਨ੍ਹਾਂ ਦਾ ਰਿਣੀ ਹਾਂ । ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਤਨੀ ਵੀ ਜਲਦੀ ਹੋ ਸਕੇ, ਇਹ ਬੈਕ-ਲਾਗ ਪੂਰਾ ਹੋਣਾ ਚਾਹੀਦਾ ਹੈ । ਪਿਛਲੀ ਸਰਕਾਰ ਵੇਲੇ ਸ਼ਡਿਊਲਡ ਕਾਸਟ ਕੈਂਡੀਡੇਟ ਜਦ ਪੁਲਿਸ ਵਿਚ ਭਰਤੀ ਹੋਣ ਲਈ ਜਾਂਦਾ ਸੀ ਤਾਂ ਕੱਦ ਵਿੱਚ 1 ਇੰਚ ਅਤੇ ਛਾਤੀ ਵਿਚ ਡੇਢ ਇੰਚ ਦੀ ਛੋਟ ਹੁੰਦੀ ਸੀ ਅਤੇ ਕੁਆਲੀਫਿਕੇਸ਼ਨ ਮੈਟ੍ਰਿਕ ਦੀ ਬਜਾਏ ਮਿਡਲ ਹੁੰਦੀ ਸੀ ਪਰੰਤੂ ਇਹ ਛੋਟਾਂ ਗਵਰਨਰ ਰਾਜ ਵਿਚ ਬੰਦ ਕਰ ਦਿੱਤੀਆਂ ਗਈਆਂ ਸਨ । ਇਹ ਸਾਰੀਆਂ ਛੋਟਾਂ ਮੁੜ ਬਹਾਲ ਕਰਨੀਆਂ ਚਾਹੀਦੀਆਂ ਹਨ ਤਾਂ ਕਿ ਸ਼ਡਿਊਲਡ ਕਾਸਟ ਵਿਅਕਤੀਆਂ ਨੂੰ ਨੌਕਰੀਆਂ ਮਿਲ ਸਕਣ । ਸ਼ਡਿਊਲਡ-ਕਾਸਟ ਲੋਕ ਦੇਸ਼ ਦੀ ਖਾਤਰ ਆਪਣਾ ਖੂਨ ਦਾ ਕਤਰਾ ਵਹਾਉਣ ਲਈ ਹਮੇਸ਼ਾ ਤਿਆਰ ਰਹਿੰਦੇ ਹਨ (ਥੰਪਿੰਗ) । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਪੰਜਾਬ ਦੀ ਪੁਲਿਸ ਵਿਚ ਭਰਤੀ ਕਰਨ ਲਈ ਜਾਂ ਐਸ. ਪੀ. ਓ. ਦੀ ਭਰਤੀ ਕਰਨ ਲਈ ਜਾਂ ਹੋਰ ਥਾਵਾਂ ਤੇ ਭਰਤੀ ਕਰਨ ਲਈ ਸ਼ਡਿਊਲਡ ਕਾਸਟਾਂ ਦੀ 50% ਭਰਤੀ ਕਰਨੀ ਚਾਹੀਦੀ ਹੈ । (ਥੰਪਿੰਗ) ਜਿਥੇ ਉਨ੍ਹਾਂ ਗਰੀਬ ਸ਼ਡਿਊਲਡ ਕਾਸਟਾਂ ਦੇ ਬੱਚਿਆਂ ਨੂੰ ਰੁਜ਼ਗਾਰ ਮਿਲੇਗਾ ਉਸਦੇ ਨਾਲ ਹੀ ਉਹ ਦੇਸ਼ ਦੀ ਸੇਵਾ ਕਰਨ ਵਿਚ ਪੂਰਾ ਯੋਗਦਾਨ ਪਾਉਣਗੇ ।

ਸਪੀਕਰ ਸਾਹਿਬ, ਸਕੂਲ ਵਿਚ ਵਜ਼ੀਫਾ ਲੈਣ ਲਈ ਅਤੇ ਫੀਸ ਮੁਆਫ ਕਰਾਉਣ ਲਈ ਆਮਦਨ ਇਨ੍ਹਾਂ ਨੇ ਸ਼ਡਿਊਲਡ ਕਾਸਟਸ ਦੀ 20,000/- ਰੁਪਏ ਤੱਕ ਵਧਾਈ ਹੈ, ਇਹ ਚੰਗੀ ਗੱਲ ਹੈ । ਏਸੇ ਤਰ੍ਹਾਂ ਬੈਕਵਰਡ ਕਲਾਸਿਜ਼ ਲਈ 11,000/- ਰੁਪਏ ਤੱਕ ਵਧਾਈ ਹੈ, ਇਹ ਚੰਗੀ ਗੱਲ ਹੈ । ਪਰ ਇਹ ਹੱਦ ਅੱਜ ਦੇ ਮਾਹੌਲ ਦੇ ਮੁਤਾਬਿਕ, ਅੱਜ

---

**Expunged as ordered by the Chair.

[ਸਰਦਾਰ ਗੁਰਚਰਨ ਸਿੰਘ]

ਦੇ ਟਾਈਮ ਦੇ ਮੁਤਾਬਿਕ ਬਹੁਤ ਘੱਟ ਹੈ । ਜਿਹੜੀ ਸ਼ਡਿਊਲਡ ਕਾਸਟਸ ਲਈ ਆਮਦਨ ਦੀ ਹੱਦ ਹੈ, ਉਹ 30,000/- ਰੁਪਏ ਹੋਣੀ ਚਾਹੀਦੀ ਹੈ ਅਤੇ ਬੈਕਵਰਡ ਕਲਾਸਿਜ਼ ਲਈ ਇਹ 15,000/- ਰੁਪਏ ਲਾਜ਼ਮੀ ਕਰ ਦਿੱਤੀ ਜਾਵੇ । ਇਸ ਦੇ ਨਾਲ ਬਹੁਤ ਜ਼ਿਆਦਾ ਲੋਕਾਂ ਨੂੰ ਫਾਇਦਾ ਹੋਵੇਗਾ ।

ਸਪੀਕਰ ਸਾਹਿਬ, ਏਥੇ ਇਕ ਗੱਲ ਮੈਂ ਤੁਹਾਡੀ ਆਗਿਆ ਨਾਲ ਕਹਿਣੀ ਚਾਹਵਾਂਗਾ ਜਿਸ ਦਾ ਮਾਣ ਸਾਡੇ ਮੁੱਖ ਮੰਤਰੀ ਜੀ ਨੂੰ ਜਾਂਦਾ ਹੈ, ਉਹ ਇਹ ਹੈ ਕਿ ਇਸ ਵਾਰੀ ਉਨ੍ਹਾਂ ਨੇ ਰਾਜ ਸਭਾ ਲਈ ਜੋ ਅਨੁਸੂਚਿਤ ਜਾਤੀ ਦਾ ਉਮੀਦਵਾਰ ਨਾਮਜ਼ਦ ਕੀਤਾ ਹੈ, ਉਹ ਬੜੀ ਸ਼ਲਾਘਾਯੋਗ ਗੱਲ ਹੈ । ਮੇਰਾ ਖਿਆਲ ਹੈ ਕਿ ਇਹ ਪਹਿਲੀ ਦਫਾ ਹੈ ਜੋ ਸ਼ਡਿਊਲਡ ਕਾਸਟ ਨੂੰ ਰਾਜ ਸਭਾ ਵਿੱਚ ਭੇਜਣ ਲਈ ਨਵਾਜਿਆ ਗਿਆ ਹੈ । (ਥੰਪਿੰਗ) ਅਸੀਂ ਇਸ ਗੱਲ ਲਈ ਉਨ੍ਹਾਂ ਦੇ ਸ਼ੁਕਰਗੁਜ਼ਾਰ ਹਾਂ ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਸਾਡੀ ਪੁਰਜ਼ੋਰ ਬੇਨਤੀ ਹੈ ਕਿ ਪੰਜਾਬ ਐਂਡ ਹਰਿਆਣਾ ਹਾਈਕੋਰਟ ਵਿੱਚ ਕੋਈ ਵੀ ਸ਼ਡਿਊਲਡ ਕਾਸਟ ਜੱਜ ਦੀ ਵਿਵਸਥਾ ਨਹੀਂ ਹੈ । ਕੋਈ ਵੀ ਜੱਜ ਸ਼ਡਿਊਲਡ ਕਾਸਟ ਨਹੀਂ ਹੈ । ਮੈਂ ਮੁੱਖ ਮੰਤਰੀ ਜੀ ਨੂੰ ਪੁਰਜ਼ੋਰ ਬੇਨਤੀ ਕਰਾਂਗਾ ਕਿ ਉਹ ਹਾਈਕੋਰਟ ਵਿੱਚ ਇਕ ਐਸ. ਸੀ. ਜੱਜ ਦੀ ਵਿਵਸਥਾ ਜ਼ਰੂਰ ਕਰਾ ਦੇਣ । ਉਥੇ ਐਸ. ਸੀ. ਜੱਜ ਜ਼ਰੂਰ ਮੁਕੱਰਰ ਹੋਣਾ ਚਾਹੀਦਾ ਹੈ ।

**ਸ਼੍ਰੀ ਸਪੀਕਰ** : ਤੁਸੀਂ ਸਮਾਪਤ ਕਰਨ ਦੀ ਕੋਸ਼ਿਸ਼ ਕਰੋ ।

**ਸਰਦਾਰ ਗੁਰਚਰਨ ਸਿੰਘ** : ਸਪੀਕਰ ਸਾਹਿਬ, ਹੁਣ 2-4 ਗੱਲਾਂ ਮੈਂ ਆਪਣੇ ਹਲਕੇ ਬਾਰੇ ਵੀ ਕਹਿਣੀਆਂ ਚਾਹੁੰਦਾ ਹਾਂ । ਇਸ ਕਰਕੇ ਮੈਂ ਤੁਹਾਡੇ ਤੋਂ ਮਾਫੀ ਮੰਗਦਾ ਹਾਂ ਕਿ ਮੈਂ 2-4 ਮਿੰਟ ਹੋਰ ਲਵਾਂਗਾ । ਮੇਰਾ ਹਲਕਾ ਪੰਜ ਗਰਾਈਂ ਨਿਰੋਲ ਪੇਂਡੂ ਹਲਕਾ ਹੈ ਅਤੇ ਇਹ ਬਹੁਤ ਜ਼ਿਆਦਾ ਸੈਂਸੇਟਿਵ ਹਲਕਾ ਹੈ । ਇਸ ਵਿੱਚ ਕੋਈ ਵੀ ਐਸਾ ਕਸਬਾ ਨਹੀਂ ਹੈ ਜਿਥੇ ਕਿਸੇ ਕਿਸਮ ਦੀ ਕੋਈ ਡਿਵੈਲਪਮੈਂਟ ਦੀ ਗੱਲ ਹੋਵੇ । ਮੈਂ ਏਥੇ ਬੇਨਤੀ ਕਰਨੀ ਚਾਹਵਾਂਗਾ ਕਿ ਮੇਰੇ ਹਲਕੇ ਵਿਚ ਅਸੀਂ ਪਿੰਡ ਪਿੰਡ ਗਏ ਹਾਂ । ਸਾਨੂੰ ਉਥੇ ਬੜੀਆਂ ਕਠਿਨਾਈਆਂ ਵਿਚੋਂ ਲੰਘਣਾ ਪਿਆ । ਲਿੰਕ ਰੋਡਜ਼ ਬਹੁਤੀ ਥਾਈਂ ਬਣੀਆਂ ਹੀ ਨਹੀਂ । ਜਿਥੇ ਨਹੀਂ ਬਣੀਆਂ, ਉਥੇ ਬਣਾਈਆਂ ਜਾਣ ਅਤੇ ਜਿਹੜੀਆਂ ਟੁੱਟੀਆਂ ਸੜਕਾਂ ਹਨ, ਉਨ੍ਹਾਂ ਦੀ ਮੁਰੰਮਤ ਦੀ ਜ਼ਿੰਮੇਵਾਰੀ ਜਾਂ ਤਾਂ ਮਾਰਕੀਟ ਕਮੇਟੀ ਦੀ ਲਾਈ ਜਾਵੇ ਜਾਂ ਪੰਜਾਬ ਸਰਕਾਰ ਆਪਣੇ ਹੱਥ ਵਿੱਚ ਲੈ ਕੇ ਉਨ੍ਹਾਂ ਟੁੱਟੀਆਂ ਸੜਕਾਂ ਦੀ ਮੁਰੰਮਤ ਕਰਵਾਏ ।

ਇਸੇ ਤਰ੍ਹਾਂ ਹੀ ਡਿਸਪੈਂਸਰੀਆਂ ਦੀ ਹਾਲਤ ਹੈ । ਮੇਰੇ ਹਲਕੇ ਵਿਚ ਬਹੁਤ ਘੱਟ ਡਿਸਪੈਂਸਰੀਆਂ ਹਨ ਅਤੇ ਜਿਹੜੀਆਂ ਵੀ ਹਨ, ਉਨ੍ਹਾਂ ਵਿਚ ਡਾਕਟਰਾਂ ਦੀ ਵਿਵਸਥਾ ਨਹੀਂ ਹੈ । ਦਵਾਈਆਂ ਦੀ ਵਿਵਸਥਾ ਨਹੀਂ ਹੈ । ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਦੀ ਵਿਵਸਥਾ ਕੀਤੀ ਜਾਣੀ ਚਾਹੀਦੀ ਹੈ ।

ਏਸੇ ਤਰ੍ਹਾਂ ਸਾਡੇ ਪੰਜ ਗਰਾਈਂ ਪਰਾਪਰ ਪਿੰਡ ਜਿਸ ਦੇ ਨਾਂ ਤੇ ਇਹ ਹਲਕਾ

[ਸਰਦਾਰ ਗੁਰਚਰਨ ਸਿੰਘ]

ਬਣਦਾ ਹੈ, ਉਥੇ 66 ਕੇ. ਵੀ. ਸਬ-ਸਟੇਸ਼ਨ ਦੀ ਮਨਜ਼ੂਰੀ ਹੋ ਚੁਕੀ ਹੈ। ਲੇਕਿਨ ਫੰਡ ਘੱਟ ਹੋਣ ਕਰਕੇ ਇਸ ਨੂੰ ਹਾਲੇ ਤੱਕ ਚਾਲੂ ਨਹੀਂ ਕੀਤਾ ਜਾ ਸਕਿਆ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਫ. ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਨੂੰ ਫੰਡ ਉਪਲੱਬਧ ਕਰਕੇ ਛੇਤੀ ਤੋਂ ਛੇਤੀ ਚਾਲੂ ਕਰਵਾਇਆ ਜਾਵੇ। ਪਿੰਡ ਸਮਾਲਸਰ ਵਿਚ 33 ਕੇ.ਵੀ. ਸਬ-ਸਟੇਸ਼ਨ ਹੈ। ਹਲਕੇ ਦੇ ਬਹੁਤ ਸਾਰੇ ਪਿੰਡਾਂ ਨੂੰ ਬਿਜਲੀ ਉਥੋਂ ਜਾਣੀ ਹੈ ਲੇਕਿਨ ਉਸਦਾ ਟਰਾਂਸਫਾਰਮਰ ਹਰ ਦੂਜੇ ਤੀਜੇ ਦਿਨ ਸੜਿਆ ਰਹਿੰਦਾ ਹੈ। ਉਥੇ 66 ਕੇ. ਵੀ. ਦਾ ਸਬ-ਸਟੇਸ਼ਨ ਕਾਇਮ ਕਰਵਾਉਣਾ ਚਾਹੀਦਾ ਹੈ ਤਾਂਕਿ ਲੋਕਾਂ ਨੂੰ ਬਿਜਲੀ ਦੀ ਸਹੂਲਤ ਪੱਖੋਂ ਕੋਈ ਔਕੜ ਪੇਸ਼ ਨਾ ਆਵੇ।

ਇਸ ਤੋਂ ਬਾਅਦ ਇਕ ਹੋਰ ਮੇਰੀ ਮੰਗ ਹੈ ਕਿ ਮੇਰੇ ਏਰੀਏ ਵਿਚ ਕਿਸੇ ਕਿਸਮ ਦੀ ਕੋਈ ਡਿਵੈਲਪਮੈਂਟ ਦੀ ਵਿਵਸਥਾ ਨਹੀਂ। ਮੇਰੀ ਮੰਗ ਹੈ ਕਿ ਉਥੇ ਇੰਡਸਟਰੀਅਲ ਫੋਕਲ ਪੁਆਇੰਟ ਕਾਇਮ ਕਰ ਦਿੱਤਾ ਜਾਵੇ। ਮੈਂ ਸਮਝਦਾ ਹਾਂ ਕਿ ਇਸ ਗੱਲ ਨਾਲ ਮੇਰੇ ਹਲਕੇ ਦੀ ਬਹੁਤ ਤਰੱਕੀ, ਬੇਹਤਰੀ ਹੋ ਸਕਦੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਖ਼ਜ਼ਾਨਾ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਲਈ ਵੀ ਵਿਚਾਰ ਕਰ ਲੈਣ। ਆਖਿਰ ਵਿਚ ਮੈਂ ਬਜਟ ਦਾ ਪੁਰਜ਼ੋਰ ਸਮਰਥਨ ਕਰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ।

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਸੱਤਪਾਲ ਗੋਸਾਈਂ ਜੀ ਖੜ੍ਹੇ ਸਨ)

**Mr. Speaker**: Would you like to speak on the Budget, Mr. Gosain ?

**ਸ੍ਰੀ ਸੱਤਪਾਲ ਗੋਸਾਈਂ** : ਨਹੀਂ ਜੀ, ਮੈਂ ਤਾਂ ਲੁਧਿਆਣੇ ਦੀਆਂ ਕਿਲਿੰਗਜ਼ ਨੂੰ ਕੰਡੈਮ ਹੀ ਕਰਨਾ ਸੀ। ਬਜਟ ਤੇ ਬੋਲਣ ਵਾਸਤੇ ਮੈਂ ਹਾਲੇ ਤਿਆਰ ਨਹੀਂ ਹਾਂ।

**ਸ੍ਰੀ ਸਪੀਕਰ** : ਤੁਸੀਂ ਇਸ ਵੇਲੇ ਬਜਟ ਸਪੀਚ ਤੇ ਹੀ ਬੋਲ ਸਕਦੇ ਹੋ। ਉਸ ਦੇ ਵਿਚ ਹੀ ਤੁਸੀਂ ਇਹ ਗੱਲ ਵੀ ਕਰ ਸਕਦੇ ਹੋ। Resume your seat please. ਹਾਂ ਜੀ ਸੈਣੀ ਜੀ, ਤੁਸੀਂ ਬੋਲੋ, ਥੋੜ੍ਹੇ ਸ਼ਬਦਾਂ ਵਿਚ।

**ਸ੍ਰੀ ਜੈ ਕਿਸ਼ਨ ਸੈਣੀ** (ਜਲੰਧਰ ਕੇਂਦਰੀ) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਪੰਜਾਬ ਵਿਚ ਜਿਨ੍ਹਾਂ ਹਾਲਤਾਂ ਵਿਚ ਪਿਛਲੇ ਇਲੈਕਸ਼ਨ ਹੋਏ ਹਨ, ਉਹ ਸਭ ਜਾਣਦੇ ਹਨ। ਉਹ ਲੋਕ ਜਿਹੜੇ ਅਮਨ-ਪਸੰਦ ਹਨ, ਆਪਣਾ ਕਾਰੋਬਾਰ ਕਰਕੇ ਆਪਣਾ ਗੁਜ਼ਾਰਾ ਕਰਨਾ ਚਾਹੁੰਦੇ ਹਨ, ਉਨ੍ਹਾਂ ਲੋਕਾਂ ਨੇ ਸ਼ਹਿਰਾਂ ਵਿਚ ਸਭ ਤੋਂ ਜ਼ਿਆਦਾ ਵੋਟਾਂ ਪਾਈਆਂ ਅੌਰ ਮੌਜੂਦਾ ਸਰਕਾਰ ਬਣਾਉਣ ਵਿੱਚ ਆਪਣਾ ਸਾਥ ਦਿੱਤਾ। ਸ਼ਹਿਰੀ ਇਲਾਕਿਆਂ ਵਿਚ ਅੌਰ ਟਾਊਨਾਂ ਵਿਚ ਜ਼ਿਆਦਾ ਵੋਟਾਂ ਪਈਆਂ। ਉਨ੍ਹਾਂ ਨੇ ਇਸ ਉਮੀਦ ਵਿਚ ਕਿ ਹਾਲਾਤ ਅੱਛੇ ਹੋਣ, ਬਗੈਰ ਕਿਸੇ ਡਰ ਦੇ ਜਾਂ ਖੌਫ ਦੇ ਵੱਧ ਤੋਂ ਵਧ ਸਹਿਯੋਗ ਦਿੱਤਾ।

(ਇਸ ਵੇਲੇ ਮਾਨਯੋਗ ਮੈਂਬਰ ਕਾਮਰੇਡ ਤਰਸੇਮ ਜੋਧਾਂ ਜੀ ਕੁਝ ਕਹਿਣ ਲਈ ਆਪਣੀ ਸੀਟ ਤੇ ਖੜੇ ਹੋਏ)

**ਸ਼੍ਰੀ ਸਪੀਕਰ** : ਹਾਂ ਜੀ, ਤਰਸੇਮ ਲਾਲ ਜੀ ।

**ਕਾਮਰੇਡ ਤਰਸੇਮ ਜੋਧਾਂ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਤੁਸੀਂ ਇੰਟਰੱਪਟ ਨਾ ਕਰੋ ।

**ਸ਼੍ਰੀ ਜੈ ਕਿਸ਼ਨ ਸੈਣੀ** : ਸਪੀਕਰ ਸਾਹਿਬ, ਅੱਜ ਪੰਜਾਬ ਵਿਚ ਹਾਲਤ ਇਹ ਹੈ ਕਿ ਸ਼ਹਿਰਾਂ ਵਿੱਚ ਲੋਕ ਆਪਣਾ ਕਾਰੋਬਾਰ ਜਲਦੀ ਬੰਦ ਕਰਕੇ, ਫੈਕਟਰੀਆਂ, ਦੁਕਾਨਾਂ, ਜਲਦੀ ਬੰਦ ਕਰਕੇ ਰਾਤ ਹੋਣ ਤੋਂ ਪਹਿਲਾਂ ਦਿਨੇ ਹੀ ਡਰ ਦੇ ਮਾਰੇ ਘਰਾਂ ਨੂੰ ਚਲੇ ਜਾਂਦੇ ਹਨ । ਇਸ ਤਰ੍ਹਾਂ ਦੇ ਹਾਲਾਤ ਵਿਚ, ਜਿਥੇ ਡਰ ਹੋਵੇ, ਖੌਫ ਹੋਵੇ; ਬਾਹਰੋਂ ਕੋਈ ਵੀ ਰਿਪਰੇਜ਼ੈਂਟੇਟਿਵ ਇਥੇ ਆਉਣ ਨੂੰ ਤਿਆਰ ਨਹੀਂ । ਐਸੇ ਹਾਲਾਤ ਵਿੱਚ ਇਕ ਅੱਛਾ ਬਜਟ ਪੇਸ਼ ਕਰਨਾ ਬੜਾ ਮੁਸ਼ਕਿਲ ਕੰਮ ਸੀ, ਲੇਕਿਨ ਮੈਨੂੰ ਬੜੀ ਖੁਸ਼ੀ ਹੈ ਕਿ ਡਾਕਟਰ ਸਾਹਿਬ ਨੇ ਬਹੁਤ ਅੱਛੇ ਢੰਗ ਨਾਲ, ਦਾਨਸ਼ਮੰਦਾਨਾ ਢੰਗ ਨਾਲ ਇਹ ਬਜਟ ਪੇਸ਼ ਕੀਤਾ । ਇਹ ਬਹੁਤ ਅੱਛਾ ਬਜਟ ਹੈ, ਇਸ ਨਾਲ ਸਾਡੀ ਸਟੇਟ ਦੀ ਇਕਾਨਮੀ ਪ੍ਰਫੁਲਤ ਹੋਵੇਗੀ । ਮੈਂ ਇਸ ਬਜਟ ਦੀਆਂ ਕੁਝ ਮੱਦਾਂ ਤੇ ਬੋਲਣਾ ਚਾਹੁੰਦਾ ਹਾਂ । ਸਭ ਤੋਂ ਪਹਿਲਾਂ ਮੈਂ ਅਰਬਨ ਡਿਵੈਲਪਮੈਂਟ ਬਾਰੇ ਬੋਲਣਾ ਚਾਹੁੰਦਾ ਹਾਂ । ਅਰਬਨ ਡਿਵੈਲਪਮੈਂਟ ਪ੍ਰਾਜੈਕਟਸ ਲਈ ਸਾਰੇ ਪੰਜਾਬ ਵਾਸਤੇ ਸਰਕਾਰ ਨੇ 65 ਕਰੋੜ ਰੁਪਏ ਰੱਖੇ ਹਨ । ਇਸ ਦੇ ਵਾਸਤੇ 10 ਜ਼ਿਲ੍ਹਾ ਹੈਡਕਵਾਰਟਰਜ਼ ਵਿਖੇ 44 ਬਸਤੀਆਂ ਅਤੇ 15 ਸਬ-ਡਵੀਜ਼ਨਲ ਟਾਊਨਜ਼ ਨੂੰ ਲਿਆ ਗਿਆ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਬਸਤੀਆਂ ਬਹੁਤ ਥੋੜ੍ਹੀਆਂ ਲਈਆਂ ਗਈਆਂ ਹਨ । ਜਿਹੜੇ ਵੱਡੇ-ਵੱਡੇ ਸ਼ਹਿਰ ਹਨ ਜਿਵੇਂ ਅੰਮ੍ਰਿਤਸਰ, ਲੁਧਿਆਣਾ ਜਾਂ ਜਲੰਧਰ ਹੈ, ਉਥੇ ਇਹੋ ਜਿਹੀਆਂ ਬਸਤੀਆਂ ਬਹੁਤ ਜ਼ਿਆਦਾ ਹਨ । ਇਕੱਲੇ ਜਲੰਧਰ ਦੇ ਸਰਾਊਂਡਿੰਗ ਏਰੀਏ ਵਿੱਚ ਹੀ 100 ਦੇ ਕਰੀਬ ਬਸਤੀਆਂ ਹਨ । ਇਸ ਕਰਕੇ ਇਹ ਜਿਹੜੀਆਂ 44 ਬਸਤੀਆਂ ਲਈਆਂ ਗਈਆਂ ਹਨ, ਇਹ ਬਹੁਤ ਥੋੜ੍ਹੀਆਂ ਹਨ । ਇਹ ਹੋਰ ਜ਼ਿਆਦਾ ਲੈਣੀਆ ਚਾਹੀਦੀਆਂ ਹਨ । ਸ਼ਹਿਰਾਂ ਦੇ ਸਰਾਊਂਡਿੰਗ ਏਰੀਆਜ਼ ਵਿੱਚ 10-15 ਸਾਲ ਪਹਿਲਾਂ ਜਿੱਥੇ ਭੱਠੇ ਹੁੰਦੇ ਸਨ, ਇੱਟਾਂ ਸਪਲਾਈ ਕਰਦੇ ਸਨ, ਉਥੇ ਬਾਅਦ ਵਿੱਚ ਟੋਏ ਪੈ ਗਏ ਸਨ । ਜਿਸ ਵੇਲੇ ਸ਼ਹਿਰਾਂ ਵਿੱਚ ਬਾਰਸ਼ ਹੁੰਦੀ ਸੀ, ਪਾਣੀ ਜ਼ਿਆਦਾ ਹੋ ਜਾਂਦਾ ਸੀ ਤਾਂ ਉਹ ਟੋਏ ਇਹ ਪਾਣੀ ਸਮਾ ਲੈਂਦੇ ਸਨ । ਅੱਜ ਲੋਕਾਂ ਨੇ ਉਹ ਟੋਏ ਭਰ ਕੇ ਰਿਹਾਇਸ਼ ਕਰਨ ਵਾਸਤੇ ਪਲਾਟ ਬਣਾ ਲਏ ਹਨ । ਪਿੰਡਾਂ ਵਿਚੋਂ ਪਿਛਲੇ ਸਮੇਂ ਵਿਚ ਕਾਫੀ ਸਾਰੇ ਲੋਕ ਸ਼ਹਿਰਾਂ ਵਿੱਚ ਆ ਕੇ ਵਸ ਗਏ । ਸ਼ਹਿਰਾਂ ਵਿੱਚ ਆਬਾਦੀਆਂ ਜ਼ਿਆਦਾ ਬਣ ਗਈਆਂ ਜਦ ਕਿ ਉਨ੍ਹਾਂ ਦੀ ਡਿਵੈਲਪਮੈਂਟ ਵਾਸਤੇ ਕੋਈ ਜ਼ਿਆਦਾ ਸਾਧਨ ਨਹੀਂ ਰੱਖੇ ਗਏ । ਇਨ੍ਹਾਂ ਇਲਾਕਿਆਂ ਵਿਚ ਸੀਵਰੇਜ ਔਰ ਸਟਾਰਮ ਵਾਟਰ ਸੀਵਰੇਜ ਦੀ ਪ੍ਰੋਵੀਜ਼ਨ ਕਰਨੀ ਬਹੁਤ ਜ਼ਰੂਰੀ ਹੈ । ਸਾਨੂੰ ਦਿੱਲੀ ਵਾਂਗ ਕਰਨਾ ਚਾਹੀਦਾ ਹੈ । ਦਿੱਲੀ ਵਿਚ ਪਹਿਲਾਂ 5-5, 10-10 ਮੀਲ ਦੇ ਏਰੀਏ ਤੱਕ ਸਰਾਊਂਡਿੰਗ ਏਰੀਆਜ਼ ਵਿਚ ਸੀਵਰੇਜ, ਵਾਟਰ ਸਪਲਾਈ ਅਤੇ ਸਟਾਰਮ ਵਾਟਰ

** Expunged as ordered by the Chair.

[ਸ੍ਰੀ ਜੈ ਕਿਸ਼ਨ ਸੈਣੀ]

ਸੀਵਰੇਜ ਦਾ ਇੰਤਜ਼ਾਮ ਕਰ ਦਿੱਤਾ ਜਾਂਦਾ ਹੈ। ਇਥੇ ਹਾਲਤ ਇਹ ਹੈ ਕਿ ਜਦੋਂ ਬਾਰਸ਼ ਹੁੰਦੀ ਹੈ ਤਾਂ ਗੰਦੇ ਪਾਣੀ ਦਾ ਨਿਕਾਸ ਨਾ ਹੋਣ ਕਰਕੇ ਇਹ ਬਸਤੀਆਂ ਸਲੱਮ ਬਣ ਜਾਂਦੀਆਂ ਹਨ। ਇਸ ਨੂੰ ਕੰਟਰੋਲ ਕਰਨਾ ਬਹੁਤ ਜ਼ਰੂਰੀ ਹੈ। ਸੋ, ਬਜਟ ਵਿਚ ਅਜਿਹੀਆਂ ਬਸਤੀਆਂ ਬਹੁਤ ਘੱਟ ਰੱਖੀਆਂ ਗਈਆਂ ਹਨ। ਇਸ ਕੰਮ ਵਾਸਤੇ ਜ਼ਿਆਦਾ ਪੈਸਾ ਰੱਖਿਆ ਜਾਣਾ ਚਾਹੀਦਾ ਹੈ। ਸੈਨੀਟੇਸ਼ਨ, ਹਾਊਸਿੰਗ ਡਿਵੈਲਪਮੈਂਟ, ਰੋਡਜ਼ ਵਾਸਤੇ 75 ਕਰੋੜ ਰੁਪਏ ਰੱਖੇ ਹਨ। ਮੈਂ ਸਮਝਦਾ ਹਾਂ ਕਿ ਇਹ ਰਕਮ ਬੜੀ ਘੱਟ ਹੈ ਕਿਉਂਕਿ ਇਨ੍ਹਾਂ ਬਸਤੀਆਂ ਨਾਲ ਸ਼ਹਿਰਾਂ ਦੀ ਡਿਵੈਲਪਮੈਂਟ ਹੋਣੀ ਬੜੀ ਮੁਸ਼ਕਿਲ ਹੈ। ਸੀਵਰੇਜ ਦੀ ਗੱਲ ਹੀ ਲੈ ਲਵੋ। 3, 4 ਜਾਂ 5 ਕਰੋੜ ਰੁਪਏ ਨਾਲ ਕਿਸੇ ਵੀ ਏਰੀਏ ਵਿਚ ਸੀਵਰੇਜ ਨਹੀਂ ਪੈਂਦਾ। ਇਸ ਦੇ ਲਈ ਫੇਜ਼ਡ ਵੇਅ ਨਾਲ ਕੋਈ ਐਸਾ ਪ੍ਰੋਗਰਾਮ ਸਰਕਾਰ ਨੂੰ ਬਣਾਉਣਾ ਚਾਹੀਦਾ ਹੈ ਤਾਂ ਕਿ ਹਰ ਸ਼ਹਿਰ ਵਿਚ ਇਹ ਸਮੱਸਿਆ ਦੂਰ ਹੋ ਜਾਵੇ। ਹਰ ਸ਼ਹਿਰ ਵਿਚ ਸੀਵਰੇਜ ਜ਼ਰੂਰੀ ਹੈ ਕਿਉਂਕਿ ਹਰ ਕੋਈ ਇਹ ਕੋਸ਼ਿਸ਼ ਕਰਦਾ ਹੈ ਕਿ ਉਸ ਕੋਲ ਫਲੱਸ਼ ਸਿਸਟਮ ਹੋਵੇ। ਡਰਾਈ ਲੈਟਰਿਨ ਸਿਸਟਮ ਜੋ ਹੈ, ਉਸ ਨੂੰ ਕੋਈ ਵੀ ਯੂਜ਼ ਕਰਨ ਲਈ ਤਿਆਰ ਨਹੀਂ। ਸੀਵਰੇਜ ਸਿਸਟਮ ਕਰਨਾ ਬਹੁਤ ਜ਼ਰੂਰੀ ਹੈ। ਸਪੀਕਰ ਸਾਹਿਬ, ਤੁਹਾਡੇ ਥਰੂ ਮੈਂ ਕਹਿਣਾ ਚਾਹਾਂਗਾ ਕਿ ਸਟਾਰਮ ਵਾਟਰ ਸੱਲੇਜ ਵੀ ਹਨ, ਸੀਵਰੇਜ ਬਣਿਆ ਹੈ, ਉਥੇ ਸ਼ਹਿਰਾਂ ਦੇ ਵਿੱਚ ਉਨੀ ਦੇਰ ਤੱਕ ਸਫਾਈ ਨਹੀਂ ਹੋ ਸਕਦੀ ਜਿੰਨੀ ਦੇਰ ਤੱਕ ਕਿ ਸ਼ਹਿਰਾਂ ਦੇ ਵਿੱਚੋਂ ਡੇਅਰੀਆਂ ਜੋ ਹਨ, ਉਹ ਬਾਹਰ ਨਹੀਂ ਕੱਢੀਆਂ ਜਾਂਦੀਆਂ। ਸ਼ਹਿਰਾਂ ਦੇ ਵਿੱਚ 50-50, 100-100 ਪਸ਼ੂ ਡੇਅਰੀ ਵਾਲਿਆਂ ਨੇ ਰੱਖੇ ਹੋਏ ਹਨ। ਇਹ ਮਿਊਂਸਿਪਲ ਲਿਮਿਟ ਤੋਂ ਬਾਹਰ ਚਲੇ ਜਾਣੇ ਚਾਹੀਦੇ ਹਨ, ਤਾਂ ਹੀ ਸ਼ਹਿਰਾਂ ਵਿੱਚੋਂ ਗੰਦਗੀ ਬਾਹਰ ਨਿਕਲ ਸਕਦੀ ਹੈ।

ਸਪੀਕਰ ਸਾਹਿਬ, ਟਰਾਂਸਪੋਰਟ ਏਜੰਸੀਜ਼ ਦੇ ਬਾਰੇ ਵੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਸ਼ਹਿਰਾਂ ਦੇ ਅੰਦਰ 50-50, 20-20 ਟਰੱਕ ਖੜ੍ਹੇ ਰਹਿੰਦੇ ਹਨ ਔਰ ਬਜ਼ਾਰਾਂ ਦੇ ਬਜ਼ਾਰ ਬੰਦ ਹੋ ਜਾਂਦੇ ਹਨ, ਰਸਤੇ ਰੁੱਕ ਜਾਂਦੇ ਹਨ, ਆਵਾਜਾਈ ਰੁਕ ਜਾਂਦੀ ਹੈ। ਇਨ੍ਹਾਂ ਵਾਸਤੇ ਵੀ ਕੋਈ ਬਜਟ ਵਿੱਚ ਪਰੋਵੀਜ਼ਨ ਹੋਣਾ ਚਾਹੀਦਾ ਹੈ ਤਾਂ ਕਿ ਇਹ ਟਰੱਕ ਟਰਾਂਸਪੋਰਟ ਵਾਲੇ ਸ਼ਹਿਰਾਂ ਤੋਂ ਬਾਹਰਵਾਰ ਚਲੇ ਜਾਣ। ਇਸ ਤਰ੍ਹਾਂ ਕਰਨ ਨਾਲ ਟਰਾਂਸਪੋਰਟ ਬਾਹਰ ਬਣ ਜਾਣ ਨਾਲ ਵੇਅਰਹਾਊਸ ਦਾ ਵੀ ਕੰਮ ਹੋ ਸਕਦਾ ਹੈ। ਜਿਸ ਵੇਲੇ ਮਾਲ ਬਾਹਰ ਤੋਂ ਅਸੀਂ ਮੰਗਵਾਉਂਦੇ ਹਾਂ, ਉਹ ਮਾਲ ਉਥੇ ਹੀ ਉਤਰ ਜਾਵੇ ਅਤੇ ਨਾਲ ਹੀ ਓਕਟਰਾਏ ਲੱਗ ਜਾਵੇ। ਇਸ ਨਾਲ ਇਨਕਮ ਵਿੱਚ ਵੀ, ਸਰਕਾਰ ਦੀ ਆਮਦਨ ਵਿੱਚ ਵੀ ਵਾਧਾ ਹੋਵੇਗਾ ਅਤੇ ਜੋ ਸ਼ਹਿਰਾਂ ਦੇ ਅੰਦਰ ਟਰਾਂਸਪੋਰਟ ਦਾ ਰੱਸ਼ ਹੁੰਦਾ ਹੈ, ਉਹ ਖਤਮ ਹੋ ਜਾਵੇਗਾ। ਸ਼ਹਿਰਾਂ ਵਿੱਚ ਸਫ਼ਾਈ ਰਹਿ ਸਕੇਗੀ।

ਸਪੀਕਰ ਸਾਹਿਬ, ਸਾਡੇ ਪੰਜਾਬ ਦੇ ਵਿੱਚ ਤਿੰਨ ਮਿਊਂਸਿਪਲ ਕਾਰਪੋਰੇਸ਼ਨਾਂ ਬਣ ਗਈਆਂ ਹਨ। ਤਿੰਨਾਂ ਕਾਰਪੋਰੇਸ਼ਨਾਂ ਵਿੱਚੋਂ ਮੈਂ ਜਲੰਧਰ ਦੇ ਬਾਰੇ ਵਿੱਚ ਕਹਿ ਸਕਦਾ ਹਾਂ ਕਿ ਜਦੋਂ ਲੋੜ ਪੈਂਦੀ ਹੈ ਤਾਂ ਸਾਨੂੰ ਫੋਰਸ ਨਹੀਂ ਮਿਲਦੀ। ਅਸੀਂ ਡੀਮਾਂਡ ਕਰਦੇ ਹਾਂ ਕਿ ਐਸੀ ਪਰੋਵੀਜ਼ਨ ਹੋਣੀ ਚਾਹੀਦੀ ਹੈ ਕਿ ਕਾਰਪੋਰੇਸ਼ਨਾਂ ਨੂੰ ਫੋਰਸ ਦਿੱਤੀ ਜਾਵੇ ਜਾਂ ਅਜਿਹਾ ਪ੍ਰਬੰਧ ਹੋਣਾ ਚਾਹੀਦਾ ਹੈ ਕਿ ਇਹ ਆਪਣੀ ਫੋਰਸ ਕਾਇਮ ਕਰ ਸਕਣ। ਕਾਰਪੋਰੇਸ਼ਨਾਂ

ਦੇ ਆਪਣੇ ਐਸ.ਪੀ. ਹੋਣ । ਇਨ੍ਹਾਂ ਦੀਆਂ ਆਪਣੀਆਂ ਸਬ-ਡਵੀਜ਼ਨਜ਼ ਹੋਣ ਤਾਂ ਕਿ ਉਹ ਆਪਣੀ ਫੋਰਸ ਦੇ ਨਾਲ ਸ਼ਹਿਰਾਂ ਦੇ ਵਿੱਚ ਟਰੈਫਿਕ ਦਾ ਸਹੀ ਤਰੀਕੇ ਦੇ ਨਾਲ ਕੰਟਰੋਲ ਕਰ ਸਕਣ । ਸ਼ਹਿਰਾਂ ਦੇ ਵਿੱਚ ਜਿਹੜੇ ਐਨਕਰੋਚਮੈਂਟ ਹੁੰਦੇ ਹਨ, ਨਜਾਇਜ਼ ਕਬਜ਼ੇ ਹੁੰਦੇ ਹਨ ਉਨ੍ਹਾਂ ਦੀ ਦੇਖਭਾਲ ਕੀਤੀ ਜਾ ਸਕੇ ਔਰ ਸ਼ਹਿਰਾਂ ਦਾ ਅੱਛਾ ਇੰਤਜ਼ਾਮ ਕੀਤਾ ਜਾ ਸਕੇ । ਮੈਂ ਬੇਨਤੀ ਕਰਦਾ ਹਾਂ ਕਿ ਸਰਕਾਰ ਇਸ ਵੱਲ ਵਿਸ਼ੇਸ਼ ਧਿਆਨ ਦੇ ਕੇ ਸੋਚੇ ਤਾਂ ਹੀ ਸ਼ਹਿਰ ਅੱਛੀ ਤਰ੍ਹਾਂ ਨਾਲ ਡੀਵੈਲਪ ਹੋ ਸਕਦੇ ਹਨ ।

ਸਪੀਕਰ ਸਾਹਿਬ, ਸ਼ਹਿਰਾਂ ਦੇ ਵਿੱਚ ਅੱਜ ਕੱਲ੍ਹ ਦੇਖਿਆ ਗਿਆ ਹੈ ਕਿ ਪ੍ਰਾਈਵੇਟ ਮੈਰਿਜ ਪੈਲੇਸ ਬਣ ਰਹੇ ਹਨ । ਆਮ ਲੋਕਾਂ ਨੂੰ ਆਪਣੇ ਬੱਚਿਆਂ ਦੀਆਂ ਵਿਆਹ ਸ਼ਾਦੀਆਂ ਦੇ ਲਈ ਉਥੇ ਜਾਣਾ ਪੈਂਦਾ ਹੈ । ਇਕ ਦਿਨ ਉਨ੍ਹਾਂ ਦਾ ਹਾਲ ਵਗੈਰਾ ਵਰਤਣ ਲਈ ਗਰੀਬ ਆਦਮੀ ਕੋਲੋਂ 10,000 ਜਾਂ 20,000/- ਰੁਪਏ ਲੈ ਲਏ ਜਾਂਦੇ ਹਨ । ਆਮ ਆਦਮੀ ਇਤਨੇ ਪੈਸੇ ਨਹੀਂ ਦੇ ਸਕਦਾ । ਇਸ ਤਰ੍ਹਾਂ ਦਾ ਕੋਈ ਪਰਬੰਧ ਕਰ ਦਿੱਤਾ ਜਾਵੇ ਜਾਂ ਸਰਕਾਰ ਆਪਣੇ ਕੋਲੋਂ ਕੋਈ ਹਾਲ ਵਗੈਰਾ ਬਣਵਾ ਕੇ ਦੇਵੇ ਜਿੱਥੇ ਕਿ ਇਹ ਲੋਕ ਆਪਣੇ ਲੜਕੇ ਲੜਕੀਆਂ ਦੀ ਸ਼ਾਦੀ ਆਸਾਨੀ ਨਾਲ 500-700 ਰੁਪਏ ਦੇ ਕੇ ਕਰ ਲਿਆ ਕਰਨ । ਇਸ ਨਾਲ ਆਮ ਲੋਕਾਂ ਨੂੰ ਬਹੁਤ ਵੱਡੀ ਸਹੂਲਤ ਹੋਵੇਗੀ ।

ਸਪੀਕਰ ਸਾਹਿਬ, ਅਗਲੀ ਗੱਲ ਮੈਂ ਇੰਡਸਟਰੀ ਦੇ ਬਾਰੇ ਵਿੱਚ ਕਹਿਣੀ ਚਾਹੁੰਦਾ ਹਾਂ । ਅੱਜ ਤੋਂ 10 ਸਾਲ ਪਹਿਲਾਂ ਬਟਾਲਾ ਔਰ ਗੁਰਾਇਆ ਜੋ ਕਿ ਮਸ਼ਹੂਰ ਸਨ, ਲੁਧਿਆਣੇ ਦੇ ਵਿੱਚ ਬਣੀ ਮਸ਼ੀਨਰੀ ਬੜੀ ਮਸ਼ਹੂਰ ਸੀ ਔਰ ਏਥੇ ਦਾ ਬਣਿਆ ਸਾਰਾ ਮਾਲ ਸਾਰੇ ਹਿੰਦੁਸਤਾਨ ਵਿੱਚ ਸਪਲਾਈ ਕੀਤਾ ਜਾਂਦਾ ਸੀ । ਅੱਜ ਉਸ ਦੀ ਪੁਜ਼ੀਸ਼ਨ ਬਹੁਤ ਖਰਾਬ ਹੋ ਗਈ ਹੈ । ਲੋਕ ਬੰਬਈ, ਅਹਿਮਦਾਬਾਦ, ਪੂਨਾ, ਬੰਗਲੌਰ, ਮਦਰਾਸ ਆਦਿ ਦੀ ਮਸ਼ੀਨਰੀ ਖਰੀਦਣਾ ਜ਼ਿਆਦਾ ਪਸੰਦ ਕਰਦੇ ਹਨ । ਇੰਡਸਟਰੀ ਦੇ ਸਬੰਧ ਵਿੱਚ ਐਸੇ ਇੰਤਜ਼ਾਮ ਹੋਣੇ ਚਾਹੀਦੇ ਹਨ ਕਿ ਏਥੇ ਐਗਜ਼ੀਬੀਸ਼ਨ ਲਗਣੇ ਚਾਹੀਦੇ ਹਨ, ਏਥੇ ਨਵੀਂ ਕਿਸਮ ਦੀ ਟੈਕਨਾਲੋਜੀ ਹੋਣੀ ਚਾਹੀਦੀ ਹੈ ਜਿਸਦੇ ਨਾਲ ਸਾਡੇ ਇੰਡਸਟਰੀਅਲਿਸਟਜ਼ ਉਨ੍ਹਾਂ ਲੋਕਾਂ ਨਾਲ ਮੁਕਾਬਲਾ ਕਰ ਸਕਣ ਕਿਉਂਕਿ ਨਵੀਂ ਟੈਕਨਾਲੋਜੀ ਅਸੀਂ ਬਿਲਕੁਲ ਅਡਾਪਟ ਨਹੀਂ ਕੀਤੀ । ਉਹੀ ਅੱਜ ਤੋਂ 20 ਸਾਲ ਪੁਰਾਣੀ ਟੈਕਨਾਲੋਜੀ ਅਤੇ ਲੇਥਾਂ ਵਗੈਰਾ ਚਲ ਰਹੀਆਂ ਹਨ । ਕੰਪਿਊਟਰ ਕੰਟਰੋਲ ਨਹੀਂ ਹੈ । ਬੱਜਟ ਦੇ ਵਿੱਚ ਕੋਈ ਐਸੀ ਪ੍ਰੋਵੀਜ਼ਨ ਹੋਣੀ ਚਾਹੀਦੀ ਹੈ ਕਿ ਸਾਡਾ ਉਦਯੋਗ ਵੀ ਐਡਵਾਂਸ ਹੋ ਸਕੇ । ਸਾਡੀ ਸਟੇਟ ਦੇ ਅੰਦਰ ਉਦਯੋਗ ਪਹਿਲਾਂ ਹੀ ਪਛੜਿਆ ਹੋਇਆ ਹੈ । ਜਦੋਂ ਅਸੀਂ ਕਿਸੇ ਐਗਜ਼ੀਬੀਸ਼ਨ ਵਿੱਚ ਜਾਂਦੇ ਹਾਂ ਤਾਂ ਉਥੇ ਬੈਕਵਰਡ ਹੀ ਮੰਨਿਆ ਜਾਂਦਾ ਹੈ ।

**Mr. Speaker**: Please try to wind up.

**ਸ਼੍ਰੀ ਜੈ ਕਿਸ਼ਨ ਸੈਣੀ** : ਸਪੀਕਰ ਸਾਹਿਬ, ਪੰਜਾਬ ਵਿੱਚ ਛੋਟੇ-ਛੋਟੇ ਇਲੈਕਟਰੀਕਲ ਐਪਲਾਂਇਸਜ਼ ਦੇ ਯੂਨਿਟ ਖੁਲ੍ਹੇ ਹੋਏ ਹਨ । ਉਨ੍ਹਾਂ ਨੂੰ ਟੈਸਟਿੰਗ ਵਾਸਤੇ ਬੰਗਲੌਰ ਜਾਂ ਭੋਪਾਲ ਜਾਣਾ ਪੈਂਦਾ ਹੈ ਜਿਥੇ ਲੱਖ-ਲੱਖ ਜਾਂ ਡੇਢ-ਡੇਢ ਲੱਖ ਰੁਪਿਆ ਖਰਚਾ ਆ ਜਾਂਦਾ ਹੈ । ਪੰਜਾਬ ਵਿੱਚ ਕੁਆਲਿਟੀ ਮਾਰਕੀਟਿੰਗ ਸੈਂਟਰ ਬਣੇ ਹੋਏ ਹਨ ਪਰ ਉਨ੍ਹਾਂ ਦੇ ਕੋਲ ਕੋਈ

[ਸ਼੍ਰੀ ਜੈ ਕਿਸ਼ਨ ਸੈਣੀ]

ਐਸੀ ਪ੍ਰੋਵੀਜ਼ਨ ਨਹੀਂ ਕਿ ਉਨ੍ਹਾਂ ਕੋਲੋਂ ਟੈਸਟਿੰਗ ਕਰਵਾਈ ਜਾ ਸਕੇ। ਜਿਹੜੇ ਇੰਡਸਟਰੀਅਲਿਸਟਾਂ ਨੂੰ ਟੈਸਟਿੰਗ ਵਾਸਤੇ ਬਾਹਰ ਜਾਣਾ ਪੈਂਦਾ ਹੈ ਜੇਕਰ ਉਨ੍ਹਾਂ ਨੂੰ ਇਹ ਸਹੂਲਤ ਇਥੇ ਪੰਜਾਬ ਵਿੱਚ ਹੀ ਮਿਲ ਜਾਵੇ ਤਾਂ ਇਕ ਤਾਂ ਉਨ੍ਹਾਂ ਦੀ ਬੱਚਤ ਹੋਵੇਗੀ ਅਤੇ ਦੂਜਾ ਕੁਆਲਿਟੀ ਵਧੀਆ ਹੋਵੇਗੀ, ਜੇਕਰ ਕੁਆਲਿਟੀ ਵਧੀਆ ਹੋਵੇਗੀ ਤਾਂ ਸੇਲ ਵਧੇਗੀ। ਇਹ ਜਿਹੜੇ ਕੁਆਲਿਟੀ ਮਾਰਕੀਟਿੰਗ ਸੈਂਟਰ ਖੁੱਲ੍ਹੇ ਹੋਏ ਹਨ ਉਨ੍ਹਾਂ ਨੂੰ ਪੂਰੀ ਲੇਟੈਸਟ ਮਸ਼ੀਨਰੀ ਦੇਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ।

ਸਪੀਕਰ ਸਾਹਿਬ, ਜਿਹੜੇ ਫੋਕਲ ਪੁਆਇੰਟ ਅਤੇ ਇੰਡਸਟਰੀਅਲ ਏਰੀਆ ਬਣਾਏ ਗਏ ਹਨ ਉਨ੍ਹਾਂ ਵਿੱਚ ਇਕ ਮੁਸ਼ਕਲ ਹੈ ਕਿ ਉਥੇ ਨਿਕਾਸੀ ਦਾ ਕੋਈ ਪ੍ਰਬੰਧ ਨਹੀਂ। ਪੋਲਿਊਸ਼ਨ ਬੋਰਡ ਵਾਲੇ ਰੋਜ਼ ਆਉਂਦੇ ਹਨ ਅਤੇ ਚਲਾਨ ਕੱਟਦੇ ਹਨ। ਇਸਦਾ ਹੱਲ ਕੋਈ ਨਹੀਂ ਹੁੰਦਾ, ਫਿਰ ਉਹ ਦੋ-ਦੋ, ਪੰਜ-ਪੰਜ ਹਜ਼ਾਰ ਰੁਪਏ ਇਕੱਠੇ ਕਰਕੇ ਲੈ ਜਾਂਦੇ ਹਨ ਤੇ ਇਸ ਤਰ੍ਹਾਂ ਉਹ ਕੁਲੈਕਸ਼ਨ ਸੈਂਟਰ ਬਣੇ ਹੋਏ ਹਨ। ਸਰਕਾਰ ਆਪਣੇ ਲੈਵਲ ਤੇ ਫੋਕਲ ਪੁਆਇੰਟਾਂ ਤੇ ਇੰਡਸਟਰੀਅਲ ਏਰੀਆ ਵਿੱਚ ਨਿਕਾਸੀ ਦਾ ਪ੍ਰਬੰਧ ਕਰੇ ਤੇ ਇਸਦਾ ਕੋਈ ਟਰੀਟਮੈਂਟ ਕਰਕੇ ਬਾਹਰ ਕੱਢਿਆ ਜਾਵੇ ਅਤੇ ਉਨ੍ਹਾਂ ਦਾ ਚਲਾਨ ਨਾ ਕੀਤਾ ਜਾਵੇ ਤਾਂ ਜੋ ਜਿਹੜੇ ਆਮ ਇੰਡਸਟਰੀਅਲਿਸਟ ਹਨ, ਉਨ੍ਹਾਂ ਨੂੰ ਸਹੂਲਤ ਮਿਲ ਸਕੇ।

ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਔਰ ਸਾਡੇ ਵਿੱਤ ਮੰਤਰੀ ਸਾਹਿਬ ਨੇ ਜਿਹੜੀਆਂ ਨਿਗਮ ਟਰਾਂਸਪੋਰਟ ਜਲੰਧਰ, ਅੰਮ੍ਰਿਤਸਰ ਤੇ ਲੁਧਿਆਣਾ ਵਿੱਚ ਹਨ, ਉਹ ਟਰਾਂਸਪੋਰਟ ਮਹਿਕਮੇ ਨੂੰ ਦੇ ਦਿੱਤੀਆਂ ਹਨ। ਇਹ ਜਿਹੜੀ ਸਰਦਾਰ ਗੁਰਨਾਮ ਸਿੰਘ ਦੀ ਅਕਾਲੀ ਸਰਕਾਰ ਦੀ ਘਾਤਕ ਪਾਲਿਸੀ ਸੀ ਅਤੇ ਨਿਗਮਾਂ ਦਾ 50-50 ਲੱਖ ਰੁਪਿਆ ਤੇ ਕਰੋੜ-ਕਰੋੜ ਤੱਕ ਰੁਪਿਆ ਬਰਬਾਦ ਹੋ ਜਾਂਦਾ ਸੀ ਇਸ ਤੋਂ ਹੁਣ ਸ਼ਹਿਰ ਬਚ ਜਾਣਗੇ। ਮੈਂ ਸੀ. ਐਮ. ਸਾਹਿਬ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਇਹ ਰਾਹਤ ਦਿੱਤੀ ਹੈ। ਇਸ ਨਾਲ ਸ਼ਹਿਰਾਂ ਦੀ ਹੋਰ ਵਧੇਰੇ ਡਿਵੈਲਪਮੈਂਟ ਹੋਵੇਗੀ ਅਤੇ ਸ਼ਹਿਰ ਅੱਗੇ ਵਧਣਗੇ।

ਸਪੀਕਰ ਸਾਹਿਬ, ਮੈਂ ਇਕ ਗੱਲ ਤੁਹਾਡੇ ਨੋਟਿਸ ਵਿੱਚ ਲਿਆਉਂਦਾ ਹਾਂ ਕਿ ਅਕਾਲੀ ਵਜ਼ਾਰਤ ਵਿੱਚ ਸਰਦਾਰ ਤੋਤਾ ਸਿੰਘ ਨੇ ਜਿਹੜੀ ਮਾਰਕੀਟ ਫੀਸ ਲਾਉਣ ਦਾ ਸਿਸਟਮ ਚਾਲੂ ਕੀਤਾ ਸੀ, ਉਸ ਅਨੁਸਾਰ ਜਿਹੜੇ ਲੋਕ ਬਾਹਰੋਂ ਮਾਲ ਚੁੱਕਦੇ ਹਨ ਤੇ ਉਥੇ ਮਾਰਕੀਟ ਫੀਸ ਦੇ ਦਿੰਦੇ ਹਨ ਉਨ੍ਹਾਂ ਤੋਂ ਇਥੇ ਫਿਰ ਦੁਬਾਰਾ ਮਾਰਕੀਟ ਫੀਸ ਚਾਰਜ ਹੁੰਦੀ ਹੈ। ਬੱਜਟ ਦੇ ਵਿੱਚ ਇਸ ਬਾਰੇ ਪ੍ਰੋਵੀਜ਼ਨ ਹੋਣੀ ਚਾਹੀਦੀ ਹੈ ਅਤੇ ਉਹ ਦੁਬਾਰਾ ਮਾਰਕੀਟ ਫੀਸ ਚਾਰਜ ਨਾ ਹੋਵੇ।

**Mr. Speaker**: Please wind up.

**ਸ਼੍ਰੀ ਜੈ ਕਿਸ਼ਨ ਸੈਣੀ** : ਸਪੀਕਰ ਸਾਹਿਬ, ਜਿਹੜੇ ਸਾਡੇ ਸਰਾਉਂਡਿੰਗ ਸਟੇਟਸ ਹਨ ਜਿਵੇਂ ਹਿਮਾਚਲ ਤੇ ਹਰਿਆਣਾ ਹੈ ਉਥੇ ਕ੍ਰਮਵਾਰ ਫੂਡਗਰੇਨ ਦੀ ਦਰ ਡੇਢ ਪ੍ਰਤੀਸ਼ਤ ਅਤੇ ਦੋ ਪ੍ਰਤੀਸ਼ਤ ਹੈ, ਦਿੱਲੀ ਵਿੱਚ ਬਿਲਕੁਲ ਹੀ ਨਹੀਂ। ਪ੍ਰੰਤੂ ਪੰਜਾਬ ਵਿੱਚ ਇਹ 4% ਹੈ। ਇਸ ਨਾਲ ਬੜਾ ਅਸਰ ਪੈਂਦਾ ਹੈ। ਜਿਹੜੇ ਵਪਾਰੀ ਲੋਕ ਹੁੰਦੇ ਹਨ ਉਹ ਉਥੋਂ ਮਾਲ ਖਰੀਦਦੇ ਹਨ ਜਿਥੋਂ ਇਕ ਪ੍ਰਤੀਸ਼ਤ ਦਾ ਫਾਇਦਾ ਹੁੰਦਾ ਹੋਵੇ। ਇਸ ਬਾਰੇ ਵਿੱਤ ਮੰਤਰੀ

ਸਾਹਿਬ ਧਿਆਨ ਦੇਣ ਤੇ ਇਸ ਨੂੰ ਵਿਚਾਰਨ ਜਿਸ ਤਰੀਕੇ ਨਾਲ ਸਾਡੀ ਸੇਲ ਵਧ ਸਕੇ ਤੇ ਅਸੀਂ ਦੂਜੇ ਲੋਕਾਂ ਨਾਲ ਮੁਕਾਬਲਾ ਕਰ ਸਕੀਏ । ਇਸੇ ਤਰ੍ਹਾਂ ਟੂ-ਵੀਲਰ ਤੇ ਫੋਰ-ਵੀਲਰ ਹਨ । ਜੇ ਤਾਂ ਕੋਈ ਜਲੰਧਰ ਤੋਂ ਖਰੀਦਦਾ ਹੈ ਤਾਂ 10% ਸੇਲਜ਼ ਟੈਕਸ ਜਮ੍ਹਾਂ ਸਰਚਾਰਜ ਲਗਦਾ ਹੈ । ਜੇਕਰ ਚੰਡੀਗੜ੍ਹ ਤੋਂ ਖਰੀਦਦਾ ਹੈ ਤਾਂ 4% ਲਗਦਾ ਹੈ । ਇਸ ਤਰ੍ਹਾਂ ਜਿਹੜੇ ਡੀਲਰ ਹਨ ਉਹ ਚੰਡੀਗੜ੍ਹ ਤੋਂ ਬਿਲ ਬਣਵਾਕੇ ਕਾਰ ਸਪਲਾਈ ਕਰ ਦਿੰਦੇ ਹਨ । ਇਸ ਤਰ੍ਹਾਂ ਸਾਡੀ ਸੇਲ ਦੇ ਵਿੱਚ ਫਰਕ ਪੈਂਦਾ ਹੈ । ਸੇਲਜ਼ ਟੈਕਸ ਦੀ ਦਰ ਸਰਾਊਂਡਿੰਗ ਸਟੇਟਸ ਵਿੱਚ ਦੇਖ ਕੇ ਉਨ੍ਹਾਂ ਦੇ ਮੁਤਾਬਿਕ ਹੀ ਕਰਨੀ ਚਾਹੀਦੀ ਹੈ ਤਾਂ ਜੋ ਸਾਡੀ ਸੇਲ ਵਿੱਚ ਕੋਈ ਫਰਕ ਨਾ ਪਵੇ । ਇਸ ਦੀ ਬਜਟ ਵਿੱਚ ਪ੍ਰੋਵੀਜ਼ਨ ਕੀਤੀ ਜਾਵੇ । ਪਿਛਲੇ ਦਿਨਾਂ ਵਿੱਚ ਟਾਇਰਾਂ ਦੇ ਵਿੱਚ ਬਾਹਰ 10% ਸੇਲਜ਼ ਟੈਕਸ ਲਗਦਾ ਸੀ ਪ੍ਰੰਤੂ ਪੰਜਾਬ ਵਿੱਚ 12% ਲਗਦਾ ਸੀ ਮੈਨੂੰ ਪਤਾ ਲੱਗਾ ਹੈ ਕਿ ਇਹ ਹੁਣ ਫਿਰ ਪੰਜਾਬ ਵਿੱਚ 10% ਅਲਾਓ ਕਰ ਦਿੱਤਾ ਹੈ । ਜਿਹੜੇ ਟਰੱਕਾਂ ਵਾਲੇ ਪੰਜਾਬ ਤੋਂ ਬਾਹਰ ਜਾਂਦੇ ਹਨ ਉਹ ਫਿਰ ਅੰਮ੍ਰਿਤਸਰ, ਲੁਧਿਆਣਾ ਜਾਂ ਜਲੰਧਰ ਤੋਂ ਕਿਉਂ ਖਰੀਦਣਗੇ ਉਹ ਬਾਹਰੋਂ ਹੀ ਖਰੀਦਣਗੇ । ਇਹ ਦਰ ਬਾਕੀ ਸਟੇਟਾਂ ਦੇ ਬਰਾਬਰ ਹੋਣੀ ਚਾਹੀਦੀ ਹੈ । ਉਹ ਜਾ ਕੇ ਹਰਿਆਣੇ ਵਿਚੋਂ ਲੈ ਲੈਣਗੇ ਜਿੱਥੇ ਉਨ੍ਹਾਂ ਨੂੰ ਸਸਤਾ ਮਿਲੇਗਾ । ਇਸ ਲਈ ਇਹ ਸੇਲਜ਼ ਟੈਕਸ ਦੀ ਜਿਹੜੀ ਦਰ ਹੈ, ਇਸਨੂੰ ਦੂਜੇ ਸੂਬਿਆਂ ਨਾਲ ਬਰਾਬਰ ਕਰ ਦੇਣਾ ਚਾਹੀਦਾ ਹੈ ਤਾਂ ਕਿ ਪੰਜਾਬ ਦੇ ਬਿਜ਼ਨੇਸ ਤੇ ਅਫੈਕਟ ਨਾ ਕਰੇ ।

ਸਪੀਕਰ ਸਾਹਿਬ, ਗਵਰਨਰ ਐਡਰੈਸ ਵਿੱਚ ਸਰਕਾਰ ਨੇ ਵਾਇਦਾ ਕੀਤਾ ਸੀ ਕਿ ਡੀਲਰ ਜਿਹੜਾ ਹੈ ਉਸਦੀ ਕਰਯੋਗ ਆਮਦਨ ਦੀ ਲਿਮਿਟ ਇਕ ਲੱਖ ਤੋਂ ਤਿੰਨ ਲੱਖ ਰੁਪਏ ਕਰ ਦਿੱਤੀ ਜਾਵੇਗੀ ਲੇਕਿਨ ਬਜਟ ਵਿੱਚ ਇਹੋ ਜਿਹੀ ਕੋਈ ਪ੍ਰੋਵੀਜ਼ਨ ਨਹੀਂ ਹੈ । ਮੈਨੂਫੈਕਚਰਰਜ਼ ਵਾਸਤੇ ਇਹ ਲਿਮਿਟ 40,000 ਤੋਂ ਵਧਾ ਕੇ 1 ਲੱਖ ਕਰ ਦਿੱਤੀ ਜਾਵੇ । ਕੈਸ਼ ਮੀਮੋ ਤੇ lowest limit should be increased from Rs. 25/- to Rs. 100/-. ਕਹਿਣ ਦਾ ਭਾਵ ਕਿ ਕੈਸ਼ ਮੀਮੋ ਰੁ: 100/- ਤੋਂ ਘੱਟ ਨਾ ਵੀ ਕੱਟੀ ਜਾਵੇ ਤਾਂ ਕੋਈ ਐਕਸ਼ਨ ਨਾ ਹੋਵੇ । ਸੋ ਮੈਂ ਇਹ ਬੇਨਤੀ ਕਰਦਾ ਹਾਂ ਕਿ ਇਹੋ ਜਿਹੀ ਪ੍ਰੋਵੀਜ਼ਨ ਵੀ ਬਜਟ ਵਿੱਚ ਰੱਖੀ ਜਾਵੇ ਤਾਂ ਜੋ ਛੋਟੇ ਇੰਡਸਟਰੀਅਲਿਸਟਜ਼ ਅਤੇ ਦੁਕਾਨਦਾਰਾਂ ਨੂੰ ਇਸ ਤੋਂ ਫਾਇਦਾ ਮਿਲ ਸਕੇ ।

ਸਪੀਕਰ ਸਾਹਿਬ, ਟੈਕਨੀਕਲ ਐਜੂਕੇਸ਼ਨ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿੱਚ ਪਹਿਲਾਂ ਸਿਸਟਮ ਇਹ ਸੀ ਕਿ ਆਮ ਜਿਹੜੇ ਬੰਦੇ ਫੈਕਟਰੀਆਂ ਵਿੱਚ ਮਕੈਨਿਕ ਲਗਦੇ ਸੀ ਉਹ ਆਪਣੇ ਉਸਤਾਦਾਂ ਤੋਂ ਕੰਮ ਸਿੱਖ ਕੇ ਡਾਈਆਂ ਵਗੈਰਾ ਬਣਾਉਂਦੇ ਸਨ ਪਰੰਤੂ ਅੱਜ ਉਹ ਸਿਸਟਮ ਨਹੀਂ ਰਿਹਾ । ਅੱਜ ਲੇਟੈਸਟ ਟੈਕਨਾਲੋਜੀ ਨਾਲ ਡਾਈਆਂ ਬਣਦੀਆਂ ਹਨ ਅਤੇ ਉਨ੍ਹਾਂ ਨੂੰ ਚਲਾਉਣ ਲਈ ਵੀ ਕੁਆਲੀਫਾਈਡ ਬੰਦਿਆਂ ਦੀ ਲੋੜ ਪੈਂਦੀ ਹੈ । ਇਹੀ ਕਾਰਨ ਹੈ ਕਿ ਜਿਹੜੇ ਕਾਰਖਾਨੇ ਫਾਰੇਨ ਕਲੈਬੋਰੇਸ਼ਨ ਨਾਲ ਲਗਾਏ ਜਾਂਦੇ ਹਨ, ਉਨ੍ਹਾਂ ਵਿੱਚ ਬਾਹਰੋਂ ਕੁਆਲੀਫਾਈਡ ਇੰਜੀਨੀਅਰ ਵਗੈਰਾ ਬੁਲਾਉਣੇ ਪੈਂਦੇ ਹਨ । ਚੰਡੀਗੜ੍ਹ ਵਿਖੇ ਇੰਡੋ-ਸਵਿਸ ਇੰਸਟੀਚਿਊਟ ਹੈ ਜਿੱਥੇ ਬੱਚਿਆਂ ਨੂੰ ਟੈਕਨੀਕਲ ਸਿੱਖਿਆ ਦਿੱਤੀ ਜਾਂਦੀ ਹੈ । ਇਹੋ ਜਿਹਾ ਇੰਸਟੀਚਿਊਟ ਪੰਜਾਬ ਵਿੱਚ ਵੀ ਹੋਣਾ ਚਾਹੀਦਾ ਹੈ ਤਾਂ ਕਿ ਬੱਚੇ

[ਸ਼੍ਰੀ ਜੈ ਕਿਸ਼ਨ ਸੈਣੀ]

ਉਥੋਂ ਟਰੇਨਿੰਗ ਲੈ ਕੇ ਫੈਕਟਰੀਆਂ ਵਿੱਚ ਕੰਮ ਕਰ ਸਕਣ ਅਤੇ ਨਵੀਂ ਟੈਕਨਾਲੋਜੀ ਨੂੰ ਐਡਾਪਟ ਕੀਤਾ ਜਾ ਸਕੇ । ਜੋ ਇੰਜੀਨੀਅਰ ਅਸੀਂ ਬਾਹਰੋਂ ਮੰਗਵਾਉਂਦੇ, ਬੁਲਾਉਂਦੇ ਹਾਂ ਉਹ ਪੰਜ-ਪੰਜ, ਸੱਤ-ਸੱਤ ਹਜ਼ਾਰ ਰੁਪਏ ਤਨਖਾਹ ਮੰਗਦੇ ਹਨ । ਜੇ ਅਜਿਹੇ ਇੰਸਟੀਚਿਊਟਾਂ ਵਿਚੋਂ ਟਰੇਨਿੰਗ ਲੈ ਕੇ ਸਾਡੇ ਪੰਜਾਬ ਦੇ ਬੱਚੇ ਕਾਰਖਾਨਿਆਂ ਵਿੱਚ ਕੰਮ ਕਰਨਗੇ ਤਾਂ ਇੱਕ ਤਾਂ ਸਾਨੂੰ ਉਨ੍ਹਾਂ ਨੂੰ ਘੱਟ ਪੈਸੇ ਦੇਣੇ ਪੈਣਗੇ ਦੂਜਾ ਅਸੀਂ ਲੇਟੈਸਟ ਟੈਕਨਾਲੋਜੀ ਐਡਾਪਟ ਕਰ ਸਕਾਂਗੇ ।

ਜੂਨੀਅਰ ਟੈਕਨੀਕਲ ਸਿੱਖਿਆ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਇਸ ਵੇਲੇ ਜੂਨੀਅਰ ਟੈਕਨੀਕਲ ਸਕੂਲ ਦੋ ਖੋਲ੍ਹੇ ਹੋਏ ਹਨ:—ਇੱਕ ਜਲੰਧਰ ਵਿਖੇ ਅਤੇ ਦੂਜਾ ਕਪੂਰਥਲਾ ਵਿਖੇ । ਜੂਨੀਅਰ ਟੈਕਨੀਕਲ ਸਕੂਲ ਵੀ ਜਿਵੇਂ ਆਈ. ਟੀ. ਆਈ. ਹੈ, ਉਸੇ ਤਰ੍ਹਾਂ ਹੀ ਹੁੰਦੇ ਹਨ । ਆਈ. ਟੀ. ਆਈ. ਵਿੱਚ ਦਸਵੀਂ ਕਰਨ ਤੋਂ ਬਾਅਦ ਬੱਚੇ ਟੈਕਨੀਕਲ ਐਜੂਕੇਸ਼ਨ ਲੈਣ ਲਈ ਜਾਂਦੇ ਹਨ ਜਦ ਕਿ ਜੂਨੀਅਰ ਟੈਕਨੀਕਲ ਸਕੂਲਾਂ ਵਿੱਚ ਅੱਠਵੀਂ ਤੋਂ ਹੀ ਇਹ ਪੜ੍ਹਾਈ ਸ਼ੁਰੂ ਹੋ ਜਾਂਦੀ ਹੈ ਅਤੇ ਜਦੋਂ ਬੱਚਾ 10ਵੀਂ ਕਰਕੇ ਹਟਦਾ ਹੈ ਤਾਂ ਉਸਨੂੰ ਟੈਕਨੀਕਲ ਜਾਬ ਮਿਲ ਸਕਦੀ ਹੈ । ਉਹ ਇੰਜੀਨੀਅਰਿੰਗ ਵੱਲ ਜਾ ਸਕਦਾ ਹੈ, ਕਿਸੇ ਛੋਟੇ ਮੋਟੇ ਕਾਰਖਾਨੇ ਵਿੱਚ ਨੌਕਰੀ ਵੀ ਕਰ ਸਕਦਾ ਹੈ, ਇਸ ਤਰ੍ਹਾਂ ਉਸਨੂੰ ਸਹੂਲਤ ਮਿਲਦੀ ਹੈ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੇ ਸਕੂਲਾਂ ਦੀ ਬਹੁਤ ਜ਼ਿਆਦਾ ਲੋੜ ਹੈ । ਫਾਰੇਨ ਦੇ ਵਿੱਚ, ਰੂਸ ਅਤੇ ਜਾਪਾਨ ਦੇ ਵਿੱਚ ਇਹੋ ਜਿਹੇ ਸਕੂਲ ਬਹੁਤ ਜ਼ਿਆਦਾ ਹਨ ਜਿਥੋਂ ਬੱਚੇ ਟੈਕਨੀਕਲ ਟਰੇਨਿੰਗ ਲੈ ਕੇ ਇੰਜੀਨੀਅਰਿੰਗ ਵਗੈਰਾ ਕਰਦੇ ਹਨ । ਜੇਕਰ ਉਨ੍ਹਾਂ ਨੇ ਇੰਜੀਨੀਅਰਿੰਗ ਵੀ ਨਾ ਲੈਣੀ ਹੋਵੇ ਅਤੇ ਐਮ. ਬੀ. ਬੀ. ਐਸ. ਵਗੈਰਾ ਵੱਲ ਜਾਣਾ ਹੋਵੇ ਤਾਂ ਦੋ ਸਾਲ ਦੇ ਦੌਰਾਨ ਜਿਹੜੀ ਉਨ੍ਹਾਂ ਨੇ ਟੈਕਨੀਕਲ ਸਿੱਖਿਆ ਲਈ ਹੈ, ਉਸਦੇ ਨਾਲ ਉਹ ਘੱਟੋ ਘੱਟ ਆਪਣੀ ਕਾਰ, ਸਕੂਟਰ ਅਤੇ ਹੋਰ ਇਲੈਕਟਰੋਨਿਕ ਆਦਿ ਚੀਜ਼ਾਂ ਦੀ ਮੁਰੰਮਤ ਕਰ ਸਕਦੇ ਹਨ । ਇਸ ਲਈ ਮੈਂ, ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ..........

**Mr. Speaker**: Please take your seat.

The House stands adjourned till 9.00 A. M. on Thursday, the 2nd April, 1992.

*1.30 P.M.

*(The Sabha then adjourned* till 9.00 A. M. on Thursday, the 2nd April, 1992.)*

100—18-7-92 305—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

13

# PUNJAB VIDHAN SABHA

## DEBATES

*2nd April, 1992*

Vol. I-No. 13

## OFFICIAL REPORT

CONTENTS

*Thursday, the 2nd April, 1992*




**Punjab Vidhan Sabha Secretariat, Chandigarh.**

**Price Rs................**

# PUNJAB VIDHAN SABHA

*Thursday, the 2nd April, 1992*

The Vidhan Sabha met in the Punjab Vidhan Sabha Hall, Vidhan Bhavan, Sector -1, Chandigarh, at 9.00 A.M. Mr. Speaker (Sardar Harcharn Singh Ajnala) in the Chair.

—O—

## STARRED QUESTIONS AND ANSWERS

ਸ੍ਰੀ ਸਪੀਕਰ : ਕੁਐਸਚਨ ਆਵਰ । ਸ੍ਰੀ ਰਘੂਨਾਥ ਸਹਾਏ ਪੁਰੀ ਜੀ ।

### ਕਲਾਸ 'ਏ' ਦਫਤਰਾਂ ਵਿਚ ਕੁਝ ਸ੍ਰੇਣੀਆਂ ਨੂੰ ਖਾਸ ਭੱਤਾ ਦੇਣਾ

*62. **ਸ੍ਰੀ ਰਘੂਨਾਥ ਸਹਾਏ ਪੁਰੀ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਤੀਜੇ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਪੂਰੀ ਤਰ੍ਹਾਂ ਲਾਗੂ ਕਰ ਦਿੱਤਾ ਗਿਆ ਹੈ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਨ ਹਨ;

(ਅ) ਕੀ ਸਰਕਾਰ ਨੇ ਹੁਣੇ ਜਿਹੇ ਪੰਜਾਬ ਸਿਵਿਲ ਸਕੱਤਰੇਤ ਅਤੇ ਕੁਝ ਦੂਜੇ 'ਏ' ਕਲਾਸ ਦੇ ਦਫਤਰਾਂ ਵਿਚ ਕੰਮ ਕਰ ਰਹੇ ਸੀਨੀਅਰ ਸਹਾਇਕਾਂ ਨੂੰ ਕਿਸੇ ਖਾਸ ਭੱਤੇ ਦੀ ਅਦਾਇਗੀ ਦਾ ਐਲਾਨ ਕੀਤਾ ਹੈ; ਜੇਕਰ ਅਜਿਹਾ ਹੈ, ਤਾਂ ਉਸ ਦੇ ਵੇਰਵੇ ਕੀ ਹਨ ?

**Doctor Kewal Krishan** : (a) The recommendations of the Third Punjab Pay Commission regarding pay and allowances and pension, as modified/approved by the Governor-in-Council, have been implemented.

(b) A special allowance of Rs. 80 p.m. has been sanctioned to all Senior Assistants working in the Administrative Departments, Punjab Vidhan Sabha Secretariat, Punjab Raj Bhawan and Punjab Public Service Commission only, and not in all 'A' Class Offices.

**ਸ੍ਰੀ ਰਘੂਨਾਥ ਸਹਾਏ ਪੁਰੀ** : ਸਪੀਕਰ ਸਾਹਿਬ, ਕੀ ਮੰਤਰੀ ਜੀ ਇਹ ਦੱਸਣਗੇ ਕਿ ਇਹ ਅਲਾਊਂਸ ਦੇਣ ਦਾ ਕੀ ਕਰਾਈਟੇਰੀਆ ਅਡਾਪਟ ਕੀਤਾ ਹੈ ? ਦੂਸਰਾ ਇਹ ਕਿ ਇਸ ਦਾ ਕੀ ਰੀਜ਼ਨ ਹੈ ਕਿ ਇੱਕੋ ਦਫਤਰ ਦੇ ਵਿਚ, ਸੇਮ ਆਫਿਸ ਵਿਚ ਕੰਮ ਕਰਦੇ ਹਨ ਪਰ ਉਨ੍ਹਾਂ ਨੂੰ ਇਗਨੋਰ ਕੀਤਾ ਗਿਆ, ਇਸ ਦੇ ਬਾਰੇ ਇਹ ਦੱਸਣ ਦੀ ਖੇਚਲ ਕਰਨ ?

**ਮੰਤਰੀ** : ਸਪੀਕਰ ਸਾਹਿਬ, ਇਹ ਗਵਰਨਰ-ਇਨ-ਕੌਂਸਲ ਦਾ ਫੈਸਲਾ ਹੈ। ਇਹ ਪਾਪੂਲਰ ਸਰਕਾਰ ਦਾ ਫੈਸਲਾ ਨਹੀਂ ਸੀ ਕੀਤਾ ਹੋਇਆ । ਫੈਸਲਾ ਕਰਨ ਤੋਂ

[ਵਿੱਤ ਮੰਤਰੀ]

ਪਹਿਲਾਂ ਉਨ੍ਹਾਂ ਨੇ ਇਹ ਦੇਖਿਆ ਕਿ ਜਿਹੜੇ ਐਡਮਨਿਸਟਰੇਟਿਵ ਡਿਪਾਰਟਮੈਂਟਸ ਸੈਕਟਰੀਏਟ ਵਿਚ ਹਨ, ਜਿਹੜੇ ਰਾਜ ਭਵਨ ਵਿਚ ਹਨ, ਜਿਹੜੇ ਪੰਜਾਬ ਵਿਧਾਨ ਸਭਾ ਵਿਚ ਹਨ, ਜਿਹੜੇ ਪਬਲਿਕ ਸਰਵਿਸ ਕਮਿਸ਼ਨ ਵਿਚ ਹਨ, ਉਨ੍ਹਾਂ ਦੀ ਜਦ ਭਰਤੀ ਹੁੰਦੀ ਹੈ ਤਾਂ ਉਨ੍ਹਾਂ ਦੀ ਕੁਆਲੀਫੀਕੇਸ਼ਨ ਦੂਜਿਆਂ ਨਾਲੋਂ ਹਾਇਰ ਹੁੰਦੀ ਹੈ, ਉਹ ਗਰੇਜੂਏਟਸ ਹੁੰਦੇ ਹਨ । ਦੂਸਰੇ ਉਨ੍ਹਾਂ ਨੂੰ ਕੰਮ ਲੇਟ ਆਵਰਜ਼ ਵਿਚ ਕਰਨਾ ਪੈਂਦਾ ਹੈ । ਇਸ ਗੱਲ ਨੂੰ ਧਿਆਨ ਵਿਚ ਰੱਖਦੇ ਹੋਏ ਉਨ੍ਹਾਂ ਦੇ ਬਾਰੇ ਸਪੈਸ਼ਲ ਕੰਸਿਡਰੇਸ਼ਨ ਕਰਕੇ ਇਨ੍ਹਾਂ 4 ਕੈਟੇਗਰੀਜ਼ ਨੂੰ ਹੀ ਅਲਾਊਂਸ ਦਿਤਾ ਹੈ ਅਤੇ ਬਾਕੀਆਂ ਨੂੰ ਨਹੀਂ ਦਿਤਾ ।

**ਸ੍ਰੀ ਰਘੂਨਾਥ ਸਹਾਏ ਪੁਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਦੁਬਾਰਾ ਉਸ ਫੈਸਲੇ ਨੂੰ ਰਵਿਊ ਕਰਨ ਨੂੰ ਤਿਆਰ ਹਨ ਬਾਕੀ ਕੈਟੇਗਰੀਜ਼ ਲਈ ਅਤੇ ਉਸ ਵਾਸਤੇ ਕਿੰਨਾ ਸਮਾਂ ਲੱਗੇਗਾ ?

**ਮੰਤਰੀ** : ਸਿਵਿਲ ਸੈਕਟਰੀਏਟ ਵਾਲੇ ਇਸ ਵਿਚ ਸ਼ਾਮਲ ਹਨ । ਰਾਜ ਭਵਨ ਦੇ ਇਸ ਵਿਚ ਸ਼ਾਮਲ ਹਨ । ਇਸ ਤਰ੍ਹਾਂ ਚਾਰ ਕੈਟੇਗਰੀਜ਼ ਇਸ ਵਿਚ ਸ਼ਾਮਲ ਹਨ । ਹੋਰ ਕੈਟੇਗਰੀਜ਼ ਵਲੋਂ ਕੋਈ ਰੀਪਰੀਜ਼ੈਂਟੇਸ਼ਨ ਨਹੀਂ ਆਈ । ਇਹ ਮਾਮਲਾ ਵਿਚਾਰ ਅਧੀਨ ਵੀ ਨਹੀਂ ਹੈ । ਅਗਰ ਕੋਈ ਮੈਂਬਰ ਸਾਹਿਬ ਰੀਪਰੀਜ਼ੈਂਟੇਸ਼ਨ ਦੇਣਗੇ ਤਾਂ ਪੰਜਾਬ ਸਰਕਾਰ ਉਸ ਤੇ ਗੌਰ ਕਰੇਗੀ ।

**ਸ੍ਰੀ ਸੰਤੋਖ ਸਿੰਘ ਚੌਧਰੀ** : ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਪੇਅ ਕਮਿਸ਼ਨ ਸੀ, ਉਸ ਨੇ ਸਾਰੇ ਸਹਾਇਕਾਂ ਨੂੰ ਬਰਾਬਰ ਰਖਿਆ ਸੀ ਪਰ ਜਿਹੜੀ ਅਨਾਮਲੀ ਕਮੇਟੀ ਬਣੀ ਸੀ 15 ਜੂਨ, 1990 ਨੂੰ ਉਸ ਦੇ ਵਿਚ ਕੁਝ ਸਹਾਇਕਾਂ ਨੂੰ ਐਕਸਕਲੂਡ ਕਰ ਦਿਤਾ ਗਿਆ, ਜਿਸ ਤਰ੍ਹਾਂ ਕੁਝ ਸੀਨੀਅਰ ਸਹਾਇਕ ਹਨ ਅਤੇ ਸੀਨੀਅਰ ਟਰਾਂਸਲੇਟਰਜ਼ ਗਰੇਡ 1 ਅਤੇ ਗਰੇਡ 2 ਹਨ । ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਕਿਉਂ ਇਗਨੋਰ ਕੀਤਾ ਗਿਆ । ਉਨ੍ਹਾਂ ਦੇ ਕੋਲ ਵੀ ਉਤਨਾ ਹੀ ਕੰਮ ਹੁੰਦਾ ਹੈ ।

**ਮੰਤਰੀ** : ਸਪੀਕਰ ਸਾਹਿਬ, ਪੇਅ ਕਮਿਸ਼ਨ ਦੀ ਰੀਕੁਮੈਂਡੇਸ਼ਨ ਦੇ ਬਾਅਦ ਬਕਾਇਦਾ ਇੰਪਲੀਮੈਂਟੇਸ਼ਨ ਕਮੇਟੀ ਬਣਦੀ ਹੈ । ਫਿਰ ਉਸ ਦੇ ਬਾਅਦ ਅਨਾਮਲੀ ਜੇ ਹੁੰਦੀ ਹੈ ਤਾਂ ਅਨਾਮਲੀ ਕਮੇਟੀ ਬਣਦੀ ਹੈ । ਇਹ ਤਿੰਨ ਸਟੇਜਾਂ ਤੋਂ ਲੰਘ ਕੇ—ਪਹਿਲਾਂ ਪੇਅ ਕਮਿਸ਼ਨ ਦੀ ਰੀਕੁਮੈਂਡੇਸ਼ਨ, ਫਿਰ ਇੰਪਲੀਮੈਂਟੇਸ਼ਨ ਕਮੇਟੀ ਅਤੇ ਫਿਰ ਅਨਾਮਲੀ ਕਮੇਟੀ—ਉਸ ਦੇ ਬਾਅਦ ਇਹ ਸਾਰਾ ਕੁਝ ਹੁੰਦਾ ਹੈ । ਇਹ ਸਾਰੀਆਂ ਸਟੇਜਾਂ ਲੰਘ ਚੁੱਕੀਆਂ ਹਨ । ਫਿਰ ਵੀ ਜੇ ਮੈਂਬਰ ਸਾਹਿਬਾਨ ਚਾਹੁੰਦੇ ਹਨ ਕਿ ਕਿਸੇ ਸੈਕਸ਼ਨ ਨਾਲ ਬੇਇਨਸਾਫੀ ਹੋਈ ਹੈ ਤਾਂ ਪਾਪੂਲਰ ਸਰਕਾਰ ਬਣ ਗਈ ਹੈ, ਮੈਂਬਰ ਸਾਹਿਬਾਨ ਲਿਖ ਕੇ ਦੇਣ ਉਸ ਤੇ ਅਸੀਂ ਵਿਚਾਰ ਕਰਾਂਗੇ ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦੀ ਹਾਂ, ਵੈਸੇ ਤਾਂ ਉਹ ਥੋੜ੍ਹਾ ਜਿਹਾ ਮੰਨ ਹੀ ਗਏ ਹਨ ਕਿ ਇਸ ਕੇਸ ਨੂੰ ਉਹ ਦੁਬਾਰਾ ਰਵਿਊ ਕਰਨ ਲਈ ਤਿਆਰ ਹਨ, ਕਿ 'ਏ'

ਕਲਾਸ ਆਫਿਸ ਵਿਚ ਜਿਸ ਤਰਾਂ ਉਨ੍ਹਾਂ ਨੇ ਦੱਸਿਆ ਹੈ ਕਿ ਸੀਨੀਅਰ ਅਫਸਰ ਹਨ ਪਰ ਇਸ ਦੇ ਮੁਕਾਬਲੇ ਵਿਚ ਜਿਥੇ ਜੂਨੀਅਰ ਅਫਸਰ ਹਨ, ਉਥੇ ਜੋ ਕਲਰਕ ਹਨ ਉਹ ਵੀ ਦਫਤਰਾਂ ਵਿਚ ਉਨ੍ਹਾਂ ਜਿੰਨਾ ਹੀ ਕੰਮ ਕਰਦੇ ਹਨ। ਇਸ ਲਈ ਉਨ੍ਹਾਂ ਨੂੰ ਇਹ ਸਪੈਸ਼ਲ ਅਲਾਊਂਸ ਕਿਉਂ ਨਹੀਂ ਦਿੱਤਾ ਗਿਆ ?

ਮੰਤਰੀ : ਮੈਡਮ ਦੀ ਜਾਣਕਾਰੀ ਲਈ, ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸੀਨੀਅਰ ਅਸਿਸਟੈਂਟ ਨੂੰ 80/- ਰੁਪਏ ਦਿੱਤੇ ਜਾਂਦੇ ਹਨ। ਕਲਰਕ, ਸੀਨੀਅਰ ਕਲਰਕ, ਜੂਨੀਅਰ ਅਸਿਸਟੈਂਟ ਔਰ ਸਟੈਨੋ ਟਾਈਪਿਸਟ ਨੂੰ 40/- ਰੁਪਏ ਦਿੱਤੇ ਗਏ ਹਨ।

———

## ਇੰਪਰੂਵਮੈਂਟ ਟਰੱਸਟ; ਅੰਮ੍ਰਿਤਸਰ ਦੁਆਰਾ ਰਿਹਾਇਸ਼ੀ ਪਲਾਟਾਂ ਦੀ ਅਲਾਟਮੈਂਟ

*112. **ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ:** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਇੰਪਰੂਵਮੈਂਟ ਟਰੱਸਟ, ਅੰਮ੍ਰਿਤਸਰ ਦੀ ਸਕੀਮ ਅਧੀਨ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਸਾਹਮਣੇ ਰਿਹਾਇਸ਼ੀ ਪਲਾਟਾਂ, ਜਿਸ ਦਾ ਸਤੰਬਰ,1989 ਦੇ ਮਹੀਨੇ ਦੇ ਦੌਰਾਨ ਇਸ਼ਤਿਹਾਰ ਦਿੱਤਾ ਗਿਆ ਸੀ, ਦੀ ਅਲਾਟਮੈਂਟ ਲਈ ਕਿੰਨੇ ਬਿਨੈਕਾਰਾਂ ਨੇ ਦਰਖਾਸਤਾਂ ਦਿੱਤੀਆਂ ਅਤੇ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਅਸਲ ਵਿਚ ਪਲਾਟ ਅਲਾਟ ਕਰ ਦਿੱਤੇ ਗਏ ਹਨ;

(ਅ) ਇੰਪਰੂਵਮੈਂਟ ਟਰੱਸਟ, ਅੰਮ੍ਰਿਤਸਰ ਦੁਆਰਾ ਬਿਨੈਕਾਰਾਂ ਪਾਸੋਂ ਬਿਆਨੇ ਦੀ ਕਿੰਨੀ ਰਕਮ ਪ੍ਰਾਪਤ ਕੀਤੀ ਗਈ;

(ੲ) ਕੀ ਉਹ ਬਿਨੈਕਾਰ ਜਿਨ੍ਹਾਂ ਨੂੰ ਪਲਾਟ ਅਲਾਟ ਨਹੀਂ ਕੀਤੇ ਗਏ, ਬਿਆਨੇ ਦੀ ਰਕਮ ਤੇ ਕਿਸੇ ਵਿਆਜ ਦੇ ਹੱਕਦਾਰ ਹਨ;

(ਸ) ਕੀ ਬਿਆਨੇ ਦੀ ਰਕਮ ਵਾਪਸ ਲੈਣ ਲਈ ਕੋਈ ਸਮਾਂ ਸੀਮਾ ਨਿਰਧਾਰਤ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦਾ ਵੇਰਵਾ ਕੀ ਹੈ ?

**Doctor Kewal Krishan**: (a) Total number of applications for the allotment of plots received is 11563 as per details as under .—

| Categories of the plots | No. of applications |
|---|---|
| 100 sq. yds. | 3712 |
| 150 sq. yds. | 1076 |
| 200 sq. yds. | 3672 |
| 250 sq. yds. | 3103 |
| | 11563 |

[Finance Minister]

No plot has so far been allotted to any applicant.

(b) A sum of Rs. 371.43 lacs was received as earnest money from the above mentioned applicants.

(c) No Madam.

(d) No Madam.

**ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦੀ ਹਾਂ ਕਿ ਮੈਂ ਮਨਿਸਟਰ ਸਾਹਿਬ ਨੂੰ ਬੜਾ ਆਸਾਨ ਕੁਐਸ਼ਚਨ ਪੁੱਛਿਆ ਸੀ ਕਿ ਕਿੰਨੇ ਬੰਦਿਆਂ ਨੇ ਅਪਲਾਈ ਕੀਤਾ ਅਤੇ ਕਿੰਨੇ ਬੰਦਿਆਂ ਨੂੰ ਪਲਾਟ ਅਲਾਟ ਕੀਤੇ ਗਏ, ਮੈਂ ਪਲਾਟਾਂ ਦੀ ਡੀਟੇਲ ਵਾਸਤੇ ਤਾਂ ਪੁੱਛਿਆ ਹੀ ਨਹੀਂ ਸੀ। ਇਨ੍ਹਾਂ ਨੇ ਡੀਟੇਲ ਦੱਸ ਦਿੱਤੀ ਹੈ, ਇਸ ਦੇ ਵਾਸਤੇ ਇਨ੍ਹਾਂ ਦਾ ਸ਼ੁਕਰੀਆ। ਮੈਂ ਮਨਿਸਟਰ ਸਾਹਿਬ ਦੇ ਨਾਲਜ ਵਿੱਚ ਇਹ ਗੱਲ ਲਿਆਉਣਾ ਚਾਹੁੰਦੀ ਹਾਂ ਕਿ 1979 ਤੋਂ ਲੈ ਕੇ 1985, ਫਿਰ 1987 ਵਿਚ ਤੇ ਫਿਰ 1989 ਵਿਚ ਲੋਕਾਂ ਤੋਂ a sum of Rupees 371.43 lacs was received. ਇਸ ਦੇ ਇਲਾਵਾ ਇਸ ਤੋਂ ਵੀ ਜ਼ਿਆਦਾ ਪੈਸਾ ਅੰਮ੍ਰਿਤਸਰ ਇਮਪਰੂਵਮੈਂਟ ਟਰੱਸਟ ਕੋਲ ਜਮ੍ਹਾਂ ਪਿਆ ਹੈ, ਨਾ ਕੋਈ ਪਲਾਟ ਅਲਾਟ ਕੀਤਾ ਗਿਆ ਹੈ ਅਤੇ ਨਾ ਕੋਈ ਇਨਟ੍ਰੱਸਟ ਦਿੱਤਾ ਗਿਆ ਹੈ। ਮੇਰੇ ਕੁਐਸਚਨ ਦੇ ਜਵਾਬ ਵਿੱਚ ਮਨਿਸਟਰ ਸਾਹਿਬ ਨੇ 'ਨੋ ਮੈਡਮ' ਕਹਿ ਦਿੱਤਾ ਹੈ। ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦੀ ਹਾਂ ਕਿ ਕੀ ਇਹ ਲੋਕਾਂ ਦੇ ਪੈਸੇ ਵਿੱਚ ਅਤੇ ਗੌਰਮਿੰਟ ਦੇ ਪੈਸੇ ਵਿਚ ਕੋਈ ਫਰਕ ਸਮਝਦੇ ਹਨ ? ਗੌਰਮਿੰਟ ਇਕ ਪੈਸਾ ਵੀ ਬਿਨਾ ਇਨਟ੍ਰੱਸਟ ਦੇ ਨਹੀਂ ਦਿੰਦੀ ਤਾਂ ਕੀ ਗੌਰਮਿੰਟ ਨੂੰ ਇਹ ਹੱਕ ਹੈ ਕਿ ਲੋਕਾਂ ਦੇ ਪੈਸੇ ਦਾ ਇਨਟ੍ਰੱਸਟ ਨਾ ਦੇਵੇ ? (ਬੀ) ਪਾਰਟ, ਸਰ, ਕਿ ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਹ ਪਲਾਟ ਕਦੋਂ ਤੱਕ ਅਲਾਟ ਕੀਤੇ ਜਾਣਗੇ ? (ਸੀ) ਪਾਰਟ, ਸਰ, ਕਿ ਉਨ੍ਹਾਂ ਲੋਕਾਂ ਦੇ ਪੈਸੇ ਜਿਨ੍ਹਾਂ ਨੂੰ ਪਲਾਟ ਅਲਾਟ ਨਹੀਂ ਕੀਤੇ ਗਏ ਕਦੋਂ ਤਕ ਵਾਪਸ ਕੀਤੇ ਜਾਣਗੇ।

**ਮੰਤਰੀ**. ਸਪੀਕਰ ਸਾਹਿਬ, ਤੁਸੀਂ ਮੈਡਮ ਨੂੰ 3-4 ਸਵਾਲ ਇਕਠੇ ਹੀ ਕਰਨ ਦੀ ਇਜਾਜ਼ਤ ਦੇ ਦਿੱਤੀ ਹੈ। ਉਨ੍ਹਾਂ ਦੀ ਜਾਣਕਾਰੀ ਲਈ ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਪਲਾਟ ਅਲਾਟਮੈਂਟ ਦਾ ਪ੍ਰੋਗਰਾਮ ਬਣਾਇਆ ਹੈ ਇਹ ਇਮਪਰੂਵਮੈਂਟ ਟਰੱਸਟ, ਅੰਮ੍ਰਿਤਸਰ ਦੇ ਰਾਹੀਂ ਬਣਾਇਆ ਹੈ ਔਰ ਇਸ ਦੇ ਵਿੱਚ 2-3 ਗੱਲਾਂ ਸਾਹਮਣੇ ਰੱਖੀਆਂ ਹਨ। ਉਹ ਇਹ ਕਿ ਇਹ ਪ੍ਰੋਗਰਾਮ ਡਿਸਪਲੇਸਡ ਪ੍ਰਸਨਜ਼ ਲਈ ਸੀ ਲੇਕਿਨ ਐਪਲੀਕੇਸ਼ਨਜ਼ ਹੋਣ ਲਈ ਉਨ੍ਹਾਂ ਨੇ ਸਾਰਿਆਂ ਨੂੰ, ਆਮ ਲੋਕਾਂ ਨੂੰ ਵੀ ਇਨਵਾਈਟ ਕਰ ਲਿਆ ਸੀ। ਇਸ ਤਰ੍ਹਾਂ 3 ਕਰੋੜ 71 ਲੱਖ 43 ਹਜ਼ਾਰ ਰੁਪਿਆ ਇਕੱਠਾ ਹੋ ਗਿਆ। ਫਿਰ ਡਿਸਪਲੇਸਡ ਪ੍ਰਸਨਜ਼ ਨੇ ਕਿਹਾ ਕਿ ਸਾਡਾ ਹੱਕ ਆਮ ਲੋਕਾਂ ਨੂੰ ਦਿੱਤਾ ਜਾ ਰਿਹਾ ਹੈ, ਉਹ ਹਾਈ ਕੋਰਟ ਵਿੱਚ ਚਲੇ ਗਏ। ਉਨ੍ਹਾਂ ਦੇ ਹਾਈ ਕੋਰਟ ਜਾਣ ਦੇ ਬਾਅਦ ਹਾਈ ਕੋਰਟ ਨੇ ਇਹ ਫੈਸਲਾ ਦਿੱਤਾ ਕਿ ਸਿਵਾਏ ਡਿਸਪਲੇਸਡ ਪ੍ਰਸਨਜ਼ ਦੇ ਇਹ ਪਲਾਟ ਕਿਸੇ ਨੂੰ ਨਹੀਂ ਦਿੱਤੇ ਜਾਣਗੇ। ਇਹ ਪੈਸਾ ਫਿਰ ਟਰੱਸਟ ਨੇ ਵਾਪਸ ਕਰਨਾ ਸ਼ੁਰੂ ਕਰ ਦਿੱਤਾ। ਤਕਰੀਬਨ ਸਾਰਾ ਪੈਸਾ ਟਰੱਸਟ ਨੇ ਵਾਪਸ

ਕਰ ਦਿੱਤਾ ਹੈ, ਸਿਰਫ਼ 51 ਲੱਖ 43 ਹਜ਼ਾਰ ਰੁਪਿਆ ਇਸ ਵੇਲੇ ਟਰੱਸਟ ਕੋਲ ਹੈ ਜਿਸ ਦੇ ਲਈ ਇਕ ਹਫਤੇ ਦੇ ਅੰਦਰ-ਅੰਦਰ ਵਾਪਸ ਕਰਨ ਦੇ ਆਦੇਸ਼ ਦੇ ਦਿੱਤੇ ਗਏ ਹਨ।

---

**ਵਿੱਤੀ ਤੌਰ ਤੇ ਕਮਜ਼ੋਰ ਪੰਚਾਇਤਾਂ ਲਈ ਬਰਾਬਰ ਦੀਆਂ ਗਰਾਂਟਾਂ**

*77. **ਸਰਦਾਰ ਜਗਤਾਰ ਸਿੰਘ ਮੁਲਤਾਨੀ:** ਕੀ ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਰਾਜ ਵਿੱਚ ਮਾਲੀ ਤੌਰ ਤੇ ਕਮਜ਼ੋਰ ਕੁਝ ਗਰਾਮ ਪੰਚਾਇਤਾਂ ਆਪਣੀ ਕਮਜ਼ੋਰ ਵਿੱਤੀ ਹਾਲਤ ਦੇ ਕਾਰਨ ਸਰਕਾਰ ਤੋਂ ਬਰਾਬਰ ਦੀਆਂ ਗਰਾਂਟਾਂ ਲੈਣ ਤੋਂ ਵਾਂਝੀਆਂ ਰਹਿ ਜਾਂਦੀਆਂ ਹਨ; ਜੇਕਰ ਅਜਿਹਾ ਹੋਵੇ ਤਾਂ ਅਜਿਹੀਆਂ ਗਰਾਮ ਪੰਚਾਇਤਾਂ ਦੀ ਵਿੱਤੀ ਸਥਿਤੀ ਨੂੰ ਮਜ਼ਬੂਤ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕਣ ਦਾ ਪ੍ਰਸਤਾਵ ਹੈ;

**ਸਰਦਾਰ ਉਮਰਾਓ ਸਿੰਘ:** ਹਾਂ ਜੀ। ਕਿਉਂਕਿ ਮੈਚਿੰਗ ਗਰਾਂਟ ਦੀ ਪ੍ਰੀਭਾਸ਼ਾ ਅਨੁਸਾਰ ਬਰਾਬਰ ਦਾ ਹਿੱਸਾ ਲਾਭ ਪ੍ਰਾਪਤ ਕਰਨ ਵਾਲੀ ਪੰਚਾਇਤ ਵੱਲੋਂ ਪਾਉਣਾ ਜ਼ਰੂਰੀ ਹੈ। ਰਾਜ ਦੀਆਂ ਸਮੂਹ ਪੰਚਾਇਤਾਂ ਨੂੰ ਵੱਖ ਵੱਖਰੀਆਂ ਮੱਦਾਂ ਅਧੀਨ ਸਹਾਇਤਾ ਦਿੱਤੀ ਜਾਂਦੀ ਹੈ ਜਿਸ ਨਾਲ ਪਿੰਡਾਂ ਦੀ ਸਮੁੱਚੀ ਹਾਲਤ ਵਿਚ ਸੁਧਾਰ ਲਿਆਂਦਾ ਜਾਂਦਾ ਹੈ।

**ਸਰਦਾਰ ਜਗਤਾਰ ਸਿੰਘ ਮੁਲਤਾਨੀ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅਮੂਮਨ ਹਰ ਬਲਾਕ ਵਿਚ 10-15 ਪੰਚਾਇਤਾਂ ਹੀ ਐਸੀਆਂ ਹੁੰਦੀਆਂ ਹਨ ਜਿਨ੍ਹਾਂ ਕੋਲ ਚੰਗੀਆਂ ਜ਼ਮੀਨਾਂ ਜਾਂ ਹੋਰ ਕੋਈ ਇਨਕਮ ਦੇ ਸਾਧਨ ਹਨ ਅਤੇ ਬਾਕੀ ਕੋਈ 80% ਦੇ ਕਰੀਬ ਐਸੀਆਂ ਪੰਚਾਇਤਾਂ ਹਨ ਜਿਹੜੀਆਂ ਕਿ ਮੈਚਿੰਗ ਗ੍ਰਾਂਟ ਵਿਚ ਹਿੱਸਾ ਨਹੀਂ ਪਾ ਸਕਦੀਆਂ, ਇਸ ਕਰਕੇ ਉਨ੍ਹਾਂ ਨੂੰ ਨਾਲੀਆਂ ਅਤੇ ਗਲੀਆਂ ਪੱਕੀਆਂ ਕਰਨ ਅਤੇ ਹੋਰ ਸਹੂਲਤਾਂ ਨਹੀਂ ਮਿਲਦੀਆਂ ਜਿਸ ਕਰਕੇ ਉਹ ਬਹੁਤ ਪਿਛੜ ਜਾਂਦੀਆਂ ਹਨ। ਮੇਰੀ ਬੇਨਤੀ ਇਹ ਹੈ ਕਿ ਜਿਹੜੀਆਂ ਪੰਚਾਇਤਾਂ ਮੈਚਿੰਗ ਗ੍ਰਾਂਟਸ ਵਿਚ ਆਪਣਾ ਹਿੱਸਾ ਨਹੀਂ ਪਾ ਸਕਦੀਆਂ ਕੀ ਉਨ੍ਹਾਂ ਲਈ ਮੈਚਿੰਗ ਗ੍ਰਾਂਟਸ ਪਾਉਣਾ ਮਾਫ਼ ਕਰਨਗੇ?

**ਮੰਤਰੀ:** ਸਪੀਕਰ ਸਾਹਿਬ, ਮੈਂਬਰ ਸਾਹਿਬ ਦਾ ਕੁਐਸਚਨ ਮੈਚਿੰਗ ਗ੍ਰਾਂਟਸ ਦੇ ਬਾਰੇ ਸੀ ਇਸ ਕਰਕੇ ਮੈਂ ਕਿਹਾ ਹੈ ਕਿ ਮੈਚਿੰਗ ਗ੍ਰਾਂਟਸ ਸਕੀਮ ਦੇ ਤਹਿਤ ਇਹ ਕੰਡੀਸ਼ਨ ਹੈ। ਮੈਂ ਸਦਨ ਦੀ ਵਾਕਫ਼ੀਅਤ ਲਈ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਵਲੋਂ ਕਈ ਕਿਸਮ ਦੀਆਂ ਸਕੀਮਾਂ ਹਨ ਜਿਨ੍ਹਾਂ ਵਿਚ ਗ੍ਰਾਂਟਸ ਦਿੱਤੀਆਂ ਜਾਂਦੀਆਂ ਹਨ। ਇਕ ਤਾਂ ਇਹ ਮੈਚਿੰਗ ਗ੍ਰਾਂਟ ਦੀ ਸਕੀਮ ਹੈ ਜਿਸ ਦਾ ਜ਼ਿਕਰ ਮੈਂਬਰ ਸਾਹਿਬ ਨੇ ਕੀਤਾ ਹੈ। ਇਸ ਵਿਚ 50-50 ਦੀ ਕੁਾਂਟਰੀਬਿਊਸ਼ਨ ਹੁੰਦੀ ਹੈ। ਇਸ ਸਕੀਮ ਤਹਿਤ ਕੋਈ 6568 ਗ੍ਰਾਮ ਪੰਚਾਇਤਾਂ ਲਾਭ ਉਠਾ ਚੁਕੀਆਂ ਹਨ। 60 ਲੱਖ ਰੁਪਏ ਇਸ ਸਾਲ ਦੇ ਬਜਟ ਵਿਚ ਇਸ ਸਕੀਮ ਹੇਠ ਰਖੇ ਗਏ ਹਨ। ਧਨ ਕਮਾਉ ਸਕੀਮ ਹੈ ਜਿਸ ਰਾਹੀਂ ਪੰਚਾਇਤ ਆਪਣਾ ਕੰਮ ਸ਼ੁਰੂ ਕਰਕੇ ਜਾਂ ਪ੍ਰਾਪਰਟੀ ਬਣਾ ਕੇ ਆਪਣੀ ਇਨਕਮ ਵਧਾ ਸਕਦੀ ਹੈ। ਇਸ ਦੇ ਲਈ ਸਰਕਾਰ ਲੋਨ ਦਿੰਦੀ ਹੈ। ਬੈਂਕ ਵੀ ਲੋਨ ਦਿੰਦੇ ਹਨ ਇਸ ਦਾ ਇੰਟਰੱਸਟ ਦਾ ਕਾਫ਼ੀ ਹਿੱਸਾ ਸਰਕਾਰ ਦਿੰਦੀ ਹੈ।

ਸੁੰਦਰ ਗ੍ਰਾਮ ਪੰਚਾਇਤ ਜਿਹੜੀ ਸਕੀਮ ਹੈ, ਉਸ ਅਧੀਨ 14.89 ਕਰੋੜ ਰੁਪਏ ਪੰਚਾਇਤਾਂ ਨੂੰ ਦਿੱਤੇ ਜਾ ਚੁਕੇ ਹਨ। ਇਸ ਸਕੀਮ ਰਾਹੀਂ ਗਰਾਮ ਪੰਚਾਇਤਾਂ ਨੂੰ ਨਾਲੀਆਂ ਬਣਾਉਣ ਅਤੇ ਗੰਦੇ ਪਾਣੀ ਦੇ ਨਿਕਾਸ ਲਈ ਪੈਸੇ ਦਿੱਤੇ ਜਾਂਦੇ ਹਨ। ਹੁਣ ਇਕ ਨਵੀਂ ਸਕੀਮ

[ਪੇਂਡੂ ਵਿਕਾਸ ਤੇ ਪੰਚਾਇਤਾਂ ਮੰਤਰੀ]

ਬਣਾਈ ਹੈ । ਇਸ ਸਕੀਮ ਤਹਿਤ ਮਾਡਲ ਗਰਾਮ ਬਣਾਉਣੇ ਹਨ । ਇਹ ਸਕੀਮ ਤਕਰੀਬਨ 4,5 ਜ਼ਿਲ੍ਹਿਆਂ ਵਿਚ ਸ਼ੁਰੂ ਕਰ ਰਹੇ ਹਾਂ । ਬਠਿੰਡਾ, ਸੰਗਰੂਰ, ਫਰੀਦਕੋਟ, ਫਿਰੋਜ਼ਪੁਰ ਅਤੇ ਕਪੂਰਥਲਾ । ਇਸੇ ਤਰ੍ਹਾਂ ਇਸ ਸਕੀਮ ਅਧੀਨ ਨਾਲੀਆਂ ਗਲੀਆਂ ਪੱਕੀਆਂ ਕਰਨ ਦਾ ਅਤੇ ਗੰਦੇ ਪਾਣੀ ਦੇ ਨਿਕਾਸ ਦਾ, ਨਿੱਜੀ ਟੱਟੀਆਂ ਦੀ ਉਸਾਰੀ ਦਾ ਅਤੇ ਖਾਦ ਦੇ ਟੋਇਆਂ ਦੇ ਸੁਧਾਰ ਦਾ, ਸੋਲਰ ਕੁੱਕਰ ਸਪਲਾਈ ਕਰਨਾ, ਧੂਆਂ ਰਹਿਤ ਚੁਲ੍ਹੇ ਦੇਣਾ ਅਤੇ ਬਾਇਓਗੈਸ ਪਲਾਂਟ ਦੀ ਉਸਾਰੀ ਅਤੇ ਸ਼ਮਸ਼ਾਨਘਾਟ ਦਾ ਸੁਧਾਰ ਵੀ ਇਸ ਸਕੀਮ ਵਿਚ ਆਉਣੇ ਹਨ । ਇਹ ਜਿਹੜਾ ਆਉਣ ਵਾਲਾ ਪੰਜ ਸਾਲਾ ਪਲਾਨ ਹੈ ਇਸ ਵਿਚ ਹਰ ਬਲਾਕ ਵਿਚੋਂ ਇਕ ਪਿੰਡ ਚੁਣ ਕੇ ਮਾਡਲ ਗਰਾਮ ਬਣਾਇਆ ਜਾਏਗਾ ।

ਇਸ ਤੋਂ ਇਲਾਵਾ ਗਲੀਆਂ ਨਾਲੀਆਂ ਪੱਕੀਆਂ ਕਰਨ ਲਈ ਇਕ ਹੋਰ ਸਕੀਮ ਚਾਲੂ ਕੀਤੀ ਗਈ ਹੈ ਅਤੇ ਇਨ੍ਹਾਂ ਕੰਮਾਂ ਲਈ ਗ੍ਰਾਂਟ ਦਿਤੀ ਜਾਂਦੀ ਹੈ । ਇਸ ਸਕੀਮ ਅਧੀਨ 25% ਹਿੱਸਾ ਉਸ ਗਰਾਮ ਦੀ ਪੰਚਾਇਤ ਨੂੰ ਪਾਉਣਾ ਹੁੰਦਾ ਹੈ । ਵਿੱਤੀ ਰੂਪ ਵਿਚ ਕਮਜ਼ੋਰ ਪੰਚਾਇਤਾਂ ਨੂੰ ਜ਼ਿਲ੍ਹਾ ਕਮੇਟੀ ਦੀ ਸਿਫ਼ਾਰਸ਼ ਤੇ 12½% ਹਿੱਸਾ ਕੀਤਾ ਜਾ ਸਕਦਾ ਹੈ। ਜਿਹੜੇ ਬੇਟ ਤੇ ਕੰਡੀ ਦੇ ਇਲਾਕੇ ਹਨ ਅਗਰ ਉਹ ਨਹੀਂ ਪੇਅ ਕਰ ਸਕਦੇ ਤਾਂ ਉਨ੍ਹਾਂ ਨੂੰ ਮੁਫ਼ਤ ਕਰ ਦਿਆਂਗੇ । ਆਉਣ ਵਾਲੇ ਦੋ ਸਾਲਾਂ ਵਿਚ ਇਸ ਗੱਲ ਦਾ ਵਿਚਾਰ ਹੈ ਕਿ ਇਹ 25% ਵਾਲੀ ਕੰਡੀਸ਼ਨ ਵੇਵ ਕਰਨ ਲਈ ਵਿਚਾਰੀਏ ।

**ਸ੍ਰੀ ਸਪੀਕਰ**: ਮੰਤਰੀ ਸਾਹਿਬ, ਬੇਟ ਏਰੀਆ ਅਤੇ ਕੰਡੀ ਏਰੀਆ ਦੇ ਨਾਲ ਨਾਲ ਜਿਹੜੇ ਬਾਰਡਰ ਦੇ ਏਰੀਆ ਹਨ ਉਨ੍ਹਾਂ ਨੂੰ ਵੀ ਨਾਲ ਰਲਾ ਲਵੋ । ਉਥੇ ਵੀ ਗਰੀਬ ਲੋਕ ਰਹਿੰਦੇ ਹਨ ਅਤੇ ਮੈਚਿੰਗ ਗ੍ਰਾਂਟ ਨਹੀਂ ਦੇ ਸਕਦੇ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਸੁੰਦਰ ਗ੍ਰਾਮ ਜਿਨ੍ਹਾਂ ਦਾ ਨਾਂ ਬਦਲ ਕੇ ਉਨੱਤ ਗਰਾਮ ਰਖਿਆ ਹੈ (ਵਿਘਨ) ਜਿਹੜੀ ਇਨ੍ਹਾਂ ਨੇ 25% ਛੋਟ ਦੇਣ ਦੀ ਗੱਲ ਕਹੀ ਹੈ ਉਸ ਤੇ ਇਫ ਐਂਡ ਬੱਟ ਨਾ ਲਗਾਇਆ ਜਾਵੇ । ਬਾਰਡਰ ਦੀ ਗੱਲ ਕੀਤੀ ਹੈ । ਕੰਡੀ ਏਰੀਆ ਹੈ, ਸਬਮਾਂਟੀਨੇਂਸ ਏਰੀਆ ਹੈ ਉਸ ਇਲਾਕੇ ਵਿਚ ਪੰਚਾਇਤਾਂ ਦੀ ਬਿਲਕੁਲ ਹੀ ਇਨਕਮ ਨਹੀਂ ਹੈ। ਮੈਂ ਸਮਝਦਾ ਹਾਂ ਕਿ ਡਿਸਕਰੀਸ਼ਨ ਰਖਣ ਦੀ ਬਜਾਏ ਇਹ ਕੰਡੀਸ਼ਨ ਵੇਵ ਆਫ਼ ਕਰ ਹੀ ਦੇਣ । ਅਗਰ ਇਨ੍ਹਾਂ ਨੇ ਕੋਈ ਨਾ ਕੋਈ ਕੰਡੀਸ਼ਨ ਲਗਾਉਣੀ ਹੀ ਹੈ ਤਾਂ ਲੇਬਰ ਦੀ ਕੰਡੀਸ਼ਨ ਲੇਅ ਕਰ ਦੇਣ । ਇਸ ਲਈ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਉਨ੍ਹਾਂ ਇਲਾਕਿਆਂ ਨੂੰ ਗਰਾਂਟ ਦੇਣਗੇ without subscribing 25%. ਔਰ ਕੀ 25% ਦੀ ਕੰਡੀਸ਼ਨ ਵੇਵ ਆਫ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, ਜਿਸ ਤਰ੍ਹਾਂ ਕਿ ਇਨ੍ਹਾਂ ਕਿਹਾ ਹੈ, ਕੰਡੀ ਏਰੀਆ, ਬੇਟ ਏਰੀਆ ਔਰ ਬਾਰਡਰ ਏਰੀਆ ਦੇ ਬਾਰੇ ਕਿ ਉਹ ਗਰੀਬ ਹਨ, ਪਰ ਕਈ ਪੰਚਾਇਤਾਂ ਪਾਸ ਸ਼ਾਮਲਾਟ ਜ਼ਮੀਨ ਹੈ ਅਤੇ ਹੋਰ ਸਾਧਨ ਹਨ, ਕਈਆਂ ਨੇ ਗੌਰਮਿੰਟ ਤੋਂ ਲੋਨ ਲੈ ਕੇ ਆਪਣੇ ਇਨਕਮ ਦੇ ਸਾਧਨ ਬਣਾਏ ਹੋਏ ਹਨ ਔਰ ਕਈ ਪੰਚਾਇਤਾਂ ਐਸੀਆਂ ਹਨ ਜਿਹੜੇ ਕਿ ਪਿੰਡ ਜੀ. ਟੀ. ਰੋਡ ਔਰ ਹਾਈਵੇਅ ਉਤੇ ਹਨ, ਉਨ੍ਹਾਂ ਦੀਆਂ ਸ਼ਾਮਲਾਤਾਂ ਹਨ

ਉਨ੍ਹਾਂ ਨੇ ਉਹ ਲੀਜ਼ ਉਤੇ ਦਿੱਤੀਆਂ ਹੋਈਆਂ ਹਨ ਔਰ ਉਨ੍ਹਾਂ ਦੀ ਆਮਦਨ ਕਾਫੀ ਹੈ। ਉਨ੍ਹਾਂ ਨੂੰ ਛੋਟ ਦੇਣੀ ਮੈਂ ਸਮਝਦਾ ਹਾਂ ਕਿ ਠੀਕ ਨਹੀਂ ਹੈ ਲੇਕਿਨ ਜਿਹੜੀਆਂ ਪੈਸਾ ਦੇ ਨਹੀਂ ਸਕਦੀਆਂ ਉਨ੍ਹਾਂ ਬਾਰੇ ਸਰਕਾਰ ਵਿਚਾਰ ਕਰ ਰਹੀ ਹੈ। (ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਜਗਤਾਰ ਸਿੰਘ ਮੁਲਤਾਨੀ ਖੜੇ ਸਨ।)

**ਸ੍ਰੀ ਸਪੀਕਰ**: ਕਾਫੀ ਸਪਲੀਮੈਂਟਰੀ ਹੋ ਚੁਕੇ ਹਨ।

**ਸਰਦਾਰ ਜਗਤਾਰ ਸਿੰਘ ਮੁਲਤਾਨੀ** : ਸਪੀਕਰ ਸਾਹਿਬ, ਮੇਰਾ ਸਵਾਲ ਹੈ regarding loan condition and financial position of the panchayats ਜਿਨ੍ਹਾਂ ਪੰਚਾਇਤਾਂ ਪਾਸ ਕੋਈ ਜ਼ਮੀਨ ਨਹੀਂ; ਉਨ੍ਹਾਂ ਦੀ ਕੋਈ ਇਨਕਮ ਦਾ ਸਾਧਨ ਨਹੀਂ ਹੈ, ਕੀ ਉਨ੍ਹਾਂ ਨੂੰ ਮੈਚਿੰਗ ਗਰਾਂਟ ਕਦੇ ਨਹੀਂ ਮਿਲ ਸਕਦੀ? ਇਸ ਦੇ ਨਾਲ ਹੀ ਮੈਂ ਮਨਿਸਟਰ ਸਾਹਿਬ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਸਾਰੀ ਡਿਟੇਲਡ ਪਲਾਨ ਦੱਸੀ ਹੈ ਲੇਕਿਨ ਇਨ੍ਹਾਂ ਪਾਸੋਂ ਮੈਂ ਜ਼ਰੂਰ ਕਲੈਰੀਫਿਕੇਸ਼ਨ ਮੰਗਣੀ ਚਾਹਵਾਂਗਾ ਕਿ ਜਿਹੜੀਆਂ ਪੰਚਾਇਤਾਂ ਪਾਸ ਇਕ ਨਵਾਂ ਪੈਸਾ ਵੀ ਨਹੀਂ ਹੈ ਜਿਸ ਨਾਲ ਕਿ ਉਹ ਆਪਣਾ ਹਿੱਸਾ ਪਾ ਸਕੇ, ਕੀ ਉਨ੍ਹਾਂ ਨੂੰ ਕਦੇ ਕੋਈ ਡਿਵੈਲਪਮੈਂਟ ਦੀ ਗਰਾਂਟ ਮਿਲੇਗੀ ਜਾਂ ਨਹੀਂ? ਫਿਰ ਸ਼ਹਿਰਾਂ ਵਿਚ ਜੋ ਡਿਵੈਲਪਮੈਂਟ ਵਾਸਤੇ ਫੰਡਜ਼ ਦੀ ਐਲੋਕੇਸ਼ਨ ਹੁੰਦੀ ਹੈ ਕੀ ਉਨ੍ਹਾਂ ਪਾਸੋਂ ਵੀ 25% ਲਿਆ ਜਾਂਦਾ ਹੈ?

**ਸ੍ਰੀ ਸਪੀਕਰ**: ਇਸ ਬਾਰੇ ਤੁਸੀਂ ਸੈਪਰੇਟ ਕੁਐਸ਼ਚਨ ਦੇ ਦਿਓ।

**ਮੰਤਰੀ**: ਸਪੀਕਰ ਸਾਹਿਬ, ਅਠਵੀਂ ਪਲਾਨ ਵਿਚ ਪੰਜ ਸਾਲਾਂ ਦੇ ਅੰਦਰ 72 ਕਰੋੜ ਰੁਪਿਆ ਪਾਣੀ ਦੇ ਨਿਕਾਸ ਵਾਸਤੇ ਖਰਚ ਕੀਤਾ ਜਾਵੇਗਾ ਔਰ ਇਸ ਨਾਲ ਸਾਰੀਆਂ ਪੰਚਾਇਤਾਂ ਕਵਰ ਕੀਤੀਆਂ ਜਾਣਗੀਆਂ ਔਰ ਇਸ ਗੱਲ ਦਾ ਵਿਚਾਰ ਰੱਖਿਆ ਜਾਵੇਗਾ ਕਿ ਕਿਹੜੀ ਪੰਚਾਇਤ ਕਿਤਨੀ ਕਨਟਰੀਬਿਊਸ਼ਨ ਕਰ ਸਕਦੀ ਹੈ। ਇਹ ਵਿਚਾਰ ਰਖਿਆ ਜਾਵੇਗਾ।

---

## ਗ੍ਰਾਮ ਪੰਚਾਇਤਾਂ ਦੇ ਸਰਪੰਚਾਂ ਨੂੰ ਨਿਆਂਕਾਰੀ (ਜੁਡੀਸ਼ੀਅਲ) ਅਤੇ ਕਾਰਜਕਾਰੀ (ਐਗਜ਼ੈਕਟਿਵ) ਸ਼ਕਤੀਆਂ ਦੇਣਾ

*78. **ਸਰਦਾਰ ਜਗਤਾਰ ਸਿੰਘ ਮੁਲਤਾਨੀ** : ਕੀ ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਰਾਜ ਵਿਚ ਸਰਪੰਚਾਂ ਨੂੰ ਕੁਝ ਨਿਆਂ-ਕਾਰੀ ਅਤੇ ਕਾਰਜਕਾਰੀ ਸ਼ਕਤੀਆਂ ਦੇਣ ਦਾ ਪ੍ਰਸਤਾਵ ਹੈ; ਜੇਕਰ ਹੈ, ਤਾਂ ਉਸ ਦਾ ਵੇਰਵਾ ਕੀ ਹੈ?

**ਸਰਦਾਰ ਉਮਰਾਓ ਸਿੰਘ**: ਨਹੀਂ ਜੀ।

**ਸਰਦਾਰ ਜਗਤਾਰ ਸਿੰਘ ਮੁਲਤਾਨੀ**: ਸਰ, ਇਕ ਪਾਸੇ ਤਾਂ ਅਸੀਂ, ਸਪੀਕਰ ਸਾਹਿਬ, ਲੋਕਰਾਜੀ ਪ੍ਰਣਾਲੀ ਜਿਹੜੀ ਹੈ ਉਸ ਨੂੰ ਮਜ਼ਬੂਤ ਕਰ ਰਹੇ ਹਾਂ ਲੇਕਿਨ ਦੂਸਰੇ

[ਸਰਦਾਰ ਜਗਤਾਰ ਸਿੰਘ ਮੁਲਤਾਨੀ]

ਪਾਸੇ ਇਸ ਸਬੰਧ ਵਿਚ ਇਹ ਵਿਚਾਰ ਕਰਨਾ ਬਣਦਾ ਹੈ, ਵਿਸ਼ੇਸ਼ ਸਵਾਲ ਉਠਦਾ ਹੈ ਕਿ ਪਿੰਡਾਂ ਦੀ ਕਿਤਨੀ ਮਹਾਨਤਾ ਹੈ। ਸਾਡੇ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਨੇ ਵੀ ਪੰਚਾਇਤਾਂ ਨੂੰ ਵੱਡਾ ਸਥਾਨ ਦਿੱਤਾ ਸੀ। ਅਗਰ ਪੰਚਾਇਤਾਂ ਦੇ ਪਾਸ ਪੂਰੀਆਂ ਪਾਵਰਜ਼ ਹੋਣ ਤਾਂ ਸਾਰੇ ਪੇਂਡੂ ਲੋਕਾਂ ਦੀ ਥਾਣਿਆਂ ਅਤੇ ਤਹਿਸੀਲਾਂ ਵਿਚ ਲੁਟ ਖਸੁੱਟ ਜੋ ਹੁੰਦੀ ਹੈ, ਉਹ ਬੰਦ ਹੋ ਜਾਂਦੀ ਹੈ। ਇਸ ਕਰਕੇ ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਪਿੰਡਾਂ ਦੇ ਸਰਪੰਚ ਹਨ ਉਨ੍ਹਾਂ ਨੂੰ ਕੀ ਥੋੜ੍ਹੀਆਂ ਬਹੁਤ ਹੋਰ ਪਾਵਰਜ਼ ਦਿੱਤੀਆਂ ਜਾਣਗੀਆਂ ? ਉਨ੍ਹਾਂ ਉਤੇ ਸੁਪਰਵੀਜ਼ਨ ਜਿਹੜੀ ਹੈ ਉਹ ਸਰਕਾਰ ਦੇ ਬਾਕੀ ਅਫਸਰਾਂ ਦੀ ਰਹੇਗੀ। ਜੋ ਵੀ ਪਿੰਡ ਦੇ ਸਕੂਲ ਟੀਚਰਜ਼ ਹਨ, ਪਟਵਾਰੀ ਹਨ, ਪਸ਼ੂਆਂ ਦੇ ਹਸਪਤਾਲ ਦੇ ਮੁਲਾਜ਼ਮ ਹਨ ਜਾਂ ਹੋਰ ਸੰਸਥਾਵਾਂ ਹਨ ਉਨ੍ਹਾਂ ਦੇ ਕਰਮਚਾਰੀ, ਜਿਸ ਤਰ੍ਹਾਂ ਸਿਵਲ ਡਿਸਪੈਨਸਰੀ ਵਾਲੇ ਹਨ ਉਨ੍ਹਾਂ ਬਾਰੇ ਸਰਪੰਚ ਦੇਖ ਸਕੇ ਔਰ ਸਰਪੰਚ ਨੂੰ 107/151 ਦੀ ਪਾਵਰ ਦਿੱਤੀ ਜਾਵੇ ਔਰ 145 ਦੀ ਪਾਵਰ ਦਿੱਤੀ ਜਾਵੇ ਤਾਂ ਕਿ ਇਸ ਤਰ੍ਹਾਂ ਤਹਿਸੀਲ ਵਿਚ ਜਾਂ ਨਾਇਬ ਤਹਿਸੀਲ ਵਿਚ ਘੱਟ ਜਾਣਾ ਪਵੇਗਾ ਔਰ ਉਹ ਫੈਸਲਾ ਬੜੇ ਚੰਗੇ ਢੰਗ ਨਾਲ ਪਿੰਡਾਂ ਵਿਚ ਹੀ ਹੋ ਸਕਦਾ ਹੈ। ......

**ਸ੍ਰੀ ਸਪੀਕਰ**: ਮੁਲਤਾਨੀ ਸਾਹਿਬ, ਸਵਾਲ ਪੁਛੋ।

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਸਵਾਲ ਮੈਂਬਰ ਸਾਹਿਬ ਨੇ ਕੀਤਾ ਹੈ, ਸ਼ਾਇਦ ਉਨ੍ਹਾਂ ਨੇ ਖੁਦ ਉਸ ਨੂੰ ਨਹੀਂ ਪੜ੍ਹਿਆ। ਇਨ੍ਹਾਂ ਨੇ ਲਿਖਿਆ ਹੈ, "Whether the Government propose to vest some Judicial as well as Executive powers to the Sarpanches."

ਅਸੀਂ ਇਹ ਜਵਾਬ ਦਿੱਤਾ ਹੈ ਕਿ ਸਰਪੰਚਿਜ਼ ਨੂੰ ਪਾਵਰਜ਼ ਦੇਣ ਦਾ ਵਿਚਾਰ ਨਹੀਂ ਹੈ। ਪਰ ਜੋ ਪੰਚਾਇਤ ਐਕਟ ਬਣਿਆ ਹੋਇਆ ਹੈ ਉਸ ਮੁਤਾਬਿਕ ਪੰਚਾਇਤਾਂ ਨੂੰ ਕੁਝ ਜੁਡੀਸ਼ਲ ਪਾਵਰਜ਼ ਔਰ ਕੁਝ ਐਗਜ਼ੈਕਟਿਵ ਪਾਵਰਜ਼ ਦਿੱਤੀਆਂ ਗਈਆਂ ਹਨ ਔਰ ਇਸ ਦੇ ਨਾਲ ਹੀ ਜਿਹੜੇ ਪਿੰਡਾਂ ਵਿਚ ਪੈਟੀ ਅਫ਼ਸਰਜ਼ ਹਨ ਉਨ੍ਹਾਂ ਦੇ ਕੰਮ ਨੂੰ ਵੀ ਸੁਪਰਵਾਈਜ਼ ਕਰਕੇ ਪੰਚਾਇਤਾਂ ਰਿਪੋਰਟ ਕਰ ਸਕਦੀਆਂ ਹਨ।

**ਸ੍ਰੀ ਰਮੇਸ਼ ਦੱਤ** ਮਾਨਯੋਗ ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਪੰਚਾਇਤ ਐਕਟ, 1952 ਦਾ ਬਣਿਆ ਹੋਇਆ ਹੈ ਉਸ ਵਿਚ ਕੁਝ ਪਾਵਰਜ਼ ਡੈਲੀਗੇਟ ਕੀਤੀਆਂ ਗਈਆਂ ਹਨ ਪਰ ਉਨ੍ਹਾਂ ਵਿਚ ਕੁਝ ਲਕੂਨਾ ਹੋਣ ਕਾਰਨ ਉਨ੍ਹਾਂ ਦੇ ਵਿਚ ਕੁਝ ਕਠਨਾਈ ਆ ਰਹੀ ਹੈ। ਕੀ ਮੰਤਰੀ ਸਾਹਿਬ ਇਸ ਤੇ ਦੁਬਾਰਾ......

**ਸ੍ਰੀ ਸਪੀਕਰ**: ਤੁਸੀਂ ਸਵਾਲ ਪੁਛੋ। ਇਹ ਜੁਡੀਸ਼ੀਅਲ ਪਾਵਰਜ਼ ਨਾਲ ਤੁਅਲਕ ਨਹੀਂ ਰਖਦਾ।

**ਮੰਤਰੀ**: ਜੇ ਕੋਈ ਲਕੂਨਾ ਹੈ ਤਾਂ ਸਾਡੇ ਨੋਟਿਸ ਵਿਚ ਲਿਆ ਦੇਣ।

**ਸ੍ਰੀਮਤੀ ਵਿਮਲਾ ਡਾਂਗ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁਛਣਾ ਚਾਹੁੰਦੀ ਹਾਂ ਕਿ ਕੀ ਸਰਕਾਰ ਇਸ ਗੱਲ ਦੀ ਗਰੰਟੀ ਕਰੇਗੀ ਕਿ ਜਿਹੜੇ ਸਰਪੰਚਾਂ ਨੂੰ ਪੁਲਿਸ ਪਕੜ ਕੇ ਲੈ ਜਾਂਦੀ ਹੈ ਔਰ ਕੁੱਟਦੀ ਹੈ ਜਿਵੇਂ ਕਿ ਵੀਰੋਵਾਲ ਪੁਲਿਸ ਸਟੇਸ਼ਨ ਹੈ......

**ਸ੍ਰੀ ਸਪੀਕਰ**. ਇਹ ਕੋਈ ਸਪਲੀਮੈਂਟਰੀ ਨਹੀਂ ਹੈ ।

**ਸ੍ਰੀ ਮਦਨ ਮੋਹਨ ਮਿੱਤਲ** : ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਪਿੰਡਾਂ ਵਿਚ ਸਰਪੰਚਾਂ ਨੂੰ ਰੀਮੂਵ ਕੀਤਾ ਗਿਆ ਹੈ ਜਾਂ ਉਹ ਛੱਡ ਕੇ ਚਲੇ ਗਏ ਹਨ ਤਾਂ ਉਨ੍ਹਾਂ ਦੀ ਜਗ੍ਹਾ ਤੇ ਸਰਕਾਰ ਕਿਸੇ ਹੋਰ ਨੂੰ ਨਾਮੀਨੇਟ ਕਰ ਦਿੰਦੀ ਹੈ । ਕੀ ਪੰਚਾਇਤਾਂ ਦੀ ਵਰਕਿੰਗ ਨੂੰ ਪਰਾਪਰ ਢੰਗ ਨਾਲ ਚਲਾਉਣ ਲਈ ਸਰਕਾਰ ਉਨ੍ਹਾਂ ਸਰਪੰਚਾਂ ਦਾ ਚੁਣਾਵ ਕਰਾਉਣ ਨੂੰ ਤਿਆਰ ਹੈ ?

**ਸ੍ਰੀ ਸਪੀਕਰ** ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਕੋਈ ਤੁਅੱਲਕ ਨਹੀਂ ।

———

## ਰਾਜ ਵਿੱਚ ਨਰਸਿੰਗ ਹੋਮਜ਼ ਦੀ ਰਜਿਟਰੇਸ਼ਨ

*111. **ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਰਾਜ ਵਿੱਚ ਨਰਸਿੰਗ ਹੋਮਜ਼ ਦੀ ਰਜਿਸਟਰੇਸ਼ਨ ਲਈ ਕੋਈ ਕਾਨੂੰਨ ਬਣਾਉਣ ਦਾ ਵਿਚਾਰ ਹੈ, ਜੇਕਰ ਹੈ ਤਾਂ ਉਸ ਦਾ ਵੇਰਵਾ ਕੀ ਹੈ ?

**ਸਰਦਾਰ ਲਾਲ ਸਿੰਘ** : ਹਾਂ ਜੀ । ਨਰਸਿੰਗ ਹੋਮਜ਼ ਦੀ ਰਜਿਸਟਰੇਸ਼ਨ ਲਈ ਕਾਨੂੰਨ ਬਣਾਉਣ ਦੀ ਤਜਵੀਜ਼ ਵਿਚਾਰ ਅਧੀਨ ਹੈ ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** . ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਪੁੱਛਣਾ ਚਾਹੁੰਦੀ ਹਾਂ ਕਿਜੋ ਇਨ੍ਹਾਂ ਨੇ ਕਿਹਾ ਹੈ ਕਿ ਨਰਸਿੰਗ ਹੋਮ ਐਕਟ ਬਣਾਉਣ ਦਾ ਵਿਚਾਰ ਹੈ, ਇਸ ਬਾਰੇ ਕੁਝ ਗੱਲਾਂ ਨੋਟਿਸ ਵਿਚ ਲਿਆਉਣਾ ਚਾਹੁੰਦੀ ਹਾਂ ਕਿਉਂਕਿ ਇਹ ਬਹੁਤ ਮਹੱਤਵ-ਪੂਰਨ ਵਿਸ਼ਾ ਹੈ. . . . .

**Mr. Speaker**: Do not make suggestions. You get information please.

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ**: ਮੈਂ ਇਹ ਦਸਣਾ ਚਾਹੁੰਦੀ ਹਾਂ ਕਿ ਇਹ ਨਰਸਿੰਗ ਹੋਮ ਐਕਟ ਦੀ ਕਾਪੀ ਉਹ ਨਹੀਂ ਹੈ ਜੋ ਪਹਿਲਾਂ ਸਾਡੀ ਆਈ.ਐਮ.ਏ. ਨੂੰ ਦਿੱਤੀ ਗਈ ਸੀ । ਕੀ ਇਹ ਨਰਸਿੰਗ ਹੋਮ ਦੀ ਕਾਪੀ ਹੈਲਥ ਮਨਿਸਟਰ ਸਾਹਿਬ ਨੇ ਪੜ੍ਹੀ ਹੈ ? ਕਿਉਂ ਇਸ ਐਕਟ ਨੂੰ ਇਥੇ ਲਿਆਉਣ ਦੀ ਲੋੜ ਪਈ ਹੈ ?

ਇਸ ਦਾ ਦੂਜਾ ਪਾਰਟ ਮੈਂ ਇਹ ਪੁੱਛਣਾ ਚਾਹੁੰਦੀ ਹੈ ਕਿ ਕੀ ਇਹ ਐਕਟ ਗੌਰਮਿੰਟ ਹਸਪਤਾਲ, ਅਨਕੁਆਲੀਫਾਈਡ ਪਰਸਨਜ਼, ਆਰ.ਐਮ.ਪੀ. ਕੁਐਕਸ ਆਦਿ ਤੇ ਬਰਾਬਰ ਦਾ ਲਾਗੂ ਹੋਵੇਗਾ ?

ਇਸ ਦਾ ਤੀਜਾ ਪਾਰਟ ਇਹ ਹੈ ਕਿ. . . . . .

**ਸ੍ਰੀ ਸਪੀਕਰ**: ਸਪਲੀਮੈਂਟਰੀ ਪੁੱਛੋ । You can ask for a second supplementary also.

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** ਇਹ ਬਹੁਤ ਜ਼ਰੂਰੀ ਹੈ ।

**ਸ੍ਰੀ ਸਪੀਕਰ** : ਮੈਂ ਉਹ ਵੀ ਅਲਾਓ ਕਰ ਦਿਆਂਗਾ । But one supplementary at a time.

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** ਮੈਂ ਇਹ ਪੁੱਛਣਾ ਚਾਹੁੰਦੀ ਹਾਂ ਕਿ ਇਸ ਐਕਟ ਦੀ ਕੀ ਲੋੜ ਪਈ ਕਿਉਂਕਿ ਇਸ ਐਕਟ ਦੇ ਬਣਨ ਨਾਲ ਆਈ.ਐਮ. ਕੌਂਸਲ ਐਕਟ ਦੇ ਅੰਡਰ ਰਜਿਸਟਰਡ ਡਾਕਟਰਜ਼ ਤੇ ਇਕ ਹੋਰ ਲਾਅ ਸੁਪਰਇੰਪੋਜ਼ ਨਹੀਂ ਹੋਵੇਗਾ ?

**ਮੰਤਰੀ**: ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਸਟੇਟ ਵਿਚ ਨਰਸਿੰਗ ਹੋਮਜ਼ ਦਾ ਬਹੁਤ ਵਾਧਾ ਹੋਇਆ ਹੈ ਪਰ ਉਨ੍ਹਾਂ ਵਿਚ ਨਾ ਯੋਗ ਸਾਜ਼ੋ ਸਾਮਾਨ ਹੈ, ਨਾ ਯੋਗ ਸੁਵਿਧਾਵਾਂ ਹਨ ਅਤੇ ਨਾ ਹੀ ਕੋਈ ਹੋਰ ਯੋਗ ਪ੍ਰਬੰਧ ਹੈ । ਇਸ ਲਈ ਇਹ ਵਿਚਾਰਿਆ ਗਿਆ ਹੈ ਕਿ ਦਿੱਲੀ ਨਰਸਿੰਗ ਹੋਮ ਰਜਿਸਟਰੇਸ਼ਨ ਐਕਟ ਦੇ ਤਹਿਤ ਇਕ ਕਾਨੂੰਨ ਬਣਾਇਆ ਜਾਵੇ । ਸਪੀਕਰ ਸਾਹਿਬ, ਜਿਹੜੇ ਐਕਸਪਰਟ ਡਾਕਟਰ ਹਨ, ਉਨ੍ਹਾਂ ਦੀ ਰਾਏ ਲੈ ਰਹੇ ਹਾਂ । ਕਿਉਂਕਿ ਕਾਨੂੰਨ ਬਣਾਉਣ ਵਿਚ ਜਿੰਨੀ ਜ਼ਿਆਦਾ ਦੇਖਭਾਲ ਹੋ ਸਕੇ, ਕਰੀਏ । ਰਜਿਸਟਰੇਸ਼ਨ ਤੋਂ ਬਾਅਦ ਉਨ੍ਹਾਂ ਦੀ ਪੜਤਾਲ ਕਰਾ ਸਕਾਂਗੇ । ਇਹ ਵੀ ਵਿਚਾਰ ਹੈ ਕਿ ਜਿਹੜੇ ਰੂਲਜ਼ ਦੇ ਮੁਤਾਬਿਕ ਅਣਗਹਿਲੀ ਕਰਨਗੇ ਉਨ੍ਹਾਂ ਨੂੰ ਸਜ਼ਾ ਵੀ ਦਿੱਤੀ ਜਾ ਸਕੇ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** ਕੀ ਮੰਤਰੀ ਜੀ ਦੱਸਣਗੇ ਕਿ ਨਰਸਿੰਗ ਹੋਮਜ਼ ਦੀ ਰਜਿਸਟਰੇਸ਼ਨ ਲਈ ਜਿਹੜਾ ਨਵਾਂ ਕਾਨੂੰਨ ਬਣਾ ਰਹੇ ਹਨ ਕੀ ਉਸ ਵਾਸਤੇ ਸਦਨ ਦੇ ਮੈਂਬਰਾਂ ਦੀ ਕਮੇਟੀ ਹੋਵੇਗੀ ? ਜੋ ਆਲਰੈਡੀ ਨਰਸਿੰਗ ਹੋਮਜ਼ ਕੰਮ ਕਰ ਰਹੇ ਹਨ, ਉਨ੍ਹਾਂ ਵਿਚ ਅਦਲਾ ਬਦਲੀ ਕਰਨ ਦਾ ਕੀ ਉਸ ਕਮੇਟੀ ਨੂੰ ਅਧਿਕਾਰ ਹੋਵੇਗਾ ਜੋ ਕਿ ਠੀਕ ਕੰਮ ਨਹੀਂ ਕਰ ਰਹੇ ਹਨ ?

**ਮੰਤਰੀ** ਸਪੀਕਰ ਸਾਹਿਬ, ਮੈਂ ਜਵਾਬ ਦੇ ਚੁਕਾ ਹਾਂ ਜਿਹੜੇ ਠੀਕ ਕੰਮ ਨਹੀਂ ਕਰਨਗੇ ਉਨ੍ਹਾਂ ਦੀ ਪੜਤਾਲ ਕੀਤੀ ਜਾਵੇਗੀ । ਜੇਕਰ ਯੋਗ ਸਟਾਫ਼ ਨਹੀਂ ਹੈ ਅਤੇ ਯੋਗ ਮੁਸ਼ਕਲਾਂ ਹਨ ਅਤੇ ਸਹੂਲਤਾਂ ਨਹੀਂ ਹਨ, ਉਨ੍ਹਾਂ ਵਾਸਤੇ ਹੀ ਐਕਟ ਬਣਾ ਰਹੇ ਹਾਂ । ਉਨ੍ਹਾਂ ਨੂੰ ਠੀਕ ਕਰਨ ਵਾਸਤੇ ਹੀ ਐਕਟ ਲਿਆਂਦਾ ਜਾ ਰਿਹਾ ਹੈ ।

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ**: ਮੈਂ ਪਹਿਲਾਂ ਵੀ, ਸਪੀਕਰ ਸਾਹਿਬ, ਸਵਾਲ ਪੁੱਛਿਆ ਸੀ ਕਿ ਅਨ-ਕੁਆਲੀਫਾਈਡ ਅਤੇ ਕੁਆਲੀਫਾਈਡ ਪਰਸਨਜ਼ ਵਿਚ ਕੋਈ ਫਰਕ ਨਹੀਂ ਸਮਝਿਆ ਜਾਵੇਗਾ ਅਤੇ ਕੀ ਇਹ ਦੋਨਾਂ ਤੇ ਹੀ ਲਾਗੂ ਹੋਵੇਗਾ ? ਦੂਸਰਾ, ਐਮ.ਬੀ.ਬੀ.ਐਸ. ਜਿਹੜੇ ਪਾਸ ਕਰਦੇ ਹਨ, ਇੰਡੀਅਨ ਮੈਡੀਕਲ ਕੌਂਸਲ ਐਕਟ ਦੇ ਅੰਦਰ ਰਜਿਸਟਰੇਸ਼ਨ ਹੋ ਚੁੱਕੀ ਹੈ, ਹੁਣ ਤੁਸੀਂ ਨਵਾਂ ਐਕਟ ਬਣਾ ਰਹੇ ਹੋ, ਤਾਂ ਕੀ ਜੋ ਪਹਿਲਾਂ ਇੰਡੀਅਨ ਮੈਡੀਕਲ ਕੌਂਸਲ ਐਕਟ ਬਣਿਆ ਹੋਇਆ ਹੈ ਉਸ ਉਤੇ ਇਹ Superimpose ਨਹੀਂ ਹੋਵੇਗਾ ?

**ਸ੍ਰੀ ਸਪੀਕਰ**. ਇਸ ਬਾਰੇ ਤੁਸੀਂ ਸੈਪਰੇਟ ਸਵਾਲ ਦੇ ਦੇਣਾ ਅਤੇ ਮਨਿਸਟਰ ਸਾਹਿਬ ਜਵਾਬ ਦੇ ਦੇਣਗੇ ।

**Doctor (Mrs.) Malti Thapar**: Sir, this is very important question and it should be answered.

**ਡਾਕਟਰ (ਸ੍ਰੀਮਤੀ) ਮਾਲਤੀ ਥਾਪਰ** ਸਪੀਕਰ ਸਾਹਿਬ, ਕੋਈ ਲਾਅ ਬਣਨ ਤੋਂ ਪਹਿਲਾਂ ਕੀ ਕੋਈ ਇਸ ਸਦਨ ਦੀ ਸਿਲੈਕਟ ਕਮੇਟੀ ਬਣਾਈ ਜਾਵੇਗੀ ਜਿਸ ਵਿਚ ਆਈ. ਐਮ.ਏ. ਦਾ ਰਿਪਰੇਜ਼ੈਨਟੇਟਿਵ ਵੀ ਇਨਕਲੂਡ ਹੋਵੇ ? ਕੀ ਸਰਕਾਰ ਇਸ ਮਸਲੇ ਨੂੰ ਐਸੀ ਕਮੇਟੀ ਨੂੰ ਸੌਂਪਣ ਨੂੰ ਤਿਆਰ ਹੈ ਤਾਂ ਜੋ ਇਸ ਐਕਟ ਨੂੰ ਪਬਲਿਕ ਇੰਟਰੈਸਟ ਲਈ ਇਸ ਉਤੇ ਮੁੜ ਕੇ ਵਿਚਾਰ ਕੀਤਾ ਜਾਵੇਗਾ ?

**Mr. Speaker**: I know it is important in its own way but you can ask a separate question. No suggestion please. This is not a supplementary. Please resume your seat. Please take your seat. Next Question No. 63.

---

### ਲੇਬਰ ਕੋਰਟਸ ਅਤੇ ਉਦਯੋਗਿਕ ਟ੍ਰਿਬਿਊਨਲਾਂ ਦੇ ਪ੍ਰੀਜ਼ਾਈਡਿੰਗ ਅਫ਼ਸਰ

*63. **ਸ੍ਰੀਮਤੀ ਵਿਮਲਾ ਡਾਂਗ** : ਕੀ ਕਿਰਤ ਅਤੇ ਰੋਜ਼ਗਾਰ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ —

(ੳ) ਰਾਜ ਵਿੱਚ ਇਸ ਸਮੇਂ ਕਿੰਨੇ ਲੇਬਰ ਕੋਰਟ ਅਤੇ ਉਦਯੋਗਿਕ ਟ੍ਰਿਬਿਊਨਲ ਹਨ ;

(ਅ) ਕੀ ਸਾਲ 1991 ਦੇ ਦੌਰਾਨ ਕੋਈ ਲੇਬਰ ਕੋਰਟ ਜਾਂ ਉਦਯੋਗਿਕ ਟ੍ਰਿਬਿਊਨਲ ਪ੍ਰੀਜ਼ਾਈਡਿੰਗ ਅਫ਼ਸਰ ਤੋਂ ਬਗੈਰ ਰਿਹਾ ; ਜੇਕਰ ਅਜਿਹਾ ਹੋਵੇ, ਤਾਂ ਕਿੰਨੇ ਸਮੇਂ ਲਈ;

(ੲ) 1-3-1992 ਨੂੰ ਹਰੇਕ ਲੇਬਰ ਕੋਰਟ ਅਤੇ ਉਦਯੋਗਿਕ ਟ੍ਰਿਬਿਊਨਲ ਕੋਲ ਕਿੰਨੇ ਕਿੰਨੇ ਕੇਸ ਪੈਂਡਿੰਗ ਪਏ ਸਨ ?

**ਸਰਦਾਰ ਗੁਲਜ਼ਾਰ ਸਿੰਘ** :

(ੳ) ਇੰਡਸਟਰੀਅਲ ਟ੍ਰਿਬਿਊਨਲ .. ਇੱਕ
ਲੇਬਰ ਕੋਰਟਸ .. ਛੇ

(ਅ) ਹਾਂ, ਕਿਰਤ ਕੋਰਟ, ਪਟਿਆਲਾ, 18-7-1991 ਤੋਂ 31-12-1991 ਤੱਕ ਪ੍ਰਧਾਨਗੀ ਅਫ਼ਸਰ ਦੀ ਮੌਤ ਕਾਰਣ ।

| (ੲ) ਇੰਡਸਟਰੀਅਲ ਟ੍ਰਿਬਿਊਨਲ/ ਕਿਰਤ ਕੋਰਟ ਦਾ ਨਾਂ | 2/92 ਦੌਰਾਨ ਨਿਪਟਾਏ ਗਏ ਕੇਸਾਂ ਦੀ ਗਿਣਤੀ | 1-3-92 ਨੂੰ ਲੰਬਿਤ ਕੇਸਾਂ ਦੀ ਗਿਣਤੀ |
|---|---|---|
| ਇੰਡਸਟਰੀਅਲ ਟ੍ਰਿਬਿਊਨਲ ਪੰਜਾਬ | 7 | 255 |
| ਕਿਰਤ ਕੋਰਟ, ਬਠਿੰਡਾ | 97 | 2,273 |
| ਕਿਰਤ ਕੋਰਟ, ਅੰਮ੍ਰਿਤਸਰ | 13 (ਜਨਵਰੀ, 92) | 2,678 |
| ਕਿਰਤ ਕੋਰਟ, ਗੁਰਦਾਸਪੁਰ | 26 | 1,709 |
| ਕਿਰਤ ਕੋਰਟ, ਜਲੰਧਰ | 24 | 3,068 |
| ਕਿਰਤ ਕੋਰਟ, ਪਟਿਆਲਾ | 319 | 5,677 |
| ਕਿਰਤ ਕੋਰਟ, ਲੁਧਿਆਣਾ | 130 | 3,726 |

**ਸ੍ਰੀਮਤੀ ਵਿਮਲਾ ਡਾਂਗ** : ਸਪੀਕਰ ਸਾਹਿਬ, ਲੇਬਰ ਕੋਰਟ ਵਿਚ 19,176 ਕੇਸ ਪੈਂਡਿੰਗ ਪਏ ਹਨ । ਕੀ ਮਨਿਸਟਰ ਸਾਹਿਬ ਲੇਬਰ ਕੋਰਟਾਂ ਦੀ ਗਿਣਤੀ ਵਧਾਉਣਗੇ ? ਕੀ ਇਸ ਬਾਰੇ ਸਰਕਾਰ ਖਿਆਲ ਰੱਖੇਗੀ ਕਿ ਕੇਸਾਂ ਦੇ ਨਿਪਟਾਰੇ ਦੀ ਰਫਤਾਰ ਹੋਰ ਜ਼ਿਆਦਾ ਤੇਜ਼ ਕੀਤੀ ਜਾਵੇ ਤਾਂਕਿ ਕੇਸਾਂ ਦਾ ਨਿਪਟਾਰਾ ਜਲਦੀ ਹੋਵੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਦੋ ਹੋਰ ਲੇਬਰ ਕੋਰਟਾਂ ਸੰਗਰੂਰ ਅਤੇ ਲੁਧਿਆਣਾ ਖੋਲ੍ਹਣ ਦਾ ਮਾਮਲਾ ਵਿਚਾਰ ਅਧੀਨ ਹੈ ਤਾਂਕਿ ਜਿਹੜੇ ਪੈਂਡਿੰਗ ਕੇਸ ਪਏ ਹਨ ਉਨ੍ਹਾਂ ਦਾ ਜਲਦੀ ਤੋਂ ਜਲਦੀ ਨਿਪਟਾਰਾ ਹੋ ਸਕੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਲੇਬਰ ਅਫਸਰ ਕਿਸੇ ਕੇਸ ਨੂੰ ਸੁਲਾਹ-ਸਫਾਈ ਟੁੱਟ ਜਾਣ ਤੋਂ ਬਾਅਦ ਕਿੰਨਾ ਚਿਰ ਪੈਂਡਿੰਗ ਰੱਖ ਸਕਦਾ ਹੈ । ਕੀ ਉਸ ਦੀ ਕੋਈ ਜ਼ਿੰਮੇਵਾਰੀ ਨਿਰਧਾਰਤ ਕੀਤੀ ਜਾਵੇਗੀ ਅਤੇ ਜੇ ਕਿਸੇ ਨਿਰਧਾਰਤ ਸਮੇਂ ਤੋਂ ਵੱਧ ਉਹ ਕੇਸ ਰੱਖੇਗਾ ਤਾਂ ਕੀ ਉਸ ਦੇ ਖਿਲਾਫ ਕੋਈ ਕਾਰਵਾਈ ਕਰਨ ਦਾ ਪ੍ਰੋਵੀਜ਼ਨ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਅਸੀਂ ਵਿਚਾਰ ਕਰ ਰਹੇ ਹਾਂ ਕਿ ਕੇਸਾਂ ਦਾ ਟਾਈਮ ਬਾਊਂਡ ਨਿਪਟਾਰਾ ਕਿਉਂ ਨਾ ਕੀਤਾ ਜਾਵੇ । ਕਿਉਂਕਿ ਅਗਰ ਇਹ ਟਾਈਮ ਬਾਊਂਡ ਨੇਪਰੇ ਨਾ ਚੜ੍ਹੇ, ਤਾਂ ਉਨ੍ਹਾਂ ਦੀ ਪੈਂਡੈਂਸੀ ਵਿਚ ਵੀ ਵਾਧਾ ਹੋ ਰਿਹਾ ਹੈ। ਇਹ ਗੱਲ ਵਿਚਾਰ ਅਧੀਨ ਹੈ ਕਿ ਕਿਵੇਂ ਪ੍ਰੋਸੀਜਰ ਨੂੰ ਸਿਮਪਲੀਫਾਈ ਕਰਕੇ ਇਨ੍ਹਾਂ ਦੀ ਪੈਂਡੈਂਸੀ ਦੀ ਮਿਆਦ ਨੂੰ ਘਟਾ ਸਕੀਏ ।

**ਕਾਮਰੇਡ ਅਜਾਇਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਲੇਬਰ-ਕੋਰਟ ਅੰਮ੍ਰਿਤਸਰ ਵਿਚ ਜੱਜ ਦੀ ਨਿਯੁਕਤੀ ਨਹੀਂ ਕੀਤੀ ਗਈ ? ਜੇ ਨਹੀਂ, ਤਾਂ ਮੰਤਰੀ ਜੀ ਦੱਸਣਗੇ ਕਿ ਜੱਜ ਦੀ ਨਿਯੁਕਤੀ ਕਦੋਂ ਤੱਕ ਹੋਵੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਲੇਬਰ ਕੋਰਟ ਅੰਮ੍ਰਿਤਸਰ ਦੀ ਇਹ ਪੁਜ਼ੀਸ਼ਨ ਹੈ ਕਿ ਜੋ ਉਥੇ ਪ੍ਰੀਜ਼ਾਈਡਿੰਗ ਅਫਸਰ ਸਨ, ਉਹ ਮਿਤੀ 28-2-92 ਨੂੰ ਤਬਦੀਲ ਹੋ ਚੁੱਕੇ ਹਨ । ਅਸੀਂ ਉਨ੍ਹਾਂ ਦੀ ਟਰਾਂਸਫਰ ਨਹੀਂ ਕਰ ਸਕਦੇ ਕਿਉਂਕਿ ਇਹ ਮਸਲਾ ਪੰਜਾਬ ਐਂਡ ਹਰਿਆਣਾ ਹਾਈ ਕੋਰਟ ਦੇ ਤਹਿਤ ਚਲ ਰਿਹਾ ਹੈ । ਅਸੀਂ ਇਸ ਵਿਚ ਦਖਲ ਨਹੀਂ ਦੇ ਸਕਦੇ । ਕੁਝ ਕਹਿ ਨਹੀਂ ਸਕਦੇ ।

**ਸਰਦਾਰ ਜਸਬੀਰ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਕਿਹੜੇ ਕਾਰਨ ਹਨ ਜਿਨ੍ਹਾਂ ਕਰਕੇ ਪੰਜਾਬ ਦੇ ਲੇਬਰ ਕੋਰਟਸ ਵਿਚ ਏਡੀ ਵੱਡੀ ਗਿਣਤੀ ਵਿਚ ਮਜ਼ਦੂਰਾਂ ਦੇ ਕੇਸ ਪੈਂਡਿੰਗ ਪਏ ਹਨ ?

**ਰਾਜ ਮੰਤਰੀ** : ਇਨ੍ਹਾਂ ਦੇ ਬਾਰੇ, ਸਪੀਕਰ ਸਾਹਿਬ, ਮੈਨੂੰ ਕੁਝ ਖਾਸ ਪਤਾ ਨਹੀਂ । ਅਸੀਂ ਉਨ੍ਹਾਂ ਕਾਰਨਾਂ ਦਾ ਪਤਾ ਕਰਕੇ ਉਨ੍ਹਾਂ ਨੂੰ ਰਿਮੂਵ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ । ਜਿਸ ਤਰ੍ਹਾਂ ਕਿ ਮੈਂ ਬੇਨਤੀ ਕਰਦਾ ਹਾਂ ਕਿ ਡਿਸਟ੍ਰਿਕਟ-ਵਾਈਜ਼ ਐਡਵਾਈਜ਼ਰੀ ਕਮੇਟੀਆਂ ਬਣਾ ਕੇ ਅਤੇ ਲੇਬਰ ਵੈਲਫੇਅਰ ਬੋਰਡ ਬਣਾ ਕੇ ਕੇਸਾਂ ਦਾ ਨਿਬੇੜਾ ਕੀਤਾ ਜਾਵੇ ਤਾਂਕਿ ਉਹ ਕੋਰਟਾਂ ਵਿਚ ਨਾ ਜਾਣ ।

———

## ਪਠਾਨਕੋਟ ਸਬ-ਡਵੀਜ਼ਨ, ਜ਼ਿਲ੍ਹਾ ਗੁਰਦਾਸਪੁਰ ਵਿਚ ਪਾਣੀ ਦੇ ਕੁਨੈਕਸ਼ਨ

*64, **ਸ੍ਰੀ ਰਘੂਨਾਥ ਸਹਾਏ ਪੁਰੀ** : ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਇਹ ਠੀਕ ਹੈ ਕਿ ਪਠਾਨਕੋਟ ਸਬ-ਡਵੀਜ਼ਨ ਦੇ ਕੰਡੀ ਖੇਤਰ ਵਿਚ ਲੰਬੇ ਸਮੇਂ ਤੋਂ ਪਾਣੀ ਦੇ ਕੁਨੈਕਸ਼ਨ ਬੰਦ ਕੀਤੇ ਹੋਏ ਹਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ, ਤਾਂ ਕੀ ਸਰਕਾਰ ਦਾ ਦੁਬਾਰਾ ਪਾਣੀ ਦੇ ਨਵੇਂ ਕੁਨੈਕਸ਼ਨ ਦੇਣ ਦਾ ਪ੍ਰਸਤਾਵ ਹੈ ; ਜੇਕਰ ਹੈ, ਤਾਂ ਕਦੋਂ ਤੱਕ ?

**ਸਰਦਾਰ ਮਨਿੰਦਰਜੀਤ ਸਿੰਘ ਬਿੱਟਾ** :

(ੳ) ਨਹੀਂ ਜੀ । ਸਰਕਾਰ ਦੀ ਮੌਜੂਦਾ ਪਾਲਸੀ ਅਨੁਸਾਰ ਕੰਡੀ ਏਰੀਏ ਦੇ ਰੋਪੜ, ਹੁਸ਼ਿਆਰਪੁਰ ਅਤੇ ਗੁਰਦਾਸਪੁਰ ਜ਼ਿਲ੍ਹਿਆਂ (ਸਮੇਤ ਪਠਾਨਕੋਟ ਉਪ ਮੰਡਲ ਦੇ) ਵਿਚ ਪਾਣੀ ਦੇ ਕੁਨੈਕਸ਼ਨ, ਪਾਣੀ ਦੇ ਸੋਮੇ ਤੋਂ ਉਪਲਬਧ ਪਾਣੀ ਦੀ ਮਿਕਦਾਰ ਦੀ ਘੋਖ ਉਪਰੰਤ ਦਿੱਤੇ ਜਾ ਸਕਦੇ ਹਨ ਤਾਂ ਜੋ ਲੋਕਾਂ ਲਈ ਲਗਾਈਆਂ ਗਈਆਂ ਸਾਰੀਆਂ ਟੂਟੀਆਂ ਤੋਂ ਮਿਲਣ ਵਾਲੇ ਪਾਣੀ ਦੀ ਸਪਲਾਈ ਤੇ ਭੈੜਾ ਅਸਰ ਨਾ ਪਵੇ ।

(ਅ) ਭਾਗ (ੳ) ਦਾ ਉਤਰ ਨਾ ਵਿਚ ਹੈ ਅਤੇ ਕੰਡੀ ਇਲਾਕੇ ਲਈ ਪਾਣੀ ਦੇ ਕੁਨੈਕਸ਼ਨ ਉਚਿਤਤਾ ਨੂੰ ਵੇਖਦੇ ਹੋਏ ਦਿੱਤੇ ਜਾਂਦੇ ਹਨ ।

**ਸ੍ਰੀ ਰਘੂਨਾਥ ਸਹਾਏ ਪੁਰੀ** : ਸਪੀਕਰ ਸਾਹਿਬ, ਗਰਮੀਆਂ ਉਪਰ ਆ ਰਹੀਆਂ ਹਨ ਪਰ ਕੰਡੀ ਦੇ ਲੋਕਾਂ ਨੂੰ ਪਾਣੀ ਨਹੀਂ ਪਹੁੰਚਦਾ । ਬੜੀ ਮੁਸ਼ਕਲ ਹੈ । ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਅਸੈਸਮੈਂਟ ਦੇ ਬਾਅਦ ਇਕ ਮਹੀਨੇ ਦੇ ਵਿਚ ਪਾਣੀ ਦਾ ਇੰਤਜ਼ਾਮ ਹੋ ਜਾਵੇਗਾ ਅਤੇ ਲੋਕਾਂ ਨੂੰ ਕੀ ਸਟੈਂਡ ਪੋਸਟਾਂ ਦਿੱਤੀਆਂ ਜਾਣਗੀਆਂ ?

**ਰਾਜ ਮੰਤਰੀ** : ਜਿਹੜੀਆਂ ਪੋਸਟਾਂ ਦਿੱਤੀਆਂ ਗਈਆਂ ਹਨ, ਉਸ ਦੇ ਲਈ ਪੂਰੇ ਉਪਰਾਲੇ ਕੀਤੇ ਜਾ ਰਹੇ ਹਨ ਕਿ ਗਰਮੀਆਂ ਵਿਚ ਪਾਣੀ ਦੇਣਾ ਨਿਸ਼ਚਿਤ ਕੀਤਾ ਜਾਵੇ ।

**ਸਰਦਾਰ ਹਰਗੋਪਾਲ ਸਿੰਘ, ਐਡਵੋਕੇਟ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਵਾਬ ਵਿਚ ਕਿਹਾ ਹੈ ਕਿ ਪਾਣੀ ਦੀ ਘੋਖ ਕਰਨ ਉਪਰੰਤ ਹੀ ਕੁਨੈਕਸ਼ਨ ਦਿੱਤੇ ਜਾਣਗੇ । ਬਲਾਚੌਰ ਤਹਿਸੀਲ ਦੇ ਕੰਡੀ ਏਰੀਏ ਵਿਚ ਪਹਿਲਾਂ ਹੀ ਬੋਰ ਕੀਤੇ ਹੋਏ ਹਨ । ਸਿਰਫ ਮਸ਼ੀਨਰੀ ਫਿੱਟ ਕਰਕੇ ਪਾਣੀ ਦਿੱਤਾ ਜਾ ਸਕਦਾ ਹੈ । ਮੈਂ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਨੂੰ ਚਾਲੂ ਕਰਨ ਬਾਰੇ ਇਨ੍ਹਾਂ ਦੀ ਕੀ ਸਲਾਹ ਹੈ ?

**ਰਾਜ ਮੰਤਰੀ** : ਇਸ ਦੇ ਵਾਸਤੇ ਅਲੱਗ ਸਵਾਲ ਦਿੱਤਾ ਜਾਵੇ ਤਾਂ ਕਿ ਜਿਸ ਜ਼ਿਲ੍ਹੇ ਦੀ ਇਨ੍ਹਾਂ ਨੇ ਗੱਲ ਕੀਤੀ ਹੈ ਉਸ ਬਾਰੇ ਸਾਰੀ ਇਨਫਰਮੇਸ਼ਨ ਕੁਲੈਕਟ ਕੀਤੀ ਜਾ ਸਕੇ ।

**ਸ੍ਰੀ ਰਮੇਸ਼ ਦੱਤ :** ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਮਹੋਦਯ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਵਾਟਰ ਸਪਲਾਈ ਸਕੀਮ ਨਹਿਰ ਦੇ ਪਾਣੀ ਨਾਲ ਦਿੱਤੀ ਜਾ ਰਹੀ ਹੈ, ਉਨ੍ਹਾਂ ਦੇ ਕੁਨੈਕਸ਼ਨਾਂ ਤੇ ਪਾਬੰਦੀ ਲਾਈ ਹੈ। ਕੀ ਉਨ੍ਹਾਂ ਪਿੰਡਾਂ ਨੂੰ ਕੁਨਕਸ਼ਨ ਦਿੱਤੇ ਜਾ ਰਹੇ ਹਨ ?

**ਰਾਜ ਮੰਤਰੀ :** ਕੋਈ ਵੀ ਪਾਬੰਦੀ ਨਹੀਂ ਲਗਾਈ ਗਈ। ਜਿੱਥੇ ਵੀ ਪਾਣੀ ਉਪਲੱਬਧ ਹੈ ਅਤੇ ਸਾਡੇ ਕੋਲ ਪੈਸਾ ਹੈ, ਉਥੇ ਪਾਣੀ ਦਿੱਤਾ ਜਾ ਰਿਹਾ ਹੈ।

**ਸ੍ਰੀ ਰਮੇਸ਼ ਚੰਦਰ ਡੋਗਰਾ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਜਿੱਥੇ ਵੀ ਪਾਣੀ ਹੈ, ਉਥੇ ਕੁਨੈਕਸ਼ਨ ਦਿੱਤੇ ਜਾਣਗੇ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿੱਥੇ ਪਾਣੀ ਦੀ ਘਾਟ ਹੈ, ਕੀ ਉਥੇ ਇਹ ਆਗਮੈਂਨਟੇਸ਼ਨ ਦੀ ਕੋਈ ਸਕੀਮ ਦੇਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਜਿੱਥੇ ਪਾਣੀ ਦੀ ਘਾਟ ਹੈ, ਜਾਂ ਇਨ੍ਹਾਂ ਦੇ ਨੋਟਿਸ ਵਿਚ ਕੋਈ ਅਜਿਹਾ ਕੇਸ ਹੈ ਤਾਂ ਇਹ ਉਸ ਦੇ ਬਾਰੇ ਸਾਨੂੰ ਮਿਲ ਕੇ ਦਸ ਸਕਦੇ ਹਨ।

**ਸਰਦਾਰ ਸ਼ਮਸ਼ੇਰ ਸਿੰਘ ਰਾਏ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਨਵੇਂ ਡੀਪ ਟਿਊਬਵੈੱਲ ਕਿੰਨੇ ਲਗਾਏ ਜਾ ਰਹੇ ਹਨ ਇਸ ਸਾਲ ਵਿਚ ? ਜਾਂ ਪਾਣੀ ਦੇਣ ਦੀ ਕੀ ਇਨ੍ਹਾਂ ਦੀ ਕੋਈ ਨਵੀਂ ਸਕੀਮ ਹੈ ?

**ਸ੍ਰੀ ਸਪੀਕਰ :** ਇਸ ਦੇ ਬਾਰੇ ਤੁਸੀਂ ਕੋਈ ਸੈਪਰੇਟ ਕੁਐਸਚਨ ਪੁੱਛ ਲਵੋ। ਹੁਣ ਕੁਐਸਚਨ ਆਵਰ ਖਤਮ ਹੋ ਗਿਆ ਹੈ।

**Sardar Shamsher Singh Rai :** Sir, it can be covered in this.

**Mr. Speaker :** We come to the Calling Attention Motions now.

**ਸ੍ਰੀ ਸਤਨਾਮ ਸਿੰਘ ਕੈਂਥ :** ** ** **

**ਸ੍ਰੀ ਸਪੀਕਰ :** ਇਹ ਪੁਆਇੰਟ ਆਫ ਆਰਡਰ ਨਹੀਂ ਬਣਦਾ। ਤੁਸੀਂ ਇਸ ਤੇ ਕੋਈ ਸੈਪਰੇਟ ਮੋਸ਼ਨ ਲੈ ਆਵੋ I will examine. You can speak on Law & Order on 6th April, 1992 when the Damands for Grants will be taken up.6 ਤਾਰੀਖ ਨੂੰ ਲਾਅ ਐਂਡ ਆਰਡਰ ਤੇ ਬਹਿਸ ਹੈ, ਤੁਸੀਂ ਉਸ ਵੇਲੇ ਇਸ ਬਾਰੇ ਬੋਲ ਸਕਦੇ ਹੋ।

(ਇਸ ਵਕਤ ਆਪੋਜ਼ੀਸ਼ਨ ਬੈਂਚਾਂ ਵਲੋਂ ਕਾਫੀ ਮੈਂਬਰ ਖੜ੍ਹੇ ਹੋ ਕੇ ਬੋਲਣ ਲੱਗ ਪਏ ਜਿਸ ਕਾਰਨ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

** Expunged as ordered by the Chair.

**Mr. Speaker**: One at a time please ਕੈਂਥ ਜੀ, ਤੁਸੀਂ 6 ਤਰੀਕ ਨੂੰ ਇਸ ਬਾਰੇ ਬੋਲ ਸਕਦੇ ਹੋ ।

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਗਵਰਨਰ ਐਡਰੈਸ ਤੇ ਸਾਡੇ ਹਰ ਮੈਂਬਰ ਨੇ ਇਹ ਪੁਆਇੰਟ ਰੇਜ਼ ਕੀਤਾ ਸੀ ।

**ਸ੍ਰੀ ਸਪੀਕਰ** : ਉਸ ਦਾ ਤੁਹਾਨੂੰ ਜਵਾਬ ਮਿਲ ਜਾਵੇਗਾ, 6 ਤਰੀਕ ਨੂੰ ਸੀ. ਐਮ. ਸਾਹਿਬ ਇਸ ਦਾ ਜਵਾਬ ਦੇ ਦੇਣਗੇ ।

---

## STATEMENT BY THE CHIEF MINISTER REG. NURMAHAL INCIDBNT

**ਮੁੱਖ ਮੰਤਰੀ** (ਸਰਦਾਰ ਬੇਅੰਤ ਸਿੰਘ) : ਸਪੀਕਰ ਸਾਹਿਬ, ਇਹ ਗੱਲ ਪਹਿਲਾਂ ਵੀ ਇਥੇ ਆਖੀ ਗਈ ਹੈ ਔਰ ਸਾਡੇ ਤੇ ਇਲਜ਼ਾਮ ਦਰ ਇਲਜ਼ਾਮ ਲਗਦੇ ਰਹੇ ਹਨ । ਮੈਂ ਸਮਝਦਾ ਹਾਂ ਕਿ ਸਾਡੇ ਮੈਂਬਰ ਬੜੇ ਸਿਆਣੇ ਨੇ । ਮੈਂ ਹਾਊਸ ਦੇ ਵਿਚ ਇਹ ਵੇਖਿਆ ਹੈ ਕਿ ਆਮ ਤੌਰ ਤੇ ਇਹ ਕੋਈ ਨਾ-ਵਾਜਬ ਗੱਲ ਨਹੀਂ ਕਰਦੇ । ਇਹ ਠੀਕ ਹੈ ਕਿ ਜਦੋਂ ਬੰਦੇ ਮਰਦੇ ਨੇ ਤਾਂ ਦੁਖ ਜ਼ਰੂਰ ਹੁੰਦਾ ਹੈ । ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਣਾ ਹੈ ਕਿ ਇਥੇ ਪਹਿਲਾਂ ਵੀ ਕਿਸੇ ਇੰਦਰਜੀਤ ਸਿੰਘ ਬਾਰੇ ਕਿਹਾ ਗਿਆ ਸੀ । ਇਨਾਂ ਨੇ ਕਿਹਾ ਸੀ ਕਿ ਉਹ ਪਕੜਿਆ ਨਹੀਂ ਗਿਆ । ਇਕ ਹੋਰ ਗੱਲ ਵੀ ਹੈ । ਉਹ ਇਹ ਹੈ ਕਿ ਇਹ ਬਿਲਕੁਲ ਗਲਤ ਹੈ ਕਿ ਕਾਂਗਰਸ ਵਾਲੇ ਹੀ ਸ਼ਾਇਦ ਬੀ. ਐਸ. ਪੀ. ਦੇ ਵਰਕਰਜ਼ ਨੂੰ ਮਾਰ ਰਹੇ ਹਨ । ਕਾਂਗਰਸ ਦੀ ਕਿਸੇ ਬੀ. ਐਸ. ਪੀ. ਦੇ ਵਰਕਰ ਨਾਲ ਕੋਈ ਲਾਗ ਡਾਟ ਨਹੀਂ ਹੈ । ਇਹ ਸਾਡ ਵਰਕਰਾ ਵਰਗੇ ਹੀ ਹਨ । ਜਿਹੋ ਜਿਹੇ ਸਾਡੇ ਕਾਂਗਰਸ ਦੇ ਵਰਕਰ ਹਨ, ਉਹੋ ਜਿਹੇ ਹੀ ਇਹ ਹਨ । ਦਰਅਸਲ ਗੱਲ ਇਹ ਸੀ ਕਿ ਇਲੈਕਸ਼ਨ ਦੇ ਦੌਰਾਨ ਜਿਨਾਂ ਲੋਕਾਂ ਨੇ ਵੋਟਾਂ ਪਾਈਆਂ ਸਨ, ਉਨ੍ਹਾਂ ਨੂੰ ਮਾਰਨਾ ਸ਼ੁਰੂ ਕਰ ਦਿੱਤਾ ਗਿਆ । ਇਨ੍ਹਾਂ ਦੇ ਬੰਦੇ ਤਾਂ 5 ਮਾਰੇ ਗਏ ਲੇਕਿਨ ਉਨ੍ਹਾਂ ਵਿਚੋਂ ਇਕ ਬੰਦਾ ਐਸਾ ਸੀ ਜਿਹੜਾ ਉਸ ਪਿੰਡ ਦਾ ਰਹਿਣ ਵਾਲਾ ਸੀ ਜਿਸ ਪਿੰਡ ਵਿਚ ਮੈਂ ਗਿਆ ਸੀ । ਉਸ ਦਾ ਮੈਨੂੰ ਬਹੁਤ ਅਫਸੋਸ ਹੋਇਆ । ਜਿਥੋਂ ਤੱਕ ਇੰਦਰਜੀਤ ਸਿੰਘ ਦਾ ਸਬੰਧ ਹੈ, ਉਸ ਬਾਰੇ ਪਹਿਲੀ ਗੱਲ ਤਾਂ ਇਹ ਹੈ ਕਿ ਉਹ ਸਾਡੀ ਪਾਰਟੀ ਦਾ ਬੰਦਾ ਨਹੀਂ ਹੈ । ਇਹ ਇਲਜ਼ਾਮ ਕਿ ਉਹ ਸਾਡੀ ਪਾਰਟੀ ਦਾ ਬੰਦਾ ਹੈ, ਬਿਲਕੁਲ ਗਲਤ ਹੈ । ਦੂਸਰੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਹ ਇਸ ਦੇ ਬਾਰੇ ਸਪੇਸੀਫ਼ੀਕਲੀ ਲਿਖ ਕੇ ਦੇ ਦੇਣ, ਅਸੀਂ ਕਿਸੇ ਐਸ. ਐਸ. ਪੀ. ਕੋਲੋਂ ਉਸ ਬਾਰੇ ਇਨਕੁਆਇਰੀ ਕਰਵਾ ਲਵਾਂਗੇ । ਅਗਰ ਉਸ ਦਾ ਕੋਈ ਕਸੂਰ ਹੋਇਆ ਤਾਂ ਅਸੀਂ ਜ਼ਰੂਰ ਕਾਰਵਾਈ ਕਰਾਂਗੇ ।

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਉਹ ਕਾਂਗਰਸ ਦਾ ਵਰਕਰ ਨਹੀਂ ਹੈ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਦਿਨ ਸਰਦਾਰ ਬੂਟਾ ਸਿੰਘ ਨੇ ਨੂਰ ਮਹਿਲ ਅੰਦਰ ਕਾਨਫਰੰਸ ਕੀਤੀ ਸੀ ਤਾਂ ਉਥੇ ਜਿਹੜੀ ਕਮੇਟੀ ਸੀ, ਸਵਾਗਤੀ ਕਮੇਟੀ, ਇੰਦਰਜੀਤ ਸਿੰਘ ਉਸ ਦਾ ਮੈਂਬਰ ਸੀ ।

**Mr. Speaker**: Sorry to interrupt. ਇਨ੍ਹਾਂ ਨੇ (ਮੁੱਖ ਮੰਤਰੀ ਸਾਹਿਬ ਵੱਲ ਇਸ਼ਾਰਾ) ਕਿਹਾ ਹੈ ਕਿ ਅਗਰ ਤੁਹਾਨੂੰ ਕੋਈ ਸ਼ਿਕਾਇਤ ਹੈ ਤਾਂ ਤੁਸੀਂ ਇਨ੍ਹਾਂ ਨੂੰ ਲਿਖ ਕੇ ਦੇ ਦਿਓ, ਇਹ ਇਨਕੁਆਇਰੀ ਕਰਵਾ ਲੈਣਗੇ।

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਉਹ ਕਾਂਗਰਸ ਦਾ ਕਾਊਂਟਿੰਗ ਏਜੰਟ ਸੀ। ਫਿਰ ਉਹ ਕਾਂਗਰਸ ਦਾ ਮੈਂਬਰ ਕਿਉਂ ਨਹੀਂ ਹੋ ਸਕਦਾ ?

**ਸ੍ਰੀ ਸਪੀਕਰ** : ਇਸ ਦੇ ਬਾਰੇ ਤਾਂ ਇਨਕੁਆਇਰੀ ਹੋਣ ਤੋਂ ਬਾਅਦ ਹੀ ਜਾਣਕਾਰੀ ਮਿਲ ਸਕੇਗੀ।

(ਇਸ ਵੇਲੇ ਹਾਊਸ ਵਿਚ ਬਹੁਤ ਸ਼ੋਰ ਪੈ ਰਿਹਾ ਸੀ। Everything was not audible).

**ਸ੍ਰੀ ਸਤਨਾਮ ਸਿੰਘ ਕੈਂਥ** : ਉਸ ਨੇ ਦੱਸਿਆ ਕਿ ਉਹ ਮੇਰੇ ਨਾਲ 1985 ਵਿਚ ਕੰਮ ਕਰਦਾ ਸੀ। ਉਸ ਤੇ ਫਾਇਰਿੰਗ ਕੀਤੀ ਗਈ, ਉਸ ਦੇ ਬਰੱਸਟ ਲੱਗਿਆ। ਉਸ ਨੂੰ ਫੜ ਲਿਆ ਗਿਆ ਫਿਰ ਉਸ ਨੂੰ ਬਾਅਦ ਵਿਚ ਰੀਲੀਜ਼ ਕਰ ਦਿੱਤਾ ਗਿਆ। ਸਰਕਾਰ ਇਸ ਦੇ ਬਾਰੇ ਚੁੱਪ ਹੈ। ਸਾਰਾ ਪੰਜਾਬ ਬਹੁਤ ਦੁਖੀ ਹੈ, ਸਾਰਾ ਇੰਡੀਆ ਦੁਖੀ ਹੈ ਕਿ ਪੰਜਾਬ ਵਿਚ ਕਤਲੋਗਾਰਤ ਵਧ ਰਹੀ ਹੈ।

**ਸ੍ਰੀ ਸਪੀਕਰ** : ਕੈਂਥ ਸਾਹਿਬ, ਤੁਹਾਡਾ ਪੁਆਇੰਟ ਆਫ਼ ਆਰਡਰ ਖਤਮ ਹੋ ਗਿਆ ਹੈ। ਜੋ ਤੁਸੀਂ ਗੱਲ ਕਰ ਰਹੇ ਹੋ ਉਸ ਦਾ ਜਵਾਬ ਵੀ ਆ ਗਿਆ ਹੈ। I think it is sufficient.

(ਵਿਘਨ .... ਸ਼ੋਰ)

(ਇਸ ਵੇਲੇ ਹਾਊਸ ਵਿਚ ਵਿਰੋਧੀ ਧਿਰ ਦੇ ਹਾਜ਼ਰ ਮੈਂਬਰ ਸਾਹਿਬਾਨ ਕਾਫੀ ਸ਼ੋਰ ਮਚਾ ਰਹੇ ਸਨ ਅਤੇ ਕੁਝ ਵੀ ਸੁਣਾਈ ਨਹੀਂ ਦੇ ਰਿਹਾ ਸੀ।)

**ਮੁੱਖ ਮੰਤਰੀ** : ਮੈਂ ਤਾਂ, ਸਪੀਕਰ ਸਾਹਿਬ, ਖੁਲ੍ਹ ਕੇ ਗੱਲ ਆਖੀ ਹੈ ਕਿ ਅਸੀਂ ਇਨਕੁਆਇਰੀ ਕਰਾਉਣ ਲਈ ਤਿਆਰ ਹਾਂ। ਜੇਕਰ ਇਹ ਐਪਲੀਕੇਸ਼ਨ ਨਹੀਂ ਵੀ ਦੇਣਾ ਚਾਹੁੰਦੇ ਤਾਂ ਭੀ ਮੈਂ ਇਨਕੁਆਇਰੀ ਕਰਵਾ ਲਵਾਂਗਾ। ਅਗਰ ਉਸ ਬੰਦੇ ਦਾ ਕਸੂਰ ਹੋਇਆ ਤਾਂ ਅਸੀਂ ਜ਼ਰੂਰ ਸਜ਼ਾ ਦੇਵਾਂਗੇ। (ਵਿਘਨ)

(ਇਸ ਵੇਲੇ ਸਦਨ ਵਿਚ ਇਤਨਾ ਸ਼ੋਰ ਸੀ ਕਿ ਕੁਝ ਵੀ ਸੁਣਾਈ ਨਹੀਂ ਦੇ ਰਿਹਾ ਸੀ।)

**ਸ੍ਰੀ ਸਪੀਕਰ** : ਇਸ ਤੋਂ ਵਧ ਕੋਈ ਜਵਾਬ ਨਹੀਂ ਆ ਸਕਦਾ। ਉਨ੍ਹਾਂ ਨੇ ਕਹਿ ਦਿੱਤਾ......

(ਇਸ ਵਲੇ ਮੈਂਬਰਾਂ ਨੇ ਹੋਰ ਵਧੇਰੇ ਸ਼ੋਰ ਪਾਉਣਾ ਸ਼ੁਰੂ ਕਰ ਦਿੱਤਾ ਅਤੇ ਕੁਝ ਵੀ ਸੁਣਾਈ ਨਹੀਂ ਦੇ ਰਿਹਾ ਸੀ।)

ਸ੍ਰੀ ਸਪੀਕਰ : (ਵਿਰੋਧੀ ਪਾਰਟੀਆਂ ਵੱਲ ਇਸ਼ਾਰਾ) Please sit down. This is not the democratic way of trading the words. (*Noise*)

(ਵਿਰੋਧੀ ਧਿਰ ਦੇ ਕੁਝ ਮੈਂਬਰ ਸਾਹਿਬਾਨ ਨਾਹਰੇ ਲਗਾ ਰਹੇ ਸਨ ** ** )

ਸ੍ਰੀ ਸਪੀਕਰ : ਪਲੀਜ਼, ਤੁਸੀਂ ਚੁਪ ਕਰੋ । ਕੌਂਧ ਸਾਹਿਬ, ਪਲੀਜ਼, ਚੁੱਪ ਕਰੋ ।

(ਵਿਘਨ) . . . . . . (ਸ਼ੋਰ)

ਵਿਰੋਧੀ ਬੈਂਚਾਂ ਵਲੋਂ ਅਵਾਜ਼ਾਂ : ** ** ** (ਵਿਘਨ) (ਸ਼ੋਰ)

ਸ੍ਰੀ ਸਪੀਕਰ : ਜੋ ਨਾਹਰੇ ਲਗਾਏ ਜਾ ਰਹੇ ਹਨ, ਉਹ ਰਿਕਾਰਡ ਤੇ ਨਾ ਆਉਣ । I have already called upon Dr. Mohinder Rinwa (Noise)

ਵਿਰੋਧੀ ਬੈਂਚਾਂ ਵਲੋਂ ਅਵਾਜ਼ਾਂ : ** ** **

ਸ੍ਰੀ ਸਪੀਕਰ ਸ੍ਰੀ ਸਤਨਾਮ ਸਿੰਘ ਜੀ, ਇਹ ਗੱਲ ਠੀਕ ਨਹੀਂ ਹੈ । (ਵਿਘਨ) (ਸ਼ੋਰ) Please resume your seats.

ਵਿਰੋਧੀ ਬੈਂਚਾਂ ਵਲੋਂ ਅਵਾਜ਼ਾਂ. ** ** **

Mr. Speaker : This should not form part of the record. This is not the way, I would not allow you. Nothing should form part of the proceedings. (*Noise*) Let the Leader of the House to speak please.

ਸ੍ਰੀ ਸਪੀਕਰ : ਮਾਈਕ ਬਦ ਕਰ ਦਿੱਤੇ ਜਾਣ !

(ਇਸ ਵੇਲੇ ਮਾਈਕ ਬੰਦ ਕਰ ਦਿਤੇ ਗਏ ।)

ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ). ਸਪੀਕਰ ਸਾਹਿਬ, ਜਿਹੜੀ ਮੈਂ ਗੱਲ ਆਖੀ ਹੈ ਉਹ ਗੱਲ ਦਰੁਸਤ ਹੈ । ਲੇਕਿਨ ਮੈਂ ਇਕ ਗੱਲ ਕਹਿਣਾ ਚਾਹੁੰਦਾ ਹਾਂ ਇਹ ਜੋ ਮੈਂਬਰ ਸਾਹਿਬਾਨ ਐਜੀਟੇਟਿਡ ਹਨ, ਇਹ ਕੋਈ ਬੁਰੀ ਗੱਲ ਨਹੀਂ । ਜਦੋਂ ਕਿਸੇ ਦਾ ਕਤਲ ਹੋ ਜਾਂਦਾ ਹੈ ਤਾਂ ਵਰਕਰ ਐਜੀਟੇਟਿਡ ਹੁੰਦੇ ਹਨ । ਮੈਂ ਮੈਂਬਰਾਂ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਮੈਂ ਇਨਕੁਆਰੀ ਕਰਵਾਵਾਂਗਾ ਅਤੇ ਜਿਹੜੇ ਵੀ ਕਾਤਲ ਆਈਡੈਂਟੀਫਾਈ ਹੋਏ, ਚਾਹੇ ਕੋਈ ਵੀ ਹੋਵੇ, ਉਸ ਨੂੰ ਛੱਡਿਆ ਨਹੀਂ ਜਾਵੇਗਾ । ਜ਼ਰੂਰ ਸਜ਼ਾ ਦਿੱਤੀ ਜਾਵੇਗੀ । (ਇਸ ਵੇਲੇ ਬੀ.ਐਸ.ਪੀ. ਦੇ ਮੈਂਬਰਾਂ ਨੇ ਫਿਰ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ ਅਤੇ ਨਾਹਰੇਬਾਜ਼ੀ ਸ਼ੁਰੂ ਕਰ ਦਿੱਤੀ) ਦੂਸਰੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਮੇਰੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਭਾਵੇਂ ਕੋਈ ਕਿੰਨਾ ਵੀ ਵੱਡੇ ਤੋਂ ਵੱਡਾ ਆਦਮੀ ਕਿਉਂ ਨਾ ਹੋਵੇ, ਅਗਰ ਉਹ ਮੁਜਰਮ ਹੋਇਆ, ਕਾਤਲ ਹੋਇਆ ਤਾਂ ਉਸ ਨੂੰ ਕਿਸੇ ਵੀ ਸੂਰਤ ਵਿਚ ਬਖਸ਼ਿਆ ਨਹੀਂ ਜਾਵੇਗਾ । (ਇਸ ਵੇਲੇ ਫਿਰ ਬੀ. ਐਸ. ਪੀ. ਦੇ ਸਾਰੇ ਮੈਂਬਰ ਖੜ੍ਹੇ ਹੋ ਕੇ ਰੌਲਾ ਪਾਉਣ ਲੱਗ ਪਏ ਤੇ ਨਾਹਰੇ ਲਾਉਣ ਲੱਗ ਪਏ । ਨੂਰ ਮਹਿਲ ਦੇ ਕਾਤਲਾਂ ਨੂੰ ਗ੍ਰਿਫਤਾਰ ਕਰੋ ।)

** Not recorded expunged as ordered by the Chair.

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਤੁਸੀਂ ਇਕੱਲੇ ਇਕੱਲੇ ਖੜੇ ਹੋ ਕੇ ਵਾਰੀ ਸਿਰ ਗੱਲ ਕਰੋ । ਤੁਸੀਂ ਤਾਂ ਢਾਡੀਆਂ ਵਾਂਗ ਸਾਰੇ ਹੀ ਖੜ੍ਹੇ ਹੋ ਗਏ ਹੋ ।

**ਸ਼੍ਰੀ ਸ਼ਿੰਗਾਰਾ ਰਾਮ ਸਾਹੁੰਗੜਾ** : ਤੁਸੀਂ ਢਾਡੀਆਂ ਵਾਂਗੂੰ ਕਹਿੰਦੇ ਹੋ ਖੜ੍ਹ ਗਏ ਹਾਂ । ਸਾਡੇ ਉਮੀਦਵਾਰ ਦਾ ਪੁੱਤਰ ਮਾਰਿਆ ਜਾਵੇ, ਇਕ ਭਤੀਜਾ ਮਾਰਿਆ ਜਾਵੇ ਅਤੇ ਕਾਤਲ ਦੇ ਘਰ ਖੁਸ਼ੀਆਂ ਮਨਾਈਆਂ ਜਾ ਰਹੀਆਂ ਹੋਣ । ਅਸੀਂ ਸਰਕਾਰ ਨੂੰ ਮੁਆਫ ਨਹੀਂ ਕਰਾਂਗੇ ।

**ਸ਼੍ਰੀ ਸਪੀਕਰ** : ਤੁਸੀਂ ਅਰਾਮ ਨਾਲ ਬੈਠੋ । ਤੁਹਾਡੀ ਪਾਰਟੀ ਦੇ ਲੀਡਰ ਬੋਲਣ । (ਸ਼ੋਰ) I would not allow you to do anything beyond. I tried myself to be patient.

**ਸ਼੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਮੈਂ ਪੁੱਛਦਾ ਹਾਂ ਕਿ ਜਦੋਂ ਕਾਤਲਾਂ ਦਾ ਪਤਾ ਹੈ ਤਾਂ ਉਨ੍ਹਾਂ ਨੂੰ ਫੜਿਆ ਕਿਉਂ ਨਹੀਂ ਜਾਂਦਾ । ਸ਼੍ਰੀ ਚਮਨ ਲਾਲ ਜਿਸ ਨੂੰ ਉਥੇ ਗੋਲੀ ਲੱਗੀ ਸੀ ਤੇ ਜ਼ਖਮੀ ਹੋਇਆ ਸੀ, ਉਸ ਨੇ ਸਟੇਟਮੈਂਟ ਦਿੱਤੀ ਹੈ ਕਿ ਜਿਹੜਾ ਕਾਤਲ ਹੈ ਉਸ ਦਾ ਨਾਂ ਇੰਦਰਜੀਤ ਸਿੰਘ ਹੈ, ਜਿਹੜਾ ਕਿ ਚੋਣਾਂ ਵਿਚ ਕਾਂਗਰਸ ਦਾ ਕਾਉਂਟਿੰਗ ਏਜੰਟ ਸੀ । ਉਸ ਉਤੇ ਪੰਜਵੜ ਦੇ ਨਾਂ ਤੇ ਪਹਿਲਾਂ ਹੀ 43 ਲੱਖ ਰੁਪਏ ਦਾ ਗਬਨ ਦਾ ਕੇਸ ਮਾਡਲ ਟਾਊਨ ਜਲੰਧਰ ਵਿਚ ਪੁਲਿਸ ਨੇ ਦਰਜ ਕੀਤਾ ਹੋਇਆ ਹੈ । ਸਰਕਾਰ ਕਹਿੰਦੀ ਹੈ ਕਿ ਅਸੀਂ ਇਨਕੁਆਰੀ ਕਰਵਾਂਵਾਂਗੇ ਤੇ ਕਾਤਲਾਂ ਨੂੰ ਸਜ਼ਾ ਦਿਆਂਗੇ । ਮੈਂ ਪੁੱਛਦਾ ਹਾਂ ਕਿ ਇਨਕੁਆਰੀ ਕਦੋਂ ਹੋਵੇਗੀ, ਕਿੰਨਾ ਚਿਰ ਲਗੇਗਾ ਇਸ ਨੂੰ, ਕਾਤਲ ਕਦੋਂ ਆਈਡੈਂਟੀਫਾਈ ਹੋਣਗੇ ਅਤੇ ਕਦੋਂ ਉਨ੍ਹਾਂ ਨੂੰ ਸਜ਼ਾ ਦਿੱਤੀ ਜਾਵੇਗੀ ।

**Mr. Speaker** : No point of order, please. ਮੁੱਖ ਮੰਤਰੀ ਜੀ ਨੇ ਸਾਰੀ ਗੱਲ ਸੁਣੀ ਹੈ ਅਤੇ ਤੁਹਾਡੀ ਗੱਲ ਦਾ ਜਵਾਬ ਦਿੱਤਾ ਹੈ ।

**Shri Madan Mohan Mittal** : On a point of order, Sir.

**Mr. Speaker** : No point of order, please. ਮੁੱਖ ਮੰਤਰੀ ਜੀ ਨੇ ਵਿਸ਼ਵਾਸ ਦਿਵਾਇਆ ਹੈ ਕਿ ਆਖਿਰ ਉਨ੍ਹਾਂ ਨੇ ਇਨਕੁਆਇਰੀ ਕਰਾਉਣੀ ਹੈ, ਉਨ੍ਹਾਂ ਨੇ ਇਨਫਰਮੇਸ਼ਨ ਲੈਣੀ ਹੈ ਅਤੇ ਉਹ ਜਲਦੀ ਤੋਂ ਜਲਦੀ ਇਨਫਰਮੇਸ਼ਨ ਲੈ ਕੇ ਦੱਸਣਗੇ ਅਤੇ ਜਿਹੜਾ ਵੀ ਦੋਸ਼ੀ ਪਾਇਆ ਗਿਆ ਉਸ ਨੂੰ ਜ਼ਰੂਰ ਫੜਿਆ ਜਾਵੇਗਾ ।

(ਇਸ ਵੇਲੇ ਫਿਰ ਬੀ. ਐਸ. ਪੀ. ਦੇ ਮੈਂਬਰ ਨਾਹਰੇ ਮਾਰਨ ਲੱਗ ਪਏ, 'ਨੂਰ ਮਹਿਲ ਦੇ ਕਾਤਲਾਂ ਨੂੰ ਗ੍ਰਿਫਤਾਰ ਕਰੋ, ਗ੍ਰਿਫਤਾਰ ਕਰੋ')

**Mr. Speaker** : That is on the record (*Noise*) That is on the record. ਇਸ ਨਾਲ ਤੁਹਾਡੀ ਸੈਟੀਸਫੈਕਸ਼ਨ ਹੋਣੀ ਚਾਹੀਦੀ ਹੈ ।

———

## CALL ATTENTION NOTICES UNDER RULE 66

**Mr. Speaker** : Now I call upon Doctor Mohinder Kumar Rinwa. What is your Call Attention, please ? (*Noise* and *Interruption* )

(Serial No. 16)

**Doctor Mohinder Kumar Rinwa** : Sir, I beg to draw the attention of the Government towards a matter of urgent public importance, namely the need to lift the sugarcane of the farmers of Fazilka sub-division at the earliest. Because, the migratory labour from Bihar and U. P. has started going back to their native States. As the summer is approaching fast, the crop of sugarcane will be damaged badly. As the crop of Sugarcane is already damaged 50% due to lack of Monsoon, average crushing is less than last year. Due to rift between Administration of the mill and mechanical staff, the efficiency is not improving. So alternative arrangements be made, so that the sugarcane can be lifted at the earliest, The Government may please make a statement on the Floor of the House in this regard.

---

## SQUATTING ON THE FLOOR OF THE HOUSE

(ਇਸ ਸਮੇਂ ਸਦਨ ਵਿਚ ਬਹੁਜਨ ਸਮਾਜ ਪਾਰਟੀ ਦੇ ਮੈਂਬਰ ਸਾਹਿਬਾਨ ਉੱਚੀ-ਉੱਚੀ ਨਾਹਰੇ ਲਗਾ ਰਹੇ ਸਨ ਕਿ ਨੂਰ ਮਹਿਲ ਦੇ ਕਾਤਲਾਂ ਨੂੰ ਗ੍ਰਿਫਤਾਰ ਕਰੋ-ਗ੍ਰਿਫਤਾਰ ਕਰੋ) (ਵਿਘਨ)

[ਇਸ ਸਮੇਂ ਬਹੁਜਨ ਸਮਾਜ ਪਾਰਟੀ ਦੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ, ਸ਼੍ਰੋਮਣੀ ਅਕਾਲੀ ਦਲ (ਕਾਬਲ) ਦੇ ਸਰਦਾਰ ਇੰਦਰਜੀਤ ਸਿੰਘ ਜ਼ੀਰਾ ਅਤੇ ਜਨਤਾ ਦਲ ਦੇ ਸ੍ਰੀ ਵਿਜੈ ਕੁਮਾਰ ਸਾਥੀ ਐਡਵੋਕੇਟ ਵੈਲੱਜ਼ ਆਫ ਦੀ ਹਾਊਸ ਵਿਚ ਧਰਨੇ ਤੇ ਬੈਠ ਗਏ ਅਤੇ ਉੱਚੀ-ਉੱਚੀ ਨਾਹਰੇ ਮਾਰਦੇ ਰਹੇ ਕਿ ਨੂਰ ਮਹਿਲ ਦੇ ਕਾਤਲਾਂ ਨੂੰ ਗ੍ਰਿਫਤਾਰ ਕਰੋ-ਗ੍ਰਿਫਤਾਰ ਕਰੋ]

(ਇਸ ਸਮੇਂ ਹਾਊਸ ਵਿਚ ਬਹੁਤ ਸ਼ੋਰ ਪੈ ਰਿਹਾ ਸੀ)

---

## SHORT ADJOURNMENTS OF THE HOUSE

**ਸ੍ਰੀ ਸਪੀਕਰ** : ਸਦਨ ਦੀ ਬੈਠਕ 15 ਮਿੰਟਾਂ ਲਈ ਮੁਲਤਵੀ ਕੀਤੀ ਜਾਂਦੀ ਹੈ ।

*9.52 ਸਵੇਰੇ

(ਇਸ ਸਮੇਂ ਸਦਨ ਦੀ ਬੈਠਕ *ਸਥੱਗਿਤ ਹੋ ਗਈ ਅਤੇ 10.07 ਵਜੇ ਸਵੇਰ ਮੁੜ ਇਕੱਤਰ ਹੋਈ) ।

(ਇਸ ਸਮੇਂ ਸਦਨ ਦੇ ਵੈੱਲ ਵਿਚ ਧਰਨੇ ਉਤੇ ਬੈਠੇ ਮਾਨਯੋਗ ਮੈਂਬਰ ਸਾਹਿਬਾਨ ਨਾਹਰੇ ਮਾਰ ਰਹੇ ਸਨ ਪਰ ਸ਼ੋਰ ਪੈਣ ਕਾਰਣ ਸਾਫ ਸੁਣਾਈ ਨਹੀਂ ਦੇ ਰਹੇ ਸਨ ।)

**ਸ੍ਰੀ ਸਪੀਕਰ** : ਹਾਊਸ ਵਿਚ ਹਾਲਾਂ ਵੀ ਆਬਸਟ੍ਰਕਸ਼ਨ ਜਾਰੀ ਹੈ । ਇਸ ਲਈ ਮੈਂ ਹਾਊਸ ਨੂੰ ਇਕ ਘੰਟੇ ਲਈ ਮੁਲਤਵੀ ਕਰਦਾ ਹਾਂ ਔਰ ਲੀਡਰ ਆਫ ਦੀ ਆਪੋਜ਼ੀਸ਼ਨ, ਮਿੱਤਲ ਜੀ ਅਤੇ ਬਾਕੀ ਪਾਰਟੀਆਂ ਦੇ ਲੀਡਰਜ਼ ਸਾਹਿਬਾਨ ਨੂੰ ਰਿਕੁਐਸਟ ਕਰਦਾ ਹਾਂ ਕਿ ਉਹ ਮੇਰੇ ਚੈਂਬਰ ਵਿਚ ਆ ਜਾਣ, ਆ ਕੇ ਮਿਲ ਬੈਠਕੇ ਗੱਲ ਕਰ ਸਕਾਂਗੇ । ਹੁਣ ਹਾਊਸ ਇੱਕ ਘੰਟੇ ਲਈ ਐਡਜਰਨ ਕੀਤਾ ਜਾਂਦਾ ਹੈ ।

*10.08 ਸਵੇਰ

(ਇਸ ਸਮੇਂ ਸਦਨ ਦੀ ਬੈਠਕ *ਸਥਗਿਤ ਹੋ ਗਈ ਅਤੇ 11.08 ਵਜੇ ਸਵੇਰ ਮੁੜ ਇਕੱਤਰ ਹੋਈ)

**Shri Satnam Singh Kainth** : On a point of order, Sir. 16 ਫ਼ਰਵਰੀ ਨੂੰ ਨੂਰ ਮਹਿਲ ਅੰਦਰ 9 ਆਦਮੀ ਮਾਰੇ ਗਏ ਔਰ 8 ਤੋਂ ਜ਼ਿਆਦਾ ਜ਼ਖਮੀ ਹੋਏ, ਚਾਰ ਦਿਨ ਤੱਕ ਅਸੀਂ ਸਮਝਦੇ ਸੀ ਕਿ ਇਹ ਮਾਮਲਾ ਖਾੜਕੂ ਗਰੁਪਾਂ ਦਾ ਹੋ ਸਕਦਾ ਹੈ ਪਰ ਚਾਰ ਦਿਨਾਂ ਤੋਂ ਬਾਅਦ ਇਕ ਜ਼ਖਮੀ ਨੂੰ ਜਦੋਂ ਹੋਸ਼ ਆਈ ਤਾਂ ਉਸ ਨੇ ਕੈਂਡੀਡੇਟ ਦੇ ਭਰਾ ਕੋਲ ਮੈਸਿਜ ਭੇਜਿਆ । ਜਦੋਂ ਸਾਡਾ ਕੈਂਡੀਡੇਟ ਉਸ ਨੂੰ ਮਿਲਿਆ ਤਾਂ ਉਸ ਨੇ ਕਿਹਾ ਕਿ ਜਿਸ ਨੇ ਕਤਲ ਕੀਤਾ ਹੈ, ਕਿਲਿੰਗ ਕੀਤੀ ਹੈ ਉਹ ਕੋਈ ਟੈਰਾ-ਰਿਸਟ ਨਹੀਂ ਸੀ ਬਲਕਿ ਕਾਂਗਰਸ ਦਾ ਇਕ ਵਰਕਰ ਸੀ । ਸਪੀਕਰ ਸਾਹਿਬ, ਤੁਸੀਂ ਪਹਿਲਾਂ ਉਸ ਬੰਦੇ ਦਾ ਪਿਛਲਾ ਕਿਰਦਾਰ ਵੇਖੋ । (ਵਿਘਨ)

**ਇਕ ਆਵਾਜ਼** : ਇਹ ਕਾਂਗਰਸ ਤੇ ਝੂਠਾ ਦੋਸ਼ ਲਾਉਂਦੇ ਹਨ ਐਵੇਂ ਨਾ ਕਿਸੇ ਨਿਰਦੋਸ਼ੇ ਨੂੰ ਫਾਂਸੀ ਚੜ੍ਹਵਾ ਦਿਓ ।

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਇੰਦਰਜੀਤ ਸਿੰਘ ਦਾ ਪੁਰਾਣਾ ਕਿਰ-ਦਾਰ ਕੀ ਹੈ ਉਸ ਦੇ ਬਾਰੇ ਵਿਚਾਰਨਾ ਚਾਹੀਦਾ ਹੈ । ਉਹ ਇਲੈਕਸ਼ਨਾਂ ਤੋਂ ਪਹਿਲਾਂ ਜੇਲ੍ਹ ਵਿਚ ਸੀ । ਉਸ ਨੇ 43-44 ਲੱਖ ਪੰਜਵੜ ਦੇ ਨਾਂ ਤੇ ਲੁੱਟਿਆ । ਜਲੰਧਰ ਪੁਲਿਸ ਕੋਲ ਮੁਕੱਦਮਾ ਹਾਲੇ ਵੀ ਦਰਜ ਹੈ । ਉਹ ਬੰਦਾ ਕਾਂਗਰਸ ਵਾਸਤੇ ਕੰਮ ਕਰਦਾ ਰਿਹਾ ਹੈ । 20 ਤਾਰੀਖ ਨੂੰ ਜਦੋਂ ਕਾਊਂਟਿੰਗ ਹੋਈ ਤਾਂ ਇਹ ਅਟਵਾਲ ਦਾ ਕਾਊਂਟਿੰਗ ਏਜੰਟ ਸੀ । ਇਸ ਵਾਸਤੇ ਅਸੀਂ ਮੰਗ ਕਰਦੇ ਹਾਂ ਕਿ ਇਸ ਸਾਰੀ ਕਾਰਵਾਈ ਦੀ ਇਨਕੁਆਰੀ ਕਰਾਈ ਜਾਵੇ ।

**ਸ੍ਰੀ ਸਪੀਕਰ** : ਠੀਕ ਹੈ, ਤੁਸੀਂ ਤਸ਼ਰੀਫ ਰਖੋ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜੋ ਹਾਊਸ ਵਿਚ ਹੋਇਆ ਹੈ ਇਹ ਘਟਨਾ ਨਹੀਂ ਸੀ ਹੋ ਸਕਦੀ ਅਗਰ ਗੌਰਮਿੰਟ ਵਲੋਂ ਬਿਆਨ ਆ ਜਾਂਦਾ । ਇਹ ਬਹੁਤ ਹੀ ਮਾੜੀ ਘਟਨਾ ਹੋਈ ਹੈ । ਮੈਂ ਸੀ. ਅਮ. ਸਾਹਿਬ ਨੂੰ ਕਹਾਂਗਾ ਕਿ ਉਹ ਲੀਡਰ ਆਫ ਦੀ ਹਾਊਸ ਹਨ ਉਨ੍ਹਾਂ ਨੂੰ ਪਤਾ ਹੈ ਕਿ

ਪਿਛੇ 5-6 ਸਾਲਾਂ ਵਿਚ ਕਿਵੇਂ ਸਰਕਾਰ ਚਲਦੀ ਰਹੀ ਹੈ । ਕਈ ਘਟਨਾਵਾਂ ਹੋਈਆਂ ਹਨ । ਇਹ ਨਾ ਕੇਵਲ ਨੂਰ ਮਹਿਲ ਦੀ ਘਟਨਾ ਹੈ ਹੋਰ ਵੀ ਕਈ ਜਗ੍ਹਾ ਤੇ ਐਸਾ ਹੋਇਆ ਹੈ । 14 ਮਾਰਚ ਨੂੰ ਲੁਧਿਆਣਾ ਵਿਸ਼ਵਕਰਮਾ ਕਾਲੋਨੀ ਵਿਚ 17 ਬੰਦੇ ਮਾਰ ਦਿੱਤੇ ਗਏ । 14 ਬੀ. ਜੇ. ਪੀ. ਦੇ ਵਰਕਰ ਸਨ ਅਤੇ 3 ਕਾਂਗਰਸ ਦੇ । ਇਹ ਉਹ ਲੋਕ ਮਾਰੇ ਗਏ ਹਨ ਜਿਨ੍ਹਾਂ ਦੀ ਵੋਟਿੰਗ ਦੇ ਸਮੇਂ ਫੋਟੋ ਲਈ ਗਈ ਸੀ । ਸਰਕਾਰ ਨੂੰ ਦੱਸਿਆ ਵੀ ਗਿਆ ਕਿ ਇਨ੍ਹਾਂ ਲੋਕਾਂ ਨੇ ਫੋਟੋ ਲਈ ਸੀ, ਪਰ ਕੁਝ ਨਹੀਂ ਹੋਇਆ । ਫਿਰ ਸਾਡੇ ਜਗਦੀਸ਼ ਸਾਹਨੀ ਤੇ 16 ਫ਼ਰਵਰੀ ਨੂੰ ਬਟਾਲੇ ਹਮਲਾ ਕੀਤਾ ਗਿਆ। ਮੈਂ ਕਹਿੰਦਾ ਹਾਂ ਕਿ ਸੀ. ਐਮ. ਸਾਹਿਬ ਪ੍ਰੋਟੇਕਸ਼ਨ ਦੇਣ । ਚੋਣਾਂ ਬਾਰੇ ਜੋ ਵੀ ਇਸ ਤਰ੍ਹਾਂ ਦੀਆਂ ਘਟਨਾਵਾਂ ਹੋਈਆਂ ਹਨ ਉਨ੍ਹਾਂ ਬਾਰੇ ਇਹ ਲੋਕਾਂ ਨੂੰ ਭਰੋਸਾ ਦਿਵਾਉਣ ਔਰ ਦੋਸ਼ੀਆਂ ਦੇ ਖਿਲਾਫ ਐਕਸ਼ਨ ਲੈਣ ਤਾਂ ਹੀ ਲੋਕਾਂ ਵਿਚ ਭਰੋਸਾ ਕਾਇਮ ਹੋ ਸਕਦਾ ਹੈ ।

---

## STATEMENT BY THE CHIEF MINISTER REG. NURMAHAL INCIDENT (*RESUMIPTON*)

**ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ):** ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ 16 ਫ਼ਰਵਰੀ ਨੂੰ ਜਿਸ ਤਰ੍ਹਾਂ ਕੈਂਥ ਸਾਹਿਬ ਨੇ ਕਿਹਾ ਕਿ ਨੂਰ ਮਹਿਲ ਵਿਚ ਘਟਨਾ ਹੋਈ ਉਸ ਦੇ ਬਾਰੇ ਮੈਂ ਅਗੇ ਵੀ ਕਹਿ ਚੁੱਕਾ ਹਾਂ ਕਿ ਇਹ ਐਡੀ ਗੱਲ ਤਾਂ ਨਹੀਂ ਸੀ । ਜਦੋਂ ਮੈਂ ਗਵਰਨਰ ਸਾਹਿਬ ਦੇ ਐਡਰੈਸ ਤੇ ਜਵਾਬ ਦਿੱਤਾ ਸੀ ਇਹ ਵੀ ਮੈਂ ਕਹਿ ਦਿੰਦਾ ਜੇਕਰ ਇਹ ਯਾਦ ਕਰਾਉਂਦੇ । ਅਨਫਾਰਚੂਨੇਟਲੀ ਕੈਂਥ ਸਾਹਿਬ ਉਦੋਂ ਹਾਊਸ ਵਿਚ ਨਹੀਂ ਸੀ । ਇਕ ਗੱਲ ਤਾਂ ਮੈਂ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਇਸ ਦਫਾ ਜੋ ਇਲੈਕਸ਼ਨਜ਼ ਹੋਈਆਂ ਹਨ ਉਨ੍ਹਾਂ ਦੇ ਵਿਚ ਸਾਡੇ ਮੈਂਬਰ ਸਾਹਿਬ ਨੇ ਵੀ ਅਤੇ ਦੂਸਰੀਆਂ ਪਾਰਟੀਆਂ ਦੇ ਮੈਂਬਰ ਸਾਹਿਬਾਨ ਨੇ ਵੀ ਜਿਥੋਂ ਕਿਤੋਂ ਵੀ ਮੱਦਦ ਮਿਲੀ, ਮੱਦਦ ਲਈ । ਮੈਂ ਇਹ ਗੱਲ ਤੁਹਾਡੇ ਸਾਹਮਣੇ ਵਾਜ਼ੇਹ ਤੌਰ ਤੇ ਕਹਿਣੀ ਚਾਹੁੰਦਾ ਹਾਂ ਕਿ ਕਿਉਂਕਿ ਮੈਂ ਆਪਣੀ ਪ੍ਰਦੇਸ਼ ਪਾਰਟੀ ਦਾ ਪ੍ਰੈਜ਼ੀਡੈਂਟ ਰਿਹਾ ਹਾਂ । ਬਤੌਰ ਪ੍ਰੈਜ਼ੀਡੈਂਟ ਮੈਂ ਕਹਿ ਸਕਦਾ ਹਾਂ ਕਿ ਮੈਂ ਵੇਖਿਆ ਹੈ ਉਹ ਸਾਡੀ ਪਾਰਟੀ ਦਾ ਮੈਂਬਰ ਨਹੀਂ ਸੀ, ਅਗਰ ਕਿਸੇ ਮਾਨਯੋਗ ਮੈਂਬਰ ਦੀ ਕੋਈ ਮੱਦਦ ਕੀਤੀ ਹੋਵੇ ਉਹ ਵੱਖਰੀ ਗੱਲ ਹੈ, ਲੇਕਿਨ ਸਪੀਕਰ ਸਾਹਿਬ ਜੋ ਸਾਡੇ ਵਰਕਰ ਮਰੇ ਹਨ ਭਾਵੇਂ ਬੀ. ਐਸ. ਪੀ. ਦੇ ਹਨ, ਭਾਵੇਂ ਬੀ. ਜੇ. ਪੀ. ਦੇ ਹਨ ਭਾਵੇਂ ਕਾਂਗਰਸ ਪਾਰਟੀ ਦੇ ਜਾਂ ਕਿਸੇ ਹੋਰ ਪਾਰਟੀ ਦੇ ਹਨ, ਤੁਹਾਨੂੰ ਪਤਾ ਹੈ ਸਪੀਕਰ ਸਾਹਿਬ, ਮਾਰਨ ਵਾਲੇ ਖਾੜਕੂਆਂ ਨੇ, ਅਤਿਵਾਦੀਆਂ ਨੇ, ਖਾੜਕੂ ਤਾਂ ਐਵੇਂ ਹੀ ਕਿਹਾ ਜਾਂਦਾ ਹੈ, ਅਤਿਵਾਦੀਆਂ ਨੇ ਕਿਹਾ ਸੀ ਕਿ ਅਸੀਂ ਉਨ੍ਹਾਂ ਨੂੰ ਮਾਰਨਾ ਹੈ ਜਿਨ੍ਹਾਂ ਨੇ ਵੋਟਾਂ ਪਾਈਆਂ ਹਨ । ਉਸ ਤੋਂ ਬਾਦ ਵੀ ਬੰਦੇ ਮਰੇ ਹਨ । ਵੋਟਾਂ ਚਲਦੀਆਂ ਸਨ ਉਦੋਂ ਵੀ ਲੇਕਿਨ ਵੋਟਾਂ ਤੋਂ ਬਾਦ ਵੀ ਸਾਡੇ ਬੰਦੇ ਵੀ ਬੜੇ ਮਰੇ ਹਨ । ਮੈਨੂੰ ਅਫਸੋਸ ਹੈ ਔਰ ਜੇਕਰ, ਸਪੀਕਰ ਸਾਹਿਬ, ਗਿਣਤੀ ਕੀਤੀ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਸਾਡੇ ਬੰਦੇ ਹੀ ਜ਼ਿਆਦਾ ਮਰੇ ਹਨ ।

ਮਿੱਤਲ ਸਾਹਿਬ ਨੇ ਜੋ ਕਿਹਾ ਹੈ, ਮੈਂ ਖੁਦ ਉਥੇ ਗਿਆ ਹਾਂ, ਹਸਪਤਾਲ ਵਿਚ ਵੀ ਗਿਆ ਹਾਂ । ਮੈਂ ਚਾਹੁੰਦਾ ਹਾਂ ਕਿ ਮੁੜ ਕੇ ਇਸ ਤਰ੍ਹਾਂ ਦੀ ਗੱਲ ਨਹੀਂ ਹੋਣੀ ਚਾਹੀਦੀ । ਮੈਂ ਮਿੱਤਲ ਸਾਹਿਬ ਨੂੰ ਔਰ ਕੈਂਥ ਸਾਹਿਬ ਨੂੰ ਇਹ ਜ਼ਰੂਰ ਦੱਸਣਾ ਚਾਹੁੰਦਾ ਹਾਂ ਕਿ ਜਲੰਧਰ

[ਮੁੱਖ ਮੰਤਰੀ]

ਦੇ ਡੀ. ਆਈ. ਜੀ. ਦੀ ਡਿਊਟੀ ਲਗਾਈ ਹੈ ਕਿ ਉਥੇ ਜੋ ਕਲਪਰਿਟ ਹੈ, ਜਿਸ ਤਰ੍ਹਾਂ ਇਨ੍ਹਾਂ (ਮਾਨਯੋਗ ਮੈਂਬਰ ਸਤਨਾਮ ਸਿੰਘ ਕੈਂਥ ਵਲ ਇਸ਼ਾਰਾ) ਨੇ ਦੱਸਿਆ ਹੈ ਕਿ ਉਸ ਜ਼ਖਮੀ ਹੋਏ ਬੰਦੇ ਨੇ ਕੋਈ ਪਹਿਚਾਣ ਕੀਤੀ ਹੈ ਔਰ ਕਿਹਾ ਹੈ ਕਿ ਉਹ ਇਕੱਠੇ ਸਨ ਲੇਕਿਨ ਅਸੀਂ ਕਿਹਾ ਹੈ ਕਿ ਡੀ. ਆਈ. ਜੀ. ਸਾਹਿਬ ਉਸ ਆਦਮੀ ਨੂੰ, ਕਲਪਰਿਟ ਨੂੰ; ਜਿਸ ਤਰ੍ਹਾਂ ਕਿਹਾ ਗਿਆ ਹੈ, ਅਰੈਸਟ ਕਰਨ ਔਰ ਉਸ ਦੇ ਬਿਆਨ ਲੈਣ ਔਰ ਜੋ ਇਸ ਸਬੰਧ ਵਿਚ ਹੋਵੇਗਾ ਡੀ. ਆਈ. ਜੀ. ਸਾਹਿਬ ਦੱਸਣਗੇ, ਉਸ ਬਾਰੇ ਮੈਂ ਕੱਲ੍ਹ ਹਾਊਸ ਦੇ ਅੰਦਰ ਬਿਆਨ ਦੇ ਦੇਵਾਂਗਾ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਐਸ਼ੋਰੈਂਸ ਨਹੀਂ ਆਈ ਜੀ ਬਟਾਲੇ ਦੇ ਬਾਰੇ ਵਿਚ । You must assure that you will take action.

**ਮੁੱਖ ਮੰਤਰੀ** : ਸਪੀਕਰ ਸਾਹਿਬ, ਬਟਾਲੇ ਦੇ ਬਾਰੇ ਮੇਰੇ ਨਾਲ ਮਿੱਤਲ ਸਾਹਿਬ ਗੱਲ ਕਰ ਲੈਣ, ਮੇਰੇ ਕਮਰੇ ਵਿਚ ਮੈਨੂੰ ਮਿਲ ਲੈਣ, ਜੇ ਜਗਦੀਸ਼ ਸਾਹਿਬ ਚਾਹੁੰਦੇ ਹਨ ਉਹ ਵੀ ਮਿਲ ਲੈਣ । ਮੈਂ ਉਨ੍ਹਾਂ ਬਾਰੇ ਵੀ ਕੁਝ ਕਰਾਂਗਾ ਜਿਨ੍ਹਾਂ ਨੇ ਕੁਝ ਕੀਤਾ ਹੈ ।

---

## CALL ATTENTION NOTICES UNDER RULE 66
## *(RESUMPTION)*

**Mr. Speaker** : Call Attention Notice No. 16

**Dr. Mohinder Kumar Rinwa** : Sir, I have already read the Call Attention Notice.

**Co-operation Minister** (Shri Sajjan Kumar Jakhar) : The Fazilka Co-op. Sugar Mill was allotted 22.5 lakh qtls. of cane and it has crushed 17.74 lakh qtls. of cane by 23rd March, 1992 with an average crushing capacity utilisation of more than 109%. During the last crushing season (1990-91), this mill crushed 19.46 lakh qtls. of cane during the whole season with capacity utilisation of 110%. At the present crushing rate, this mill will crush the remaining cane by 4th week of April, 1992. For the economic viability of sugar mills, the normal crushing period of a season is from November to April with 180 working days. Any how, as per Sugarcane Control Act. the mill has to crush 85% of the bonded cane by 13th April, 1992 and accordingly Fazilka mill is expected to crush more than 85% of the bonded cane (about 20.50 lakh qtls.) by 13th April, 1992 against 19.12 lakh qtls. In case, cane is still left in the fields, Fazilka mill will stop only after crushing the entire available cane in the area.

**ਡਾਕਟਰ ਮੁਹਿੰਦਰ ਕੁਮਾਰ ਰਿਨਵਾ** : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮੰਤਰੀ ਜੀ ਦੇ ਇਹ ਗੱਲ ਧਿਆਨ ਵਿੱਚ ਲਿਆਉਣੀ ਚਾਹੁੰਦਾ ਹਾਂ ਕਿ ਇਨ੍ਹਾਂ ਕਿਹਾ ਹੈ ਕਿ 17 ਲੱਖ ਕੁਐਂਟਲ ਗੰਨਾ ਮਿੱਲ 23.3.92 ਤਕ ਕਰੱਸ਼ ਕਰ ਚੁੱਕੀ ਹੈ । ਮਿਲ ਦੀ ਕਰੱਸ਼ਿੰਗ ਕਪੈਸਿਟੀ ਯੂਟੀਲਾਈਜੇਸ਼ਨ ਵੀ ਵੱਧ ਹੈ ਲੇਕਿਨ ਉਥੇ ਮਿਸਮੈਨੇਜਮੈਂਟ ਕਰਕੇ ਕਦੇ ਬ੍ਰੇਕ ਡਾਊਨ ਕਰ ਦਿੰਦੇ ਹਨ ਕਦੇ ਕੋਈ ਹੋਰ ਪ੍ਰਾਬਲਮ ਹੋਣ ਕਰਕੇ ਮਿੱਲ ਵਿਚ

ਗੰਨਾ ਠੀਕ ਤਰ੍ਹਾਂ ਕਰੱਸ਼ ਨਹੀਂ ਹੋ ਰਿਹਾ । ਜੋ ਮੈਂ ਜਾਣਦਾ ਹਾਂ 31 ਤਾਰੀਖ ਤਕ ਪੰਜ ਲੱਖ ਕੁਐਂਟਲ ਗੰਨਾ ਅਜੇ ਵੀ ਖੇਤਾਂ ਵਿਚ ਖੜ੍ਹਾ ਹੈ । ਬਾਦ ਵਿਚ ਤਾਂ ਗੰਨੇ ਵਿਚ ਕੁਝ ਨਹੀਂ ਰਹਿ ਜਾਣਾ । ਦੂਸਰੇ ਪਾਸੇ 35 ਲੱਖ ਰੁਪਏ ਦਾ ਇਕ ਸ਼ੈੱਡ ਬਣਾਇਆਂ ਹੈ ਜਿਸ ਦੀ ਕੋਈ ਜ਼ਰੂਰਤ ਨਹੀਂ ਸੀ । ਇਸ ਤਰ੍ਹਾਂ ਮਿੱਲ ਅੱਗੇ ਹੀ ਘਾਟੇ ਵਿਚ ਜਾਂਦੀ ਹੈ ਜਿਸ ਕਰਕੇ ਇੰਪਲਾਇਜ਼ ਨੂੰ ਬੋਨਸ ਇਨਸੈਂਨਟਿਵ ਜਾਂ ਕਿਸਾਨਾਂ ਨੂੰ ਜੋ ਇਨਸੈਨਟਿਵ ਮਿਲਣਾ ਸੀ ਉਹ ਬੰਦ ਹੋ ਗਿਆ ਹੈ । ਇਕ ਪਾਸੇ ਵੇਸਟਫੁਲ ਐਕਸਪੈਂਡੀਚਰ ਕੀਤਾ ਜਾ ਰਿਹਾ ਹੈ ਲੇਕਿਨ ਦੂਜੇ ਪਾਸੇ ਇੰਪਲਾਇਜ਼ ਨੂੰ ਇਨਸੈਂਟਿਵ ਨਹੀਂ ਦਿੱਤਾ ਜਾਂਦਾ । ਇਨ੍ਹਾਂ ਹਾਲਾਤ ਵਿਚ ਮਿੱਲ ਦੀ ਵਰਕਿੰਗ ਕਿਵੇਂ ਸੁਧਰ ਸਕਦੀ ਹੈ; ਸਰਕਾਰ ਇਸ ਬਾਰੇ ਕੀ ਵਿਚਾਰ ਰੱਖਦੀ ਹੈ ?

सहिकारता मन्त्री : मैं श्रैम.श्रैल. ए. साहिब को बताना चाहता हूँ कि in case cane is still left in the fields, Fazilka mill will stop only after crushing the entire available cane in the area. जो भी ब्रेक-डाऊन हुए हैं मिल जल्दी ही फिर चलने लग पड़ी है । कोई मेजर ब्रेक-डाऊन नहीं हुआ । लेकिन गन्ना ही लेट वराईटी का था । इस लिए लेट क्रशिंग शुरु हुई है । Otherwise गन्ना सारा ही क्रश हो जाना था । This is assured. This Mill has crushed 110% in the month of March, against its crushing capacity of 120%. लोगों को जो मुशकिलें आ रही हैं उन को सुधारने की कोशिश की जायेगी । इस के इलावा जो दूसरी बातें कही हैं उन पर विचार कर लिया जायेगा । मिल मालक और मज़दूरों के झगड़े की जो बात है वह मेरे नोटिस में ले आये उस पर विचार किया जायेगा ।

**Mr. Speaker** : Second Call Attention Notice No. 22.

(At this stage Dr. Mohinder Kumar Rinwa rose to speak).

**Mr. Speaker** : You have already had clarification.

(ਕ੍ਰਮ ਨ: 22)

**ਕਾਮਰੇਡ ਹਰਦੇਵ ਸਿੰਘ ਅਰਸ਼ੀ** :

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** } ਸ੍ਰੀ ਮਾਨ ਜੀ, ਮੈਂ ਜਨਤਕ ਹਿਤ ਦੇ ਇੱਕ ਬਹੁਤ ਹੀ ਮਹੱਤਵ-ਪੂਰਣ ਮਾਮਲੇ ਵੱਲ ਸਰਕਾਰ ਦਾ ਧਿਆਨ ਦਿਵਾਂਉਣਾ ਚਾਹੁੰਦਾ ਹਾਂ ਕਿ ਪੰਜਾਬ ਰਾਜ ਬਿਜਲੀ ਬੋਰਡ ਵੱਲੋਂ 11 ਕੇ. ਵੀ. ਵੋਲਟੇਜ ਲਾਈਨਾਂ ਦੀ ਡਰਾਪ ਲਿਮਿਟ 9% ਤੋਂ 6% ਕਰਨ ਦੀ ਪਾਲਸੀ ਸੰਬੰਧੀ ਬਠਿੰਡਾ ਜ਼ਿਲ੍ਹੇ ਵਿਚ ਉਦਯੋਗਿਕ ਬਿਜਲੀ ਕੁਨੈਕਸ਼ਨ ਦੇਣ ਸੰਬੰਧੀ ਵਿਤਕਰਾ ਕੀਤਾ ਜਾਂ ਰਿਹਾ ਹੈ ਅਤੇ ਇਸ ਨਵੀਂ ਪਾਲਸੀ ਅਧੀਨ ਕੇਵਲ ਬਠਿੰਡਾ ਜ਼ਿਲੇ ਵਿਚ ਨਵੇਂ ਕੁਨੈਕਸ਼ਨ ਦੇਣ ਤੇ ਪਾਬੰਦੀ ਲਗਾ ਦਿੱਤੀ ਗਈ ਹੈ ਅਤੇ ਪ੍ਰਾਰਥੀਆਂ ਨੂੰ ਪ੍ਰੇਸ਼ਾਨ ਕੀਤਾ ਜਾ ਰਿਹਾ ਹੈ ।

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਇਸ ਲਈ ਮਾਮਲਾ ਮਹੱਤਵਪੂਰਣ ਹੈ ਅਤੇ ਮੁੱਖ ਮੰਤਰੀ ਜੀ ਜਾਂ ਸਿੰਜਾਈ ਤੇ ਬਿਜਲੀ ਮੰਤਰੀ ਜੀ ਬਿਆਨ ਦੇਣ ਤਾਂ ਕਿ ਬਠਿੰਡਾ ਜ਼ਿਲ੍ਹੇ ਦੇ ਪ੍ਰਾਰਥੀਆਂ ਦੀਆਂ ਔਕੜਾਂ ਦਾ ਨਿਵਾਰਨ ਹੋ ਸਕੇ ਅਤੇ ਉਨ੍ਹਾਂ ਨੂੰ ਪੰਜਾਬ ਦੇ ਦੂਜੇ ਜ਼ਿਲ੍ਹਿਆਂ ਦੇ ਸਮਰੂਪ ਨਵੇਂ ਕੁਨੈਕਸ਼ਨ ਮਿਲ ਸਕਣ ।

**ਰਾਜ ਮੰਤਰੀ, ਸਿੰਚਾਈ ਤੇ ਬਿਜਲੀ (ਸ੍ਰੀ ਸੁਰਿੰਦਰ ਕਪੂਰ)** : ਸਪੀਕਰ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ 11 ਕੇ. ਵੀ. ਲਾਈਨਾਂ ਲਈ 6% ਡਰਾਪ ਲਿਮਿਟ ਸਬੰਧੀ ਅਤੇ ਉਦਯੋਗਿਕ ਬਿਜਲੀ ਕੁਨੈਕਸ਼ਨਾਂ ਸਬੰਧੀ ਨੀਤੀ ਬਠਿੰਡਾ ਜ਼ਿਲ੍ਹੇ ਸਮੇਤ ਸਾਰੇ ਪੰਜਾਬ ਪ੍ਰਾਂਤ ਲਈ ਇਕਸਾਰ ਹੈ । ਇਸ ਕਰਕੇ ਬਠਿੰਡਾ ਜ਼ਿਲ੍ਹੇ ਦੇ ਪ੍ਰਾਰਥੀਆਂ ਨਾਲ ਕੋਈ ਵਿਤਕਰਾ ਜਾਂ ਉਨ੍ਹਾਂ ਨੂੰ ਪਰੇਸ਼ਾਨ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹਵਾਂਗਾ ਕਿ ਜ਼ਿਲ੍ਹਾ ਬਠਿੰਡਾ ਤੋਂ ਬਿਨਾਂ ਸਾਰੇ ਸਟੇਟ ਵਿਚ ਇਨ੍ਹਾਂ ਕੁਨੈਕਸ਼ਨਾਂ ਤੇ ਕੋਈ ਪਾਬੰਦੀ ਨਹੀਂ । ਇੱਕਲੇ ਬਠਿੰਡਾ ਜ਼ਿਲ੍ਹੇ ਵਿਚ ਹੀ ਇਹ ਪਾਬੰਦੀ ਲਗੀ ਹੋਈ ਹੈ । ਮੈਂ ਇਹ ਮੰਨਦਾ ਹਾਂ ਕਿ ਬਿਜਲੀ ਬੋਰਡ ਵੱਲੋਂ ਅਜਿਹਾ ਕੋਈ ਫੈਸਲਾ ਨਾ ਹੋਵੇ । ਪਰ ਬਠਿੰਡਾ ਜ਼ਿਲ੍ਹੇ ਦੇ ਹੀ ਕਿਸੇ ਅਫ਼ਸਰ ਦਾ ਇਸ ਵਿਚ ਹੱਥ ਹੋਵੇ । ਕੀ ਇਹ ਇਸ ਸਾਰੀ ਗੱਲ ਦਾ ਪਤਾ ਕਰਵਾਕੇ ਉਸ ਅਫ਼ਸਰ ਦੇ ਖ਼ਿਲਾਫ਼ ਕਾਰਵਾਈ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਬਠਿੰਡਾ ਜ਼ਿਲ੍ਹੇ ਨਾਲ ਹੀ ਸਬੰਧ ਰਖਦਾ ਹਾਂ । ਮੈਨੂੰ ਪਤਾ ਹੈ ਕਿ ਪੰਜਾਬ ਰਾਜ ਬਿਜਲੀ ਬੋਰਡ ਵਲੋਂ ਕੋਈ ਅਜਿਹਾ ਹੁਕਮ ਨਹੀਂ ਹੈ ਜੇ ਇਨ੍ਹਾਂ ਨੂੰ ਕੋਈ ਵਿਸ਼ੇਸ਼ ਆਦਮੀ ਦਾ ਪਤਾ ਹੈ ਤਾਂ ਇਹ ਮੇਰੇ ਨੋਟਿਸ ਵਿਚ ਲੈ ਆਉਣ ਪੂਰਾ ਇਨਸਾਫ਼ ਦਿੱਤਾ ਜਾਵੇਗਾ ।

**ਸ੍ਰੀਮਤੀ ਵਿਮਲਾ ਡਾਂਗ** : ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਕੱਲ੍ਹ ਲੁਧਿਆਣਾ ਬੰਬ ਬਲਾਸਟ ਹੋਇਆ ਸੀ ਤਾਂ ਉਸ ਦੀ ਇਥੇ ਚਰਚਾ ਹੋਈ ਸੀ । ਉਸ ਬਲਾਸਟ ਵਿਚ ਕੁਝ ਲੋਕ ਮਾਰੇ ਵੀ ਗਏ ਅਤੇ ਕੁਝ ਫੱਟੜ ਭੀ ਹੋਏ । ਇਸ ਸਬੰਧ ਵਿਚ ਕਲ੍ਹ ਬੀਜੇ.ਪੀ. ਵਲੋਂ ਵੀ ਇਹ ਚਰਚਾ ਹੋਈ ਸੀ ਔਰ ਸਰਦਾਰ ਉਮਰਾਓ ਸਿੰਘ ਜੀ ਨੇ ਵੀ ਇਸ ਦੀ ਚਰਚਾ ਕੀਤੀ ਸੀ । ਤੁਸੀਂ ਕਿਹਾ ਸੀ ਕਿ ਨੋਟਿਸ ਆਫ਼ ਮੋਸ਼ਨ ਦੇ ਦਿਉ । ਜਿਹੜੀ ਕਿ ਅਸੀਂ ਉਸੇ ਵੇਲੇ ਬਣਾ ਕੇ ਦਿੱਤੀ ਸੀ । ਪਰ ਹੁਣ ਜਵਾਬ ਆ ਗਿਆ ਹੈ ਕਿ ਉਹ ਮੋਸ਼ਨ ਡਿਸਅਲਾਓ ਹੋ ਗਈ ਹੈ ਕਿਉਂਕਿ 6 ਤਾਰੀਖ ਨੂੰ ਲਾਅ ਐਂਡ ਆਰਡਰ ਤੇ ਡਿਸਕਸ਼ਨ ਹੋਣੀ ਹੈ । ਮੈਂ ਸਮਝਦੀ ਹਾਂ ਕਿ ਕਿਉਂਕਿ ਕਾਂਟੀਨਿਊਸ ਵਾਇਲੈਂਸ ਵਧਦੀ ਜਾ ਰਹੀਂ ਹੈ ਔਰ ਅਸੀਂ ਇਸ ਤੇ ਗੰਭੀਰ ਨੋਟਿਸ ਲਿਆ ਹੈ, ਇਸ ਲਈ ਇਸ ਤੇ ਡਿਸਕਸ਼ਨ ਅਲਾਓ ਹੋਣੀ ਚਾਹੀਦੀ ਹੈ । ਅੱਜ ਜਦ ਕਿ ਬਜਟ ਤੇ ਡਿਸਕਸ਼ਨ ਵੀ ਨਹੀਂ ਹੋ ਰਹੀ ਹੈ, ਨਾਨ-ਆਫ਼ੀਸ਼ਿਅਲ ਡੇਅ ਹੈ, ਇਸ ਲਈ ਮੈਂ ਬੇਨਤੀ ਕਰਾਂਗੀ ਕਿ ਇਸ ਤੇ ਡਿਸਕਸ਼ਨ ਅਲਾਓ ਕਰਨੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਕਿਉਂਕਿ 6 ਤਾਰੀਖ ਨੂੰ ਲਾਅ ਐਂਡ ਆਰਡਰ ਤੇ ਡਿਸਕਸ਼ਨ ਹੋ ਰਹੀ ਹੈ ਉਸ ਵੇਲੇ ਤੁਸੀਂ ਬੋਲਣਾ ਹੈ, ਉਸ ਵੇਲੇ you will be able to find ample time to clarify the observations. ਤੁਸੀਂ ਉਸ ਵੇਲੇ ਕਹਿ ਸਕਦੇ ਹੋ,

ਉਸ ਵੇਲੇ ਨਾਲੋਂ ਜ਼ਿਆਦਾ ਅਪਰਚੁਨਿਟੀ ਨਹੀਂ ਮਿਲ ਸਕਦੀ । ਉਸ ਵੇਲੇ ਸੀ. ਐਮ. ਸਾਹਿਬ ਜਵਾਬ ਵੀ ਦੇਣਗੇ, ਇਸ ਕਰਕੇ ਮੈਂ ਡਿਸਅਲਾਓ ਕੀਤੀ ਸੀ । 6 ਤਾਰੀਖ ਨੂੰ ਬਹੁਤ ਜ਼ਿਆਦਾ ਮੌਕਾ ਮਿਲ ਜਾਵੇਗਾ ।

ਹੁਣ ਰੈਜ਼ੋਲਿਊਸ਼ਨ ਸ਼ੁਰੂ ਕਰਦੇ ਹਾਂ । ਡਾਕਟਰ ਮਾਲਤੀ ਥਾਪਰ ।

## NON-OFFICIAL RESOLUTION REG. CELEBRATION OF INTERNATIONAL WOMEN'S DAY

**ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ** : ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਸਮਾਜ ਵਿਚ ਇਸਤਰੀਆਂ ਦੀ ਮਹੱਤਤਾ ਦਰਸਾਉਣ ਲਈ ਹਰ ਸਾਲ 8 ਮਾਰਚ ਨੂੰ ਅੰਤਰਰਾਸ਼ਟਰੀ ਮਹਿਲਾ ਦਿਵਸ ਵਜੋਂ ਮਨਾਉਣ ਲਈ ਕਾਰਵਾਈ ਕਰੇ ਅਤੇ ਇਸ ਪਵਿੱਤਰ ਦਿਵਸ ਨੂੰ ਸਰਕਾਰੀ ਛੁੱਟੀ ਵਜੋਂ ਐਲਾਨ ਕੀਤਾ ਜਾਵੇ ।

**Mr. Speaker** : Motion moved—

That this House recommends to the State Government to take steps to celebrate International Women's Day on the 8th March every year to highlight the importance of women in society and this auspicious day be declared a public holiday.

**ਡਾਕਟਰ (ਸ਼੍ਰੀਮਤੀ) ਮਾਲਤੀ ਥਾਪਰ** (ਮੋਗਾ) : ਸਪੀਕਰ ਸਾਹਿਬ, ਅੱਜ ਦੇ ਯੁਗ ਵਿਚ ਨਹੀਂ ਬਲਕਿ ਯੁਗਾਂ ਯੁਗਾਂਤਰਾਂ ਤੋਂ ਔਰਤਾਂ ਦਾ ਸਮਾਜ ਵਿਚ ਇੱਕ ਬਹੁਤ ਮਹੱਤਵਪੂਰਨ ਸਥਾਨ ਰਿਹਾ ਹੈ । ਔਰਤਾਂ ਨੂੰ ਬਹੁਤ ਹੀ ਆਦਰ ਅਤੇ ਸਤਿਕਾਰ ਮਿਲਦਾ ਰਿਹਾ ਹੈ । ਪਹਿਲਾਂ ਤਾਂ ਇਸਤਰੀ ਦੀ ਹਾਲਤ ਠੀਕ ਸੀ ਪਰ ਹੌਲੀ ਹੌਲੀ ਹਾਲਾਤ ਗੰਭੀਰ ਹੁੰਦੇ ਗਏ । ਇਸਤਰੀ ਦੀ ਹਾਲਤ ਦਿਨ ਪ੍ਰਤੀ ਦਿਨ ਖਰਾਬ ਹੁੰਦੀ ਗਈ । ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਇੱਕ ਗੱਲ ਲਿਆਉਣਾ ਚਾਹੁੰਦੀ ਹਾਂ ਔਰਤਾਂ ਦਾ ਸਾਡੇ ਸਮਾਜ ਵਿਚ ਇੱਕ ਬਹੁਤ ਹੀ ਮਹੱਤਵਪੂਰਨ ਸਥਾਨ ਰਿਹਾ ਹੈ ਅਤੇ ਜਿੰਨੇ ਵੀ ਸੰਸਾਰ ਵਿਚ ਮਹਾਂਪੁਰਸ਼ ਹੋਏ ਸਭ ਦੇ ਪਿਛੇ ਇਸਤਰੀ ਦੀ ਭਰਪੂਰ ਪਰੇਰਨਾ ਰਹੀ ਹੈ । ਔਰਤਾਂ ਬਾਰੇ ਵਿਦਵਾਨਾਂ ਨੇ ਕਿਹਾ ਹੈ ਕਿ ਸਾਗਰ ਦੀ ਗਹਿਰਾਈ ਤਾਂ ਮਾਪੀ ਜਾ ਸਕਦੀ ਹੈ ਪਰ ਔਰਤ ਦੇ ਦਿਲ ਦੀ ਗਹਿਰਾਈ ਅਤੇ ਅੰਦਰ ਦੀ ਉਚਾਈ ਅਜੇ ਤਕ ਨਹੀਂ ਜਾਣੀ ਜਾ ਸਕੀ । (ਥੰਪਿੰਗ) ਇਸਤਰੀ ਬਰਫ ਦੀ ਤਰ੍ਹਾਂ ਸੀਤਲ ਸੁਭਾ ਦੀ ਹੁੰਦੀ ਹੈ ਪਰ ਜ਼ਰੂਰਤ ਪੈਣ ਤੇ ਅੱਗ ਦੀ ਤਰ੍ਹਾਂ ਦੂਸਰੇ ਨਾਲ ਪੇਸ਼ ਵੀ ਆ ਸਕਦੀ ਹੈ । ਜ਼ਰੂਰਤ ਪੈਣ ਤੇ ਪੱਥਰ ਦੀ ਤਰ੍ਹਾਂ ਕਠੋਰ ਹੋ ਸਕਦੀ ਹੈ । ਇਸਤਰੀ ਰਾਣੀ ਝਾਂਸੀ, ਬੀਬੀ ਸਾਹਿਬ ਕੌਰ ਦੀ ਤਰ੍ਹਾਂ ਅਤੇ ਕਦੇ ਸੀਤਾ ਦੇਵੀ ਦੇ ਰੂਪ ਵਿਚ ਰਹੀ ਹੈ । ਉਨ੍ਹਾਂ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ ਕਿ :–

"ਸੋ ਕਿਉਂ ਮੰਦਾ ਆਖੀਏ, ਜਿਤ ਜੰਮੇ ਰਾਜਾਨ" ।

ਫਿਰ ਮੈਥਲੀ ਸ਼ਰਣ ਗੁਪਤ ਨੇ ਨਾਰੀ ਦੇ ਜੀਵਨ ਬਾਰੇ ਕਿਹਾ ਸੀ ਕਿ :—

"ਅਬਲਾ ਨਾਰੀ ਹਾਏ ਤੁਮਾਰੀ ਯਹੀ ਕਹਾਨੀ,
ਆਂਚਲ ਮੇਂ ਹੈ ਦੂੱਧ ਔਰ ਆਖੋਂ ਮੇਂ ਪਾਨੀ ।"

[ਡਾਕਟਰ (ਸ੍ਰੀਮਤੀ) ਮਾਲਤੀ ਥਾਪਰ]

ਸਪੀਕਰ ਸਾਹਿਬ, ਸਾਡੇ ਭਾਰਤ ਵਿਚ ਇਸਤਰੀਆਂ ਨੂੰ ਹਮੇਸ਼ਾਂ ਉੱਚਾ ਸਥਾਨ ਮਿਲਿਆ ਹੈ । ਮੇਰਾ ਸਭ ਕੁਝ ਕਹਿਣ ਦਾ ਮਤਲਬ ਹੈ ਕਿ ਔਰਤ ਨੂੰ ਇਤਨਾ ਆਦਰ ਅਤੇ ਸਤਿਕਾਰ ਮਿਲਿਆ ਹੈ । ਇਸਤਰੀ ਜਾਤੀ ਨੂੰ ਦਇਆ, ਮਮਤਾ, ਸਾਫ ਦਿਲ, ਪੱਕਾ ਇਰਾਦਾ ਅਤੇ ਮਿੱਠੀ ਆਵਾਜ਼ ਵਾਲੀ ਦੱਸਿਆ ਗਿਆ ਹੈ । ਸਪੀਕਰ ਸਾਹਿਬ, ਔਰਤ ਦਾ ਇੱਕ ਰੂਪ ਨਹੀਂ ਹੈ । ਔਰਤ ਦੇ ਚਾਰ ਰੂਪ ਹਨ । ਸਭ ਤੋਂ ਪਹਿਲਾ ਰੂਪ ਪਤਨੀ ਦਾ ਰੂਪ ਹੈ । ਮੈਂ, ਸਪੀਕਰ ਸਾਹਿਬ, ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦੀ ਹਾਂ ਕਿ ਔਰਤ ਆਪਣੇ ਪਤੀ ਦੀ ਸੇਵਾ ਕਰਦੀ ਹੈ । ਆਪਣੇ ਪਤੀ ਦਾ ਮਾਣ ਅਤੇ ਸਤਿਕਾਰ ਕਰਦੀ ਹੈ । ਦੂਸਰਾ ਰੂਪ ਔਰਤ ਦਾ ਮਾਂ ਦਾ ਹੁੰਦਾ ਹੈ । ਉਹ ਪਤੀ ਤੋਂ ਵੱਧ ਬੱਚੇ ਦਾ ਖਿਆਲ ਰਖਦੀ ਹੈ । ਮਾਂ ਆਪਣੇ ਬੱਚੇ ਨਾਲ ਬਹੁਤ ਪਿਆਰ ਕਰਦੀ ਹੈ ਕਿਉਂਕਿ ਮਾਂ ਹੀ ਇੱਕ ਬੱਚੇ ਨੂੰ ਜਨਮ ਦਿੰਦੀ ਹੈ । ਜਦੋਂ ਸ੍ਰੀ ਰਾਮ ਜੀ ਨੇ ਬਨਵਾਸ ਕੱਟਿਆ ਤਾਂ ਮਾਤਾ ਸੀਤਾ ਦੇਵੀ ਜੀ ਨੇ ਉਨ੍ਹਾਂ ਦਾ ਸਾਥ ਦਿੱਤਾ । ਮਾਤਾ ਦਰੋਪਤੀ ਪਾਂਡਵਾਂ ਨਾਲ ਬਨਵਾਸ ਵਿੱਚ ਰਹੀ । ਰਾਣੀ ਝਾਂਸੀ ਨੇ ਜੰਗ ਦੇ ਮੈਦਾਨ ਵਿਚ ਦੁਸ਼ਮਣਾਂ ਦੇ ਦੰਦ ਖੱਟੇ ਕੀਤੇ । (ਥੰਪਿੰਗ) ਸਪੀਕਰ ਸਾਹਿਬ, ਸਾਡੇ ਸਮਾਜ ਵਿਚ ਸਾਡੀ ਸੰਸਕ੍ਰਿਤੀ ਵਿਚ ਪੰਜ ਗੁਰੂਆਂ ਦਾ ਨਾਂ ਆਇਆ । ਸਭ ਤੋਂ ਪਹਿਲਾ ਗੁਰੂ ਮਾਂ ਨੂੰ ਮੰਨਿਆ ਜਾਂਦਾ ਹੈ । ਤੀਸਰਾ ਰੂਪ ਇਸਤਰੀ ਦਾ ਇੱਕ ਬੇਟੀ ਦਾ ਹੁੰਦਾ ਹੈ । ਜਿਤਨੇ ਵੀ ਮਰਜੀ ਬੱਚੇ ਹੋਣ ਪਰ ਜੇਕਰ ਇੱਕ ਬੇਟੀ ਨਹੀਂ ਹੁੰਦੀ ਤਾਂ ਘਰ ਸੁੰਨਾ ਮਹਿਸੂਸ ਹੁੰਦਾ ਹੈ । ਇਹ ਚੀਜ਼ ਸਮਾਜ ਵਿਚ ਲਾਜ਼ਮੀ ਤੌਰ ਤੇ ਹੁੰਦੀ ਹੈ । ਚੌਥਾ ਰੂਪ ਇੱਕ ਭੈਣ ਦਾ ਹੁੰਦਾ ਹੈ । ਰੱਖੜੀ ਵਾਲੇ ਦਿਨ ਭੈਣ ਆਪਣੇ ਭਰਾ ਦੇ ਰੱਖੜੀ ਬੰਨ੍ਹਦੀ ਹੈ ਅਤੇ ਆਪਣੇ ਭਰਾ ਲਈ ਅਰਦਾਸ ਕਰਦੀ ਹੈ ।

ਤੁਸੀਂ ਸਾਰੇ, ਸਪੀਕਰ ਸਾਹਿਬ, ਇਸ ਗੱਲ ਤੇ ਹੈਰਾਨ ਹੋਵੋਗੇ ਕਿ ਮੈਂ ਕਿਉਂ ਇਸ ਗੱਲ ਤੇ ਜ਼ੋਰ ਦੇ ਰਹੀ ਹਾਂ ਕਿ ਇਸਤਰੀ ਨੂੰ ਮਹੱਤਵਪੂਰਣ ਸਥਾਨ ਮਿਲਣਾ ਚਾਹੀਦਾ ਹੈ ਅਤੇ ਉਸ ਦਿਨ ਇਸਤਰੀਆਂ ਦੀ ਮਹੱਤਤਾ ਨੂੰ ਦਰਸਾਉਣ ਲਈ ਛੁੱਟੀ ਦਾ ਐਲਾਨ ਕਰਨਾ ਚਾਹੀਦਾ ਹੈ । ਸਪੀਕਰ ਸਾਹਿਬ, ਇਸਤਰੀਆਂ ਨੂੰ ਇਹ ਸਨਮਾਨ ਐਵੇਂ ਹੀ ਨਹੀਂ ਮਿਲਿਆ । ਇਹ ਸਾਰਾ ਸਨਮਾਨ ਅਤੇ ਇੱਜ਼ਤ ਅਸੀਂ ਉਸਨੂੰ ਉਸਦੇ ਗੁਣਾਂ ਕਰਕੇ ਦਿੰਦੇ ਹਾਂ । ਜਿਸ ਤਰ੍ਹਾਂ ਮੈਂ ਤੁਹਾਨੂੰ ਦੱਸਣਾ ਚਾਹੁੰਦੀ ਹਾਂ ਕਿ ਔਰਤ ਵਿਚ, ਇਸਤਰੀ ਵਿਚ ਸਭ ਤੋਂ ਪਹਿਲਾਂ ਦੇਆ ਸਾਰਿਆਂ ਨਾਲੋਂ ਜ਼ਿਆਦਾ ਹੁੰਦੀ ਹੈ । ਦੂਸਰਾ ਗੁਣ ਮਮਤਾ ਦਾ ਹੁੰਦਾ ਹੈ । ਤੀਸਰਾ ਉਸਦਾ ਦਿਲ ਜਿਹੜਾ ਹੁੰਦਾ ਹੈ, ਉਹ ਸਾਫ ਹੁੰਦਾ ਹੈ ਅਤੇ ਉਸਦੀ ਆਵਾਜ਼ ਦੀ ਮਿਠਾਸ ਵਿੱਚ ਇੱਕ ਜਾਦੂ ਹੁੰਦਾ ਹੈ । ਉਸਦੀ ਆਵਾਜ਼ ਏਨੀ ਕੋਮਲ ਹੁੰਦੀ ਹੈ ਕਿ ਉਹ ਦੁਸ਼ਮਣਾਂ ਨੂੰ ਵੀ ਦੋਸਤ ਬਣਾ ਲੈਂਦੀ ਹੈ । ਸਪੀਕਰ ਸਾਹਿਬ, ਮੈਂ ਆਖਿਰ ਵਿੱਚ ਦੱਸਣਾ ਚਾਹਵਾਂਗੀ ਕਿ ਅਜਿਹੇ ਗੁਣਾਂ ਵਿੱਚ ਆਪਣੇ ਅਤੁੱਟ ਵਿਸ਼ਵਾਸ਼ ਨਾਲ ਹੀ ਉਹ ਆਪਣੀ ਜ਼ਿੰਦਗੀ ਵਿੱਚ ਮੁਸ਼ਕਲਾਂ ਨੂੰ ਪੂਰੀ ਤਰ੍ਹਾਂ ਦੂਰ ਕਰ ਲੈਂਦੀ ਹੈ । ਇਹ ਗੱਲਾਂ ਸਨ ਜਿਹੜੀਆਂ ਮੈਂ ਪਿਛਲੇ ਯੁੱਗਾਂ ਦੀਆਂ ਦੱਸੀਆਂ । ਹੁਣ 19ਵੀਂ ਸਦੀ ਵਿੱਚ ਵੀ ਸਾਡੇ ਦੇਸ਼ ਵਿੱਚ, ਸਾਡੇ ਦੇਸ਼ ਵਿੱਚ ਹੀ ਨਹੀਂ ਬਲਕਿ ਸਾਰੇ ਸੰਸਾਰ ਵਿੱਚ ਅਮਨ, ਸ਼ਾਂਤੀ ਅਤੇ ਭਾਈਚਾਰੇ ਨੂੰ ਵਧਾਉਣ ਲਈ ਸਾਡੇ ਮਿਸਿਜ਼ ਇੰਦਰਾ ਗਾਂਧੀ ਨੇ ਜਿਹੜਾ ਯੋਗਦਾਨ ਪਾਇਆ ਹੈ, ਉਸ ਲਈ ਉਨ੍ਹਾਂ ਦਾ ਨਾਂ ਹਮੇਸ਼ਾਂ ਹਮੇਸ਼ਾਂ ਲਈ ਅਮਰ ਹੋ

ਗਿਆ ਹੈ । ਅੱਜ ਨਾਰੀ ਵਕੀਲ, ਡਾਕਟਰ, ਇੰਜੀਨੀਅਰ ਅਤੇ ਪਾਇਲਟ ਗੱਲ ਕੀ ਹਰ ਖੇਤਰ ਵਿੱਚ ਉਹ ਏਨੀ ਜ਼ਿਆਦਾ ਅੱਗੇ ਵੱਧ ਚੁੱਕੀ ਹੈ । ਪਰ ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਇਹ ਵੀ ਗੱਲ ਲਿਆਉਣਾ ਚਾਹੁੰਦੀ ਹਾਂ ਕਿ ਅੱਜ ਵੀ ਕਈ ਵਾਰੀ ਸਾਡੀਆਂ ਔਰਤਾਂ ਨੂੰ, ਇਸਤਰੀਆਂ ਨੂੰ ਬੜੀਆਂ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਅਤੇ ਕਈ ਵਾਰੀ ਘਰੇਲੂ ਸਮੱਸਿਆਵਾਂ ਵਿੱਚ ਵੀ ਬੁਰੀ ਤਰ੍ਹਾਂ ਉਲਝਣਾ ਪੈਂਦਾ ਹੈ ਅਤੇ ਬੜੀਆਂ ਹੀ ਅਣਸੁਖਾਵੀਆਂ ਗੱਲਾਂ ਸੁਨਣੀਆਂ ਪੈਂਦੀਆਂ ਹਨ । ਮੈਂ ਕਹਾਂਗੀ ਕਿ ਕਈ ਵਾਰੀ ਉਨ੍ਹਾਂ ਨੂੰ ਪੈਰ ਪੈਰ ਤੇ ਕਰੋਪੀ ਦਾ ਸਾਹਮਣਾ ਕਰਨਾ ਪੈਂਦਾ ਹੈ । ਸਪੀਕਰ ਸਾਹਿਬ, ਇਨ੍ਹਾਂ ਗੱਲਾਂ ਨੂੰ ਦੇਖਦੇ ਹੋਏ 1975 ਵਿੱਚ ਵੂਮੈਨ ਇੰਟਰਨੈਸ਼ਨਲ ਈਯਰ ਮਨਾਇਆ ਗਿਆ । ਇਹ ਯੂਨਾਇਟਿਡ ਨੇਸ਼ਨਜ਼ ਵਲੋਂ ਡਿਕਲੇਅਰ ਕੀਤਾ ਗਿਆ ਸੀ । ਇਹ ਇਸ ਲਈ ਡਿਕਲੇਅਰ ਕੀਤਾ ਸੀ ਕਿ ਇਸ ਵੇਲੇ ਜਿਹੜਾ ਵੂਮੈਨ ਦਾ ਸਟੇਟੱਸ ਹੈ, ਉਸਨੂੰ ਅਸੀਂ ਉੱਚਾ ਉਠਾ ਸਕੀਏ । ਫੇਰ 1975 ਤੋਂ 1985 ਤੱਕ ਵੂਮੈਨ ਡਿਕੇਡ ਮਨਾਇਆ ਗਿਆ । ਇਸ ਵਿੱਚ ਵੀ ਲਾਂਗ ਟਰਮ ਅਤੇ ਸ਼ਾਰਟ ਟਰਮ ਪ੍ਰੋਗਰਾਮ ਰੱਖੇ ਗਏ just to improve the status of the women. ਇਸਤਰੀਆਂ ਦੇ ਅਧਿਕਾਰਾਂ ਦੀ ਰਖਿਆ ਲਈ. ਸਪੀਕਰ ਸਾਹਿਬ, ਮੈਂ ਤੁਹਾਡੀ ਜਾਣਕਾਰੀ ਲਈ ਹਾਊਸ ਨੂੰ ਦੱਸਣਾ ਚਾਹੁੰਦੀ ਹਾਂ ਕਿ 30 ਅਗਸਤ, 1990 ਨੂੰ ਨੈਸ਼ਨਲ ਕਮਿਸ਼ਨ ਫਾਰ ਵੂਮੈਨ ਐਕਟ, 1990 ਬਣਾਇਆ ਗਿਆ ਜਿਸਦਾ ਮੇਨ ਟਾਸਕ ਇਹੀ ਰਖਿਆ ਗਿਆ ਕਿ ਜਿਹੜੇ ਵੂਮੈਨ ਦੇ ਰਾਈਟਸ ਹਨ, ਉਨ੍ਹਾਂ ਨੂੰ ਪ੍ਰੋਟੈਕਟ ਕੀਤਾ ਜਾ ਸਕੇ ਅਤੇ ਉਨ੍ਹਾਂ ਨੂੰ ਦੇਖਿਆ ਜਾਵੇ ਕਿ ਜਿਹੜੀ ਉਨ੍ਹਾਂ ਨੂੰ ਈਕੂਐਲਿਟੀ ਮਿਲੀ ਹੈ ਹਰ ਸਫੀਅਰ ਵਿੱਚ ਅਤੇ ਜਿਹੜੀ ਡਿਵੈਲਪਮੈਂਟ ਆਫ ਨੇਸ਼ਨ ਵਿੱਚ ਈਕੁਅਲ ਪਾਰਟੀਸਿਪੇਸ਼ਨ ਮਿਲੀ ਹੈ, ਉਸਦਾ ਉਹ ਪੂਰਾ ਫਾਇਦਾ ਉਠਾ ਸਕਣ ।

ਇਸ ਲਈ, ਸਪੀਕਰ ਸਾਹਿਬ, ਮੈਂ ਅੱਜ ਇਸ ਪਵਿੱਤਰ ਸਦਨ ਵਿੱਚ ਤੁਹਾਨੂੰ ਇਹ ਰਿਕੁਐਸਟ ਕਰਨ ਲਈ, ਬੇਨਤੀ ਕਰਨ ਲਈ ਖੜ੍ਹੀ ਹੋਈ ਹਾਂ ਕਿ ਅਸੀਂ 8 ਮਾਰਚ ਦਾ ਦਿਨ ਜਿਸ ਨੂੰ ਅਸੀਂ ਇੰਟਰਨੈਸ਼ਨਲ ਮਹਿਲਾ ਦਿਵਸ ਦੇ ਤੌਰ ਤੇ ਮਨਾਉਂਦੇ ਹਾਂ, ਉਹ ਰਸਮੀ ਤੌਰ ਤੇ ਨਾ ਮਨਾਈਏ । ਇਸ ਨੂੰ ਪ੍ਰਭਾਵਸ਼ਾਲੀ ਤੌਰ ਤੇ ਮਨਾਉਣ ਲਈ ਪਬਲਿਕ ਹਾਲੀਡੇ ਡਿਕਲੇਅਰ ਕੀਤਾ ਜਾਵੇ ਤਾਂਕਿ ਉਸ ਦਿਨ ਵੂਮੈਨ ਰਾਈਟਸ ਨੂੰ ਹਾਈਲਾਈਟ ਕਰਨ ਲਈ, ਆਨਰ ਕਰਨ ਲਈ ਕੋਈ ਰੈਲੀਜ਼ ਵਗੈਰਾ ਅਰੇਂਜ ਕਰਨ ਲਈ, ਉਨ੍ਹਾਂ ਨੂੰ ਦੱਸਣ ਲਈ ਕਿ ਉਨ੍ਹਾਂ ਦੇ ਕੀ ਰਾਈਟਸ ਹਨ । ਕਿਉਂਕਿ ਅਸੀਂ ਚਾਹੇ ਕਿੰਨੇ ਵੀ ਅੱਗੇ ਵੱਧ ਚੁੱਕੇ ਹਾਂ ਪਰ ਫਿਰ ਵੀ ਮੈਂ ਤੁਹਾਡੇ ਧਿਆਨ ਵਿੱਚ ਇਹ ਗੱਲ ਲਿਆਉਣਾ ਚਾਹੁੰਦੀ ਹਾਂ ਕਿ 80% ਇਸਤਰੀਆਂ ਐਸੀਆਂ ਹਨ ਜਿਹੜੀਆਂ ਅਨਪੜ੍ਹ ਹਨ, ਉਨ੍ਹਾਂ ਨੂੰ ਜਿਹੜੇ ਅਧਿਕਾਰ ਮਿਲੇ ਹਨ, ਉਨ੍ਹਾਂ ਦੀ ਕੋਈ ਜਾਣਕਾਰੀ ਨਹੀਂ ਹੁੰਦੀ । ਇਸ ਲਈ ਵੀ ਉਸ ਦਿਨ ਨੂੰ ਪਬਲਿਕ ਹਾਲੀਡੇ ਡਿਕਲੇਅਰ ਕਰਨਾ ਚਾਹੀਦਾ ਹੈ ਤਾਂਕਿ ਬਹੁਤ ਜ਼ਿਆਦਾ ਟਾਈਮ ਮਿਲ ਸਕੇ, ਅਸੀਂ ਜਗ੍ਹਾ ਜਗ੍ਹਾ ਜਾ ਕੇ ਸੈਮੀਨਾਰ, ਰੈਲੀਆਂ ਕਰਕੇ ਉਨ੍ਹਾਂ ਦੀ ਮਹੱਤਤਾ ਨੂੰ ਹਾਈਲਾਈਟ ਕਰ ਸਕੀਏ । ਉਨ੍ਹਾਂ ਦਾ ਮਨੋਬਲ ਉਚਾ ਕਰ ਸਕੀਏ ਅਤੇ ਉਨ੍ਹਾਂ ਨੂੰ ਪ੍ਰੇਰਿਤ ਕਰ ਸਕੀਏ ਕਿ ਉਹ ਹਰ ਖੇਤਰ ਵਿੱਚ, ਹਰ ਸਫੀਅਰ ਦੇ ਵਿਚ ਉਹ ਮਰਦਾਂ ਦੇ ਬਰਾਬਰ

[ਡਾਕਟਰ (ਸ੍ਰੀਮਤੀ) ਮਾਲਤੀ ਥਾਪਰ]

ਹਨ ਅੰਰ ਇਸ ਦੇ ਲਈ ਮੈਂ ਅੱਜ ਹਾਊਸ ਦੇ ਸਮੂਹ ਮੈਂਬਰਾਂ ਨੂੰ ਬੇਨਤੀ ਕਰਾਂਗੀ ਕਿ ਜਿਹੜੀ ਮੈਂ ਇਹ ਤਜਵੀਜ਼ ਰੱਖੀ ਹੈ, ਉਸ ਦਾ ਸਮੱਰਥਨ ਕਰਦੇ ਹੋਏ ਮੇਰੇ ਨਾਲ ਇਸ ਸਦਨ ਨੂੰ ਸਿਫਾਰਿਸ਼ ਕਰਨ ਕਿ ਇਸ ਦਿਨ ਨੂੰ ਪਬਲਿਕ ਹਾਲੀਡੇ ਡਿਕਲੇਅਰ ਕੀਤਾ ਜਾਵੇ। ਇਨ੍ਹਾਂ ਸ਼ਬਦਾਂ ਦੇ ਨਾਲ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਜੈ ਹਿੰਦ !

**श्रीमति लक्ष्मी कांता चावला** (अमृतसर केंद्री) : स्पीकर साहिब, डा. मालती थापर के द्वारा यह जो प्रस्ताव हाऊस के सामने आया है, मैं उसका समर्थन करते हुए कुछ कहना चाहती हूँ। यह ठीक है कि भारत में औरतों की हालत कभी बहुत अच्छी रही होगी, लेकिन वर्तमान समय में उस की हालत बहुत खराब है। जैसे मैथली शरण गुप्त ने कहा है—

"अबला नारी हाये तुम्हारी यही कहानी,
आंचल में है दूध और आंखों में पानी।"

नारी की कहानी आज भी आंखों में पानी वाली ही है।

आज दहेज के कारण लड़कियों को जलाया जाता है। पहले तो सिर्फ दहेज के कारण लड़कियों को जला कर मार दिया जाता था लेकिन अब तो जन्म से पहले ही गर्भ निरोक्षण के द्वारा उस को मार दिया जाता है। मैं कहना चाहती हूं कि उनको मरने से बचाया जाए और उन्हें जन्म का मूल अधिकार दिया जाए। हमें यह भी याद रखना चाहिए कि हम यहां बैठ कर जो मर्जी कहें लेकिन जिस घर में बेटी पैदा होती है, उस के बाप को बेचारा कहा जाता है। यही नहीं, लड़के की शादी के लिए जब बात चलती है, जब Matrimonial Advertisement दिया जाता है तो यह बड़े गर्व के साथ लिखा जाता है कि लड़की कोई नहीं है। आज भी घर में बैठ कर कोई दादी या नानी श्लोक सुनाती है—

'ਇੱਕ ਧੀ ਧੀ, ਦੋ ਧੀਆਂ ਵਰਤਾਰਾ,
ਤਿੰਨਾਂ ਧੀਆਂ ਦੀ ਧਾੜ ਆਈ, ਚੌਥੀ ਪਾਜਾ ਪਵਾੜਾ।"

और आज भी घरों में बेटियों के बारे यह कहा जाता है—

ਆਟੇ ਦਾ ਦੀਵਾ
ਘਰ ਰੱਖੋ ਚੂਹਾ ਖਾ ਜਾਏ, ਬਾਹਰ ਰੱਖੋ ਕਾਂ ਲੈ ਜਾਏ।

इस समाज में लड़की के जन्म को आन्धी माना जाता है और लड़के के जन्म को वर्षा माना जाता है। जिस घर में बच्चा न होता हो, वहां उस स्त्री को आशीर्वाद दिया जाता है कि चलो, रब्ब पहले हनेरी ही दे दे, मींह

मगरो आ जावे । मैं कहती हूं कि ईश्वर करे, ऐसा दिन आए कि महिला दिवस मनाने की जरूरत हो न रहे । मैं कहती हूं, यहां पुरुष दिवस क्यों नहीं मनाया जाता ? जबकि यहां बड़े बड़े महान पुरुष हुए हैं, जैसे राम, गुरु नानक और गुरु गोबिंद सिंह । महान व्यक्तित्वों के हिसाब से तो पुरुष दिवस भी मनाया जाना चाहिए लेकिन महिला दिवस मनाने का उद्देश्य है, महिलाओं की समस्याओं की तरफ समाज का, देश का, राष्ट्र का ध्यान आकर्षित करना । मैं समझती हूं कि राज, रजिया, राजेंद्र या रोजी के नाम से समाज में स्त्री की स्थिति में कोई अन्तर नहीं पड़ता । हर महिला की समस्या एक ही है । महिला शराबी पति द्वारा मारी पीटी जाती है । उस को जुए पर लगाया जाता है । महाभारत में भी और आज भी इसे जुए में लगाया जाता है । इस लिए जरूरत है कि महिला दिवस को मनाया जाए ना सिर्फ हिन्दुस्तान में, बल्कि पूरे विश्व में 8 मार्च को मनाया जाए । इस के इलावा स्कूलों. कालेजों में महिलाओं की स्थिति में सुधार के लिए कुछ ऐसी शिक्षा दी जाए और ऐसा पाठ्यक्रम स्कूलों, कालेजों में रखा जाए जिस से इस कार्य में मदद मिल सके । आज हमारे समाज में भी लड़की को दूसरे दर्जे का माना जाता है । अगर एक घर में 4 भाई हैं और एक लड़की है तो स्कूल, कालेज से आने के बाद चाय या खाना बनाने के लिए लड़की को ही कहा जाता है । यही नहीं, अगर घर में 4 भाई बैठे हैं और कोई बाहर से दरवाज़ा खड़काता है तो लड़की को ही दरवाज़ा खोलने के लिए कहा जाता है । घर में चाहे चार पुरुष बैठे हों, पर दरवाज़ा खटकने पर महिला को ही दरवाज़ा खोलने को आना पड़ता है । अगर घर में दोनों पति पत्नी नौकरी करते हैं और वह दोनों ही service करके बाहर से आते हैं तो घर आ कर आदमी तो अखबार पढ़ने लग जाता है, सिगरेट बीड़ी पीने लग जाता है और घर के सभी काम नारी को करने पड़ते हैं । ऐसा मेरा कहने का मतलब यह है कि औरतों को कई समस्याएं है । उन्हें घर, बाहर दोनों ही सम्भालने पड़ते हैं । परिवार के सदस्यों के प्रति सारा कर्तव्य पूरा करना ही है । दफ्तर की समस्याएं अलग । सरकार को इनकी तरफ ध्यान देना चाहिये । आठ मार्च को राष्ट्र स्तर पर इस दिवस को मनाया जाये । लेकिन डा. मालती जी ने जो छुट्टी की बात की है, उस की मैं समर्थक नहीं ।

मैं भी एक कर्मचारी हूं मुझ भी छुट्टी अच्छी लगती है । लेकिन छुट्टियां पहले ही बहुत हैं इस लिये मैं छुट्टी का समर्थन नहीं करती । इस के इलावा बाकी पूरे प्रस्ताव का समर्थन करती हूं ।

**ਸ੍ਰੀ ਸਪੀਕਰ :** ਸ਼੍ਰੀਮਤੀ ਵਿਮਲਾ ਡਾਂਗ ਜੀ, ਤੁਸੀਂ ਬੋਲੋ ।

**ਸਮਾਜ ਭਲਾਈ ਮੰਤਰੀ :** ਸਪੀਕਰ ਸਾਹਿਬ, ਕੀ ਮੈਂਬਰ ਸਾਹਿਬਾ ਰੈਜ਼ੋਲਿਊਸ਼ਨ ਨਾਲ ਸਹਿਮਤ ਹੈ ? ਇਸਦਾ ਸਮਰਥਨ ਕਰਦੇ ਹਨ ਜਾਂ ਇਕੱਲੀਆਂ ਛੁੱਟੀਆਂ ਤਕ ਹੀ ਸਹਿਮਤ ਹਨ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਮੈਂ ਰੈਜ਼ੋਲਿਊਸ਼ਨ ਦਾ ਸਮਰਥਨ ਕਰਦੀ ਹਾਂ । ਇਸ ਨੂੰ ਸੈਕਿੰਡ ਕਰਦੀ ਹਾਂ । ਛੁੱਟੀ ਕਰਨ ਨਾਲ ਮੈਂ ਸਹਿਮਤ ਨਹੀਂ ਹਾਂ ।

**ਸ਼੍ਰੀਮਤੀ ਵਿਮਲਾ ਡਾਂਗ (ਅੰਮ੍ਰਿਤਸਰ ਪੱਛਮੀ) :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਮਿਸਜ਼ ਮਾਲਤੀ ਵੱਲੋਂ ਜਿਹੜਾ ਰੈਜ਼ੋਲਿਊਸ਼ਨ ਏਥੇ ਰਖਿਆ ਗਿਆ ਹੈ ਉਸ ਦਾ ਸਮਰਥਨ ਕਰਦੀ ਹਾਂ । ਛੁੱਟੀ ਦੇ ਸਬੰਧ ਵਿਚ ਮੈਂ ਇਹ ਗੱਲ ਕਹਿਣਾ ਚਾਹਾਂਗੀ ਕਿ ਛੁੱਟੀ ਦਾ ਮਤਲਬ ਇਹ ਨਹੀਂ ਹੁੰਦਾ ਕਿ ਅਸੀਂ ਘਰ ਬੈਠ ਜਾਈਏ । ਕਿਸੇ ਮਹੱਤਵਪੂਰਨ ਦਿਵਸ ਵਾਲੇ ਦਿਨ ਛੁੱਟੀ ਡਿਕਲੇਅਰ ਕਰਨ ਦਾ ਮਤਲਬ ਇਹ ਹੁੰਦਾ ਹੈ ਕਿ ਅਸੀਂ ਕੋਈ ਸੰਕਲਪ ਕਰੀਏ, ਕੋਈ ਪ੍ਰਤੀਗਿਆ ਕਰੀਏ। ਪਹਿਲੀ ਮਈ, ਪੰਜਾਬ ਸਰਕਾਰ ਵਲੋਂ ਪਹਿਲ ਕਦਮੀ ਕਰਕੇ ਕੌਮਾਂਤਰੀ ਮਜ਼ਦੂਰਾਂ ਦੇ ਦਿਹਾੜੇ ਵਜੋਂ ਸਰਕਾਰੀ ਛੁੱਟੀ ਡਿਕਲੇਅਰ ਕੀਤੀ ਗਈ ਸੀ । ਇਸੇ ਤਰੀਕੇ ਦੇ ਨਾਲ ਹੀ 8 ਮਾਰਚ, ਕੌਮਾਂਤਰੀ ਇਸਤਰੀ ਦਿਹਾੜਾ ਹੈ । ਮੈਂ ਇਹ ਸਮਝਦੀ ਹਾਂ ਕਿ ਇਸਦਾ ਬਹੁਤ ਜ਼ਿਆਦਾ ਮਹੱਤਵ ਹੈ । ਇਸ ਦੇ ਸਬੰਧ ਵਿਚ ਕੁਝ ਹੋਰ ਕਹਿਣ ਤੋਂ ਪਹਿਲਾਂ ਜਿਹੜੀ ਡਾ. ਮਾਲਤੀ ਨੇ ਇਸ ਰੈਜ਼ੋਲਿਊਸ਼ਨ ਦੇ ਵਿਚ ਪਰਪੋਜ਼ਲ ਦਿੱਤੀ ਹੈ ਕਿ ਸਰਕਾਰੀ ਛੁੱਟੀ ਹੋਵੇ ਮੈਂ ਉਸ ਦਾ ਸਮਰਥਨ ਕਰਦੀ ਹਾਂ । ਮੇਰੇ ਕੋਲ ਪਟਿਆਲਾ ਦੀ ਵਰਕਿੰਗ ਵੁਮੈਨ ਕਮੇਟੀ ਵਲੋਂ ਮੈਮੋਰੰਡਮ ਆਇਆ ਹੈ ਉਸ ਦੇ ਵਿਚ ਵੀ ਉਨ੍ਹਾਂ ਨੇ ਮੰਗ ਕੀਤੀ ਹੈ ਕਿ 8 ਮਾਰਚ ਨੂੰ ਸਰਕਾਰੀ ਛੁੱਟੀ ਹੋਣੀ ਚਾਹੀਦੀ ਹੈ । ਸਾਡੀ ਭਾਰਤੀ ਮਹਿਲਾ ਫੈਡਰੇਸ਼ਨ, ਆਲ ਇੰਡੀਆ ਵੁਮੈਨ ਕਾਨਫਰੰਸ. ਮਹਿਲਾ ਦਕਸ਼ਿਤਾ ਸਮਿਤੀ : ਇਹ ਸਾਰੀਆਂ ਸੰਸਥਾਵਾਂ ਇਸ ਆਈਡੀਏ ਦਾ ਸਮਰਥਨ ਕਰਦੀਆਂ ਹਨ ਕਿ 8 ਮਾਰਚ ਜੋ ਕਿ ਕੌਮਾਂਤਰੀ ਇਸਤਰੀ ਦਿਹਾੜਾ ਹੈ ਉਸ ਦਿਨ ਸਰਕਾਰ ਇਸ ਨੂੰ ਇਕ ਮਹੱਤਵਪੂਰਣ ਦਿਨ ਸਮਝ ਕੇ ਛੁੱਟੀ ਡਿਕਲੇਅਰ ਕਰੇ ਅਤੇ ਛੁੱਟੀ ਡਿਕਲੇਅਰ ਕਰਨ ਦੇ ਨਾਲ ਨਾਲ ਕੁਝ ਹੋਰ ਵੀ ਤਜਵੀਜਾਂ ਜਿਹੜੀਆਂ ਮੈਂ ਤੁਹਾਡੇ ਸਾਹਮਣੇ ਰਖ ਕੇ ਇਸ ਸਦਨ ਦਾ ਧਿਆਨ ਦਿਵਾਉਣਾ ਚਾਹਾਂਗੀ ਉਹ ਇਹ ਹੈ ਕਿ ਕੌਮਾਂਤਰੀ ਇਸਤਰੀ ਦਿਹਾੜੇ ਦੇ ਇਤਿਹਾਸ ਬਾਰੇ ਵੀ ਜਾਣਕਾਰੀ ਹੋਣੀ ਚਾਹੀਦੀ ਹੈ । ਸ਼ੁਰੂ ਸ਼ੁਰੂ ਵਿਚ 1910 ਵਿਚ ਡੇਨ-ਮਾਰਕ ਦੇ ਕੋਪਨ ਹੇਗਨ ਸ਼ਹਿਰ ਵਿਚ ਇੱਕ ਇੰਟਰਨੈਸ਼ਨਲ ਸੋਸ਼ਲਿਸਟ ਵੂਮੇਨ ਕਾਨਫਰੰਸ ਹੋਈ ਸੀ । ਕਲਾਰਾ ਜ਼ੇਟੇਕਿਨ ਜਰਮਨ ਦੀ ਬੜੀ ਬਹਾਦਰ ਆਗੂ ਸੀ, ਉਸ ਦੀ ਤਜ਼ਵੀਜ਼ ਸੀ ਕਿ ਔਰਤਾਂ ਦੇ ਸਤੱਰ ਨੂੰ ਉੱਚਾ ਕਰਨ ਦੇ ਸਬੰਧ ਵਿਚ ਔਰ ਜਿਹੜਾ ਸਮਾਜ ਦੇ ਵਿਚ ਔਰਤਾਂ ਦਾ ਨੀਵਾਂ ਸਥਾਨ ਸੀ, ਉਸ ਦਾ ਹਾਲ ਮੰਦਾ ਸੀ ਉਸ ਨੂੰ ਉਠਾਉਣ ਦੀ ਖਾਤਰ ਕੌਮਾਂਤਰੀ ਇਸਤਰੀ ਦਿਹਾੜਾ ਮਨਾਉਣਾ ਚਾਹੀਦਾ ਹੈ । ਇਹ ਦਿਹਾੜਾ ਦੁਨੀਆਂ ਵਿਚ ਵੱਡੇ ਪੈਮਾਨੇ ਤੇ ਮਨਾਉਣਾ ਚਾਹੀਦਾ ਹੈ । ਉਸ ਵਕਤ ਕੁਝ ਮੁਲਕਾਂ ਨੇ ਇਹ ਦਿਹਾੜਾ ਮਨਾਉਣਾ ਸ਼ੁਰੂ ਕੀਤਾ । ਇਸ ਗੱਲ ਬਾਰੇ ਸਾਨੂੰ ਮਾਣ ਹੈ ਕਿ ਹਿੰਦੁਸਤਾਨ ਵਿਚ 1954-55 ਵਿਚ ਭਾਰਤੀ ਮਹਿਲਾ ਫੈਡਰੇਸ਼ਨ ਦੀ ਪਹਿਲ ਕਦਮੀ ਤੇ ਜਿਸ ਦੀ ਉਸ ਵੇਲੇ ਪ੍ਰਧਾਨ ਸ਼੍ਰੀਮਤੀ ਅਰੁਣਾ ਆਸਿਫ ਅਲੀ ਸਨ ਜਿਹੜੇ ਕਿ ਇਸ ਵੇਲੇ ਵੀ ਭਾਰਤੀ ਮਹਿਲਾ ਫੈਡਰੇਸ਼ਨ ਦੇ ਸਰਪ੍ਰਸਤ ਹਨ, ਉਹ ਸਵਤੰਤਰਤਾ ਸੰਗਰਾਮੀ ਹਨ, ਫਰੀਡਮ ਫਾਈਟਰ ਹਨ, ਉਨ੍ਹਾਂ ਦੀ ਅਗਵਾਈ ਵਿਚ ਹਿੰਦੁਸਤਾਨ ਦੇ ਵਿਚ ਹਰ ਸਾਲ 8 ਮਾਰਚ ਨੂੰ ਕੌਮਾਂਤਰੀ ਇਸਤਰੀ ਦਿਹਾੜੇ ਦੇ ਰੂਪ ਵਿਚ

ਮਨਾਉਣਾ ਸ਼ੁਰੂ ਕੀਤਾ । ਇਸ ਤੋਂ ਬਾਅਦ ਹੌਲੀ ਹੌਲੀ ਸਾਡੇ ਹਿੰਦੁਸਤਾਨ ਵਿਚ ਭਾਰਤੀ ਮਹਿਲਾ ਫੈਡਰੇਸ਼ਨ, ਆਲ ਇੰਡੀਆ ਵੂਮੈਨਜ਼ ਕਾਨਫਰੰਸ, ਗਰਲਜ਼ ਗਾਈਡਜ਼, ਮਹਿਲਾ ਦਕਿਸ਼ਤਾ ਸਮਿਤੀ ਅਤੇ ਹੋਰ ਬਹੁਤ ਸਾਰੀਆਂ ਸਮਾਜ ਸੇਵੀ ਸੰਸਥਾਵਾਂ ਹਨ, ਉਨ੍ਹਾਂ ਨੇ ਇਕੱਠੀਆਂ ਹੋ ਕੇ ਆਪਣੇ ਸਾਰੇ ਵਿਚਾਰਕ ਮਤਭੇਦਾਂ ਨੂੰ ਇਕ ਪਾਸੇ ਰੱਖ ਕੇ ਇਸ ਮਸਲੇ ਤੇ ਵਿਚਾਰ ਕੀਤਾ ਕਿ ਹਿੰਦੁਸਤਾਨ ਵਿਚ ਔਰਤਾਂ ਨੂੰ ਸਮਾਜਕ, ਆਰਥਿਕ ਤੇ ਰਾਜਨੀਤਿਕ ਬਰਾਬਰੀ ਦਿਵਾਉਣ ਵਾਸਤੇ ਅਵਾਜ ਉਠਾਉਣੀ ਚਾਹੀਦੀ ਹੈ । ਨਵੇਂ ਕਾਨੂੰਨ ਬਣਾਏ ਜਾਣੇ ਚਾਹੀਦੇ ਹਨ । ਜਿਹੜੇ ਨਾਕਸ ਕਾਨੂੰਨ ਹਨ ਉਨ੍ਹਾਂ ਵਿਚ ਸੁਧਾਰ ਹੋਣਾ ਚਾਹੀਦਾ ਹੈ । ਇਹ ਸਾਰੀਆਂ ਸੰਸਥਾਵਾਂ ਇਕੱਠੀਆਂ ਹੋ ਕੇ 8 ਮਾਰਚ ਦਾ ਦਿਹਾੜਾ ਮਨਾਉਂਦੀਆਂ ਹਨ । ਮੈਨੂੰ ਇਕ ਗੱਲ ਯਾਦ ਹੈ ਕਿ ਸਾਲ 1975 ਵਿਚ ਕੌਮਾਂਤਰੀ ਇਸਤਰੀ ਦਿਹਾੜਾ ਮਨਾਇਆ ਗਿਆ ਸੀ ਅਤੇ ਉਸਦੇ ਬਾਅਦ ਦਹਾਕਾ 1975 ਤੋਂ 1995 ਤੱਕ ਮਨਾਇਆ ਗਿਆ। ਹਿੰਦੁਸਤਾਨ ਦੀ ਸਰਕਾਰ ਨੇ ਅਤੇ ਪ੍ਰਾਂਤਾਂ ਦੀਆਂ ਸਰਕਾਰਾਂ ਨੇ ਔਰਤਾਂ ਦੇ ਹੱਕ ਵਿਚ ਕੁਝ ਨਵੇਂ ਨਵੇਂ ਕਾਨੂੰਨ ਬਣਾਏ ਹਨ ਜਿਵੇਂ Equal Remmuneration ਐਕਟ, ਬਰਾਬਰ ਕੰਮ ਦੀ ਬਰਾਬਰ ਤਨਖ਼ਾਹ ਅਤੇ ਵਿਆਹ ਸ਼ਾਦੀਆਂ ਦੇ ਕਾਨੂੰਨ ਆਦਿ । ਇਸ ਗੱਲ ਵੱਲ ਮੈਂ ਧਿਆਨ ਦਿਵਾਉਣਾ ਚਾਹੁੰਦੀ ਹਾਂ ਕਿ ਕੌਮਾਂਤਰੀ ਇਸਤਰੀ ਦਿਹਾੜਾ ਅਤੇ ਕੌਮਾਂਤਰੀ ਇਸਤਰੀ ਦਹਾਕਾ ਮਨਾਉਣ ਦੇ ਬਾਵਜੂਦ ਵੀ ਸਾਡੇ ਦੇਸ਼ ਵਿਚ, ਸਾਡੇ ਸਮਾਜ ਵਿਚ ਅਤੇ ਪੰਜਾਬ ਦੀ ਮੌਜੂਦਾ ਸਥਿਤੀ ਵਿਚ ਵੀ, ਜਿਹੜੀ ਇਸਤਰੀ ਦੀ ਪੁਜ਼ੀਸ਼ਨ ਹੈ ਉਹ ਕੋਈ ਚੰਗੀ ਨਹੀਂ ਹੈ । ਸਤੀ ਦੀ ਰਸਮ ਰਾਜਾ ਰਾਮ ਮੋਹਨ ਰਾਏ ਜੀ ਨੇ ਬੰਦ ਕੀਤੀ ਸੀ ਬੜੇ ਦੁਖ ਦੀ ਗਲ ਹੈ ਕਿ ਰੂਪ ਕੰਵਰ ਸਤੀ ਕਾਂਡ ਅਜੇ ਰਿਸੈਂਟਲੀ ਹੀ ਰਾਜਸਥਾਨ ਵਿਚ ਹੋਇਆ ਹੈ ਜਿਸਨੇ ਸਾਰੀ ਇਸਤਰੀ ਜਾਤੀ ਨੂੰ ਝੰਜੋੜ ਕੇ ਰੱਖ ਦਿੱਤਾ ਹੈ । ਇਹ ਬੜੇ ਸ਼ਰਮ ਦੀ ਗੱਲ ਹੈ ਤੇ ਅੱਜ ਸਾਨੂੰ ਇਸ ਮਸਲੇ ਤੇ ਮਜ਼ਬੂਰ ਹੋ ਕੇ ਅਵਾਜ਼ ਉਠਾਉਣੀ ਪਈ ਹੈ । ਸਾਡੇ ਸਦਨ ਦੇ ਵਿਚ ਇਹ ਇਕ ਬੜਾ ਹਾਂ-ਪੱਖੀ ਅਤੇ ਪੋਜੇਟਿਵ ਸਟੈਪ ਲਿਆ ਗਿਆ ਹੈ ਕਿ ਸੈਕਸ-ਡਿਟਰਮੀਨੇਸ਼ਨ ਤੇ ਪਾਬੰਦੀ ਲਗਾਉਣ ਬਾਰੇ ਸਾਰਿਆਂ ਨੇ ਸਰਬਸੰਮਿਤੀ ਨਾਲ ਮਤਾ ਅਡਾਪਟ ਕੀਤਾ ਹੈ । ਇਹ ਕਿੰਨੀ ਮਾੜੀ ਗੱਲ ਹੈ ਕਿ ਕੰਨਿਆ ਨੂੰ ਜਨਮ ਲੈਣ ਤੋਂ ਪਹਿਲਾਂ ਹੀ ਮਾਰ ਦਿੱਤਾ ਜਾਵੇ ਅਤੇ ਉਸਨੂੰ ਜਨਮ ਹੀ ਨਾਂ ਲੈਣ ਦਿੱਤਾ ਜਾਵੇ । ਇਹ ਜਿਹੜੀ ਸਾਡੇ ਦੇਸ਼ ਵਿਚ ਫ਼ਿਊਡਲ ਜਾਂ ਜਗੀਰਦਾਰੀ ਵਿਚਾਰਧਾਰਾ ਹੈ ਜਾਂ ਜਿਹੜੇ ਇਸ ਤਰ੍ਹਾਂ ਦੇ ਰਸਮੋ ਰਿਵਾਜ ਸਾਡੇ ਦੇਸ਼ ਵਿਚ ਚਲਦੇ ਹਨ ਇਨ੍ਹਾਂ ਨੂੰ ਤਬਦੀਲ ਕਰਨ ਵਿਚ ਅਜੇ ਕੋਈ ਸਫਲਤਾ ਹਾਸਲ ਨਹੀਂ ਹੋਈ । ਤੁਹਾਨੂੰ ਯਾਦ ਹੋਵੇਗਾ ਕਿ 1975 ਵਿਚ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਵੇਲੇ ਇਸ ਦਾਜ ਦੀ ਸਮੱਸਿਆ ਤੇ ਵਿਚਾਰ ਕਰਕੇ ਇਕ ਫੈਸਲਾ ਲਿਆ ਗਿਆ ਸੀ ਕਿ 25 ਤੋਂ ਵੱਧ ਬੰਦੇ ਬਰਾਤ ਵਿਚ ਨਹੀਂ ਹੋ ਸਕਦੇ । ਜਿਹੜੇ ਸੱਜਣ ਇਥੋਂ ਵੋਟਾਂ ਨਾਲ ਜਿੱਤ ਕੇ ਆਏ ਹਨ ਉਨ੍ਹਾਂ ਵਿਚ 50% ਵੋਟਾਂ ਇਸਤਰੀਆਂ ਦੀਆਂ ਹਨ । ਮੈਂ ਕਹਿਣਾ ਚਾਹੁੰਦੀ ਹਾਂ ਕਿ ਜਿਹੜਾ ਇਹ ਕਾਨੂੰਨ 1975 ਵਿਚ ਕਾਂਗਰਸ ਦੀ ਸਰਕਾਰ ਨੇ, ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਦਿੱਤਾ ਸੀ, ਹਦਾਇਤਾਂ ਦਿੱਤੀਆਂ ਸਨ, ਕੀ ਅਸੀਂ ਅੱਜ ਉਸ ਤੇ ਚਲ ਰਹੇ ਹਾਂ ਜਾਂ ਨਹੀਂ ? ਅੱਜ ਦਾਜ ਬਲੈਕ ਵਿਚ ਦਿੱਤਾ ਜਾਂਦਾ ਹੈ । ਬੜੇ ਵੱਡੇ ਵੱਡੇ ਜ਼ਸ਼ਨ ਮਨਾਏ ਜਾਂਦੇ ਹਨ । ਭੰਗੜੇ ਤੇ ਗਿੱਧੇ ਪਾਏ ਜਾਂਦੇ ਹਨ । ਖੁਸ਼ੀ ਹੋਣੀ ਚਾਹੀਦੀ ਹੈ ਤੇ ਵਿਆਹ ਸ਼ਾਦੀ ਦੇ ਮੌਕੇ ਤੇ ਸੈਲੀਬਰੇਸ਼ਨ ਹੋਣੀ ਚਾਹੀਦੀ ਹੈ । ਪਰ ਉਸ ਵਕਤ ਦੀ ਸਰਕਾਰ ਨੇ ਜਿਹੜੀਆਂ ਹਦਾਇਤਾਂ ਦਿੱਤੀਆਂ ਸਨ, ਉਹ ਮਿੱਟੀ ਵਿਚ ਮਿਲ ਗਈਆਂ ਹਨ ਇਕੱਲੇ ਕਾਨੂੰਨ ਦੇ ਬਣਾਉਣ ਦੇ ਨਾਲ ਇਹ ਲਾਅਨਤ ਖਤਮ ਨਹੀਂ ਹੋਣੀ।

[ਸ੍ਰੀਮਤੀ ਵਿਮਲਾ ਡਾਂਗ]

ਜਿੰਨੀ ਦੇਰ ਤੱਕ ਅਸੀਂ, ਸਾਡਾ ਸਮਾਜ ਆਪਣੀ ਵਿਚਾਰਧਾਰਾ ਨੂੰ ਨਹੀਂ ਬਦਲਦੇ, ਆਪਣਾ ਨਜ਼ਰੀਆ ਨਹੀਂ ਬਦਲ ਲੈਂਦੇ ਅਤੇ ਜਦੋ-ਜਹਿਦ ਕਰਕੇ ਸਾਨੂੰ 'ਐਂਟੀ ਡੋਰੀ ਲੇਜੀਸਲੇਸ਼ਨ ਬਿੱਲ ਲਿਆਉਣਾ ਚਾਹੀਦਾ ਹੈ। ਇਸ ਵਿਚ ਸਰਕਾਰ ਦੀ ਕਮਜ਼ੋਰੀ ਹੈ। ਸਰਕਾਰ ਦੀ ਪੋਲੀਟੀਕਲ ਵਿੱਲ ਹੋਣੀ ਚਾਹੀਦੀ ਹੈ ਤਾਂ ਕਿ ਉਹ ਆਪਣੀਆਂ ਕਮਜ਼ੋਰੀਆਂ ਨੂੰ ਦੂਰ ਕਰ ਸਕੇ ਅਤੇ ਨਾਕਸ ਕਾਨੂੰਨਾਂ ਵਿਚ ਸੁਧਾਰ ਕੀਤਾ ਜਾ ਸਕੇ। ਤੁਹਾਨੂੰ ਯਾਦ ਹੋਵੇਗਾ ਕਿ ਪਿਛਲੇ ਹਫਤੇ ਮੈਂ ਕੁਝ ਪ੍ਰਸ਼ਨ ਪੁੱਛੇ ਸਨ ਕਿ ਦਾਜ ਦੇ ਲਾਲਚੀਆਂ ਦੇ ਵਿਰੁੱਧ ਕਿੰਨਿਆਂ ਦੇ ਖਿਲਾਫ ਕੇਸ ਦਰਜ ਹੋਏ ਹਨ। ਜਿਹੜੀਆਂ ਔਰਤਾਂ ਦਾਜ ਦੀ ਲਾਹਨਤ ਕਾਰਨ ਆਪਣੇ ਸੁਸਰਾਲ ਵੱਲੋਂ ਦੁਰ-ਵਿਵਹਾਰ ਦੇ ਕਾਰਨ ਆਤਮ ਹੱਤਿਆ ਕਰਨ ਤੇ ਮਜਬੂਰ ਹੁੰਦੀਆਂ ਹਨ ਉਨ੍ਹਾਂ ਤੇ ਕਾਨੂੰਨ ਦੀ ਦਫਾ 302 ਲਾਗੂ ਨਹੀਂ ਹੁੰਦੀ ਸਗੋਂ ਦਫਾ 306 ਲਗਦੀ ਹੈ। ਉਹ ਆਤਮ ਹੱਤਿਆ ਦੇ ਕੇਸਿਜ਼ ਵਿਚ ਨਹੀਂ ਗਿਣੇ ਗਏ। ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਸੇਪਰੇਟ ਕੁਐਸ਼ਚਨ ਦਿਓ। ਮੈਂ ਕਹਿਣਾ ਚਾਹੁੰਦੀ ਹਾਂ ਕਿ ਜੋ ਕੇਸ ਰਜਿਸਟਰ ਹੁੰਦੇ ਹਨ ਜ਼ਿਲ੍ਹਿਆਂ ਦੇ ਵਿਚ ਉਸ ਦੇ ਵਿਚ ਆਤਮ ਹੱਤਿਆ ਦੇ ਕੇਸ ਵੀ ਇਨਕਲੂਡ ਹੋਣੇ ਚਾਹੀਦੇ ਹਨ। ਕਨਵਿਕਸ਼ਨ ਨਹੀਂ ਹੁੰਦੀ। ਦਿੱਲੀ ਦੀ ਅਦਾਲਤ ਨੇ ਦੋਸ਼ੀ ਨੂੰ ਫਾਂਸੀ ਦਾ ਹੁਕਮ ਦਿੱਤਾ ਪਰ ਉਪਰਲੀ ਅਦਾਲਤ ਵਿਚੋਂ ਉਹ ਕੁਐਸ਼ ਹੋ ਗਿਆ। ਇਸ ਕਰਕੇ ਸਾਡੀ ਜੁਡੀਸ਼ੀਅਰੀ ਨੇ ਜਿਹੜੀ ਹਿੰਮਤ, ਦਲੇਰੀ ਦਿਖਾਈ ਹੈ ਸਾਨੂੰ ਉਸ ਵੱਲ ਦੇਖਣਾ ਚਾਹੀਦਾ ਹੈ ਅਤੇ ਇਸ ਗੱਲ ਦਾ ਪੂਰਾ ਪੂਰਾ ਅਭਿਆਸ ਹੋਣਾ ਚਾਹੀਦਾ ਹੈ। ਸਾਡੇ ਕਾਨੂੰਨ ਵਿਚ ਬੜੀਆਂ ਕਮਜ਼ੋਰੀਆਂ ਹਨ। ਪੁਲਿਸ ਜਿਹੜੀ ਹੈ ਉਸ ਦੀ ਆਊਟਲੁੱਕ ਬਿਲਕੁਲ ਡਿਫਰੈਂਟ ਹੈ। ਪੁਲਿਸ ਕੁਰੱਪਸ਼ਨ ਕਰਕੇ ਕੇਸ ਠੱਪ ਕਰ ਦਿੰਦੀ ਹੈ। ਠੀਕ ਹੈ ਕਿ ਸਾਰੇ ਪੁਲਿਸ ਅਫਸਰ ਇਕੋ ਜਿਹੇ ਨਹੀਂ ਹੁੰਦੇ। ਮੈਨੂੰ ਜ਼ਾਤੀ ਤਜ਼ਰਬਾ ਹੈ ਕਿ ਅੰਮ੍ਰਿਤਸਰ ਡਿਸਟ੍ਰਿਕਟ ਪੁਲਿਸ ਅਫਸਰਾਂ ਨੇ ਬੜੀ ਮੱਦਦ ਕੀਤੀ ਹੈ। ਅਸੀਂ ਇਸ ਗੱਲ ਦੀ ਮੰਗ ਕਰਦੇ ਹਾਂ ਕਿ ਮਰਡਰ ਦੇ ਕੇਸ ਦੀ ਗਜ਼ਟਿਡ ਅਫਸਰ ਇਨਕੁਆਇਰੀ ਕਰੇ ਅਤੇ ਕੇਸ ਰਜਿਸਟਰ ਕਰੇ। ਪਰ ਹੁੰਦਾ ਇਸ ਤਰ੍ਹਾਂ ਨਹੀਂ ਹੈ। ਸਪੀਕਰ ਸਾਹਿਬ, ਮੈਂ ਸਾਰੇ ਹਾਊਸ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦੀ ਹਾਂ ਕਿ ਔਰਤਾਂ ਦੀਆਂ ਜਥੇਬੰਦੀਆਂ ਇਕੱਠੀਆਂ ਹੋ ਕੇ....

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ.** ** ** **

Mr. Speaker : No point of order.

**ਸ਼੍ਰੀਮਤੀ ਵਿਮਲਾ ਡਾਂਗ** ਇਹ ਉਨ੍ਹਾਂ ਲੋਕਾਂ ਦੀ ਦਿਲਚਸਪੀ ਹੈ ਕਿ ਕਿਸ ਚੀਜ਼ ਨੂੰ ਉਹ ਇੰਪਾਰਟੈਂਸ ਦਿੰਦੇ ਹਨ। ਉਨ੍ਹਾਂ ਨੇ ਠੀਕ ਸਵਾਲ ਕੀਤਾ ਹੈ। ਦੇਸ਼ ਦੀਆਂ ਸਾਰੀਆਂ ਸੰਸਥਾਵਾਂ ਨੇ ਰਲਕੇ ਇਕ ਮਤਾ ਪਾਸ ਕੀਤਾ। ਜਿਹੜਾ ਵੀ.ਪੀ. ਸਿੰਘ ਦੀ ਸਰਕਾਰ ਨੇ ਐਕਟ ਬਣਾ ਕੇ ਪਾਸ ਕੀਤਾ। ਮਾਨਯੋਗ ਸਪੀਕਰ ਸਾਹਿਬ, ਮੇਰਾ ਇਕ ਬੜਾ ਇੰਪਾਰਟੈਂਟ ਇਸ ਸਬੰਧ ਵਿਚ ਕੁਐਸ਼ਚਨ ਸੀ। ਮੈਂ ਤਜਵੀਜ਼ ਵੀ ਕੀਤਾ ਸੀ। ਮੈਂ ਤੁਹਾਡੇ ਚੈਂਬਰ ਵਿਚ ਵੀ ਆ ਕੇ ਡਿਸਕਸ ਕੀਤਾ ਸੀ। ਮੇਰਾ ਖਿਆਲ ਹੈ ਕਿ ਸਬੰਧਤ ਜਿਹੜੇ ਵਿਭਾਗ ਹਨ ਉਨ੍ਹਾਂ ਨੂੰ ਸ਼ਾਇਦ ਇਸ ਸਬੰਧ ਵਿਚ ਪੂਰੇ ਤਰੀਕੇ ਨਾਲ ਐਡੀਕੁਏਟ ਇਨਫਰ-ਮੇਸ਼ਨ ਨਹੀਂ ਹੈ, ਜਾਣਕਾਰੀ ਨਹੀਂ ਹੈ। ਉਹ ਕਾਨੂੰਨ ਪਾਸ ਹੋ ਗਿਆ। ਹਣ ਨਰਸਿਮਹਾ

**Expunged as ordered by the Chair.

ਰਾਓ ਦੀ ਸਰਕਾਰ ਨੇ ਇਕ ਨੈਸ਼ਨਲ ਵੋਮੈਨ ਕਮਿਸ਼ਨ ਬਣਾਇਆ ਹੈ ਜਿਹੜਾ ਕਿ ਕੌਮਾਂਤਰੀ ਪੱਧਰ ਤੇ ਕਮਿਸ਼ਨ ਬਣਾਇਆ ਹੈ। ਜੇ ਉਨ੍ਹਾਂ ਦਾ ਕੁਝ ਕਰਨਾ ਹੈ ਤਾਂ ਤੁਸੀਂ ਵੀ ਅਜਿਹਾ ਸਟੇਟ ਪੱਧਰ ਦਾ ਵੋਮੈਨ ਕਮਿਸ਼ਨ ਬਣਾਓ ਜਿਸ ਨੂੰ ਸਟੈਚੂਟਰੀ ਪਾਵਰਜ਼ ਦਿਓ। ਜਿਹੜਾ ਨੈਸ਼ਨਲ ਵੋਮੈਨ ਕਮਿਸ਼ਨ ਬਣਿਆ ਹੈ ਉਸ ਦੀ ਇਕ ਰਿਪੋਰਟ ਵਿਚ ਕਿਹਾ ਹੈ ਕਿ ਸਾਡੇ ਮੁਲਕ ਵਿਚ 14 ਹਜ਼ਾਰ ਔਰਤਾਂ ਨੂੰ ਆਪਣੀ ਇੱਜ਼ਤ ਅਤੇ ਆਬਰੂ ਨੂੰ ਵੇਚਣ ਤੇ ਮਜ਼ਬੂਰ ਹੋਣਾ ਪੈਂਦਾ ਹੈ। ਬਾਕੀ ਰਿਕੁਮੈਂਡੇਸ਼ਨਜ਼ ਤੋਂ ਇਲਾਵਾ ਉਸ ਦੀ ਇਕ ਇਹ ਵੀ ਰਿਕੁਮੈਂਡੇਸ਼ਨ ਸੀ ਕਿ ਡਾਊਰੀ ਦੇ ਕੇਸਾਂ ਦਾ ਨਬੇੜਾ 6 ਮਹੀਨਿਆਂ ਦੇ ਅੰਦਰ ਅੰਦਰ ਹੋਣਾ ਚਾਹੀਦਾ ਹੈ। ਇਸ ਲਈ ਮੈਂ ਕਹਿਣਾ ਚਾਹੁੰਦੀ ਹਾਂ ਕਿ ਸਟੇਟ ਪੱਧਰ ਤੇ ਇਥੇ ਵੀ ਇਕ ਵੋਮੈਨ ਕਮਿਸ਼ਨ ਬਣਾਓ। ਉਸ ਨੂੰ ਸਟੈਚੂਟਰੀ ਪਾਵਰਜ਼ ਦਿਓ। ਜੋ ਮੌਜੂਦਾ ਕਾਨੂੰਨ ਵਿਚ ਖਾਮੀਆਂ ਹਨ ਉਨ੍ਹਾਂ ਨੂੰ ਦੂਰ ਕਰੋ। ਔਰਤ ਨੂੰ ਬਰਾਬਰ ਦਾ ਆਰਥਿਕ ਸਟੇਟਸ, ਇਕਨਾਮਿਕ ਸਟੇਟਸ ਮਿਲਣਾ ਚਾਹੀਦਾ ਹੈ। ਆਰਥਿਕ ਤੌਰ ਤੇ ਔਰਤ ਨੂੰ ਆਜ਼ਾਦੀ ਮਿਲਣੀ ਚਾਹੀਦੀ ਹੈ। 30% ਨੌਕਰੀਆਂ ਉਨ੍ਹਾਂ ਨੂੰ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਜ਼ਿਆਦਾ ਤੋਂ ਜ਼ਿਆਦਾ ਨੌਕਰੀਆਂ ਦੇ ਵਸੀਲੇ ਉਨ੍ਹਾਂ ਲਈ ਸਥਾਪਿਤ ਕੀਤੇ ਜਾਣ ਤਾਂਕਿ ਬਹੁਤ ਵੱਡੀ ਗਿਣਤੀ ਦੇ ਵਿਚ ਜਿਹੜੀਆਂ ਸਾਡੀਆਂ ਮਾਵਾਂ ਭੈਣ ਹਨ ਉਹ ਆਪਣੇ ਪੈਰਾਂ ਤੇ ਖੜ੍ਹੀਆਂ ਹੋ ਸਕਣ। ਸਪੀਕਰ ਸਾਹਿਬ, ਜਿਹੜੇ ਅੰਕੜੇ ਦਿੱਤੇ ਗਏ ਹਨ ਉਸ ਦੇ ਮੁਤਾਬਿਕ ਸਾਡੇ ਮੁਲਕ ਵਿਚ ਕੇਵਲ 16 ਪ੍ਰਤੀਸ਼ਤ ਔਰਤਾਂ ਆਰਗੇਨਾਈਜ਼ਡ ਸੈਕਟਰ ਵਿਚ ਕੰਮ ਕਰ ਰਹੀਆਂ ਹਨ। ਗਰੀਬ ਔਰਤਾਂ ਕਈ ਭੱਠਿਆਂ ਤੇ ਕੰਮ ਕਰ ਰਹੀਆਂ ਹਨ। ਕਈ ਪੀ.ਡਬਲਿਊ.ਡੀ. ਦੀਆਂ ਸੜਕਾਂ ਤੇ ਕੰਮ ਕਰਦੀਆਂ ਹਨ। ਪ੍ਰਾਈਵੇਟ ਕਾਰਖਾਨਿਆਂ ਵਿਚ ਕੰਮ ਕਰਦੀਆਂ ਹਨ। ਇੰਡਸਟਰੀਅਲ ਸ਼ੈਡੱਜ਼ ਵਿਚ ਕੰਮ ਕਰਦੀਆਂ ਹਨ ਹਜ਼ਾਰਾਂ ਲੱਖਾਂ ਦੀ ਗਿਣਤੀ ਵਿੱਚ। ਇਨ੍ਹਾਂ ਔਰਤਾਂ ਦੇ ਉਪਰ ਕੋਈ ਕਾਨੂੰਨ ਲਾਗੂ ਨਹੀਂ ਕਿਉਂਕਿ ਇਹ ਅਨ-ਆਰਗੇ-ਨਾਈਜ਼ਡ ਸੈਕਟਰ ਹੈ। ਸਾਡੀ ਮੰਗ ਹੈ, ਸਾਰੀਆਂ ਔਰਤਾਂ ਦੀਆਂ ਜਥੇਬੰਦੀਆਂ ਦੀ ਮੰਗ ਹੈ ਕਿ ਔਰਤਾਂ ਦੇ ਲਈ ਰੁਜ਼ਗਾਰ ਦੇ ਵਸੀਲੇ ਪੈਦਾ ਕੀਤੇ ਜਾਣੇ ਚਾਹੀਦੇ ਹਨ। ਇਹ ਰੈਜ਼ੋਲਿਊਸ਼ਨ ਜਿਹੜਾ ਹੈ ਇਸ ਦੇ ਵਿੱਚ ਰਿਕੁਮੈਂਡੇਸ਼ਨ ਕੀਤੀ ਗਈ ਹੈ ਕਿ 8 ਮਾਰਚ ਦੇ ਦਿਨ ਨੂੰ ਸੈਲੀਬਰੇਟ ਕਰੋ, ਇਕੱਲੀ ਸੈਲੀਬਰੇਸ਼ਨ ਹੀ ਕਰਨੀ ਕਾਫੀ ਨਹੀਂ ਹੈ, ਸਰਕਾਰ ਨੂੰ ਫੈਸਲੇ ਕਰਨੇ ਚਾਹੀਦੇ ਹਨ, ਸਰਕਾਰ ਦੇ ਡੀਪਾਰਟਮੈਂਟਸ, ਸੋਸ਼ਲ ਵੈਲਫੇਅਰ ਡੀਪਾਰਟਮੈਂਟ ਜਾਂ ਹੋਰ ਦੂਸਰੇ ਡੀਪਾਰਟਮੈਂਟਸ ਜੋ ਹਨ ਉਨ੍ਹਾਂ ਨੂੰ ਬਕਾਇਦਾ ਕੋਈ ਟਾਰਗੇਟ ਬਣਾਉਣਾ ਚਾਹੀਦਾ ਹੈ ਅਤੇ ਔਰਤਾਂ ਦੇ ਸੁਧਾਰ ਦਾ ਪੂਰਾ ਪੂਰਾ ਯਤਨ ਕਰਨਾ ਚਾਹੀਦਾ ਹੈ ਕਿ ਅੱਜ ਅਸੀਂ ਇਹ ਕਰ ਰਹੇ ਹਾਂ ਔਰ 1993 ਤਕ ਅਸੀਂ ਇਤਨਾ ਐਡਵਾਂਸ ਕਰਾਂਗੇ। ਮੈਂ ਆਪਣੀਆਂ ਸਾਰੀਆਂ ਇਸਤਰੀ ਜੱਥੇਬੰਦੀਆਂ ਨੂੰ ਅਪੀਲ ਕਰਾਂਗੀ ਕਿ ਇਹ ਮਸਲੇ ਸੋਸ਼ਲ ਅਪਰੇਸ਼ਨ ਦੇ ਸਾਂਝੇ ਹਨ। ਮੈਂ ਵੀਰਾਂ ਨੂੰ ਵੀ ਇਹ ਬੇਨਤੀ ਕਰਾਂਗੀ ਕਿ ਸੋਸ਼ਲ ਅਪਰੇਸ਼ਨ ਦੇ ਮਸਲੇ ਸਭ ਦੇ ਸਾਂਝੇ ਹਨ। ਜੇ 50 ਪ੍ਰਤੀਸ਼ਤ ਆਬਾਦੀ ਇਹ ਪਛੜੇਗੀ ਤਾਂ ਸਮਾਜ ਦੀ ਤਰੱਕੀ ਨੂੰ ਧੱਕਾ ਲਗਣਾ ਹੈ। ਸਾਰੀਆਂ ਔਰਤਾਂ ਮਿਲ ਕੇ ਸੋਸ਼ਲ ਅਪਰੇਸ਼ਨ ਦਾ ਜੋ ਸਵਾਲ ਹੈ, ਜਬਰ ਜ਼ਾਂ ਜ਼ੁਲਮ ਦਾ ਜੋ ਸਵਾਲ ਹੈ ਉਸ ਦੇ ਖਿਲਾਫ਼ ਸਾਰੀਆਂ ਔਰਤਾਂ ਨਾਹਰੇ ਲਗਾ ਰਹੀਆਂ ਹਨ ਕਿ ਔਰਤ ਅਬਲਾ ਨਹੀਂ ਹੈ, ਇਕ ਸ਼ਕਤੀ ਹੈ; ਇਹ ਫੂਲ

[ਸ਼੍ਰੀਮਤੀ ਵਿਮਲਾ ਡਾਂਗ]

ਨਹੀਂ ਇਕ ਚਿੰਗਾੜੀ ਹੈ । ਪੰਜਾਬ ਵਿਚ ਅਸੀਂ ਕਹਿੰਦੇ ਹਾਂ "ਸੜ ਸੜ ਕੇ ਅਸੀਂ ਹੁਣ ਨਹੀਂ ਮਰਨਾ ਜਬਰ ਜ਼ੁਲਮ ਦੀ ਹਿੱਕ ਤੇ ਚੜ੍ਹਨਾ ਹੈ" (ਥੰਪਿੰਗ) ਕਾਨੂੰਨ ਦੇ ਬਲ ਬੋਤੇ ਹੀ ਉਹ ਅੱਜ ਇਹ ਨਾਅਰੇ ਲਗਾ ਰਹੀਆਂ ਹਨ । ਸੜ ਕੇ ਅਸਾਂ ਹੁਣ ਨਹੀਂ ਮਰਨਾ, ਜਬਰ, ਜ਼ੁਲਮ ਦੀ ਹਿੱਕ ਤੇ ਚੜ੍ਹਨਾ ।(ਥੰਪਿੰਗ) ਇਹ ਨਾਹਰੇ ਇਸ ਗੱਲ ਦਾ ਸੰਕੇਤ ਦਿੰਦੇ ਹਨ ਕਿ ਅੱਜ ਔਰਤ ਵਿੱਚ ਜਾਗਰਤੀ ਆ ਗਈ ਹੈ । ਮੈਨੂੰ, ਸਪੀਕਰ ਸਾਹਿਬ, ਇਸ ਗੱਲ ਦੀ ਖੁਸ਼ੀ ਹੈ ਕਿ ਸਰਕਾਰ ਨੇ 1975 ਵਿੱਚ ਕਾਨੂੰਨ ਬਣਾਇਆ ਸੀ ਅਤੇ ਹਦਾਇਤਾਂ ਦਿੱਤੀਆਂ ਸਨ ਜਿਸ ਦੇ ਬਾਰੇ ਅਸੀਂ ਬੜੇ ਮਾਨ ਦੇ ਨਾਲ ਆਲ ਇੰਡੀਆ ਮੀਟਿੰਗ ਵਿੱਚ ਗੱਲ ਕਹੀ ਸੀ । ਅੱਜ ਮਸ਼ਕੂਕ ਹਾਲਾਤ ਵਿੱਚ ਜੇ ਕਿਸੇ ਦੀ ਨੂੰਹ ਮਰ ਜਾਏ ਤਾਂ ਉਸ ਦੀ ਡੈਡ ਬਾਡੀ ਦਾ ਉਦੋਂ ਤਕ ਸੰਸਕਾਰ ਨਹੀਂ ਕੀਤਾ ਜਾ ਸਕਦਾ ਜਦੋਂ ਤਕ ਉਸ ਦੇ ਵਾਰਸ ਨਹੀਂ ਆਉਂਦੇ । ਅੱਜ ਕਾਨੂੰਨ ਦੇ ਬਲ ਬੋਤੇ ਹੀ ਔਰਤਾਂ ਦੇ ਬੜੇ ਤਕੜੇ ਤਕੜੇ ਪ੍ਰਦਰਸ਼ਨ ਹੁੰਦੇ ਹਨ ਔਰ ਔਰਤਾਂ ਪੁਲਿਸ ਨੂੰ, ਸਰਕਾਰੀ ਵਿਭਾਗਾਂ ਨੂੰ ਮਜਬੂਰ ਕਰ ਦਿੰਦੀਆਂ ਹਨ ਕਿ ਜਲਦੀ ਕਰਨ ਵਾਲਿਆਂ ਦੇ ਖ਼ਿਲਾਫ਼ ਕੇਸ ਰਜਿਸਟਰ ਕੀਤਾ ਜਾਵੇ ਔਰ ਕੇਸਿਜ਼ ਰਜਿਸਟਰ ਹੁੰਦੇ ਹਨ। ਸਾਡੀਆਂ ਇਸਤਰੀਆਂ ਦੇ ਅਧਿਕਾਰਾਂ ਲਈ ਪੁਰਸ਼ ਵੀ ਵਿਰੋਧੀ ਨਹੀਂ ਹਨ । It is not a faminist movement. ਸਪੀਕਰ ਸਾਹਿਬ, ਮੈਂ ਤੁਹਾਨੂੰ ਯਾਦ ਕਰਵਾਉਣਾ ਚਾਹੁੰਦੀ ਹੈ ਕਿ ਵੋਟਾਂ ਦੇ ਅਧਿਕਾਰ ਲਈ ਸਾਨੂੰ ਕੋਈ ਸੰਘਰਸ਼ ਨਹੀਂ ਕਰਨਾ ਪਿਆ । ਯੂਰਪ ਦੇ ਵਿੱਚ ਮਰਦਾਂ ਦੇ ਖ਼ਿਲਾਫ਼ ਕਰਨਾ ਪਿਆ ਸੀ । ਮਹਾਤਮਾ ਗਾਂਧੀ, ਰਾਜ਼ਾ ਰਾਮ ਮੋਹਨ ਰਾਇ, ਆਰੀਆ ਸਮਾਜ ਔਰ ਹੋਰ ਦੂਸਰੀਆਂ ਜਥੇਬੰਦੀਆਂ ਨੇ ਸਾਡੇ ਹੱਕਾਂ ਦੀ ਅਲੰਬਰਦਾਰੀ ਕੀਤੀ । ਪੰਡਿਤ ਜਵਾਹਰ ਲਾਲ ਨਹਿਰੂ ਜੀ ਨੇ ਹਿੰਦੂ ਕੋਡ ਬਣਾਇਆ ਔਰ ਉਸ ਤੇ ਅਮਲ ਹੋਇਆ । ਜਿਹੜੀ ਸਾਡੀ ਲਹਿਰ ਹੈ ਉਹ ਪੁਰਸ਼ਾਂ ਦੇ ਵਿਰੁਧ ਨਹੀਂ ਹੈ । ਅੰਤਰ ਰਾਸ਼ਟਰ ਪੱਧਰ ਤੇ ਜਦੋਂ ਇਸ ਬਾਰੇ ਬਹਿਸ ਹੁੰਦੀ ਹੈ ਅਸੀਂ ਸਿਰ ਉੱਚਾ ਕਰਕੇ ਉਥੇ ਬੋਲਦੇ ਹਾਂ । ਸਾਡਾ ਕਾਜ਼ ਸਾਰੇ ਸਮਾਜ ਦਾ ਕਾਜ਼ ਹੈ, ਇਸ ਸਾਰੀ ਸੋਸਾਇਟੀ ਦਾ ਕਾਜ਼ ਹੈ । ਇਸ ਕਰਕੇ ਮੈਂ ਰੈਜ਼ੋਲਿਊਸ਼ਨ ਦੀ ਸਮਰਥਨਾ ਕਰਦੀ ਹਾਂ ਅਤੇ ਇਕ ਵਾਰੀ ਮੁੜ ਕੇ ਪੁਰਜ਼ੋਰ ਸ਼ਬਦਾਂ ਵਿਚ ਕਹਿੰਦੀ ਹਾਂ ਕਿ ਔਰਤਾਂ ਦੀ ਤਰੱਕੀ ਲਈ ਔਰ ਉਸ ਤੇ ਹੋ ਰਹੇ ਜ਼ੁਲਮਾਂ ਦੇ ਖ਼ਿਲਾਫ਼ ਇਸ ਮਤੇ ਨੂੰ ਸਰਬਸੰਮਤੀ ਨਾਲ ਚਲੰਤ ਹਾਊਸ ਵਿਚ ਔਰਤਾਂ ਦੇ ਇਸ਼ੂ ਨੂੰ ਲੇ ਕੇ ਪਾਸ ਕੀਤਾ ਜਾਵੇ । ਇਨ੍ਹਾਂ ਸ਼ਬਦਾਂ ਨਾਲ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦੀ ਹਾਂ ।

**ਸ੍ਰੀ ਸਿੰਗਾਰਾ ਰਾਮ ਸਾਹੂੰਗੜਾ** (ਗੜ੍ਹਸ਼ੰਕਰ) ਮਾਨਯੋਗ ਸਪੀਕਰ ਸਾਹਿਬ, ਜਿਹੜਾ ਮਤਾ ਡਾਕਟਰ ਮਾਲਤੀ ਥਾਪਰ ਜੀ ਨੇ ਇਸਤਰੀਆਂ ਦੀ ਮਹੱਤਤਾ ਨੂੰ ਮੁੱਖ ਰਖ ਕੇ 8 ਮਾਰਚ ਨੂੰ ਅੰਤਰ ਰਾਸ਼ਟਰੀ ਮਹਿਲਾ ਦਿਵਸ ਦੇ ਤੌਰ ਤੇ ਛੁੱਟੀ ਮਨਾਉਣ ਲਈ ਪੇਸ਼ ਕੀਤਾ ਹੈ, ਮੈਂ ਉਸ ਤੇ ਬੋਲਣ ਲਈ ਖੜ੍ਹਾ ਹੋਇਆ ਹਾਂ । ਸਪੀਕਰ ਸਾਹਿਬ ਔਰਤਾਂ ਜਿਹੜੀਆਂ ਸਾਡੀ ਸੋਸਾਇਟੀ ਦਾ ਅੱਧਾ ਭਾਗ ਹਨ ਔਰ ਸਾਡਾ ਦੇਸ਼ ਜਿਹੜਾ ਹੈ ਉਹ 1947 ਵਿਚ ਆਜ਼ਾਦ ਹੋਇਆ ਔਰ 1947 ਦੀ ਆਜ਼ਾਦੀ ਤੋਂ ਪਹਿਲਾਂ ਸਾਡੇ ਦੇਸ਼ ਵਿਚ ਜਿਹੜੀ ਔਰਤ ਦੀ ਹਾਲਤ ਸੀ ਉਹ ਬੜੀ ਤਰਸ-ਯੋਗ ਹਾਲਤ ਸੀ । ਅਸੀਂ ਮੰਨਦੇ ਹਾਂ ਕਿ ਵੱਖਰੇ ਵੱਖਰੇ ਧਰਮਾਂ ਵਿਚ ਰਿਸ਼ੀਆਂ ਮੁਨੀਆਂ ਨੇ ਜਾਂ ਸਾਡੇ ਗੁਰੂਆਂ ਨੇ ਔਰਤ ਦੀ ਮਹੱਤਤਾ

ਨੂੰ ਦਰਸਾਇਆ ਹੈ । ਮੈਂ ਸਮਝਦਾ ਹਾਂ ਕਿ ਜਿਹੜੇ ਵੱਖਰੇ ਵੱਖਰੇ ਮੱਤ ਸਾਡੇ ਦੇਸ਼ ਵਿਚ ਹੋਏ ਹਨ, ਜਿਹੜਾ ਸਭ ਤੋਂ ਪੁਰਾਣਾ ਮਤ ਹੈ ਉਹ ਹਿੰਦੂ ਮਤ ਹੈ । ਇਸ ਤੋਂ ਬਾਅਦ ਅੱਜ ਤੋਂ ਕੋਈ 25 ਸੌ ਸਾਲ ਪਹਿਲਾਂ ਬੁੱਧ ਮੱਤ ਪੈਦਾ ਹੋਇਆ ਅਤੇ ਕੋਈ ਤਿੰਨ ਚਾਰ ਸੌ ਸਾਲ ਪਹਿਲਾਂ ਸਿੱਖ ਮੱਤ ਪੈਦਾ ਹੋਇਆ । ਇਸ ਤਰ੍ਹਾਂ ਕ੍ਰਿਸ਼ਚਨ ਮੱਤ, ਇਸਲਾਮ ਮੱਤ ਇਸ ਭਾਰਤ ਵਿਚ ਆਏ । ਵੱਖਰੇ ਵੱਖਰੇ ਧਰਮਾਂ ਨੇ ਔਰਤਾਂ ਦੀ ਮਹੱਤਤਾ ਬਾਰੇ ਵੱਖਰੀਆਂ ਵੱਖਰੀਆਂ ਗੱਲਾਂ ਕੀਤੀਆਂ । ਮੈਂ ਇਹ ਸਮਝਦਾ ਹਾਂ ਕਿ ਸਾਡੇ ਦੇਸ਼ ਵਿਚ ਜਿਹੜੀ ਵਰਣ-ਵੰਡ ਹੋਈ ਜਿਸ ਵਿਚ ਮਨੁੱਖਤਾ ਨੂੰ ਚਾਰ ਭਾਗਾਂ ਵਿਚ ਵੰਡਿਆ ਗਿਆ ਉਸ ਵਿਚ ਖਾਸ ਕਰਕੇ ਇਸਤਰੀ ਦੇ ਜੋ ਮਨੁੱਖੀ ਅਧਿਕਾਰ ਸਨ ਉਨ੍ਹਾਂ ਨੂੰ ਖੋਹਿਆ ਗਿਆ ਇਹ ਗੱਲ ਮੰਨੂ ਸਿਮਰਿਤੀ ਵਿਚ ਆਈ ਹੈ :

ਢੋਰ, ਗੰਵਾਰ, ਸ਼ੂਦਰ, ਪਸ਼ੂ ਅਰ ਨਾਰੀ
ਯੇ ਸਭ ਤਾੜਨ ਕੇ ਅਧਿਕਾਰੀ

ਜਾਂ ਫਿਰ

ਕੰਚਨ ਹੋਵੇ ਕੱਚ ਮੇਂ ਭਿਖ ਮੇਂ ਅੰਮ੍ਰਿਤ ਹੋਏ
ਵਿਦਿਆ ਨਾਰੀ ਨੀਤੇ ਤ ਸਭ ਤੇ ਲਏ ਖੋਹ

ਇਸ ਦੇ ਖਿਲਾਫ ਸਾਡੇ ਮਹਾਂਪੁਰਸ਼......(ਵਿਘਨ)

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਸਪੀਕਰ ਸਾਹਿਬ, ਮਨੂੰ ਸਿਮਰਿਤੀ ਵਿਚ ਇਹ ਕਿਤੇ ਨਹੀਂ ਕਿਹਾ ਗਿਆ । ਮੈਂਬਰ ਸਾਹਿਬ ਨੇ ਜੋ ਕਿਹਾ ਹੈ ਇਹ ਦੱਸਣ ਕਿ ਇਹ ਕਿਸ ਪਰਿਸ਼ਟ ਤੇ ਲਿਖਿਆ ਹੋਇਆ ਹੈ । ਇਹ ਚੀਜ ਉਸ ਵਿਚ ਬਿਲਕੁਲ ਨਹੀਂ ।

**ਸ੍ਰੀ ਸਿਗਾਰਾ ਰਾਮ ਸਾਹੁੰਗੜਾ**: ਰਾਮ ਚਰਿਤ ਮਾਨਸ ਵਿਚ ਹੈ ...(ਵਿਘਨ)

**Mr. Speaker**: Please continue.

**Shri Madan Mohan Mittal**: Sir, scriptures should not be misquoted. This is her objection. This is a sacred House. We should not allow the misquotation of the Manu Samriti.

ਰਾਮ ਚਰਿਤ ਮਾਨਸ ਇਕ ਬੜਾ ਪਵਿਤਰ ਗ੍ਰੰਥ ਹੈ, ਉਸ ਤੋਂ ਮਨੁੱਖਤਾ ਨੂੰ ਬੜੇ ਮੈਸੇਜ ਮਿਲਦੇ ਹਨ ।

**Mr. Speaker**: ਉਸ ਨੇ ਆਪਣੇ ਆਪ ਨੂੰ ਕੁਰੈਕਟ ਕਰ ਲਿਆ ਹੈ ।

He has corrected himself.

**ਸ੍ਰੀ ਸ਼ਿੰਗਾਰਾ ਰਾਮ ਸਾਹੁੰਗੜਾ** : 1848 ਵਿਚ ਸਾਡੇ ਭਾਰਤ ਵਿਚ ਮਹਾਤਮਾ ਫੂਲਾ ਜੀ ਹੋਏ ਜਿਨ੍ਹਾਂ ਨੇ ਔਰਤ ਜਾਤੀ ਨੂੰ ਉੱਚਾ ਚੁਕਣ ਲਈ ਔਰ ਉਸ ਨੂੰ ਸਮਾਜ ਵਿਚ ਦਰਜਾ ਦਿਲਾਉਣ ਲਈ ਪਹਿਲਾ ਕੰਮ ਕੀਤਾ ਕਿ ਇਸਤਰੀ ਜਾਤੀ ਨੂੰ ਪੜ੍ਹਾਉਣ ਬਾਰੇ ਵਿਚਾਰਿਆ । ਉਨ੍ਹਾਂ ਨੇ ਆਪਣੀ ਪਤਨੀ ਸ਼੍ਰੀਮਤੀ ਸਾਵਿਤਰੀ ਫੂਲਾ ਨੂੰ ਕੁਝ ਪੜ੍ਹਾ ਕੇ ਤੇ ਅਗੇ ਉਸ ਨੂੰ ਔਰਤਾਂ ਨੂੰ ਪੜ੍ਹਾਉਣ ਲਈ ਪ੍ਰੇਰਿਆ । ਭਾਰਤ ਵਿਚ ਸ਼੍ਰੀਮਤੀ ਸਾਵਿਤਰੀ

[ਸ੍ਰੀ ਸ਼ਿੰਗਾਰਾ ਰਾਮ ਸਾਹੁੰਗੜਾ]

ਫੂਲਾ ਪਹਿਲੀ ਇਸਤਰੀ ਅਧਿਆਪਕਾ ਕਹੀ ਜਾ ਸਕਦੀ ਹੈ । 1851 ਵਿਚ ਔਰਤਾਂ ਲਈ ਸਕੂਲ ਖੋਹਲਿਆ ਗਿਆ ਅਤੇ ਇਸ ਤਰ੍ਹਾਂ ਔਰਤਾਂ ਨੂੰ ਵਿਦਿਆ ਦੇਣ ਦਾ ਸਿਲਸਿਲਾ ਜਾਰੀ ਹੋ ਗਿਆ । ਫਿਰ ਬਾਬਾ ਸਾਹਿਬ ਅੰਬੇਦਕਰ ਜੀ ਜਿਨ੍ਹਾਂ ਨੇ ਔਰਤਾਂ ਦੀ ਗੁਲਾਮੀ ਦੀ ਜੰਜ਼ੀਰ ਤੋੜਨ ਲਈ ਯਤਨ ਕੀਤੇ ਅਤੇ ਹਿੰਦੂਕੋਡ ਬਿਲ ਬਣਾਇਆ । ਉਹ ਹਿੰਦੂ ਕੋਡ ਬਿਲ 1951 ਵਿਚ ਪਾਰਲੀਆਮੈਂਟ ਵਿਚ ਰਖਿਆ ਗਿਆ, ਉਸ ਦਾ ਮੌਜੂਦਾ ਸਰਕਾਰ ਦੀ ਪਾਰਟੀ ਨੇ ਵਿਰੋਧ ਕੀਤਾ । ਇਸ ਤੇ ਬਾਬਾ ਸਾਹਿਬ ਨੇ ਅਸਤੀਫਾ ਦੇ ਦਿੱਤਾ । ਹਿੰਦੂ ਕੋਡ ਬਿੱਲ ਦੇ ਭਾਗਾਂ ਵਿਚ ਲਿਖਿਆ ਗਿਆ । ਬਾਬਾ ਸਾਹਿਬ ਦੀ ਕੋਸ਼ਿਸ਼ ਸਦਕਾ ਭਾਰਤੀ ਨਾਰੀ ਨੂੰ ਮਰਦਾਂ ਦੇ ਬਰਾਬਰ ਨੌਕਰੀਆਂ ਵਿਚ ਅਤੇ ਹੋਰ ਹਰ ਪਹਿਲੂ ਵਿਚ ਮਰਦ ਦੇ ਬਰਾਬਰ ਦੇ ਅਧਿਕਾਰ ਦਿਵਾਏ । ਹਿੰਦੂ ਕੋਡ ਰਾਹੀਂ ਇਸ ਦੇਸ਼ ਦੇ ਇਸਤਰੀ ਵਰਗ ਨੂੰ ਕਾਫ਼ੀ ਲਾਭ ਪੁਜਿਆ ।

ਜੋ ਇਸ ਸਦਨ ਵਿਚ ਚੁਣ ਕੇ ਆਏ ਹਨ ਉਨ੍ਹਾਂ ਨੂੰ ਵੀ ਇਹ ਗੱਲ ਕਹਿਣੀ ਪਵੇਗੀ ਕਿ ਅੱਜ ਦੀ ਔਰਤ ਜਾਤੀ ਦਾ ਮੁਕਤੀ ਦਾਤਾ ਜੋ ਹੈ ਉਹ ਬਾਬਾ ਸਾਹਿਬ ਡਾਕਟਰ ਅੰਬੇਦਕਰ ਜੀ ਹਨ ਔਰ ਜਦੋਂ ਤਕ ਅਸੀਂ ਇਸ ਚੀਜ਼ ਨੂੰ ਅਮਲੀ ਤੌਰ ਤੇ ਲੈ ਕੇ ਨਹੀਂ ਤੁਰਦੇ ਭਾਰਤ ਵਿਚ ਔਰਤ ਵਰਗ ਦੀ ਇਜ਼ਤ ਹੋ ਨਹੀਂ ਸਕਦੀ । ਦੇਸ਼ ਆਜ਼ਾਦ ਹੋਇਆ ਪਰ ਔਰਤ ਦੀ ਹਾਲਤ ਹੋਰ ਨਿੱਘਰੀ ਹੋਈ ਹੈ ਕਿਉਂਕਿ ਦੇਸ਼ ਦੇ ਵਿੱਚ ਲੱਖਾਂ ਔਰਤਾਂ ਅੱਜ ਰੋਟੀ ਦੀ ਖਾਤਰ ਆਪਣੀ ਇਜ਼ਤ ਵੇਚ ਰਹੀਆਂ ਹਨ । ਇਥੋਂ ਤੱਕ ਕਿ ਮੱਧ ਪ੍ਰਦੇਸ਼ ਦੇ ਜ਼ਿਲ੍ਹਾ ਸ਼ਿਵਪੁਰੀ ਵਿਚ ਪਛੜੇ ਵਰਗ ਦੀਆਂ ਔਰਤਾਂ ਨੂੰ ਅਲਫ ਨੰਗੀਆਂ ਕਰਕੇ ਨਚਾਇਆ ਗਿਆ ਔਰ ਲੱਖਾਂ ਔਰਤਾਂ ਅੱਜ ਹੱਥਾਂ ਵਿੱਚ ਰੰਬੇ ਫੜਕੇ ਰੋਟੀ ਦੀ ਖਾਤਰ ਮਿੱਟੀ ਨਾਲ ਮਿੱਟੀ ਹੋ ਰਹੀਆਂ ਹਨ ।

ਇਥੇ ਹੀ ਬੱਸ ਨਹੀਂ 4 ਸਤੰਬਰ, 1987 ਨੂੰ ਰਾਜਸਥਾਨ ਵਿਚ ਸਰਾਲਾ ਕਾਂਡ ਵਾਪਰਿਆ । ਉਸ ਲੜਕੀ ਰੂਪ ਕੰਵਰ ਨੂੰ ਜ਼ਬਰਦਸਤੀ ਉਸ ਦੇ ਮਰੇ ਪਤੀ ਦੇ ਨਾਲ ਸਤੀ ਕੀਤਾ ਗਿਆ । ਇਸ ਲਈ ਇਹ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਸਾਡੇ ਸਮਾਜ ਦੀ ਔਰਤ ਜੋ ਹੈ, ਉਸ ਦੀ ਜੋ ਭੈੜੀ ਹਾਲਤ ਹੈ, ਉਸ ਨੂੰ ਸੁਧਾਰਨ ਲਈ ਜਦੋਂ ਤਕ ਅਸੀਂ ਇਸ ਸਬੰਧ ਵਿਚ ਵਿਸ਼ੇਸ਼ ਪ੍ਰੋਗਰਾਮ ਬਣਾ ਕੇ ਨਹੀਂ ਨਿਕਲਦੇ, ਔਰਤ ਦੇ ਜੀਵਨ ਦੇ ਸੁਧਾਰ ਲਈ ਨਹੀਂ ਨਿਕਲਦੇ, ਔਰਤ ਦਾ ਜੀਵਨ ਸੁਧਾਰ ਨਹੀਂ ਹੋ ਸਕਦਾ ।

ਏਨਾ ਕੁਝ ਕਹਿੰਦਾ ਹੋਇਆ ਮੈਂ ਮਤੇ ਦਾ ਸਮਰਥਨ ਕਰਦਾ ਹਾਂ ਔਰ ਧੰਨਵਾਦ ਕਰਦਾ ਹਾਂ । ਜੈ ਭੀਮ, ਜੈ ਭਾਰਤ ।

ਪੰਡਿਤ ਸੋਮ ਦੱਤ ਸ਼ਰਮਾ (ਬਰਨਾਲਾ) : ਮਾਨਯੋਗ ਸਪੀਕਰ ਸਾਹਿਬ, ਜੋ ਮਤਾ ਡਾਕਟਰ ਮਾਲਤੀ ਜੀ ਨੇ ਪੇਸ਼ ਕੀਤਾ ਹੈ ਉਸ ਮਤੇ ਦੇ ਸਬੰਧ ਵਿਚ ਤੁਸੀਂ ਜੋ ਮੈਨੂੰ ਬੋਲਣ ਲਈ ਮੌਕਾ ਦਿੱਤਾ ਹੈ ਮੈਂ ਤੁਹਾਡਾ ਅਜਹੱਦ ਰਿਣੀ ਹਾਂ । ਇਥੇ ਦੋਹਾਂ ਪਾਸਿਆਂ ਤੋਂ ਕੁਝ ਗੱਲਾਂ ਪਿਛਲੇ ਇਤਿਹਾਸ ਦੀਆਂ ਔਰ ਕੁਝ ਹੁਣ ਦੀਆਂ ਕੀਤੀਆਂ ਗਈਆਂ ਹਨ । ਸਪੀਕਰ ਸਾਹਿਬ, ਇਸ ਵਿਚ ਕੋਈ ਦੋ ਰਾਵਾਂ ਨਹੀਂ ਦਿੱਤੀਆਂ ਜਾ ਸਕਦੀਆਂ ਕਿ ਜਿਸ ਦੇਸ਼ ਵਿਚ ਔਰਤ ਦਾ ਸਨਮਾਨ ਨਹੀਂ ਹੁੰਦਾ ਜਿਸ ਦੇਸ਼ ਵਿਚ ਔਰਤ ਦੀ ਇਜ਼ਤ

ਨਹੀਂ ਹੁੰਦੀ ਉਹ ਦੇਸ਼ ਕਦੇ ਤਰੱਕੀ ਨਹੀਂ ਕਰ ਸਕਦਾ । ਇਥੇ ਮਾਤਾ ਸੀਤਾ ਦੀ ਗੱਲ ਚਲੀ ਹੈ, ਮਾਤਾ ਦਰੋਪਦੀ ਦੀ ਗੱਲ ਚਲੀ ਔਰ ਗੱਲ ਹੋਰ ਵੀ ਮਾਤਾਵਾਂ ਦੀ ਚੱਲੀ ਹੈ । ਗੱਲ ਦਰੁਸਤ ਹੈ, ਮੈਂ ਭੁਲ ਨਹੀਂ ਸਕਦਾ ਇਸ ਗੱਲ ਨੂੰ ਕਿ ਜਿੱਥੇ ਅਪਮਾਨ ਹੋਇਆ ਹੈ ਇਸਤਰੀ ਜਾਤੀ ਦਾ ਜਿਥੇ ਕਿਤੇ ਇਸਤਰੀ ਜਾਤੀ ਦਾ ਅਪਮਾਨ ਹੁੰਦਾ ਹੈ, ਉਸ ਦੇ ਬਾਰੇ ਸਾਨੂੰ ਡੱਟ ਕੇ ਵਿਰੋਧਤਾ ਕਰਨੀ ਚਾਹੀਦੀ ਹੈ । ਅਪਮਾਨ ਹੋਇਆ ਮਾਤਾ ਸੀਤਾ ਦਾ । ਗਰਭਵਤੀ ਮਾਤਾ ਸੀਤਾ ਨੂੰ ਘਰੋਂ ਕੱਢ ਦਿੱਤਾ ਗਿਆ ਔਰ ਮਾਣ ਮਿਲਿਆ ਬਾਲਮੀਕ ਰਿਸ਼ੀ ਜੀ ਪਾਸ ਜਾਕੇ ਜਿੱਥੇ ਮਾਤਾ ਸੀਤਾ ਦੇ ਦੋ ਲੜਕੇ ਲਵ ਔਰ ਕੁਸ਼ ਨੇ ਸਿੱਖਿਆ ਪ੍ਰਾਪਤ ਕੀਤੀ ਔਰ ਸਿੱਖਿਆ ਪ੍ਰਾਪਤ ਕਰਕੇ ਕੀ ਹੋਇਆ ? ਉਹ ਰਾਜ ਨਹੀਂ ਰਿਹਾ ਸਾਰਾ ਰਾਜ ਵਿਨਾਸ਼ ਹੋ ਗਿਆ । ਉਸ ਤੋਂ ਬਾਦ ਮਾਤਾ ਦਰੋਪਤੀ ਜੀ ਤੇ ਸਾਰੇ ਅਤਿਆਚਾਰ ਢਾਹੇ ਗਏ, ਕੋਈ ਬੋਲ ਨਾ ਸਕਿਆ । ਕੋਈ ਨਹੀਂ ਮਾਂਈ ਦਾ ਲਾਲ ਉੱਠਿਆ ਜਿਹੜਾ ਉਸ ਹੁੰਦੇ ਅਪਮਾਨ ਨੂੰ ਰੋਕ ਸਕੇ । ਭੀਸ਼ਮ ਪਿਤਾਮਾ ਵਰਗਾ ਜੋਧਾ ਵੀ ਚੁੱਪ ਕਰਕੇ ਬੈਠਾ ਹੈ ਦੇਖਦਾ ਰਿਹਾ ਕਿ ਇਸਤਰੀ ਜਾਤੀ ਦਾ ਕੀ ਹਸ਼ਰ ਹੋ ਰਿਹਾ ਹੈ । ਫਿਰ ਲੱਖਾਂ ਯੋਧੇ ਮਰ ਗਏ ਔਰ ਉਹ ਰਾਜ ਵੀ ਖਤਮ ਹੋ ਗਿਆ । ਇਸ ਲਈ ਸਾਡੀ ਪਹਿਲੀ ਜ਼ਿਮਾਵਾਰੀ ਹੈ ਕਿ ਜਿਥੇ ਵੀ ਕਿਸੇ ਮਾਂ ਭੈਣ ਦਾ ਸਨਮਾਨ ਨਹੀਂ ਹੁੰਦਾ ਉਸ ਦੇ ਖਿਲਾਫ ਬੋਲੀਏ । ਅੱਜ ਮਾਂ ਭੈਣ ਦਾ ਸਨਮਾਨ ਕਿਉਂ ਨਹੀਂ ਹੁੰਦਾ, ਇਹ ਵੇਖੀਏ । ਅੱਜ ਕੀ ਹੈ ? ਪਹਿਲਾਂ ਅਸੀਂ ਮਾਂ ਨੂੰ ਬੇਬੇ ਸ਼ਬਦ ਦੇ ਨਾਲ ਆਖਦੇ ਸੀ ਅੱਜ ਮੱਮੀ ਆਖਦੇ ਹਾਂ ਭੈਣ ਨੂੰ ਅਸੀਂ ਪਹਿਲਾਂ ਭੈਣ ਆਖਦੇ ਸੀ ਅੱਜ ਸਿਸਟਰ ਆਖਦੇ ਹਾਂ । ਲੇਕਿਨ ਜਦੋਂ ਤਕ ਅਸੀਂ ਮੁੜ ਕੇ ਮਾਂ ਨੂੰ ਬੇਬੇ ਨਹੀਂ ਆਖਾਂਗੇ ਔਰ ਭੈਣ ਨੂੰ ਭੈਣ ਨਹੀਂ ਕਹਾਂਗੇ ਸਾਡਾ ਆਪਸੀ ਆਦਰ ਪਿਆਰ ਬਣ ਨਹੀਂ ਸਕਦਾ ਮੈਂ ਬੇਨਤੀ ਕਰਦਾ ਹਾਂ, ਭੁੱਲ ਨਹੀਂ ਸਕਦਾ ਅਟੱਲ ਬਿਹਾਰੀ ਬਾਜਪਾਈ ਦਾ ਉਹ ਦਿਨ ਜਦ ਉਹ ਕਿਹਾ ਕਰਦੇ ਸਨ .(ਵਿਘਨ) ਕਹਿੰਦੇ ਹਨ ਜਿਨ੍ਹਾਂ ਨੇ ਬੜੀ ਬਹਾਦਰੀ ਨਾਲ ਬੜੀ ਦਲੇਰੀ ਨਾਲ ਇਕ ਗੱਲ ਕਹੀ ਸੀ ਕਿ ਇੰਦਰਾ ਗਾਂਧੀ ਮਾਂ ਜਗਦੰਬਾ ਰੂਪ ਗੋਰੀ ਹੈ । ਕਿੰਨੀ ਵਡੀ ਗੱਲ ਉਨ੍ਹਾਂ ਨੇ ਕਹੀ ਸੀ । ਅਸੀਂ ਉਹ ਦਿਨ ਯਾਦ ਰਖਦੇ ਹਾਂ । ਜਦੋਂ ਪਾਕਿਸਤਾਨ ਨਾਲ ਜੰਗ ਲੱਗੀ ਸੀ ਤਾਂ ਕਦੇ ਕਿਹਾ ਕਰਦੇ ਸਨ ਕਿ ਸਾਡਾ ਦੇਸ਼ ਜੰਗ ਨਹੀਂ ਜਿੱਤ ਸਕਦਾ, ਪਰ ਮੈਨੂੰ ਫਖਰ ਹੈ ਕਿ ਸਾਡੀ ਇੰਦਰਾ ਗਾਂਧੀ ਦੀ ਰਹਿਨੁਮਾਈ ਵਿਚ ਸਾਡੇ ਦੇਸ਼ ਦੀ ਫੌਜ ਨੇ ਪਾਕਿਸਤਾਨ ਦੀ ਇਤਨੀ ਵੱਡੀ ਫੌਜ ਨੂੰ ਬੜੀ ਕਰਾਰੀ ਹਾਰ ਦਿੱਤੀ ਸੀ ਅਤੇ 90,000 ਫੌਜ ਪਾਕਿਸਤਾਨ ਦੀ ਗ੍ਰਿਫਤਾਰ ਕੀਤੀ ਸੀ । ਸਾਰਾ ਕੁਝ ਉਸ ਔਰਤ ਦਾ ਸਦਕਾ ਹੋਇਆ ਸੀ । ਪਰ ਮੈਨੂੰ ਬੜੇ ਦੁਖ ਦੇ ਨਾਲ ਕਹਿਣਾ ਪੈਂਦਾ ਹੈ, ਬਹੁਤ ਅਫ਼ਸੋਸ ਹੈ ਕਿ ਉਸੇ ਔਰਤ ਦਾ ਅਪਮਾਨ ਸਮੇਂ ਦੀ ਸਰਕਾਰ ਨੇ ਕੀਤਾ ਸੜਕ ਤੇ, ਔਰ ਤੁਸੀਂ ਵੇਖੋ ਉਸ ਸਰਕਾਰ ਦਾ ਕੀ ਹਸ਼ਰ ਹੋਇਆ । ਖਤਮ ਹੋ ਗਈ ਉਹ ਤੁਹਾਡੇ ਸਭ ਦੇ ਸਾਹਮਣੇ ਹੈ ।

ਇਥੇ ਮੇਰੀ ਭੈਣ ਨੇ ਬੜੀ ਦਰੁਸਤ ਗਲ ਕਹੀ ਹੈ ਕਿ ਔਰਤ ਨੂੰ ਬਰਾਬਰੀ ਦਾ ਦਰਜਾ ਦਿੱਤਾ ਜਾਵੇ । ਮੈਂ ਸਮਝਦਾ ਹਾਂ ਕਿ ਸਿਰਫ ਇਥੇ ਹੀ ਬੱਸ ਨਹੀਂ, ਔਰਤ ਦਾ ਦਰਜਾ ਬਹੁਤ ਉੱਚਾ ਹੈ । ਉਸ ਦੇ ਸਦਕਾ ਹੀ ਅਸੀਂ ਅੱਜ ਇਥੇ ਬੈਠੇ ਹਾਂ । ਸਾਡੇ ਭੈਣ ਜੀ ਨੇ ਹਿੰਦੂ ਸ਼ਾਸਤਰਾਂ ਦੀ ਗੱਲ ਕੀਤੀ ਹੈ । ਕਿਹਾ ਜਾਂਦਾ ਹੈ "ਤਵਮੇਵ ਮਾਤਾ ਪਿਤਾ ਤਵਮੇਵ," ਉਸ ਵਿਚ ਵੀ ਪਹਿਲੇ ਮਾਂ ਦਾ ਨਾ ਆਇਆ ।

[ਪੰਡਿਤ ਸੋਮ ਦੱਤ ਸ਼ਰਮਾ]

ਗੁਰੂਆਂ ਨੇ ਵੀ ਸਭ ਤੋਂ ਪਹਿਲੇ ਮਾਂ ਦੀ ਹੀ ਗੱਲ ਕੀਤੀ ਹੈ । ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਇਸ ਔਰਤ ਨੂੰ ਨੌਕਰੀਆਂ ਵਿਚ ਜਾਂ ਹੋਰ ਜਗ੍ਹਾ ਤੇ ਬਰਾਬਰੀ ਦਾ ਹੀ ਦਰਜਾ ਨਾ ਦਿੱਤਾ ਜਾਵੇ ਬਲਕਿ ਇਸ ਦਾ ਰੁਤਬਾ ਵੱਡਾ ਹੈ ਇਸ ਨੂੰ ਇਸ ਤੋਂ ਉਪਰ ਦਰਜਾ ਦਿੱਤਾ ਜਾਵੇ । ਇਸ ਦੀਆਂ ਸਾਨੂੰ ਕਈ ਮਿਸਾਲਾਂ ਮਿਲਦੀਆਂ ਹਨ । ਮਾਤਾ ਗੁਜਰੀ ਵਰਗੀ ਔਰ ਮਾਤਾ ਝਾਂਸੀ ਵਰਗੀਆਂ ਔਰਤਾਂ ਨੇ ਹੀ ਇਸ ਨਾਰੀ ਜਾਤੀ ਦਾ ਰੁਤਬਾ ਕਾਇਮ ਕੀਤਾ ਹੈ । ਫਿਰ ਜਿੰਨੇ ਵੀ ਪੁਰਸ਼ ਯੋਧਾ ਪੈਦਾ ਹੋਏ ਹਨ, ਚਾਹੇ ਉਹ ਕਰਤਾਰ ਸਿੰਘ ਸਰਾਭਾ ਹੋਵੇ, ਚਾਹੇ ਉਹ ਸ਼ਹੀਦ ਊਧਮ ਸਿੰਘ ਜਾਂ ਹੋਰ ਕਿਸ ਕਿਸ ਦਾ ਨਾਂ ਲਵਾਂ, ਸਾਰੇ ਯੋਧਾ ਇਸ ਇਸਤਰੀ ਤੋਂ ਹੀ ਜਨਮੇ ਹਨ । ਡਾਕਟਰ ਅੰਬੇਦਕਰ ਵਰਗਾ ਇਸ ਨੂੰ ਇਸਤਰੀ ਨੇ ਹੀ ਪੈਦਾ ਕੀਤਾ ਹੈ । ਇਸ ਲਈ ਸਾਨੂੰ ਤਕੜੇ ਹੋ ਕੇ, ਮਜ਼ਬੂਤ ਹੋ ਕੇ ਇਸ ਨਾਰੀ ਦਾ ਰੁਤਬਾ ਉੱਚਾ ਕਰਨਾ ਚਾਹੀਦਾ ਹੈ ਔਰ ਇਸ ਸਬੰਧ ਵਿਚ ਇਕ ਕਾਨੂੰਨ ਬਣਾਇਆ ਜਾਣਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਇਹ ਕਾਨੂੰਨ ਬਣਾਉਣ ਵਿਚ ਜਿਹੜੀ ਬਿਉਰੋਕਰੇਸੀ ਹੈ ਉਹ ਰੋਕ ਲਾਵੇਗੀ, ਕਈ ਤਰ੍ਹਾਂ ਦੀਆਂ ਮੁਸ਼ਕਲਾਂ ਪੈਦਾ ਕਰੇਗੀ । ਇਸੇ ਲਈ ਹੀ ਤਾਂ ਅੱਜ ਹਾਊਸ ਵਿਚ ਕੋਈ ਵੀ ਬਿਓਰੋਕਰੇਸੀ ਦਾ ਅਫਸਰ ਨਹੀਂ ਬੈਠਾ । ਕਿਉਂਕਿ ਉਹ ਇਸ ਨੂੰ ਚੰਗਾ ਨਹੀਂ ਸਮਝਦੇ । ਪਰ ਮੈਂ ਫਿਰ ਕਹਿੰਦਾ ਹਾਂ ਕਿ ਸਾਨੂੰ ਤਕੜੇ ਹੋਕੇ ਇਸ ਨਾਰੀ ਦੇ ਰੁਤਬੇ ਨੂੰ ਕਾਇਮ ਕਰਨਾ ਚਾਹੀਦਾ ਹੈ ਔਰ ਇਹ ਬੇਨਤੀ ਕਰਦਾ ਹਾਂ ਕਿ ਕਾਨੂੰਨ ਬਨਾਉਣ ਵੇਲੇ ਜੇ ਕੋਈ ਬਿਉਰੋਕਰੇਸੀ ਵਲੋਂ ਰੋਕ ਲਾਉਣ ਦੀ ਕੋਸ਼ਿਸ਼ ਕੀਤੀ ਜਾਵੇ ਤਾਂ ਉਸ ਨੂੰ ਚੰਗੀ ਤਰ੍ਹਾਂ ਨਜਿੱਠਿਆ ਜਾਵੇ ।

ਸਪੀਕਰ ਸਾਹਿਬ, ਅੱਜ ਕਿਤਨੇ ਅਫਸੋਸ ਦੀ ਗੱਲ ਹੈ ਕਿ ਅੱਜ ਵੀ ਨਾਰੀ ਸੜਕ ਤੇ ਆਪਣੇ ਸਿਰ ਤੇ ਟੋਕਰੀ ਚੁੱਕੀ ਫਿਰਦੀ ਹੈ । ਉਹ ਸਾਡੇ ਖਾਤਰ ਕੰਮ ਕਰਦੀ ਹੈ । ਪਰ ਅਸੀਂ ਉਸ ਨੂੰ ਮਜ਼ਦੂਰੀ ਕੀ ਦਿੰਦੇ ਹਾਂ, ਆਦਮੀ ਨਾਲੋਂ ਘਟ । ਬਹੁਤ ਅਫਸੋਸ ਹੈ ਕਿ ਉਹ ਕੰਮ ਜ਼ਿਆਦਾ ਕਰਦੀ ਹੈ ਪਰ ਮਜ਼ਦੂਰੀ ਘੱਟ ਮਿਲਦੀ ਹੈ । ਸੜਕ ਤੇ ਕੰਮ ਕਰਦੀ ਹੈ, ਬੱਚਾ ਕੁਛੜ ਚੁਕਿਆ ਹੁੰਦਾ ਹੈ । ਬੜਾ ਅਫਸੋਸ ਹੈ ਅੱਜ ਵੀ ਉਸ ਨੂੰ ਮਜ਼ਦੂਰੀ ਪੂਰੀ ਨਹੀਂ ਮਿਲਦੀ ਜੇ ਜ਼ਿਆਦਾ ਨਹੀਂ ਦੇਣੀ ਤਾਂ ਆਦਮੀ ਦੇ ਬਰਾਬਰ ਤਾਂ ਮਿਲਣੀ ਚਾਹੀਦੀ ਹੈ ।

ਸਪੀਕਰ ਸਾਹਿਬ, ਇਥੇ ਕਿਹਾ ਗਿਆ ਹੈ ਕਿ ਜਿਸ ਦੀ ਧੀ ਨਹੀਂ ਹੁੰਦੀ ਉਸ ਨੂੰ ਚੰਗਾ ਕਿਹਾ ਜਾਂਦਾ ਹੈ । ਮੇਰੀ ਧੀ ਨਹੀਂ ਹੈ, ਮੈਨੂੰ ਪਤਾ ਹੈ, ਮੈਨੂੰ ਪੁੱਛੋ ਮੇਰੇ ਦਿਲ ਵਿਚ ਅੱਜ ਕਿੰਨਾ ਸਦਮਾ ਹੈ । ਅਸੀਂ ਧੀ ਲਈ ਸੁੱਖਾਂ ਸੁਖਦੇ ਰਹੇ ਹਾਂ । ਅਸੀਂ ਚਾਹੁੰਦੇ ਸੀ ਕਿ ਸਾਡੀ ਵੀ ਧੀ ਹੁੰਦੀ ਤਾਂ ਸਾਨੂੰ ਵੀ ਧੀ ਵਾਲਾ ਪਿਆਰ ਮਿਲਦਾ । (ਵਿਘਨ) ਚਾਵਲਾ ਜੀ ਮੇਰੀ ਧੀ ਵਰਗੀ ਹੈ । ਅਸੀਂ ਬ੍ਰਾਹਮਣ ਹੁੰਦੇ ਹਾਂ ਅਤੇ ਅਸੀਂ ਅਸ਼ੀਰਵਾਦ ਦੇ ਸਕਦੇ ਹਾਂ, ਹੋਰ ਸਾਡੇ ਕੋਲ ਕੀ ਹੈ ? ਮੈਂ ਉਸ ਭੈਣ ਨੂੰ ਅਸ਼ੀਰਵਾਦ ਦਿੰਦਾ ਹਾਂ । ਅੰਤ ਵਿਚ ਮੈਂ ਬੇਨਤੀ ਕਰਾਂਗਾਂ ਕਿ ਜੋ ਮਤਾ ਡਾਕਟਰ ਮਾਲਤੀ ਥਾਪਰ ਭੈਣ ਜੀ ਨੇ ਰੱਖਿਆ ਹੈ, ਉਸ ਨੂੰ ਸਖ਼ਤੀ ਦੇ ਨਾਲ ਲਾਗੂ ਕਰਨਾ ਚਾਹੀਦਾ ਹੈ । ਕੇਵਲ 8 ਮਾਰਚ ਨੂੰ ਛੁੱਟੀ ਨਾਲ ਗੱਲ ਨਹੀਂ ਬਣਦੀ । ਸਾਨੂੰ ਤਕੜੇ ਹੋ ਕੇ ਭੈਣਾਂ ਦੀ ਰਾਖੀ ਕਰਨੀ ਪਵੇਗੀ ਤਲਾਕ ਸ਼ੁਦਾ ਔਰਤਾਂ ਨੂੰ ਜੋ ਕਿ ਸਾਡੀਆਂ ਭੈਣਾਂ ਹਨ ਉਨ੍ਹਾਂ ਲਈ ਨੌਕਰੀਆਂ ਦਾ ਪ੍ਰਬੰਧ ਕੀਤਾ ਜਾਵੇ, ਅਤੇ ਪੈਨਸ਼ਨ ਦਾ ਪ੍ਰਬੰਧ ਕੀਤਾ ਜਾਵੇ । (ਥਪਿੰਗ) ਕੇਵਲ ਛੁੱਟੀਆਂ ਨਾਲ ਕੁਝ ਨਹੀਂ ਬਣਦਾ

ਉਨ੍ਹਾਂ ਤਲਾਕ ਸ਼ੁਧਾ ਔਰਤਾਂ ਨੂੰ ਬਾਹਰ ਨਾ ਕੱਢੋ । ਉਹ ਰੁਲਦੀਆਂ ਫਿਰਦੀਆਂ ਹਨ । ਉਹ ਵੀ ਸਾਡੀਆਂ ਭੈਣਾਂ ਹਨ । ਉਨ੍ਹਾਂ ਭੈਣਾਂ ਵਾਸਤੇ ਵੀ ਕੁਝ ਕਰੋ । ਭੀਸ਼ਮ ਪਿਤਾਮਾ ਜਦੋਂ ਸਰੀਰ ਛੱਡਣ ਲੱਗੇ ਸੀ ਤਾਂ ਯੋਧਿਆਂ ਨੇ ਉਨ੍ਹਾਂ ਨੂੰ ਕਿਹਾ ਕਿ ਸਾਨੂੰ ਕੋਈ ਸ਼ਿਕਸ਼ਾ ਦਿਉ । ਉਸ ਨੇ ਕਿਹਾ ਕਿ ਸ਼ਿਕਸ਼ਾ ਸੁਣੋ । ਮੈਂ ਅੱਜ ਤਕ ਰਾਜੇ ਦੀ ਕੁਰਸੀ ਵਲ ਤਕਦਾ ਰਿਹਾ ਹਾਂ ਪਰ ਸਮਾਜ ਵਲ ਨਹੀਂ ਦੇਖਿਆ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਵੀ ਰਾਜੇ ਹੋ ਅਤੇ ਇਹ ਵੀ ਰਾਜੇ ਹਨ । ਰਾਜਿਆਂ ਵੱਲ ਨਾ ਦੇਖੋ, ਸਮਾਜ ਵੱਲ ਦੇਖੋ । (ਥੰਪਿੰਗ) ਸਾਡੇ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਬਰਨਾਲੇ ਗਏ ਸਨ ਅਤੇ ਮੇਰੀ ਇਕ ਭੈਣ ਆ ਗਈ । ਉਸ ਭੈਣ ਨੇ ਕਿਹਾ ਕਿ ਮੈਂ ਬੱਚੇ ਦਾ ਵਿਆਹ ਕਰਨਾ ਹੈ ਪਰ ਮੇਰੇ ਕੋਲ ਇਕ ਵੀ ਪੈਸਾ ਨਹੀਂ ਹੈ । ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਕਿਹਾ ਕਿ ਮੇਰੇ ਕੋਲ ਥੋੜ੍ਹੇ ਜਿਹੇ ਜੇਬ ਵਿਚ ਪੈਸੇ ਹਨ, ਇਹ ਭੈਣ ਲੈ ਲੈ ਅਤੇ ਆਪਣੇ ਬੱਚੇ ਦਾ ਵਿਆਹ ਕਰ । ਇਹ ਉਦੋਂ ਕਾਂਗਰਸ ਦੇ ਪ੍ਰਧਾਨ ਸਨ । ਦੋ ਚਾਰ ਮਹੀਨੇ ਮੁੱਖ ਮੰਤਰੀ ਸਾਹਿਬ ਨੂੰ ਕੰਮ ਕਰਨ ਦਿਉ । ਪੰਜਾਬ ਦੇ ਸਾਰੇ ਮਸਲੇ ਹੱਲ ਹੋ ਜਾਣਗੇ । ਅੰਤ ਵਿਚ ਸਪੀਕਰ ਸਾਹਿਬ, ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ । ਮੇਰੀ ਭੈਣ ਨੇ ਜੋ ਮਤਾ ਰੱਖਿਆ ਹੈ ਅਤੇ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਜੀ ਨੇ ਜੋ ਹੋਰ ਸੁਝਾਉ ਦਿਤੇ ਹਨ, ਉਨ੍ਹਾਂ ਨੂੰ ਵੀ ਮੰਨਿਆ ਜਾਏ । ਇਹ ਮਤਾ ਪਾਸ ਕੀਤਾ ਜਾਏ ।

**ਸਰਦਾਰ ਜਸਬੀਰ ਸਿੰਘ** (ਸੰਗਰੂਰ) : ਮਾਨਯੋਗ ਸਪੀਕਰ ਸਾਹਿਬ, ਇਹ ਬੜਾ ਹੀ ਇਤਫਾਕ ਹੈ ਕਿ ਅੱਜ ਸਦਨ ਨੇ ਜਿਹੜਾ ਮਤਾ ਹਾਊਸ ਦੇ ਸਾਹਮਣੇ ਰੱਖਿਆ ਗਿਆ ਹੈ । ਉਹ ਇੱਕ ਔਰਤ ਨੂੰ ਹੀ ਰੱਖਣ ਦਾ ਮਾਣ ਮਿਲਿਆ ਹੈ । ਡਾਕਟਰ ਮਾਲਤੀ ਥਾਪਰ ਨੇ ਅਤੇ ਚਾਵਲਾ ਜੀ ਨੇ ਬੜੇ ਹੀ ਵਿਸਥਾਰ ਵਿਚ ਇਸ ਮਤੇ ਬਾਰੇ ਗੱਲਾਂ ਕੀਤੀਆਂ ਹਨ । ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਜੀ ਨੇ ਬੜੇ ਹੀ ਸੋਹਣੇ ਢੰਗ ਨਾਲ ਸੁਝਾਉ ਦਿਤੇ ਹਨ । ਮੈਂ ਉਨ੍ਹਾਂ ਗੱਲਾਂ ਦੇ ਵਿਸਥਾਰ ਵਿਚ ਨਹੀਂ ਜਾਣਾ ਚਾਹੁੰਦਾ । ਸਪੀਕਰ ਸਾਹਿਬ, ਔਰਤ ਜਾਤੀ ਦੇ ਨਾਲ ਕੁਝ ਮਸਲੇ ਹਨ । ਮੇਰੀ ਭੈਣ ਸ੍ਰੀਮਤੀ ਵਿਮਲਾ ਡਾਂਗ ਨੇ ਵੀ ਠੀਕ ਕਿਹਾ ਸੀ ਕਿ ਕੁਝ ਸਾਡੀਆਂ ਸੋਚਾਂ ਜਾਗੀਰਦਾਰੂ ਸੋਚਾਂ ਹਨ। ਔਰਤਾਂ ਦੇ ਸਤਿਕਾਰ ਲਈ ਸਪੀਕਰ ਸਾਹਿਬ ਪੰਜਾਬੀ ਵਿਚ ਇੱਕ ਕਹਾਵਤ ਹੈ । ਪਾਕਿਸਤਾਨ ਦੇ ਇੱਕ ਸ਼ਾਇਰ ਨੇ ਕਿਹਾ ਸੀ । ਇਹ ਦੋ ਤਿੰਨ ਪੰਕਤੀਆਂ ਹਨ । ਮੈਂ ਤੁਹਾਡੇ ਰਾਹੀਂ ਹਾਊਸ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਸਦਨ ਵਿਚ ਰੱਖਣਾ ਚਾਹੁੰਦਾ ਹਾਂ ਉਨ੍ਹਾਂ ਪੰਕਤੀਆਂ ਨੂੰ ਜਿਨ੍ਹਾਂ ਵਿੱਚ ਉਸਨੇ ਔਰਤ ਦੀ ਸਥਿਤੀ ਬਾਰੇ ਕਿਹਾ ਹੈ । ਉਸਦੀ ਨਜ਼ਮ ਦੀਆਂ ਲਾਈਨਾਂ ਇਸ ਤਰ੍ਹਾਂ ਹਨ ਕਿ —

> ਦੁਨੀਆਂ ਦੀ ਹਰ ਗਾਲ੍ਹ ਮਰਦ ਨੂੰ ਦਿੱਤੀ ਜਾਂਦੀ ਹੈ
> ਲਗਦੀ ਔਰਤ ਨੂੰ ਹੈ ।
> ਦੁਨੀਆਂ ਦੀ ਹਰ ਅਸੀਸ ਔਰਤ ਨੂੰ ਦਿੱਤੀ ਹੈ ਪਰ ਲਗਦੀ
> ਮਰਦ ਨੂੰ ਹੈ ।

ਗਾਲ੍ਹ ਭਾਵੇਂ, ਸਪੀਕਰ ਸਾਹਿਬ, ਕਿਸੇ ਮਰਦ ਨੂੰ ਕੱਢੀ ਜਾਂਦੀ ਜਾਂਦੀ ਹੈ, ਮਾਂ ਦੀ ਹੋਵੇ

[ਸਰਦਾਰ ਜਸਬੀਰ ਸਿੰਘ]

ਧੀ ਦੀ ਹੋਵੇ ਭੈਣ ਦੀ ਹੋਵੇ ਲਗਦੀ ਔਰਤ ਨੂੰ ਹੀ ਹੈ। ਦੁਨੀਆਂ ਵਿੱਚ ਕੋਈ ਅਸੀਸ ਦੇਵੇ ਔਰਤ ਨੂੰ ਕਿ ਤੂੰ ਬੁੱਢ ਸੁਹਾਗਣ ਹੋਵੇਂ, ਦੁੱਧੀ ਨਹਾਵੇਂ, ਪੁਤੀ ਫਲੇਂ ਪਰ ਉਹ ਫੇਰ ਮਰਦ ਨੂੰ ਲਗਦੀ ਹੈ। ਕੁਝ ਇਸ ਤਰ੍ਹਾਂ ਦੀ ਸਥਿਤੀ ਹੈ, ਸਾਡੀ ਸੋਚ ਦੀ। ਲੇਕਿਨ ਭਾਰਤ-ਵਰਸ਼ ਵਿੱਚ ਮੈਂ ਪਿਛਲੇ ਇਤਿਹਾਸ ਨੂੰ ਨਹੀਂ ਦੁਹਰਾਉਂਦਾ, ਅੱਜ ਆਜ਼ਾਦ ਮੁਲਕ ਵਿੱਚ ਕੇਵਲ ਤੇ ਕੇਵਲ ਭਾਰਤਵਰਸ਼ ਨੂੰ ਜਿਸ ਦੀ ਕਿ ਆਜ਼ਾਦੀ ਤੋਂ ਬਾਅਦ ਰਹਿਨੁਮਾਈ ਕਾਂਗਰਸ ਨੇ ਕੀਤੀ। ਅੱਜ ਜਿਵੇਂ ਸ਼੍ਰੀਮਤੀ ਵਿਮਲਾ ਡਾਂਗ ਵੀ ਦੱਸ ਰਹੇ ਸੀ ਕਿ 20ਵੀਂ ਸਦੀ ਵਿੱਚ ਆਪਣੇ ਆਪ ਨੂੰ ਬਹੁਤ ਆਜ਼ਾਦ ਕਹਾਉਣ ਵਾਲੇ ਪੱਛਮੀ ਦੇਸ਼ ਐਸੇ ਵੀ ਸਨ ਜਿਨ੍ਹਾਂ ਨੇ ਔਰਤ ਨੂੰ ਵੋਟ ਪਾਉਣ ਦਾ ਅਧਿਕਾਰ ਨਹੀਂ ਸੀ ਦਿੱਤਾ। ਭਾਰਤ ਵਰਸ਼ ਆਜ਼ਾਦ ਹੋਇਆ ਅਤੇ ਪੰਡਿਤ ਜਵਾਹਰ ਲਾਲ ਨਹਿਰੂ ਇਸ ਦੇ ਪਹਿਲੇ ਪ੍ਰਧਾਨ ਮੰਤਰੀ ਬਣੇ। ਉਦੋਂ ਦੇਸ਼ ਦੀਆਂ ਪਹਿਲੀਆਂ ਚੋਣਾਂ 1952 ਨੂੰ ਹੋਈਆਂ। ਉਦੋਂ ਹਿੰਦੁਸਤਾਨ ਦੇ ਕਰੋੜਾਂ ਲੋਕਾਂ ਨੂੰ ਵੋਟ ਪਾਉਣ ਦਾ ਅਧਿਕਾਰ ਮਿਲਿਆ ਅਤੇ ਭਾਰਤ ਵਿੱਚ ਨਾਰੀ ਨੂੰ ਪਹਿਲੀ ਵਾਰੀ ਇਸ ਦੇਸ਼ ਦੇ ਅੰਦਰ ਕਾਂਗਰਸ ਸਰਕਾਰ ਦੀ ਮਿਹਰਬਾਨੀ ਨਾਲ ਇਹ ਅਧਿਕਾਰ ਮਿਲਿਆ। ਮੈਂ ਇਸ ਗੱਲ ਨਾਲ ਸਹਿਮਤ ਨਹੀਂ ਜਿਹੜੀ ਗੱਲ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਨੇ ਕਹੀ ਹੈ। ਸ਼ਾਇਦ ਉਹ ਐਵੇਂ ਹੀ ਕਹਿ ਗਏ ਕਿ ਔਰਤ ਜ਼ਾਤ ਸੈਕੰਡ ਕਲਾਸ ਸਿਟੀਜ਼ਨ ਹੈ। ਮੈਂ ਚਾਵਲਾ ਜੀ, ਤੁਹਾਡੀ ਇਸ ਗੱਲ ਦੇ ਨਾਲ ਸਹਿਮਤ ਨਹੀਂ। ਕੋਈ ਸੈਕੰਡ ਕਲਾਸ ਸਿਟੀਜ਼ਨ, ਪੰਡਿਤ ਜੀ ਨੇ ਠੀਕ ਕਿਹਾ ਹੈ, ਹਿੰਦੁਸਤਾਨ ਦੀ ਪ੍ਰਧਾਨ ਮੰਤਰੀ ਨਹੀਂ ਬਣ ਸਕਦੀ। ਜੇ ਸੈਕੰਡ ਕਲਾਸ ਸਿਟੀਜ਼ਨ ਤੁਸੀਂ ਹੁੰਦੇ ਤਾਂ ਘੱਟੋ-ਘੱਟ ਇਸ ਸਦਨ ਵਿੱਚ ਕਿਸ ਤਰ੍ਹਾਂ ਹੁੰਦੇ। ਅੰਮ੍ਰਿਤਸਰ ਤੋਂ ਜਿਸ ਤਰ੍ਹਾਂ ਹੋਰ ਜਿੱਤ ਕੇ ਆਏ ਹਨ, ਉਸੇ ਤਰ੍ਹਾਂ ਤੁਸੀਂ ਆਏ ਹੋ। ਮਿੱਤਲ ਸਾਹਿਬ ਤੁਹਾਡੇ ਨਾਲ ਹੀ ਬੈਠੇ ਹਨ। ਨਹੀਂ ਤਾਂ ਤੁਸੀਂ ਮਗਰਲੀਆਂ ਸੀਟਾਂ ਤੇ ਬੈਠਦੇ। ਜਿੰਨਾ ਅਧਿਕਾਰ ਤੁਹਾਨੂੰ ਹੈ, ਉਨ੍ਹਾਂ ਹੀ ਅਧਿਕਾਰ ਦੂਜੇ ਮੈਂਬਰ ਸਾਹਿਬਾਨ ਨੂੰ ਹੈ। ਮੈਂ ਇਹ ਜ਼ਰੂਰ ਕਹਿੰਦਾ ਹਾਂ ਕਿ ਇਹ ਸਾਡੀ ਸੋਚ ਹੀ ਰਹੀ ਹੈ ਕਿ ਅਜੇ ਤੱਕ ਔਰਤ ਨੂੰ ਪਤਾ ਨਹੀਂ ਕਿਉਂ ਇਕ ਵਸਤੂ ਹੀ ਸਮਝਦੇ ਹਨ। ਮੈਂ ਏਥੇ ਇਕ ਗੱਲ ਦਾ ਜ਼ਿਕਰ ਕਰਨਾ ਚਾਹਵਾਂਗਾ। ਜਦੋਂ ਚੀਰ ਹਰਨ ਹੋ ਰਿਹਾ ਸੀ ਮਹਾਂਭਾਰਤ ਵਿੱਚ ਦਰੋਪਦੀ ਦਾ, ਤਾਂ ਉਦੋਂ ਦਰਬਾਰ ਵਿੱਚ ਬਹੁਤ ਪ੍ਰਤਿਸ਼ਠਿਤ ਵਿਅਕਤੀ ਸੁਸ਼ੋਭਿਤ ਸਨ। ਮੈਂ ਕਹਿੰਦਾ ਹਾਂ ਕਿ ਦਰੋਪਦੀ ਕੇਵਲ ਇਕ ਦਰੋਪਦੀ ਨਹੀਂ ਸੀ, ਉਹ ਹਿੰਦੁਸਤਾਨ ਦੀ ਹੀ ਨਹੀਂ ਸਾਰੀ ਦੁਨੀਆਂ ਦੀ ਨਾਰੀ ਦਾ ਪ੍ਰਤੀਕ ਸੀ। ਦਰੋਪਦੀ ਨੇ ਉਦੋਂ ਨਾਰੀ-ਪ੍ਰਤੀਕ ਬਣਕੇ ਇਕ ਪ੍ਰਸ਼ਨ ਕੀਤਾ ਸੀ, ਜਿਹੜਾ ਪ੍ਰਸ਼ਨ ਅੱਜ ਵੀ ਰੇਲੇਵੇਂਟ ਹੈ। ਦਰੋਪਦੀ ਨੇ ਕਿਹਾ ਸੀ ਕਿ ਮੈਂ ਅੱਜ ਸਾਰਿਆਂ ਤੋਂ ਪੁੱਛਣਾ ਚਾਹੁੰਦੀ ਹਾਂ ਜਿਹੜੇ ਇਸ ਦਰਬਾਰ ਵਿੱਚ ਸ਼ਾਮਿਲ ਵਿਅਕਤੀ ਹਨ ਕਿ ਕੀ ਔਰਤ ਵਸਤੂ ਹੈ ਜਾਂ ਸ਼ਖਸੀਅਤ ਹੈ। ਉਸ ਦਰਬਾਰ ਵਿੱਚ ਉਨ੍ਹਾਂ ਪਾਸ ਇਸ ਗੱਲ ਦਾ ਕੋਈ ਜਵਾਬ ਨਹੀਂ ਸੀ। ਅੱਜ ਵੀ ਮੈਨੂੰ ਇਹ ਗੱਲ ਕਹਿਣ ਵਿੱਚ ਸ਼ਰਮ ਮਹਿਸੂਸ ਹੁੰਦੀ ਹੈ ਕਿ ਏਨਾ ਪੜ੍ਹਨ ਲਿਖਣ ਦੇ ਬਾਵਜੂਦ 20ਵੀਂ ਸਦੀ ਦੇ ਇਸ ਦਹਾਕੇ ਵਿੱਚ ਵੀ ਬਹੁਤ ਸਾਰੇ ਸੱਜਣ ਐਸੇ ਹਨ ਜਿਹੜੇ ਅਜੇ ਵੀ ਔਰਤ ਨੂੰ ਇਕ ਸ਼ਖਸੀਅਤ ਨਹੀਂ ਕਬੂਲਦੇ ਅਤੇ ਇਕ ਵਸਤੂ ਦੇ ਤੌਰ ਤੇ ਹੀ ਕਬੂਲਦੇ ਹਨ। ਜਦੋਂ ਤਕ ਸਾਡੀ ਇਹ ਸੋਚ ਨਹੀਂ ਬਦਲਦੀ. ਅਸੀਂ ਔਰਤ ਨੂੰ ਇਕ ਸ਼ਖਸੀਅਤ ਦੇ ਤੌਰ ਤੇ ਨਹੀਂ ਲੈਂਦੇ ਉਦੋਂ ਤੱਕ ਚਾਹੇ ਕਿੰਨੇ ਵੀ ਕਾਨੂੰਨ ਬਣਾ ਲਈਏ, ਸਜ਼ਾਵਾਂ ਦੇ ਲਈਏ, ਔਰਤ ਜ਼ਾਤੀ ਦਾ ਬਹੁਤ

ਵੱਡਾ ਲਾਭ ਨਹੀਂ ਹੋ ਸਕਦਾ । ਮੈਂ ਸਮਝਦਾ ਹਾਂ ਕਿ ਸਾਰਿਆਂ ਨੂੰ ਆਪਣੀ ਸੋਚ ਬਦਲਣੀ ਚਾਹੀਦੀ ਹੈ । ਔਰਤ ਨੂੰ ਇਕ ਬਰਾਬਰ ਦਾ ਹਿੱਸਾ ਮੰਨਣਾ ਚਾਹੀਦਾ ਹੈ । ਚਾਵਲਾ ਜੀ, ਇਕ ਗੱਲ ਤੁਸੀਂ ਠੀਕ ਕਹੀ ਹੈ ਕਿ ਔਰਤ ਨੂੰ ਬਰਾਬਰ ਦਾ ਦਰਜਾ ਮਿਲਣਾ ਚਾਹੀਦਾ ਹੈ, ਸਹੂਲਤਾਂ ਔਰਤ ਨੂੰ ਬਰਾਬਰ ਦੀਆਂ ਮਿਲਣੀਆਂ ਚਾਹੀਦੀਆਂ ਹਨ । ਦਰਜਾ ਬਰਾਬਰ ਦਾ ਮਿਲਦਾ ਵੀ ਹੈ । ਇਕ ਪਾਸੇ ਉਸਦਾ ਪਤੀ ਵੀ ਸਕੂਲ ਵਿਚੋਂ, ਦਫਤਰ ਵਿਚੋਂ ਪੜ੍ਹਾ ਕੇ, ਕੰਮ ਕਰਕੇ ਆਉਂਦਾ ਹੈ ਅਤੇ ਪਤਨੀ ਵੀ ਆਉਂਦੀ ਹੈ । ਦਰਜਾ ਤਾਂ ਬਰਾਬਰ ਮੰਗਦੇ ਹਾਂ ਪਰ ਜੇ ਪਤੀ ਨੇ ਕਹਿ ਦਿੱਤਾ ਕਿ ਬੂਹਾ ਤੂੰ ਖੋਲ੍ਹ ਤਾਂ ਇਸ ਗੱਲ ਤੇ ਇਤਰਾਜ਼ ਨਹੀਂ ਹੋਣਾ ਚਾਹੀਦਾ ।

**Shrimati Laxmi Kanta Chawla** : Exceptions never form any law.

**ਸਰਦਾਰ ਜਸਬੀਰ ਸਿੰਘ** . ਮੇਰੀ ਗੁਜ਼ਾਰਿਸ਼ ਸੀ ਕਿ ਸਾਨੂੰ ਕਾਨੂੰਨ ਬਨਾਉਣੇ ਚਾਹੀਦੇ ਹਨ ਅਤੇ ਇਹ ਵੀ ਠੀਕ ਹੈ ਕਿ ਇਹ ਦਿਨ ਮਨਾਉਣਾ ਚਾਹੀਦਾ ਹੈ । ਮੈਂ ਇਸ ਗੱਲ ਦਾ ਸਮਰਥਨ ਕਰਦਾ ਹਾਂ ਜਿਹੜਾ ਰੈਜ਼ੋਲਿਊਸ਼ਨ ਡਾਕਟਰ ਮਾਲਤੀ ਥਾਪਰ ਨੇ ਲਿਆਂਦਾ ਹੈ ਕਿ 18 ਮਾਰਚ ਦਾ ਦਿਨ ਜਿਹੜਾ ਸਾਡੇ ਦੇਸ਼ ਵਿੱਚ ਹੀ ਨਹੀਂ ਸਾਰੀ ਦੁਨੀਆਂ ਵਿੱਚ ਮਨਾਇਆ ਜਾਂਦਾ ਹੈ, ਜੇ ਉਸ ਦਿਨ ਛੁੱਟੀ ਹੋ ਜਾਵੇ ਤਾਂ ਮੈਂ ਇਸ ਦਾ ਸਮਰਥਨ ਕਰਦਾ ਹਾਂ । ਡਾਕਟਰ ਥਾਪਰ ਜੀ, ਚਾਵਲਾ ਜੀ ਇਸ ਗੱਲ ਦਾ ਸਮਰਥਨ ਨਹੀਂ ਕਰਦੇ ।

(ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਵੱਲ ਇਸ਼ਾਰਾ) ਇਨ੍ਹਾਂ ਨੂੰ ਇਤਰਾਜ਼ ਹੋ ਸਕਦਾ ਹੈ, ਅਸੀਂ ਤਾਂ ਪੂਰਾ ਸਮਰਥਨ ਕਰਦੇ ਹਾਂ ਜੋ ਇਹ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ, ਇਸ ਨੂੰ ਅਸੀਂ ਸਰਬ-ਸੰਮਤੀ ਨਾਲ ਪਾਸ ਕਰਦੇ ਹਾਂ । ਇੰਨਾਂ ਕਹਿਕੇ ਮੈਂ ਆਪਣੀ ਥਾਂ ਲੈਂਦਾ ਹਾਂ ।

**ਸਰਦਾਰ ਸੁਰਜਨ ਸਿੰਘ (ਜੋਗਾ)**. ਸਪੀਕਰ ਸਾਹਿਬ, ਮੈਂ ਸਦਨ ਦਾ ਧਿਆਨ ਕੁਝ ਗੱਲਾਂ ਵੱਲ ਦਿਵਾਉਣਾ ਚਾਹੁੰਦਾ ਹਾਂ । ਇਥੇ ਔਰਤ ਜਾਤੀ ਦਾ ਜ਼ਿਕਰ ਹੋ ਰਿਹਾ ਹੈ । ਸਪੀਕਰ ਸਾਹਿਬ, ਮੈਂ ਜਿਸ ਜਮਾਤ ਵਿਚੋਂ ਆਇਆ ਹਾਂ, ਉਸ ਜਮਾਤ ਦੇ ਜਿਹੜੇ ਦਲਿਤ ਲੋਕ ਹਨ, ਪਛੜੀਆਂ ਜਾਤੀਆਂ ਦੇ ਲੋਕ ਹਨ ਉਨ੍ਹਾਂ ਲੋਕਾਂ ਦੀਆਂ ਔਰਤਾਂ ਦਾ, ਧੀਆਂ ਭੈਣਾਂ ਦੇ ਅੱਜ ਵੀ ਉਸੇ ਤਰ੍ਹਾਂ ਚੀਰ ਲਾਹੇ ਜਾ ਰਹੇ ਹਨ ਜਿਸ ਤਰ੍ਹਾਂ ਕਦੀ ਦਰੋਪਦੀ ਦਾ ਚੀਰ ਲਾਹਿਆ ਗਿਆ ਸੀ । ਅੱਜ ਵੀ ਇਨ੍ਹਾਂ ਪਛੜੀਆਂ ਸ਼੍ਰੇਣੀਆਂ ਦੀਆਂ ਔਰਤਾਂ ਦੀਆਂ ਬੇਪਤੀਆਂ ਕੀਤੀਆਂ ਜਾ ਰਹੀਆਂ ਹਨ । ਸਪੀਕਰ ਸਾਹਿਬ, ਭਿੱਖੀ ਥਾਣੇ ਦੇ ਅੰਦਰ ਜਦ ਸਰਦਾਰਾ ਸਿੰਘ ਨੂੰ ਗ੍ਰਿਫਤਾਰ ਕੀਤਾ ਗਿਆ ਤਾਂ ਉਸ ਵੇਲੇ ਉਸ ਦੀ ਭੈਣ ਨੂੰ, ਉਸ ਦੀ ਬੁੱਢੀ ਮਾਂ ਨੂੰ ਥਾਣੇ ਲਿਜਾ ਕੇ ਉਨ੍ਹਾਂ ਦੀ ਬੇਪਤੀ ਕੀਤੀ ਗਈ । ਸਪੀਕਰ ਸਾਹਿਬ, ਮੈਂ ਹਾਊਸ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਲੋਕਾਂ ਦੀਆਂ ਔਰਤਾਂ ਤੇ ਜੋ ਅੱਜ ਜਬਰ ਕੀਤਾ ਜਾ ਰਿਹਾ ਹੈ ਉਹ ਲੋਕ ਜਬਰ ਕਰਨ ਵਾਲੇ ਕੌਣ ਹਨ ? ਉਹ ਲੋਕ ਹਨ, ਧਨਾਢ ਲੋਕ । ਉਹ ਪੈਸੇ ਵਾਲੇ ਲੋਕ ਹਨ । ਉਨ੍ਹਾਂ ਦਾ ਵੀ ਇਥੇ ਜ਼ਿਕਰ ਕੀਤਾ ਜਾਣਾ ਚਾਹੀਦਾ ਹੈ । ਜਿਹੜੇ ਅਜਿਹੇ ਜਬਰ ਕਰਦੇ ਹਨ, ਉਨ੍ਹਾਂ ਬਾਰੇ ਕਾਨੂੰਨ ਬਣਾਉਣੇ ਚਾਹੀਦੇ ਹਨ, ਉਨ੍ਹਾਂ ਨੂੰ ਸਖ਼ਤ ਤੋਂ ਸਖ਼ਤ ਸਜ਼ਾਵਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ ਮੈਂ ਇੰਨਾਂ ਕੁ ਜ਼ਿਕਰ ਕਰਦਾ ਹੋਇਆ ਆਪਣੀ ਥਾਂ ਲੈਂਦਾ ਹਾਂ ।

**ਸ੍ਰੀ ਖੁਸ਼ਹਾਲ ਬਹਿਲ (ਗੁਰਦਾਸਪੁਰ):** ਸਪੀਕਰ ਸਾਹਿਬ, ਜਿਹੜਾ ਰੇਜ਼ੋਲਿਊਸ਼ਨ ਡਾ. ਮਾਲਤੀ ਨੇ ਇਸ ਸਦਨ ਵਿਚ ਪੇਸ਼ ਕੀਤਾ ਹੈ, ਮੈਂ ਉਸ ਦਾ ਸਮਰਥਨ ਕਰਨ ਲਈ ਖੜ੍ਹਾ ਹੋਇਆ ਹਾਂ। ਸਪੀਕਰ ਸਾਹਿਬ, ਇਹ ਜੋ ਮਸਲਾ ਹੈ ਕਿ ਯੂ. ਐਨ. ਓ. ਦੀ ਤਰ੍ਹਾਂ 8 ਮਾਰਚ ਨੂੰ ਛੁੱਟੀ ਡੇਕਲੇਅਰ ਕੀਤੀ ਜਾਏ ਤਾਂ ਜੋ ਔਰਤਾਂ ਦੀ ਹਾਲਤ ਨੂੰ ਹਾਈਲਾਇਟ ਕੀਤਾ ਜਾ ਸਕੇ, ਇਸ ਦਾ ਮਤਲਬ ਹੈ ਕਿ ਇਹ ਬੜਾ ਮਹੱਤਵਪੂਰਨ ਔਰ ਬੈਨਲ ਅਕਵਾਮੀ ਮਸਲਾ ਹੈ, ਖਾਸ ਕਰਕੇ ਥਰਡ ਵਰਲਡ ਦੇ ਕੰਟਰੀਜ਼ ਵਿਚ, ਡਿਵੈਲਪਿੰਗ ਕੰਟਰੀਜ਼ ਵਿਚ, ਜਿਨ੍ਹਾਂ ਨੇ ਇਸ ਸਦੀ ਵਿਚ ਆਜ਼ਾਦੀ ਹਾਸਲ ਕੀਤੀ ਹੈ। ਇਨ੍ਹਾਂ ਮੁਲਕਾਂ ਵਿਚ ਇਹ ਮਸਲਾ ਜ਼ਿਆਦਾ ਗੰਭੀਰ ਹੈ। ਦਰਅਸਲ ਇਹ ਉਸ ਵੇਲੇ ਦੀ ਦੇਣ ਹੈ ਜਦੋਂ ਜਾਗੀਰਦਾਰੀ ਦੌਰ ਸੀ, ਰਾਜਸ਼ੀ ਦੌਰ ਸੀ। ਕਦੀ ਔਰਤ ਜਾਤੀ ਦੀ ਇਥੇ ਬੜੀ ਪ੍ਰਸ਼ੰਸਾ ਸੀ, ਅਸੀਂ ਆਪਣਾ ਇਤਿਹਾਸ ਜਾਣਦੇ ਹਾਂ, ਉਸ ਦਾ ਕਾਫੀ ਇਥੇ ਜ਼ਿਕਰ ਵੀ ਹੋਇਆ। ਕਦੀ ਇਸ ਦੇਸ਼ ਵਿਚ ਪੀੜ੍ਹੀਆਂ ਮਾਵਾਂ ਦੇ ਨਾਂ ਤੇ ਚਲਦੀਆਂ ਸਨ, ਪਿਤਾ ਦੇ ਨਾਂ ਤੇ ਨਹੀਂ, ਫਿਰ ਜ਼ਮਾਨੇ ਨੇ ਕਰਵੱਟ ਲਈ। ਇਹ ਦੇਸ਼ ਗੁਲਾਮ ਹੋਇਆ। ਇਥੇ ਅਜਿਹੀਆਂ ਦਕਿਆਨੂਸੀ ਰਵਾਇਤਾਂ ਅਤੇ ਘਿਸੇ ਪਿਟੇ ਰਸਮੋਂ-ਰਿਵਾਜ ਪ੍ਰਚੱਲਤ ਹੋਏ ਜਿਸ ਦਾ ਸਿੱਟਾ ਅਸੀਂ ਅੱਜ ਵੀ ਭੁਗਤ ਰਹੇ ਹਾਂ। ਤੁਸੀਂ ਵੇਖੋ ਕਿ ਉਸ ਵੇਲੇ ਜਾਗੀਰਦਾਰ ਕੀ ਕਰਦੇ ਹੁੰਦੇ ਸਨ। ਜਦ ਉਨ੍ਹਾਂ ਦੇ ਘਰ ਬੇਟੀਆਂ ਪੈਦਾ ਹੁੰਦੀਆਂ ਤਾਂ ਉਹ ਦਾਈ ਨੂੰ ਕਹਿ ਦਿੰਦੇ ਕਿ ਇਸ ਨੂੰ ਥੋੜ੍ਹੀ ਜਿਹੀ ਦਵਾ ਦੇ ਦੇ। ਬੱਚੀ ਨੂੰ ਦੁੱਧ ਵਿਚ ਅਫੀਮ ਘੋਲ ਕੇ ਪਿਲਾ ਦਿੱਤੀ ਜਾਂਦੀ ਅਤੇ ਉਸ ਨੂੰ ਮਾਰ ਦਿੱਤਾ ਜਾਂਦਾ। ਇਸ ਸਾਰੀ ਚੀਜ਼ ਦੇ ਪਿੱਛੇ ਇਹੋ ਮੈਂਟੇਲਿਟੀ ਕੰਮ ਕਰ ਰਹੀ ਹੈ ਕਿ ਲੜਕੀ ਪੈਦਾ ਹੋਣ ਨਾਲ ਘਾਟਾ ਨਾ ਪੈ ਜਾਵੇ ਕਿਉਂਕਿ ਜੇ ਲੜਕਾ ਹੋਵੇਗਾ ਤਾਂ ਸਾਰੀ ਜਾਇਦਾਦ ਉਹ ਆਪ ਸੰਭਾਲੇਗਾ। ਇਸ ਚੀਜ਼ ਵਾਸਤੇ ਕਾਨੂੰਨ ਦੇ ਰਾਹੀਂ ਵੀ ਸੁਧਾਰ ਕੀਤਾ ਜਾ ਸਕਦਾ ਹੈ। ਲੇਕਿਨ ਇਸ ਦੇ ਨਾਲ ਨਾਲ ਮਹਿਲਾ ਮੂਵਮੈਂਟਸ ਚਲਾ ਕੇ ਵੀ ਰਿਫਾਰਮ ਕਰਨਾ ਚਾਹੀਦਾ ਹੈ। ਇਸ ਢੰਗ ਨਾਲ ਇਹ ਮਸਲਾ ਹਲ ਕੀਤਾ ਜਾ ਸਕਦਾ ਹੈ। ਮੈਂ ਸਮਝਦਾ ਹਾਂ ਕਿ ਜਿਹੜਾ ਬੁਨਿਆਦੀ ਕਾਨੂੰਨ ਹੈ, ਪ੍ਰਾਪਰਟੀ ਦਾ, ਉਸ ਵਿਚ ਮਹਿਲਾਵਾਂ ਨੂੰ ਹੱਕ ਦੇਣਾ ਚਾਹੀਦਾ ਹੈ। ਇਹ ਜਿਹੜਾ ਹਿੰਦੂ ਕੋਡ ਬਿਲ ਹੈ, ਜਿਸ ਤੇ ਬਹੁਤ ਰੌਲਾ ਪਿਆ ਸੀ, ਸ਼ੋਰ ਸ਼ਰਾਬਾ ਹੋਇਆ ਸੀ, ਜਿਹੜੇ ਦਕੀਆਨੂਸੀ ਸੋਚ ਵਾਲੇ ਸਨ, ਉਨ੍ਹਾਂ ਬਹੁਤ ਪ੍ਰੋਟੈਸਟ ਕੀਤਾ। ਕਿਉਂ? ਕਿਉਂਕਿ ਇਹ ਜਿਹੜੀ ਸੁਸਾਇਟੀ ਹੈ, ਇਹ ਮੇਲ ਡਾਮੀਨੇਟਿਡ ਸੋਸਾਇਟੀ ਹੈ, ਉਸ ਵੇਲੇ ਉਨ੍ਹਾਂ ਕਿਹਾ ਸੀ ਕਿ ਜਾਇਦਾਦ ਵਿਚ ਇਨ੍ਹਾਂ ਦਾ (ਮਹਿਲਾਵਾਂ ਦਾ) ਹੱਕ ਨਹੀਂ ਹੋਣਾ ਚਾਹੀਦਾ। ਬਿਲ ਵਿਚ ਕਿਹਾ ਗਿਆ ਸੀ ਕਿ ਔਰਤ ਨੂੰ ਪ੍ਰਾਪਰਟੀ ਵਿਚ ਪੂਰਾ ਹਿੱਸਾ ਮਿਲੇਗਾ ਮੁੰਡਿਆਂ ਨਾਲ, ਘਰ ਵਾਲਿਆਂ ਨਾਲ ਉਸ ਦਾ ਬਰਾਬਰ ਦਾ ਹੱਕ ਹੋਵੇਗਾ। ਉਸ ਵੇਲੇ ਇਹ ਬੜੀ ਲਹਿਰ ਚਲੀ ਸੀ। ਯੂ. ਪੀ. ਵਿਚ ਅਤੇ ਮੱਧ ਪ੍ਰਦੇਸ਼ ਵਿਚ ਉਥੇ ਮੰਦਰਾਂ ਦੇ ਇਰਦ ਗਿਰਦ ਇੱਕਠੇ ਹੋ ਕੇ ਬੜੀ ਚਰਚਾ ਹੁੰਦੀ ਰਹੀ ਕਿ ਔਰਤ ਜਾਤ ਨੂੰ ਆਰਥਿਕ ਤੌਰ ਤੇ ਉਪਰ ਲਿਆਉਣਾ ਹੈ, ਕਿਸ ਤਰ੍ਹਾਂ ਉਪਰ ਲਿਆਉਣਾ ਹੈ? ਉਨ੍ਹਾਂ ਨੇ ਕੋਸ਼ਿਸ਼ ਕੀਤੀ ਕਿ ਸੋਸਾਇਟੀ ਨੂੰ ਮਾਡਰੇਨਾਈਜ਼ ਕਰੀਏ। ਸਪੀਕਰ ਸਾਹਿਬ, ਇਹੀ ਗੱਲ ਨਹੀਂ, ਮਸਲਨ ਉਸ ਵੇਲੇ ਵੀ ਕਾਨੂੰਨ ਦਾ ਸਵਾਲ ਸੀ ਕਿ ਇਕ ਆਦਮੀ ਦੋ ਵਿਆਹ ਨਹੀਂ ਕਰ ਸਕਦਾ। ਅਗਰ ਇੱਕ ਔਰਤ ਆਪਣਾ ਇਕ ਵਿਆਹ ਕਰਦੀ ਹੈ ਤਾਂ ਇਸੇ ਤਰਾਂ ਹੀ ਇੱਕ

ਆਦਮੀ ਵੀ ਇੱਕੋ ਸ਼ਾਦੀ ਕਰ ਸਕਦਾ ਹੈ ਜਿੰਨੀ ਦੇਰ ਤੱਕ ਉਸ ਦੀ ਬੀਵੀ ਜ਼ਿੰਦਾ ਹੈ ਉਹ ਦੂਜਾ ਵਿਆਹ ਨਹੀਂ ਕਰ ਸਕਦਾ ਤੀਜਾ ਵਿਆਹ ਨਹੀਂ ਕਰ ਸਕਦਾ, ਦੁੱਖ ਦੀ ਗੱਲ ਹੈ ਸਪੀਕਰ ਸਾਹਿਬ ਅੱਜ 20ਵੀਂ ਸਦੀ ਵਿੱਚ ਔਰਤ ਦੋ ਆਦਮੀਆਂ ਨਾਲ ਸ਼ੇਅਰ ਕਰੇ, ਬੜੀ ਪੁਰਾਣੀ ਔਰ ਗੰਦੀ ਰਸਮ ਸੀ। ਲੇਕਿਨ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਕਾਨੂੰਨ ਜਿਹੜਾ ਹੁੰਦਾ ਹੈ ਸਾਡੇ ਆਮ ਜਿਹੜੇ ਲਾਅਜ਼ ਚਲਦੇ ਹਨ ਉਹ ਕਸਟਮ ਉਤੇ ਵੀ ਹਨ। ਲੇਕਨ ਕਸਟਮ ਇੱਕ ਅਜਿਹੀ ਚੀਜ਼ ਹੈ ਅੱਜ ਵੀ ਲੋਕ ਕਹਿੰਦੇ ਹਨ ਅਸੀਂ ਇਹ ਭੁੱਲ ਜਾਂਦੇ ਹਾਂ ਕਿ ਜੋ ਰਸਮ ਰਿਵਾਜ ਹੁੰਦੇ ਹਨ ਉਹ ਰਸਮਰਿਵਾਜ ਬਦਲਦੇ ਰਹਿੰਦੇ ਹਨ ਟਾਇਮ ਦੇ ਨਾਲ ਨਾਲ। ਇਹ ਲਗਾਤਾਰ ਨਹੀਂ ਚਲਦਾ ਇਨ੍ਹਾਂ ਦਾ ਧਰਮ ਦੇ ਨਾਲ ਕੋਈ ਤਾਲੁੱਕ ਨਹੀਂ ਹੁੰਦਾ। ਸਮੇਂ ਦੇ ਨਾਲ ਇਨ੍ਹਾਂ ਨੂੰ ਬਦਲਨਾ ਪੈਂਦਾ ਹੈ। ਅਗਰ ਦੇਖਿਆ ਜਾਵੇ ਮੁਸਲਮਾਨ ਬਾਲਗ ਹੈ ਉਥੇ ਵੀ ਇਹੀ ਕਾਨੂੰਨ ਪਾਸ ਹੈ ਇਕ ਪਤੀ ਔਰ ਬੀਵੀ ਇਕ। ਇਕ ਪਤੀ ਦੋ ਤਿੰਨ ਜਾਂ ਚਾਰ ਬੀਵੀਆਂ ਨਹੀਂ ਰੱਖ ਸਕਦਾ। ਸ਼ਾਹ-ਬਾਨੋ ਦਾ ਕੇਸ ਚੱਲਿਆ। ਬੜਾ ਤਕੜਾ ਪਰੋਟੈਸਟ ਹੋਇਆ ਜੋ ਇਹ ਕਹਿੰਦੇ ਹਨ ਇਹ ਠੀਕ ਹੈ ਔਰ ਉਸ ਨੂੰ ਬਕਾਇਦਾ ਆਪਣੀ ਪਤਨੀ ਨੂੰ ਪੈਸੇ ਦੇਣੇ ਚਾਹੀਦੇ ਹਨ। ਖਰਚ ਦੇਣਾ ਚਾਹੀਦਾ ਹੈ, ਬੇਸ਼ੱਕ ਤਲਾਕ ਦੇ ਦਿਓ, ਲੇਕਿਨ ਤਲਾਕ ਉਨੀ ਦੇਰ ਨਹੀਂ ਗਿਣਿਆ ਜਾਣਾ ਚਾਹੀਦਾ ਜਿੰਨੀ ਦੇਰ ਤੱਕ ਕਿ ਦੋਨੋਂ ਪਾਸਿਓਂ ਤਲਾਕ ਨਾ ਹੋਵੇ। ਲੇਕਿਨ ਅੱਜ ਵੀ ਮੈਂ ਸਮਝਦਾਂ ਹਾਂ ਕਿ ਇਸ ਰਸਮ ਰਿਵਾਜ ਮੁਤਾਬਿਕ ਕਾਨੂੰਨ ਤੁਰਿਆ ਹੈ ਉਨ੍ਹਾਂ ਦਾ ਇਕ ਬੰਦਾ ਚਾਰ ਵਾਰ ਵਿਆਹ ਕਰ ਸਕਦਾ ਹੈ। ਮੈਂ ਦੇਖਿਆ ਹੈ ਕਿ ਕਈ ਲੋਕ ਇਸਲਾਮ ਧਰਮ ਵਿਚ ਕਨਵਰਟ ਹੁੰਦੇ ਹਨ, ਕਨਵਰਟ ਹੋਣ ਵਿਚ ਕੋਈ ਮਾੜੀ ਗਲ ਨਹੀਂ ਜਿਸ ਨੇ ਕਨਵਰਟ ਹੋਣਾ ਹੈ ਹੋ ਹੀ ਜਾਣਾ ਹੈ। ਲੇਕਿਨ ਕਨਵਰਟ ਕੇਵਲ ਇਸ ਗੱਲ ਲਈ ਹੋਣਾ ਕਿ ਦੂਜੀ ਸਾਦੀ ਕਰ ਲਈ ਜਾਵੇ, ਫਿਰ ਤੀਜੀ ਸ਼ਾਦੀ ਕਰ ਲਈ ਜਾਵੇ, ਇਹ ਠੀਕ ਨਹੀਂ। ਮੈਂ ਕਹਾਂਗਾ ਕਿ ਜਦੋਂ ਇਹ ਰੈਜ਼ੋਲਿਊਸ਼ਨ ਅਡਾਪਟ ਕਰਨਾ ਹੈ, ਉਸ ਵੇਲੇ ਲਾਅ ਆਫ ਦੀ ਲੈਂਡ ਇੱਕ ਹੋਣਾ ਚਾਹੀਦਾ ਹੈ ਔਰ ਸਾਰਿਆਂ ਦੇ ਲਈ ਐਪਲੀਕੇਬਲ ਹੋਣਾ ਚਾਹੀਦਾ ਹੈ। ਮਾਡਰਨ ਹੋਣਾ ਚਾਹੀਦਾ ਹੈ। ਜੇ ਸੋਸਾਇਟੀ ਨਵਾਂ ਰੰਗ ਰੂਪ ਔਰਤ ਨੂੰ ਦੇਣਾ ਚਾਹੁੰਦੀ ਹੈ। ਜਿਸ ਪਾਸੇ ਅਸੀਂ ਤੁਰੇ ਜਾ ਰਹੇ ਹਾਂ ਤਾਂ ਫਿਰ ਕੋਈ ਗੱਲ ਨਹੀਂ ਬਨਣੀ। ਇਹ ਕਿਸੇ ਮਜ਼ਹਬ ਨਾਲ ਤਾਲੁੱਕ ਨਹੀਂ। ਸੋਸਾਇਟੀ ਦੀ ਬਣਤਰ ਕਿਸ ਢੰਗ ਦੇ ਨਾਲ ਬਨਣੀ ਚਾਹੀਦੀ ਹੈ। ਇਹ ਬੜਾ ਬੁਨਿਆਦੀ ਅਸੂਲ ਹੈ, ਜੇ ਇਹ ਚਾਹੁੰਦੇ ਹਨ ਕਿ ਔਰਤ ਦੀ ਇੱਜ਼ਤ ਬਹਾਲ ਕੀਤੀ ਜਾਵੇ ਔਰ ਉਹ ਤਰੱਕੀ ਕਰ ਸਕੇ। ਦੂਸਰੀ ਗੱਲ ਆਰਥਕ ਪਹਿਲੂ ਹੈ: ਇਹ ਜਿਹੜੀ ਸਮੱਸਿਆ ਹੈ ਆਰਥਿਕ ਤੌਰ ਤੇ ਔਰਤਾਂ ਨੂੰ ਆਦਮੀ ਦੇ ਬਰਾਬਰ ਲਿਆਉਣ ਲਈ ਇਹ ਬਹੁਤ ਪੁਰਾਣੀ ਹੈ। ਲੇਕਿਨ ਇਸ ਦੇ ਵਿਚ ਕੁਝ ਗੁੰਜਾਇਸ਼ ਹੈ। ਗੁੰਜਾਇਸ਼ ਕੀ ਹੈ ? ਇੱਕ ਔਰਤ ਆਰਥਿਕ ਤੌਰ ਤੇ ਆਪਣੇ ਪਤੀ ਤੇ ਡੀਪੈਂਡ ਕਰਦੀ ਹੈ। ਅਗਰ ਉਸਦਾ ਪਤੀ ਪੈਸੇ ਕਮਾ ਕੇ ਲਿਆਂਦਾ ਹੈ, ਤਾਂ ਸੌਖੀ ਹੈ ਪਰ ਜੇ ਪੈਸੇ ਨਹੀਂ ਲਿਆਂਦਾ ਤਾਂ ਦੁਖੀ ਹੈ। ਐਸੇ ਬੇਸ਼ੁਮਾਰ ਮੈਂ ਤੁਹਾਨੂੰ ਟੱਬਰ ਦਸ ਸਕਦਾ ਹਾਂ ਸੋਸਾਇਟੀ ਦੇ ਵਿੱਚ। ਬੇਸ਼ਕ ਤੁਸੀਂ ਇਸ ਨੂੰ ਅੱਪਰ ਕਲਾਸ ਸੋਸਾਇਟੀ ਕਹਿ ਲਉ, ਚਾਹੇ ਲੋਅਰ ਕਲਾਸ ਸੋਸਾਇਟੀ ਕਹਿ ਲਓ ਜਿੱਥੇ ਕਿ ਔਰਤ ਦੀ ਹਾਲਤ ਬਹੁਤ ਮਾੜੀ ਹੈ। ਘਰ ਵਾਲਾ ਜਿਸ ਵੇਲੇ ਘਰ ਆਉਂਦਾ ਹੈ, ਜੂਆ ਖੇਡ ਕੇ ਆਉਂਦਾ ਹੈ, ਸ਼ਰਾਬ ਪੀਂਦਾ ਹੈ। ਕਮਾਈ ਘੱਟ ਕਰਦਾ ਹੈ, ਔਰ ਖਰਚਾ

[ਸ੍ਰੀ ਖੁਸ਼ਹਾਲ ਬਹਿਲ]

ਜ਼ਿਆਦਾ ਕਰਦਾ ਹੈ । ਘਰ ਆ ਕੇ ਆਪਣੀ ਬੀਵੀ ਨੂੰ ਮਾਰਦਾ ਕੁੱਟਦਾ ਹੈ, ਘਰ ਵਿੱਚ ਖਾਣ ਨੂੰ ਕੁਝ ਨਹੀਂ ਹੁੰਦਾ । ਮੇਰਾ ਮਤਲਬ ਹੈ ਕਿ ਸਾਨੂੰ ਆਰਥਿਕ ਤੌਰ ਤੇ ਔਰਤ ਨੂੰ ਮਜ਼ਬੂਤ ਕਰਨ ਲਈ ਸਰਕਾਰ ਨੂੰ ਅਜਿਹੇ ਕਨਕਰੀਟ ਕਦਮ, ਸਟੈਪਸ, ਉਠਾਉਣੇ ਚਾਹੀਦੇ ਹਨ ਤਾਂ ਕਿ ਉਹ ਇਕਨਾਮਿਕ ਤੌਰ ਤੇ ਆਦਮੀ ਦੇ ਬਰਾਬਰ ਖੜੀ ਹੋ ਸਕੇ । ਜਿਸ ਵੇਲੇ ਬਰਾਬਰਤਾ ਆ ਜਾਵੇਗੀ, ਆਰਥਿਕ ਤੌਰ ਤੇ ਉਹ ਖੁਦ ਡੀਪੈਂਡੈਂਟ ਹੋਏਗੀ ਫਿਰ ਘਰ ਠੀਕ ਤਰ੍ਹਾਂ ਚਲੇਗਾ । ਜਿਹੜਾ ਪਰਾਸਟੀਚੀਊਸ਼ਨ ਦਾ ਜ਼ਿਕਰ ਆਇਆ ਹੈ ਉਸ ਸਬੰਧ ਵਿੱਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਸੋਸ਼ਲ ਰੀਫਾਰਮੇਸ਼ਨ ਕਰਨ ਔਰ ਇਸ ਨੂੰ ਐਕਸਪਲੋਰ ਕਰਨ ਦੀ ਲੋੜ ਹੈ । ਜੇਕਰ ਅਸੀਂ ਇਸ ਨੂੰ ਤਕੜੇ ਹੋ ਕੇ ਐਕਸਪਲੋਰ ਕਰੀਏ ਤਾਂ ਸਾਨੂੰ ਪਤਾ ਲੱਗੇਗਾ ਕਿ ਆਰਥਕ ਕਾਰਣਾਂ ਕਰਕੇ ਇਹ ਸਿਲਸਿਲਾ ਚੱਲ ਰਿਹਾ ਹੈ । ਮੈਂ ਮਹਿਸੂਸ ਕਰਦਾ ਹਾਂ ਕਿ ਐਸੀਆਂ ਜੋ ਲੜਕੀਆਂ ਹਨ ਜਦੋਂ ਕਿਸੇ ਦੇ ਘਰ ਦਾ ਗੁਜ਼ਾਰਾ ਨਹੀਂ ਚਲਦਾ ਤਾਂ ਉਹ ਕਿਸੇ ਨਾ ਕਿਸੇ ਦੇ ਵਰਗਲਾਵ ਵਿਚ ਆ ਜਾਂਦੀਆਂ ਹਨ ।ਲੜਕੀਆਂ ਵਰਗਲਾਈਆਂ ਜਾਂਦੀਆਂ ਹਨ ਤੇ ਧੰਦੇ ਵਿਚ ਫਸ ਜਾਂਦੀਆਂ ਹਨ । ਇਹ ਧੰਦਾ ਇਕ ਬੜਾ ਵੱਡਾ ਸਕੈਂਡਲ ਹੈ, ਕਾਲਖ ਹੈ ਸਾਡੇ ਮੱਥੇ ਤੇ । ਇਸ ਕਰਕੇ ਇਹ ਆਰਥਿਕਤਾ ਕਿਸ ਤਰ੍ਹਾਂ ਆ ਸਕਦੀ ਹੈ । ਇਸ ਵਾਸਤੇ ਸੈਲਫ-ਕੰਫੀਡੈਂਸ ਬਿਲਡ ਕਰਨ ਦੀ ਲੋੜ ਹੈ । ਮੈਨੂੰ ਪਤਾ ਹੈ ਕਿ ਕਈਆਂ ਲੜਕੀਆਂ ਦੇ ਵਿਚ ਸੈਲਫ-ਕੰਫੀਡੈਂਸ ਹੁੰਦਾ ਹੈ ਜਿਹੜਾ ਕਿ ਬਹੁਤ ਜ਼ਰੂਰੀ ਹੈ । ਉਨ੍ਹਾਂ ਨੂੰ ਆਪਣੇ ਮਨ ਦੀ ਬਣਤਰ ਦਾ ਪਤਾ ਹੁੰਦਾ ਹੈ । ਸਰਕਾਰ ਚਾਹੇ ਸੈਂਟਰ ਦੀ ਹੋਵੇ ਚਾਹੇ ਸਟੇਟ ਦੀ, ਪਲਾਨ ਦੇ ਵਿਚ ਕੋਈ ਇਹੋ ਜਿਹੀ ਪ੍ਰੋਵੀਜ਼ਨ ਹੋਣੀ ਚਾਹੀਦੀ ਹੈ ਤੇ ਸਾਨੂੰ ਦੇਖਣਾ ਚਾਹੀਦਾ ਹੈ ਕਿ ਕਿਸ ਤਰੀਕੇ ਨਾਲ ਉਨ੍ਹਾਂ ਨੂੰ ਪੂਰੀ ਤਰ੍ਹਾਂ ਐਜੂਕੇਟ ਕੀਤਾ ਜਾ ਸਕਦਾ ਹੈ । ਖਾਸ ਕਰਕੇ ਮੈਂ ਕਹਾਂਗਾ ਕਿ ਇਸ ਵੇਲੇ ਜਿਹੜੀ ਸਾਡੀ ਮੁਢਲੀ ਐਜੂਕੇਸ਼ਨਲ ਇੰਸਟੀਚਿਊਸ਼ਨ ਹੈ ਭਾਵ ਪ੍ਰਾਇਮਰੀ ਸਕੂਲ ਹਨ, ਉਨ੍ਹਾਂ ਵਿਚ ਕਦੀ ਅਸੀਂ ਵੇਖਿਆ ਹੈ ਕਿ ਜੇ ਪਿੰਡ ਵਿਚ 100 ਲੜਕੀਆਂ ਹਨ ਤਾਂ ਪਹਿਲੀ ਵਿਚ 50 ਪੜ੍ਹਦੀਆਂ ਹਨ ਤਾਂ ਬਾਕੀ ਦੀਆਂ 50 ਕਿਉਂ ਨਹੀਂ ਪੜ੍ਹਦੀਆਂ । ਫਿਰ ਦੂਜੀ ਵਿਚ 25 ਤੇ ਤੀਜੀ ਵਿਚ 5-4 ਹੀ ਰਹਿ ਜਾਂਦੀਆਂ ਹਨ । ਜੇ ਸਕੂਲ ਵਿਚ ਮੁੰਡੇ 40 ਪੜ੍ਹਦੇ ਹਨ ਤਾਂ ਲੜਕੀਆਂ ਦੀ ਗਿਣਤੀ 8 ਹੀ ਹੁੰਦੀ ਹੈ ਤਾਂ ਫਿਰ ਇਕੂਐਲਟੀ ਕੀ ਰਹੇਗੀ । ਜੇਕਰ ਅਸੀਂ ਲਿਟਰੇਸੀ ਚਾਹੁੰਦੇ ਹਾਂ ਤਾਂ ਸਾਨੂੰ ਆਪਣੇ ਐਜੂਕੇਸ਼ਨਲ ਸਿਸਟਮ ਨੂੰ ਉਤਾਂਹ ਚੁਕਣਾ ਚਾਹੀਦਾ ਹੈ । ਇਹ ਜਿਹੜੀਆਂ ਲੜਕੀਆਂ ਹਨ ਇਨ੍ਹਾਂ ਦੀ ਸਕੂਲਾਂ ਵਿੱਚ ਡਰੌਪਿੰਗ ਕਿਉਂ ਹੁੰਦੀ ਹੈ । ਇਸਨੂੰ ਕਿਵੇਂ ਦੂਰ ਕੀਤਾ ਜਾ ਸਕਦਾ ਹੈ ? ਸਰਕਾਰ ਨੂੰ ਅਤੇ ਦੂਜੀਆਂ ਏਜੰਸੀਆਂ ਨੂੰ ਇਹ ਐਨਸ਼ਿਓਰ ਕਰਨਾ ਚਾਹੀਦਾ ਹੈ । ਇਕ ਹੋਰ ਗੱਲ ਮੈਂ ਕਹਾਂਗਾ ਕਿ ਕਈ ਵਜ੍ਹਾ ਹੁੰਦੀਆਂ ਹਨ ਕਿ ਲੜਕੀਆਂ ਪੜ੍ਹ ਨਹੀਂ ਸਕਦੀਆਂ । ਜਦੋਂ ਉਹ ਜ਼ਰਾ ਵੱਡੀਆਂ ਹੁੰਦੀਆਂ ਹਨ ਤਾਂ ਉਹਨਾਂ ਨੂੰ ਪਤਾ ਲਗਦਾ ਹੈ ਕਿ ਉਹਨਾਂ ਵਿੱਚ ਕਮੀਆਂ ਹਨ । ਵੈਸਟਰਨ ਕੰਟਰੀਜ਼ ਵਿੱਚ ਐਜੂਕੇਸ਼ਨ ਦਾ ਇਕ ਓਪਨ ਸਿਸਟਮ ਚਾਲੂ ਹੋਇਆ ਹੈ । ਉਥੇ ਜਿਹੜੀਆਂ ਵੀ ਲੜਕੀਆਂ 14-15 ਸਾਲ ਦੀਆਂ ਦਸਵੀਂ ਪਾਸ ਕਰਨਾ ਚਾਹੁੰਦੀਆਂ ਹਨ ਤੇ ਉਹ ਸਕੂਲ ਨਹੀਂ ਜਾ ਸਕਦੀਆਂ ਤਾਂ ਉਹ ਪਹਿਲੀ ਤੋਂ ਲੈ ਕੇ ਜੇਕਰ ਹਰ ਸਾਲ ਇਮਤਿਹਾਨ ਨਹੀਂ ਦੇ ਸਕਦੀ ਤਾਂ ਉਹ 2-2 ਜਾਂ 3-3 ਸਾਲਾਂ ਵਿੱਚ ਇਮਤਿਹਾਨ ਦੇ ਕੇ ਦਸਵੀਂ ਪਾਸ ਕਰ ਸਕਦੀ ਹੈ । ਨਾਲ ਦੀ ਨਾਲ ਉਹ ਆਪਣਾ ਐਕਸ-

ਟਰਾਂ ਕੰਮ ਕਰਕੇ ਆਮਦਨ ਵੀ ਕਰ ਸਕਦੀ ਹੈ ਤੇ ਆਪਣੇ ਆਪ ਨੂੰ ਸਟੈਂਡ ਵੀ ਕਰ ਸਕਦੀ ਹੈ। ਇਸ ਤਰ੍ਹਾਂ ਉਹ ਦਸਵੀਂ ਕਰ ਲਵੇ ਤੇ ਬੀ.ਏ. ਵੀ ਕਰ ਲਵੇ। ਮੇਰਾ ਮਤਲਬ ਹੈ ਕਿ ਇਹ ਸਿਸਟਮ ਜਿਹੜਾ ਹੈ ਇਹ ਸਾਨੂੰ ਵੀ ਅਡਾਪਟ ਕਰਨਾ ਚਾਹੀਦਾ ਹੈ ਜੇਕਰ ਅਸੀਂ ਲਿਟਰੇਸੀ ਵਧਾਉਣਾ ਚਾਹੁੰਦੇ ਹਾਂ ਖਾਸ ਕਰਕੇ ਲੜਕੀਆਂ ਦੀ ਲਿਟਰੇਸੀ ਨੂੰ। ਜੇਕਰ ਲੜਕੀਆਂ ਸਕੂਲ ਵਿੱਚ ਕਿਸੇ ਕਾਰਨ ਨਹੀਂ ਜਾ ਸਕਦੀਆਂ ਤਾਂ ਉਹ ਇਸ ਸਿਸਟਮ ਰਾਹੀਂ ਜਿਹੜੀ ਵੀ ਲੜਕੀ 14 ਸਾਲ ਜਾਂ ਇਸ ਤੋਂ ਵੱਧ ਹੋਵੇ ਦਸਵੀਂ ਦਾ ਇਮਤਿਹਾਨ ਦੇ ਸਕੇ। ਇਹ ਸਿਸਟਮ ਸਾਨੂੰ ਪਰੈਕਟੀਕਲੀ ਅਡਾਪਟ ਕਰਨਾ ਚਾਹੀਦਾ ਹੈ ਇਸ ਤਰੀਕੇ ਨਾਲ ਅਸੀਂ ਲੜਕੀਆਂ ਨੂੰ ਲਿਟਰੇਸੀ ਦੇ ਖੇਤਰ ਵਿੱਚ ਉਤਾਂਹ ਉਠਾ ਸਕਦੇ ਹਾਂ।

ਬਾਕੀ ਡੌਰੀ ਸਿਸਟਮ ਬਾਰੇ ਬੜਾ ਕਿਹਾ ਹੈ, ਬੜੇ ਕਾਨੂੰਨ ਹਨ ਲੇਕਿਨ ਇਹ ਸਿਸਟਮ ਹਟਦਾ ਤਾਂ ਹੈ ਨਹੀਂ। ਅੱਜ ਕੱਲ੍ਹ ਜਿਹੜਾ ਆਈ. ਏ. ਐਸ. ਹੈ ਉਸ ਦੇ ਵਿਆਹ ਦਾ ਰੇਟ 10 ਲੱਖ ਰੁਪਏ ਹੈ। (ਇਕ ਅਵਾਜ਼, ਹੁਣ ਤਾਂ ਇਹ 75 ਲੱਖ ਰੁਪਏ ਹੈ) ਪ੍ਰਾਈਸ ਇਨਫਲੇਸ਼ਨ ਹੋਣ ਕਾਰਨ ਹੋ ਸਕਦਾ ਹੈ ਕਿ ਸ਼ਾਇਦ 75 ਲੱਖ ਹੀ ਹੋਵੇ। ਇਸੇ ਤਰ੍ਹਾਂ ਕਲਰਕ ਦਾ ਰੇਟ ਅਤੇ ਹੋਰ ਦੂਸਰਿਆਂ ਦੇ ਵੀ ਰੇਟ ਫਿਕਸ ਹਨ। ਜਿੰਨਾ ਚਿਰ ਅਸੀਂ ਸੋਸ਼ਲ ਕਾਨਫੀਡੈਂਸ ਪੈਦਾ ਨਹੀਂ ਕਰਦੇ, ਜਿੰਨੀ ਦੇਰ ਤੱਕ ਅਸੀਂ ਲੋਕ ਰਾਏ ਪੈਦਾ ਨਹੀਂ ਕਰਦੇ, ਮਾਸ-ਓਪੀਨੀਅਨ ਪੈਦਾ ਨਹੀਂ ਕਰਦੇ ਸੁਧਾਰ ਨਹੀਂ ਹੋਣਾ। ਇਹ ਕਿਸੇ ਇਕ ਧਰਮ ਦੀ ਗੱਲ ਨਹੀਂ, ਕਿਸੇ ਇਕ ਵਰਗ ਦੀ ਗੱਲ ਨਹੀਂ। ਇਹ ਸਾਰੇ ਪਜਾਬ ਵਿਚ, ਸਾਰੇ ਪਿੰਡਾਂ ਵਿਚ, ਸ਼ਹਿਰਾਂ ਵਿਚ, ਹਰ ਥਾਂ ਤੇ ਹੋਣੀ ਚਾਹੀਦੀ ਹੈ। ਬਹੁਤ ਸਾਰੀਆਂ ਪ੍ਰਾਬਲਮਜ਼ ਆਉਂਦੀਆਂ ਹਨ, ਖਾਸ ਕਰਕੇ ਲੜਕੀਆਂ ਨੂੰ। ਲੜਕੇ ਵਾਲੇ ਦਾਜ ਦੀ ਬਹੁਤ ਐਕਸਪੈਕਟੇਸ਼ਨ ਕਰਦੇ ਹਨ, ਪਰ ਓਨਾ ਨਹੀਂ ਮਿਲਦਾ। ਮੇਰਾ ਮਤਲਬ ਹੈ ਕਿ ਜੇ ਕਰ ਸਾਡੇ ਸਮਾਜ ਵਿਚ ਔਰਤ ਦੀ ਇੱਜ਼ਤ ਮਹਿਫੂਜ਼ ਨਹੀਂ ਤਾਂ ਇਕੱਲੇ ਕਾਨੂੰਨ ਬਣਾਉਣ ਨਾਲ ਇਹ ਲਾਹਨਤ ਨਹੀਂ ਜਾਣੀ। ਇਸ ਵਾਸਤੇ ਲੋਕਾਂ ਵਿਚ ਅਵੇਅਰਨੈਸ ਪੈਦਾ ਕੀਤੀ ਜਾਣੀ ਚਾਹੀਦੀ ਹੈ। ਇਸ ਕਰਕੇ ਮੈਂ ਸੁਜੈਸ਼ਨ ਦਿਆਂਗਾ। ਸੁਜੈਸ਼ਨ ਇਹ ਕਿ ਅਸੀਂ ਹਰ ਪੁਲਿਟੀਕਲ ਪਾਰਟੀ ਦੇ ਬੰਦੇ ਇੱਥੇ ਬੈਠੇ ਹਾਂ। ਅਸੀਂ ਕਮ-ਅਜ਼-ਕਮ ਇਕ ਪ੍ਰੋਗਰਾਮ ਤੇ ਐਗਰੀ ਕਰ ਲਈਏ ਅਤੇ ਅਪਣੇ ਆਪਣੇ ਹਲਕਿਆਂ ਦੇ ਵਿਚ ਅਵੇਅਰਨੈਸ ਪੈਦਾ ਕਰੀਏ, ਬੇ-ਸ਼ੱਕ ਤੁਸੀਂ ਐਜੂਕੇਸ਼ਨਲ ਸੋਸਾਇਟੀਆਂ ਬਣਾਓ, ਬੇ-ਸ਼ੱਕ ਤੁਸੀਂ ਇਨਵਾਇਰਨਮੈਂਟਲ ਸੋਸਾਇਟੀਆਂ ਬਣਾਓ। ਇਸ ਢੰਗ ਦੀ ਕੋਈ ਗੱਲ ਕਰੀਏ ਜਿੱਥੇ ਸਾਰੇ ਇਕੱਠੇ ਹੋ ਕੇ ਅਵੇਅਰਨੈਸ ਕਰੀਏਟ ਕਰੀਏ। ਇਸ ਕਰਕੇ ਇਹ ਜਿਹੜਾ 8 ਮਾਰਚ ਦੇ ਦਿਨ ਦੀ ਗੱਲ ਕੀਤੀ ਗਈ ਹੈ ਇਸ ਨਾਲ ਅਵੇਅਰਨੈਸ ਪੈਦਾ ਹੁੰਦੀ ਹੈ। ਜਿਹੜੀਆਂ ਮਜ਼ਲੂਮ ਔਰਤਾਂ ਹਨ ਉਨ੍ਹਾਂ ਵੱਲ ਧਿਆਨ ਦੇਣਾ ਚਾਹੀਦਾ ਹੈ। ਜਿਸ ਤਰ੍ਹਾਂ ਚਿਲਡਰਨ ਡੇ ਹੈ ਉਸ ਨਾਲ ਵੀ ਅਵੇਅਰਨੈਸ ਪੈਦਾ ਹੁੰਦੀ ਹੈ। ਸੋ ਇਹ ਬੜਾ ਅਹਿਮ ਮਸਲਾ ਹੈ। ਠੀਕ ਹੈ ਬੜਾ ਸੋਸ਼ਲ ਰਿਫਾਰਮ ਹੋ ਰਿਹਾ ਹੈ। ਵਿਡੋਜ਼ ਮੈਰਿਜਿਜ਼ ਹੁੰਦੀਆਂ ਹਨ। ਐਜੂਕੇਸ਼ਨ ਮੂਵਮੈਂਟ ਨੇ ਕਾਫ਼ੀ ਹਿੱਸਾ ਲਿਆ ਹੈ। ਪੁਸਤਕਾਂ ਰਾਹੀਂ ਵੀ ਕਾਫੀ ਕੁਝ ਹੋ ਸਕਦਾ ਹੈ। ਗੁਰੂਆਂ ਦੀ ਬਾਣੀ ਤੋਂ ਵੀ ਕਾਫ਼ੀ ਸਿੱਖਿਆ ਮਿਲਦੀ ਹੈ। ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਹਿਣ ਨਾਲ ਗੱਲ ਨਹੀਂ ਬਣਦੀ। ਜਿਸ ਸਮਾਜ ਵਿਚ ਔਰਤ ਦੀ ਇੱਜ਼ਤ ਨਹੀਂ ਹੈ ਉਸਦਾ ਜੀਉਣਾ ਕੀ

[ਸ਼੍ਰੀ ਖੁਸ਼ਹਾਲ ਬਹਿਲ]

ਹੈ । ਬੱਚੇ ਤੇ ਮਾਪਿਆਂ ਦਾ, ਖਾਸ ਤੌਰਤੇ ਮਾਂ ਦਾ, ਬੜਾ ਅਸਰ ਹੁੰਦਾ ਹੈ । ਦੂਜੇ ਨੰਬਰ ਤੇ ਟੀਚਰ ਦਾ ਬੱਚੇ ਤੇ ਅਸਰ ਹੁੰਦਾ ਹੈ ਅਤੇ ਫਿਰ ਉਸਦੇ ਬਾਦ ਸਾਡੇ ਸਮਾਜ ਦਾ ਬੱਚੇ ਤੇ ਅਸਰ ਹੁੰਦਾ ਹੈ । ਲੇਕਿਨ ਬੁਨਿਆਦੀ ਤੌਰ ਤੇ ਮਾਂ ਬਾਪ ਦਾ ਅਸਰ ਕੋਈ ਨਹੀਂ ! ਮਾਂ ਨੇ ਵੀ ਇਹੀ ਕਹਿਣਾ ਹੈ ਕਿ ਮੈਂ ਮੁੰਡੇ ਦੇ ਵਿਆਹ ਵਿਚ ਦਾਜ ਕਿਉਂ ਨਾ ਲਵਾਂ ਕਿਉਂਕਿ ਮੈਂ ਲੜਕੀ ਦੇ ਵਿਆਹ ਵਿਚ ਦਾਜ ਦਿੱਤਾ ਹੈ । ਇਹ ਜਿਹੜੀ ਐਕਸਪੈਕਟੇਸ਼ਨ ਹੈ ਜਿੰਨੀ ਦੇਰ ਇਹ ਦੂਰ ਨਹੀਂ ਹੁੰਦੀ, ਗੱਲ ਨਹੀਂ ਬਣਨੀ । ਇਹ ਤਾਂ ਹੀ ਦੂਰ ਹੋਵੇਗੀ ਜੇ ਸੋਸ਼ਲ ਅਵੇਅਰਨੈਸ ਹੋਵੇ । ਲੜਕਾ ਹੋਵੇ ਜਾਂ ਲੜਕੀ ਹੋਵੇ ਦੋਨਾਂ ਨੂੰ ਬਰਾਬਰ ਸਮਝਿਆ ਜਾਵੇ । ਦੋਨੋਂ ਫੈਮਿਲੀ ਵਿਚ ਇਕੋ ਜਿਹੇ ਪ੍ਰਫੁਲਤ ਹੋਣ । ਇਹ ਬੜੀ ਜ਼ਰੂਰੀ ਚੀਜ਼ ਹੈ । ਇਕ ਗੱਲ ਮੈਂ ਜ਼ਰੂਰ ਕਹਾਂਗਾ ਕਿ ਸਰਕਾਰ ਵਲੋਂ ਵੀ ਵਿਤਕਰਾ ਕੀਤਾ ਗਿਆ ਹੈ ਜਿਸਦਾ ਮਿਸਜ਼ ਡਾਂਗ ਨੇ ਇਥੇ ਜ਼ਿਕਰ ਕੀਤਾ ਹੈ । ਮਜ਼ਦੂਰੀ ਦੇਣ ਲੱਗੇ ਖਾਸ ਕਰਕੇ ਮੈਂ ਇਹ ਦੇਖਿਆ ਹੈ ਕਿ ਕਈ ਥਾਵਾਂ ਤੇ ਔਰਤਾਂ ਬਰਾਬਰ ਕੰਮ ਕਰਦੀਆਂ ਹਨ ਪਰ ਔਰਤਾਂ ਨੂੰ ਮਿਨੀਅਮ ਵੇਜਿਜ਼ ਨਹੀਂ ਦਿਤੇ ਜਾਂਦੇ । ਕੰਮ ਤਾਂ ਉਹ ਆਦਮੀਆਂ ਦੇ ਬਰਾਬਰ ਕਰਦੀਆਂ ਹਨ ਵੇਜਿਜ਼ ਉਨ੍ਹਾਂ ਨੂੰ ਘੱਟ ਦਿਤੇ ਜਾਂਦੇ ਹਨ । ਇਹ ਠੀਕ ਹੈ ਕਿ ਜਿਹੜੀਆਂ ਸੜਕਾਂ ਬਣ ਰਹੀਆਂ ਹਨ ਉਨ੍ਹਾਂ ਤੇ ਸਾਡੀ ਰਾਜਸਥਾਨ ਦੀ ਲੇਬਰ ਕੰਮ ਕਰਦੀ ਹੈ ਲੇਕਿਨ ਉਨ੍ਹਾਂ ਵਿਚ ਮੈਜਾਰਿਟੀ ਜਨਾਨੀਆਂ ਦੀ ਹੁੰਦੀ ਹੈ । ਜੇ ਉਹ ਅਨ-ਸਕਿਲਡ ਹਨ, ਹੱਥੀ ਕੰਮ ਕਰਦੇ ਹਨ ਤਾਂ ਆਦਮੀ ਅਤੇ ਔਰਤ ਨੂੰ ਪੈਸੇ ਬਰਾਬਰ ਦੇਣੇ ਚਾਹੀਦੇ ਹਨ । ਇਹ ਬੜੀ ਜ਼ਰੂਰੀ ਗੱਲ ਹੈ ! ਇਸ ਤਰ੍ਹਾਂ ਉਨ੍ਹਾਂ ਵਿਚ ਬਰਾਬਰਤਾ ਆਵੇਗੀ ਅਤੇ ਉਨ੍ਹਾਂ ਔਰਤਾਂ ਵਿਚ ਕੰਫੀਡੈਂਸ ਪੈਦਾ ਹੋਵੇਗਾ ।

ਇਕ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਸਾਡੇ ਟਕਰਾਓ ਬੜਾ ਹੋ ਰਿਹਾ ਹੈ । ਕਈ ਕਹਿੰਦੇ ਹਨ ਕਿ ਬੈਨਲਅਕੁਆਮੀ ਟਕਰਾਓ ਹੋ ਰਿਹਾ ਹੈ । ਪਿੰਡਾਂ ਦੇ ਵਿਚ ਬਹੁਤ ਸਾਰੇ ਐਸੇ ਘਰ ਹੁੰਦੇ ਹਨ ਜਿਹੜੇ ਲੜਕੀ ਨੂੰ 10ਵੀਂ ਜਮਾਤ ਤੱਕ ਵੀ ਪੜ੍ਹਾਉਣਾ ਠੀਕ ਨਹੀਂ ਸਮਝਦੇ । ਉਹ ਉਸ ਨੂੰ ਪੜ੍ਹਨ ਤੋਂ ਹਟਾ ਲੈਂਦੇ ਹਨ । ਕਈ ਘਰਾਂ ਵਿਚ ਮੁੰਡੇ ਨੂੰ ਜ਼ਿਆਦਾ ਦੁੱਧ ਦਿੰਦੇ ਹਨ ਅਤੇ ਲੜਕੀ ਨੂੰ ਘੱਟ ਦੁਧ ਦਿੰਦੇ ਹਨ । ਇਸ ਲਈ ਸੋਸਾਇਟੀ ਨੂੰ ਇਸ ਪਾਸੇ ਵੀ ਤੁਰਨਾ ਚਾਹੀਦਾ ਹੈ । ਮੁੰਡੇ ਅਤੇ ਕੁੜੀ ਵਿਚ ਬਰਾਬਰਤਾ ਹੋਣੀ ਚਾਹੀਦੀ ਹੈ । ਜਿੱਥੇ ਵੀ ਲੜਕੀ ਨਾਲ ਕੋਈ ਵਿਤਕਰਾ ਹੋਵੇ, ਕੋਈ ਅਜਿਹੀ ਕੰਪਲੇਂਟ ਹੋਵੇ ਤਾਂ ਉਸ ਨੂੰ ਫੌਰਨ ਦੇਖਿਆ ਜਾਵੇ ।

ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਪ੍ਰਸਤਾਵ ਤੇ ਬੋਲਣ ਦਾ ਸਮਾਂ ਦਿੱਤਾ । ਇਹ ਪ੍ਰਸਤਾਵ ਬੜਾ ਬਾਮੌਕਾ ਹੈ । ਜਿਹੜੀਆਂ ਅੱਛੀਆਂ ਗੱਲਾਂ ਕਹੀਆਂ ਹਨ ਉਨ੍ਹਾਂ ਨੂੰ ਅਡਾਪਟ ਕਰਨਾ ਚਾਹੀਦਾ ਹੈ । 8 ਮਾਰਚ ਨੂੰ ਛੁੱਟੀ ਮਨਾਉਣੀ ਚਾਹੀਦੀ ਹੈ । ਅਖੀਰ ਵਿਚ ਤੁਹਾਡਾ ਬਹੁਤ ਬਹੁਤ ਧੰਨਵਾਦ !

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** (ਮਾਹਲਪੁਰ, ਐਸ. ਸੀ.) : ਮਾਨਯੋਗ ਸਪੀਕਰ ਸਾਹਿਬ, ਡਾਕਟਰ ਮਾਲਤੀ ਨੇ ਇਹ ਜਿਹੜਾ ਮਤਾ ਲਿਆਂਦਾ ਹੈ ਇਹ ਇਸਤਰੀ ਜਾਤੀ ਦੀ ਮਹੱਤਤਾ ਨੂੰ ਦਰਸਾਉਣ ਲਈ ਅਜ ਸਦਨ ਦੇ ਸਾਹਮਣੇ ਸਭ ਤੋਂ ਵੱਡਾ ਸਵਾਲ ਹੈ ਕਿ ਇਸਤਰੀ ਜਾਤੀ ਦੀ ਮਹੱਤਤਾ ਨੂੰ ਕਿਉਂ ਦਰਸਾਉਣਾ ਪਿਆ ।......

(ਇਸ ਸਮੇਂ ਕੁਝ ਮੈਂਬਰ ਸਹਿਬਾਨ ਬੈਠੇ ਬੈਠੇ ਆਪਸ ਵਿਚ ਗੱਲਾਂ ਕਰ ਰਹੇ ਸਨ ।)

**Mr. Speaker** : No group meetings please. Kindly take your seats.

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਇਹ ਭਾਰਤ ਦੀ ਕੁੱਲ ਆਬਾਦੀ ਦਾ 1/2 ਹਿੱਸਾ ਹਨ ਜਿਸ ਦੀ ਮਹੱਤਤਾ ਨੂੰ ਅਣਗੌਲਿਆਂ ਰੱਖਿਆ ਗਿਆ ਹੈ।........

ਮੈਂ ਸਮਝਦਾ ਹਾਂ ਕਿ ਇੰਡੀਪੇਨਡੈਂਟ ਭਾਰਤ ਵਿੱਚ ਇਸਤਰੀ ਡੀਪੈਂਡੈਂਟ ਹੈ। ਆਜ਼ਾਦ ਭਾਰਤ ਦੇ ਵਿੱਚ ਇਸਤਰੀ ਦੀ ਗੁਲਾਮੀ ਦਾ ਕਾਰਨ ਮਰਦਾਂ ਦੇ ਉਪਰ ਨਿਰਭਰ-ਤਾ ਹੈ। ਅੱਜ ਅਸੀਂ ਇਸਤਰੀਆਂ ਦੇ ਸਬੰਧੀ ਗੱਲ ਕਰਨ ਜਾ ਰਹੇ ਹਾਂ ਤਾਂ ਸਭ ਤੋਂ ਪਹਿਲਾਂ ਇਸ ਗੱਲ ਦੀ ਜ਼ਰੂਰਤ ਹੈ ਕਿ ਸਾਰਾ ਸਦਨ ਜਾਂ ਸਾਰੀਆਂ ਪਾਰਟੀਆਂ ਜੇ ਸਹੀ ਮਾਅਨਿਆਂ ਵਿੱਚ ਇਸਤਰੀਆਂ ਨੂੰ ਸਮਾਜ ਦੇ ਬਰਾਬਰ ਰੁਤਬਾ ਦੇਣਾ ਚਾਹੁੰਦੀਆਂ ਹਨ ਤਾਂ ਸਭ ਤੋਂ ਪਹਿਲਾ ਕਦਮ ਇਸਤਰੀਆਂ ਦੀ ਮਰਦਾਂ ਉਪਰ ਡੀਪੈਂਡੈਂਸ ਨੂੰ ਖਤਮ ਕਰਨਾ ਪਵੇਗਾ। ਅਸੀਂ ਇਹ ਮਹਿਸੂਸ ਕਰਦੇ ਹਾਂ ਕਿ ਇਸਤਰੀ ਦੀ ਮਹੱਤਤਾ ਨੂੰ ਇਸ ਕਰਕੇ ਅਣਗੌਲਿਆ ਰਖਿਆ ਗਿਆ ਕਿਉਂਕਿ ਇਸਤਰੀਆਂ ਦੀ ਸਮਾਜਿਕ ਪੱਧਰ ਨੂੰ ਹੇਠਾਂ ਸੁੱਟਣ ਲਈ ਇਸਦੇ ਪਿੱਛੇ ਇਕ ਮਾਨਸਕਤਾ ਕੰਮ ਕਰ ਰਹੀ ਹੈ. ਇਕ ਸੋਚ ਕੰਮ ਕਰ ਰਹੀ ਹੈ। ਸਾਡੇ ਦੇਸ਼ ਦਾ ਸਮਾਜਿਕ ਢਾਂਚਾ ਮਨੂੰ ਜੀ ਵਲੋਂ ਜੋ ਬਣਾਇਆ ਗਿਆ ਉਹੀ ਚਲ ਰਿਹਾ ਹੈ। ਤੁਲਸੀ ਜੀ ਨੇ ਕਿਹਾ ਹੈ:-

'ਢੋਰ, ਗੰਵਾਰ, ਸ਼ੂਦਰ, ਪਸ਼ੂ ਅਰ ਨਾਰੀ
ਯੇ ਸਭ ਤਾੜਨ ਕੇ ਅਧਿਕਾਰੀ'

ਭਗਵਾਨ ਕ੍ਰਿਸ਼ਨ ਜੀ ਨੇ ਵੀ ਗੀਤਾ ਦੇ ਵਿੱਚ ਉਪਦੇਸ਼ ਦਿੱਤਾ ਹੈ ** ** **

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਭਗਵਾਨ ਕ੍ਰਿਸ਼ਨ ਨੇ ਗੀਤਾ ਵਿੱਚ ਇਹ ਕਿਧਰੇ ਉਪਦੇਸ਼ ਨਹੀਂ ਦਿੱਤਾ। ਗੀਤਾ ਵਿੱਚ ਇਹ ਉਪਦੇਸ਼ ਹੈ—

विद्यांविनय सम्पन्ने-ब्राह्मणे गावि हस्तिनी:
शुनिचैन धयाकेच पण्डिता समदार्शनि:

भारत के ग्रन्थों मे यह् लिखा है :—

आत्मवत् सर्वं भूतेषु य पश्यति स:
पण्डिता :

ਅਰਥਾਤ ਵਿਦਵਾਨ ਉਹੀ ਹੈ ਜਿਹੜਾ ਹਰ ਇਕ ਨੂੰ ਸਮਦ੍ਰਿਸ਼ਟੀ ਨਾਲ ਦੇਖੇ।

---

**Expunged as ordered by the Chair.

**Mr. Speaker** : These words should be expunged.

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਤੇ ਮੈਂ ਇਹ ਗੱਲ ਕਹਿ ਰਿਹਾ ਸੀ ਕਿ ਸਾਡੀ ਜੋ ਮਾਨਸਕਤਾ ਹੈ ਇਸ ਨੂੰ ਬਦਲਣ ਦੀ ਲੋੜ ਹੈ। ਸਾਡੇ ਦੇਸ਼ ਦੀ ਜੋ ਬਹੁ ਗਿਣਤੀ ਹੈ ਉਹ ਜਿਸ ਧਰਮ ਨੂੰ ਮੰਨਦੀ ਹੈ- (ਵਿਘਨ)

**ਸ੍ਰੀ ਮਦਨ ਮੋਹਨ ਮਿੱਤਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਜੀ ਨੇ ਜਿਹੜਾ ਪੁਆਇੰਟ ਆਫ ਆਰਡਰ ਉਠਾਇਆ ਹੈ ਉਸ ਤੇ ਨਾ ਤੁਸੀਂ ਕੋਈ ਰੂਲਿੰਗ ਦਿੱਤੀ ਹੈ ਅਤੇ ਨਾ ਕੋਈ ਰਿਮਾਰਕਸ ਦਿੱਤੇ ਹਨ।

This should not be made part of the proceedings.

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਗੀਤਾ ਦੇ ਵਿਚ ਕਿਧਰੇ ਐਸਾ ਕੋਈ ਸ਼ਲੋਕ ਨਹੀਂ ਹੈ। ਇਨ੍ਹਾਂ ਨੇ ਜੋ ਸ਼ਲੋਕ ਕਿਹਾ ਹੈ ਇਸ ਨੂੰ ਕਾਰਵਾਈ ਵਿਚੋਂ ਕਢ ਦਿੱਤਾ ਜਾਵੇ।

**Mr. Speaker** : I have done it. When you raised the point I have already done it.

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਸਪੀਕਰ ਸਾਹਿਬ, ਅੱਜ ਜ਼ਰੂਰਤ ਹੈ ਸਾਡੀ ਇਸ ਮਾਨਸਿਕਤਾ ਨੂੰ ਬਦਲਣ ਦੀ। ਦੁਨੀਆਂ ਦਾ ਕੋਈ ਵੀ ਧਰਮ ਹੋਵੇ, ਜੇ ਕਿਸੇ ਧਰਮ ਵਿਚ ਇਕ ਇਨਸਾਨ ਨੂੰ ਦੂਸਰੇ ਇਨਸਾਨ ਨਾਲ ਪਾੜਨ ਦੀ ਗੱਲ ਚਲਦੀ ਹੋਵੇ, ਜਿਸ ਧਰਮ ਦੇ ਵਿਚ ਫਿਰਕੇ ਦੇ ਆਧਾਰ ਤੇ ਅਧਿਕਾਰ ਹੋਣ, ਜਿਸ ਧਰਮ ਵਿਚ ਮਰਦ ਔਰ ਇਸਤਰੀਆਂ ਦੇ ਵੱਖਰੇ ਵੱਖਰੇ ਅਧਿਕਾਰ ਹੋਣ......(ਵਿਘਨ)

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਤੁਲਸੀ ਦਾਸ ਜੀ ਨੇ ਕਿਹਾ ਹੈ :—

सिया राम मय सब जग जानी।
करहुं प्रणाम जोरि जुग पाणी।।

ਇਨ੍ਹਾਂ ਨੂੰ ਕਹੋ ਕਿ ਵਿਮੈਨ ਰਾਈਟਸ ਤੇ ਹੀ ਬੋਲਣ।

**ਸ੍ਰੀ ਸਪੀਕਰ** : ਸਰਦਾਰ ਅਵਤਾਰ ਸਿੰਘ ਜੀ, ਤੁਸੀਂ ਵਿਮੈਨ ਰਾਈਟਸ ਤੇ ਹੀ ਬੋਲੋ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** : ਮੈਂ ਵਿਮੈਨ ਰਾਈਟਸ ਤੇ ਹੀ ਬੋਲ ਰਿਹਾ ਹਾਂ ਜੀ। ਇਸ ਦੇ ਪਿੱਛੇ ਕੀ ਕੋਸ਼ਿਸ਼ ਹੈ ਜਿਸ ਕਰਕੇ ਇਸਤਰੀ ਦੀ ਮਹੱਤਤਾ ਨੂੰ ਅਣਗੌਲਿਆ ਰੱਖਿਆ ਗਿਆ ਹੈ, ਮੈਂ ਇਸ ਪੱਖ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ। ਇਸ ਪੱਖ ਨੂੰ ਜ਼ਰੂਰ ਜਾਨਣਾ ਚਾਹੀਦਾ ਹੈ, ਜਾਨਣਾ ਹੀ ਨਹੀਂ ਸਗੋਂ ਜੋ ਭਾਵਨਾ ਚਲ ਰਹੀ ਹੈ ਉਸ ਭਾਵਨਾ ਨੂੰ ਖਤਮ ਕਰਨਾ ਚਾਹੀਦਾ ਹੈ।

ਬਾਬਾ ਸਾਹਿਬ ਡਾਕਟਰ ਭੀਮ ਰਾਓ ਅੰਬੇਦਕਰ ਜਿਨ੍ਹਾਂ ਨੇ ਸਾਡੇ ਦੇਸ਼ ਦਾ ਸੰਵਿਧਾਨ ਲਿਖਿਆ ਉਨ੍ਹਾਂ ਨੇ ਕਿਹਾ ਸੀ ਅਗਰ ਕੋਈ ਮਰਦ ਪੜ੍ਹਦਾ ਹੈ ਤਾਂ ਇਕ ਹੀ ਪੜ੍ਹਦਾ ਹੈ ਔਰ ਜੇ ਇਕ ਇਸਤਰੀ ਪੜ੍ਹਦੀ ਹੈ ਤਾਂ ਪੂਰਾ ਪਰੀਵਾਰ ਪੜ੍ਹਦਾ ਹੈ । ਸਾਨੂੰ ਇਸ ਪੱਖ ਨੂੰ ਮਦੇਨਜ਼ਰ ਰਖਣਾ ਹੈ ਅਤੇ ਇਸਤਰੀਆਂ ਦੀ ਵਿਦਿਆ ਵਲ ਧਿਆਨ ਦੇਣਾ ਚਾਹੀਦਾ ਹੈ । ਇਸਤਰੀ ਜ਼ਾਤੀ ਦੇ ਬਾਰੇ ਮਾਂ ਬਾਪ ਦੇ ਦਿਮਾਗ ਵਿਚ ਹਮੇਸ਼ਾਂ ਇਹ ਗੱਲ ਰਹਿੰਦੀ ਹੈ ਕਿ ਲੜਕੀਆਂ ਨੂੰ ਜ਼ਿਆਦਾ ਦੂਰ ਪੜ੍ਹਨ ਲਈ ਨਹੀਂ ਭੇਜਣਾ । ਇਸ ਲਈ ਸਪੈਸ਼ਲ ਸਕੀਮ ਬਨਾਉਣੀ ਚਾਹੀਦੀ ਹੈ ਔਰ ਪੰਜ ਪੰਜ ਸੱਤ ਸੱਤ ਕਿਲੋਮੀਟਰ ਵਿਚ ਲੜਕੀਆਂ ਲਈ ਸਕੂਲਾਂ ਕਾਲਜਾਂ ਦਾ ਪ੍ਰਬੰਧ ਹੋਣਾ ਚਾਹੀਦਾ ਹੈ ਤਾਂ ਕਿ ਪਰਿਵਾਰ ਦੇ ਲੋਕ ਨਿਸ਼ਚਿੰਤ ਹੋ ਕੇ ਲੜਕੀਆਂ ਨੂੰ ਸਕੂਲਾਂ ਵਿਚ ਭੇਜ ਸਕਣ ਤਾਂ ਕਿ ਇਸਤਰੀਆਂ ਦਾ ਪੱਧਰ ਉੱਚਾ ਚੁਕਿਆ ਜਾ ਸਕੇ ।

ਫਿਰ ਡਿਪੈਂਡੇਂਸੀ ਦੀ ਗੱਲ ਹੈ ਇਹ ਬਿਲਕੁਲ ਖ਼ਤਮ ਹੋਣੀ ਚਾਹੀਦੀ ਹੈ । ਇਹ ਬਾਕਾਇਦਾ ਤੌਰ ਤੇ ਮੰਨੀ ਹੋਈ ਗਲ ਹੈ ਕਿ ਇਸਤਰੀ ਸਾਡੇ ਦੇਸ਼ ਦਾ ਅੱਧਾ ਭਾਗ ਹੈ । ਇਸ ਲਈ ਇਨ੍ਹਾਂ ਵਾਸਤੇ ਨੌਕਰੀਆਂ ਵਿਚ 50% ਰਿਜ਼ਰਵੇਸ਼ਨ ਜ਼ਰੂਰ ਰੱਖੀ ਜਾਣੀ ਚਾਹੀਦੀ ਹੈ ਤਾਂ ਹੀ ਜਾ ਕੇ ਡਿਪੈਂਡੇਂਸੀ ਖ਼ਤਮ ਹੋਵੇਗੀ । ਇਸ ਦੇ ਨਾਲ ਇਸਤਰੀ ਦਾ ਪੱਧਰ ਉੱਚਾ ਚੁਕਿਆ ਜਾ ਸਕਦਾ ਹੈ । ਸਪੀਕਰ ਸਾਹਿਬ ਸਤੀ ਪ੍ਰਥਾ ਦੇ ਵਿਰੋਧ ਵਿਚ ਕਾਨੂੰਨ ਬਣੇ ਹੋਏ ਹਨ । ਮੇਰੇ ਤੋਂ ਪਹਿਲਾਂ ਇਥੇ ਮੇਰੇ ਕਿਸੇ ਵੀਰ ਨੇ ਕਿਹਾ ਹੈ ਕਿ 1987 ਵਿਚ ਸ੍ਰੀਮਤੀ ਰੂਪ ਕੰਵਰ ਨੂੰ ਸਤੀ ਕੀਤਾ ਗਿਆ । ਬੜੇ ਦੁੱਖ ਦੀ ਗੱਲ ਹੈ ਕਿ ਉਸ ਭੈਣ ਨੂੰ ਸਤੀ ਕਰਨੇ ਵਾਲੇ ਲੋਕ, ਔਰ ਪਲੈਨ ਬਣਾਉਣ ਵਾਲੇ ਲੋਕਾਂ ਨੂੰ ਅੱਜ ਤਕ ਸਜ਼ਾਵਾਂ ਨਹੀਂ ਦਿੱਤੀਆਂ ਗਈਆਂ । ਆਉਣ ਵਾਲੇ ਸਮੇਂ ਵਿਚ ਸਤੀ ਵਿਰੋਧੀ ਕਾਨੂੰਨ ਤੇ ਸਖ਼ਤੀ ਨਾਲ ਅਮਲ ਕਰਾਉਣਾ ਚਾਹੀਦਾ ਹੈ । ਇਹ ਨਹੀਂ ਵੇਖਣਾ ਚਾਹੀਦਾ ਕਿ ਕੋਈ ਸ਼ੰਕਰਾਚਾਰੀਆ ਇਸ ਤਰ੍ਹਾਂ ਕਹਿ ਰਿਹਾ ਹੈ । ਬਤੌਰ ਹਿਊਮੈਨ ਬੀਇੰਗ ਦੇ ਚਾਹੇ ਸ਼ੰਕਰਾਚਾਰੀਆ ਹੋਵੇ ਜਾਂ ਕੋਈ ਸਾਧਾਰਣ ਆਦਮੀ ਹੋਵੇ ਉਸ ਦੇ ਵਿਰੁਧ ਕਾਨੂੰਨੀ ਕਾਰਵਾਈ ਕਰਨੀ ਚਾਹੀਦੀ ਹੈ ਅਤੇ ਨਾਲ ਸਤੀ ਪ੍ਰਥਾ ਦੇ ਕਾਨੂੰਨ ਨੂੰ ਸਖ਼ਤੀ ਨਾਲ ਲਾਗੂ ਕੀਤਾ ਜਾਵੇ । ਸਪੀਕਰ ਸਾਹਿਬ, ਜਿਹੜਾ ਮਰਦ ਜ਼ਿਆਦਾ ਪੜ੍ਹ ਜਾਂਦਾ ਹੈ, ਪ੍ਰੋਫੈਸਰ, ਇੰਜੀਨੀਅਰ, ਡਾਕਟਰ, ਜਾਂ ਨੇਤਾ ਲੋਕ ਐਮ. ਐਲ. ਏ. ਜਾਂ ਐਮ. ਪੀ. ਬਣ ਜਾਂਦਾ ਹੈ ਔਰ ਜਦੋਂ ਉਨ੍ਹਾਂ ਦੇ ਵਿਆਹ ਹੁੰਦੇ ਹਨ ਤਾਂ ਸਭ ਤੋਂ ਜ਼ਿਆਦਾ ਖਰਚ ਉਨ੍ਹਾਂ ਤੋਂ ਹੁੰਦਾ ਹੈ । ਸਭ ਤੋਂ ਜ਼ਿਆਦਾ ਵਿਆਹ ਤੇ ਦਹੇਜ ਉਹੀ ਲੈਂਦੇ ਦਿੰਦੇ ਹਨ । ਇਸ ਪ੍ਰੰਪਰਾ ਨੂੰ ਖ਼ਤਮ ਕਰਨ ਲਈ ਚਾਹੇ ਅਫ਼ਸਰਸ਼ਾਹੀ ਹੋਵੇ, ਚਾਹੇ ਨੇਤਾ ਹੋਵੇ ਦਹੇਜ ਵਿਰੋਧੀ ਕਾਨੂੰਨ ਸਭ ਤੇ ਬੜੀ ਸਖ਼ਤੀ ਨਾਲ ਲਾਗੂ ਕਰਨਾ ਚਾਹੀਦਾ ਹੈ । ਬਰਾਤ ਤੇ 5 ਜਾਂ 11 ਤੋਂ ਜ਼ਿਆਦਾ ਆਦਮੀ ਨਹੀਂ ਜਾਣੇ ਚਾਹੀਦੇ । ਇਹ ਪਾਬੰਦੀ ਹੋਣੀ ਚਾਹੀਦੀ ਹੈ ਅਤੇ ਇਹ ਕਾਨੂੰਨ ਹਰ ਹਾਲਤ ਵਿਚ ਇੰਪਲੀਮੈਂਟ ਕਰਾਉਣਾ ਚਾਹੀਦਾ ਹੈ ।

ਅੰਤ ਵਿਚ ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜੇ ਸਮਾਜ ਵਿਚ ਇਸਤਰੀ ਦੀ ਇਸ ਤਰ੍ਹਾਂ ਦੀ ਹਾਲਤ ਹੋ ਜਾਵੇ ਕਿ ਡਾਈਵੋਰਸ ਤਕ ਮਾਮਲਾ ਪਹੁੰਚ ਜਾਵੇ ਜਾਂ ਡਾਈਵੋਰਸ ਹੋ ਜਾਂਦਾ ਹੈ ਤਾਂ ਜਿਹੜਾ ਖਰਚਾ ਬੰਨ੍ਹਿਆ ਜਾਂਦਾ ਹੈ ਉਸ ਦੇ ਲਈ ਇਸਤਰੀ ਨੂੰ ਬਾਰ ਬਾਰ ਕੋਰਟ ਵਿਚ ਜਾਣਾ ਪੈਂਦਾ ਹੈ ਕਿਉਂਕਿ ਸ਼ੁਰੂ ਦੇ ਦੋ ਚਾਰ ਮਹੀਨੇ

[ ਸਰਦਾਰ ਅਵਤਾਰ ਸਿੰਘ ਕਰੀਮਪੁਰੀ ]

ਤਾਂ ਮਿਲਦਾ ਰਹਿੰਦਾ ਹੈ ਫਿਰ ਉਸ ਦੇ ਬਾਅਦ ਖਰਚਾ ਬੰਦ ਕਰ ਦਿਤਾ ਜਾਂਦਾ ਹੈ ਅਤੇ ਉਸ ਨੂੰ ਫਿਰ ਕੋਰਟ ਵਿਚ ਜਾਣਾ ਪੈਂਦਾ ਹੈ ਇਸ ਤਰ੍ਹਾਂ ਦਾ ਸਿਲਸਿਲਾ ਚਲਦਾ ਰਹਿੰਦਾ ਹੈ। ਇਸ ਤਰੀਕੇ ਨਾਲ ਜਿੰਨਾ ਖਰਚਾ ਮਿਲਦਾ ਹੈ, ਉਹ ਵਕੀਲ ਹੀ ਬਤੌਰ ਫ਼ੀਸ ਲੈ ਜਾਂਦਾ ਹੈ। ਮੇਰੀ ਬੇਨਤੀ ਹੈ ਕਿ ਕੋਈ ਇਸ ਤਰ੍ਹਾਂ ਦਾ ਕਾਨੂੰਨ ਹੋਣਾ ਚਾਹੀਦਾ ਹੈ ਕਿ ਜਦੋਂ ਖਰਚਾ ਬੰਨ੍ਹਿਆ ਗਿਆ ਤਾਂ ਉਹ ਆਪਣੇ ਆਪ ਹਰ ਮਹੀਨੇ ਮਿਲਦਾ ਰਹੇ, ਕਿਸੇ ਨੂੰ ਕੋਰਟਾਂ ਵਿਚ ਧੱਕੇ ਨਾ ਖਾਣੇ ਪੈਣ। ਜੋ ਮਜ਼ਦੂਰੀ ਹੈ ਉਹ ਵੀ ਔਰਤਾਂ ਨੂੰ ਮਰਦਾਂ ਦੇ ਬਰਾਬਰ ਹੋਵੇ। ਅੰਤ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਬਜਟ ਵਿਚ, ਜੋ ਪੇਸ਼ ਹੋਇਆ ਹੈ, ਇਸਤਰੀ ਜਾਤੀ ਲਈ ਕੋਈ ਸਪੈਸ਼ਲ ਪ੍ਰੋਗਰਾਮ ਨਹੀਂ ਰਖਿਆ ਗਿਆ ਜਿਸ ਨਾਲ ਉਸ ਨੂੰ ਸਮਾਜ ਵਿਚ ਉੱਚਾ ਚੁਕਿਆ ਜਾ ਸਕੇ। ਜੇਕਰ ਇਸਤਰੀਆਂ ਨੂੰ ਉਚਾ ਚੁੱਕਣ ਦੀ ਸੱਚੀ ਤਮੰਨਾ ਰਖਦੇ ਹਾਂ ਤਾਂ ਸਾਨੂੰ ਉਨ੍ਹਾਂ ਲਈ ਸਪੈਸ਼ਲ ਪ੍ਰੋਗਰਾਮ ਤਿਆਰ ਕਰਨੇ ਚਾਹੀਦੇ ਹਨ ਕਿਉਂਕਿ 8 ਮਾਰਚ ਨੂੰ ਛੁੱਟੀ ਕਰਕੇ ਇਸਤਰੀ ਜਾਤੀ ਦੇ ਸਮਾਜਕ ਪੱਧਰ ਨੂੰ ਉਚਾ ਚੁਕਣ ਲਈ ਕਾਫੀ ਨਹੀਂ ਹੋਵੇਗੀ। ਸਾਨੂੰ ਵੇਖਣਾ ਚਾਹੀਦਾ ਹੈ ਕਿ ਆਉਣ ਵਾਲੇ ਅੱਠ ਮਾਰਚ ਤਕ ਕਿਤਨੇ ਦਾਜ ਦੇ ਲੋਭੀਆਂ ਨੂੰ ਡੰਡ ਦਿੰਦੇ ਹਾਂ, ਕਿਤਨੀਆਂ ਔਰਤਾਂ ਦਾਜ ਕਾਰਨ ਸਾੜੀਆਂ ਗਈਆਂ ਔਰ ਕਿਤਨੇ ਉਨ੍ਹਾਂ ਦੇ ਕਾਤਲਾਂ ਨੂੰ ਸਜ਼ਾਵਾਂ ਦਿੰਦੇ ਹਾਂ ਔਰ ਇਸਤਰੀ ਜਾਤੀ ਦੀ ਇਜ਼ਤ ਵਾਸਤੇ ਕੀ ਪ੍ਰਬੰਧ ਅਸੀਂ ਕਰਦੇ ਹਾਂ। ਆਉਣ ਵਾਲੇ ਅੱਠ ਮਾਰਚ ਨੂੰ ਇਹ ਚੀਜ਼ਾਂ ਸਾਨੂੰ ਵੇਖਣੀਆ ਚਾਹੀਦੀਆਂ ਹਨ।

ਇਸ ਮਤੇ ਦੇ ਸਮਰਥਨ ਦੇ ਨਾਲ ਮੈਂ ਅੰਤ ਵਿਚ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਆਉਣ ਵਾਲੇ 8 ਮਾਰਚ ਤਕ, ਜੋ ਇਹ ਅੱਠ ਮਾਰਚ ਆਉਣਾ ਹੈ ਇਸ ਤੋਂ ਅਗਲੇ 8 ਮਾਰਚ ਵਾਸਤੇ ਟੀਚੇ ਰੱਖੀਏ, ਔਰ ਸਪੈਸ਼ਲ ਪ੍ਰੋਗਰਾਮ ਬਣਾਉਣੇ ਚਾਹੀਦੇ ਹਨ ਜਿਨ੍ਹਾਂ ਨੂੰ ਇੰਪਲੀਮੈਂਟ ਕਰਕੇ ਆਉਣ ਵਾਲੇ 8 ਮਾਰਚ ਨੂੰ ਸਦਨ ਨੂੰ ਜਾਣੂੰ ਕਰਵਾਇਆ ਜਾਵੇ ਕਿ ਇਸਤਰੀ ਦੇ ਸਮਾਜਕ ਪੱਧਰ ਨੂੰ ਉੱਚਾ ਚੁਕਣ ਲਈ ਕੀ ਕਦਮ ਚੁਕੇ ਹਨ ਔਰ ਜੋ ਇੰਪਲੀਮੈਂਟੇਸ਼ਨ ਹੋਈ ਹੈ ਉਹ ਇਸ ਤਰ੍ਹਾਂ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਜੈ ਭੀਮ, ਜੈ ਭਾਰਤ।

**ਸਰਦਾਰਨੀ ਗੁਰਜੀਤ ਕੌਰ ਕਲਕਟ (ਟਾਂਡਾ)** : ਮਾਨਯੋਗ ਸਪੀਕਰ ਸਾਹਿਬ, ਅੱਜ ਜਿਹੜਾ ਡਾਕਟਰ ਮਾਲਤੀ ਜੀ ਨੇ 8 ਮਾਰਚ ਨੂੰ ਮਹਿਲਾ ਦਿਵਸ ਦੀ ਛੁੱਟੀ ਵਾਸਤੇ ਮਤਾ ਪੇਸ਼ ਕੀਤਾ ਹੈ, ਜਿਸ ਦੇ ਨਾਲ ਸਾਰਿਆਂ ਦੇ ਆਪ ਨੇ ਜੋ ਵਿਚਾਰ ਸੁਣੇ ਹਨ ਡਿਫਰੈਂਟ ਪਾਰਟੀਜ਼ ਦੇ ਮੈਂਬਰ ਸਾਹਿਬਾਨ ਦੇ, ਮੈਂ ਉਨ੍ਹਾਂ ਨਾਲ ਸਹਿਮਤ ਹਾਂ। ਭੈਣ ਵਿਮਲਾ ਡਾਂਗ ਜੀ ਨੇ ਵਿਸਥਾਰ ਨਾਲ ਦੱਸਿਆ ਹੈ ਕਿ ਇਤਨਾ ਹੀ ਨਹੀਂ ਹੈ ਕਿ 8 ਮਾਰਚ ਨੂੰ ਛੁੱਟੀ ਮਨਾ ਕੇ ਘਰ ਬੈਠ ਜਾਈਏ ਬਲਕਿ ਸਾਡਾ ਫਰਜ਼ ਬਣਦਾ ਹੈ ਕਿ ਪਿੰਡਾਂ ਵਿਚ ਜਾ ਕੇ ਸੋਸਾਇਟੀਆਂ ਬਣਾ ਕੇ ਜਿਹੜਾ ਇਸਤਰੀਆਂ ਉਤੇ ਜ਼ੁਲਮ ਹੋ ਰਿਹਾ ਹੈ, ਉਸ ਨੂੰ ਰੋਕਣ ਲਈ ਕੋਸ਼ਿਸ਼ ਕਰੀਏ। ਇਹ ਚੀਜ਼ਾਂ ਕਿਸੇ ਤੋਂ ਵੀ ਅਣਜਾਣੇਪਨ ਵਿਚ ਨਹੀਂ ਹੋ ਜਾਂਦੀਆਂ ਬਲਕਿ ਜਾਣਦਿਆਂ ਬੁਝਦਿਆਂ ਹੀ ਸਾਰਾ ਕੁਝ ਹੋ ਰਿਹਾ ਹੈ। ਅੱਜ ਤਾਂ ਲੜਕੀਆਂ ਜਨਮ ਤੋਂ ਪਹਿਲਾਂ ਹੀ ਮਾਰ ਦਿੱਤੀਆਂ ਜਾਂਦੀਆਂ ਹਨ। ਜਦੋਂ ਅੱਜ ਪਹਿਲਾ ਹੀ ਪਤਾ ਲਗ ਜਾਂਦਾ ਹੈ ਕਿ ਲੜਕੀ ਨੇ ਜਨਮ ਲੈਣਾ ਹੈ ਤਾਂ ਪੈਦਾਇਸ਼ ਤੋਂ ਪਹਿਲਾਂ ਹੀ ਮਾਰ ਦਿੱਤੀ

ਜਾਂਦੀ ਹੈ । ਇਸ ਲਈ ਮੈਂ ਸਮਝਦੀ ਹਾਂ ਕਿ ਜਿਸ ਤਰ੍ਹਾਂ ਹੋਰ ਜਿਹੜੇ ਕਤਲ ਹੁੰਦੇ ਹ
ਔਰ ਕਾਤਲ ਨੂੰ ਸਜ਼ਾ ਹੁੰਦੀ ਹੈ ਉਸ ਤਰ੍ਹਾਂ ਹੀ ਇਸ ਨੂੰ ਵੀ ਕਤਲ ਮੰਨ ਕੇ ਕਾਤਲ
ਉਤਨੀ ਹੀ ਸਜ਼ਾ ਮਿਲਣੀ ਚਾਹੀਦੀ ਹੈ, ਜਿਤਨੀ ਕਿ ਇਕ ਜਿੰਦਾ ਬੰਦੇ ਨੂੰ ਮਾਰਨ ਵਾ
ਨੂੰ ਸਜ਼ਾ ਦਿੱਤੀ ਜਾਂਦੀ ਹੈ । ਉਤਨੀ ਹੀ ਸਜ਼ਾ ਹੋਣੀ ਚਾਹੀਦੀ ਹੈ । (ਥੰਪਿੰਗ) ਅੱਜ
ਇਸਤਰੀ ਜਾਤੀ ਨਾਲ ਬਹੁਤ ਵੱਡਾ ਜ਼ੁਲਮ ਹੋ ਰਿਹਾ ਹੈ । ਮੇਰੇ ਵੀਰ ਕਹਿੰਦੇ ਹਨ ਔਰ ਸਮਾਜ
ਵੀ ਕਹਿੰਦਾ ਹੈ ਕਿ ਔਰਤ ਜਾਂ ਲੜਕੀ ਬਹੁਤ ਜ਼ਿਆਦਾ ਮਾਂ-ਬਾਪ ਨਾਲ ਪਿਆਰ ਕਰਦੀ ਹੈ। ਮੈਂ
ਕਹਿੰਦੀ ਹਾਂ ਕਿ ਔਰਤ ਬਣੀ ਹੀ ਪਿਆਰ ਲਈ ਹੈ । ਵੀਰ, ਭਰਾ ਨਾਲ ਭੈਣ ਦਾ ਬਹੁਤ
ਪਿਆਰ ਹੁੰਦਾ ਹੈ, ਮਾਤਾ ਪਿਤਾ ਨੂੰ ਬਹੁਤ ਪਿਆਰ ਕਰਦੀ ਹੈ। ਵਿਆਹੀ ਜਾਂਦੀ ਹੈ ਤਾਂ ਪਤੀ ਦਾ
ਸਤਿਕਾਰ ਕਰਦੀ ਹੈ, ਮਾਣ ਕਰਦੀ ਹੈ, ਉਸ ਦੀ ਇਜ਼ਤ ਕਰਦੀ ਹੈ, ਉਸ ਨੂੰ ਪਿਆਰ
ਕਰਦੀ ਹੈ । ਫਿਰ ਆਪਣੇ ਬਾਪ ਦੀ ਸੇਵਾ ਕਰਦੀ ਹੈ, ਸਾਰਿਆਂ ਦੀ ਇਜ਼ਤ ਕਰਦੀ ਹੈ,
ਸਤਿਕਾਰ ਕਰਦੀ ਹੈ, ਸੇਵਾ ਕਰਦੀ ਹੈ ਔਰ ਜਿਸ ਤਰ੍ਹਾਂ ਚਾਵਲਾ ਜੀ ਨੇ ਕਿਹਾ ਸੀ ਕਿ
ਇਕ ਘਰ ਵਿਚ ਚਾਰ ਜੀਅ ਬੈਠੇ ਹਨ ਔਰ ਜੇਕਰ ਕੋਈ ਦਰਵਾਜ਼ਾ ਖੜਕਾਉਂਦਾ ਹੈ ਤਾਂ
ਔਰਤ ਜੋ ਹੈ ਉਹ ਹੀ ਦਰਵਾਜ਼ਾ ਖੋਲ੍ਹਣ ਵਾਸਤੇ ਜਾਂਦੀ ਹੈ ਕਿਉਂਕਿ ਇਸਤਰੀ ਜਾਤੀ ਸੇਵਾ
ਦਾ ਮਾਦਾ ਰਖਦੀ ਹੈ । ਉਹ ਜਾਣਦੀ ਹੈ ਕਿ ਉਹ ਸੇਵਾ ਕਰਨ ਲਈ ਹੈ, ਸੈਕਰੀਫਾਈਸ
ਦਾ ਮਾਦਾ ਰਖਦੀ ਹੈ, ਸੇਵਾ ਭਾਵਨਾ ਉਸ ਵਿਚ ਬਹੁਤ ਹੈ । ਵਿਸ਼ਵਾਸ ਬਹੁਤ ਹੈ । ਇਸ
ਬਾਰੇ ਸਾਡੇ ਗੁਰੂ ਗਰੰਥ ਸਾਹਿਬ ਵਿਚ ਪਵਿੱਤਰ ਗੁਰਬਾਣੀ ਵਿਚ ਆਇਆ ਹੈ ਔਰ
ਸਾਡੇ ਰਿਸ਼ੀਆਂ ਮੁਨੀਆਂ ਨੇ ਵੀ ਇਹੀ ਸ਼ਬਦ ਉਚਾਰੇ ਹਨ ਤੇ ਇਸਤਰੀ ਨੂੰ ਈਸ਼ਵਰ ਨਾਲੋਂ
ਦੂਜਾ ਦਰਜਾ ਦਿੱਤਾ ਹੈ । ਜਦੋਂ ਵੀ ਕਿਹਾ ਜਾਂਦਾ ਹੈ ਪਹਿਲੇ ਮਾਤਾ ਦਾ ਨਾਂ ਲਿਆ ਜਾਂਦਾ
ਹੈ ਫਿਰ ਪਿਤਾ ਦਾ ਨਾਂ । ਮਾਤਾ ਪਿਤਾ, ਕਿਹਾ ਜਾਂਦਾ ਹੈ, ਪਿਤਾ ਮਾਤਾ ਨਹੀਂ ਕਿਹਾ ਜਾਂਦਾ
ਔਰਤ ਸੈਕਰੀਫਾਈਸ ਕਰਦੀ ਹੈ, ਇਸ ਕਰਕੇ ਹੀ ਮਾਤਾ ਪਹਿਲੇ ਔਰ ਪਿਤਾ ਬਾਅਦ ਵਿਚ
ਕਿਹਾ ਜਾਂਦਾ ਹੈ

ਲੜਕੀ ਮਾਤਾ ਪਿਤਾ ਨਾਲ ਜ਼ਿਆਦਾ ਪਿਆਰ ਕਰਦੀ ਹੈ ਔਰ ਬਹੁਤ ਸੈਕਰੀਫਾਈਸ
ਕਰਦੀ ਹੈ ਪਰ ਜਦੋਂ ਜ਼ੁਲਮ ਕੀਤਾ ਜਾਂਦਾ ਹੈ ਤਾਂ ਇਸ ਲੜਕੀ ਤੇ ਹੀ ਆਦਮੀ ਦੁਆਰਾ
ਕੀਤਾ ਜਾਂਦਾ ਹੈ । ਤੁਸੀਂ ਵੇਖੋ ਕਿ ਜਦੋਂ ਡਾਇਵੋਰਸ ਹੁੰਦਾ ਹੈ ਤਾਂ ਉਸ ਦਾ ਪਤੀ ਕਰਦਾ
ਹੈ । ਉਸ ਵਿਚ ਨੁਕਸ ਕਢਦਾ ਹੈ, ਉਸ ਦਾ ਅਪਮਾਨ ਕਰਦਾ ਹੈ । ਮੈਂ
ਸਮਝਦੀ ਹਾਂ ਕਿ ਜੇ ਪਤੀ ਆਪਣੀ ਪਤਨੀ ਦਾ ਆਦਰ ਕਰੇ ਤਾਂ ਸਾਰਾ ਪਰਿਵਾਰ
ਹੀ ਉਸ ਦਾ ਆਦਰ ਕਰੇਗਾ । ਉਹ ਇਸਤਰੀ ਜਿਹੜੀ ਕਿ ਆਪਣੇ ਗਰਭ ਵਿਚੋਂ ਪੁਰਸ਼
ਪੈਦਾ ਕਰਦੀ ਹੈ, ਮੈਂ ਸਮਝਦੀ ਹਾਂ ਕਿ ਉਸ ਦਾ ਸਨਮਾਨ ਜ਼ਿਆਦਾ ਹੋਣਾ ਚਾਹੀਦਾ ਹੈ ।
ਗੁਰੂਆਂ ਨੇ ਵੀ ਆਖਿਆ ਹੈ ਕਿ 'ਸੋ ਕਿਉਂ ਮੰਦਾ ਆਖੀਐ, ਜਿਤ ਜੰਮੇ ਰਾਜਾਨ' ।
ਰਿਸ਼ੀਆਂ ਮੁਨੀਆਂ ਨੇ ਵੀ ਇਸ ਦੀ ਕਦਰ ਕੀਤੀ ਹੈ । ਪਰ ਤੁਹਾਨੂੰ ਪਤਾ ਹੈ ਕਿ
ਪਾਰਟੀਸ਼ਨ ਤੋਂ ਪਹਿਲਾਂ ਔਰਤ ਦੀ ਹਾਲਤ ਬਹੁਤ ਬੁਰੀ ਸੀ । ਔਰਤ ਨੂੰ ਅਨੁਸੂਚਿਤ
ਜਾਤੀ ਦੀ ਤਰ੍ਹਾਂ ਸਮਝਿਆ ਜਾਂਦਾ ਸੀ । ਸਾਰੇ ਆਦਮੀ ਮੰਜੇ ਤੇ ਬੈਠੇ ਹਨ ਤਾਂ
ਇਸਤਰੀ ਜ਼ਮੀਨ ਤੇ ਬੈਠਦੀ ਸੀ । ਅਸੀਂ ਧੰਨਵਾਦੀ ਹਾਂ ਉਸ ਵੇਲੇ ਦੇ ਪ੍ਰਾਈਮ
ਮਨਿਸਟਰ ਦੇ, ਕਾਂਗ੍ਰਸ ਰਾਜ ਦੇ, ਜਿੰਨ੍ਹਾਂ ਨੇ ਔਰਤਾਂ ਨੂੰ 33% ਦੀ ਰਿਜ਼ਰਵੇਸ਼ਨ ਦੇ ਕੇ ਮਾਣ
ਸੀਂ ਉਨ੍ਹਾਂ ਨੂੰ ਭੁਲ ਨਹੀਂ ਸਕਦੇ । ਇਹ ਉਨ੍ਹਾਂ ਦੀ ਹੀ ਦੇਣ ਹੈ । ਕਾਂਗਰਸ

[ ਸਰਦਾਰਨੀ ਸੁਰਜੀਤ ਕੌਰ ਕਲਕਟ ]

ਪਾਰਟੀ ਦੀ ਹੀ ਦੇਣ ਹੈ ਕਿ ਅੱਜ ਅਸੀਂ ਇਥੇ ਬੈਠੇ ਹਾਂ। ਐਨਾ ਕਹਿੰਦੀ ਹਈ ਮੈਂ ਇਸ ਮਤੇ ਦੀ ਪ੍ਰੋੜਤਾ ਕਰਦੀ ਹਾਂ ਔਰ ਜਿਹੜੀ 8 ਮਾਰਚ ਨੂੰ ਛੁੱਟੀ ਵਾਲੀ ਗਲ ਕਹੀ ਹੈ, ਮੈਂ ਸਮਝਦੀ ਹਾਂ ਕਿ ਇਹ ਸਿਰਫ ਛੁੱਟੀ ਹੀ ਨਹੀਂ ਬਲਕਿ ਸਾਰੇ ਦੇਸ਼ ਵਿਚ ਖਾਸ ਕਰਕੇ ਪੰਜਾਬ ਵਿਚ ਇਹ ਦਿਨ ਔਰਤ ਜਾਤੀ ਵਾਸਤੇ ਮੰਨਾਇਆ ਜਾਣਾ ਚਾਹੀਦਾ ਹੈ। ਇਤਨਾ ਕਹਿੰਦੀ ਹੋਈ ਮੈਂ ਤੁਹਾਡਾ ਧੰਨਵਾਦ ਕਰਦੀ ਹਾਂ।

**ਖੁਰਾਕ ਤੇ ਸਪਲਾਈ ਮੰਤਰੀ** (ਸ਼੍ਰੀਮਤੀ ਰਾਜਿੰਦਰ ਕੌਰ ਭੱਠਲ) : ਸਪੀਕਰ ਸਾਹਿਬ, ਬੜਾ ਹੀ ਮਹਤੱਵਪੂਰਣ ਮਤਾ ਵਿਧਾਨ ਸਭਾ ਵਿਚ ਰੱਖਿਆ ਗਿਆ ਹੈ ਔਰ ਉਸ ਤੇ ਬੜੇ ਸੋਹਣੇ ਤਰੀਕੇ ਨਾਲ ਸੁਝਾਅ ਵੀ ਆਏ ਹਨ ਅਤੇ ਅੱਛੇ ਤਰੀਕੇ ਨਾਲ ਡਿਸਕਸ ਕੀਤਾ ਗਿਆ ਹੈ। ਮੈਨੂੰ ਖੁਸ਼ੀ ਹੈ ਕਿ ਇਹ ਮਤਾ ਮੇਰੀ ਇਕ ਭੈਣ ਮਹਿਲਾ ਮੈਂਬਰ ਵਲੋਂ ਹੀ ਆਇਆ ਹੈ ਔਰ ਉਸ ਤੇ ਸਰਵਸਮਤੀ ਨਾਲ ਪਾਸ ਕਰਨ ਦੀ ਪਰਪੋਜ਼ਲ, 8 ਤਾਰੀਖ ਨੂੰ ਛੁੱਟੀ ਕਰਨ ਦੀ ਪਰਪੋਜ਼ਲ ਮੇਰੀ ਅਪੋਜ਼ੀਸ਼ਨ ਵਿਚ ਬੈਠੀ ਭੈਣ ਡਾਂਗ ਸਾਹਿਬਾ ਨੇ ਰੱਖੀ ਹੈ। ਮੈਨੂੰ ਇਸ ਗੱਲ ਦੀ ਵੀ ਅਤਿਅੰਤ ਖੁਸ਼ੀ ਹੈ ਕਿ ਮੇਰੇ ਭਰਾਵਾਂ ਨੇ ਵੀ ਬੜੇ ਹਮਦਰਦੀ ਭਰੇ ਸੁਝਾਓ ਇਥੇ ਦਿੱਤੇ ਹਨ ਔਰ ਬੜੇ ਸਨਮਾਨ ਵਾਲੇ ਵਿਚਾਰ ਇਥੇ ਰਖੇ ਹਨ। ਮੈਂ ਉਨ੍ਹਾਂ ਭਰਾਵਾਂ ਦਾ ਧੰਨਵਾਦ ਕਰਦੀ ਹਾਂ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਸਮਾਜਕ ਤੌਰ ਤੇ ਔਰਤ ਦਾ ਦਰਜਾ ਪਿਛਲੇ ਸਮੇਂ ਵਿਚ ਹੀ ਨਹੀਂ ਬਲਕਿ ਅੱਜ ਵੀ ਗੁਲਾਮੀ ਵਾਲਾ ਰਿਹਾ ਹੈ। ਲੇਕਿਨ ਇਸ ਗੱਲ ਦੀ ਖੁਸ਼ੀ ਹੈ ਕਿ ਔਰਤ ਆਪਣੀ ਸੈਕਰੀਫਾਈਸ ਦੀ ਬਿਨਾਂ ਤੇ ਔਰ ਆਪਣੇ ਅਹਿਮ ਰੋਲ ਦੇ ਤੌਰ ਤੇ ਅੱਜ ਸਮਾਜ ਵਿਚ ਔਰ ਦੁਨੀਆਂ ਵਿਚ ਉਪਰ ਰਹੀ ਹੈ। ਉਸ ਦੇ ਸਦਕਾ ਹੀ ਅੱਜ ਅਸੀਂ ਇਥੇ ਵਿਧਾਨ ਸਭਾ ਵਿਚ ਬੈਠੇ ਹਾਂ। ਸਪੀਕਰ ਸਾਹਿਬ, ਅਪੋਜ਼ੀਸ਼ਨ ਵਿਚ ਵੀ ਮੇਰੀਆਂ ਭੈਣਾਂ ਬੈਠੀਆਂ ਹਨ। ਉਨ੍ਹਾਂ ਵਿਚੋਂ ਮੇਰੀ ਇੱਕ ਭੈਣ ਪਾਰਟੀ ਦੀ ਲੀਡਰ ਹੈ। ਕਾਂਗਰਸ ਪਾਰਟੀ ਵਿਚੋਂ ਚਾਰ ਬੀਬੀਆਂ ਜਿੱਤ ਕੇ ਆਈਆਂ ਹਨ। ਮੈਂ ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਜੀ ਦੀ ਧੰਨਵਾਦੀ ਹਾਂ ਕਿ ਚਾਰ ਵਿਚੋਂ ਦੋ ਨੂੰ ਵਜ਼ਾਰਤ ਵਿਚ ਮਾਣ ਅਤੇ ਸਤਿਕਾਰ ਦਿਤਾ, ਇਸ ਤਰ੍ਹਾਂ 50% ਔਰਤਾਂ ਦਾ ਹਿਸਾ ਹੋ ਗਿਆ ਹੈ। (ਥੰਪਿੰਗ) ਪਹਿਲੇ ਸਮੇਂ ਵਿਚ ਸਾਰਿਆਂ ਨੂੰ ਪਤਾ ਹੈ ਕਿ ਕਾਂਗਰਸ ਪਾਰਟੀ ਨੇ ਬੜੇ ਉੱਚੇ ਉੱਚੇ ਅਹੁਦਿਆਂ ਤੇ ਮਾਣ ਦੇਣ ਦਾ ਮੌਕਾ ਬੀਬੀਆਂ ਨੂੰ ਬਖਸ਼ਿਆ ਹੈ। ਗੁਰਬਰਿੰਦਰ ਕੌਰ ਬਰਾੜ ਜੋ ਕਿ ਅਪੋਜ਼ੀਸ਼ਨ ਪਾਰਟੀ ਦੇ ਲੀਡਰ ਰਹੇ ਹਨ, ਉਨ੍ਹਾਂ ਬਾਰੇ ਵੀ ਕੁਝ ਗੱਲਾਂ ਕੀਤੀਆਂ ਗਈਆਂ ਹਨ। ਕਾਂਗਰਸ ਪਾਰਟੀ ਨੇ ਔਰਤਾਂ ਨੂੰ ਮਾਣ ਅਤੇ ਸਤਿਕਾਰ ਦਿੱਤਾ ਹੈ। ਜੈਲਲਤਾ, ਤਾਮਿਲਨਾਡੂ ਦੇ ਮੁੱਖ ਮੰਤਰੀ ਬਣੇ ਹਨ। ਪਿਛਲੇ ਸਮਿਆਂ ਵਿਚ ਵੀ ਸਾਡੀ ਪਾਰਟੀ ਵਿਚ ਮਾਣ ਅਤੇ ਸਤਿਕਾਰ ਔਰਤ ਨੂੰ ਦਿੱਤਾ ਗਿਆ ਸੀ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਦੋਂ ਅੰਮ੍ਰਿਤ ਤਿਆਰ ਕਰ ਰਹੇ ਸਨ ਤਾਂ ਉਸ ਅੰਮ੍ਰਿਤ ਵਿਚ ਮਿਠਾਸ ਲਿਆਉਣ ਲਈ ਮਾਤਾ ਸਾਹਿਬ ਕੌਰ ਨੇ ਸੌਗੀਆਂ ਅਤੇ ਪਤਾਸੇ ਵਿਚ ਘੋਲੇ ਸਨ। ਸਾਰੀ ਦੁਨੀਆਂ ਦੇ ਹਰ ਕੋਨੇ ਵਿਚ ਜਿਧਰ ਵੀ ਔਰਤ ਨੇ ਕਦਮ ਰਖਿਆ ਤਾਂ ਉਹ ਉਪਰ ਉਠੀ ਹੈ। ਔਰਤ ਨੇ ਹਮੇਸ਼ਾ ਪਿਆਰ ਅਤੇ ਹਮਦਰਦੀ ਵਾਲੀ ਨੀਤੀ ਕਾਇਮ ਰਖਣ ਲਈ ਅਹਿਮ ਭੂਮਿਕਾ ਨਿਭਾਈ ਹੈ। ਅੱਜ ਅਸੀਂ ਇਹ ਨਹੀਂ ਕਹਿ ਸਕਦੇ ਕਿ ਔਰਤ ਸਿਰਫ ਸਿਆਸਤ ਵਿਚ ਹੀ ਹੈ। ਅਫਸਰਾਂ ਵਿਚ ਵੀ ਬਹੁਤ ਸਾਰੀਆਂ ਬੀਬੀਆਂ ਹਨ। ਐਜੂਕੇਸ਼ਨ

ਵਿਚ ਵੀ ਬੀਬੀਆਂ ਹਨ, ਜੱਜ ਵੀ ਬੀਬੀਆਂ ਹਨ, ਡਾਕਟਰ, ਇੰਜਨੀਅਰ ਵੀ ਬੀਬੀਆਂ ਹਨ ।ਸਪੀਕਰ ਸਾਹਿਬ , ਪੁਲਿਸ ਵਿਭਾਗ ਵਿਚ ਵੀ ਬੀਬੀਆਂ ਬਹੁਤ ਅੱਛਾ ਰੋਲ ਨਿਭਾ ਕੇ ਅਗੇ ਆ ਰਹੀਆਂ ਹਨ । ਬਹੁਤ ਹੀ ਜ਼ਿਮੇਂਵਾਰੀ ਨਾਲ ਬੀਬੀਆਂ ਆਪਣਾ ਫਰਜ਼ ਨਿਭਾ ਕੇ ਕੰਮ ਕਰ ਰਹੀਆਂ ਹਨ । ਸਪੀਕਰ ਸਾਹਿਬ, ਥੋੜ੍ਹੇ ਹੀ ਦਿਨ ਹੋਏ ਹਨ ਕਿ ਮੈਨੂੰ ਇੱਕ ਪੱਤਰਕਾਰ ਬੀਬੀ ਮਿਲਣ ਵਾਸਤੇ ਆਈ ਅਤੇ ਕਹਿਣ ਲਗੀ ਕਿ ਤੁਸੀਂ ਇੱਕ ਔਰਤ ਹੋ ਅਤੇ ਕੀ ਤੁਹਾਨੂੰ ਫੂਡ ਐਂਡ ਸਪਲਾਈ ਦਾ ਮਹਿਕਮਾ ਦਿੱਤਾ ਗਿਆ ਹੈ । ਇਹ ਔਰਤ ਦਾ ਮਹਿਕਮਾ ਨਹੀਂ ਹੈ । ਇਹ ਮਹਿਕਮਾ ਤੁਸੀਂ ਕਿਸ ਤਰੀਕੇ ਨਾਲ ਚਲਾ ਸਕੋਗੇ । ਪਹਿਲਾਂ ਇਹ ਮਹਿਕਮਾ ਕਦੇ ਵੀ ਕਿਸੇ ਔਰਤ ਨੂੰ ਨਹੀਂ ਦਿੱਤਾ ਗਿਆ । ਫੂਡ ਐਂਡ ਸਪਲਾਈ ਦੇ ਮਹਿਕਮੇ ਵਿਚ ਇੱਕ ਬੀਬੀ ਮਿਸਿਜ਼ ਮਾਨ ਵੀ ਐਡਮਨਿਸਟਰੇਟਿਵ ਸਕਟਰੀ ਦੇ ਤੌਰ ਤੇ ਰਹਿ ਚੁਕੀ ਹੈ । ਮੈਂ ਖੁਸ਼ੀ ਮਹਿਸੂਸ ਕਰਦੀ ਹਾਂ ਕਿ ਉਸਨੇ ਇਹ ਮਿਸਾਲ ਕਾਇਮ ਕੀਤੀ । ਜੋ ਮੇਰੇ ਬਾਰੇ ਕਿੰਤੂ ਕੀਤਾ ਗਿਆ ਹੈ; ਮੈਂ ਵੀ ਫੂਡ ਅਤੇ ਸਪਲਾਈ ਦੇ ਮਹਿਕਮੇ ਨੂੰ ਸਹੀ ਕਰਨ ਵਾਸਤੇ ਕੋਸ਼ਿਸ਼ ਕਰਾਂ ਤਾਂਕਿ ਹਮੇਸ਼ਾ ਵਾਸਤੇ ਕਿਹਾ ਜਾ ਸਕੇ । (ਥੰਪਿੰਗ) ਸਪੀਕਰ ਸਾਹਿਬ. ਜੋ ਇਹ ਰੇਜ਼ੋਲਿਊਸ਼ਨ ਰਖਿਆ ਗਿਆ ਹੈ, ਇਸ ਨੂੰ ਸਰਬ-ਸੰਮਤੀ ਦੇ ਨਾਲ ਪਾਸ ਕੀਤਾ ਜਾਏ । ਜੋ ਵੀ ਸੁਜੇਸ਼ਨਜ਼ ਆਈਆਂ ਹਨ, ਉਨ੍ਹਾਂ ਨੂੰ ਵੀ ਐਡ ਕੀਤਾ ਜਾਵੇਗਾ । ਸਿਰਫ ਛੁੱਟੀ ਹੀ ਨਹੀਂ ਬਲਕਿ ਜੋ ਵੀ ਪੰਜਾਬ ਸਰਕਾਰ ਦੇ ਸਾਹਮਣੇ ਸੁਝਾਉ ਆਏ ਹਨ, ਉਨ੍ਹਾਂ ਤੇ ਬੜੀ ਹੀ ਹਮਦਰਦੀ ਦੇ ਨਾਲ ਵਿਚਾਰ ਕੀਤਾ ਜਾਵੇਗਾ । ਮੈਂ, ਸਪੀਕਰ ਸਾਹਿਬ, ਮੰਨਦੀ ਹਾਂ ਕਿ ਕੁਝ ਕਮੀਆਂ ਵੀ ਹਨ । ਔਰ ਲੋੜ ਵੀ ਹੈ ਉਨ੍ਹਾਂ ਨੂੰ ਦੂਰ ਕਰਨ ਦੀ । ਅੱਜ ਜਿਸ ਤਰ੍ਹਾਂ ਮੈਂ ਗੱਲ ਕਰ ਰਹੀ ਸੀ ਕਿ ਮਾਤਾ ਸਾਹਿਬ ਕੌਰ ਨੇ ਅੰਮ੍ਰਿਤ ਵਿੱਚ ਮਿਠਾਸ ਲਿਆਉਣ ਲਈ ਪਤਾਸੇ ਪਾਏ ਸਨ, ਅੱਜ ਦੇ ਸਮੇਂ ਦੇ ਵਿੱਚ ਜੋ ਕੁਝ ਹੋ ਰਿਹਾ ਹੈ, ਉਸ ਦਾ ਵੀ ਦੁਖਾਂਤ ਔਰਤਾਂ ਦੀ ਝੋਲੀ ਵਿੱਚ ਪੈਂਦਾ ਹੈ । ਬੀਬੀ ਰਾਜਿੰਦਰ ਕੌਰ ਮਾਸਟਰ ਤਾਰਾ ਸਿੰਘ ਜੀ ਦੀ ਬੇਟੀ ਸਨ । ਉਸ ਨੂੰ ਵੀ ਕਤਲ ਕੀਤਾ ਗਿਆ । ਅੱਜ ਅਖਬਾਰ ਵਿੱਚ ਅਸੀਂ ਸਾਰਿਆਂ ਨੇ ਪੜ੍ਹਿਆ ਹੈ ਕਿ ਐਸ. ਪੀ. ਦੇ ਨਾਲ ਉਸ ਦੀ ਬੇਟੀ ਵੀ ਮਾਰੀ ਗਈ । ਅੱਜ 45-45 ਦਿਨ ਦੀਆਂ ਮਾਸੂਮ ਬੱਚੀਆਂ ਮਾਰੀਆਂ ਜਾ ਰਹੀਆਂ ਹਨ । ਅਸੀਂ ਇਹ ਕਦੇ ਨਹੀਂ ਸੀ ਸੋਚਿਆ ਕਿ ਇਹੋ ਜਿਹੇ ਦਿਨ ਇਸ ਮੁਲਕ ਵਿੱਚ ਆਉਣਗੇ । ਔਰਤ ਨੂੰ ਬਚਾਉਣ ਵਾਲਾ ਹੱਥ ਉਪਰੋਂ ਹੀ ਉਠੇਗਾ, ਇਹ ਬੜੀ ਬਦਕਿਸਮਤੀ ਦੀ ਗੱਲ ਹੈ । ਔਰਤ ਜਾਤੀ, ਜਿਸ ਨੂੰ ਮਾਂ ਦਾ ਨਾਮ ਬਾਬਾ ਗੁਰੂ ਨਾਨਕ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ, ਫੇਰ ਸਰਕਾਰੀ ਪੱਧਰ ਤੇ, ਸਮਾਜਕ ਪੱਧਰ ਤੇ, ਪੁਲੀਟਿਕਲ ਪੱਧਰ ਤੇ ਵੀ ਜਦੋਂ ਵੀ ਚਰਚਾ ਕਰਦੇ ਹਾਂ ਤਾਂ ਔਰਤ ਦੇ ਪੱਖ ਨੂੰ ਉਜਾਗਰ ਕੀਤਾ ਜਾਂਦਾ ਹੈ । ਭਾਵੇਂ ਕੋਈ ਸਮਾਜਕ ਗੱਲ ਹੈ, ਭਗਤੀ ਦੀ ਗੱਲ ਹੈ, ਜਾਂ ਬਹਾਦਰੀ ਦੀ ਗੱਲ ਹੋਵੇ ਤਾਂ ਵੀ ਜਿਵੇਂ ਰਾਣੀ ਝਾਂਸੀ ਇਕ ਪਾਸੇ ਮਮਤਾ ਸੀ, ਬੇਟਾ ਨਾਲ ਬੱਧਾ ਹੋਇਆ ਹੈ ਫੇਰ ਵੀ ਚੈਲੇਂਜ ਕਬੂਲ ਕੀਤਾ । ਹਰ ਫੀਲਡ ਵਿੱਚ ਔਰਤਾਂ ਨੇ ਹਿੱਸਾ ਪਾਇਆ, ਅਜ਼ਾਦੀ ਦੀ ਲੜਾਈ ਵਿੱਚ ਹਿੱਸਾ ਪਾਇਆ । ਮੈਨੂੰ ਇਸ ਗੱਲ ਦਾ ਫਖਰ ਹੈ ਕਿ ਕੁਝ ਐਸੇ ਵੀ ਕੇਸ ਹਨ ਜਿਥੇ ਮਰਦਾਂ ਨੇ ਜੇਲ੍ਹਾਂ ਕੱਟੀਆਂ, ਪਤਨੀਆਂ ਨੇ ਵੀ ਜੇਲ੍ਹਾਂ ਕੱਟੀਆਂ ।

[ ਖੁਰਾਕ ਤੇ ਸਪਲਾਈ ਮੰਤਰੀ ]

ਮਰਦਾਂ ਨੇ ਤਾਂ ਹੋ ਸਕਦਾ ਹੈ ਕਦੇ ਇਕੱਲਿਆਂ ਜੇਲ੍ਹ ਕੱਟੀ ਹੋਵੇ ਪਰ ਔਰਤਾਂ ਨੇ ਤਾਂ ਆਪਣੇ 4-5 ਬੱਚਿਆਂ ਨਾਲ ਜੇਲ੍ਹਾਂ ਕੱਟੀਆਂ ਹਨ । ਔਰਤ ਨੂੰ ਹਰ ਪੱਖ ਵਿੱਚ, ਹਰ ਪਾਸੇ ਵਿੱਚ ਦੇਖ ਸਕਦੇ ਹਾਂ ਕਿ ਸੁਹਣੀ ਭੂਮਿਕਾ ਹੀ ਨਹੀਂ ਨਿਭਾਈ, ਬਲਕਿ ਕੁਰਬਾਨੀ ਦੇਣ ਵਿੱਚ ਵੀ ਅੱਗੇ ਆਈ ਹੈ । ਅੱਜ ਦੇ ਸਮੇਂ ਵਿੱਚ ਪੰਜਾਬ ਦੀ ਸਰਕਾਰ ਪੂਰੀ ਤਰ੍ਹਾਂ ਕੋਸ਼ਿਸ਼ ਕਰ ਰਹੀ ਹੈ ਕਿ ਇਸ ਪੱਖ ਵੱਲ ਜ਼ਿਆਦਾ ਧਿਆਨ ਦਿੱਤਾ ਜਾਵੇ । ਅੱਜ ਪਿੰਡਾਂ ਵਿੱਚ ਜੋ ਪੰਚਾਇਤ ਘਰ ਬਣਾਏ ਹਨ ਬਿਲਕੁਲ ਇਸੇ ਤਰ੍ਹਾਂ ਹੀ ਵਿਚਾਰ ਕਰ ਰਹੇ ਹਨ ਕਿ ਪਿੰਡਾਂ ਵਿੱਚ ਵੀ ਮਹਿਲਾ ਭਵਨ ਬਣਾਏ ਜਾਣ. ਅਸੀਂ ਵੀ ਪਿੰਡਾਂ ਵਿੱਚ ਰਹਿਣ ਵਾਲੇ ਹਾਂ । ਬੀਬੀਆਂ ਜਿਸ ਦਿਨ ਵੀ ਚਾਹੁਣ ਇਕ ਦਿਨ ਰਖ ਲੈਣ । ਕੋਈ ਲੇਡੀ ਅਫਸਰ ਉਥੇ ਮਹਿਲਾ ਭਵਨ ਵਿਚ ਜਾਵੇ ਅਤੇ ਉਨ੍ਹਾਂ ਨੂੰ ਹਰ ਕਿਸਮ ਦੀ ਟ੍ਰੇਨਿੰਗ ਦੇਵੇ । ਜਿਵੇਂ ਘਰਾਂ ਵਿੱਚ ਬਣਨ ਵਾਲਾ ਸਾਮਾਨ, ਕੋਈ ਕਢਾਈ ਦੇ ਕੰਮ ਆਉਣ ਵਾਲਾ ਸਾਮਾਨ ਆਦਿ ਬਾਰੇ ਉਨ੍ਹਾਂ ਨੂੰ ਜਾਣਕਾਰੀ ਦੇਵੇ ।

ਇਸੇ ਤਰ੍ਹਾਂ ਇਕ ਹੋਰ ਪੱਖ ਹੈ । ਅੱਜ ਦੇ ਸਮੇਂ ਵਿੱਚ ਕਈ ਵਾਰ ਮਾਂ ਬਾਪ ਮਾਰੇ ਜਾਂਦੇ ਹਨ ਅਤੇ ਲੜਕੀਆਂ ਲਾਵਾਰਿਸ ਰਹਿ ਜਾਂਦੀਆਂ ਹਨ । ਲੜਕਾ ਕੋਈ ਲਾਵਾਰਿਸ ਹੋ ਜਾਵੇ ਦਿੱਕਤ ਤਾਂ ਫਿਰ ਵੀ ਪੈਂਦੀ ਹੈ । ਪਰ ਜੇ ਕੋਈ ਲੜਕੀ ਲਾਵਾਰਿਸ ਹੁੰਦੀ ਹੈ ਤਾਂ ਸਮਾਜਿਕ ਪੱਖ ਤੋਂ ਉਸ ਦਾ ਕੇਸ ਮੈਂ ਜ਼ਿਆਦਾ ਮਜ਼ਬੂਤ ਸਮਝਦੀ ਹਾਂ । ਸਰਕਾਰ ਸੋਚਦੀ ਹੈ ਕਿ ਇਹੋ ਜਿਹੀਆਂ ਬੱਚੀਆਂ ਜਿਹੜੀਆਂ ਲਾਵਾਰਿਸ ਹੋਣ, ਕਿਸੇ ਡਿਪਾਰਟਮੈਂਟ ਦੇ ਥੱਲੇ ਲਿਆ ਕੇ ਉਨ੍ਹਾਂ ਦਾ ਪਾਲਣ-ਪੋਸਣ. ਉਨ੍ਹਾਂ ਦੀ ਐਜੂਕੇਸ਼ਨ, ਉਨ੍ਹਾਂ ਦਾ ਰੋਜ਼ਗਾਰ, ਉਨ੍ਹਾਂ ਦੀ ਸ਼ਾਦੀ ਤੱਕ ਦੀ ਜ਼ਿੰਮੇਂਵਾਰੀ ਵਾਸਤੇ ਸਰਕਾਰ ਕੋਈ ਹੀਲਾ ਕਰ ਸਕੇ ਤਾਂ ਠੀਕ ਹੈ । ਸੋ, ਇਸੇ ਤਰ੍ਹਾਂ ਪਤੀ ਦੇ ਘਰ ਤੋਂ ਤੰਗ ਹੋ ਕੇ ਜਾਂ ਵਿਧਵਾ ਦੇ ਰੂਪ ਵਿੱਚ ਔਰਤ ਭਟਕਦੀ ਹੈ ਅਤੇ ਚਾਹੁੰਦੀ ਹੈ ਕਿ ਦਾਮਨ ਬਚਾ ਕੇ ਕਿਸੇ ਨਾ ਕਿਸੇ ਤਰ੍ਹਾਂ ਜ਼ਿੰਦਗੀ ਦੇ ਪਲ ਪੂਰੇ ਕਰ ਸਕੇ । ਇਹੋ ਜਿਹੇ ਹਾਲਾਤ ਵਿੱਚ ਵੀ ਸਰਦਾਰ ਬੇਅੰਤ ਸਿੰਘ ਜੀ ਵਿਚਾਰ ਕਰ ਰਹੇ ਹਨ ਕਿ ਜਿਨ੍ਹਾਂ ਦਾ ਕੋਈ ਨਹੀਂ, ਉਹ ਇਜ਼ਤ ਮਾਣ ਨਾਲ ਆਪਣੀ ਰੋਟੀ ਕਮਾ ਸਕਣ । ਉਨ੍ਹਾਂ ਨੂੰ ਨੌਕਰੀਆਂ ਵਿਚ ਵੀ ਅਸੀਂ ਪਹਿਲ ਦੇਈਏ । ਜਿਹੜੇ ਛੋਟੇ ਰੋਜ਼ਗਾਰ ਹਨ, ਉਨ੍ਹਾਂ ਵਿੱਚ ਮਦਦ ਕੀਤੀ ਜਾ ਸਕਦੀ ਹੈ । ਇਹ ਕੁਝ ਚੀਜ਼ਾਂ ਹਨ ਜਿਨ੍ਹਾਂ ਨੂੰ ਅਮਲੀ ਰੂਪ ਦੇ ਕੇ. ਜਿਵੇਂ ਏਥੇ ਮੇਰੇ ਭਰਾ ਬੋਲ ਰਹੇ ਸਨ ਕਿ ਸਿਰਫ ਬੋਲ ਕੇ ਹੀ ਨਹੀਂ ਛੱਡਣਾ ਚਾਹੀਦਾ, 8 ਮਾਰਚ ਤਕ ਕੁਝ ਕਰਨਾ ਚਾਹੀਦਾ ਹੈ । ਇਹੋ ਜਿਹੇ ਪ੍ਰੋਗਰਾਮ ਦੇ ਕੇ, ਅੱਛੇ ਕਦਮ ਪੁੱਟ ਕੇ ਸਰਕਾਰ ਇਸ ਪਾਸੇ ਵੱਲ ਕੋਈ ਨਵੀਂ ਰੇਖਾ ਦੇਵੇ । ਮੈਨੂੰ ਇਸ ਗੱਲ ਦਾ ਮਾਣ ਅਤੇ ਖੁਸ਼ੀ ਹੈ ਕਿ ਅੱਜ ਦੇ ਮਤੇ ਵਿੱਚ ਸਾਰਿਆਂ ਨੇ ਪਾਰਟੀ-ਸਿਪੇਸ਼ਨ ਕੀਤੀ, ਸੁਝਾਓ ਵੀ ਰਖੇ, ਚਰਚਾ ਵੀ ਹੋਈ ਕਿਉਂਕਿ ਮੈਂ ਨਹੀਂ ਦੋਸ਼ ਦੇਂਦੀ ਕਿ ਸਾਰਾ ਕੁਝ ਮਰਦਾਂ ਵਲੋਂ ਹੀ ਸਾਡੇ ਤੇ ਜ਼ੁਲਮ ਤਸ਼ੱਦਦ ਹੁੰਦਾ ਹੈ । ਕਈ ਵਾਰ ਜਲਣ ਵਾਲੀ ਵੀ ਔਰਤ ਅਤੇ ਜਲਾਉਣ ਵਾਲੀ ਵੀ ਔਰਤ ਹੀ ਹੁੰਦੀ ਹੈ ।

ਜਿਸ ਤਰ੍ਹਾਂ ਬੀਬੀ ਸੁਰਜੀਤ ਕੌਰ ਨੇ ਕਿਹਾ ਹੈ, ਸਾਨੂੰ ਆਪਣੇ ਅੰਦਰ ਝਾਤੀ

ਮਾਰ ਕੇ ਆਪ ਹੰਭਲਾ ਮਾਰਨਾ ਚਾਹੀਦਾ ਹੈ ਜਿਸ ਤਰ੍ਹਾਂ ਕਿ ਪਿੰਡਾਂ ਵਿਚ ਕੋਈ ਸਭਾ ਸੁਸਾਇਟੀਆਂ ਹੋਣ ਤਾਂ ਜੋ ਅਸੀਂ ਆਪਣੀਆਂ ਭੈਣਾਂ ਨੂੰ ਸਮਝਾ ਸਕੀਏ, ਸਿਖਿਅਤ ਕਰ ਸਕੀਏ। ਸਵਰਗਵਾਸੀ ਇੰਦਰਾ ਗਾਂਧੀ ਜੀ ਸਾਡੇ ਪ੍ਰਧਾਨ ਮੰਤਰੀ ਰਹੇ ਹਨ। ਸਾਨੂੰ ਇਸ ਗੱਲ ਦਾ ਬਹੁਤ ਮਾਣ ਹੈ ਕਿ ਉਨ੍ਹਾਂ ਨੇ ਆਪਣੇ ਦੇਸ਼ ਵਿਚ ਵੀ ਅਤੇ ਸਾਰੀ ਦੁਨੀਆਂ ਵਿਚ ਵੀ, ਔਰਤ ਸ਼ਕਤੀ ਦੀ ਮਹਾਨ ਮਿਸਾਲ ਕਾਇਮ ਕੀਤੀ। ਉਨ੍ਹਾਂ ਦੁਨੀਆਂ ਨੂੰ ਦਿੱਖਾ ਦਿੱਤਾ ਕਿ ਕਿਸ ਤਰੀਕੇ ਨਾਲ ਰਾਜ ਕੀਤਾ ਜਾਂਦਾ ਹੈ। ਸਾਡੀ ਕਾਂਗਰਸ ਪਾਰਟੀ ਔਰ ਸਾਡੀਆਂ ਭੈਣਾਂ ਨੂੰ ਇਸ ਗੱਲ ਦਾ ਬਹੁਤ ਮਾਣ ਹੈ। ਦੁਨੀਆਂ ਵਿਚ ਬਹੁਤ ਸਾਰੇ ਦੇਸ਼ ਤਰੱਕੀ ਦੇ ਪੱਖੋਂ ਸਾਡੇ ਨਾਲੋਂ ਅੱਗੇ ਹੋਣਗੇ ਪਰ ਸਭਿਅਤਾ ਪੱਖੋਂ ਅਤੇ ਕਲਚਰ ਪੱਖੋਂ ਅਸੀਂ ਅਜੇ ਵੀ ਬਹੁਤ ਸਾਰੇ ਦੇਸ਼ਾਂ ਨਾਲੋਂ ਅੱਗੇ ਹਾਂ। ਪਾਕਿਸਤਾਨ ਵਿਚ ਅਜੇ ਵੀ ਔਰਤਾਂ ਨੂੰ ਉਨੇ ਹੱਕ ਹਾਸਲ ਨਹੀਂ ਜਿੰਨੇ ਉਥੇ ਮਰਦਾਂ ਨੂੰ ਹਨ। ਹਿੰਦੁਸਤਾਨ ਦੀ ਔਰਤ ਨੇ ਇਹ ਸਾਬਤ ਕਰ ਵਿਖਾਇਆ ਹੈ ਕਿ ਉਹ ਕੁਰਬਾਨੀ ਵਾਲੇ ਕਦਮ ਪੁੱਟ ਸਕਦੀ ਹੈ, ਉਹ ਇਤਨੀ ਮਜ਼ਬੂਤ ਹੈ ਕਿ ਉਲਝੀਆਂ ਹੋਈਆਂ ਸਮਸਿਆਵਾਂ ਵਿਚ ਵੀ ਆਪਣਾ ਰੋਲ ਅਦਾ ਕਰਕੇ ਉਹ ਦੇਸ਼ ਦੀ ਏਕਤਾ ਅਤੇ ਅਖੰਡਤਾ ਵਿਚ ਆਪਣਾ ਹਿੱਸਾ ਪਾ ਸਕਦੀ ਹੈ। ਮੈਂ ਇਸ ਮਤੇ ਨਾਲ ਸਹਿਮਤ ਹੁੰਦੀ ਹੋਈ ਇਹ ਮਹਿਸੂਸ ਕਰਦੀ ਹਾਂ ਕਿ ਇਸ ਸਬੰਧ ਵਿਚ ਆਉਣ ਵਾਲੇ ਸਮੇਂ ਵਿਚ ਹੋਰ ਪ੍ਰਭਾਵਸ਼ਾਲੀ ਅਤੇ ਪ੍ਰੈਕਟੀਕਲ ਕਦਮ ਚੁੱਕੇ ਜਾਣ। ਧੰਨਵਾਦ।

**ਰਾਜ ਮੰਤਰੀ, ਸਿਖਿਆ ਅਤੇ ਭਾਸ਼ਾ** (ਪ੍ਰੋਫੈਸਰ ਕੁਮਾਰੀ ਸੁਸ਼ੀਲ ਮਹਾਜਨ): ਸਪੀਕਰ ਸਾਹਿਬ, ਬ੍ਰਹਮਾ ਨੇ ਜਦ ਸ੍ਰਿਸ਼ਟੀ ਦੀ ਰਚਨਾ ਕੀਤੀ, ਜਦ ਉਸ ਨੇ ਨਰ ਔਰ ਨਾਰੀ ਬਣਾ ਲਈ ਤਾਂ ਫਿਰ ਉਸ ਬ੍ਰਹਮਾ ਦੇ ਅੱਗੇ ਬਹੁਤ ਵੱਡੀ ਸਮੱਸਿਆ ਆ ਗਈ ਕਿ ਇਸ ਵਿਸ਼ਵ ਨੂੰ ਚਲਾਉਣ ਵਾਸਤੇ ਇਸ ਦਾ ਪ੍ਰਬੰਧ ਕਰਨ ਵਾਸਤੇ ਕਿਸ ਨੂੰ ਜ਼ਿੰਮੇਂਵਾਰੀ ਦਿਆਂ ? ਬੜੀਆਂ ਪ੍ਰੈਸ ਕਾਨਫਰੰਸਾਂ ਕੀਤੀਆਂ, ਬ੍ਰਹਮਾ, ਵਿਸ਼ਨੂੰ, ਮਹੇਸ਼ ਵਿਚਕਾਰ ਬੜੀਆਂ ਗੋਲ ਮੇਜ਼ ਕਾਨਫਰੰਸਾਂ ਹੋਈਆਂ ਪਰ ਉਹ ਕਿਸੇ ਨਿਸ਼ਕਰਸ਼ ਤੇ ਨਾ ਪਹੁੰਚ ਸਕੇ ਕਿ ਸਾਰੀ ਦੁਨੀਆਂ ਨੂੰ ਚਲਾਉਣ ਦਾ ਪੋਰਟਫੋਲੀਓ ਕਿਸ ਨੂੰ ਦਿੱਤਾ ਜਾਵੇ। ਅਖੀਰ ਇਹ ਪੋਰਟਫੋਲੀਓ ਨਾਰੀ ਨੂੰ ਦਿੱਤਾ ਗਿਆ। ਕਿਉਂ ਦਿੱਤਾ ਗਿਆ ? ਸਾਡੇ ਸ਼ਾਸ਼ਤਰਾਂ ਵਿਚ ਕਿਹਾ ਗਿਆ ਹੈ।

ਜਤਰ ਨਾਰੀ ਅਸਤੇ ਰਮਤੇ ਦੇਵਤਾ ਤਤਰ।

ਮਤਲਬ ਜਿਥੇ ਨਾਰੀ ਦੀ ਪੂਜਾ ਹੁੰਦੀ ਹੈ, ਉਥੇ ਦੇਵਤੇ ਵਾਸ ਕਰਦੇ ਹਨ। ਨਾਰੀ ਵਿਚ ਇਕ ਸਾਧਾਰਨ ਮਨੁੱਖ ਨੂੰ ਦੇਵਤਾ ਬਣਾਉਣ ਦੀ ਸ਼ਕਤੀ ਹੈ। ਨਾਰੀ ਨੇ ਇਕ ਮੂਰਖ, ਅਨਪੜ੍ਹ, ਜਾਹਿਲ ਆਦਮੀ ਨੂੰ ਮਹਾਂਕਵੀ ਕਾਲੀ ਦਾਸ ਬਣਾ ਦਿੱਤਾ। ਅੱਜ ਉਸ ਕਾਲੀਦਾਸ ਨੂੰ ਨਾ ਸਿਰਫ ਸਾਰੇ ਹਿੰਦੁਸਤਾਨ ਵਿਚ ਬਲਕਿ ਸਾਰੀ ਦੁਨੀਆਂ ਵਿਚ ਪੜ੍ਹਿਆ ਜਾਂਦਾ ਹੈ। ਨਾਰੀ ਨੇ ਪ੍ਰਮਾਤਮਾ ਵਲੋਂ ਬਖਸ਼ੀ ਹੋਈ ਉਹ ਸਾਰੀ ਤਾਕਤ, ਉਹ ਸਾਰੀ ਪਵਿੱਤਰਤਾ ਸੰਭਾਲ ਕੇ ਰੱਖੀ ਹੈ। ਨਾਰੀ ਇਕ ਸ਼ਕਤੀ ਹੈ, ਨਾਰੀ ਇਕ ਇਤਿਹਾਸ ਹੈ, ਨਾਰੀ ਇਕ ਸੰਸਕ੍ਰਿਤੀ ਹੈ। ਨਾਰੀ ਆਪਣੇ ਆਪ ਵਿਚ ਇਕ ਅੰਦੋਲਨ ਹੈ। ਨਾਰੀ ਇਕ ਮਹਾਨ ਸੰਸਕ੍ਰਿਤੀ ਹੈ ਅਤੇ ਸਭ ਤੋਂ ਵਧ, ਨਾਰੀ ਇਕ ਬਹੁਤ ਵੱਡਾ ਸਟੋਰ ਹੈ ਜਿਸ ਨੇ ਹਿੰਦੁਸਤਾਨ ਦੀ ਸਭਿਅਤਾ ਨੂੰ, ਇਸ ਦੇ ਕਲਚਰ ਨੂੰ ਸੰਭਾਲ ਕੇ ਆਪਣੇ ਆਂਚਲ ਵਿਚ ਰਖਿਆ।

[ਰਾਜ ਮੰਤਰੀ, ਸਿਖਿਆ ਅਤੇ ਭਾਸ਼ਾ]

ਹੋਇਆ ਹੈ । ਸਾਰੀ ਦੁਨੀਆਂ ਨੇ ਆਪਣਾ ਧਰਮ ਬਦਲ ਲਿਆ ਲੇਕਿਨ ਹਿੰਦੁਸਤਾਨ ਦੀ ਨਾਰੀ ਆਪਣੇ ਧਰਮ ਤੋਂ ਨਹੀਂ ਡਿੱਗੀ। ਉਸ ਨੇ ਆਪਣੇ ਧਰਮ ਨੂੰ ਸੰਭਾਲ ਕੇ ਰਖਿਆ। ਸਪੀਕਰ ਸਾਹਿਬ, ਮੈਂ ਇਸ ਪਵਿੱਤਰ ਹਾਊਸ ਵਿਚ ਕਹਿਣਾ ਚਾਹੁੰਦੀ ਹਾਂ ਕਿ ਜੇਕਰ ਮਾਤਾ ਗੁਜਰੀ, ਪੂਜਨੀਏ ਮਾਤਾ ਗੁਜਰੀ ਜੀ ਨਾ ਹੁੰਦੇ ਤਾਂ ਇਸ ਪੰਜਾਬ ਦਾ ਨਕਸ਼ਾ ਇਸ ਹਿੰਦੁਸਤਾਨ ਦੇ ਨਕਸ਼ੇ ਤੇ ਅਸੀਂ ਨਹੀਂ ਸੀ ਦੇਖ ਸਕਦੇ। ਮਹਾਨ ਗੁਰੂ ਗੋਬਿੰਦ ਸਿੰਘ ਜੀ ਦੀਆਂ ਕੁਰਬਾਨੀਆਂ ਮਾਤਾ ਗੁਜਰੀ ਦੀਆਂ ਉਨ੍ਹਾਂ ਕਹਾਣੀਆਂ ਦਾ ਹੀ ਨਤੀਜਾ ਸਨ ਜਿਹੜੀਆਂ ਬਚਪਨ ਵਿਚ ਉਹ ਗੁਰੂ ਜੀ ਨੂੰ ਸੁਣਾਉਂਦੇ ਹੁੰਦੇ ਸਨ। ਉਸ ਮਹਾਨ ਗੁਰੂ ਨੇ ਆਪਣੀਆਂ ਕੁਰਬਾਨੀਆਂ ਨਾਲ ਸਾਰੇ ਵਿਸ਼ਵ ਨੂੰ ਹਿੱਲਾ ਕੇ ਰੱਖ ਦਿੱਤਾ। ਮਾਈ ਭਾਗੋ ਨੂੰ ਅਸੀਂ ਕਿਵੇਂ ਭੁੱਲ ਸਕਦੇ ਹਾਂ? ਕਿਉਂ ਨਾ ਅਸੀਂ ਉਸ ਨੂੰ ਯਾਦ ਕਰੀਏ? ਜਦੋਂ ਸਾਡੇ ਵੀਰ ਲੜਾਈ ਦੇ ਮੈਦਾਨ ਵਿਚੋਂ ਗੁਰੂ ਜੀ ਨੂੰ ਇਕੱਲਿਆ ਛੱਡ ਕੇ ਭੱਜ ਕੇ ਆ ਗਏ ਤਾਂ ਮਾਤੀ ਭਾਗੋ ਨੇ ਪੁੱਛਿਆ, ਤੁਸੀਂ ਇਕੱਲਿਆਂ ਆ ਗਏ ਹੋ, ਜੰਗ ਜਿੱਤ ਲਈ? ਉਨ੍ਹਾਂ ਜਦ ਕਿਹਾ, ਨਹੀਂ ਜੀ ਤਾਂ ਮਾਈ ਭਾਗੋ ਨੇ ਸਿਪਾਹੀਆਂ ਵਾਲਾ ਬਾਣਾ ਪਹਿਨ ਲਿਆ, ਅਤੇ ਸਿਪਾਹੀਆਂ ਵਾਲਾ ਪੂਰਾ ਸ਼ਿੰਗਾਰ ਕਰਕੇ ਉਹ ਜੰਗ ਦੇ ਮੈਦਾਨ ਵਿਚ ਟੁੱਟ ਪਈ। ਰਾਣੀ ਝਾਂਸੀ ਨੇ ਮਮਤਾ ਨੂੰ ਪਿੱਠ ਪਿੱਛੇ ਬੰਨ੍ਹ ਕੇ ਹਿੰਦੁਸਤਾਨ ਵਾਸਤੇ ਲੜਾਈ ਲੜੀ। ਸਪੀਕਰ ਸਾਹਿਬ, ਜਿਥੇ ਨਾਰੀ ਦਾ ਵਾਸ ਹੁੰਦਾ ਹੈ, ਉਥੇ ਦੇਵਤਾ ਆਪਣੇ ਆਪ ਬਣ ਜਾਂਦੇ ਹਨ। ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਜੀ ਇਸ ਵੇਲੇ ਹਾਊਸ ਵਿਚ ਨਹੀਂ ਹਨ। ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਜੀ, ਸ੍ਰੀਮਤੀ ਵਿਮਲਾ ਡਾਂਗ ਜੀ ਨੂੰ ਮੈਂ ਬੇਨਤੀ ਕਰਾਂਗੀ ਮਿਹਰਬਾਨੀ ਕਰਕੇ ਮਹਿਲਾ ਜਾਤੀ ਤੇ ਦਯਾ ਕਰਕੇ ਇਹ ਕਦੇ ਨ ਕਹੋ ਕਿ ਮਹਿਲਾ ਸਾਰੇ ਕੰਮ ਕਰੇ। ਇਸੇ ਕਰਕੇ ਮਹਿਲਾ ਦਾ ਮਾਣ ਹੈ ਸਾਰੀ ਦੁਨੀਆਂ ਦੇ ਵਿਚ। ਇਸੇ ਕਰਕੇ ਮਹਿਲਾ ਨੂੰ ਬ੍ਰਹਮਾ ਜੀ ਨੇ ਆਪਣੀ ਜਾਤੀ ਸ੍ਰਿਸ਼ਟੀ ਦਾ ਸੰਚਾਲਕ ਬਣਾਇਆ ਇਹ ਇਸ ਦੀ ਡਿਊਟੀ ਹੈ। ਮਹਿਲਾ ਕੋਲ ਇੱਕ ਸ਼ਿੰਗਾਰ ਹੈ, ਜਿਵੇਂ ਕਿ ਮਿਸਿਜ਼ ਸੁਰਜੀਤ ਕੌਰ ਜੀ ਨੇ ਕਿਹਾ, ਇੱਕੋ ਇੱਕ ਧਨ ਹੈ ਜਿਸ ਨਾਲ ਹਰ ਪਲ ਉਹ ਸੇਵਾ ਦੇ ਵਿਚ ਰੁੱਝੀ ਰਹਿੰਦੀ ਹੈ ਸੇਵਾ ਕਰਨਾ ਉਹ ਜਾਣਦੀ ਹੈ ਔਰ ਸੇਵਾ ਕਰਵਾਉਣਾ ਵੀ ਜਾਣਦੀ ਹੈ। ਮਹਾਂਚੰਡੀ ਕਾਲੀ, ਬ੍ਰਹਮਾ ਜੀ ਨੇ ਉਸ ਨੂੰ ਸ਼ਕਤੀ ਦਿੱਤੀ। ਉਹ ਸ਼ਕਤੀ ਸਪੀਕਰ ਸਾਹਿਬ, ਜਿਸ ਸ਼ਕਤੀ ਨੇ ਸਾਡੇ ਪੰਜਾਬ ਦੇ ਨਿਹੱਥੇ ਔਰਤਾਂ ਅਤੇ ਬੱਚਿਆਂ ਨੂੰ ਸ਼ਕਤੀ ਬਖਸ਼ੀ ਔਰ ਸਾਡੇ ਤੇ ਜੋ ਕਲੰਕ ਲੱਗੇ ਉਹ ਅਸੀਂ ਆਪਣੀ ਸ਼ਕਤੀ ਦੇ ਨਾਲ ਸਾਫ਼ ਕੀਤੇ। ਇਸ ਸ਼ਕਤੀ ਦੇ ਨਾਲ ਅੱਜ ਅਸੀਂ ਇਸ ਹਾਊਸ ਦੇ ਅੰਦਰ ਜੋ ਕਿ ਚਮਕਾਂ ਮਾਰ ਰਿਹਾ ਹੈ ਇਹ ਉਸ ਕਨਸਟ੍ਰਕਟਿਵ ਸ਼ਕਤੀ ਦੀ ਹੀ ਦੇਣ ਹੈ। ਇਹ ਸ਼ਕਤੀ ਉਹ ਸ਼ਕਤੀ ਹੈ ਜਿਸ ਨਾਲ ਬੰਬ ਬਲਾਸਟ ਕਰਦੇ ਹੋਏ ਔਰ ਮੇਰੇ ਵੀਰ ਸ੍ਰੀ ਆਰ.ਐਸ. ਟਿਵਾਣਾ ਵਰਗੇ ਸ਼ਹੀਦ, ਉਨ੍ਹਾਂ ਦੇ ਬੱਚੇ ਆਪਣੀਆਂ ਜਾਨਾਂ ਤੇ ਖੇਡਦੇ ਹਨ। ਉਨ੍ਹਾਂ ਦੇ ਬੱਚੇ ਸ਼ਹੀਦੀਆਂ ਦੇਂਦੇ ਹਨ। ਜਿਸ ਵੇਲੇ ਬ੍ਰਹਮਾ ਜੀ ਨੂੰ ਖਿਆਲ ਆਇਆ ਕਿ ਮੈਂ ਧਨ ਕਿਸ ਨੂੰ ਦੇਵਾਂ ਤਾਂ ਉਨ੍ਹਾਂ ਨੇ ਲਕਸ਼ਮੀ ਜੀ ਨੂੰ ਧਨ ਦਾ ਮਹਿਕਮਾ ਦੇ ਦਿੱਤਾ ਅਤੇ ਕਿਹਾ ਕਿ ਤੁਸੀਂ ਵਿਸ਼ਵ ਦੇ ਵਿੱਚ ਇਸ ਤਰੀਕੇ ਦੇ ਨਾਲ ਧਨ ਦਾ ਬਟਵਾਰਾ ਕਰਨਾ ਹੈ ਕਿ ਨਾ ਕੋਈ ਉਚੇ ਉਚੇ ਮਹਿਲਾਂ ਵਿਚ ਰਹੇ ਅਤੇ ਨਾ ਹੀ ਕੋਈ ਸੜਕਾਂ ਅਤੇ ਫੁੱਟਪਾਥਾਂ ਉਤੇ ਸੌਵੇਂ। ਗਲਤ ਤਰ੍ਹਾਂ ਦੇ ਬਟਵਾਰੇ ਕਾਰਨ ਇਹ ਨਾ ਹੋ ਜਾਵੇ ਕਿ ਸਮਾਜ ਦੇ ਅੰਦਰ ਕ੍ਰਾਂਤੀ ਆ ਜਾਵੇ। ਅਜਿਹੀ ਕ੍ਰਾਂਤੀ ਨਾ ਆਵੇ ਜੋ ਕਿ ਖੂੰਨੀ ਕਿਸਮ ਦੀ ਕ੍ਰਾਂਤੀ ਹੋਵੇ। ਲਕਸ਼ਮੀ ਜੀ ਨੇ ਧਨ ਸੰਭਾਲ

ਕੇ ਰੱਖਿਆ ਔਰ ਅੱਛੇ ਤਰੀਕੇ ਦੇ ਨਾਲ ਇਸ ਦਾ ਬਟਵਾਰਾ ਕੀਤਾ । ਇਸ ਤੋਂ ਬਾਅਦ ਗਿਆਨ ਆਇਆ - ਵਿਦਿਆ । ਵਿਦਿਆ ਦਾ ਮਹਿਕਮਾ ਸਰਸਵਤੀ ਮਾਂ ਨੂੰ ਦੇ ਦਿੱਤਾ ਕਿ ਤੁਸੀਂ ਵਿਦਿਆ ਦੇ ਨਾਲ ਵਿਸ਼ਵ ਦਾ ਜੋ ਨਾਸ਼ ਹੋ ਰਿਹਾ ਹੈ. ਭਾਈ ਭਾਈ ਦੇ ਆਪਸ ਦੇ ਵਿੱਚ ਸੰਘਰਸ਼ ਚੱਲ ਰਹੇ ਹਨ। ਵਿਦਿਆ ਨੂੰ ਇਸ ਢੰਗ ਨਾਲ ਵਰਤਿਆ ਜਾਵੇ ਕਿ ਜੇਕਰ ਅਸੀਂ ਬੰਗਲੋਰ ਜਾਣਾ ਹੈ ਤਾਂ ਹਵਾਈ ਜਹਾਜ਼ ਦੇ ਵਿੱਚ ਦੋ ਤਿੰਨ ਘੰਟਿਆਂ ਤੇ ਪਹੁੰਚ ਸਕੀਏ, ਹਵਾਈ ਜਹਾਜ਼ ਇਸ ਲਈ ਚਲਾਏ । ਸਮੁੰਦਰ ਦੀ ਤਹਿ ਵਿਚੋਂ ਹੀਰੇ ਮੋਤੀ ਲੱਭਣ ਲਈ ਵਿਦਿਆ ਦੀ ਵਰਤੋਂ ਹੋਵੇ । ਵਿਦਿਆ ਦਾ ਸੰਚਾਰ ਅੱਛੇ ਢੰਗ ਨਾਲ ਹੋਵੇ । ਜਿਸ ਵੇਲੇ ਫਿਰ ਰੋਟੀ ਦਾ ਸਵਾਲ ਆਇਆ, ਫੂਡ ਐਂਡ ਸਪਲਾਈਜ਼ ਦਾ ਮਹਿਕਮਾ ਕਿਸ ਨੂੰ ਦਿੱਤਾ ਜਾਵੇ ? ਉਦੋਂ ਉਨ੍ਹਾਂ ਨੇ ਅੰਨਾ-ਪੂਰਣਾ ਜੀ ਨੂੰ ਇਹ ਮਹਿਕਮਾ ਦਿੱਤਾ । ਇਸ ਦੇ ਨਾਲ ਹੀ ਮੈਂ ਸਰਦਾਰ ਬੇਅੰਤ ਸਿੰਘ ਜੀ ਦਾ ਵੀ ਜ਼ਿਕਰ ਕਰਨਾ ਨਹੀਂ ਭੁਲਾਂਗੀ ਜਿਨ੍ਹਾਂ ਨੇ ਫੂਡ ਐਂਡ ਸਪਲਾਈ ਵੀ ਦੇ ਦਿੱਤਾ ਔਰ ਵਿਦਿਆ ਦਾ ਵੀ ਮਹਿਕਮਾ ਸਾਨੂੰ ਦੇ ਦਿੱਤਾ (ਥੰਪਿੰਗ) ਅੱਜ ਜੋ ਦੌਰ ਚੱਲ ਰਿਹਾ ਹੈ ਇਸ ਦੇ ਸਬੰਧ ਵਿੱਚ ਮੈਂ ਆਪਣੇ ਵੀਰਾਂ ਨੂੰ ਇੱਕ ਹੋਰ ਚੀਜ਼ ਕਹਾਂਗੀ ਆਪਣੀਆਂ ਭੈਣਾਂ ਨੂੰ, ਆਪਣੀਆਂ ਧੀਆਂ ਨੂੰ ਕਿ ਉਨ੍ਹਾਂ ਨੂੰ ਉਨ੍ਹਾਂ ਦੇ ਉਚਿਤ ਸਥਾਨ ਤੇ ਰਹਿਣ ਦਿਓ । ਉਨ੍ਹਾਂ ਨੂੰ ਬਿਲਕੁਲ ਨਾ ਭੜਕਾਓ । ਅਸੀਂ ਭੜਕਾਉਣ ਵਾਲਿਆਂ ਨੂੰ ਮੁਆਫ਼ ਨਹੀਂ ਕਰਾਂਗੇ । ਇਸ ਦੇ ਨਾਲ ਮੈਂ ਵਿਮਲਾ ਡਾਂਗ ਜੀ, ਡਾ. ਮਾਲਤੀ ਜੀ, ਮਿਸਿਜ਼ ਸੁਰਜੀਤ ਕੌਰ ਔਰ ਮੇਰੀ ਭੈਣ ਰਾਜਿੰਦਰ ਕੌਰ ਭੱਠਲ ਜੀ ਨੂੰ ਕਹਿਣਾ ਚਾਹੁੰਦੀ ਹਾਂ ਕਿ ਅਸੀਂ ਬੀਬੀਆਂ ਨੂੰ ਵੀ ਇਹ ਇਜਾਜ਼ਤ ਨਹੀਂ ਦੇਵਾਂਗੇ ਕਿ ਉਹ ਆਪਣੀ ਸੀਮਾਂ ਦੀ ਉਲੰਘਣਾ ਕਰਨ । (ਥੰਪਿੰਗ) ਜਦੋਂ ਸਮਾਜ ਦੇ ਵਿਚ ਬੁਰਾਈਆਂ ਆਉਂਦੀਆਂ ਹਨ, ਮੇਰੀਆਂ ਭੈਣਾਂ ਵੀ ਇਸ ਲਈ ਕਸੂਰ ਤੋਂ ਪਿੱਛੇ ਨਹੀਂ ਰਹਿੰਦੀਆਂ । ਮੇਰੀਆਂ ਭੈਣਾਂ ਦਾ ਵੀ ਉਨਾਂ ਹੀ ਕਸੂਰ ਹੁੰਦਾ ਹੈ । ਸਗੋਂ ਕਈ ਕੋਈ ਕੇਸਾਂ ਵਿੱਚ ਤਾਂ ਭੈਣਾ ਦਾ ਕਸੂਰ ਬਹੁਤ ਜ਼ਿਆਦਾ ਹੁੰਦਾ ਹੈ । ਸਮਾਜਕ ਬੁਰਾਈਆਂ ਦੀ ਲਾਹਨਤ ਜਿਵੇਂ ਦਹੇਜ ਹੈ, ਮੇਰੇ ਭਰਾ ਕਦੇ ਵੀ ਇਹ ਨਹੀਂ ਕਹਿੰਦੇ ਇਹ ਸਭ ਕੁਝ ਬੀਬੀਆਂ ਹੀ ਕਹਿੰਦੀਆਂ ਹਨ (ਥੰਪਿੰਗ) ਕਿ ਵਿਆਹ ਦੇ ਵਿੱਚ ਕਿੰਨੇ ਭਾਂਡੇ ਆਏ, ਵੱਡੇ ਕਿੰਨੇ, ਛੋਟੇ ਕਿੰਨੇ, ਕਿੰਨੇ ਗਹਿਣੇ ਹਨ, ਕਿੰਨੇ ਬਿਸਤਰੇ ਆਏ ਹਨ । ਅਸੀਂ ਵੀ ਇਸ ਚੀਜ਼ ਨੂੰ ਹਟਾਉਣ ਲਈ ਆਪਣੇ ਆਪ ਵਿਚ ਕੁਝ ਸੁਧਾਰ ਕਰੀਏ ।

ਜਦੋਂ ਅਸੀਂ ਆਪਣੇ ਵਿੱਚ ਸੁਧਾਰ ਕਰਾਂਗੇ ਤਾਂ ਹੀ ਅਸੀਂ ਦੂਸਰਿਆਂ ਦੇ ਸੁਧਾਰ ਦੀ ਮੰਗ ਕਰਾਂਗੇ । ਸਪੀਕਰ ਸਾਹਿਬ, ਮੈਂ ਉਹ ਗੱਲਾਂ ਨਹੀਂ ਦੁਹਰਾਉਣੀਆਂ ਜਿਹੜੀਆਂ ਕਿ ਪਹਿਲਾਂ ਮੇਰੇ ਵੀਰਾਂ ਅਤੇ ਭੈਣਾਂ ਨੇ ਕਹੀਆਂ ਹਨ । ਮੈਂ ਕਹਿਣਾ ਚਾਹੁੰਦੀ ਹਾਂ ਕਿ ਸਾਲ ਵਿਚ ਦੋ ਵਾਰ ਪਵਿੱਤਰ ਨਵਰਾਤਰੇ ਆਉਂਦੇ ਹਨ । ਇਹ ਨਵਰਾਤਰੇ 9 ਹੁੰਦੇ ਹਨ । ਇਨ੍ਹਾਂ ਵਿੱਚ ਲੋਕ ਆਪਣੇ ਆਪ ਨੂੰ ਪੂਜਾ ਲਈ ਤਿਆਰ ਕਰਦੇ ਹਨ। ਅੱਠਵੇਂ ਨਵਰਾਤਰੇ ਨੂੰ ਜਿਸ ਨੂੰ ਅਸ਼ਟਮੀ ਕਹਿੰਦੇ ਹਨ, ਲੋਕ ਨਿੱਕੀਆਂ ਬੱਚੀਆਂ ਨੂੰ ਆਪਣੇ ਘਰ ਬੁਲਾ ਕੇ ਉਨ੍ਹਾਂ ਦੀ ਪੂਜਾ ਕਰਦੇ ਹਨ, ਨਾਲ ਚੁੰਨੀਆਂ ਦਿੰਦੇ ਹਨ, ਚੰਗੇ ਪਕਵਾਨ ਬਣਾ ਕੇ ਦਿੰਦੇ ਹਨ, ਉਨ੍ਹਾਂ ਦੇ ਪੈਰ ਧੋਂਦੇ ਹਨ, ਇਥੋਂ ਤੱਕ ਕਿ ਉਨ੍ਹਾਂ ਨੂੰ ਦਾਨ-

[ਰਾਜ ਮੰਤਰੀ, ਸਿਖਿਆ ਅਤੇ ਭਾਸ਼ਾ]

ਦਖਸ਼ਣਾ ਵੀ ਦਿੰਦੇ ਹਨ । ਕਹਿਣ ਦਾ ਮਤਲਬ ਹੈ ਕਿ ਜੇਕਰ ਅਸੀਂ ਬੱਚੀਆਂ ਪ੍ਰਤੀ ਇਸ ਤਰ੍ਹਾਂ ਦੀ ਬਣੀ ਹੋਈ ਭਾਵਨਾ ਨੂੰ ਹੀ ਬਰਕਰਾਰ ਰੱਖ ਸਕੀਏ ਤਾਂ ਮੈਂ ਸਮਝਦੀ ਹਾਂ ਕਿ ਔਰਤ ਜਾਤੀ ਦਾ ਉਪਕਾਰ ਹੋ ਸਕਦਾ ਹੈ । ਇੰਦਰਾ ਜੀ ਸਾਡੇ ਦੇਸ਼ ਦੇ ਹੀ ਨਹੀਂ ਸਗੋਂ ਸਾਰੇ ਵਿਸ਼ਵ ਦੇ ਇਕ ਮਹਾਨ ਨੇਤਾ ਸਨ । ਜਦੋਂ ਉਹ ਪ੍ਰਧਾਨ ਮੰਤਰੀ ਸਨ ਤਾਂ ਉਨ੍ਹਾਂ ਕੋਲ 104 ਦੇਸ਼ ਆਏ ਤੇ ਕਹਿਣ ਲੱਗੇ ਕਿ ਤੁਸੀਂ ਜਿਸ ਤਰੀਕੇ ਨਾਲ ਆਪਣੇ ਦੇਸ਼ ਦੀ ਰਹਿਨੁਮਾਈ ਕਰ ਰਹੇ ਹੋ, ਤੁਸੀਂ ਸਾਡੇ ਦੇਸ਼ ਵਿੱਚ ਵੀ ਆਵੋ ਤਾਂਕਿ ਅਸੀਂ ਵੀ ਆਪਣੇ ਦੇਸ਼ ਨੂੰ ਚਾਨਣ ਵੱਲ, ਪ੍ਰਕਾਸ਼ ਵੱਲ, ਉਨਤੀ ਵੱਲ ਲੈ ਜਾ ਸਕੀਏ । ਹਿੰਦੁਸਤਾਨ ਦੀਆਂ ਔਰਤਾਂ ਆਪਣੀ ਸਹਿਨਸ਼ੀਲਤਾ ਤੇ ਹਿੰਮਤ ਵਾਲੀਆਂ ਹੋਣ ਕਰਕੇ ਸਾਰੀ ਦੁਨੀਆਂ ਵਿੱਚ ਪ੍ਰਸਿੱਧ ਹਨ । ਜਦੋਂ ਜੋਹਨ-ਐਫ-ਕਨੇਡੀ ਦੀ ਹੱਤਿਆ ਹੋਈ ਤਾਂ ਉਸ ਦੀ ਸ੍ਰੀਮਤੀ ਜੀ ਨੂੰ ਪੁੱਛਿਆ ਗਿਆ ਕਿ ਕੀ ਤੁਸੀਂ ਆਪਣੀ ਦੂਸਰੀ ਸ਼ਾਦੀ ਕਰਵਾਵੋਗੇ ਤਾਂ ਉਸ ਨੇ ਜਵਾਬ ਦਿੱਤਾ ਕਿ ਮੈਂ ਭਾਰਤੀ ਨਾਰੀ ਦੀ ਬੜੀ ਇਜ਼ਤ ਕਰਦੀ ਹਾਂ । ਤੁਸੀਂ ਦੇਖੋ ਕਿ ਭਾਰਤੀ ਨਾਰੀ ਦਾ ਕਿੰਨਾ ਸਨਮਾਨ ਉਸ ਦੇ ਦਿਲ ਵਿੱਚ ਸੀ । ਮੈਂ ਇਸ ਪਵਿੱਤਰ ਹਾਉਸ ਦੇ ਵਿੱਚ ਆਪਣੀਆਂ ਭੈਣਾਂ ਨੂੰ ਸਨਮਾਨ ਜਨਕ ਚਿਤਾਵਨੀ ਦੇਣਾ ਚਾਹੁੰਦੀ ਹਾਂ ਕਿ ਉਹ ਵੀ ਆਪਣੇ ਆਪ ਨੂੰ ਸੁਧਾਰਨ ਜਿਸ ਦੇ ਵਿੱਚ ਮੈਂ ਵੀ ਆ ਜਾਂਦੀ ਹਾਂ । ਸਾਨੂੰ ਆਪਣੀ ਸੋਚ ਨੂੰ ਕੰਸਟਰਕਟਿਵ ਬਣਾਉਣਾ ਚਾਹੀਦਾ ਹੈ ਨਾ ਕਿ ਡਿਸਟਰੱਕਟਿਵ ।

ਸ੍ਰੀ ਮਦਨ ਮੋਹਨ ਮਿੱਤਲ : ਕੱਲ੍ਹ ਨੂੰ ਡਿਪਟੀ ਸਪੀਕਰ ਦੀ ਚੋਣ ਹੋਣੀ ਹੈ । ਇਹ ਵੀ ਕਹਿ ਦਿਓ ਕਿ ਡਿਪਟੀ ਸਪੀਕਰ ਵੀ ਕਿਸੇ ਮਹਿਲਾ ਨੂੰ ਬਣਾ ਦਿੱਤਾ ਜਾਵੇ ।

ਰਾਜ ਮੰਤਰੀ, ਸਿਖਿਆ ਅਤੇ ਭਾਸ਼ਾ : ਇਹ ਆਫੀਸ਼ੀਅਲ ਗੱਲ ਹੈ ਤੇ ਅੱਜ ਸਦਨ ਦਾ ਨਾਨ- ਆਫੀਸ਼ੀਅਲ ਦਿਨ ਹੈ, ਇਸ ਲਈ ਇਹ ਗੱਲ ਇਥੇ ਨਹੀਂ ਕੀਤੀ ਜਾ ਸਕਦੀ ।

ਸ੍ਰੀ ਸਪੀਕਰ : ਪਲੀਜ਼, ਤੁਸੀਂ ਆਪਣੀ ਗੱਲ ਜਾਰੀ ਰੱਖੋ ।

ਰਾਜ ਮੰਤਰੀ, ਸਿਖਿਆ ਅਤੇ ਭਾਸ਼ਾ : ਸਾਡੀ ਕਾਂਗਰਸ ਨੇ ਮਹਿਲਾਵਾਂ ਨੂੰ ਬਹੁਤ ਉਚੇ ਰੁਤਬੇ ਦਿੱਤੇ ਹਨ । ਸ੍ਰੀਮਤੀ ਇੰਦਰਾ ਗਾਂਧੀ ਜੀ ਨੂੰ ਦੇਸ਼ ਦਾ ਪ੍ਰਧਾਨ ਮੰਤਰੀ ਬਣਾਇਆ, ਸਾਡੀ ਕਾਂਗਰਸ ਨੇ ਰਾਜਿੰਦਰ ਕੁਮਾਰੀ ਬਾਜਪਾਈ ਨੂੰ ਯੂ. ਪੀ. ਦਾ ਪ੍ਰਧਾਨ ਬਣਾਇਆ । ਸਾਡੀ ਕਾਂਗਰਸ ਨੇ [illegible] ਨੂੰ ਸਟੇਟ ਪ੍ਰਧਾਨ ਬਣਾਇਆ ਤੇ ਹੋਰ ਵੀ ਬੜੇ ਅਹੁਦੇ ਦਿੱਤੇ । ਅੱਜ ਔਰਤ ਵੱਡੇ ਤੋਂ ਵੱਡੇ ਕੰਮ ਵੀ ਕਰ ਰਹੀ ਹੈ । ਮੇਰੀਆਂ ਭੈਣਾਂ ਆਈ. ਏ. ਐਸ. ਹਨ, ਪੀ. ਸੀ. ਐਸ. ਹਨ, ਆਈ.ਪੀ.ਐਸ. ਹਨ ਅਤੇ ਹੋਰ ਵੱਖ ਵੱਖ ਖੇਤਰਾਂ ਵਿੱਚ ਜਿਵੇਂ ਟੀਚਰ, ਡਾਕਟਰ, ਵਿਗਿਆਨਕ ਆਦਿ ਵੀ ਹਨ ਤੇ ਬੜੇ ਅੱਛੇ ਕੰਮ ਕਰ ਰਹੀਆਂ ਹਨ । ਫਿਰ ਤਾਂ ਹੋਰ ਸਾਡੀ ਕਾਂਗਰਸ ਨੇ ਇਸ ਪਵਿੱਤਰ ਹਾਊਸ ਨੂੰ ਫਿਰ ਰਿਵਾਈਵ ਕੀਤਾ । ਪੰਜਾਬ ਵਿਚ ਤੇ ਸਾਰੀ ਦੁਨੀਆਂ ਦੀਆਂ ਸ਼ਕਤੀਆਂ ਦੀਆਂ ਨਜ਼ਰਾਂ ਸਨ ਕਿ ਇਥੇ ਇਲੈਕਸ਼ਨਾਂ ਹੋ ਹੀ ਨਹੀਂ ਸਕਦੀਆਂ ।

ਸਪੀਕਰ ਸਾਹਿਬ, ਇਹ ਉਨ੍ਹਾਂ ਸ਼ਕਤੀਆਂ ਦੇ ਮੂੰਹ ਤੇ ਕਰਾਰੀ ਚਪੇੜ ਵੱਜੀ ਹੈ । ਮੈਂ ਭੈਣਾਂ ਨੂੰ ਬੇਨਤੀ ਕਰਾਂਗੀ ਕਿ ਉਹ ਇਕੱਠੀਆਂ ਹੋ ਕੇ ਗਲੀ ਗਲੀ ਜਾਣ, ਪਿੰਡ ਪਿੰਡ

ਜਾਣ, ਸ਼ਹਿਰ ਸ਼ਹਿਰ ਜਾਣ ਤੇ ਔਰਤਾਂ ਨੂੰ ਐਜੂਕੇਟ ਕਰਨ । (ਇਸ ਸਮੇਂ ਕੁਝ ਸ਼ੋਰ ਹੋਇਆ)

**Mr. Speaker** : No Interruption, please.

**ਰਾਜ ਮੰਤਰੀ, ਸਿਖਿਆ ਅਤੇ ਭਾਸ਼ਾ** : ਸਾਡੇ ਦੇਸ਼ ਵਿੱਚ ਮਹਾਨ ਔਰਤਾਂ ਹੋਈਆਂ ਹਨ ਜਿਵੇਂ ਅਹੱਲਿਆ, ਸੀਤਾ, ਦਰੋਪਦੀ ..........

**ਸ੍ਰੀ ਸਪੀਕਰ** : ਸਦਨ ਕੱਲ ਮਿਤੀ 3 ਅਪ੍ਰੈਲ, 1992 ਸਵੇਰੇ 9.00 ਵਜੇ ਤੱਕ ਮੁਲਤਵੀ ਕੀਤਾ ਜਾਂਦਾ ਹੈ ।

| | |
|---|---|
| *1.30 ਵਜੇ ਬਾਅਦ ਦੁਪਹਿਰ | (ਇਸ ਉਪਰੰਤ ਸਦਨ ਸ਼ੁੱਕਰਵਾਰ, 3 ਅਪ੍ਰੈਲ, 1992, 9.00 ਵਜੇ ਸਵੇਰ ਤਕ *ਸਥਗਿਤ ਹੋ ਗਿਆ ।) |

151—11-9-92—305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

14

# PUNJAB VIDHAN SABHA

## DEBATES

*3rd April, 1992*

Vol. 1—No. 14

## OFFICIAL REPORT



CONTENTS

*Friday, the 3rd April, 1992*



**Punjab Vidhan Sabha Secretariat, Chandigarh.**

Price : Rs.......

# PUNJAB VIDHAN SABHA

*Friday, The 3rd April, 1992*

*The Vidhan Sabha met in the Punjab Vidhan Sabha Hall, Vidhan Bhavan, Chandigarh, at 9-00 A. M. Mr. Speaker (Sardar Harcharn Singh Ajnala) in the Chair.*

— —

## STARRED QUESTIONS AND ANSWERS

### ਪਿੰਡ ਜੰਗਪੁਰਾ, ਜ਼ਿਲ੍ਹਾ ਪਟਿਆਲਾ ਦੀਆਂ ਗਲੀਆਂ ਅਤੇ ਨਾਲੀਆਂ ਪੱਕਾ ਕਰਨਾ

*109. **ਸ੍ਰੀ ਸਜਵਾਰ ਸਿੰਘ** : ਕੀ ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਲਾਕ ਰਾਜਪੁਰਾ, ਜ਼ਿਲ੍ਹਾ ਪਟਿਆਲਾ ਵਿੱਚ ਪਿੰਡ ਜੰਗਪੁਰਾ ਦੀਆਂ ਗਲੀਆਂ ਨਾਲੀਆਂ ਪੱਕੀਆਂ ਕਰ ਦਿੱਤੀਆਂ ਹਨ ; ਜੇਕਰ ਅਜਿਹਾ ਹੋਵੇ ਤਾਂ ਪਿਛਲੇ 3 ਸਾਲਾਂ ਦੇ ਦੌਰਾਨ ਇਨ੍ਹਾਂ ਤੇ ਕਿੰਨੀ ਰਕਮ ਖਰਚ ਕੀਤੀ ਗਈ ?

**ਸਰਦਾਰ ਉਮਰਾਓ ਸਿੰਘ** : ਨਹੀਂ ਜੀ । ਪਿਛਲੇ 3 ਸਾਲਾਂ ਵਿੱਚ ਕੋਈ ਰਕਮ ਇਸ ਪਿੰਡ ਵਿੱਚ ਨਹੀਂ ਖਰਚੀ ਗਈ । ਪਰ ਮਹੀਨਾ ਫਰਵਰੀ, 1992 ਵਿੱਚ 50,000/- ਰੁਪਏ ਦੀ ਗਰਾਂਟ ਪੰਚਾਇਤ ਜੰਗਪੁਰਾ ਨੂੰ ਗਲੀਆਂ ਨਾਲੀਆਂ ਪੱਕੀਆਂ ਕਰਨ ਲਈ ਦਿਤੀ ਗਈ ਹੈ ।

**ਸ੍ਰੀ ਸਜਵਾਰ ਸਿੰਘ** : ਮੰਤਰੀ ਜੀ ਨੇ ਜੋ ਕਿਹਾ ਹੈ ਠੀਕ ਹੈ । ਲੇਕਿਨ ਪਿੰਡ ਵਾਲਿਆਂ ਵਲੋਂ ਜੋ ਗੱਲ ਨੋਟਿਸ ਵਿੱਚ ਲਿਆਂਦੀ ਗਈ ਹੈ ਕਿ ਕਾਗਜ਼ਾਂ ਵਿੱਚ ਪਹਿਲਾਂ ਵੀ ਗਰਾਂਟ ਆਉਂਦੀ ਰਹੀ ਹੈ ਅਤੇ ਉਹ ਪਿੰਡ ਦੇ ਵਿਕਾਸ ਲਈ ਖ਼ਰਚ ਨਹੀਂ ਕੀਤੀ ਜਾਂਦੀ ਰਹੀ । ਕੀ ਮੰਤਰੀ ਜੀ ਉਸਦੀ ਇਨਕੁਆਇਰੀ ਕਰਾਉਣਗੇ ?

**ਮੰਤਰੀ** : ਮੈਂ ਸਮਝਿਆ ਨਹੀਂ ।

**ਸ੍ਰੀ ਸਜਵਾਰ ਸਿੰਘ** : ਪਿੰਡ ਜੰਗਪੁਰਾ ਲਈ ਜੋ ਗਰਾਂਟ ਪਹਿਲਾ ਦਿਤੀ ਗਈ ਸੀ ਉਹ ਪਿੰਡ ਦੇ ਵਿਕਾਸ ਲਈ ਖਰਚ ਨਹੀਂ ਕੀਤੀ ਗਈ, ਕੀ ਮੰਤਰੀ ਜੀ ਇਸ ਦੀ ਇਨਕੁਆਇਰੀ ਕਰਾਉਂਣਗੇ ?

**ਮੰਤਰੀ** : ਪਹਿਲਾਂ ਕੋਈ ਗਰਾਂਟ ਦਿਤੀ ਹੀ ਨਹੀਂ ਗਈ ਸੀ । ਹੁਣ ਸਾਲ 1992 ਵਿਚ 50,000/- ਰੁਪਏ ਦੀ ਗਰਾਂਟ ਫਰਵਰੀ, 1992 ਵਿੱਚ ਦਿਤੀ ਗਈ ਹੈ ।

**ਸ੍ਰੀ ਸਜਵਾਰ ਸਿੰਘ** : ਪਿੰਡ ਵਾਲਿਆਂ ਨੇ ਨੋਟਿਸ ਵਿੱਚ ਲਿਆਂਦਾ ਹੈ ਕਿ ਪਹਿਲਾਂ ਵੀ ਪਿੰਡ ਦੇ ਵਿਕਾਸ ਲਈ ਗਰਾਂਟ ਆਈ ਸੀ ਪਰ ਖਰਚ ਨਹੀਂ ਕੀਤੀ ਗਈ ਕੀ ਇਸ ਬਾਰੇ ਮੰਤਰੀ ਜੀ ਇਨਕੁਆਇਰੀ ਕਰਾਉਣਗੇ ?

**ਮੰਤਰੀ** : ਪਿੰਡ ਵਾਲਿਆਂ ਦੀ ਜੋ ਗੱਲ ਹੈ, ਲਿਖ ਕੇ ਭੇਜ ਦਿਓ । ਮੈਂ ਇਨਕੁਆਇਰੀ ਕਰਵਾ ਦੇਵਾਂਗਾ ।

**ਸ੍ਰੀ ਸਰਵਾਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ 50,000/- ਰੁਪਏ ਦੀ ਗਰਾਂਟ ਫਰਵਰੀ, 1992 ਵਿੱਚ ਮਿਲੀ ਹੈ, ਉਸ ਨੂੰ ਖਰਚ ਕਰਨ ਲਈ ਯਕੀਨੀ ਬਣਾਉਣਗੇ ?

**ਮੰਤਰੀ** : ਸਪੀਕਰ ਸਾਹਿਬ ਜਿੱਥੋਂ ਤੱਕ ਇਹ ਗਲੀਆਂ ਨਾਲੀਆਂ ਪੱਕੀਆਂ ਕਰਨ ਦਾ ਤਾਅਲੁਕ ਹੈ, ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਇਹ ਗਰਾਂਟ ਪੰਚਾਇਤ ਦੀ ਮਾਰਫਤ ਖਰਚ ਕੀਤੀ ਜਾਵੇ ਕਿਉਂਕਿ ਬਹੁਤ ਸਾਰੀਆਂ ਪੰਚਾਇਤਾ ਨੇ ਰਿਪਰੇਜ਼ੈਂਟ ਕੀਤਾ ਹੈ ਕਿ ਕੰਮ ਬਹੁਤ ਤੇਜ਼ੀ ਨਾਲ ਹੋ ਰਿਹਾ ਹੈ ਅਤੇ ਦੂਸਰੀਆਂ ਜਿਹੜੀਆਂ ਸਰਕਾਰੀ ਏਜੰਸੀਆਂ ਹਨ ਖਾਸ ਕਰਕੇ ਮਹਿਕਮਾ ਪੀ. ਡਬਲਯੂ. ਡੀ. ਉਨ੍ਹਾਂ ਪਾਸ ਇਨ੍ਹਾਂ ਕੰਮਾਂ ਨੂੰ ਮੁਕੰਮਲ ਕਰਨ ਲਈ ਸਮਾਂ ਨਹੀਂ ਹੈ । ਇਸ ਲਈ ਸਰਕਾਰ ਨੇ ਡੀਸੈਂਟਰੇਲਾਈਜੇਸ਼ਨ ਦਾ ਫੈਸਲਾ ਕੀਤਾ ਹੈ ਕਿ ਜਿਹੜੇ ਛੋਟੀ ਅਮਾਊਂਟ ਦੇ ਕੰਮ ਹਨ ਉਹ ਪੰਚਾਇਤਾਂ ਨੂੰ ਦੇ ਦਿਤੇ ਜਾਣ ।

**ਸਰਦਾਰ ਸੁਰਜਨ ਸਿੰਘ** : ਪੁਆਇੰਟ ਆਫ ਆਰਡਰ, ਸਰ ।

**ਸ੍ਰੀ ਸਪੀਕਰ** : ਸਰਦਾਰ ਸੁਰਜਨ ਸਿੰਘ ।

**ਸਰਦਾਰ ਸੁਰਜਨ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਹਾਊਸ ਦਾ ਧਿਆਨ ਇਸ ਗੱਲ ਵੱਲ ਵੀ ਦਿਵਾਉਣਾ ਚਾਹੁੰਦਾ ਹਾਂ ਕਿ ਸਾਡੇ ਪਿੰਡਾਂ ਵਿੱਚ ਮਜ਼ਦੂਰ ਬਸਤੀਆਂ ਹਨ ਅਤੇ ਜਿਹੜੇ ਇਲਾਕੇ ਦੇ ਵਿੱਚ ਮੈਂ ਖੁਦ ਰਹਿੰਦਾ ਹਾਂ, ਉਨ੍ਹਾਂ ਪਿੰਡਾਂ ਦੇ ਜਿਹੜੇ ਹਾਲਾਤ ਹਨ, ਉਨ੍ਹਾਂ ਬਾਰੇ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ । ਪਿੰਡ ਵਾਸੀਆਂ ਵੱਲੋਂ ਜਿਹੜੀ ਪੰਚਾ-ਇਤ ਚੁਣੀ ਜਾਂਦੀ ਹੈ ਉਸ ਵਿੱਚ ਬਹੁਤ ਧਨਾਢ ਲੋਕ ਹੀ ਹੁੰਦੇ ਹਨ ਅਤੇ ਉਹ ਲੋਕ, ਗਰੀਬਾਂ ਦੀਆਂ ਬਸਤੀਆਂ ਦੇ ਪਾਣੀ ਦੇ ਨਿਕਾਸ ਅਤੇ ਗਲੀਆਂ ਨਾਲੀਆਂ ਪੱਕੀਆਂ ਕਰਨ ਵੱਲ ਬਿਲਕੁਲ ਧਿਆਨ ਨਹੀਂ ਦਿੰਦੇ । . . . .

**ਸ੍ਰੀ ਸਪੀਕਰ** : ਸਰਦਾਰ ਸੁਰਜਨ ਸਿੰਘ ਜੀ, ਸਪਲੀਮੈਂਟਰੀ ਪੁਛੋ ।

**ਮੰਤਰੀ** : ਸਪੀਕਰ ਸਾਹਿਬ, ਕਿਉਂਕਿ ਮੈਂਬਰ ਸਾਹਿਬ ਨੇ ਇਸ ਗੱਲ ਬਾਰੇ ਪੁਛਿਆ ਹੈ ਕਿ ਜੋ ਗਰੀਬਾਂ ਦੀਆਂ ਬਸਤੀਆਂ ਹਨ, ਉਨ੍ਹਾਂ ਦੇ ਵੱਲ ਧਿਆਨ ਨਹੀਂ ਦਿਤਾ ਜਾਂਦਾ, ਇਸ ਸਬੰਧ ਵਿੱਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸਕੀਮ ਹੈ ਗਲੀਆਂ ਨਾਲੀਆਂ ਪੱਕੀਆਂ ਕਰਨ ਦੀ ਇਹ ਸਾਰੇ ਪਿੰਡ ਦੇ ਲਈ ਹੈ । ਜਿੱਥੇ ਪਹਿਲਾਂ ਵਿਕਾਸ ਦਾ ਕੰਮ ਨਹੀਂ ਹੋਇਆ, ਸਰਕਾਰ ਅਗਲੇ ਪੰਜ ਸਾਲਾਂ ਵਿੱਚ ਹਰ ਪਿੰਡ ਦੀਆਂ ਗਲੀਆਂ ਨਾਲੀਆਂ ਪੱਕੀਆਂ ਕਰਨ ਦਾ ਵਿਸ਼ਵਾਸ ਦਿਲਾਉਂਦੀ ਹੈ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੇਰਾ ਸਵਾਲ ਹੈ ਕਿ ਬਹੁਤ ਸਾਰਿਆਂ ਪਿੰਡਾਂ ਵਿੱਚ, ਜਿਸ ਬਸਤੀ ਲਈ ਸਰਪੰਚ ਗਲੀਆਂ ਨਾਲੀਆਂ ਪੱਕੀਆਂ ਕਰਾਉਣ ਲਈ ਇਨ-ਟਰੈਸਟਿਡ ਨਾ ਹੋਵੇ, ਉਹ ਉਸ ਦਾ ਰੈਜ਼ੋਲਿਊਸ਼ਨ ਪਾਸ ਕਰਕੇ ਸਰਕਾਰ ਨੂੰ ਨਹੀਂ ਭੇਜਦਾ । There are so many cases. ਕੀ ਮੰਤਰੀ ਜੀ ਇਸ ਦਾ ਜਵਾਬ ਦੇਣਗੇ ?

**ਸ੍ਰੀ ਸਪੀਕਰ** : ਤੁਸੀਂ ਸੈਪਰੇਟ ਨੋਟਿਸ ਦੇ ਦਿਓ ।

**ਸ੍ਰੀ ਮਦਨ ਮੋਹਨ ਮਿੱਤਲ** : ਸਰ, ਮੈਂ ਇਸ ਸਕੀਮ ਦੀ ਇਮਪਲੀਮੈਂਟੇਸ਼ਨ ਬਾਰੇ ਗੱਲ ਨਹੀਂ ਕਰ ਰਿਹਾ ਮੇਰਾ ਮਤਲਬ ਹੈ ਕਿ ਜਿਥੇ ਸਰਪੰਚ ਦੀ ਨੈਗਲੀਜੈਂਸ ਹੈ ਅਗਰ ਇਸ ਤਰ੍ਹਾਂ ਦੀ ਕੋਈ ਗੱਲ ਬੀ. ਡੀ. ਪੀ. ਓ. ਦੇ ਨੋਟਿਸ ਵਿੱਚ ਲਿਆਂਦੀ ਜਾਵੇ, Will you take necessary action ?

**ਮੰਤਰੀ** : ਸਪੀਕਰ ਸਾਹਿਬ, ਸਾਡੇ ਮਹਿਕਮੇ ਦੇ ਜੋ ਅਫਸਰ ਹਨ ਉਹ ਇਸ ਦੀ ਸੁਪਰਵੀਜ਼ਨ ਕਰਦੇ ਹਨ ਕਿ ਜੋ ਗਰਾਂਟ ਦਿਤੀ ਗਈ ਹੈ ਕੀ ਉਹ ਪ੍ਰਾਪਰ ਖਰਚ ਹੋਈ ਹੈ ਜਾਂ ਨਹੀਂ ਅਤੇ ਜ਼ਿਥੇ ਕਿਤੇ ਕੋਈ ਅਣਗਹਿਲੀ ਹੁੰਦੀ ਹੈ, ਉਸ ਸਬੰਧੀ ਤੁਰੰਤ ਐਕਸ਼ਨ ਲਿਆ ਜਾਂਦਾ ਹੈ ।

**ਸ੍ਰੀ ਮਦਨ ਮੋਹਨ ਮਿੱਤਲ** : ਸਵਾਲ ਐਮਬੇਜ਼ਲਮੈਂਟ ਕਰਨ ਦਾ ਨਹੀਂ । ਮੇਰਾ ਸਵਾਲ ਹੈ ਕਿ ਜਿੱਥੇ ਕੋਈ ਸਰਪੰਚ ਕਿਸੇ ਬਸਤੀ ਵਿੱਚ ਇਹ ਸਕੀਮ ਇਮਪਲੀਮੈਂਟ ਹੀ ਨਹੀਂ ਕਰਨਾ ਚਾਹੁੰਦਾ ਅਤੇ ਉਸ ਬਾਰੇ ਰੈਜ਼ੋਲਿਊਸ਼ਨ ਪਾਸ ਕਰਕੇ ਹੀ ਨਹੀਂ ਭੇਜਦਾ, ਉਸ ਦੇ ਬਾਰੇ ਤੁਸੀਂ ਕੀ ਕਾਰਵਾਈ ਕਰੋਗੇ ?

**ਸ੍ਰੀ ਸਪੀਕਰ** : ਮੈਂ ਤੁਹਾਨੂੰ ਰਿਕੁਐਸਟ ਕਰਾਂਗਾ ਕਿ ਤੁਸੀਂ ਸਪੈਸੀਫਿਕ ਸਵਾਲ ਪੁੱਛ ਲੈਂਦੇ ਤੁਹਾਨੂੰ ਡਿਟੇਲ ਵਿਚ ਰਿਪਲਾਈ ਆ ਜਾਂਦਾ ਅਤੇ ਫਿਰ ਤੁਸੀਂ ਸਪਲੀਮੈਂਟਰੀ ਵੀ ਪੁੱਛ ਸਕਦੇ ਸੀ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ 3 ਸਾਲ ਅਸੀਂ ਗਰਾਂਟ ਨਹੀਂ ਦਿਤੀ, ਮੈਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਸਰਕਾਰ ਨੇ ਉਥੇ ਗਰਾਂਟ ਦਿਤੀ ਨਹੀਂ ਜਾਂ ਸਰਪੰਚ ਨੇ ਮੰਗੀ ਨਹੀਂ, 3 ਸਾਲਾਂ ਵਿਚ ਗ੍ਰਾਂਟ ਕਿਉਂ ਨਹੀਂ ਮਿਲੀ ?

**ਮੰਤਰੀ** : ਪਹਿਲਾ ਪੰਚਾਇਤ ਰੈਜ਼ੋਲਿਊਸ਼ਨ ਕਰਕੇ ਬੀ. ਡੀ. ਪੀ. ਓ. ਨੂੰ ਆਪਣਾ ਰੈਜ਼ੋਲਿਊਸ਼ਨ ਭੇਜਦੀ ਹੈ ਫਿਰ ਇਨ੍ਹਾਂ ਦੇ ਮਹਿਕਮੇ ਦੇ ਹੋਰ ਅਫਸਰ ਉਥੇ ਦਾ ਐਸਟੀਮੇਟ ਲਾਉਂਦੇ ਹਨ । ਸੋ ਇਸ ਤਰ੍ਹਾਂ ਦਾ ਇਹ ਪਰੋਸੈਸ ਚੱਲਦਾ ਹੈ ।

---

## ਕੇਂਦਰੀ ਪੂਲ ਵਿਚ ਦਿੱਤੀ ਜਾਂਦੀ ਕਣਕ ਅਤੇ ਧਾਨ ਤੇ ਰਾਇਲਟੀ ਦੇਣਾ

*84. **ਸਰਦਾਰ ਅਜਾਇਬ ਸਿੰਘ ਰੋਂਤਾ** : ਕੀ ਖੇਤੀਬਾੜੀ ਅਤੇ ਜੰਗਲਾਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਸਰਕਾਰ ਕੇਂਦਰੀ ਪੂਲ ਵਿਚ 61% ਕਣਕ ਅਤੇ 43% ਧਾਨ ਦਿੰਦੀ ਹੈ ;

(ਅ) ਕੀ ਰਾਜ ਸਰਕਾਰ ਨੇ ਇਸ ਸਬੰਧ ਵਿਚ ਕੇਂਦਰ ਸਰਕਾਰ ਪਾਸੋਂ ਰਾਇਲਟੀ ਦੀ ਮੰਗ ਕੀਤੀ ਹੈ ਜਾਂ ਮੰਗ ਕਰਨ ਦਾ ਵਿਚਾਰ ਹੈ ਜਿਵੇਂ ਕਿ ਬਿਹਾਰ ਰਾਜ ਨੂੰ ਕੇਂਦਰੀ ਪੂਲ ਵਿਚ ਕੋਇਲਾ ਦੇਣ ਬਦਲੇ ਰਾਇਲਟੀ ਦਿੱਤੀ ਜਾ ਰਹੀ ਹੈ ?

ਸਰਦਾਰ ਦਿਲਬਾਗ ਸਿੰਘ : (ੳ) ਹਾਂ ਜੀ, ਔਸਤਨ ਤੌਰ ਤੇ ।

(ਅ) ਸਰਕਾਰ ਦੇ ਵਿਚਾਰ ਅਧੀਨ ਹੈ ।

ਸਰਦਾਰ ਅਜਾਇਬ ਸਿੰਘ ਰੌਂਤਾ : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਇਹ ਸਰਕਾਰ ਦੇ ਵਿਚਾਰ ਅਧੀਨ ਹੈ । ਪੰਜਾਬ ਦੇ ਮਾੜੇ ਹਾਲਾਤ ਕਰਕੇ ਜਦ ਪੰਜਾਬ ਦਾ ਕਿਸਾਨ ਐਨੀ ਮਿਹਨਤ ਕਰਕੇ ਕੇਂਦਰੀ ਪੂਲ ਵਾਸਤੇ ਬਹੁਤ ਵੱਡਾ ਹਿੱਸਾ ਪਾ ਰਿਹਾ ਹੈ ਅਨਾਜ ਦਾ ਤਾਂ ਕੀ ਇਹ ਸਰਕਾਰ ਇਸ ਗੱਲ ਦਾ ਯਕੀਨ ਦਿਵਾਏਗੀ ਕਿ ਇਹ ਰਾਇਲਟੀ ਕਿੰਨੇ ਸਮੇਂ ਵਿਚ ਦੇ ਦਿਤੀ ਜਾਵੇਗੀ ?

ਮੰਤਰੀ : ਮੈਂ ਦੱਸਣਾ ਚਾਹੁੰਦਾ ਹਾਂ ਕਿ ਇਕ ਜੌਹਲ ਕਮੇਟੀ ਬਣੀ ਸੀ, ਉਸ ਦੀ ਰਿਪੋਰਟ ਵਿਚਾਰ ਅਧੀਨ ਹੈ । ਇਹ ਸਾਰੀ ਚੀਜ਼ ਦਾ ਖਿਆਲ ਰਖਿਆ ਜਾਵੇਗਾ ਕਿ ਅਸੀਂ ਜਿਸ ਮਹਾਨ ਦੇਸ਼ ਵਿਚ ਰਹਿੰਦੇ ਹਾਂ, ਕੋਈ ਐਸੀ ਗੱਲ ਨਾ ਕਰੀਏ ਜਿਸ ਨਾਲ ਸਾਡੀ ਸਟੇਟ ਅਤੇ ਦੇਸ਼ ਦੀ ਅਖੰਡਤਾ ਨੂੰ ਸੱਟ ਵੱਜੇ ।

ਕਾਮਰੇਡ ਹਰਦੇਵ ਸਿੰਘ ਅਰਸ਼ੀ : ਇਹ ਠੀਕ ਹੈ ਕਿ ਕੋਈ ਐਸੀ ਗੱਲ ਨਹੀਂ ਹੋਣੀ ਚਾਹੀਦੀ ਜਿਸ ਨਾਲ ਦੇਸ਼ ਦੀ ਅਖੰਡਤਾ ਨੂੰ ਖਤਰਾ ਪਹੁੰਚੇ । ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਬਿਹਾਰ ਵਿਚ ਸਭ ਤੋਂ ਜ਼ਿਆਦਾ ਕੋਲੇ ਦੀਆਂ ਖਾਣਾਂ ਹਨ । ਉਥੇ ਉਨ੍ਹਾਂ ਨੂੰ ਰਾਇਲਟੀ ਮਿਲਦੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬਿਜਲੀ ਬੋਰਡ ਵਿਚ ਬੜੇ ਘਾਟੇ ਹਨ ਅਤੇ ਇਹ ਇਸ ਕਰਕੇ ਕਿ ਅਸੀਂ ਕਿਸਾਨਾਂ ਨੂੰ ਸਬਸੇਡਾਈਜ਼ਡ ਰੇਟ ਤੇ ਬਿਜਲੀ ਦਿੰਦੇ ਹਾਂ । ਪਰ ਜੇ ਰਾਇਲਟੀ ਦੀ ਗੱਲ ਪ੍ਰਵਾਨ ਕਰ ਲਈ ਜਾਵੇ ਤਾਂ ਇਸ ਨਾਲ ਬਿਜਲੀ ਬੋਰਡ ਦਾ ਘਾਟਾ ਵੀ ਪੂਰਾ ਹੋ ਸਕਦਾ ਹੈ ਅਤੇ ਹੋਰ ਵੀ ਸਮੱਸਿਆਵਾਂ ਹੱਲ ਹੋ ਸਕਦੀਆਂ ਹਨ ।

ਮੰਤਰੀ : ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਪਹਿਲਾਂ ਬੇਨਤੀ ਕੀਤੀ ਸੀ ਕਿ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਕੋਈ ਸੱਟ ਨਹੀਂ ਵੱਜਣੀ ਚਾਹੀਦੀ । ਇਹ ਬਿਹਾਰ ਦੇ ਕੋਲੇ ਦੀਆਂ ਖਾਣਾਂ ਦੀ ਗੱਲ ਕਰਦੇ ਹਨ । ਠੀਕ ਹੈ ਕਿ ਬਿਹਾਰ ਤੋਂ ਕੋਲਾ ਆਉਂਦਾ ਹੈ । ਇਸ ਤੋਂ ਇਲਾਵਾ ਮੈਂ ਦੱਸਣਾ ਚਾਹੁੰਦਾ ਹਾਂ ਕਿ ਜ਼ਿੰਦਗੀ ਦੀਆਂ ਲੋੜਾਂ ਪੂਰੀਆਂ ਕਰਨ ਲਈ ਅਸੀਂ ਬਹੁਤ ਸਾਰੀਆਂ ਚੀਜ਼ਾਂ ਬਾਹਰੋਂ ਸਟੇਟਾਂ ਤੋਂ ਮੰਗਵਾਉਂਦੇ ਹਾਂ ਅਤੇ ਬਾਹਰ ਉਨ੍ਹਾਂ ਨੂੰ ਵੀ ਭੇਜਦੇ ਹਾਂ । ਪਰ ਅਸੀਂ ਇਹ ਵੀ ਦੇਖਣਾ ਹੈ ਕਿ ਜੇ ਅਸੀਂ ਰਾਇਲਟੀ ਦੇ ਦੇਈਏ ਤਾਂ ਉਹ ਹਟਾ ਦੇਣ ਫਿਰ ਵੀ ਠੀਕ ਨਹੀਂ ਰਹੇਗਾ । ਇਸ ਲਈ ਸਾਰੀਆਂ ਗੱਲਾਂ ਨੂੰ ਧਿਆਨ ਵਿਚ ਰੱਖਦੇ ਹੋਏ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਪੰਜਾਬ ਦੇ ਕਿਸਾਨਾਂ ਦੇ ਹਿੱਤ ਤੋਂ ਕਦੇ ਪਿੱਛੇ ਨਹੀਂ ਹਟੇਗੀ ।

---

## ਜ਼ਿਲ੍ਹਾ ਰੋਪੜ ਵਿੱਚ ਮਿੱਟੀ ਦੇ ਤੇਲ ਦੇ ਹੋਲਸੇਲ ਅਤੇ ਰਿਟੇਲ ਡੀਲਰਾਂ ਵਿਰੁੱਧ ਦਰਜ ਕਰਵਾਏ ਗਏ ਕੇਸ

*98. ਸ਼੍ਰੀ ਰਮੇਸ਼ ਦੱਤ ਸ਼ਰਮਾ : ਕੀ ਖੁਰਾਕ ਤੇ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਾਲ 1991 ਦੌਰਾਨ ਖੁਰਾਕ ਅਤੇ ਸਪਲਾਈ ਵਿਭਾਗ ਵਲੋਂ ਮਿੱਟੀ ਦੇ

ਤੇਲ ਦੇ ਹੋਲਸੇਲ ਅਤੇ ਰਿਟੇਲ ਡੀਲਰਾਂ ਵਿਰੁੱਧ ਜ਼ਿਲ੍ਹਾ ਰੋਪੜ ਵਿਚ ਕੇਸ ਦਰਜ ਕਰਵਾਏ ਗਏ ਸਨ, ਜੇਕਰ ਹਾਂ, ਤਾਂ ਉਨ੍ਹਾਂ ਦੀ ਗਿਣਤੀ;

(ਅ) ਕੀ ਇਨ੍ਹਾਂ ਵਿਚੋਂ ਕਿਸੇ ਡੀਲਰ ਦੀ ਸਪਲਾਈ ਮੁਅੱਤਲ ਕੀਤੀ ਗਈ ਹੈ, ਜੇਕਰ ਹਾਂ, ਤਾਂ ਉਨ੍ਹਾਂ ਦੀ ਗਿਣਤੀ ;

(ੲ) ਜ਼ਿਲ੍ਹਾ ਰੋਪੜ ਵਿਚ ਮਿੱਟੀ ਦੇ ਤੇਲ ਦੇ ਕੁਲ ਹੋਲਸੇਲ ਡੀਲਰ ਸਮੇਤ ਉਨ੍ਹਾਂ ਹੋਲਸੇਲ ਡੀਲਰਾਂ ਦੇ ਜਿਨ੍ਹਾਂ ਦੇ ਆਪਣੇ ਪੈਟਰੋਲ ਪੰਪ ਹਨ ?

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : (ੳ) ਸਾਲ 1991 ਦੌਰਾਨ ਰੋਪੜ ਜ਼ਿਲ੍ਹੇ ਵਿਚ ਮਿੱਟੀ ਦੇ ਤੇਲ ਦੇ ਇਕ ਹੋਲਸੇਲਰ ਅਤੇ ਪੰਜ ਰਿਟੇਲਰਾਂ ਵਿਰੁੱਧ ਪੁਲਿਸ ਕੇਸ ਦਰਜ ਕਰਵਾਏ ਗਏ ਸਨ ।

(ਅ) ਉਪਰੋਕਤ ਦੱਸੇ ਹੋਲਸੇਲਰ ਅਤੇ ਪੰਜ ਰਿਟੇਲਰਾਂ ਦੀ ਮਿੱਟੀ ਦੇ ਤੇਲ ਦੀ ਸਪਲਾਈ ਮੁਅੱਤਲ ਕਰ ਦਿਤੀ ਗਈ ਸੀ ਜਿਸ ਦੇ ਕਾਰਨ ਜ਼ਿਲ੍ਹਾ ਖੁਰਾਕ ਸਪਲਾਈ ਕੰਟਰੋਲਰ, ਰੋਪੜ ਵਲੋਂ ਉਨ੍ਹਾਂ ਦੇ ਲਸੰਸ ਕੈਂਸਲ ਕੀਤੇ ਜਾਣੇ ਸੀ । ਹੋਲਸੇਲਰ ਵਲੋਂ ਲਸੰਸ ਦੀ ਕੈਂਸਲੇਸ਼ਨ ਵਿਰੁੱਧ ਫਾਈਲ ਕੀਤੀ ਅਪੀਲ ਜੁਆਇੰਟ ਡਾਇਰੈਕਟਰ (ਪ੍ਰਸ਼ਾਸਨ) ਖੁਰਾਕ ਸਪਲਾਈ ਵਿਭਾਗ ਦੁਆਰਾ ਪੰਜਾਬ ਲਾਈਟ ਡੀਜ਼ਲ ਆਇਲ ਐਂਡ ਕੈਰੋਸੀਨ ਡੀਲਰਜ਼ ਲਾਇਸੈਂਸਿੰਗ ਆਰਡਰ, 1978 ਦੀ ਕਲਾਜ਼ 12 ਵਿਚ ਦਿਤੀਆਂ ਡਾਇਰੈਕਟਰ ਦੀਆਂ ਪਾਵਰਾਂ ਦਾ ਇਸਤੇਮਾਲ ਕਰਦੇ ਹੋਏ ਮੰਜ਼ੂਰ ਕਰ ਲਈ ਗਈ ਹੈ ।

(ੲ) ਰੋਪੜ ਜ਼ਿਲ੍ਹੇ ਵਿਚ 14 ਮਿੱਟੀ ਦੇ ਤੇਲ ਦੇ ਹੋਲਸੇਲ ਡੀਲਰ ਹਨ । 9 ਹੋਲਸੇਲ ਡੀਲਰਾਂ ਦੇ ਆਪਣੇ ਪਟਰੋਲ ਪੰਪ ਹਨ ।

**ਸ੍ਰੀ ਰਮੇਸ਼ ਦੱਤ ਸ਼ਰਮਾ** ਸਪੀਕਰ ਸਾਹਿਬ, ਮੈਂ ਮੰਤਰੀ ਮਹੋਦਯ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਕੇਸ ਰਜਿਸਟਰ ਹੋਏ ਸੀ ਔਰ ਇਹ ਜਿਹੜੀ ਇਨਕੁਆਇਰੀ ਕਿਸੇ ਆਈ. ਏ. ਐਸ. ਅਫਸਰ ਨੇ ਕੀਤੀ ਹੈ ਉਨ੍ਹਾਂ ਦੀ ਜੋ ਰਿਪੋਰਟ ਆਈ ਹੈ, ਉਹ ਕੇਸਿਜ਼ ਪਫੜਨ ਦੇ ਬਾਅਦ ਕੀ ਉਨ੍ਹਾਂ ਦੇ ਖਿਲਾਫ ਅਦਾਲਤ ਵਿੱਚ ਵੀ ਕੇਸਿਜ਼ ਚਲ ਰਹੇ ਹਨ ਜਾਂ ਨਹੀਂ ?

**ਸ੍ਰੀ ਸਪੀਕਰ** ਇਹ ਸੈਪਰੇਟ ਕੁਐਸਚਨ ਹੈ ।

**ਸ੍ਰੀ ਰਮੇਸ਼ ਦੱਤ ਸ਼ਰਮਾ** ਇਹ ਕੰਸਰਨਡ ਹੈ ਜੀ ।

**ਮੰਤਰੀ** : ਸਪੀਕਰ ਸਾਹਿਬ, ਸਾਡੇ ਸੀਨੀਅਰ ਅਫਸਰ, ਜੁਆਇੰਟ ਸੈਕਟਰੀ, ਜੋ ਉਥੇ ਹੈਡਕੁਆਰਟਰ ਤੇ ਹਨ ਉਨ੍ਹਾਂ ਨੂੰ ਮੌਕੇ ਤੇ ਭੇਜਿਆ ਗਿਆ ਔਰ ਉਨ੍ਹਾਂ ਦੀ ਰਿਪੋਰਟ ਦੇ ਮੁਤਾਬਿਕ ਹੀ ਅਸੀਂ ਡਿਪੂ ਵਾਲਿਆਂ ਤੇ, ਹੋਲ ਸੇਲਰਜ਼ ਤੇ ਵੀ ਅਤੇ ਰਿਟੇਲਰਜ਼ ਤੇ ਐਕਸ਼ਨ ਲਿਆ ਹੈ । ਅਸੀਂ ਆਪਣੇ ਡੀਪਾਰਟਮੈਂਟ ਦੇ ਪੰਜ ਅਫਸਰਾਂ ਦੇ ਖਿਲਾਫ ਵੀ ਐਕਸ਼ਨ

[ਖੁਰਾਕ ਤੇ ਸਪਲਾਈ ਮੰਤਰੀ]

ਲਿਆ ਹੈ । ਦੋ ਮੌਕੇ ਤੇ ਸਸਪੈਂਡ ਕੀਤੇ ਗਏ ਹਨ ਇੰਨਸਪੈਕਟਰ ਅਤੇ ਇਕ ਸਬ-ਇਨਸਪੈਕ-ਟਰ, ਡੀ. ਐਫ. ਐਸ. ਓ. ਅਤੇ ਏ. ਐਫ. ਐਸ. ਓ. ਨੂੰ ਸ਼ੋਅ ਕਾਜ਼ ਨੋਟਿਸ ਦਿੱਤਾ ਗਿਆ ਹੈ ।

**ਸ਼੍ਰੀ ਰਮੇਸ਼ ਦੱਤ ਸ਼ਰਮਾ** : ਮੈਂ ਮੰਤਰੀ ਜੀ ਤੋਂ, ਸਪੀਕਰ, ਸਾਹਿਬ, ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਹੋਲਸੇਲ ਡੀਲਰ ਹੈ, ਮੈਸਰਜ਼ ਸੈਨਿਕ ਆਇਲ ਸਟੋਰ, ਕੀ ਉਸ ਦੀ ਸਪਲਾਈ ਬਹਾਲ ਕਰ ਦਿੱਤੀ ਗਈ ਹੈ, ਜੇ ਕੀਤੀ ਗਈ ਹੈ ਤਾਂ ਕਿਸਦੇ ਆਰਡਰਜ਼ ਨਾਲ ਕੀਤੀ ਗਈ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਵਿੱਚ ਪੰਜ ਕੇਸਿਜ਼ ਸਨ ਜਿਨ੍ਹਾਂ ਵਿੱਚ ਕੋਆਪਰੇ-ਟਿਵ ਸੋਸਾਇਟੀ ਵੀ ਇਕ ਇਨ੍ਹਾਂ ਵਿੱਚ ਸੀ । ਕੋਆਪਰੇਟਿਵ ਸੋਸਾਇਟੀ ਦਾ ਕੇਸ ਡਿਪਟੀ ਰਜਿਸਟਰਾਰ, ਕੋਆਪਰੇਟਿਵ ਸੋਸਾਇਟੀ, ਕੋਲ ਐਕਸ਼ਨ ਵਾਸਤੇ ਭੇਜਿਆ ਹੈ । ਮੌਕੇ ਤੇ ਉਥੇ ਦੇ ਐਂਮਪਲਾਈ ਨੂੰ ਹਟਾਇਆ ਹੈ । ਉਸ ਦੀ ਸਪਲਾਈ ਸ਼ੁਰੂ ਹੋ ਗਈ ਹੈ ਜੋ ਮੈਸਰਜ਼ ਸੈਨਿਕ ਆਇਲ ਸਟੋਰ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਉਸ ਦੇ ਬਾਰੇ ਮੈਂ ਦੱਸਣਾ ਚਾਹੁੰਦੀ ਹਾਂ ਕਿ 1991 ਦੌਰਾਨ, ਰੋਪੜ ਜ਼ਿਲ੍ਹੇ ਵਿੱਚ ਮਿਟੀ ਦੇ ਤੇਲ ਦੀ ਕੁਵਰਤੋਂ ਸਬੰਧੀ ਇਕ ਸ਼ਿਕਾਇਤ ਪ੍ਰਾਪਤ ਹੋਈ ਸੀ । ਜਾਇੰਟ ਸਕੱਤਰ, ਖੁਰਾਕ ਸਪਲਾਈ ਨੂੰ ਇਸ ਪੜਤਾਲ ਲਈ ਭੇਜਿਆ ਗਿਆ । ਇਸ ਪੜਤਾਲ ਦੇ ਆਧਾਰ ਤੇ ਮੈਸਰਜ਼ ਸੈਨਿਕ ਆਇਲ ਸਟੋਰ ਜੋ ਮਿੱਟੀ ਦੇ ਤੇਲ ਦਾ ਹੋਲਸੇਲ ਡੀਲਰ ਹੈ ਉਹ ਅਤੇ 4 ਹੋਰ ਰਿਟੇਲਰਾਂ ਦੇ ਡਿਪੂ ਹੋਲਡਰਾਂ ਵਿਰੁੱਧ ਐਫ. ਆਈ. ਆਰ. ਨੰਬਰ 24 ਮਿਤੀ 23-10-1991 ਰਾਹੀਂ ਪੁਲਿਸ ਕੇਸ ਰਜਿਸਟਰ ਕਰਵਾਇਆ ਗਿਆ ਹੈ ।

**ਸਰਦਾਰ ਸੁਰਜਨ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡਾ ਦੇ ਡਿਪੂ ਦਿੱਤੇ ਗਏ ਹਨ ਉਹ ਸਿਰਫ ਅਮੀਰ ਲੋਕਾਂ ਨੂੰ ਦਿੱਤੇ ਗਏ, ਗਰੀਬਾਂ ਨੂੰ ਕੋਈ ਵੀ ਡਿਪੂ ਨਹੀਂ ਦਿੱਤਾ ਗਿਆ ।

**Mr. Speaker** : This is no supplementary please.

**ਸ਼੍ਰੀ ਮਦਨ ਮੋਹਨ ਮਿੱਤਲ** ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਪਹਿਲਾਂ ਉਨ੍ਹਾਂ ਦਾ ਲਾਇਸੰਸ ਕੈਂਸਲ ਕਰ ਦਿੱਤਾ ਹੈ, ਡਿਪੂ ਕੈਂਸਲ ਕਰ ਦਿੱਤਾ ਹੈ ਬਾਅਦ ਵਿੱਚ ਉਸ ਦੀ ਅਪੀਲ ਨੂੰ ਮਨਜ਼ੂਰ ਕਰ ਲਿਆ । ਇਹ ਅਪੀਲ ਇਲੈਕਸ਼ਨਾਂ ਤੋਂ ਪਹਿਲਾਂ ਮਨਜ਼ੂਰ ਹੋਈ ਹੈ । ਹੁਣ ਪਾਪੂਲਰ ਸਰਕਾਰ ਆ ਗਈ ਹੈ ਜਿਹੜੀ ਕਹਿੰਦੀ ਹੈ ਕਿ ਭ੍ਰਿਸ਼ਟਾਚਾਰ ਖਤਮ ਕਰਨਾ ਹੈ । ਜੇ ਅਫ਼ਸਰਾਂ ਨੇ ਪਹਿਲਾਂ ਅਪੀਲ ਮਨਜ਼ੂਰ ਕਰ ਲਈ ਹੈ may be for any consideration I do not go into details. ਔਰ ਮੰਤਰੀ ਜੀ ਨੇ ਮੰਨ ਲਿਆ ਹੈ ਕਿ ਕੇਸਿਜ਼ ਰਜਿਸਟਰ ਕਰਵਾਏ ਹਨ ਕੀ ਮਨਿਸਟਰ ਸਾਹਿਬ ਇਹ ਭਰੋਸਾ ਦਿਵਾਉਣਗੇ ਕਿ ਜਿਨ੍ਹਾਂ ਦੇ ਖਿਲਾਫ਼ ਭ੍ਰਿਸ਼ਟਾਚਾਰ ਦੇ ਕੇਸ ਸਨ, and in five figures the D. F. S. O. and the junior staff gets money out of the sale of this kero-sene oil. ਕੀ ਦੁਬਾਰਾ ਪੜਤਾਲ ਕਰਵਾ ਕੇ ਉਨ੍ਹਾਂ ਦੇ ਖਿਲਾਫ ਕਾਰਵਾਈ ਕਰਨ ਦਾ ਯਕੀਨ ਦਿਵਾਉਣਗੇ ? ਜਿਹੜੇ ਕੈਰੋਸੀਨ ਦੇ ਲਾਇਸੰਸ ਹੋਲਸੇਲ ਦੇ ਉਨ੍ਹਾਂ ਲੋਕਾਂ ਨੂੰ

ਦਿੱਤੇ ਗਏ ਹਨ .... (ਵਿਘਨ) ਕੀ ਉਨ੍ਹਾਂ ਦੇ ਖਿਲਾਫ਼ ਕਾਰਵਾਈ ਕਰਨ ਦਾ ਯਕੀਨ ਦਿਲਾਉਣਗੇ ?

**Mr. Speaker** : Mittal ji, one supplementary at a time.

ਮੰਤਰੀ : ਜਿਹੜੇ ਮਿੱਟੀ ਦੇ ਤੇਲ ਦੇ ਹੋਲਸੇਲ ਡੀਲਰਜ਼ ਹਨ ਉਨ੍ਹਾਂ ਨੂੰ ਸੈਂਟਰਲ ਗੌਰਮਿੰਟ ਹੀ ਲਾਇਸੰਸ ਦਿੰਦੀ ਹੈ ਪੰਜਾਬ ਗੌਰਮਿੰਟ ਨਹੀਂ ਦਿੰਦੀ । ਬਾਕੀ ਜਿਨ੍ਹਾਂ ਦੇ ਪੈਟ੍ਰੋਲ ਪੰਪ ਹਨ ਅਤੇ ਨਾਲ ਹੀ ਮਿਟੀ ਦੇ ਤੇਲ ਦੇ ਡੀਲਰਜ਼ ਹਨ, ਉਨ੍ਹਾਂ ਬਾਰੇ ਪੰਜਾਬ ਗੌਰਮਿੰਟ ਨੇ ਸੈਂਟਰ ਗੌਰਮਿੰਟ ਨੂੰ ਸਾਫ਼ ਤੌਰ ਤੇ ਲਿਖਿਆ ਹੈ ਕਿ ਐਸੇ ਡੀਲਰਾਂ ਨੂੰ ਮਿੱਟੀ ਦੇ ਤੇਲ ਦੇ ਲਾਇਸੰਸ ਨਾ ਦਿਤੇ ਜਾਣ । ਇਸ ਦੇ ਨਾਲ ਹੀ ਮੈਂ ਇਹ ਵੀ ਦੱਸਣਾ ਚਾਹੁੰਦੀ ਹਾਂ ਕਿ ਬਾਵਜੂਦ ਇਸ ਸਭ ਦੇ ਅਸੀਂ ਆਪਣੇ ਜੁਆਇੰਟ ਡਾਇਰੈਕਟਰ ਨੂੰ ਰਿਵਿਊ ਕਰਨ ਦੀ ਪਾਵਰ ਦਿਤੀ ਹੈ ਉਹ ਇਸ ਕੇਸ ਨੂੰ ਵੇਖ ਕੇ ਜਿਹੜੇ ਵੀ ਦੋਸ਼ੀ ਹੋਣਗੇ ਪੂਰੀ ਸਜ਼ਾ ਦਿਤੀ ਜਾਏਗੀ । ਇਹ ਵੀ ਰਿਵਿਊ ਕੀਤਾ ਜਾ ਸਕਦਾ ਹੈ ਜੇ ਲੋੜ ਪਈ ।

---

## ਮੈਂਟਲ ਹਸਪਤਾਲ, ਅੰਮ੍ਰਿਤਸਰ ਵਿੱਚ ਮਰੀਜ਼ਾਂ ਦੀ ਖੁਰਾਕ ਅਤੇ ਦਵਾਈਆਂ ਤੇ ਖ਼ਰਚੇ ਵਿੱਚ ਕਟੌਤੀ ।

*94. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਫਰਵਰੀ, 1992 ਤੋਂ ਮਾਰਚ, 1992 ਤੱਕ ਦੇ ਸਮੇਂ ਦੇ ਦੌਰਾਨ ਮੈਂਟਲ ਹਸਪਤਾਲ, ਅੰਮ੍ਰਿਤਸਰ ਵਿੱਚ ਮਰੀਜ਼ਾਂ ਲਈ ਖੁਰਾਕ ਅਤੇ ਦਵਾਈਆਂ ਤੇ ਕੀਤੇ ਜਾ ਰਹੇ ਖਰਚੇ ਤੇ ਕੋਈ ਕਟੌਤੀ ਲਗਾਈ ਸੀ ; ਜੇਕਰ ਅਜਿਹਾ ਹੈ, ਤਾਂ ਕਿਸ ਹੱਦ ਤੱਕ ਅਤੇ ਉਸ ਦੇ ਕੀ ਕਾਰਨ ਹਨ ?

**ਸਰਦਾਰ ਲਾਲ ਸਿੰਘ** : ਨਹੀਂ ਜੀ ।

ਵਿੱਤ ਵਿਭਾਗ ਨੇ ਸਾਲ 1991-92 ਲਈ ਸੋਧੇ ਹੋਏ ਅਨੁਮਾਨਾਂ ਰਾਹੀਂ ਖੁਰਾਕ ਵਾਸਤੇ 14.50 ਲੱਖ ਰੁਪਏ ਦੇ ਅਸਲ ਬਜਟ ਅਨੁਮਾਨਾਂ ਦੇ ਵਿਰੁੱਧ 12.00 ਲੱਖ ਰੁਪਏ ਮਨਜ਼ੂਰ ਕੀਤੇ ਹਨ ਅਤੇ ਦਵਾਈਆਂ ਵਾਸਤੇ 7.80 ਲੱਖ ਰੁਪਏ ਦੇ ਅਸਲ ਅਨੁਮਾਨਾਂ ਦੇ ਵਿਰੁੱਧ 7.00 ਲੱਖ ਰੁਪਏ ਮਨਜ਼ੂਰ ਕੀਤੇ ਹਨ । ਇਹ ਅਲਾਟਮੈਂਟ ਪਹਿਲੇ ਛੇ ਮਹੀਨਿਆਂ ਦੇ ਖਰਚੇ ਦੇ ਆਧਾਰ ਤੇ ਕਾਫੀ ਹੈ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਅਧਿਅਕਸ਼ ਮਹੋਦਯ ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦੀ ਹਾਂ ਕਿ ਉਹ ਦੱਸਣ ਕਿ ਕੀ ਇਹ ਸੱਚ ਹੈ ਕਿ 1983 ਤੋਂ ਲੈ ਕੇ 1990 ਸਤੰਬਰ ਤਕ ਇਨ੍ਹਾਂ ਮਰੀਜ਼ਾਂ ਨੂੰ ਸਿਰਫ਼ 4/- ਰੁਪਏ ਰੋਜ਼ ਦਾ ਖਾਣਾ ਦਿਤਾ ਗਿਆ ਔਰ ਪਿਛਲੇ 44 ਸਾਲਾ ਵਿਚ ਇਨ੍ਹਾਂ ਮਰੀਜ਼ਾਂ ਨੂੰ ਸਿਰਫ ਪਤਲਾ ਜਿਹਾ ਦਲੀਆ ਅਤੇ ਪਤਲੀ ਜਿਹੀ ਦਾਲ ਹੀ ਦਿੱਤੀ ਜਾਂਦੀ ਰਹੀ ?

**ਮੰਤਰੀ** : ਇਹ ਠੀਕ ਹੈ ਕਿ ਪਹਿਲਾਂ ਇਨ੍ਹਾਂ ਮਰੀਜ਼ਾਂ ਦੇ ਲਈ 4/- ਰੁਪਏ ਰੋਜ਼ ਦੀ ਡਾਈਟ ਹੁੰਦੀ ਸੀ, ਹੁਣ ਉਹ ਵਧਾ ਕੇ 8/- ਰੁਪਏ ਰੋਜ਼ ਕਰ ਦਿਤੀ ਗਈ ਹੈ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਮੰਤਰੀ ਮਹੋਦਯ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਇਕ ਲੰਬੀ ਸਟਰੱਗਲ ਤੋਂ ਬਾਅਦ 8/- ਰੁਪਏ ਖਾਣੇ ਲਈ ਕਰਾਏ ਗਏ, ਪਰ ਹੁਣ ਉਸ ਤੇ ਢਾਈ ਲੱਖ ਰੁਪਏ ਦੀ ਕੱਟ ਲਗਾ ਦਿਤੀ ਗਈ ਹੈ, ਇਸ ਕਟੌਤੀ ਤੋਂ ਬਾਅਦ ਖਾਣੇ ਦੇ 8 ਰੁਪਏ ਹੀ ਰਹਿਣਗੇ ਜਾਂ ਘੱਟ ਜਾਣਗੇ ।

**ਮੰਤਰੀ** : ਸਪੀਕਰ ਸਾਹਿਬ, ਕਟੌਤੀ ਕੋਈ ਨਹੀਂ ਲਗਾਈ ਗਈ । 8/- ਰੁਪਏ ਰੋਜ਼ ਦੇ ਹਿਸਾਬ ਨਾਲ 1992-93 ਦੇ ਪਹਿਲੇ ਛੇ ਮਹੀਨਿਆਂ ਦਾ ਖਰਚਾ 5.89 ਲੱਖ ਬੈਠਦਾ ਹੈ ਅਤੇ 6 ਲੱਖ ਰੁਪਏ ਰਖੇ ਗਏ ਹਨ । ਇਸ ਨੂੰ ਅਧਾਰ ਮੰਨ ਕੇ ਸਾਲ ਦੇ 12 ਲੱਖ ਰੁਪਏ ਕੀਤੇ ਜਾਣਗੇ । ਇਸ ਵਿਚ ਕੋਈ ਕਟੌਤੀ ਨਹੀਂ ਹੋਈ ।

---

## ਮੈਂਟਲ ਹਸਪਤਾਲ ਅੰਮ੍ਰਿਤਸਰ ਵਿਚ ਪਾਗਲ ਮਰੀਜ਼ਾਂ ਵਜੋਂ ਨਜ਼ਰਬੰਦ ਕੀਤੇ ਗਏ ਕੈਦੀ

*95. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਪਿਛਲੇ ਕਈ ਸਾਲਾਂ ਤੋਂ ਮੈਂਟਲ ਹਸਪਤਾਲ, ਅੰਮ੍ਰਿਤਸਰ ਵਿੱਚ ਪਾਗਲ ਮਰੀਜ਼ਾਂ ਵਜੋਂ ਕੁਝ ਕੈਦੀ ਦਾਖਲ ਕੀਤੇ ਗਏ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਉਹਨਾਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਕੈਦੀਆਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਨੂੰ ਉਨ੍ਹਾਂ ਵਿਰੁੱਧ ਬਿਨਾਂ ਕੋਈ ਮੁਕੱਦਮਾ ਚਲਾਏ ਉਕਤ ਮੈਂਟਲ ਹਸਪਤਾਲ ਵਿਚ ਦਾਖਲ ਕੀਤਿਆਂ ਦਸ ਸਾਲਾਂ ਤੋਂ ਵੱਧ ਸਮਾਂ ਹੋ ਗਿਆ ਹੈ ?

**ਸਰਦਾਰ ਲਾਲ ਸਿੰਘ** : (ੳ) ਹਾਂ ਜੀ ਇਹ ਗੱਲ ਠੀਕ ਹੈ ਕਿ 23 ਅੰਡਰ ਟ੍ਰਾਇਲਜ਼ ਮੈਂਟਲ ਹਸਪਤਾਲ, ਅੰਮ੍ਰਿਤਸਰ ਵਿਖੇ ਪਾਗਲ ਮਰੀਜ਼ ਦੇ ਤੌਰ ਤੇ ਦਾਖਲ ਹਨ ।

(ਅ) 28-3-92 ਨੂੰ 23 ਅੰਡਰ ਟ੍ਰਾਇਲਜ਼ ਉਕਤ ਮੈਂਟਲ ਹਸਪਤਾਲ ਵਿਖੇ ਦਾਖਲ ਸਨ । ਇਹਨਾਂ ਵਿਚੋਂ 18 ਅੰਡਰ ਟ੍ਰਾਇਲਜ਼ ਅਜਿਹੇ ਹਨ ਜੋ 10 ਸਾਲਾਂ ਦੇ ਸਮੇਂ ਤੋਂ ਵੀ ਵਧ ਬਿਨਾ ਕਿਸੇ ਕਾਨੂੰਨੀ ਕਾਰਵਾਈ ਦੇ ਉਥੇ ਦਾਖਲ ਹਨ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਅਧਿਅਕਸ਼ ਮਹੋਦਯ, ਮੰਤਰੀ ਜੀ ਇਹ ਦੱਸਣ ਕਿ ਕੀ ਇਹ ਠੀਕ ਹੈ ਕਿ ਉਥੇ ਜਿਹੜਾ ਸਭ ਤੋਂ ਪੁਰਾਣਾ ਮਰੀਜ਼ ਹੈ ਉਹ 1955 ਦਾ ਹੈ ਅਤੇ 18 ਐਸੇ ਰੋਗੀ ਹਨ ਜਿਨ੍ਹਾਂ ਤੇ ਕੋਈ ਮੁਕਦਮਾ ਨਹੀਂ ਚਲਾਇਆ ਗਿਆ ਪਰ 10 ਸਾਲ ਤੋਂ 37 ਸਾਲ ਦੇ ਅਰਸੇ ਤੱਕ ਉਹ ਮੈਂਟਲ ਹਸਪਤਾਲ ਵਿਚ ਰਖੇ ਹੋਏ ਹਨ ।

**ਸ੍ਰੀ ਸਪੀਕਰ** : ਇਹ ਕੋਈ ਸਪਲੀਮੈਂਟਰੀ ਨਹੀਂ ਹੈ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਸਪੀਕਰ ਸਾਹਿਬ, ਇਹ ਦੱਸਣ ਕਿ ਕੀ ਉਹ ਮਰੀਜ਼ 37 ਸਾਲਾਂ ਵਿਚ ਠੀਕ ਕਿਉਂ ਨਹੀਂ ਹੋਇਆ ?

**ਮੰਤਰੀ**: ਸਪੀਕਰ ਸਾਹਿਬ, ਇਹ ਗਲ ਠੀਕ ਹੈ ਕਿ 28-3-1992 ਨੂੰ ਮੈਂਟਲ ਹਸਪਤਾਲ ਅੰਮ੍ਰਿਤਸਰ ਵਿਖੇ 23 ਅੰਡਰ ਟ੍ਰਾਇਲਜ਼ (20 ਮਰਦ ਅਤੇ 3 ਔਰਤਾਂ) ਬਤੌਰ ਪਾਗਲ ਮਰੀਜ਼ ਦਾਖਲ ਸਨ । ਇਨ੍ਹਾਂ ਵਿਚੋਂ 18 ਅੰਡਰ ਟਰਾਇਲਜ਼ (16 ਮਰਦ ਅਤੇ 2 ਔਰਤਾਂ) ਜਿਨ੍ਹਾਂ ਵਿਰੁਧ ਕੋਈ ਕਾਨੂੰਨੀ ਕਾਰਵਾਈ ਸ਼ੁਰੂ ਨਹੀਂ ਕੀਤੀ ਗਈ, ਉਹ 10 ਸਾਲਾਂ ਤੋਂ ਵੱਧ ਸਮੇਂ ਤੋਂ ਉਥੇ ਹਨ । ਪਰ 17 ਰੋਗੀ ਅਜਿਹੇ ਹਨ ਜਿਹੜੇ ਮੁਕੱਦਮੇ ਦੇ ਕਾਬਲ ਨਹੀਂ ਹਨ ਕਿਉਂ ਜੋ ਉਹਨਾਂ ਦੀ ਦਿਮਾਗੀ ਸਥਿਤੀ ਕਾਨੂੰਨੀ ਕਾਰਵਾਈ ਲਈ ਅਯੋਗ ਹੈ । ਉਨ੍ਹਾਂ ਨੂੰ ਹਸਪਤਾਲੋਂ ਛੁਟੀ ਅਦਾਲਤੀ ਹੁਕਮਾਂ ਬਿਨਾਂ ਨਾ ਤਾਂ ਦਿੱਤੀ ਜਾ ਸਕਦੀ ਹੈ ਅਤੇ ਨਾ ਹੀ ਜੇਲ੍ਹ ਤਬਦੀਲ ਕੀਤੀ ਜਾ ਸਕਦੀ ਹੈ । ਉਨ੍ਹਾਂ ਨੂੰ ਹਸਪਤਾਲੋਂ ਛੁੱਟੀ ਕਰਨ ਲਈ ਉਨ੍ਹਾਂ ਦੇ ਕੇਸ ਨਿਯਮਤ ਰੂਪ ਨਾਲ ਕ੍ਰਿਮੀਨਲ ਕੇਸਿਜ਼ ਰਿਵਿਊ ਕਮੇਟੀ ਸਾਹਮਣੇ ਪੇਸ਼ ਕੀਤੇ ਜਾਂਦੇ ਹਨ ਜਿਸ ਦੀ ਬੈਠਕ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਦੀ ਪ੍ਰਧਾਨਗੀ ਹੇਠ ਹਰ ਛੇ ਮਹੀਨੇ ਬਾਅਦ ਹੁੰਦੀ ਹੈ । ਕ੍ਰਿਮੀਨਲ ਕੇਸਿਜ਼ ਰਿਵਿਊ ਕਮੇਟੀ ਦੀ ਪਿਛਲੀ ਮੀਟਿੰਗ ਮਿਤੀ 19-11-1991 ਨੂੰ ਹੋਈ । ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਨੂੰ ਵੀ ਬੇਨਤੀ ਕੀਤੀ ਹੈ ਕਿ ਜ਼ਿਲ੍ਹਾ ਅਦਾਲਤਾਂ ਨੂੰ ਅਜਿਹੇ ਹੋਰ ਅੰਡਰ ਟ੍ਰਾਇਲ ਮਰੀਜ਼ਾਂ ਨੂੰ ਹਸਪਤਾਲੋਂ ਤੁਰੰਤ ਤਬਦੀਲ ਕਰਨ ਸਬੰਧੀ ਯੋਗ ਹਦਾਇਤਾਂ ਜਾਰੀ ਕਰਨ ਜਿਨ੍ਹਾਂ ਨੂੰ ਹਸਪਤਾਲ ਅਧਿਕਾਰੀਆਂ ਵਲੋਂ ਛੁਟੀ ਕਰਨ ਦੀ ਸਿਫਾਰਸ਼ ਕੀਤੀ ਗਈ ਹੈ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦੀ ਹਾਂ ਕਿ ਜਿਹੜੇ ਰੋਗੀਆਂ ਨੇ ਭਾਵੇਂ ਉਹ ਹਸਪਤਾਲ ਵਿਚ ਹਨ ਆਪਣੀ ਸਜ਼ਾ ਤੋਂ ਚਾਰ ਗੁਣਾ ਵੱਧ ਸਜ਼ਾ ਕੱਟ ਲਈ ਹੈ । ਕੀ ਉਨ੍ਹਾਂ ਨੂੰ ਛੱਡਣ ਵਾਸਤੇ ਸਰਕਾਰ ਵਿਚਾਰ ਕਰੇਗੀ ?

**ਸ਼੍ਰੀ ਸਪੀਕਰ**: ਇਸ ਸਵਾਲ ਨਾਲ ਤਾਂ ਇਸ ਗੱਲ ਦਾ ਸਬੰਧ ਨਹੀਂ ਹੈ ਤੁਸੀਂ ਲਿਖਤੀ ਤੌਰ ਤੇ ਵਖਰਾ ਭੇਜ ਦਿਓ ਇਹ ਜਵਾਬ ਦੇ ਦੇਣਗੇ । No supplementary You can put a separate question for that.

**ਸ਼੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਉਥੇ ਹਸਪਤਾਲ ਵਿਚ 23/23, 33/33, 37/37 ਸਾਲਾਂ ਦੇ ਮਰੀਜ਼ ਭੇਜੇ ਹੋਏ ਹਨ । ਇਸ ਲਈ ਮੈਂ ਚਾਹਵਾਂਗਾ Let the Chief Minister make a statement and assure the House. People are in the lock up. They are still in the lock-up, may be in the hospital. ਜਿਨ੍ਹਾਂ ਦੀ ਚਾਰ ਮਹੀਨੇ ਸਜ਼ਾ ਸੀ ਉਹ ਚਾਹੇ ਹਸਪਤਾਲ ਦਾ ਹੀ ਲਾਕ ਅੱਪ ਹੈ ਉਥੇ 20/20 ਸਾਲ ਦੇ ਕੈਦੀ ਹਨ । ਇਕ ਬੰਦੇ ਨੇ ਇਕ ਚੋਰੀ ਚਾਰ ਬੀੜੀਆਂ ਦੀ ਕਰ ਲਈ ਔਰ ਉਹ ਸੰਨ 1952 ਤੋਂ ਉਥੇ ਕੈਦੀ ਹੈ, due to mental indisposition. This case should be scruitinised and he should be let off.

ਮੁੱਖ ਮੰਤਰੀ ਸਾਹਿਬ ਇਸ ਪਾਸੇ ਜ਼ਰੂਰ ਧਿਆਨ ਦੇਣ ਤਾਂਕਿ ਉਸ ਦੇ ਮਰਨ ਤੋਂ ਪਹਿਲਾਂ ਇਹ ਤਾਂ ਹੋ ਜਾਵੇ ਕਿ ਉਸ ਦੇ ਖਿਲਾਫ ਕੋਈ ਕੇਸ ਨਹੀਂ ਸੀ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਉਨ੍ਹਾਂ ਦਾ ਕੋਈ ਅੰਤਮ ਸੰਸਕਾਰ ਵੀ ਨਹੀਂ ਕਰਦਾ ।

( At this stage the hon. Member Shri Madan Mohan Mittal, rose to speak)

**Mr. Speaker**: Mittal Sahib, it is a different question. It needs a seprate question. ਮਿੱਤਲ ਸਾਹਿਬ, ਤੁਸੀਂ ਕੋਈ ਵੱਖਰਾ ਸਵਾਲ ਪੁੱਛ ਲਵੋ ਤਾਂ ਸੀ. ਐਮ. ਸਾਹਿਬ ਜਾਂ ਹੈਲਥ ਮਨਿਸਟਰ ਸਾਹਿਬ ਜਵਾਬ ਦੇ ਦੇਣਗੇ । ਸਾਰੀ ਪੁਜ਼ੀਸ਼ਨ ਕਲੀਅਰ ਕਰ ਦੇਣਗੇ । ਇਸ ਦੇ ਵਿਚੋਂ ਸਪਲੀਮੈਂਟਰੀ ਅਰਾਈਜ਼ ਨਹੀਂ ਹੁੰਦਾ ।

---

## ਬੁਢਲਾਡਾ ਸਹਿਕਾਰੀ ਖੰਡ ਮਿੱਲ, ਜ਼ਿਲ੍ਹਾ ਬਠਿੰਡਾ

*86. **ਕਾਮਰੇਡ ਹਰਦੇਵ ਸਿੰਘ ਅਰਸ਼ੀ**, : ਕੀ ਸਹਿਕਾਰਤਾ ਮੰਤਰੀ ਇਹ ਦੱਸਣ ਦੀ ਖੇਚਲ ਕਰਨਗੇ :—

(ੳ) ਬੁਢਲਾਡਾ ਸਹਿਕਾਰੀ ਖੰਡ ਮਿਲ, ਜ਼ਿਲ੍ਹਾ ਬਠਿੰਡਾ ਵਿੱਚ ਕਿਸ ਮਿਤੀ ਨੂੰ ਲੱਗੀ ਸੀ ;

(ਅ) ਇਸ ਮਿਲ ਨੇ ਪਿਛਲੇ ਦੋ ਪਿੜਾਈ ਸੀਜ਼ਨਾਂ ਵਿੱਚ ਕੁੱਲ ਕਿੰਨਾਂ ਗੰਨਾ ਪੀੜਿਆ ਅਤੇ ਨਾਲ ਹੀ ਕਿੰਨੀ ਖੰਡ ਬਣਾਈ ;

(ੲ) ਇਸ ਮਿਲ ਲਈ ਗੰਨੇ ਦੀ ਪੈਦਾਵਾਰ ਵਧਾਉਣ ਲਈ ਕਿਹੜੇ-2 ਯਤਨ ਕੀਤੇ ਜਾ ਰਹੇ ਹਨ, ਵੇਰਵੇ ਸਹਿਤ ?

**ਸ੍ਰੀ ਸੱਜਣ ਕੁਮਾਰ ਜਾਖੜ** (ੳ) ਬੁਢਲਾਡਾ ਸਹਿਕਾਰੀ ਖੰਡ ਮਿਲ, ਬੁਢਲਾਡਾ ਵਿਖੇ 4-12-1990 ਨੂੰ ਚਾਲੂ ਹੋਈ ਸੀ ।

| (ਅ) ਸਾਲ | ਗੰਨਾ ਪੀੜਿਆ (ਲੱਖ ਕੁਇੰਟਲ) | ਖੰਡ ਬਣਾਈ (ਲੱਖ ਕੁਇੰਟਲ) |
|---|---|---|
| 1990-91 | 3.80 | 0.25 |
| 1991-92 | 8.00 | 0.6469 |

(ੲ) ਸਹਿਕਾਰੀ ਖੰਡ ਮਿਲ ਬੁਢਲਾਡਾ ਨੂੰ ਗੰਨੇ ਵਿਚ ਆਤਮਨਿਰਭਰ ਬਣਾਉਣ ਵਾਸਤੇ ਵੇਰਵੇ ਹੇਠ ਲਿਖੇ ਅਨੁਸਾਰ ਹਨ:

ਇਸ ਸਾਲ ਵਿਚ ਹੇਠ ਲਿਖੇ ਪ੍ਰਜੈਕਟਾਂ ਤੇ ਕੰਮ ਸ਼ੁਰੂ ਕੀਤਾ ਗਿਆ ।

ਬਸੰਤ ਰੁਤ 1992 (ਮਾਰਚ-ਅਪ੍ਰੈਲ) ਦੀ ਬਿਜਾਈ

ਇਸ ਸਾਲ ਕੁੱਲ 11,900 ਏਕੜ ਰਕਬੇ ਵਿਚ ਗੰਨਾ ਹੋਵੇਗਾ ਜਿਸ ਵਿਚ 8,000 ਏਕੜ ਬਸੰਤ ਰੁਤ, 2,200 ਏਕੜ ਮੋਢਾ ਅਤੇ 1,700 ਏਕੜ ਪਤਝੜ 1991 ਦਾ ਹੋਵੇਗਾ ।

ਉਪਰ ਲਿਖੇ ਗੰਨੇ ਦੇ ਟੀਚਿਆਂ ਨੂੰ ਪ੍ਰਾਪਤ ਕਰਨ ਵਾਸਤੇ ਹੇਠ ਲਿਖੇ ਕਦਮ ਚੁੱਕੇ ਜਾ ਰਹੇ ਹਨ ।

1. ਗੰਨੇ ਦੀ ਬੀਜਾਈ ਲਈ ਬਿਨਾ ਵਿਆਜ ਤੇ ਕਰਜ਼ੇ ਦਿੱਤੇ ਜਾਣਗੇ ।

2. ਗੰਨੇ ਦੀ ਬਿਜਾਈ ਲਈ 25% ਸਬਸਿਡੀ ਉਤੇ ਅੱਛੀ ਕਿਸਮ ਦੀਆਂ ਕੀੜੇ ਮਾਰ ਦਵਾਈਆਂ ਦਿਤੀਆਂ ਜਾਣਗੀਆਂ ।

3. ਪੰਜਾਬ ਖੇਤੀਬਾੜੀ ਯੂਨੀਵਰਸਿਟੀ ਅਤੇ ਖੋਜ ਕੇਂਦਰਾਂ ਤੋਂ ਵਧੀਆ ਕਿਸਮ ਦੇ ਬੀਜ ਲਿਆਉਣ ਲਈ ਢੋਆ ਢੁਆਈ ਦੇ ਖਰਚੇ ਉਤੇ ਸਬਸਿਡੀ ਦਿਤੀ ਜਾਵੇਗੀ ।

4. ਜ਼ਮੀਨ ਅਤੇ ਬੀਜ ਸੋਧਣ ਵਾਲੀਆਂ ਦਵਾਈਆਂ ਉਤੇ 25% ਸਬਸਿਡੀ ਦਿਤੀ ਜਾਵੇਗੀ ।

5. ਮੋਢੇ ਕਮਾਦ ਦੀ ਠੀਕ ਸੰਭਾਲ ਕਰਨ ਲਈ ਕਿਸਾਨਾਂ ਵਾਸਤੇ ਦਵਾਈਆਂ ਦੇਣ ਦਾ ਬੰਦੋਬਸਤ ਕੀਤਾ ਜਾਵੇਗਾ ।

6. ਗੰਨੇ ਦਾ ਝਾੜ ਵਧਾਉਣ ਵਾਸਤੇ ਨਦੀਨ ਨਾਸ਼ਕ ਦਵਾਈਆਂ ਕਿਸਾਨਾਂ ਨੂੰ ਦਿਤੀਆਂ ਜਾਣਗੀਆਂ ।

7. ਗੰਨੇ ਦੇ ਖੇਤਾਂ ਵਿਚ ਚੂਹੇ ਦੀ ਰੋਕਥਾਮ ਕਰਨ ਵਾਸਤੇ ਦਵਾਈਆਂ ਦਾ ਕੁੱਲ ਖਰਚਾ ਮਿੱਲ ਵਲੋਂ ਹੋਵੇਗਾ ।

**ਗੰਨੇ ਦੀ ਪਤਝੜ ਦੀ ਬਿਜਾਈ (ਸਤੰਬਰ-ਅਕਤੂਬਰ 1992)**

ਗੰਨਾ ਵਿਕਾਸ ਯੋਜਨਾ ਦੇ ਅਨੁਸਾਰ 4500 ਏਕੜ ਰਕਬਾ ਪਤਝੜ ਦੀ ਬਿਜਾਈ ਥਲੇ ਲਿਆਂਦਾ ਜਾਵੇਗਾ । ਪਤਝੜ ਦੀ ਫਸਲ ਵਿਚ 15—20% ਉਤਪਾਦਕਤਾ ਵੱਧ ਹੁੰਦੀ ਹੈ । ਇਸ ਲਈ ਇਸ ਟੀਚੇ ਨੂੰ ਪ੍ਰਾਪਤ ਕਰਨ ਲਈ ਵਿਸ਼ੇਸ਼ ਯਤਨ ਕੀਤੇ ਜਾਣਗੇ । ਬਸੰਤ ਰੁਤ ਦੀ ਫਸਲ ਦੀਆਂ ਸਾਰੀਆਂ ਸੁਵਿਧਾਵਾਂ ਪਤਝੜ ਦੀ ਫਸਲ ਵਾਸਤੇ ਵੀ ਦਿੱਤੀਆਂ ਜਾਣਗੀਆਂ ।

ਅਪ੍ਰੈਲ ਦੇ ਮਹੀਨੇ ਵਿਚ ਸਿੰਚਾਈ ਲਈ ਪਾਣੀ ਦੀ ਘਾਟ ਹੋਣ ਕਰਕੇ ਗੰਨੇ ਦੀ ਬਿਜਾਈ ਦਾ ਰਕਬਾ ਵਧਾਉਣ ਲਈ ਗੰਨੇ ਦੀ ਬੀਜਾਈ ਸਤੰਬਰ-ਅਕਤੂਬਰ ਮਹੀਨੇ ਵਿਚ ਕੀਤੀ ਗਈ । ਇਸ ਤੋਂ ਇਲਾਵਾ ਗੰਨੇ ਦੀ ਫਸਲ ਦੇ ਨਾਲ ਸਰੋਂ ਦੀ ਬੀਜਾਈ ਵੀ ਕੀਤੀ ਜਾਂਦੀ ਹੈ ਜਿਸ ਨਾਲ ਕਿਸਾਨਾਂ ਨੂੰ ਵਾਧੂ ਲਾਭ ਹੋਵੇਗਾ ਅਤੇ ਕੱਲ ਮਿਲਾਕੇ ਗੰਨੇ ਦੀ ਫਸਲ ਲਾਹੇਵੰਦ ਹੋ ਜਾਂਦੀ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੇਰੀ ਪਹਿਲਾਂ ਤਾਂ ਇਹ ਬੇਨਤੀ ਹੈ ਕਿ ਜੋ ਸਰਕਾਰ ਵਲੋਂ ਲਿਖਤੀ ਜਵਾਬ ਭੇਜਿਆ ਜਾਵੇ ਔਰ ਜੋ ਮਨਿਸਟਰ ਸਾਹਿਬ ਇਥੇ ਜ਼ਬਾਨੀ ਦੱਸਣ ਉਨ੍ਹਾਂ ਵਿਚ ਫਰਕ ਨਹੀਂ ਹੋਣਾ ਚਾਹੀਦਾ । ਜੋ ਮੈਨੂੰ ਜਵਾਬ ਭੇਜਿਆ ਗਿਆ ਹੈ ਔਰ ਜੋ ਹੁਣ ਪੜ੍ਹਿਆ ਗਿਆ ਹੈ ਉਸ ਦੇ ਵਿਚ ਅੰਤਰ ਹੈ । ਇਸ ਕਰਕੇ ਇਹ ਅੱਗੇ ਤੋਂ ਖਿਆਲ ਰਖਿਆ ਕਰਨ ਕਿ ਜੋ ਲਿਖ ਕੇ ਭੇਜਿਆ ਜਾਵੇ ਉਹੀ ਉੱਤਰ ਇਥੇ ਦਿੱਤਾ ਜਾਵੇ । ਸਪੀਕਰ ਸਾਹਿਬ, ਮੈਂ ਜੋ ਲਿਖ ਕੇ ਭੇਜਿਆ ਸੀ ਉਹ ਕੱਟ ਦਿੱਤਾ ਗਿਆ ਹੈ । ਦੂਜਾ, ਮੈਂ ਇਹ ਪੁੱਛਣਾ ਹੈ ਕਿ ਇਸ ਮਿੱਲ ਨੂੰ ਹੁਣ ਤਕ ਕਿੰਨਾ ਘਾਟਾ ਪਿਆ ਹੈ ਜਾਂ ਮੁਨਾਫਾ ਹੋਇਆ ਹੈ ?

**ਸ਼੍ਰੀ ਸਪੀਕਰ** : ਜੋ ਪੋਰਸ਼ਨ ਤੁਹਾਡੇ ਸਵਾਲ ਦਾ ਡਿਲੀਟ ਹੋਇਆ ਹੈ ਉਸ ਬਾਰੇ ਤਾਂ ਤੁਸੀਂ ਮੇਰੇ ਨਾਲ ਆ ਕੇ ਗੱਲ ਕਰ ਲੈਣਾ । ਤੁਸੀਂ ਹੁਣ ਸਵਾਲ ਪੁਛੋ । You may please come to my Chamber and we will sort out the things.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਪੁੱਛਣਾ ਇਹ ਚਾਹੁੰਦਾ ਹਾਂ ਕਿ ਕੀ ਇਹ ਇਨ੍ਹਾਂ ਦੇ ਨੋਟਿਸ ਵਿਚ ਹੈ ਕਿ ਇਸ ਮਿੱਲ ਨੂੰ ਕਰੋੜਾਂ ਰੁਪਏ ਦਾ ਘਾਟਾ ਪਿਆ ਹੈ; ਇਸ ਦੇ ਕੀ ਕਾਰਨ ਹਨ ?

**ਮੰਤਰੀ** : ਇਹ ਪੜਤਾਲ ਕਰਕੇ ਦੱਸ ਦਿਆਂਗੇ । ਵੈਸੇ ਘਾਟੇ ਦਾ ਮੇਨ ਕਾਰਨ ਇਹ ਹੈ ਕਿ ਸਰਕਾਰ ਜਿਸ ਭਾਅ ਤੇ ਗੰਨਾ ਲੈਂਦੀ ਹੈ ਉਹ ਪੜਤਾ ਨਹੀਂ ਪੈਂਦਾ । ਕਿਸਾਨਾਂ ਦੀ ਰਖਸ਼ਾ ਹਿੱਤ ਇਹ ਪੈਸਾ ਦੇ ਰਹੇ ਹਾਂ ।

**Mr. Speaker:** Comrade Surjan Singh Ji.

**ਸਰਦਾਰ ਸੁਰਜਨ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬੁਢਲਾਡਾ ਮਿੱਲ ਜਿਹੜੀ ਹੈ ਇਸ ਵਿਚ ਕੁਰੱਪਸ਼ਨ ਬਹੁਤ ਫੈਲੀ ਹੋਈ ਹੈ । ਜਿਹੜੇ 9-9 ਮਹੀਨੇ ਦੇ ਵਰਕਰਜ਼ ਕੰਮ ਕਰ ਰਹੇ ਸਨ ਉਨ੍ਹਾਂ ਨੂੰ ਕਢਿਆ ਗਿਆ ਹੈ ਔਰ ਨਵੇਂ ਰਖੇ ਜਾ ਰਹੇ ਹਨ ।

**ਸ਼੍ਰੀ ਸਪੀਕਰ** : ਇਹ ਸਪਲੀਮੈਂਟਰੀ ਨਹੀਂ ਬਣਦਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਰਕਾਰ ਦੇ ਨੋਟਿਸ ਵਿਚ ਹੈ ਕਿ ਉਸ ਮਿੱਲ ਦੀ ਕੈਪਸਿਟੀ ਘੱਟ ਹੈ, ਇਸ ਕਰਕੇ ਲੋਕਾਂ ਨੇ ਉਸ ਇਲਾਕੇ ਵਿਚ ਗੰਨੇ ਦੀ ਪੈਦਾਵਾਰ ਕਰਨੀ ਘੱਟ ਕਰ ਦਿੱਤੀ ਹੈ । ਇਹ ਟੇਲ ਦਾ ਇਲਾਕਾ ਹੈ । ਕੀ ਸਰਕਾਰ ਕੋਈ ਯਤਨ ਕਰਕੇ ਉਥੇ ਟਿਊਬਵੈੱਲਜ਼ ਵਗੈਰਾ ਦੇ ਕੇ ਪੈਦਾਵਾਰ ਵਧਾਉਣ ਦਾ ਯਤਨ ਕਰੇਗੀ ? ਜਿਹੜੀ ਉਨ੍ਹਾਂ ਤੇ ਪਾਬੰਦੀ ਲਗੀ ਹੈ ਕੀ ਉਸ ਨੂੰ ਹਟਾਉਣ ਦਾ ਯਤਨ ਕਰੇਗੀ ?

**ਸ਼੍ਰੀ ਸਪੀਕਰ** : ਇਹ ਸਵਾਲ ਤਾਂ ਇਰੀਗੇਸ਼ਨ ਅਤੇ ਪਾਵਰ ਨਾਲ ਰੀਲੇਟ ਕਰਦਾ ਹੈ । Put a separate question for that. Next question.

—·—

## ਸ੍ਰੀ ਹਰਗੋਬਿੰਦਪੁਰ ਵਿਖੇ ਖੰਡ ਮਿੱਲ ਸਥਾਪਿਤ ਕਰਨਾ

*71. **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਸ੍ਰੀ ਹਰਗੋਬਿੰਦਪੁਰ ਵਿਖੇ ਇਕ ਸਹਿਕਾਰੀ ਖੰਡ ਮਿੱਲ ਸਥਾਪਤ ਕਰਨ ਦਾ ਪ੍ਰਸਤਾਵ ਹੈ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਨ ਹਨ ?

**ਸ੍ਰੀ ਸੱਜਣ ਕੁਮਾਰ ਜਾਖੜ** : ਇਸ ਸਮੇਂ ਸ੍ਰੀ ਹਰਗੋਬਿੰਦਪੁਰ ਵਿਖੇ ਸਹਿਕਾਰੀ ਖੰਡ ਮਿੱਲ ਲਗਾਉਣ ਦੀ ਕੋਈ ਤਜਵੀਜ਼ ਨਹੀਂ ਹੈ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਤਜਵੀਜ਼ ਨਹੀਂ ਹੈ, ਇਸ ਦਾ ਕੀ ਕਾਰਨ ਹੈ ? ਦੂਸਰਾ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮਿੱਲ ਲਗਾਉਣ ਵਾਸਤੇ ਹਰਿਆਣਾ ਅਤੇ ਪੰਜਾਬ ਨੂੰ ਸੈਂਟਰ ਸਰਕਾਰ ਵਲੋਂ ਕੁਝ ਪੈਸਾ ਮਿਲਿਆ ਸੀ, ਉਸ ਦੇ ਵਿਚੋਂ ਪੰਜਾਬ ਦੇ ਹਿੱਸੇ ਵਿਚ ਕਿੰਨਾ ਪੈਸਾ ਆਇਆ ਹੈ ? ਮਿੱਲ ਲਾਉਣ ਵਾਸਤੇ ਕੀ ਅਧਾਰ ਬਣਾਇਆ ਹੋਇਆ ਹੈ ? ਮਿੱਲ ਲਗਾਉਣ ਵੇਲੇ ਗੰਨੇ ਦੀ ਰਿਕਵਰੀ ਔਰ ਸਰਪਲਸ ਏਰੀਏ ਦਾ ਧਿਆਨ ਵਿਚ ਰਖਿਆ ਜਾਂਦਾ ਹੈ ਜਾਂ ਨਹੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਮਿੱਲ ਸੈਟ ਅਪ ਕਰਨ ਦੀ ਸਕੀਮ ਬਣਦੀ ਹੈ ਇਹ ਕੋਈ 25 ਕਿਲੋਮੀਟਰ ਦੇ ਏਰੀਆ ਵਿਚ ਬਣਦੀ ਹੈ ਜਿਥੇ ਗੰਨੇ ਦੀ ਪੈਦਾਵਾਰ ਕੀਤੀ ਜਾਂਦੀ ਹੈ । ਦੂਜਾ, ਜਿਹੜਾ ਸੈਂਟਰ ਤੋਂ ਪੈਸਾ ਲੈਣ ਬਾਰੇ ਪੁਛਿਆ ਹੈ, ਉਸ ਬਾਰੇ ਇਹ ਸੇਪਰੇਟ ਨੋਟਿਸ ਦੇ ਦੇਣ, ਜਵਾਬ ਦੇ ਦੇਵਾਂਗੇ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮਿੱਲ ਚਲਾਉਣ ਲਈ ਅਧਾਰ ਕੀ ਹੈ ? ਡੈਫਿਸਿਟ ਏਰੀਆ ਨੂੰ ਮਿੱਲ ਦੀ ਮੰਜ਼ੂਰੀ ਮਿਲ ਜਾਂਦੀ ਹੈ ਔਰ ਸਰਪਲੱਸ ਏਰੀਆ ਰਹਿ ਜਾਂਦਾ ਹੈ । ਹੁਣ ਵੀ ਸ੍ਰੀ ਹਰਗੋਬਿੰਦਪੁਰ ਵਿਚ 10 ਲੱਖ ਟਨ ਸਰਪਲੱਸ ਪਿਆ ਹੈ ...

**ਸ੍ਰੀ ਸਪੀਕਰ**. ਤੁਸੀਂ ਸਵਾਲ ਪੁੱਛ ਲਿਆ ਹੈ, ਜਵਾਬ ਦੇਣ ਦਿਓ ।

**ਮੰਤਰੀ** : ਜੋ ਵੀ ਏਰੀਆ ਸਿਲੈਕਟ ਕੀਤਾ ਜਾਂਦਾ ਹੈ ਉਸ ਹਿਸਾਬ ਨਾਲ ਹੀ ਕੰਮ ਕਰਦੇ ਹਾਂ । ਪਿਛਲੀ ਸਰਕਾਰ ਨੇ ਜੋ ਮਿੱਲਾਂ ਮਨਜ਼ੂਰ ਕੀਤੀਆਂ ਸਨ, ਉਹ ਕਿਵੇਂ ਕੀਤੀਆਂ ਸਨ ਔਰ ਕਿਉਂ ਕੀਤੀਆਂ ਗਈਆਂ ਸਨ, ਉਨ੍ਹਾਂ ਬਾਰੇ ਤਾਂ ਕੁਝ ਕਹਿਣਾ ਮੁਸ਼ਕਲ ਹੈ, ਪਰ ਇਸ ਵੇਲੇ ਕੋਈ ਸਾਡੀ ਪਰਪੋਜ਼ਲ ਨਹੀਂ ਹੈ ।

**ਸ੍ਰੀ ਸਪੀਕਰ**. ਤੁਸੀਂ ਦੋ ਸਪਲੀਮੈਂਟਰੀਆਂ ਪੁੱਛ ਚੁਕੇ ਹੋ ? ਜੇਕਰ ਕੋਈ ਸਪੈਸੇਫਿਕ ਸਵਾਲ ਹੋਵੇ ਤਾਂ ਕਰੋ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸ੍ਰੀ ਹਰਗੋਬਿੰਦਪੁਰ ਵਿਚ ਸਰਪਲੱਸ ਗੰਨਾ ਪਿਆ ਹੈ । ਉਥੇ ਕੋਆਪਰੇਟਿਵ ਸ਼ੂਗਰ ਮਿੱਲ ਲਗਣੀ ਚਾਹੀਦੀ ਹੈ ।

**ਸ੍ਰੀ ਸਪੀਕਰ**: ਮਨਿਸਟਰ ਸਾਹਿਬ ਇਸ ਸਪਲੀਮੈਂਟਰੀ ਦਾ ਜਵਾਬ ਦੇ ਚੁਕੇ ਹਨ। Next question.

---

**ਅਧਿਆਪਕਾਂ ਦੀ ਨਿਯੁਕਤੀ**

*70. **ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਉਮੀਦਵਾਰਾਂ, ਜਿਨ੍ਹਾਂ ਨੇ ਪੰਜਾਬੀ, ਹਿਸਾਬ, ਹਿੰਦੀ, ਸਮਾਜਿਕ ਅਧਿਐਨ ਅਤੇ ਸਾਇੰਸ ਅਧਿਆਪਕਾਂ ਦੀਆਂ ਅਸਾਮੀਆਂ ਲਈ ਮਿਤੀ 24-1-92 ਤੋਂ 31-2-92 ਤੱਕ ਦੇ ਸਮੇਂ ਦੌਰਾਨ ਜ਼ਿਲ੍ਹਾ ਗੁਰਦਾਸਪੁਰ ਵਿਖੇ ਇੰਟਰਵਿਊ ਦਿੱਤੀ ਸੀ, ਵਿਚੋਂ ਚੁਣੇ ਗਏ ਉਮੀਦਵਾਰਾਂ ਨੂੰ ਨਿਯੁਕਤੀ-ਪੱਤਰ ਜਾਰੀ ਕਰ ਦਿਤੇ ਗਏ ਹਨ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਨ ਹਨ ?

**ਸ੍ਰੀ ਹਰਨਾਮ ਦਾਸ ਜੌਹਰ** : ਗੁਰਦਾਸਪੁਰ ਜ਼ਿਲ੍ਹੇ ਵਿੱਚ ਚੁਣੇ ਉਮੀਦਵਾਰਾਂ ਨੂੰ ਨਿਯੁਕਤੀ ਪੱਤਰ ਜਾਰੀ ਕੀਤੇ ਜਾ ਰਹੇ ਹਨ ਅਤੇ ਇਹ ਕੰਮ ਜਲਦੀ ਹੀ ਮੁਕੰਮਲ ਕਰ ਲਿਆ ਜਾਵੇਗਾ।

ਮੈਂ ਸਪੀਕਰ ਸਾਹਿਬ, ਹਾਊਸ ਨੂੰ ਇਸ ਸਵਾਲ ਬਾਰੇ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ 59 ਉਮੀਦਵਾਰਾਂ ਨੂੰ ਰਾਤ ਹੀ ਨਿਯੁਕਤੀ ਪੱਤਰ ਜਾਰੀ ਕਰ ਦਿਤੇ ਗਏ ਹਨ। (ਥੰਪਿੰਗ)

**ਸਰਦਾਰ ਗੁਰਬਿੰਦਰ ਸਿੰਘ ਅਟਵਾਲ** : ਜਿਹੜੀਆਂ ਐਪੁਆਇੰਟਮੈਂਟਸ ਹੋਈਆਂ ਹਨ ਕੀ ਉਨ੍ਹਾਂ ਐਪੁਆਇੰਟਮੈਂਟਸ ਵਾਸਤੇ 40-40,50-50 ਹਜ਼ਾਰ ਰੁਪਿਆ ਵਸੂਲ ਨਹੀਂ ਕੀਤਾ ਗਿਆ ? ਕੀ ਸਿਖਿਆ ਮੰਤਰੀ ਜੀ ਇਸ ਬਾਰੇ ਦੱਸਣਗੇ ?

**ਸ੍ਰੀ ਸਪੀਕਰ**: ਤੁਸੀਂ ਆਪਣੇ ਆਪ ਹੀ ਖੜ੍ਹੇ ਹੋ ਕੇ ਬੋਲਣਾ ਸ਼ੁਰੂ ਕਰ ਦਿੱਤਾ ਹੈ। ਮੈਂ ਤੁਹਾਨੂੰ ਕਾਲ ਅਪੋਨ ਨਹੀਂ ਕੀਤਾ। ਤੁਹਾਡਾ ਸਵਾਲ ਜਨਰਲ ਨੇਚਰ ਦਾ ਹੈ। ਤੁਸੀਂ ਕੁਐਸ਼ਚਨ ਨਾਲ ਸਬੰਧਤ ਸੁਆਲ ਪੁੱਛ ਸਕਦੇ ਹੋ ? Kindly wait for my calling.

**ਸਰਦਾਰ ਗੁਰਬਿੰਦਰ ਸਿੰਘ ਅਟਵਾਲ**: ਸਪੀਕਰ ਸਾਹਿਬ, ਮੇਰਾ ਸਵਾਲ ਸਪੈਸੀਫਿਕ ਹੈ ਔਰ ਇਹ ਸੁਆਲ ਨੰਬਰ 70 ਨਾਲ ਤੁਅਲਕ ਰੱਖਦਾ ਹੈ। ਮੈਂ ਜ਼ਿਲ੍ਹਾ ਗੁਰਦਾਸਪੁਰ ਦੇ ਬਾਰੇ ਪੁੱਛਣਾ ਚਾਹੁੰਦਾ ਹਾਂ ਕਿ ਉਥੇ ਚੇਅਰਮੈਨ ਸਿਲੈਕਸ਼ਨ ਕਮੇਟੀ ਨੇ 40-40, 50-50 ਹਜ਼ਾਰ ਰੁਪਿਆ ਸਿਲੈਕਸ਼ਨ ਵਾਸਤੇ ਲਿਤਾ ਹੈ, ਕੀ ਸਿਖਿਆ ਮੰਤਰੀ ਜੀ ਇਸ ਦੇ ਬਾਰੇ ਰੋਸ਼ਨੀ ਪਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ, ਮੁੱਖ ਮੰਤਰੀ ਜੀ ਦੀ ਸਰਕਾਰ ਵਿਚ ਜੇਕਰ ਕੋਈ ਭ੍ਰਿਸ਼ਟਾਚਾਰ ਕਰੇਗਾ ਤਾਂ ਉਸ ਦੀ ਇਨਕੁਆਰੀ ਕਰਾਉਣ ਤੋਂ ਬਾਅਦ ਰਾਤੋ ਰਾਤ ਉਸ ਬੰਦੇ ਨੂੰ ਬਰਖਾਸਤ ਕਰ ਦਿੱਤਾ ਜਾਏਗਾ। (ਥੰਪਿੰਗ)

ਸ੍ਰੀ ਜਗਦੀਸ਼ ਸਾਹਨੀ : ਕੀ 59 ਹੀ ਕੈਂਡੀਡੇਟਸ ਸਨ ? ਇਸ ਬਾਰੇ, ਸਪੀਕਰ ਸਾਹਿਬ, ਦੇਖਿਆ ਜਾਏ । ਇਹ ਸਿਲੈਕਸ਼ਨਾਂ ਆਪਣੀ ਮਰਜ਼ੀ ਦੇ ਨਾਲ ਤਾਂ ਨਹੀਂ ਕੀਤੀਆਂ ਗਈਆਂ ? ਕੋਈ ਸਿਲੈਕਸ਼ਨ ਦਾ ਨਾਰਮ ਫਿਕਸ ਕੀਤਾ ਗਿਆ ਸੀ ਜਾਂ ਨਹੀਂ ? ਕੀ ਸਿਰਫ 59 ਹੀ ਕੈਂਡੀਡੇਟਸ ਸਨ ? ਇਸ ਬਾਰੇ ਵੀ ਮੰਤਰੀ ਸਾਹਿਬ ਦੱਸਣ ।

ਮੰਤਰੀ : ਸਤਿਕਾਰਯੋਗ ਸਪੀਕਰ ਸਾਹਿਬ, 59 ਕੈਂਡੀਡੇਟਸ ਚੁਣਨੇ ਸਨ । 530 ਨੂੰ ਇੰਟਰਵਿਊ ਵਾਸਤੇ ਇੰਪਲਾਇਮੈਂਟ ਐਕਸਚੇਂਜ ਵਿਚੋਂ ਬੁਲਾਇਆ ਗਿਆ ਸੀ । ਉਨ੍ਹਾਂ ਵਿਚੋਂ 59 ਚੁਣ ਲਏ । 19 ਰਿਜ਼ਰਵ ਲਿਸਟ ਵਿਚ ਹਨ । ਇਨ੍ਹਾਂ 59 ਦਾ ਵੇਰਵਾ ਇਸ ਤਰ੍ਹਾਂ ਹੈ, 35 ਜਨਰਲ ਅਤੇ 34 ਰਿਜ਼ਰਵ ਸੀਟਾਂ ਭਰੀਆਂ ਗਈਆਂ ਹਨ ।

---

## ਰਾਜ ਵਿਚ ਲੇਖਕਾਂ ਦੀ ਪੈਨਸ਼ਨ ਵਿਚ ਸੋਧ

*75. ਸਰਦਾਰ ਗੁਰਚਰਨ ਸਿੰਘ ਪੰਜਗਰਾਈਂ : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਸਰਕਾਰ ਨੇ ਰਾਜ ਵਿਚ ਰਾਸ਼ਟਰਪਤੀ ਰਾਜ ਦੇ ਦੌਰਾਨ ਭਾਸ਼ਾ ਵਿਭਾਗ ਦੁਆਰਾ ਲੇਖਕਾਂ ਦੀ ਪੈਨਸ਼ਨ ਵਿਚ ਸੋਧ ਕਰਨ ਲਈ ਕੋਈ ਬੋਰਡ ਬਣਾਇਆ ਸੀ ;

(ਅ) ਕੀ ਉਕਤ ਬੋਰਡ ਨੇ ਆਪਣੀ ਰਿਪੋਰਟ ਦੇ ਦਿੱਤੀ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ ?

ਸ੍ਰੀ ਹਰਨਾਮ ਦਾਸ ਜੌਹਰ : (ੳ) ਨਹੀਂ ਜੀ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

ਸਰਦਾਰ ਗੁਰਚਰਨ ਸਿੰਘ ਪੰਜਗਰਾਈਂ : ਸਪੀਕਰ ਸਾਹਿਬ, ਜਿਹੜੇ ਲੇਖਕ ਹਨ ਉਹ ਦੇਸ਼ ਦੀ ਹਰ ਪੱਖੋਂ ਤਰੱਕੀ ਵਿੱਚ ਆਪਣੀ ਕਲਮ ਰਾਹੀਂ ਯੋਗਦਾਨ ਪਾਉਂਦੇ ਹਨ । ਉਨ੍ਹਾਂ ਨੂੰ ਜਿਹੜੀ ਭਾਸ਼ਾ ਵਿਭਾਗ ਵਲੋਂ ਪੈਨਸ਼ਨ ਦਿੱਤੀ ਜਾ ਰਹੀ ਹੈ ਉਹ ਅੱਜ ਦੇ ਇਸ ਮਹਿੰਗਾਈ ਦੇ ਯੁਗ ਵਿੱਚ ਬਹੁਤ ਘੱਟ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਭਵਿੱਖ ਵਿੱਚ ਉਨ੍ਹਾਂ ਦੀ ਪੈਨਸ਼ਨ ਨੂੰ ਰੀਵਾਈਜ਼ ਕਰਨ ਦਾ ਕੋਈ ਵਿਚਾਰ ਰਖਦੇ ਹਨ ?

ਮੰਤਰੀ : ਸਤਿਕਾਰਯੋਗ ਸਪੀਕਰ ਸਾਹਿਬ, ਹੁਣ ਅਸੀਂ 28 ਰਾਈਟਰਾਂ ਨੂੰ 400/- ਰੁਪਏ ਮਹੀਨੇ ਦੇ ਹਿਸਾਬ ਨਾਲ ਪੈਨਸ਼ਨ ਦਿੰਦੇ ਹਾਂ । ਇਸ ਨੂੰ ਘੋਖ ਲਾਵਾਂਗੇ ਔਰ ਆਪਣੇ ਸੀ. ਐਮ. ਸਾਹਿਬ ਔਰ ਦੂਸਰੇ ਕੈਬਿਨੇਟ ਦੇ ਮੈਂਬਰਾਂ ਨਾਲ ਵਿਚਾਰ ਕਰ ਲਵਾਂਗੇ ਔਰ ਅਗਰ ਗੁੰਜਾਇਸ਼ ਹੋਵੇਗੀ ਤਾਂ ਵਧਾ ਦਿੱਤੇ ਜਾਣਗੇ ।

ਸਰਦਾਰ ਗੁਰਚਰਨ ਸਿੰਘ ਪੰਜਗਰਾਈਂ : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਲਈ ਠੋਸ ਵਕਤ ਕਿੰਨਾ ਲਗੇਗਾ; ਕਿੰਨੇ ਸਮੇਂ ਦੇ ਅੰਦਰ ਅੰਦਰ ਇਹ ਵਿਚਾਰ ਕੀਤਾ ਜਾਵੇਗਾ ?

ਮੰਤਰੀ: ਅਸੀਂ ਜਲਦੀ ਤੋਂ ਜਲਦੀ ਕੋਸ਼ਿਸ਼ ਕਰਾਂਗੇ ।

**ਸ੍ਰੀ ਫਕੀਰ ਚੰਦ**: ਸਪੀਕਰ ਸਾਹਿਬ, ਸਕੂਲਾਂ ਵਿੱਚ ਜਿਹੜਾ ਕਾਪਿੰਗ ਸਿਸਟਮ ਹੈ, ਇਮਤਿਹਾਨਾਂ ਦੇ ਦੌਰਾਨ ਜਿਹੜੀ ਨਕਲ ਹੈ ਉਹ ਬਹੁਤ ਜ਼ਿਆਦਾ ਹੁੰਦੀ ਹੈ । ਕਈ ਰਿਜ਼ਲਟ ਵੀ ਕੈਂਸਲ ਕੀਤੇ ਗਏ ਹਨ । ਜਿਹੜੇ ਐਜੂਕੇਸ਼ਨ ਦੇ ਚੇਅਰਮੈਨ ਹਨ, ਉਨ੍ਹਾਂ ਦੀ ਜਿੰਨੀ ਤਾਰੀਫ ਕਰੋ, ਥੋੜ੍ਹੀ ਹੈ । ਉਹ ਆਪ ਕਹਿੰਦੇ ਹਨ ਕਿ ਤੁਸੀਂ ਸੈਂਟਰਾਂ ਵਿੱਚ ਜਾ ਕੇ ਦੇਖੋ, ਕੀ ਹਾਲਤ ਹੈ । ਕਿਸ ਤਰ੍ਹਾਂ ਸਟੂਡੈਂਟ ਨੂੰ ਉਠਾ ਕੇ ਦੂਸਰੇ ਬਿਠਾਏ ਜਾਂਦੇ ਹਨ ਅਤੇ ਕਈ ਜਗ੍ਹਾ ਤਾਂ ਮਾਂ-ਬਾਪ ਖੁਦ ਬੱਚਿਆਂ ਦਾ ਪਰਚਾ ਕਰਦੇ ਹਨ । ਇਹ ਸਮਾਜ ਦੇ ਲਈ ਇਕ ਰੋਗ ਦੀ ਤਰ੍ਹਾਂ ਹੈ । ਇਸ ਨਾਲ ਐਜੂਕੇਸ਼ਨ ਦਾ ਨਾਸ ਹੋ ਰਿਹਾ ਹੈ । ਵਿਨੋਬਾ ਜੀ ਨੇ ਬੜੀ ਅੱਛੀ ਗੱਲ ਕਹੀ ਹੈ . .

**ਸ੍ਰੀ ਸਪੀਕਰ**: ਪੰਡਿਤ ਜੀ, ਇਹ ਕੋਈ ਸਪਲੀਮੈਂਟਰੀ ਨਹੀਂ ਹੈ ।

**ਸਰਦਾਰ ਗੁਰਬਿੰਦਰ ਸਿੰਘ ਅਟਵਾਲ** ਸਪੀਕਰ ਸਾਹਿਬ, ਰਾਈਟਰ ਸਮਾਜ ਦਾ ਇਕ ਇਹੋ ਜਿਹਾ ਧਨ ਹਨ ਜਿਹੜੇ ਦੇਸ਼-ਭਗਤ ਪੈਦਾ ਕਰਦੇ ਹਨ ਅਤੇ ਆਪਣੇ ਲੇਖਾਂ ਨਾਲ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਕਾਇਮ ਰੱਖਣ ਵਿੱਚ ਸਭ ਤੋਂ ਵੱਧ ਹਿੱਸਾ ਅਤੇ ਯੋਗਦਾਨ ਪਾਉਂਦੇ ਹਨ । ਉਨ੍ਹਾਂ ਨੂੰ ਪੈਨਸ਼ਨ ਵੱਧ ਦੇਣ ਲਈ ਸਰਕਾਰ ਵਲੋਂ ਗੁਰੇਜ਼ ਕਿਉਂ ਕੀਤਾ ਜਾ ਰਿਹਾ ਹੈ ?

**ਸ੍ਰੀ ਸਪੀਕਰ** ਅਟਵਾਲ ਜੀ, ਐਜੂਕੇਸ਼ਨ ਮਨਿਸਟਰ ਨੇ ਜਵਾਬ ਦੇ ਦਿੱਤਾ ਹੈ ਕਿ ਉਹ ਵੇਖ ਲੈਣਗੇ ।

---

### ਜ਼ੀਰਾ, ਜ਼ਿਲ੍ਹਾ ਫ਼ਿਰੋਜ਼ਪੁਰ ਵਿਖੇ ਪੰਜਾਬ ਰੋਡਵੇਜ਼ ਦਾ ਉਪ ਡੀਪੂ

*67. **ਸਰਦਾਰ ਇੰਦਰਜੀਤ ਸਿੰਘ ਜ਼ੀਰਾ** ਕੀ ਟਰਾਂਸਪੋਰਟ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਕਸਬਾ ਜ਼ੀਰਾ, ਤਹਿਸੀਲ ਜ਼ੀਰਾ, ਜ਼ਿਲ੍ਹਾ ਫ਼ਿਰੋਜ਼ਪੁਰ ਵਿਖੇ ਪੰਜਾਬ ਰੋਡਵੇਜ਼ ਦੇ ਉਪ ਡੀਪੂ ਦਾ ਨੀਂਹ ਪੱਥਰ ਸਾਲ 1978 ਵਿਚ ਰੱਖਿਆ ਗਿਆ ਸੀ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਇਹ ਵੀ ਠੀਕ ਹੈ ਕਿ ਉਕਤ ਡੀਪੂ ਹਾਲੇ ਤੱਕ ਚਾਲੂ ਨਹੀਂ ਹੋਇਆ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਨ ਹਨ;

(ੲ) ਉਕਤ ਡੀਪੂ ਕਦੋਂ ਤੱਕ ਚਾਲੂ ਕੀਤੇ ਜਾਣ ਦੀ ਸੰਭਾਵਨਾ ਹੈ ?

**Master Jagir Singh**: (a) No Sir.

(b) The reply to part (a) being in the negative, the question of reply to parts (b) & (c), does not arise.

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਪਹਿਲੀ ਗੱਲ ਤਾਂ ਇਹ ਕਹਾਂਗਾ ਕਿ ਮੰਤਰੀ ਸਾਹਿਬ ਨੂੰ ਮੈਂ ਸਵਾਲ ਪੰਜਾਬੀ ਵਿੱਚ ਦਿੱਤਾ ਹੈ । ਇਹ ਪੰਜਾਬੀ ਵਿੱਚ ਮੈਨੂੰ ਉਸ ਦਾ ਜਵਾਬ ਦੇਣ ।

**ਸ੍ਰੀ ਸਪੀਕਰ** : ਤੁਸੀਂ ਸਪਲੀਮੈਂਟਰੀ ਪੁਛ ਲਉ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਜ਼ੀਰਾ ਸਬ-ਡਿਪੂ ਦਾ ਨੀਂਹ-ਪੱਥਰ ਰੱਖਿਆ ਗਿਆ, ਬਿਲਡਿੰਗ ਬਣਾਈ ਗਈ, ਉਹ ਕਿਸ ਵੇਲੇ ਬਣਾਈ ਗਈ ਅਤੇ ਕਿਸ ਨੇ ਬਣਾਈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਹਾਊਸ ਦੇ ਵਿਚ ਕਿਹਾ ਹੈ ਕਿ ਪੰਜਾਬੀ ਵਿਚ ਜਵਾਬ ਦਸਿਆ ਜਾਵੇ । ਮੈਂ ਮੰਨਦਾ ਹਾਂ ਕਿ ਪੰਜਾਬੀ ਬਹੁਤ ਜ਼ਰੂਰੀ ਹੈ । ਜੇ ਇਹ ਸਿੱਖ ਹਨ ਤਾਂ ਮੈਂ ਵੀ ਸਿੱਖ ਹਾਂ ਇਨ੍ਹਾਂ ਨੇ ਅਕਾਲੀ ਦਲ ਦਾ ਗਾਤਰਾ ਪਾਇਆ ਹੋਇਆ ਹੈ, ਮੈਂ ਵੀ ਪਾਇਆ ਹੋਇਆ ਹੈ । ਇਨ੍ਹਾਂ ਨੇ ਗਾਤਰਾ ਉਪਰੋਂ ਦੀ ਪਾਇਆ ਹੈ, ਮੈਂ ਥੱਲਿਓਂ ਦੀ ਪਾਇਆ ਹੈ. ਫਰਕ ਸਿਰਫ ਇਤਨਾ ਹੈ । ਹਾਊਸ ਦੀ ਮਰਿਆਦਾ ਦੇ ਅਨੁਸਾਰ ਇਥੇ ਅਸੀਂ ਪੰਜਾਬੀ, ਹਿੰਦੀ ਜਾਂ ਅੰਗਰੇਜ਼ੀ ਕੋਈ ਵੀ ਭਾਸ਼ਾ ਬੋਲ ਸਕਦੇ ਹਾਂ । ਇਸ ਕਰਕੇ ਮੈਂ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਇਥੇ ਖੁਲ੍ਹ ਹੋਣੀ ਚਾਹੀਦੀ ਹੈ ਕਿ ਜਿਸ ਭਾਸ਼ਾ ਵਿਚ ਕਿਸੇ ਦੀ ਮਰਜ਼ੀ ਹਵੇ, ਉਸੇ ਭਾਸ਼ਾ ਵਿਚ ਜਵਾਬ ਉਹ ਦੇ ਸਕਦਾ ਹੈ ।

**ਸ੍ਰੀ ਸਪੀਕਰ** : ਮਾਸਟਰ ਜੀ, ਸਪਲੀਮੈਂਟਰੀ ਦਾ ਜਵਾਬ ਦਿਓ ।

**ਰਾਜ ਮੰਤਰੀ** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ the foundation stone for setting up sub-depot (*interruptions*) at Zira was not laid in the year 1978. On 27.7.78, the Hon'ble Transport Minister had presided over the inaugural ceremony of bus-stand Zira constructed by the Punjab Roadways. This bus-stand is functioning now ((*interruptions*).

The demand for setting up sub-depot of the Punjab Roadways at Zira has been raised from time to time. In the year 1982, there was a Vidhan Sabha Question on this subject. The matter was re-examined in 1986 and even at that time the proposal was not found feasible. Again in 1990, an application was received from the Panchayats of the area for the creation of sub-depot at Zira. (*interruptions*).

The Government, however, found no merit in the demand due to resource constraint and non-viability of the proposal on account of low traffic potential.

Zira is on the junction of Amritsar-Faridkot and Ferozepur-Ludhiana route (via Dharamkot). The Punjab Roadways has full fledged depots at Moga, Ferozepur and Tarn-Taran. Zira is almost centrally located from all the three places. P.R.T.C. is also operating a depot at Faridkot (*interruptions*). Further, want of funds for

[Minister of State for Transport]

replacement has created a huge backlog of over-aged buses. Though sanctioned fleet strength of Punjab Roadways is 2407, buses in running condition are only 2316. As many as 725 buses have completed their normal life and also require urgent replacement. The replacement of buses is more urgent requirement and has to be given priority over construction of new depots and sub-depots.

---

## WALK OUT

(Sardar Inderjit Singh Zira and Sardar Ranjit Singh Chhajalwadi (SAD-K), Comrade Tarsem Jodhan (CPM), Shri Vijay Kumar Sathi, Advocate (JD) staged a walk out against the reply given in English instead of Punjabi by the Hon'ble Minister).

---

## STARRED QUESTIONS AND ANSWERS (*Resumption*)

**ਸ੍ਰੀ ਸਪੀਕਰ**: ਮਾਸਟਰ ਜੀ, ਇਕ ਸੈਕੰਡ । ਇਹ ਤੁਸੀਂ ਪੜ੍ਹ ਤਾਂ ਦਿੱਤਾ ਹੈ; ਹੁਣ ਜ਼ਰਾ ਇਸ ਦਾ ਉਲਥਾ ਪੰਜਾਬੀ ਵਿਚ ਪੜ੍ਹ ਦਿਓ । (ਇਸ ਵੇਲੇ ਸ੍ਰੀ ਰਮੇਸ਼ ਦੱਤ ਸ਼ਰਮਾ ਕੁਝ ਕਹਿਣ ਲਈ ਖੜ੍ਹੇ ਹੋਏ) ਡਾਕਟਰ ਸਾਹਿਬ ਤੁਸੀਂ ਬੈਠ ਜਾਓ । ਮੈਂ ਮੰਤਰੀ ਜੀ ਨੂੰ ਪੰਜਾਬੀ ਵਿਚ ਜਵਾਬ ਦੇਣ ਲਈ ਕਿਹਾ ਹੈ ।

**ਸਰਦਾਰ ਗੁਰਚਰਨ ਸਿੰਘ ਦਿੜਬਾ** : ਸਪੀਕਰ ਸਾਹਿਬ, ਕੁਐਸਚਨ ਕਰਨ ਵਾਲੇ ਤਾਂ ਚਲੇ ਗਏ ਹਨ ।

**ਰਾਜ ਮੰਤਰੀ**: ਸਪੀਕਰ ਸਾਹਿਬ, ਜਿਨ੍ਹਾਂ ਨੇ ਸਵਾਲ ਕੀਤਾ ਹੈ, ਉਹ ਤਾਂ ਚਲੇ ਗਏ ਹਨ, ਫਿਰ ਵੀ ਮੈਂ ਪੰਜਾਬੀ ਵਿਚ ਬੋਲ ਦਿੰਦਾ ਹਾਂ ।

(ਇਸ ਸਮੇਂ ਜਿਹੜੇ ਮੈਂਬਰ ਸਾਹਿਬਾਨ ਵਾਕ ਆਊਟ ਕਰਕੇ ਚਲੇ ਗਏ ਸਨ, ਉਹ ਦੁਬਾਰਾ ਆਪਣੀਆਂ ਸੀਟਾਂ ਤੇ ਆ ਕੇ ਬੈਠ ਗਏ)

**ਰਾਜ ਮੰਤਰੀ** : ਜ਼ੀਰਾ ਵਿਖੇ ਰੋਡਵੇਜ਼ ਦਾ ਸਬ-ਡੀਪੂ ਬਣਾਉਣ ਲਈ 1978 ਵਿੱਚ ਕੋਈ ਨੀਂਹ ਪੱਥਰ ਨਹੀਂ ਰੱਖਿਆ ਗਿਆ ਸੀ । (ਵਿਘਨ)

ਸਪੀਕਰ ਸਾਹਿਬ, ਇਨ੍ਹਾਂ ਨੂੰ ਖਾਮੋਸ਼ ਕਰੋ । ਮਿਤੀ 27-7-1978 ਨੂੰ ਜ਼ੀਰਾ ਵਿਖੇ ਉਸਾਰੇ ਗਏ ਪੰਜਾਬ ਰੋਡਵੇਜ਼ (ਵਿਘਨ) ਨਹੀਂ ਮੈਂ ਸਾਹ ਨਹੀਂ ਲੈਣਾ ।.........(ਵਿਘਨ) ਮਿਸਿਜ਼ ਲਕਸ਼ਮੀ ਕਾਂਤਾ ਚਾਵਲਾ ਤੁਸੀਂ ਪ੍ਰੋਫੈਸਰ ਹ ।

**ਸ੍ਰੀ ਸਪੀਕਰ** ਤੁਸੀਂ ਜਵਾਬ ਦਿਓ । No interruption please.

**ਰਾਜ ਮੰਤਰੀ**: ਜ਼ੀਰਾ ਵਿਖੇ ਰੋਡਵੇਜ਼ ਦਾ ਸਬ-ਡੀਪੂ ਬਣਾਉਣ ਲਈ 1978 ਵਿੱਚ ਕੋਈ ਨੀਂਹ ਪੱਥਰ ਨਹੀਂ ਰੱਖਿਆ ਗਿਆ ਸੀ । ਮਿਤੀ 27-7-78 ਨੂੰ ਜ਼ੀਰਾ ਵਿਖੇ ਉਸਾਰੇ ਗਏ ਪੰਜਾਬ ਰੋਡਵੇਜ਼ ਦੇ ਬਸ ਸਟੈਂਡ ਦਾ ਉਦਘਾਟਨ ਉਸ ਸਮੇਂ ਦੇ ਟਰਾਂਸਪੋਰਟ ਮੰਤਰੀ

ਜੀ ਰਾਹੀਂ ਕੀਤਾ ਗਿਆ ਸੀ । ਇਸ ਸਮਾਰੋਹ ਦੀ ਪ੍ਰਧਾਨਗੀ ਉਸ ਸਮੇਂ ਦੇ ਟਰਾਂਸਪੋਰਟ ਮੰਤਰੀ ਜੀ ਵੱਲੋਂ ਕੀਤੀ ਗਈ ਸੀ । ਇਹ ਬਸ ਸਟੈਂਡ ਅੱਜ ਵੀ ਚਾਲੂ ਹਾਲਤ ਵਿੱਚ ਹੈ । ਜ਼ੀਰਾ ਵਿਖੇ ਸਬ-ਡੀਪੂ ਬਣਾਉਣ ਦੀ ਮੰਗ ਸਮੇਂ ਸਮੇਂ ਤੇ ਕਈ ਵਾਰ ਉਠਾਈ ਗਈ ਹੈ । ਸਾਲ 1982 ਵਿੱਚ ਇਸ ਮੰਗ ਸਬੰਧੀ ਅਸੈਂਬਲੀ ਵਿੱਚ ਵੀ ਸਵਾਲ ਉਠਾਇਆ ਗਿਆ । ਇਹ ਸਵਾਲ ਅਤੇ ਇਸ ਸਬੰਧੀ ਦਿੱਤੇ ਗਏ ਜਵਾਬ ਦੀ ਕਾਪੀ ਇਹ ਸਾਰੇ 1986 ਵਿੱਚ ਵਿਚਾਰਿਆ ਗਿਆ । ਇਸ ਵਾਰ ਵੀ ਇਸ ਤਜਵੀਜ਼ ਨੂੰ ਵਾਜਬ ਨਹੀਂ ਪਾਇਆ ਗਿਆ ਸੀ । 1982 ਤੋਂ ਲੈ ਕੇ ਸਮੇਂ ਸਮੇਂ ਸਿਰ ਇਹ ਮੰਗ ਚਲਦੀ ਰਹੀ ਔਰ ਇਸ ਵਿਧਾਨ ਸਭਾ ਵਿਚ ਸਵਾਲ ਉਠਾਏ ਗਏ । ਫੰਡਜ਼ ਦੇ ਕਾਰਨ ਔਰ ਕਿਉਂਕਿ ਪਿੱਛੋਂ ਬੇਸ਼ੁਮਾਰ ਬੱਸਾਂ ਚਲਦੀਆਂ ਹਨ ਔਰ ਉਥੇ ਰੁਕਦੀਆਂ ਹਨ । ਇਸ ਲਈ ਦੇਖਿਆ ਗਿਆ ਕਿ ਉਥੇ ਬੱਸ-ਡਿਪੂ (ਜ਼ੀਰੇ) ਬਣਾਉਣ ਦੀ ਲੋੜ ਨਹੀਂ, ਜ਼ਿਲ੍ਹੇ ਵਿੱਚ ਬਣਾਇਆ ਜਾਵੇ । ਉਥੇ ਬੱਸ ਸਟੈਂਡ ਬਣਿਆ ਹੈ । ਮੈਂ ਸਮਝਦਾ ਹਾਂ, ਮਾਨਯੋਗ ਸਪੀਕਰ ਸਾਹਿਬ, ਕਿ ਮੈਂਬਰ ਸਾਹਿਬ ਨੂੰ ਸਾਰੀ ਗੱਲ ਦਾ ਭਲੀ-ਭਾਂਤ ਪਤਾ ਹੈ ਕਿ ਕਿੰਨੀਆਂ ਬੱਸਾਂ ਹਨ, ਕਿੰਨੀਆਂ ਪੁਰਾਣੀਆਂ ਹਨ ਜਿਨ੍ਹਾਂ ਦੀਆਂ ਬਾਡੀਆਂ ਵੀ ਬਦਲਣ ਵਾਲੀਆਂ ਹਨ । ਇਸ ਕਰਕੇ ਮੈਂ ਤੁਹਾਡਾ ਜ਼ਿਆਦਾ ਸਮਾਂ ਨਹੀਂ ਲੈਂਦਾ । ਮੈਂ ਹੁਣ ਬੈਠਦਾ ਹਾਂ । ਮੈਂ ਸਿਰਫ ਇਨ੍ਹਾਂ ਨੂੰ ਇਹ ਦੱਸਣਾ ਸੀ ਕਿ ਮੈਂ ਕੇਵਲ ਪਜਾਮੇ ਜਾਂ ਕੁੜਤੇ ਵਾਲਾ ਹੀ ਨਹੀਂ ਹਾਂ । ਮੈਨੂੰ ਪੰਜਾਬੀ ਵੀ ਆਉਂਦੀ ਹੈ । ਅੰਗਰੇਜ਼ੀ ਵੀ ਆਉਂਦੀ ਹੈ । ਇਸ ਲਈ ਮੈਂ ਅੰਗਰੇਜ਼ੀ ਵਿੱਚ ਪੜ੍ਹਿਆ ਹੈ ।

**ਸ੍ਰੀ ਸਪੀਕਰ**: ਠੀਕ ਹੈ ਜੀ, ਤੁਹਾਨੂੰ ਅੰਗਰੇਜ਼ੀ ਆਉਂਦੀ ਹੈ । ਤੁਸੀਂ ਅੰਗਰੇਜ਼ੀ ਜਾਣਦੇ ਹੋ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਉਥੇ ਨੀਂਹ ਪੱਥਰ ਰੱਖਿਆ ਗਿਆ ਹੈ ਉਸ ਦੇ ਉਤੇ ਲਿਖਿਆ ਹੋਇਆ ਹੈ ਕਿ ਬੱਸ ਡੀਪੂ ਦਾ ਨੀਂਹ-ਪੱਥਰ ਰੱਖਿਆ ਜਾ ਰਿਹਾ ਹੈ । ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਿਬ, ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਕੱਲ੍ਹ ਅਤੇ ਪਰਸੋਂ ਛੁੱਟੀ ਹੈ ਇਹ ਉਥੇ ਦਾ ਟੂਰ ਪ੍ਰੋਗਰਾਮ ਰੱਖਣ । ਜਿਹੜਾ ਨੀਂਹ ਪੱਥਰ ਉਥੇ ਰੱਖਿਆ ਗਿਆ ਹੈ ਉਸ ਉਤੇ ਲਿਖਿਆ ਹੈ ਬੱਸ ਡੀਪੂ ਦਾ ਨੀਂਹ-ਪੱਥਰ ਰੱਖਿਆ ਜਾ ਰਿਹਾ ਹੈ । ਮੰਤਰੀ ਸਾਹਿਬ ਜੇ ਕਿਸੇ ਕਾਰਨ ਬਿਜ਼ੀ ਹੋਣ ਤਾਂ ਵੱਖਰੀ ਗੱਲ ਹੈ, ਵੈਸੇ ਬੜਾ ਜ਼ਰੂਰੀ ਹੈ ਕਿ ਇਹ ਉਥੇ ਪਹੁੰਚਣ ਕਿਉਂਕਿ ਸਾਡਾ ਬੈਕਵਰਡ ਏਰੀਆ ਹੈ, ਇਸ ਲਈ ਮੈਂ ਬੇਨਤੀ ਕਰਾਂਗਾ ਸਰਕਾਰ ਨੂੰ ਕਿ ਉਥੇ ਜੋ ਬੱਸਾਂ ਚਲਦੀਆਂ ਹਨ, ਰਾਤ ਨੂੰ ਬੱਸਾਂ ਉਥੇ ਰੁਕਦੀਆਂ ਹਨ, ਇਸ ਲਈ ਉਥ ਬੱਸ ਡੀਪੂ ਬਣਾਇਆ ਜਾਵੇ । ਜਿਹੜਾ ਨੀਂਹ-ਪੱਥਰ ਉਥੇ ਰੱਖਿਆ ਹੋਇਆ ਹੈ, ਉਹ ਸਰਕਾਰ ਨੇ ਰੱਖਿਆ ਹੈ, ਉਹ ਅਸੀਂ ਆਪ ਨਹੀਂ ਰੱਖਿਆ । ਇਸ ਲਈ ਜਲਦੀ ਤੋਂ ਜਲਦੀ ਉਥੇ ਬੱਸ ਡੀਪੂ ਬਣਾਇਆ ਜਾਵੇ ।

**ਰਾਜ ਮੰਤਰੀ** : ਸਪੀਕਰ ਸਾਹਿਬ, ਸਮੇਂ ਸਮੇਂ ਅਕਾਲੀ ਸਰਕਾਰਾਂ ਆਉਂਦੀਆਂ ਰਹੀਆਂ ਔਰ ਇਹ ਸਾਰੇ ਝੂਠੇ ਪੱਥਰ ਲਾਉਂਦੇ ਰਹੇ । ਅਸੀਂ ਦੁਬਾਰਾ ਇਨਕੁਆਇਰੀ ਕਰਵਾ ਕੇ ਦੇਖ ਲਵਾਂਗੇ ਜੇਕਰ ਕੋਈ ਲੋੜ ਹੋਵੇਗੀ ਤਾਂ ਬਣਾ ਦਿਆਂਗੇ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਇਹ ਮਨਿਸਟਰ ਸਾਹਿਬ ਸਰਕਾਰ ਦੇ ਵਿਰੁੱਧ ਬੋਲੇ ਹਨ ਇਨ੍ਹਾਂ ਦੇ ਅਗੇਂਸਟ ਐਕਸ਼ਨ ਲਿਆ ਜਾਵੇ । (ਵਿਘਨ) ਚਾਹੇ ਸਰਕਾਰ ਕਿਸੇ ਦੀ ਵੀ ਹੋਵੇ ਝੂਠਾ ਨੀਂਹ ਪੱਥਰ ਜਿਨ੍ਹਾਂ ਨੇ ਕਿਹਾ ਹੈ, ਰੱਖਿਆ ਗਿਆ ਹੈ । ਮੈਂ ਪੁੱਛਣਾ ਚਾਹੁੰਦਾ ਹਾਂ । ਨੀਂਹ ਪੱਥਰ ਹਮੇਸ਼ਾਂ ਸਰਕਾਰਾਂ ਰੱਖਦੀਆਂ ਹਨ, ਚਾਹੇ ਸਰਕਾਰ ਕਿਸੇ ਦੀ ਵੀ ਹੋਵੇ ।

**ਸ੍ਰੀ ਸੱਤਪਾਲ ਗੋਸਾਈਂ** ਮੰਤਰੀ ਜੀ ਦੀ ਇਹ ਭਾਸ਼ਾ ਗਲਤ ਹੈ ।

**ਰਾਜ ਮੰਤਰੀ** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬਾਨ ਮੈਨੂੰ ਨਾ ਤਾਂ ਅੰਗਰੇਜ਼ੀ ਬੋਲਣ ਦਿੰਦੇ ਹਨ । ਜੇ ਮੈਂ ਪੰਜਾਬੀ ਬੋਲਦਾ ਹਾਂ ਤਾਂ ਵੀ ਇਤਰਾਜ਼ ਕਰਦੇ ਹਨ । ਪੰਜਾਬੀ ਭਾਸ਼ਾ ਦੇ ਕਈ ਮਤਲਬ ਨਿਕਲਦੇ ਹਨ, ਫਿਰ ਵੀ ਜੇਕਰ ਉਨ੍ਹਾਂ ਨੂੰ ਕੋਈ ਮੇਰਾ ਮਤਲਬ ਚੁਭਿਆ ਹੋਵੇ ਤਾਂ ਮੈਂ ਉਹ ਵਾਪਸ ਲੈਂਦਾ ਹਾਂ ।

**ਸ੍ਰੀ ਸਪੀਕਰ** : ਜ਼ੀਰਾ ਸਾਹਿਬ, ਜੇ ਤੁਸੀਂ ਪ੍ਰਸ਼ਨ ਨਾਲ ਸਬੰਧਤ ਕੋਈ ਸਪਲੀਮੈਂਟਰੀ ਪੁੱਛਣਾ ਚਾਹੁੰਦੇ ਹੋ ਤਾਂ ਪੁੱਛ ਲਓ, ਨਹੀਂ ਤਾਂ ਮੈਂ ਅਗਲਾ ਪ੍ਰਸ਼ਨ ਅਨਾਊਂਸ ਕਰ ਦਿਆਂਗਾ ।

**ਸਰਦਾਰ ਸੁਰਜਨ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਰੋਡਵੇਜ਼ ਦੀਆਂ ਬੱਸਾਂ ਲੋਕਲ ਅੱਡਿਆਂ ਤੇ, ਛੋਟੇ ਛੋਟੇ ਅੱਡਿਆਂ ਤੇ ਨਹੀਂ ਰੁਕਦੀਆਂ । ਉਥੇ ਸਵਾਰੀਆਂ 2-2 ਘੰਟੇ ਖੜ੍ਹੀਆਂ ਰਹਿੰਦੀਆਂ ਹਨ । ਕੀ ਇਸ ਬਾਰੇ ਕੁਝ ਕੀਤਾ ਜਾਵੇਗਾ ?

**ਸ੍ਰੀ ਸਪੀਕਰ**. ਇਹ ਕੋਈ ਸਪਲੀਮੈਂਟਰੀ ਨਹੀਂ ਬਣਦੀ ।

---

## ਫ਼ਿਰੋਜ਼ਪੁਰ-ਫ਼ਾਜ਼ਿਲਕਾ ਰੂਟ ਤੇ ਬੱਸਾਂ ਚਲਾਉਣਾ

*106. **ਸ੍ਰੀ ਹੰਸ ਰਾਜ ਜੋਸਨ** : ਕੀ ਟ੍ਰਾਂਸਪੋਰਟ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਫ਼ਿਰੋਜ਼ਪੁਰ-ਫ਼ਾਜ਼ਿਲਕਾ ਰੂਟ ਤੇ ਕੇਵਲ ਪੰਜਾਬ ਰੋਡਵੇਜ਼ ਹੀ ਆਪਣੀਆਂ ਬਸਾਂ ਚਲਾਉਂਦੀ ਹੈ ਜਦੋਂ ਕਿ ਰਾਜ ਵਿਚ ਹੋਰ ਸਾਰੇ ਰੂਟਾਂ ਤੇ ਪ੍ਰਾਈਵੇਟ ਬੱਸ ਓਪਰੇਟਰਾਂ ਨੂੰ ਵੀ ਆਪਣੀਆਂ ਬੱਸਾਂ ਚਲਾਉਣ ਦੀ ਆਗਿਆ ਦਿੱਤੀ ਜਾਂਦੀ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਕੀ ਕਾਰਨ ਹਨ ;

(ਅ) ਕੀ ਸਰਕਾਰ ਫ਼ਿਰੋਜ਼ਪੁਰ-ਫ਼ਾਜ਼ਿਲਕਾ ਰੂਟ ਤੇ ਪ੍ਰਾਈਵੇਟ ਓਪਰੇਟਰਾਂ ਨੂੰ ਆਪਣੀਆਂ ਬੱਸਾਂ ਚਲਾਉਣ ਦੀ ਆਗਿਆ ਦੇਣ ਜਾਂ ਰੋਡਵੇਜ਼ ਦੀਆਂ ਲੋਕਲ ਬੱਸਾਂ ਦੇ ਗੇੜੇ ਵਧਾਉਣ ਦਾ ਵਿਚਾਰ ਰੱਖਦੀ ਹੈ ?

**Master Jagir Singh** : (a) Private bus operators are not permitted to ply buses on all the routes in the State. Ferozepur-Fazilka is a monopoly route of Punjab Roadways and private buses do not ply on this route.

(b) There is no proposal to allow private operators to ply their buses on Ferozepur-Fazilka route, or to increase the number of trips of the Roadways buses.

**ਸਰਦਾਰ ਸ਼ਮਸ਼ੇਰ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ 1-2-92 ਨੂੰ ਇਲੈਕਸ਼ਨਾਂ ਡਿਕਲੇਅਰ ਹੋਈਆਂ। ਉਸ ਤੋਂ ਬਾਅਦ ਪੰਜਾਬ ਵਿੱਚ ਕਿਹੜੇ ਕਿਹੜੇ ਰੂਟ ਦਿੱਤੇ ਗਏ ਹਨ ?

**ਰਾਜ ਮੰਤਰੀ:** ਸਪੀਕਰ ਸਾਹਿਬ, ਇਹ ਸਪੈਸ਼ਲ ਨੋਟਿਸ ਦੇ ਦੇਣ, ਮੈਂ ਤੁਹਾਡੇ ਰਾਹੀਂ ਜਵਾਬ ਦੇ ਦੇਵਾਂਗਾ।

**ਸ੍ਰੀ ਹੰਸ ਰਾਜ ਜੋਸਨ:** ਜਿਸ ਤਰ੍ਹਾਂ ਫਾਜ਼ਿਲਕਾ-ਫਿਰੋਜ਼ਪੁਰ ਰੂਟ ਪੰਜਾਬ ਰੋਡਵੇਜ਼ ਦਾ ਮਨਾਪਲੀ ਰੂਟ ਹੈ, ਇਸ ਤਰ੍ਹਾਂ ਦੇ ਪੰਜਾਬ ਵਿੱਚ ਹੋਰ ਕਿੰਨੇ ਰੂਟ ਹਨ; ਇਸ ਬਾਰੇ ਜਾਣਕਾਰੀ ਦਿੱਤੀ ਜਾਵੇ।

**ਸ੍ਰੀ ਸਪੀਕਰ:** ਤੁਸੀਂ ਇਸ ਰੂਟ ਬਾਰੇ ਪੁਛਿਆ ਹੈ। ਇਸ ਰੂਟ ਬਾਰੇ ਸਪਲੀਮੈਂਟਰੀ ਕਰੋ।

**ਸ੍ਰੀ ਹੰਸ ਰਾਜ ਜੋਸਨ:** ਮਾਨਯੋਗ ਸਪੀਕਰ ਸਾਹਿਬ, ਸਰਕਾਰ ਨਵੀਆਂ ਬੱਸਾਂ ਖਰੀਦ ਰਹੀ ਹੈ ਅਤੇ ਨਵੇਂ ਰੂਟ ਵਧਾ ਰਹੀ ਹੈ ਤਾਂ ਫਿਰ ਫਿਰੋਜ਼ਪੁਰ ਤੋਂ ਫਾਜ਼ਿਲਕਾ ਦੇ ਰੂਟ ਕਿਉਂ ਨਹੀਂ ਵਧਾਏ ਜਾਂਦੇ।

**ਰਾਜ ਮੰਤਰੀ:** ਗੱਲ ਰੂਟ ਦੀ ਹੋਈ ਹੈ, ਇਹ ਬਿਲਕੁਲ ਮਨਾਪਲੀ ਰੂਟ ਹੈ ਅਤੇ ਪੁਰਾਣੇ ਸਮੇਂ ਤੋਂ ਲੈ ਕੇ ਮਨਾਪਲੀ ਰੂਟ ਚਲਿਆ ਆ ਰਿਹਾ ਹੈ ਤੇ ਰੋਡਵੇਜ਼ ਦੀਆਂ ਬੱਸਾਂ ਚਲ ਰਹੀਆਂ ਹਨ। ਅਗਰ ਜੇ ਕਿਸੇ ਨੂੰ ਕੋਈ ਤਕਲੀਫ ਪੇਸ਼ ਆਈ ਜਾਂ ਸਵਾਰੀਆਂ ਇਹ ਸਮਝਣ ਕਿ ਬੱਸਾਂ ਉਨ੍ਹਾਂ ਨੂੰ ਚੁੱਕਦੀਆਂ ਨਹੀਂ ਤਾਂ ਉਥੇ ਹੋਰ ਬੱਸਾਂ ਵੀ ਚਲਾਈਆਂ ਜਾਣਗੀਆਂ ਅਤੇ ਲੋਕਾਂ ਦੀ ਤਕਲੀਫ ਦਾ ਪੂਰਾ ਧਿਆਨ ਰੱਖਿਆ ਜਾਵੇਗਾ।

**ਸਰਦਾਰ ਸ਼ੇਰ ਸਿੰਘ ਗੱਗੋਵਾਲ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਚੰਡੀਗੜ੍ਹ ਤੋਂ ਗੰਗਾਨਗਰ ਦੇ ਕੁਝ ਰੂਟ ਬਰਾਸਤਾ, ਸੁਨਾਮ, ਮਾਨਸਾ ਜਾਇਆ ਕਰਦੇ ਸਨ। ਕੁਝ ਅਰਸੇ ਤੋਂ ਇਹ ਰੂਟ ਵਾਇਆ ਬਰਨਾਲਾ-ਬਠਿੰਡਾ ਕਰ ਦਿੱਤੇ ਗਏ ਹਨ। ਸਾਡੇ ਮਾਨਸਾ ਤੋਂ ਸੁਨਾਮ ਤੋਂ ਸਵੇਰੇ ਜਾਣ ਲਈ ਕੋਈ ਰੂਟ ਨਹੀਂ ਹੈ। ਕੀ ਇਸ ਬਾਰੇ ਵਿਚਾਰ ਕੀਤਾ ਜਾਵੇਗਾ, ਤੇ ਮੰਤਰੀ ਜੀ ਮੈਨੂੰ ਦੱਸਣ ਦੀ ਖੇਚਲ ਕਰਨਗੇ ?

**ਸ੍ਰੀ ਸਪੀਕਰ:** ਇਹ ਸਪਲੀਮੈਂਟਰੀ ਤਾਂ ਨਹੀਂ ਬਣਦੀ ਪਰ ਫਿਰ ਵੀ ਜੇਕਰ ਮੰਤਰੀ ਜੀ ਜਵਾਬ ਦੇ ਸਕਦੇ ਹਨ ਤਾਂ ਦੇਣ।

**ਰਾਜ ਮੰਤਰੀ:** ਸਤਿਕਾਰਯੋਗ ਮੈਂਬਰ ਜੀ ਨੇ ਜੋ ਪੁਛਿਆ ਹੈ, ਇਹ ਵੱਖਰਾ ਲਿਖ ਕੇ ਦੇ ਦੇਣ, ਜਵਾਬ ਦੇ ਦਿੱਤਾ ਜਾਵੇਗਾ ਤੇ ਉਸ ਤੇ ਪੂਰਾ ਵਿਚਾਰ ਕੀਤਾ ਜਾਵੇਗਾ।

---

### ਫਤਹਿਗੜ੍ਹ ਸਾਹਿਬ ਨੂੰ ਜ਼ਿਲ੍ਹਾ ਕਰਾਰ ਦੇਣਾ

*99. **ਡਾਕਟਰ ਹਰਬੰਸ ਲਾਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ ਕੀ ਫਤਹਿਗੜ੍ਹ ਸਾਹਿਬ (ਸਰਹੰਦ) ਨੂੰ ਇਕ ਵਖਰਾ ਜ਼ਿਲ੍ਹਾ ਕਰਾਰ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ?

**ਸਰਦਾਰ ਜਗਮੋਹਨ ਸਿੰਘ ਕੰਗ** (ਰਾਜ ਮੰਤਰੀ ਮਾਲ ਤੇ ਪੁਨਰਵਾਸ) : ਮਿਤੀ 27-3-92 ਨੂੰ ਮਾਨਯੋਗ ਰਾਜਪਾਲ ਜੀ ਦੇ ਭਾਸ਼ਣ ਤੇ ਉਤਰ ਦਿੰਦਿਆਂ ਹੋਇਆਂ ਮੈਂ ਫਤਹਿਗੜ੍ਹ ਸਾਹਿਬ (ਸਰਹੰਦ) ਵਿਖੇ ਇਕ ਵਖਰੇ ਜ਼ਿਲ੍ਹੇ ਦੀ ਰਚਨਾ ਬਾਰੇ ਸਰਕਾਰ ਦੇ ਫੈਸਲੇ ਦਾ ਪਹਿਲਾਂ ਹੀ ਐਲਾਨ ਕਰ ਚੁੱਕਾ ਹਾਂ ।

**ਡਾਕਟਰ ਹਰਬੰਸ ਲਾਲ** . ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਦਾ ਇਸ ਗੱਲ ਲਈ ਬਹੁਤ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਨੂੰ ਜ਼ਿਲ੍ਹਾ ਬਣਾ ਕੇ ਸਾਡੇ ਸ਼ਹਿਰ ਨੂੰ ਮਾਣ ਬਖਸ਼ਿਆ ਹੈ ਔਰ ਸਾਰੇ ਪੰਜਾਬੀਆਂ ਦਾ ਸਿਰ ਉਚਾ ਕੀਤਾ ਹੈ ਕਿਉਂਕਿ ਫਤਹਿਗੜ੍ਹ ਸਾਹਿਬ ਸਿੱਖ ਧਰਮ ਦਾ ਇਤਿਹਾਸਕ ਸ਼ਹਿਰ ਹੈ । ਪਰ ਮੈਂ ਮੁੱਖ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੇ ਕਿਹੜੇ ਸ਼ਹਿਰ/ਇਲਾਕੇ ਇਸ ਵਿੱਚ ਲਏ ਗਏ ਹਨ ਅਤੇ ਕਿਹੜੀਆਂ ਕਿਹੜੀਆਂ ਤਹਿਸੀਲਾਂ ਬਣਾਈਆਂ ਗਈਆਂ ਹਨ ਅਤੇ ਇਹ ਜ਼ਿਲ੍ਹਾ ਕਦੋਂ ਤੋਂ ਕੰਮ ਕਰਨਾ ਸ਼ੁਰੂ ਕਰ ਦੇਵੇਗਾ ਅਤੇ ਕਦੋਂ ਤੋਂ ਫਤਹਿਗੜ੍ਹ ਸਾਹਿਬ ਵਿਖੇ ਡਿਪਟੀ ਕਮਿਸ਼ਨਰ ਬੈਠਣਾ ਸ਼ੁਰੂ ਕਰ ਦੇਵੇਗਾ ?

**ਰਾਜ ਮੰਤਰੀ, ਮਾਲ ਤੇ ਪੁਨਰਵਾਸ** : ਫਤਹਿਗੜ੍ਹ ਵਿਚ ਅਮਲੋਹ, ਫਤਹਿਗੜ੍ਹ ਸਾਹਿਬ ਅਤੇ ਖਮਾਣੋਂ ਤਹਿਸੀਲਾਂ ਬਣਾਈਆਂ ਗਈਆਂ ਹਨ । ਇਸ ਤੋਂ ਇਲਾਵਾ ਉਹ ਇਲਾਕੇ ਹੀ ਇਸ ਵਿਚ ਰੱਖੇ ਗਏ ਹਨ ਜਿਨ੍ਹਾਂ ਨੂੰ ਫਤਹਿਗੜ੍ਹ ਸਾਹਿਬ ਨਜ਼ਦੀਕ ਪੈਂਦਾ ਸੀ । ਜਿਵੇਂ ਕਿ ਪਹਿਲਾਂ ਹੀ ਦੱਸਿਆ ਜਾ ਚੁੱਕਾ ਹੈ ਕਿ ਡਿਪਟੀ ਕਮਿਸ਼ਨਰ ਫਤਹਿਗੜ੍ਹ ਸਾਹਿਬ ਵਿਖੇ ਬੈਠਣ ਲੱਗ ਪਿਆ ਹੈ ਅਤੇ ਬਾਕੀ ਦੀ ਕਾਰਵਾਈ ਚਲ ਰਹੀ ਹੈ ।

**ਡਾਕਟਰ ਹਰਬੰਸ ਲਾਲ** : ਸ਼ਹਿਰ ਪੁੱਛਣਾ ਚਾਹੁੰਦੇ ਹਾਂ ਜੀ ।

**ਰਾਜ ਮੰਤਰੀ** : ਦੱਸ ਦਿੱਤੇ ਹਨ, ਅਮਲੋਹ, ਫਤਹਿਗੜ੍ਹ ਸਾਹਿਬ ਅਤੇ ਖਮਾਣੋਂ ।

**ਸ਼੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜ਼ਿਲ੍ਹੇ ਬਣਾਉਣ ਦੀ ਗੱਲ ਚੱਲੀ ਹੈ ਸਾਨੂੰ ਕੋਈ ਇਤਰਾਜ਼ ਨਹੀਂ ਜਿਹੜਾ ਡੀਜ਼ਰਵ ਕਰਦਾ ਹੈ ਉਹ ਜ਼ਰੂਰ ਬਣਾਇਆ ਜਾਵੇ. ਪਰ ਜਿਹੜੇ ਜ਼ਿਲ੍ਹੇ ਬਣਾਏ ਗਏ ਹਨ ਉਨ੍ਹਾਂ ਲਈ ਕੀ ਕੋਈ ਮਾਪ-ਦੰਡ ਰੱਖਿਆ ਗਿਆ ਹੈ ਜਾਂ ਜਿਹੜਾ ਅਗੇ ਆਇਆ ਉਸ ਨੂੰ ਸਿਰੇ ਚਾੜ੍ਹ ਦਿਤਾ ਗਿਆ ?

**ਮੁੱਖ ਮੰਤਰੀ** : ਇਨ੍ਹਾਂ ਨੇ ਜੋ ਸਵਾਲ ਕੀਤਾ ਹੈ, ਉਸ ਦਾ ਇਸ ਦੇ ਨਾਲ ਕੋਈ ਤੁਅੱਲਕ ਨਹੀਂ ਹੈ । ਅਸੀਂ ਇਹ ਜਿਹੜੇ ਜ਼ਿਲ੍ਹੇ ਬਣਾਏ ਹਨ, ਇਹ ਬੜਾ ਭਾਰੀ ਮਾਪ-ਦੰਡ ਸਾਹਮਣੇ ਰੱਖ ਕੇ ਬਣਾਏ ਹਨ ਪਰ ਲੋਕਾਂ ਦੀ ਸਹੂਲਤ ਨੂੰ ਜ਼ਿਆਦਾ ਪਹਿਲ ਦਿਤੀ ਗਈ ਹੈ । ਪਹਿਲਾਂ ਪਟਿਆਲਾ ਇੰਨਾ ਵੱਡਾ ਜ਼ਿਲ੍ਹਾ ਸੀ ਕਿ ਪਾਤੜਾਂ ਤੱਕ ਜਾਂਦਾ ਸੀ ਅਤੇ ਇਸ ਦੇ ਕਈ ਇਲਾਕੇ ਸੀ

ਜਿਨ੍ਹਾਂ ਨੂੰ ਲੁਧਿਆਣਾ ਨੇੜੇ ਪੈਂਦਾ ਸੀ ਅਤੇ ਪਟਿਆਲਾ ਦੂਰ ਪੈਂਦਾ ਸੀ । ਇਸ ਲਈ ਫਤਹਿਗੜ੍ਹ ਸਾਹਿਬ ਦੀ ਮਹੱਤਤਾ ਨੂੰ ਵੇਖਦੇ ਹੋਏ ਤਾਂ ਇਹ ਜ਼ਿਲ੍ਹਾ ਬਣਾਇਆ ਹੀ ਗਿਆ ਹੈ ਪਰੰਤੂ ਲੋਕਾਂ ਦੀ ਸਹੂਲਤ ਨੂੰ ਵੀ ਜ਼ਿਆਦਾ ਪਹਿਲ ਦਿਤੀ ਗਈ ਹੈ । ਇਸੇ ਤਰ੍ਹਾਂ ਮਾਨਸਾ ਦੀ ਗਲ ਹੈ । ਜੇ ਮਾਨਸਾ ਤੋਂ ਬਠਿੰਡੇ ਜਾਇਆ ਜਾਵੇ ਤਾਂ ਕਿੰਨਾਂ ਸਮਾਂ ਲਗਦਾ ਸੀ ਜਿਸ ਕਾਰਨ ਲੋਕਾਂ ਨੂੰ ਬਠਿੰਡੇ ਜਾਣ ਵਿਚ ਕਾਫ਼ੀ ਪਰੇਸ਼ਾਨੀ ਆਉਂਦੀ ਸੀ ਅਤੇ ਸਮਾਂ ਵੀ ਜ਼ਾਇਆ ਹੁੰਦਾ ਸੀ । ਮਾਨਸਾ ਦੇ ਵਿਚ ਕਈ ਐਸੇ ਕਸਬੇ ਜਿਵੇਂ ਸਰਦੂਲਗੜ੍ਹ, ਬੁਢਲਾਡਾ ਅਤੇ ਮਾਨਸਾ ਹਨ ਮੈਂ ਸਮਝਦਾ ਹਾਂ ਕਿ 40% ਏਰੀਆ ਬਠਿੰਡੇ ਦਾ ਅਤੇ 40% ਪਾਪੂਲੇਸ਼ਨ ਇਸ ਏਰੀਏ ਵਿਚ ਪੈਂਦੀ ਸੀ ਅਤੇ ਇਹ ਏਰੀਆ ਇੱਕ ਪਾਸੇ ਬੇਕਾਰ ਜਿਹਾ ਪਿਆ ਸੀ, ਇਸ ਕਰਕੇ ਹੀ ਇਹ ਜ਼ਿਲ੍ਹਾ ਬਣਾਇਆ ਗਿਆ ਹੈ ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਵਲੋਂ ਜੋ ਗੱਲਾਂ ਦਸੀਆਂ ਗਈਆਂ ਹਨ ਕਿ ਆਬਾਦੀ ਅਤੇ ਸਮੇਂ ਨੂੰ ਮੁੱਖ ਰੱਖਦੇ ਹੋਏ ਇਹ ਜ਼ਿਲ੍ਹੇ ਬਣਾਏ ਗਏ ਹਨ । ਮੈਂ ਇਸ ਸਬੰਧੀ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਮੋਗੇ ਦੇ ਬਾਰੇ ਉਨ੍ਹਾਂ ਨੇ ਕੋਈ ਖਿਆਲ ਕੀਤਾ ਹੈ ਜਿਸ ਦਾ ਕਿ ਏਰੀਆ ਚੌਹਾਂ ਜ਼ਿਲ੍ਹਿਆਂ ਨਾਲੋਂ ਵੀ ਜ਼ਿਆਦਾ ਹੈ, ਆਇਆ ਕੀ ਮੋਗਾ ਜ਼ਿਲ੍ਹਾ ਬਣਾਉਣ ਬਾਰੇ ਵਿਚਾਰ ਕਰਨਗੇ ?

**ਸ੍ਰੀ ਸਪੀਕਰ** : ਇਸ ਬਾਰੇ ਤੁਸੀਂ ਸੈਪਰੇਟ ਸਵਾਲ ਭੇਜ ਦਿਓ ।

ਪ੍ਰਸ਼ਨ ਕਾਲ ਦਾ ਸਮਾਂ ਖਤਮ ਹੋ ਗਿਆ ਹੈ ਅਤੇ ਬਾਕੀ ਦੇ ਰਹਿੰਦੇ ਸਵਾਲਾਂ ਦੇ ਜਵਾਬ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਕ ਨਿਯਮਾਵਲੀ ਦੇ ਨਿਯਮ 38 ਅਧੀਨ ਦਿਤੇ ਗਏ ਸਮਝੇ ਜਾਣਗੇ ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਪੁਲਿਸ ਵਿਭਾਗ ਵਿਚ ਭਰਤੀ ਲਈ ਛੋਟਾਂ

*108. **ਸਰਦਾਰ ਗੁਰਚਰਨ ਸਿੰਘ ਪੰਜਗਰਾਈਂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਰਾਜ ਵਿਚ ਪੁਲਿਸ ਫੋਰਸ ਵਿਚ ਭਰਤੀ ਲਈ ਕੁੱਝ ਸ਼੍ਰੇਣੀਆਂ ਵਾਸਤੇ ਕੱਦ ਅਤੇ ਛਾਤੀ ਫੈਲਾਉਣ ਆਦਿ ਦੇ ਮਾਮਲੇ ਵਿਚ ਛੋਟ ਦੇਣ ਲਈ ਕੋਈ ਉਪਬੰਧ ਸਨ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ ;

(ਅ) ਕੀ ਇਹ ਠੀਕ ਹੈ ਕਿ ਉਪਰੋਕਤ (ੳ) ਵਿਚ ਵਰਣਿਤ ਛੋਟਾਂ ਰਾਸ਼ਟਰਪਤੀ ਰਾਜ ਦੇ ਦੌਰਾਨ ਵਾਪਸ ਲੈ ਲਈਆਂ ਸਨ ;

(ੲ) ਜੇਕਰ ਉਪਰੋਕਤ ਭਾਗ (ਅ) ਦਾ ਉਤਰ ਹਾਂ ਵਿਚ ਹੋਵੇ, ਤਾਂ ਕੀ ਸਰਕਾਰ ਉਪਰੋਕਤ ਭਾਗ (ੳ) ਵਿਚ ਵਰਣਿਤ ਛੋਟਾਂ ਦੇਣ ਲਈ ਦੁਬਾਰਾ ਆਗਿਆ ਦੇਣ ਦਾ ਵਿਚਾਰ ਰੱਖਦੀ ਹੈ ?

ਸਰਦਾਰ ਬੇਅੰਤ ਸਿੰਘ : (ੳ) ਹਾਂ ਜੀ । ਪੰਜਾਬ ਪੁਲਿਸ ਦੇ ਰੂਲ ਨਿਯਮ 12.15 ਅਨੁਸਾਰ ਰੇਂਜ਼ ਡਿਪਟੀ ਇੰਸਪੈਕਟਰ ਜਨਰਲ ਪੁਲੀਸ ਅਤੇ ਡਾਇਰੈਕਟਰ ਜਨਰਲ ਪੁਲਿਸ, ਪੰਜਾਬ ਡਿਜ਼ਰਵਿੰਗ ਉਮੀਦਵਾਰਾਂ ਨੂੰ ਕੱਦ ਅਤੇ ਛਾਤੀ ਵਿਚ ਛੋਟ ਦੇਣ ਲਈ ਸਮਰੱਥ ਹਨ । ਇਸ ਤੋਂ ਇਲਾਵਾ ਅਨੁਸੂਚਿਤ ਜਾਤੀ ਅਤੇ ਪੱਛੜੀ ਸ਼੍ਰੇਣੀ ਦੇ ਉਮੀਦਵਾਰਾਂ ਨੂੰ ਵੱਧ ਉਮਰ ਵਿਚ 5 ਸਾਲਾਂ ਦੀ ਛੋਟ ਦਿਤੀ ਜਾਂਦੀ ਹੈ ।

(ਅ) ਨਹੀਂ ਜੀ ।

(ੲ) ਜਿਵੇਂ ਕਿ (ਅ) ਅਨੁਸਾਰ ।

---

## ਰਾਮਪੁਰਾ ਫੂਲ ਉਪ-ਮੰਡਲ, ਜ਼ਿਲ੍ਹਾ ਬਠਿੰਡਾ ਵਿਚ 'ਚੋਟੀਆਂ ਮਾਈਨਰ' ਦੀ ਉਸਾਰੀ

*85. ਸਰਦਾਰ ਅਜਾਇਬ ਸਿੰਘ ਰੌਂਤਾ : ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਰਾਮਪੁਰਾ ਫੂਲ ਉਪ-ਮੰਡਲ, ਜ਼ਿਲ੍ਹਾ ਬਠਿੰਡਾ ਵਿਚ 'ਚੋਟੀਆਂ ਮਾਈਨਰ' ਉਤੇ ਪੁਲ ਮੁਕੰਮਲ ਹੋ ਗਏ ਹਨ; ਜੇਕਰ ਨਹੀਂ, ਤਾਂ ਉਸ ਦੇ ਕੀ ਕਾਰਨ ਹਨ ਅਤੇ ਇਸ ਦੇ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ;

(ਅ) ਮਾਈਨਰ ਦੇ ਕਦੋਂ ਤੱਕ ਚਾਲੂ ਹੋ ਜਾਣ ਅਤੇ ਕਿਸਾਨਾਂ ਨੂੰ ਉਨ੍ਹਾਂ ਦੀਆਂ ਫਸਲਾਂ ਲਈ ਪਾਣੀ ਦਿੱਤੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਹਰਚਰਨ ਸਿੰਘ ਬਰਾੜ : (ੳ) ਨਹੀਂ ਜੀ ।

ਭਾਰਤ ਸਰਕਾਰ ਦੀ ਆਈ.ਏ.ਪੀ. ਸਕੀਮ ਅਧੀਨ ਚੋਟੀਆਂ ਮਾਈਨਰ ਤੇ ਕੰਮ ਸ਼ੁਰੂ ਕੀਤਾ ਗਿਆ । ਸਾਲ 1989-90 ਦੌਰਾਨ ਭਾਰਤ ਸਰਕਾਰ ਨੇ ਇਹ ਸਕੀਮ ਸਥਗਿਤ ਕਰ ਦਿਤੀ । ਇਸ ਲਈ ਸ਼ਡਿਊਲ ਅਨੁਸਾਰ ਕੰਮ ਪੂਰਾ ਨਹੀਂ ਕੀਤਾ ਜਾ ਸਕਿਆ । ਪੰਜਾਬ ਸਰਕਾਰ ਨੇ ਸਾਲ 1990-91 ਦੌਰਾਨ 25.00 ਲੱਖ ਰੁਪਏ ਦੀ ਰਾਸ਼ੀ ਮੁਹੱਈਆ ਕੀਤੀ, ਪਰੰਤੂ ਇਸ ਕੰਮ ਨੂੰ ਪੂਰਾ ਕਰਨ ਲਈ 30.00 ਲੱਖ ਰੁਪਏ ਹੋਰ ਲੋੜੀਂਦੇ ਹੋਣਗੇ । ਲੋੜੀਂਦੇ ਫੰਡ ਸਾਲ 1992-93 ਦੌਰਾਨ ਮੁਹੱਈਆ ਕੀਤੇ ਜਾਣਗੇ ਅਤੇ ਇਹ ਕੰਮ 1993 ਤੱਕ ਪੂਰਾ ਹੋਣ ਦੀ ਉਮੀਦ ਹੈ ।

(ਅ) ਫੰਡ ਉਪਲਬਧ ਹੋਣ ਤੇ ਇਕ ਸਾਲ ਮਗਰੋਂ ਚਾਲੂ ਕਰ ਦਿਤੀ ਜਾਵੇਗੀ ।

---

**ਜਲਾਲਾਬਾਦ ਵਿਖੇ ਪਾਵਰ ਸਟੇਸ਼ਨ ਦੀ ਸਮੱਰਥਾ ਵਿਚ ਵਾਧਾ ਕਰਨਾ**

*105. **ਸ੍ਰੀ ਹੰਸ ਰਾਜ ਜੋਸਨ** : ਕੀ ਸਿੰਜਾਈ ਅਤੇ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਕੀ ਇਹ ਠੀਕ ਹੈ ਕਿ ਜਲਾਲਾਬਾਦ (ਪੱਛਮ) ਵਿਖੇ 132 ਕੇ.ਵੀ. ਪਾਵਰ ਸਟੇਸ਼ਨ ਸਥਾਪਿਤ ਕੀਤਾ ਗਿਆ ਹੈ ਜੋ ਜਲਾਲਾਬਾਦ, ਗੁਰੂ ਹਰ ਸਹਾਏ, ਲਾਧੂਕਾ, ਮਮਦੋਟ ਆਦਿ ਨੂੰ ਬਿਜਲੀ ਸਪਲਾਈ ਕਰਦਾ ਹੈ;

(ਅ) ਕੀ ਇਹ ਵੀ ਠੀਕ ਹੈ ਕਿ ਉਕਤ ਪਾਵਰ ਸਟੇਸ਼ਨ ਹਰ ਗਰਮੀ ਦੇ ਮੌਸਮ ਵਿਚ ਆਮ ਤੌਰ ਤੇ ਖਰਾਬ ਰਹਿੰਦਾ ਹੈ; ਅਤੇ ਬੜੀ ਮੁਸ਼ਕਲ ਨਾਲ ਹਰ ਰੋਜ਼ 7 ਜਾਂ 8 ਘੰਟੇ ਬਿਜਲੀ ਸਪਲਾਈ ਕਰਦਾ ਹੈ;

(ੲ) ਜੇਕਰ ਉਪਰੋਕਤ ਭਾਗਾਂ (ੳ) ਅਤੇ (ਅ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਸਰਕਾਰ ਝੋਨੇ ਦੀ ਫਸਲ ਜੋ ਇਸ ਇਲਾਕੇ ਦੀ ਮੁੱਖ ਫਸਲ ਹੈ ਜੋ ਇਸ ਪਾਵਰ ਸਟੇਸ਼ਨ ਹੇਠ ਆਉਂਦਾ ਹੈ, ਲਈ ਪਾਣੀ ਮੁਹੱਈਆ ਕਰਨ ਵਾਸਤੇ ਉਕਤ ਪਾਵਰ ਸਟੇਸ਼ਨ ਦੀ ਸਮੱਰਥਾ 132 ਕੇ. ਵੀ. ਤੋਂ 220 ਕੇ.ਵੀ. ਤੱਕ ਵਧਾਉਣ ਜਾਂ 132 ਕੇ.ਵੀ. ਦਾ ਇੱਕ ਹੋਰ ਪਾਵਰ ਸਟੇਸ਼ਨ ਸਥਾਪਿਤ ਕਰਨ ਦਾ ਵਿਚਾਰ ਰੱਖਦੀ ਹੈ;

(ਸ) ਕੀ ਸਰਕਾਰ ਜਲਾਲਾਬਾਦ ਚੋਣ ਹਲਕੇ ਵਿਚ ਪਿੰਡ ਬੁਧੋਕੇ, ਸੁਖੇਰਾ, ਫੱਤੂਵਾਲਾ ਅਤੇ ਘੁਰੀਆ ਵਿਖੇ 33 ਕੇ.ਵੀ. ਦੇ ਪਾਵਰ ਸਟੇਸ਼ਨ ਸਥਾਪਿਤ ਕਰਨ ਦਾ ਵੀ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ ਤੱਕ?

**ਸਰਦਾਰ ਹਰਚਰਨ ਸਿੰਘ ਬਰਾੜ** : (ੳ) ਹਾਂ ਜੀ, ਸਿਵਾਏ ਇਸ ਤੋਂ ਕਿ ਮਮਦੋਟ ਇਲਾਕੇ ਨੂੰ ਸਾਦਿਕ ਵਿਖੇ ਸਥਿਤ 132 ਕੇ.ਵੀ. ਸਬ ਸਟੇਸ਼ਨ ਤੋਂ ਬਿਜਲੀ ਸਪਲਾਈ ਹੁੰਦੀ ਹੈ ।

(ਅ) ਨਹੀਂ ਜੀ, ਪਰ ਜਲਾਲਾਬਾਦ ਵਾਲੇ ਟਰਾਂਸਫਾਰਮਰ ਦੀ ਸੀਮਤ ਸਮਰਥਾ ਕਾਰਨ ਇਲਾਕੇ ਦੀਆਂ ਬਿਜਲੀ ਲੋੜਾਂ ਨੂੰ ਚੰਗੀ ਤਰ੍ਹਾਂ ਪੂਰਾ ਨਹੀਂ ਕੀਤਾ ਜਾ ਸਕਿਆ । ਇਸ ਕਰਕੇ 8-8 ਘੰਟੇ ਦੇ ਗਰੁੱਪ ਬਣਾਕੇ ਸੂਚੀ-ਬੱਧ ਸਪਲਾਈ ਦੇਣੀ ਪਈ ।

(ੲ) ਬਿਜਲੀ ਦੀਆਂ ਲੋੜਾਂ ਨੂੰ ਪੂਰੀਆਂ ਕਰਨ ਲਈ ਸਾਲ 1991-92 ਦੌਰਾਨ ਇਸ ਗਰਿਡ ਸਟੇਸ਼ਨ 70 ਐਮ.ਵੀ.ਏ. ਦੀ ਹੋਰ ਸਮੱਰਥਾ ਵਧਾਉਣ ਦੀ ਯੋਜਨਾ ਸੀ ਪਰ ਮਾਲੀ ਔਕੜਾਂ ਕਾਰਨ ਕੇਵਲ 16 ਐਮ.ਵੀ.ਏ. ਦੀ ਸਮੱਰਥਾ ਹੀ ਵਧਾਈ ਜਾ ਸਕੀ ਹੈ । ਆਗਾਮੀ ਝੋਨੇ ਦੀ ਰੁੱਤ ਤੋਂ ਪਹਿਲਾਂ ਇਸ ਸਟੇਸ਼ਨ ਤੇ 8 ਐਮ.ਵੀ.ਏ. ਦੀ ਸਮੱਰਥਾ ਹੋਰ ਵਧਾਈ ਜਾਵੇਗੀ । 1992-93 ਦੌਰਾਨ ਬਿਜਲੀ ਦੀ ਸੰਚਾਰ ਤੇ ਵੰਡ ਪ੍ਰਣਾਲੀ ਵਿਚ ਸੁਧਾਰ ਲਿਆਉਣ ਦੇ ਪ੍ਰੋਗਰਾਮ ਤਹਿਤ ਜਦੋਂ

[ਸਿੰਜਾਈ ਅਤੇ ਬਿਜਲੀ ਮੰਤਰੀ]

66 ਕੇ.ਵੀ. ਸਬ-ਸਟੇਸ਼ਨ ਗੁਰੂ ਹਰਿ ਸਹਾਏ ਦਾ ਲੋਡ 132 ਕੇ. ਵੀ. ਸਬ ਸਟੇਸ਼ਨ ਸਾਦਿਕ ਤੇ ਤਬਦੀਲ ਹੋ ਜਾਵੇਗਾ ਤਾਂ ਇਸ ਗਰਿਡ ਸਬ-ਸਟੇਸ਼ਨ ਨੂੰ 20 ਐਮ.ਵੀ.ਏ. ਦੀ ਰਾਹਤ ਹੋਰ ਦਿੱਤੀ ਜਾਵੇਗੀ ।

(ਸ) ਜ਼ਿਕਰ ਕੀਤੇ 4 ਥਾਵਾਂ ਵਿਚੋਂ ਕੇਵਲ ਇੱਕ ਥਾਂ ਸੁਖੇੜਾ ਵਿਖੇ ਹੀ ਅੱਠਵੀਂ ਪੰਜ ਸਾਲਾ ਯੋਜਨਾ ਦੌਰਾਨ 66 ਕੇ. ਵੀ. ਸਬ-ਸਟੇਸ਼ਨ ਤਜ਼ਵੀਜ ਕੀਤਾ ਗਿਆ ਹੈ ।

---

## ਨੂਰ ਮਹਿਲ (ਜ਼ਿਲ੍ਹਾ ਜਲੰਧਰ) ਵਿਖੇ ਉਪ ਖਜ਼ਾਨਾ ਖੋਲ੍ਹਣ ਬਾਰੇ

*76. **ਸਰਦਾਰ ਗੁਰਬਿੰਦਰ ਸਿੰਘ ਅਟਵਾਲ** : ਕੀ ਵਿੱਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਨੂਰ ਮਹਿਲ ਵਿਖੇ ਉਪ ਖਜ਼ਾਨਾ ਦਫ਼ਤਰ ਖੋਲ੍ਹਣ ਦੀ ਸਰਕਾਰ ਦੀ ਕੋਈ ਤਜਵੀਜ਼ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਦੀ ਕਦ ਖੋਲ੍ਹਣ ਦੀ ਸੰਭਾਵਨਾ ਹੈ, ਜੇ ਨਹੀਂ ਤੇ ਉਸ ਦੇ ਕੀ ਕਾਰਨ ਹਨ ?

**ਡਾਕਟਰ ਕੇਵਲ ਕ੍ਰਿਸ਼ਨ** : ਸਬ ਤਹਿਸੀਲ ਨੂਰ ਮਹਿਲ ਵਿਖੇ ਬੈਂਕਿੰਗ ਸਬ-ਟਰੇਜ਼ਰੀ ਖੋਲ੍ਹਣ ਲਈ ਸਰਕਾਰ ਨੇ ਪਹਿਲਾਂ ਹੀ ਪ੍ਰਵਾਨਗੀ ਦਿੱਤੀ ਹੋਈ ਹੈ । ਇਹ ਸਬ ਟਰੇਜ਼ਰੀ ਉਸ ਮਿਤੀ ਤੋਂ ਕੰਮ ਕਰਨਾ ਸ਼ੁਰੂ ਕਰੇਗੀ ਜਿਸ ਮਿਤੀ ਤੋਂ ਸਟੇਟ ਬੈਂਕ ਆਫ ਇੰਡੀਆ ਉਥੇ ਸਰਕਾਰੀ ਲੈਣ ਦੇਣ ਦਾ ਕੰਮ ਕਰਨ ਵਾਸਤੇ ਰਾਜ਼ੀ ਹੋਵੇਗਾ ।

---

## ਪ੍ਰਿੰਸੀਪਲ, ਸਰਕਾਰੀ ਮੈਡੀਕਲ ਕਾਲਜ, ਫਰੀਦਕੋਟ ਵਿਰੁੱਧ ਯਾਦ ਪੱਤਰ

*87. 1. **ਕਾਮਰੇਡ ਹਰਦੇਵ ਸਿੰਘ ਅਰਸ਼ੀ**
2. **ਸਰਦਾਰ ਅਜਾਇਬ ਸਿੰਘ ਰੌਂਤਾ** } : ਕੀ ਸਿਹਤ ਅਤੇ ਪਰਿਵਾਰ

ਭਲਾਈ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਫਰੀਦਕੋਟ ਦੀਆਂ ਸਾਰੀਆਂ ਰਾਜਨੀਤਿਕ ਪਾਰਟੀਆਂ ਨੇ 12-4-91 ਨੂੰ ਰਾਜਪਾਲ ਨੂੰ ਇਕ ਯਾਦ-ਪੱਤਰ ਦਿੱਤਾ ਜਿਸ ਵਿਚ ਸਰਕਾਰੀ ਮੈਡੀਕਲ ਕਾਲਜ, ਫਰੀਦਕੋਟ ਦੇ ਪ੍ਰਿੰਸੀਪਲ ਵਿਰੁੱਧ ਭ੍ਰਿਸ਼ਟਾਚਾਰ ਦੇ ਦੋਸ਼ ਲਗਾਏ ਗਏ ਸਨ; ਜੇਕਰ ਅਜਿਹਾ ਹੋਵੇ, ਤਾਂ ਕੀ ਡਿਪਟੀ ਕਮਿਸ਼ਨਰ, ਫਰੀਦਕੋਟ ਦੁਆਰਾ ਇਸ ਸਬੰਧੀ ਕੋਈ ਜਾਂਚ-ਪੜਤਾਲ ਕੀਤੀ ਗਈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਹਾਂ' ਵਿਚ ਹੋਵੇ, ਤਾਂ ਪੜਤਾਲੀਆ ਰਿਪੋਰਟ ਅਤੇ ਸਰਕਾਰ ਦੁਆਰਾ ਉਸ ਤੇ ਕੀਤੀ ਗਈ ਕਾਰਵਾਈ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

**ਸਰਦਾਰ ਲਾਲ ਸਿੰਘ** : ਸਵਾਲ ਦਾ ਭਾਵ ਅਫਸਰ ਦੀ ਨੇਕ ਨੀਤੀ ਦੇ ਦੋਸ਼ਾਂ ਬਾਰੇ ਹੈ । ਸਰਕਾਰ ਮਾਨਯੋਗ ਮੈਂਬਰ ਸਾਹਿਬਾਨ ਵਲੋਂ ਮੰਗੀ ਗਈ ਸੂਚਨਾ ਦੇਣੀ ਜਨਹਿੱਤ ਵਿਚ ਨਹੀਂ ਸਮਝਦੀ । ਮੈਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਇਹ ਵੀ ਯਾਦ ਦਿਵਾਉਂਦਾ ਹਾਂ ਕਿ ਸਰਕਾਰੀ ਕਰਮਚਾਰੀ ਵਿਰੁੱਧ ਭ੍ਰਿਸ਼ਟਾਚਾਰ ਦੇ ਦੋਸ਼ਾਂ ਦੀ ਪੂਰੀ ਪੜਤਾਲ ਕਰਨ ਲਈ ਮਸ਼ੀਨਰੀ ਹੋਂਦ ਵਿਚ ਹੈ । ਪਰ ਯਕੀਨਨ ਤੌਰ ਤੇ ਜੇਕਰ ਦੋਸ਼ ਬੇਬੁਨਿਆਦ ਪਾਏ ਜਾਂਦੇ ਹਨ ਤਾਂ ਸਬੰਧਤ ਕਰਮਚਾਰੀ ਨੂੰ ਸਰਕਾਰ ਅਤੇ ਕਾਨੂੰਨ ਦੀ ਪੂਰੀ ਸੁਰਖਿਆ ਹੋਵੇਗੀ ।

---

**ਬੱਸੀ ਪਠਾਣਾਂ, ਜ਼ਿਲ੍ਹਾ ਪਟਿਆਲਾ ਵਿਖੇ ਬੱਸ ਅੱਡਾ ਬਣਾਉਣਾ**

*100. **ਡਾਕਟਰ ਹਰਬੰਸ ਲਾਲ** : ਕੀ ਟ੍ਰਾਂਸਪੋਰਟ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬੱਸੀ ਪਠਾਣਾ, ਜ਼ਿਲ੍ਹਾ ਪਟਿਆਲਾ ਵਿਖੇ ਨਾਮਦੇਵ ਮੰਦਰ ਨੇੜੇ ਖਾਲੀ ਪਈ ਜ਼ਮੀਨ ਤੇ ਸਰਕਾਰ ਬੱਸ ਅੱਡਾ ਬਣਾਉਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ ਤੱਕ ?

**ਮਾਸਟਰ ਜਗੀਰ ਸਿੰਘ** ਬਸੀ ਪਠਾਣਾਂ, ਜ਼ਿਲ੍ਹਾ ਪਟਿਆਲਾ, ਵਿਖੇ ਬੱਸ ਸਟੈਂਡ ਬਣਾਉਣ ਦੀ ਕੋਈ ਤਜਵੀਜ਼ ਨਹੀਂ ਹੈ ।

---

## UNSTARRED QUESTIONS AND ANSWERS

**ਭੋਗਪੁਰ, ਜ਼ਿਲ੍ਹਾ ਜਲੰਧਰ ਵਿਖੇ ਨਵੀਂ ਅਨਾਜ ਮੰਡੀ**

21. 1. **ਕਾਮਰੇਡ ਹਰਦੇਵ ਸਿੰਘ ਅਰਸ਼ੀ**
2. **ਸਰਦਾਰ ਅਜਾਇਬ ਸਿੰਘ ਰੌਂਤਾ** } : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਭੋਗਪੁਰ, ਜ਼ਿਲ੍ਹਾ ਜਲੰਧਰ ਲਈ ਨਵੀਂ ਅਨਾਜ ਮੰਡੀ ਮਨਜ਼ੂਰ ਕੀਤੀ ਗਈ ਹੈ; ਜੇਕਰ ਕੀਤੀ ਗਈ ਹੈ, ਤਾਂ ਇਸ ਲਈ ਪੱਕਾ ਯਾਰਡ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਦਿਲਬਾਗ ਸਿੰਘ** (ਖੇਤੀਬਾੜੀ ਅਤੇ ਵਣ ਮੰਤਰੀ) : ਹਾਂ ਜੀ ।

ਮੰਡੀ ਯਾਰਡ ਨੂੰ ਪੱਕਾ ਕਰਨ ਦਾ ਕੰਮ ਚੱਲ ਰਿਹਾ ਹੈ, ਜੋ ਕਿ ਜੁਲਾਈ, 1992 ਦੇ ਅੰਤ ਤੱਕ ਮੁਕੰਮਲ ਹੋਣ ਦੀ ਆਸ ਹੈ ।

---

## ਰਾਜ ਵਿਚ ਉਦਯੋਗਿਕ ਸਿਖਲਾਈ ਸੰਸਥਾਵਾਂ

22. **ਸ੍ਰੀ ਰਮੇਸ਼ ਦੱਤ ਸ਼ਰਮਾ** : ਕੀ ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਰਾਜ ਵਿਚ ਨੇੜੇ ਭਵਿੱਖ ਵਿਚ ਹੋਰ ਉਦਯੋਗਿਕ ਸਿਖਲਾਈ ਸੰਸਥਾਵਾਂ ਖੋਲ੍ਹਣ ਦਾ ਵਿਚਾਰ ਹੈ; ਜੇਕਰ ਅਜਿਹਾ ਹੋਵੇ, ਤਾਂ ਕਿੰਨੀਆਂ ਅਤੇ ਜ਼ਿਲ੍ਹਾ ਰੋਪੜ ਵਿਚ ਕਿੰਨੀਆਂ ਉਦਯੋਗਿਕ ਸਿਖਲਾਈ ਸੰਸਥਾਵਾਂ ਖੋਲ੍ਹੇ ਜਾਣ ਦਾ ਵਿਚਾਰ ਹੈ ।

**ਸਰਦਾਰ ਲਖਮੀਰ ਸਿੰਘ ਰੰਧਾਵਾ** . ਸਰਕਾਰ ਦਾ ਅਠਵੀਂ ਪੰਜ ਸਾਲਾ ਯੋਜਨਾ ਦੌਰਾਨ ਹੋਰ ਉਦਯੋਗਿਕ ਸਿਖਲਾਈ ਸੰਸਥਾਵਾਂ ਖੋਲ੍ਹਣ ਦਾ ਵਿਚਾਰ ਹੈ। ਉਦਯੋਗਿਕ ਸਿਖਲਾਈ ਸੰਸਥਾਵਾਂ ਦੀ ਗਿਣਤੀ ਅਤੇ ਉਨ੍ਹਾਂ ਦੀ ਸਥਾਪਨਾ ਬਾਰੇ ਫੰਡਾਂ ਦੀ ਪ੍ਰਾਪਤੀ ਅਤੇ ਟੈਕਨੋ-ਇਕਨਾਮਿਕ ਦੀ ਉਪੱਲਬਧਤਾ ਹੋਣ ਤੇ ਹੀ ਫੈਸਲਾ ਕੀਤਾ ਜਾਵੇਗਾ ।

---

## ਅੱਤਵਾਦੀਆਂ ਦੁਆਰਾ ਮਾਰੇ ਗਏ ਸਿੱਖਿਆ ਵਿਭਾਗ ਦੇ ਕਰਮਚਾਰੀਆਂ ਦੇ ਆਸ਼ਰਿਤਾਂ ਨੂੰ ਸਹਾਇਤਾ

23. **ਸ੍ਰੀਮਤੀ ਵਿਮਲਾ ਡਾਂਗ**: ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ ਮਿਤੀ 1 ਜਨਵਰੀ, 1981 ਤੋਂ 1 ਜਨਵਰੀ, 1992 ਤਕ ਦੇ ਸਮੇਂ ਦੇ ਦੌਰਾਨ ਅੱਤਵਾਦੀਆਂ ਦੁਆਰਾ ਮਾਰੇ ਗਏ ਸਿੱਖਿਆ ਵਿਭਾਗ ਦੇ ਟੀਚਿੰਗ ਅਤੇ ਨਾਨ ਟੀਚਿੰਗ ਕਰਮਚਾਰੀਆਂ ਦੀ ਜ਼ਿਲ੍ਹਾ ਵਾਰ ਗਿਣਤੀ ਕਿੰਨੀ ਕਿੰਨੀ ਹੈ;

(ਅ) ਕੀ ਇਹ ਠੀਕ ਹੈ ਕਿ ਉਪਰੋਕਤ ਭਾਗ (ੳ) ਵਿਚ ਵਰਣਿਤ ਕਰਮਚਾਰੀਆਂ ਵਿਚੋਂ ਮਾਰੇ ਗਏ ਕਰਮਚਾਰੀਆਂ ਦੇ ਕੁਝ ਆਸ਼ਰਿਤਾ ਨੂੰ ਮ੍ਰਿਤਕਾਂ ਦੀ ਅੰਤਿਮ ਤਨਖਾਹ ਵੀ ਨਹੀਂ ਦਿੱਤੀ ਗਈ ਹੈ ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਉਸ ਦੇ ਕੀ ਕਾਰਨ ਹਨ;

(ੲ) ਕੀ ਇਹ ਵੀ ਠੀਕ ਹੈ ਕਿ ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਵਿਚੋਂ ਕੁਝ ਵਿਚ ਪਰਿਵਾਰਕ ਪੈਨਸ਼ਨ ਅੱਜੇ ਤਕ ਮਨਜ਼ੂਰ ਨਹੀਂ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਇਸ ਦੇ ਕਾਰਨ ਕੀ ਹਨ ?

**ਸ੍ਰੀ ਹਰਨਾਮ ਦਾਸ ਜੌਹਰ** : (ੳ) ਸਿੱਖਿਆ ਵਿਭਾਗ ਦੇ ਮਿਤੀ 1 ਜਨਵਰੀ, 1981 ਤੋਂ 1 ਜਨਵਰੀ, 1992 ਤਕ ਅੱਤਵਾਦੀਆਂ ਹੱਥੋਂ ਮਾਰੇ ਗਏ ਟੀਚਿੰਗ ਅਤੇ ਨਾਨ ਟੀਚਿੰਗ ਕਰਮਚਾਰੀਆਂ ਦੀ ਜ਼ਿਲ੍ਹੇ ਵਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| | | |
|---|---|---|
| ਅੰਮ੍ਰਿਤਸਰ | .. | 54 |
| ਬਠਿੰਡਾ | .. | 3 |

| | | |
|---|---|---|
| ਫਰੀਦਕੋਟ | .. | 3 |
| ਫਿਰੋਜ਼ਪੁਰ | .. | 11 |
| ਗੁਰਦਾਸਪੁਰ | .. | 27 |
| ਹੁਸ਼ਿਆਰਪੁਰ | .. | 2 |
| ਜਲੰਧਰ | .. | 13 |
| ਕਪੂਰਥਲਾ | .. | 3 |
| ਲੁਧਿਆਣਾ | .. | 7 |
| ਰੋਪੜ | .. | 6 |
| ਪਟਿਆਲਾ | .. | 5 |
| ਸੰਗਰੂਰ | .. | 7 |
| ਜੋੜ | .. | 141 |

(ਅ) 3 ਕੇਸਾਂ ਤੋਂ ਇਲਾਵਾ ਸਾਰੇ ਕੇਸਾਂ ਵਿਚ ਆਖਰੀ ਤਨਖਾਹ ਦੇ ਦਿੱਤੀ ਗਈ ਹੈ । 3 ਕੇਸਾਂ ਵਿਚ ਆਖਰੀ ਤਨਖਾਹ ਨਾ ਦੇਣ ਦੇ ਕਾਰਨ ਹੇਠ ਲਿਖੇ ਹਨ :—

| | | | |
|---|---|---|---|
| ਰੋਪੜ | 1. | ਕੁਮਾਰੀ ਬੀ.ਕੇ. ਗਰੇਵਾਲ, ਪ੍ਰਿੰਸੀਪਲ, ਗੌਰਮਿੰਟ ਕਾਲਜ, ਰੋਪੜ | ਕਾਨੂੰਨੀ, ਵਾਰਿਸ ਨਹੀਂ ਹਨ । |
| ਫਿਰੋਜ਼ਪੁਰ | 1. | ਸ੍ਰੀ ਹਾਕਮ ਸਿੰਘ, ਲੈਕਚਰਾਰ ਗੌਰਮਿੰਟ ਕਾਲਜ, ਜ਼ੀਰਾ । | ਕਾਨੂੰਨ ਵਾਰਿਸਾਂ ਦਾ ਝਗੜਾ ਹੈ । |
| ਅੰਮ੍ਰਿਤਸਰ | 1 | ਸ੍ਰੀ ਬਲਦੇਵ ਰਾਜ, ਕਲਰਕ ਸ: ਹ: ਸ: ਤਲਵੰਡੀ ਦਸੌਂਦਾ ਸਿੰਘ (ਅੰਮ੍ਰਿਤਸਰ) | ਜ਼ਿਲ੍ਹਾ ਸਿੱਖਿਆ ਅਫਸਰ ਨੂੰ ਅਦਾਇਗੀ ਤੁਰੰਤ ਕਰਨ ਦੀ ਹਦਾਇਤ ਕਰ ਦਿੱਤੀ ਗਈ ਹੈ । |

(ਏ) ਕੁਲ 141 ਕੇਸਾਂ ਵਿਚੋਂ 130 ਕੇਸਾਂ ਵਿਚ ਫੈਮਲੀ ਪੈਨਸ਼ਨ ਦਿੱਤੀ ਜਾ ਚੁੱਕੀ ਹੈ । 11 ਕੇਸਾਂ ਵਿੱਚ ਫੈਮਲੀ ਪੈਨਸ਼ਨ ਨਾ ਦੇਣ ਦੇ ਕਾਰਨ ਜ਼ਿਲ੍ਹਾਵਾਰ ਹੇਠ ਲਿਖੇ ਅਨੁਸਾਰ ਹਨ :—

| | | | |
|---|---|---|---|
| ਅੰਮ੍ਰਿਤਸਰ 2 | 1. | ਸੁਭਾਸ਼ ਕੁਮਾਰੀ, ਮ/ਅ, ਸ: ਹ: ਸ:, ਚੋਗਾਵਾਂ ਮਾਧੋਪੁਰ । | ਕੇਸ ਵਿਭਾਗ ਵਿਚ ਵਿਚਾਰ ਅਧੀਨ ਹੈ । |
| | 2. | ਦਰਸ਼ਨ ਸਿੰਘ, ਪ੍ਰਿੰਸੀਪਲ, ਸ:ਸ:ਸ: ਕੰਗ । | ਕੇਸ ਮਹਾਂ ਲੇਖਾਕਾਰ ਨੂੰ ਭੇਜ ਦਿੱਤਾ ਹੈ । |

[ਸਿੱਖਿਆ ਮੰਤਰੀ]

| | | |
|---|---|---|
| ਬਠਿੰਡਾ 1 | ਸ੍ਰੀ ਗੁਰਚਰਨ ਸਿੰਘ, ਟੀਚਰ, ਸ:ਪ:ਸ: ਬੰਘੀ ਰਘੂ ਬਲਾਕ, ਸੰਗਤਪਰਾ । | ਕੇਸ ਮਹਾਂ ਲੇਖਾਕਾਰ ਨੂੰ ਭੇਜ ਦਿੱਤਾ ਹੈ । |
| ਫਿਰੋਜ਼ਪੁਰ 1 | ਸ੍ਰੀ ਹਾਕਮ ਸਿੰਘ, ਲੈਕਚਰਾਰ, ਸਰਕਾਰੀ ਕਾਲਜ, ਜ਼ੀਰਾ । | ਕਾਨੂੰਨੀ ਵਾਰਸਾਂ ਬਾਰੇ ਝਗੜਾ ਹੈ। |
| ਜਲੰਧਰ 1 | ਸ੍ਰੀ ਸੁਚਾ ਸਿੰਘ, ਵੋਕੇਸ਼ਨਲ ਮਾਸਟਰ, ਸ:ਸ:ਸ:ਸ:, ਨਵਾਂ ਸ਼ਹਿਰ | ਅਜੇ ਕਰਮਚਾਰੀਆਂ ਦੀਆਂ ਸੇਵਾਵਾਂ ਰੈਗੂਲਰ ਨਹੀਂ ਹਨ । |
| ਕਪੂਰਥਲਾ 2 | 1. ਸ੍ਰੀ ਸੁਰਿੰਦਰ ਸਿੰਘ, ਡੀ. ਪੀ. ਈ., ਸ:ਹ:ਸ:, ਭਵਾਨੀ ਪੁਰ | ਕੇਸ ਵਿਭਾਗ ਵਿਚ ਵਿਚਾਰ ਅਧੀਨ ਹਨ । |
| | 2. ਸ੍ਰੀ ਲਖਬੀਰ ਸਿੰਘ, ਸ:ਸ: ਮਾਸਟਰ, ਸ:ਹ:ਸ: ਮੋਠਾ ਵਾਲਾ | |
| ਪਟਿਆਲਾ 1 | 1. ਸ੍ਰੀ ਵੇਦ ਪ੍ਰਕਾਸ਼ ਦੀਵਾਨ, ਮ/ਅ, ਸ:ਹ:ਸ:, ਲਾਲੜੂ । | ਕੇਸ ਵਿਭਾਗ ਵਿਚ ਵਿਚਾਰ ਅਧੀਨ ਹੈ । |
| ਸੰਗਰੂਰ 2 | 1. ਸ੍ਰੀ ਹਰੀ ਸਿੰਘ, ਟੀਚਰ, ਮ:ਪ:ਸ:, ਸੱਦੋਵਾਲ । | ਕੇਸ ਮਹਾਂ ਲੇਖਾਕਾਰ ਵੱਲ ਪੈਂਡਿੰਗ ਹੈ । |
| | 2. ਸ੍ਰੀ ਕਰਤਾਰ ਸਿੰਘ, ਪੀ.ਟੀ.ਆਈ., ਸ:ਹ:ਸ:, ਗੰਡਵਾ । | |
| ਰੋਪੜ 1 | 1. ਕੁਮਾਰੀ ਬੀ. ਕੇ. ਗਰੇਵਾਲ, ਗੌਰਮਿੰਟ ਕਾਲਜ, ਰੋਪੜ । | ਮ੍ਰਿਤਕ ਦਾ ਕੋਈ ਵਾਰਿਸ ਨਹੀਂ ਹੈ । |
| ਜੋੜ 11 | | |

---

## ਖੇਤੀਬਾੜੀ ਇਨਪੁਟਸ ਤੇ ਉਪਦਾਨ

**24. ਸਰਦਾਰ ਗੁਰਚਰਨ ਸਿੰਘ ਪੰਜਗਰਾਈਂ** : ਕੀ ਖੇਤੀਬਾੜੀ ਅਤੇ ਵਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ ਖੇਤੀਬਾੜੀ ਇਨਪੁਟਸ ਜਿਵੇਂ ਕਿ ਖਾਦਾਂ, ਕੀੜੇਮਾਰ ਦਵਾਈਆਂ ਅਤੇ ਟਰੈਕਟਰਾਂ ਆਦਿ ਤੇ ਇਸ ਸਮੇਂ ਦਿੱਤੇ ਜਾਂਦੇ ਉਪਦਾਨ ਦਾ ਵੇਰਵਾ ਕੀ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਉਪਦਾਨ ਦੇਣ ਲਈ ਕੀ ਕਸੌਟੀ ਅਪਣਾਈ ਜਾਂਦੀ ਹੈ ;

(ੲ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਉਪਦਾਨਾਂ ਨੂੰ ਚਾਲੂ ਸਾਲ ਦੇ ਦੌਰਾਨ ਵੀ ਜਾਰੀ ਰੱਖਣ ਦਾ ਵਿਚਾਰ ਹੈ ?

**ਸਰਦਾਰ ਦਿਲਬਾਗ ਸਿੰਘ** : (ੳ) ਸੈਂਟਰਲੀ ਸਪੌਨਸਰਡ ਸਕੀਮਾਂ ਅਤੇ ਰਾਜ ਪਲਾਨ ਸਕੀਮਾਂ ਅਧੀਨ ਕਿਸਾਨਾਂ ਨੂੰ ਉਪਦਾਨ ਦਿੱਤਾ ਜਾ ਰਿਹਾ ਹੈ :—

(i) **ਖਾਦ** ਛੋਟੇ ਤੇ ਸੀਮਾਂਤ ਕਿਸਾਨਾਂ ਨੂੰ ਪੁਰਾਣੀਆਂ ਕੀਮਤਾਂ ਤੇ ਵਧੀਆਂ ਕੀਮਤਾਂ ਦੇ ਫਰਕ ਨੂੰ ਪੂਰਾ ਕਰਨ ਲਈ ;

(ii) **ਜਿਪਸਮ**: ਸਾਰੇ ਜ਼ਿਮੀਦਾਰਾਂ ਨੂੰ ਕੱਲਰ ਵਾਲੀ ਭੂਮੀ ਦੇ ਸੁਧਾਰ ਲਈ 75% ਦੀ ਦਰ ਨਾਲ ਉਪਦਾਨ ;

(iii) **ਪੌਦੇ-ਸੁਰੱਖਿਆ ਦਵਾਈਆਂ**: ਸਾਰੇ ਕਿਸਾਨਾਂ ਤੇ ਸੀਮਾਂਤ ਕਿਸਾਨਾਂ ਅਤੇ ਅਨੁਸੂਚਿਤ ਜਾਤੀਆਂ ਦੇ ਕਿਸਾਨਾਂ ਨੂੰ ਵੱਖ ਵੱਖ ਫਸਲਾਂ ਜਿਵੇਂ ਕਣਕ ਚਾਵਲ, ਕਪਾਹ ਤੇਲ ਬੀਜ ਅਤੇ ਗੰਨੇ ਦਾਆਂ ਫਸਲਾਂ ਤੇ 25% ਦੀ ਦਰ ਨਾਲ ਉਪਦਾਨ ਦਿੱਤਾ ਜਾਂਦਾ ਹੈ ਜਦੋਂ ਕਿ ਦਾਲਾਂ ਤੇ 50% ਦਰ ਨਾਲ ਉਪਦਾਨ ਦਿੱਤਾ ਜਾਂਦਾ ਹੈ ;

(iv) **ਪੌਦੇ ਸੁਰੱਖਿਆ ਸੰਦ**: ਸਾਰੇ ਕਿਸਾਨਾਂ ਨੂੰ ਹੱਥ ਨਾਲ ਚੱਲਣ ਵਾਲੇ ਸਪਰੇ ਪੰਪਾਂ ਲਈ ਵੱਧ ਤੋਂ ਵੱਧ 500 ਰੁਪਏ ਅਤੇ ਟਰੈਕਟਰ ਨਾਲ ਚੱਲਣ ਵਾਲੇ ਸਪਰੇ ਪੰਪਾਂ ਤੇ 4,000 ਰੁਪਏ ਉਪਦਾਨ ਦਿੱਤਾ ਜਾਂਦਾ ਹੈ ।

(v) **ਟਰੈਕਟਰ**: ਟਰੈਕਟਰਾਂ ਤੇ ਕੋਈ ਉਪਦਾਨ ਨਹੀਂ ਦਿੱਤਾ ਜਾਂਦਾ ;

(ਅ) ਮੁੱਖ ਤੌਰ ਤੇ ਇਹ ਉਪਦਾਨ ਛੋਟੇ ਤੇ ਸੀਮਾਂਤ ਅਤੇ ਅਨੁਸੂਚਿਤ ਜਾਤੀਆਂ ਦੇ ਕਿਸਾਨਾਂ ਨੂੰ ਦਿੱਤਾ ਜਾਂਦਾ ਹੈ । ਜੇਕਰ ਫੰਡ ਜ਼ਿਆਦਾ ਹੋਣ ਜਾਂ ਛੋਟੇ ਤੇ ਸੀਮਾਂਤ ਤੇ ਅਨੁਸੂਚਿਤ ਜਾਤੀਆਂ ਦੇ ਕਿਸਾਨਾਂ ਦੀ ਲੋੜ ਤੋਂ ਵੱਧ ਹੋਣ ਤਾਂ ਇਹ ਉਪਦਾਨ ਦੂਜੇ ਕਿਸਾਨਾਂ ਨੂੰ ਵੀ ਦਿੱਤਾ ਜਾ ਸਕਦਾ ਹੈ ।

(ੲ) ਖਾਦਾਂ ਤੋਂ ਇਲਾਵਾ ਬਾਕੀ ਉਪਦਾਨ ਚਾਲੂ ਸਾਲ ਵਿਚ ਉਸੇ ਤਰ੍ਹਾਂ ਜਾਰੀ ਰੱਖੇ ਜਾਣ ਦੀ ਆਸ ਹੈ ।

---

**ਰਾਜ ਵਿਚ ਜ਼ਿਲ੍ਹਾ ਖੇਡ ਅਫਸਰ**

25. **ਸ੍ਰੀ ਸੰਤੋਖ ਸਿੰਘ ਚੌਧਰੀ** : ਕੀ ਯੁਵਕ ਸੇਵਾਵਾਂ ਅਤੇ ਖੇਡਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ ਇਸ ਸਮੇਂ ਜ਼ਿਲ੍ਹਾ ਖੇਡ ਅਫਸਰਾਂ ਦੀਆਂ ਕੁਲ ਕਿੰਨੀਆਂ ਆਸਾਮੀਆਂ ਹਨ ਅਤੇ ਉਹਨਾਂ ਵਿਚੋਂ ਅਨੁਸੂਚਿਤ ਜਾਤੀਆਂ ਲਈ ਕਿੰਨੀਆਂ ਰਾਖਵੀਆਂ ਹਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਰਾਖਵੀਆਂ ਅਸਾਮੀਆਂ ਤੇ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਨੂੰ ਲਗਾਇਆ ਗਿਆ ਹੈ ।

**ਸ੍ਰੀ ਮਹਿੰਦਰ ਸਿੰਘ ਕੇ. ਪੀ.** : (ੳ) ਜ਼ਿਲ੍ਹਾ ਖੇਡ ਅਫਸਰਾਂ ਦੀਆਂ ਕੁਲ 12 ਆਸਾਮੀਆਂ ਹਨ । 2 (ਦੋ) ਅਨੁਸੂਚਿਤ ਜਾਤੀਆਂ ਦੇ ਅਧਿਕਾਰੀਆਂ ਲਈ ਰਾਖਵੀਆਂ ਹਨ ।

(ਅ) ਹਾਂ ਜੀ ।

---

## ਅਨੁਸੂਚਿਤ ਜਾਤੀਆਂ ਨਾਲ ਸਬੰਧ ਰੱਖਣ ਵਾਲੇ ਮੈਡੀਕਲ ਅਫਸਰਾਂ ਦਾ ਪਿਛਲਾ ਘਾਟਾ ਪੂਰਾ ਕਰਨਾ

26. **ਸ੍ਰੀ ਸੰਤੋਖ ਸਿੰਘ ਚੌਧਰੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਮੈਡੀਕਲ ਅਫਸਰਾਂ ਦੇ ਕਾਡਰ ਵਿਚ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵਿਅਕਤੀਆਂ ਦੇ ਕਿਸੇ ਰਾਖਵੇਂ ਕੋਟੇ ਵਿਚ ਕੋਈ ਘਾਟਾ (ਬੈਕ ਲਾਗ) ਹੈ ; ਜੇ ਅਜਿਹਾ ਹੋਵੇ, ਤਾਂ ਇਸ ਘਾਟੇ ਨੂੰ ਪੂਰਾ ਕਰਨ ਲਈ ਕੀ ਕਾਰਵਾਈ ਕੀਤੀ ਗਈ/ਕਰਨ ਦਾ ਵਿਚਾਰ ਹੈ ।

**ਸਰਦਾਰ ਲਾਲ ਸਿੰਘ** : ਹਾਂ ਜੀ ।

ਮੈਡੀਕਲ ਅਫਸਰਾਂ ਦੇ ਪੀ. ਸੀ. ਐਮ. ਐਸ. 1 (ਪੂਰਵਲੀ ਪੀ. ਸੀ. ਐਮ. ਐਸ 2) ਕਾਡਰ ਵਿਚ ਅਨੁਸੂਚਿਤ ਜਾਤੀਆਂ ਲਈ ਰਾਖਵੀਂ 199 ਆਸਾਮੀਆਂ ਦਾ ਬੈਕ-ਲਾਗ ਹੈ ।

ਸਰਕਾਰ ਦੀਆਂ ਹਦਾਇਤਾਂ ਗਸ਼ਤੀ ਪੱਤਰ ਨੰ: 20/25 ਪੀ. ਪੀ. 1/21156 ਮਿਤੀ 6 ਦਸੰਬਰ, 1990 ਅਨੁਸਾਰ ਕੁਲ ਰਾਖਵੀਆਂ ਆਸਾਮੀਆਂ, ਸਮੇਤ ਅਨੁਸੂਚਿਤ ਜਾਤੀ ਲਈ ਰਿਜਰਵਡ ਦੇ, ਪ੍ਰਤਿਸ਼ਤਤਾ 50% ਤੋਂ ਵਧਣੀ ਨਹੀਂ ਚਾਹੀਦੀ । ਇਨ੍ਹਾਂ ਹਦਾਇਤਾਂ ਦੀ ਰੋਸ਼ਨੀ ਵਿਚ ਸਿੱਧੀ ਭਰਤੀ ਲਈ ਸਾਲ 1990 ਅਤੇ 1991 ਵਿਚ ਪੰਜਾਬ ਲੋਕ ਸੇਵਾ ਕਮਿਸ਼ਨ ਨੂੰ ਮੰਗ ਪੱਤਰ ਭੇਜੇ ਗਏ ਅਤੇ ਬੈਕਲਾਗ ਵੀ ਕੈਰੀਫਾਰਵਰਡ ਕੀਤਾ ਗਿਆ ਸੀ ਅਤੇ ਹੁਣੇ ਜਿਹੇ 250 ਮੈਡੀਕਲ ਅਫਸਰਾਂ ਦੀਆਂ ਆਸਾਮੀਆਂ ਭਰਨ ਲਈ ਮੰਗ ਪੱਤਰ ਪੰਜਾਬ ਲੋਕ ਸੇਵਾ ਕਮਿਸ਼ਨ ਨੂੰ ਭੇਜਿਆ ਗਿਆ ਹੈ ਜਿਸ ਵਿਚ ਅਨੁਸੂਚਿਤ ਜਾਤੀਆਂ ਅਤੇ ਦੂਜੇ ਰਿਜਰਵਡ ਵਰਗਾਂ ਨੂੰ ਯੋਗ ਪ੍ਰਤਿਨਿਧਤਾ ਦਿੱਤੀ ਜਾਣੀ ਤਜਵੀਜ਼ ਕੀਤੀ ਗਈ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਵਾਰ ਕਿਉਂਕਿ ਮੈਂਬਰ ਨਵੇਂ ਆਏ ਹਨ ਅਤੇ ਉਨ੍ਹਾਂ ਨੂੰ ਸਵਾਲਾਂ ਦੇ ਪ੍ਰੋਸੀਜਰ ਦਾ ਪਤਾ ਨਹੀਂ ਸੀ ਕਿ 15 ਦਿਨਾਂ ਦਾ ਨੋਟਿਸ ਚਾਹੀਦਾ ਹੈ । ਪਿਛਲੇ ਦਿਨਾਂ ਤੋਂ ਤੁਹਾਨੂੰ ਪਤਾ ਹੈ ਕਿ ਚਾਰ-ਚਾਰ, ਪੰਜ-ਪੰਜ ਸਵਾਲ ਹੀ ਆਉਂਦੇ ਰਹੇ ਹਨ । ਅੱਜ ਸਵਾਲ ਸਭ ਤੋਂ ਜ਼ਿਆਦਾ ਹਨ । ਪਿਛਲੇ ਦਿਨਾਂ ਵਿਚ ਤੁਸੀਂ ਇਹ ਵੀ ਦੇਖਿਆ ਹੋਣਾ ਹੈ ਕਿ ਸਾਰੇ ਸਵਾਲ ਅੱਧੇ ਘੰਟੇ ਜਾਂ 20 ਮਿੰਟਾਂ ਵਿਚ ਹੀ ਖਤਮ ਹੋ ਜਾਂਦੇ ਰਹੇ ਹਨ । ਸਪੀਕਰ ਸਾਹਿਬ, ਅੱਜ ਬੜੇ ਅਹਿਮ ਸਵਾਲ ਹਨ । ਇਸ ਲਈ ਥੋੜ੍ਹਾ ਜਿਹਾ ਸਮਾਂ ਹੋਰ ਦੇ ਦੇਣਾ ਚਾਹੀਦਾ ਹੈ ਤਾਕਿ ਉਨ੍ਹਾਂ ਦੇ ਜਵਾਬ ਆ ਜਾਣ ।

**ਸ੍ਰੀ ਸਪੀਕਰ** : ਕੁਐਸਚਨ ਆਵਰ ਨਿਯਤ ਹੁੰਦਾ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਬੜੇ ਅਹਿਮ ਕੁਐਸਚਨ ਹਨ । ਸਵਾਲ ਕੁਰੱਪਸ਼ਨ ਨਾਲ ਸਬੰਧਤ ਹਨ ।

**ਸ੍ਰੀ ਸਪੀਕਰ** : ਇਹ ਸਾਰੇ ਸਵਾਲਾ ਦੇ ਜਵਾਬ ਆਏ ਹੋਏ ਹਨ ।

**Shri Madan Mohan Mittal** : I am also on a Point of Order.

**Mr. Speaker** : Yes, what is your point of order.

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਅਰਜ਼ੀ ਜੀ ਦੀ ਗੱਲ ਦਾ ਸਮਰਥਨ ਕਰਦਾ ਹਾਂ ਕਿਉਂਕਿ ਪਹਿਲਾਂ ਜਿੰਨੇ ਕੁਐਸਚਨ ਆਵਰ ਵਿਚ ਕੁਐਸਚਨ ਹੁੰਦੇ ਸਨ ਉਹ ਅੱਧੇ ਘੰਟੇ ਤੋਂ ਵੀ ਪਹਿਲਾਂ ਹੀ ਖਤਮ ਹੋ ਜਾਂਦੇ ਰਹੇ ਹਨ । ਇਸ ਲਈ ਮੈਂ ਕਹਿੰਦਾ ਹਾਂ ਕਿ ਟਾਈਮ ਬੇਸ਼ਕ ਐਕਸਟੈਂਡ ਨਾ ਕਰੋ these questions may be deferred for the next meeting.

**ਸ੍ਰੀ ਸਪੀਕਰ** : ਬਾਕੀ ਦਿਨਾਂ ਲਈ ਵੀ ਸਵਾਲ ਹਨ । ਇਸ ਲਈ ਇਹ ਨਹੀਂ ਹੋ ਸਕਦਾ ।

**ਸ੍ਰੀ ਮਦਨ ਮੋਹਨ ਮਿੱਤਲ** : ਤੁਸੀਂ ਡੇਫਰ ਕਰ ਲਵੋ । These questions are quite important.

**ਸ੍ਰੀ ਸਪੀਕਰ** : ਰਿਟਨ ਜਵਾਬ ਆ ਗਏ ਹਨ ।

**ਸ੍ਰੀ ਮਦਨ ਮੋਹਨ ਮਿੱਤਲ** : ਰਿਟਨ ਜਵਾਬ ਨਾਲ ਮਸਲਾ ਹੱਲ ਨਹੀਂ ਹੁੰਦਾ । These may be postponed for the next meeting so that the replies may be discussed in detail.

**ਸ੍ਰੀ ਸਪੀਕਰ** : ਟਾਈਮ ਐਕਸਟੈਂਡ ਨਹੀਂ ਹੋ ਸਕਦਾ ।

**ਸ੍ਰੀ ਮਦਨ ਮੋਹਨ ਮਿੱਤਲ** : ਟਾਈਮ ਐਕਸਟੈਂਡ ਨਾ ਕਰੋ, ਤੁਸੀਂ ਇਨ੍ਹਾਂ ਨੂੰ ਡੇਫਰ ਕਰ ਲਵੋ ।

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਜਵਾਬ ਆ ਗਏ ਹਨ । ਬਜਟ ਤੇ ਡਿਸਕਸ਼ਨ ਵੇਲੇ ਇਹ ਪੁਆਇੰਟ ਰੇਜ਼ ਕਰ ਸਕਦੇ ਹਨ ।

**ਸ੍ਰੀ ਸਪੀਕਰ** : ਰਿਟਨ ਜਵਾਬ ਆ ਗਏ ਹਨ । ਸ੍ਰੀ ਤਰਸੇਮ ਲਾਲ ਜੀ, ਤੁਸੀਂ ਕਾਲ ਅਟੈਨਸ਼ਨ ਮੋਸ਼ਨ ਪੜ੍ਹੋ ।

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਕੱਲ੍ਹ ਹਾਊਸ ਦੇ ਅੰਦਰ ਇਕ ਅਹਿਮ ਮਾਮਲਾ ਉਠਿਆ ਸੀ ਕਿ 16 ਫਰਵਰੀ ਨੂੰ ਨੂਰ ਮਹਿਲ ਦੇ ਅੰਦਰ 9 ਬੀ. ਐਸ. ਪੀ. ਦੇ ਵਰਕਰਜ਼ ਦੀ ਕਿਲਿੰਗ ਹੋਈ ਅਤੇ ਕਾਫੀ ਜ਼ਿਆਦਾ ਤਾਦਾਦ ਦੇ ਵਿਚ ਉਨ੍ਹਾਂ ਨੂੰ ਇੰਜਰਡ ਕੀਤਾ ਗਿਆ, ਜ਼ਖਮੀ ਕੀਤਾ ਗਿਆ । ਕੱਲ੍ਹ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਹਾਊਸ ਦੇ ਵਿਚ ਇਹ ਐਲਾਨ ਕੀਤਾ ਸੀ, ਵਾਅਦਾ ਕੀਤਾ ਸੀ ਕਿ ਕੱਲ੍ਹ ਹਾਊਸ ਵਿਚ ਇਕ ਬਿਆਨ ਦਿਤਾ ਜਾਵੇਗਾ । ਮੈਂ ਆਪ ਜੀ ਦੇ ਮਾਧਿਅਮ ਰਾਹੀਂ ਮੁੱਖ ਮੰਤਰੀ ਜੀ ਨੂੰ ਕਹਾਂਗਾ ਕਿ ਉਹ ਇਸ ਬਾਰੇ ਸਦਨ ਵਿਚ ਬਿਆਨ ਦੇਣ ।

**ਸ੍ਰੀ ਸਪੀਕਰ** : ਅਜੇ ਹਾਊਸ ਲੱਗਾ ਹੋਇਆ ਹੈ । ਉਹ ਜਵਾਬ ਦੇ ਦੇਣਗੇ । ਸ੍ਰੀ ਤਰਸੇਮ ਲਾਲ ਜੀ, ਤੁਸੀਂ ਕਾਲ ਅਟੈਨਸ਼ਨ ਮੋਸ਼ਨ ਪੜ੍ਹੋ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਇਥੇ ਅਸੰਬਲੀ ਵਿਚ ਅਸੀਂ ਪੰਜਾਬ ਦੇ ਲੋਕਾਂ ਦੇ ਹੱਕਾਂ ਦੀ, ਪੰਜਾਬ ਦੇ ਹੱਕਾਂ ਦੀ ਰਾਖੀ ਕਰਨ ਅਤੇ ਉਨ੍ਹਾਂ ਦੇ ਹੱਕਾਂ ਲਈ ਲੜਾਈ ਲੜਨ ਲਈ ਆਏ ਹਾਂ ।

**ਸ੍ਰੀ ਸਪੀਕਰ** : ਜ਼ੀਰਾ ਜੀ, ਤੁਸੀਂ ਬੈਠੋ ਹਾਊਸ ਦਾ ਡੈਕੋਰਮ ਰੱਖੋ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਾਨੂੰ ਲੋਕਾਂ ਨੇ ਇਥੇ ਨੁਮਾਇੰਦਗੀ ਕਰਨ ਵਾਸਤੇ ਭੇਜਿਆ ਹੈ ।

**ਸ੍ਰੀ ਸਪੀਕਰ** : ਤੁਸੀਂ ਬੈਠੋ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਇਹ ਸਰਕਾਰ ਸਾਡੇ ਨਾਲ ਧੱਕਾ ਕਰਦੀ ਰਹੀ ਹੈ । ਅੱਜ ਵੀ ਸਾਡੇ ਨਾਲ ਧੱਕਾ ਹੋ ਰਿਹਾ ਹੈ ।

**ਸ੍ਰੀ ਸਪੀਕਰ** : ਜ਼ੀਰਾ ਜੀ, ਤੁਸੀਂ ਬੈਠੋ । ਤਰਸੇਮ ਲਾਲ ਜੀ, ਤੁਸੀਂ ਆਪਣੀ ਕਾਲ ਅਟੈਨਸ਼ਨ ਮੋਸ਼ਨ ਪੜ੍ਹੋ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ** ** **

**Mr. Speaker** : This is not to form part of the record. ਤਰਸੇਮ ਲਾਲ ਜੀ, ਤੁਸੀਂ ਕਾਲ ਅਟੈਨਸ਼ਨ ਮੋਸ਼ਨ ਪੜ੍ਹੋ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ** ** **

**Mr. Speaker** : Whatever Sardar Inderjit Singh Zira is saying shall not form part of the record. Mr. Zira please. I will have to name you. It is not to form part of the record. (*Interruption*) (*Noise*)

(Sardar Inderjit Singh Zira was Speaking, but due to noise in the House it was not audible.)

**Mr. Speaker** : Mr. Zira, I will have to name you, please resume your seat.

ਸ੍ਰੀ ਸਤਨਾਮ ਸਿੰਘ ਕੈਂਥ : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੇ ਸਮੇਂ ਵਿਚ ਇਸ ਦਾ ਜਵਾਬ ਦਿੱਤਾ ਜਾਵੇਗਾ, ਜਿਹੜਾ ਕਿਲ੍ਹਿੰਗਜ਼ ਦੇ ਬਾਰੇ ਕੱਲ੍ਹ ਮੁੱਖ ਮੰਤਰੀ ਸਾਹਿਬ ਨੇ ਜਵਾਬ ਦੇਣ ਦਾ ਵਾਇਦਾ ਕੀਤਾ ਸੀ ।

**Mr. Speaker** : The House is in Session. C. M. Sahib will reply before the House adjourns.

---

**Expunged as ordered by the Chair.

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਅਸੀਂ ਪੰਜਾਬ ਦੇ ਨੁਮਾਇੰਦੇ ਬਣ ਕੇ ਇਥੇ ਆਏ ਹਾਂ, ਕੀ ਅਸੀਂ ਉਨ੍ਹਾਂ ਦੇ ਨਾਲ ਖਿਲਵਾੜ ਨਹੀਂ ਕਰ ਰਹੇ ?

**ਸ੍ਰੀ ਸਪੀਕਰ** : ਮਿਸਟਰ ਜ਼ੀਰਾ, ਮੈਨੂੰ ਅਫ਼ਸੋਸ ਹੈ ਕਿ ਮੇਰੇ ਰੋਕਣ ਦੇ ਬਾਵਜੂਦ ਤੁਸੀਂ ਬੋਲ ਰਹੇ ਹੋ, ਇਹ ਚੰਗਾ ਨਹੀਂ ਲਗਦਾ । ਹਾਊਸ ਦੀਆਂ ਕੋਈ ਚੰਗੀਆਂ ਪ੍ਰੰਪਰਾਵਾਂ ਨਹੀਂ ਬਣ ਰਹੀਆਂ । ਹਾਊਸ ਦਾ ਡੈਕੋਰਮ ਰਖੋ । ਮੈਂ ਜਿਸ ਵੇਲੇ ਕਿਸੇ ਮਾਨਯੋਗ ਮੈਂਬਰ ਨੂੰ ਕਾਲ ਅਪੌਨ ਕਰਾਂ, ਉਸ ਵੇਲੇ ਉਸ ਨੂੰ ਬੋਲਣਾ ਚਾਹੀਦਾ ਹੈ ।

**Shri Satnam Singh Kainth** : Point of Order, Sir.

**Mr. Speaker** : What is your Point of Order ?

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਕੱਲ੍ਹ ਦਰਬਾਰ ਸਾਹਿਬ ਦੇ ਅੰਦਰ ਤਲਾਸ਼ੀਆਂ ਲਈਆਂ ਗਈਆਂ ਜਿਸ ਦੇ ਬਾਰੇ ਪੇਪਰ ਵਿੱਚ ਆਇਆ ਹੈ । ਉਥੇ ਦੇ ਡਿਪਟੀ ਕਮਿਸ਼ਨਰ ਦਾ ਬਿਆਨ ਆਇਆ ਹੈ ਕਿ ਜੋ ਤਲਾਸ਼ੀਆਂ ਲਈਆਂ ਗਈਆਂ ਹਨ ਮੈਨੂੰ ਕੋਈ ਕੰਸਲਟ ਨਹੀਂ ਕੀਤਾ ਗਿਆ । ਇਹ ਕਿਸੇ ਦੀਆਂ ਧਾਰਮਿਕ ਭਾਵਨਾਵਾਂ ਨੂੰ ਸੱਟ ਮਾਰਨ ਵਾਲੀ ਗੱਲ ਹੈ । ਇਸ ਤੇ ਸਰਕਾਰ ਨੂੰ ਬਿਆਨ ਦੇਣਾ ਚਾਹੀਦਾ ਹੈ । ਜਿਹੜੀ ਉਥੇ ਦੀ ਲੋਕਲ ਐਡਮਨਿਸਟਰੇਸ਼ਨ ਹੈ ਉਸ ਨੂੰ ਕੰਸਲਟ ਕੀਤੇ ਬਿਨਾਂ ਹੀ ਇਸ ਤਰ੍ਹਾਂ ਹੋ ਰਿਹਾ ਹੈ ।

**Mr. Speaker** : If you feel like that, you may give a Call Attention Motion. I will discuss with you and we would find out a way for that.

**Parliamentary Affairs Minister** (Sardar Umrao Singh) : This is no Point of Order, Speaker Sahib.

**Mr. Speaker** : Don't question my ruling. Yes, Mr. Tarsem Lal.

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਸਰਕਾਰ ਦਾ ਧਿਆਨ......

WALK-OUT

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੇਰੀ ਗੱਲ ਦਾ ਕੋਈ ਜਵਾਬ ਨਹੀਂ ਦਿੱਤਾ ਗਿਆ, ਇਸ ਕਰਕੇ ਮੈਂ ਹਾਊਸ ਤੋਂ ਬਾਹਰ ਜਾਂਦਾ ਹਾਂ ।

(ਇਸ ਸਮੇਂ ਮਾਨਯੋਗ ਮੈਂਬਰ, ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਹਾਊਸ ਤੋਂ ਬਾਹਰ ਚਲੇ ਗਏ । ਜਾਂਦੇ ਜਾਂਦੇ ਉਹ ** ** ਕਹਿ ਰਹੇ ਸਨ ਜੋ ਸੁਣਾਈ ਨਹੀਂ ਸੀ ਦੇ ਰਿਹਾ ।)

**Mr. Speaker** : Whatever the Hon'ble Member is now saying should not come on record.

---

**Not recorded as ordered by the Chair.

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਤੋਂ ਬਾਅਦ ...

**ਸ੍ਰੀ ਸਪੀਕਰ** . ਕੈਂਥ ਸਾਹਿਬ, ਮਨਿਸਟਰ ਫਾਰ ਪਾਰਲੀਮੈਂਟਰੀ ਅਫੇਅਰਜ਼ ਨੇ ਤੁਹਾਨੂੰ ਜਵਾਬ ਦੇ ਦਿੱਤਾ ਹੈ ਕਿ ਕਾਲ ਅਟੈਨਸ਼ਨ ਮੋਸ਼ਨ ਤੋਂ ਬਾਦ ਜਵਾਬ ਆ ਜਾਏਗਾ। ਹੁਣ ਤੁਸੀਂ ਤਸ਼ਰੀਫ ਰੱਖੋ ਅਤੇ ਉਨ੍ਹਾਂ ਨੂੰ ਕਾਲ ਅਟੈਨਸ਼ਨ ਮੋਸ਼ਨ ਪੜ੍ਹਨ ਦਿਓ। ਸ੍ਰੀ ਤਰਸੇਮ ਲਾਲ ਜੀ, ਤੁਸੀਂ ਆਪਣੀ ਕਾਲ ਅਟੈਨਸ਼ਨ ਮੋਸ਼ਨ ਪੜ੍ਹੋ।

---

## CALL ATTENTION NOTICE UNDER RULE 66

(ਰੂਲ ਨੰ. 24)

1. **ਕਾਮਰੇਡ ਤਰਸੇਮ ਜੋਧਾਂ**
2. **ਸਰਦਾਰ ਇੰਦਰਜੀਤ ਸਿੰਘ ਜ਼ੀਰਾ**
3. **ਸ੍ਰੀ ਵਿਜੈ ਕੁਮਾਰ ਸਾਥੀ ਐਡਵੋਕੇਟ**

: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਕਿ ਜੂਨ, 1991 ਅਤੇ ਫਰਵਰੀ, 1992 ਦੀਆਂ ਚੋਣਾਂ ਦੌਰਾਨ ਸਰਕਾਰ ਵਲੋਂ ਪ੍ਰਾਈਵੇਟ ਬਹੁਤ ਸਾਰੇ ਟਰੱਕਾਂ, ਟੈਕਸੀਆਂ, ਮੈਟਾਡੋਰਾਂ ਵਗੈਰਾ ਨੂੰ ਕਿਰਾਏ ਤੇ ਲਿਆ ਗਿਆ ਅਤੇ ਇਨ੍ਹਾਂ ਕਿਰਾਏ ਤੇ ਰੱਖੀਆਂ ਗੱਡੀਆਂ ਦੀ ਅਜੇ ਤੱਕ ਕੋਈ ਕਿਸੇ ਕਿਸਮ ਦੀ ਅਦਾਇਗੀ ਨਹੀਂ ਕੀਤੀ ਗਈ। ਜਿਸ ਕਾਰਣ ਇਨ੍ਹਾਂ ਗੱਡੀਆਂ ਦੇ ਮਾਲਕਾਂ ਵਿਚ ਬਹੁਤ ਭਾਰੀ ਬੇਚੈਨੀ ਅਤੇ ਰੋਸ ਪਾਇਆ ਜਾ ਰਿਹਾ ਹੈ। ਸਰਕਾਰ ਇਸ ਸਬੰਧੀ ਆਪਣੀ ਸਥਿਤੀ ਸਪਸ਼ਟ ਕਰੇ।

**ਮੁੱਖ ਮੰਤਰੀ (ਸਰਦਾਰ ਬੇਅੰਤ ਸਿੰਘ)** : ਸਪੀਕਰ ਸਾਹਿਬ, ਨਿਯਮ 66 ਅਧੀਨ ਧਿਆਨ ਦਿਵਾਓ ਨੋਟਿਸ ਦੇ ਸਬੰਧ ਵਿਚ ਮੈਂ ਦਸਣਾ ਚਾਹੁੰਦਾ ਹਾਂ ਕਿ ਜੂਨ, 1991 ਫਰਵਰੀ, 1992 ਦੀਆਂ ਚੋਣਾਂ ਲਈ ਜੋ ਗੱਡੀਆਂ ਚੋਣ ਵਿਭਾਗ ਨੇ ਕਿਰਾਏ ਤੇ ਲਈਆਂ ਸਨ ਅਤੇ ਜਿਨ੍ਹਾਂ ਮਾਲਕਾਂ ਵਲੋਂ ਇਨ੍ਹਾਂ ਗੱਡੀਆਂ ਦੇ ਕਿਰਾਏ ਸਬੰਧੀ ਬਿਲ ਪ੍ਰਾਪਤ ਹੋਏ ਸਨ ਉਨ੍ਹਾਂ ਦੀ ਅਦਾਇਗੀ ਰਾਜ ਦੇ ਵੱਖ-ਵੱਖ ਜ਼ਿਲ੍ਹਾ ਚੋਣ ਅਫਸਰਾਂ, ਡਿਪਟੀ ਕਮਿਸ਼ਨਰਾਂ, ਵਲੋਂ ਕੀਤੀ ਜਾ ਚੁਕੀ ਹੈ। ਇਸ ਸਬੰਧੀ ਇਸ ਵਿਭਾਗ ਪਾਸ ਕਿਸੇ ਗੱਡੀ ਦੇ ਮਾਲਕ ਵਲੋਂ ਜਿਸ ਨੂੰ ਕਿ ਅਦਾਇਗੀ ਨਾ ਹੋਈ ਹੋਵੇ ਬਿਨੈ-ਪੱਤਰ ਪ੍ਰਾਪਤ ਨਹੀਂ ਹੋਇਆ। ਜੇ ਕਿਸੇ ਖਾਸ ਕੇਸ ਵਿਚ ਅਦਾਇਗੀ ਨਹੀਂ ਹੋਈ ਤਾਂ ਉਸ ਦਾ ਵੇਰਵਾ ਉਪਲੱਬਧ ਹੋਣ ਤੇ ਪੜਤਾਲ ਕਰਕੇ ਕਾਰਵਾਈ ਕੀਤੀ ਜਾਵੇਗੀ ਫਿਰ ਵੀ ਰਾਜ ਦੇ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਹਦਾਇਤਾਂ ਕੀਤੀਆਂ ਜਾ ਰਹੀਆਂ ਹਨ ਕਿ ਅਜਿਹੀਆਂ ਸਾਰੀਆਂ ਗੱਡੀਆਂ ਦੇ ਮਾਲਕਾਂ ਨੂੰ ਅਦਾਇਗੀ ਕਰ ਦਿੱਤੀ ਜਾਵੇ ਜਿਥੇ ਕਿਤੇ ਹਾਲੇ ਤਕ ਲੰਬਤ ਹੈ।

**ਕਾਮਰੇਡ ਤਰਸੇਮ ਜੋਧਾਂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਦਸੰਬਰ, 1990, 1991 ਅਤੇ 1992 ਤਕ ਯਾਨੀ ਦੋ ਸਾਲਾਂ ਤੋਂ ਕਈ ਐਸੀਆਂ ਗੱਡੀਆਂ ਹਨ ਜਿਨ੍ਹਾਂ ਨੂੰ ਹਾਲੇ ਤਕ ਇਕ ਪੈਸਾ ਵੀ ਨਹੀਂ ਦਿੱਤਾ ਗਿਆ। ਪੁਲੀਸ ਗੱਡੀਆਂ ਦੀ ਰਿਕੁਜ਼ੀਸ਼ਨ ਨਹੀਂ ਕਰਦੀ, ਉਹ

ਜ਼ਬਰਦਸਤੀ ਕਰਦੀ ਹੈ ਅਤੇ ਡਰਾਈਵਰ ਡਰ ਦੇ ਮਾਰੇ ਗੱਡੀ ਛੱਡ ਕੇ ਭੱਜ ਜਾਂਦੇ ਹਨ । ਪੁਲੀਸ ਵਾਲੇ ਗੱਡੀਆਂ ਦੀ ਉਹ ਹਾਲਤ ਕਰ ਦਿੰਦੇ ਹਨ ਕਿ ਮਾਲਕਾਂ ਨੂੰ ਪੰਦਰਾਂ ਪੰਦਰਾਂ ਵੀਹ ਵੀਹ ਹਜ਼ਾਰ ਰੁਪਏ ਲਗਾਉਣੇ ਪੈਂਦੇ ਹਨ । ਸੈਂਕੜੇ ਐਸੇ ਕੇਸ ਹਨ ਜਿਨ੍ਹਾਂ ਨੂੰ ਪੇਮਿੰਟਸ ਨਹੀਂ ਕੀਤੀਆਂ ਗਈਆਂ । ਮੈਟਾਡੋਰਾਂ ਵਾਲੇ ਕਾਲੇ ਝੰਡੇ ਲਾ ਕੇ ਸਰਕਾਰ ਦੇ ਵਿਰੁੱਧ ਪ੍ਰੋਟੈਸਟ ਕਰ ਰਹੇ ਹਨ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਗੱਲ ਵਾਜ਼ੇਹ ਤੌਰ ਤੇ ਆਖੀ ਹੈ ਕਿ ਮਾਨਯੋਗ ਮੈਂਬਰ ਸਾਹਿਬ ਇਕ ਲਿਸਟ ਦੇ ਦੇਣ ਜਿਨ੍ਹਾਂ ਦੀ ਪੇਮੈਂਟ ਨਹੀਂ ਹੋਈ, ਇਥੇ ਜ਼ਿਰਾਹ ਕਰਨ ਦਾ ਕੋਈ ਫਾਇਦਾ ਨਹੀਂ । ਲਿਸਟ ਮੈਂ ਚੈਕ ਕਰ ਲਵਾਂਗਾ । ਮੈਂ ਦਸਣਾ ਚਾਹੁੰਦਾ ਹਾਂ ਕਿ ਗੱਡੀਆਂ ਪਕੜਨੀਆਂ ਬੰਦ ਕਰ ਦਿਤੀਆਂ ਗਈਆਂ ਹਨ । ਅਗਰ ਕੋਈ ਗੱਡੀ ਲਈ ਜਾਏਗੀ ਤਾਂ ਬਾਕਾਇਦਾ ਕਮਰਸ਼ੀਅੱਲ ਬੇਸ ਤੇ ਐਗਰੀਮੈਂਟ ਕੀਤਾ ਜਾਏਗਾ । ਜਿਹੜੀਆਂ ਗੱਡੀਆਂ ਪਕੜੀਆਂ ਗਈਆਂ ਸਨ ਉਹ ਸਾਡੀ ਸਰਕਾਰ ਆਉਣ ਤੋਂ ਪਹਿਲਾਂ ਦੀ ਗੱਲ ਹੋਣੀ ਹੈ । ਮੈਂ ਫਿਰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਜੋ ਵੀ ਕਿਸੇ ਦੀ ਕੋਈ ਪੇਮੈਂਟ ਰਹਿੰਦੀ ਹੈ ਉਹ ਦਸ ਦੇਣ ਮੈਂ ਕਰਾ ਦਿਆਂਗਾ ।

**Mr. Speaker**. General Discussion on the Budget. (*Interruption*)

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ ਇਸ ਦੇ ਨਾਲ ਸਿੱਧਾ ਵਾਬਸਤਾ ਹਾਂ ਅਸੀਂ ਕਿਸ ਤਰ੍ਹਾਂ ਮੰਨ ਲਈਏ ਕਿ ਪੇਮੈਂਟ ਨਹੀਂ ਰਹਿੰਦੀਆਂ । (ਵਿਘਨ) ਸਪੀਕਰ ਸਾਹਿਬ, ਹਜ਼ਾਰਾਂ ਗੱਡੀਆਂ ਫੜੀਆਂ . . . . (ਵਿਘਨ)

**ਸ੍ਰੀ ਸਪੀਕਰ** . ਸਾਹਨੀ ਸਾਹਿਬ, ਅਗਰ ਤੁਹਾਡੇ ਨੋਟਿਸ ਵਿਚ ਕੋਈ ਐਸੀ ਚੀਜ਼ ਹੈ ਸੀ. ਐਮ. ਸਾਹਿਬ ਨੇ ਕਹਿ ਦਿਤਾ ਹੈ ਕਿ ਉਨ੍ਹਾਂ ਨੂੰ ਦਸ ਦਿਓ । ਸਵਾਲ ਇਸ ਗੱਲ ਦਾ ਹੈ ਕਿ ਕਾਲ ਅਟੈਨਸ਼ਨ ਮੋਸ਼ਨ ਦਿੱਤੀ ਗਈ ਉਸ ਦੀ ਕਲੈਰੀਫਿਕੇਸ਼ਨ ਅਲਾਓ ਹੋ ਗਈ । ਇਸ ਕਾਲ ਅਟੈਨਸ਼ਨ ਦਾ ਸਮਾਂ ਸੀਮਤ ਹੈ ਹੁਣ ਜਨਰਲ ਡਿਸਕਸ਼ਨ ਬੱਜਟ ਤੇ ਹੋਵੇਗੀ । (ਵਿਘਨ)

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਸਪੀਕਰ ਸਾਹਿਬ, ਕਾਲ ਅਟੈਨਸ਼ਨ ਮੇਰੀ ਹੈ ਜੀ, ਮੈਨੂੰ ਤਾਂ ਬੇਨਤੀ ਕਰ ਲੈਣ ਦਿਓ ।

**ਸ੍ਰੀ ਸਪੀਕਰ** ਪੁੱਛ ਲਵੋ ਪਰ ਕਲੈਰੀਫਿਕੇਸ਼ਨ ਹੀ ਲੈਣਾ ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਸਪੀਕਰ ਸਾਹਿਬ, ਕੀ ਮੁੱਖ ਮੰਤਰੀ ਜੀ ਦੱਸਣਗੇ ਕਿ ਪਹਿਲਾਂ ਰੇਟ 300 ਰੁਪਏ ਹੈ, ਆਇਆ ਹੁਣ ਵੀ ਉਹ ਹੀ ਰੇਟ ਦੇਣਾ ਹੈ ਜਾਂ ਕਿ ਘੱਟ ਵੱਧ ਦੇਣਾ ਹੈ ?

ਦੂਸਰਾ ਇਹ ਕਿ ਕੀ ਜਿਹੜੀਆਂ ਗੱਡੀਆਂ ਪੁਲਿਸ ਵਾਲੇ ਰੀਕੁਈਜ਼ੀਸ਼ਨ ਕਰਦੇ ਹਨ ਔਰ ਜਦੋਂ ਉਨ੍ਹਾਂ ਉਤੇ ਦਬਾਅ ਪੈਂਦਾ ਹੈ ਤਾਂ ਉਹ ਕਹਿੰਦੇ ਹਨ ਕਿ ਐਮ. ਐਲ. ਏ. ਸਾਹਿਬ

[ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ]

ਇਸ ਤਰ੍ਹਾਂ ਕਰਨ ਨੂੰ ਕਹਿੰਦੇ ਹਨ, ਜਿਸ ਦੇ ਨਾਲ ਐਮ. ਐਲ. ਏ. ਦੀ ਬਦਨਾਮੀ ਹੁੰਦੀ ਹੈ । ਇਸ ਲਈ ਜਿਹੜੀਆਂ ਗੱਡੀਆਂ ਰਿਕੁਈਜ਼ੀਸ਼ਨ ਕੀਤੀਆਂ ਜਾਣ ਉਨ੍ਹਾਂ ਬਾਰੇ ਪੁਲਿਸ ਵਾਲਿਆਂ ਨੂੰ ਕਹੋ ਕਿ ਉਹ ਆਪਣਾ ਮੂੰਹ ਬੰਦ ਰੱਖਣ ।

**ਸ੍ਰੀ ਸਪੀਕਰ** : ਸੀ. ਐਮ. ਸਾਹਿਬ, ਰੇਟਸ ਦੇ ਮੁਤੱਅਲਕ ਪੁੱਛਿਆ ਹੈ ।

**ਕਾਮਰੇਡ ਗੁਰਨਾਮ ਸਿੰਘ ਧੀਰੋਵਾਲ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ** ** **

**Mr. Speaker** : I do not allow this point of Order. Give a separate question.

**ਸ੍ਰੀ ਸਤਨਾਮ ਸਿੰਘ ਕੈਂਥ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਕੱਲ ਦੱਸਿਆ ਸੀ ਉਸ ਬਾਰੇ ਜਨਰਲ ਡਿਸਕਸ਼ਨ ਤੋਂ ਪਹਿਲਾਂ ਹੀ ਬਿਆਨ ਹਾਊਸ ਵਿਚ ਆ ਜਾਣਾ ਚਾਹੀਦਾ ਹੈ ਤਾਂ ਕਿ ਹੋਰ ਗੋਰ ਕੀਤਾ ਜਾ ਸਕੇ ।

**ਸ੍ਰੀ ਸੱਤਪਾਲ ਗੋਸਾਈਂ** : ਸਪੀਕਰ ਸਾਹਿਬ, ਮੈਂ ਜਦੋਂ ਦੀ ਇਲੈਕਸ਼ਨ ਲੜੀ ਹੈ ਸਰਕਾਰ ਨੇ ਮੈਨੂੰ ਕੋਈ ਵ੍ਹੀਕਲ ਨਹੀਂ ਦਿੱਤਾ । ਕਈ ਜਿਹੜੇ ਹਾਰੇ ਹਨ ਉਨ੍ਹਾਂ ਕੋਲ ਦੋ ਦੋ ਵ੍ਹੀਕਲ ਹਨ ਪਰ ਮੈਂ ਜਿੱਤਿਆ ਹਾਂ ਔਰ ਇਕ ਵੀ ਵ੍ਹੀਕਲ ਨਹੀਂ ਹੈ । ਕੀ ਇਸ ਬਾਰੇ ਸਰਕਾਰ ਦੱਸੇਗੀ ਕਿ ਕੀ ਵਜ੍ਹਾ ਹੈ ? ਦੂਸਰਾ ਇਹ ਹੈ ਕਿ ਸਰਕਾਰ ਪਲਾਨ ਕਰ ਰਹੀ ਹੈ......

**ਸ੍ਰੀ ਸਪੀਕਰ** : ਗੋਸਾਈਂ ਜੀ, ਤੁਸੀਂ ਮੈਨੂੰ ਇਸ ਸਿਲਸਲੇ ਵਿਚ ਮਿਲੇ ਸੀ ਇਸ ਲਈ ਤੁਸੀਂ ਮੇਰੇ ਪਾਸੋਂ ਆ ਕੇ ਪੁੱਛ ਲੈਣਾ ਕਿ ਕੀ ਆਉਟਕੱਮ ਹੋਈ ਹੈ ।

## STATEMENT BY THE CHIEF MINISTER RE-KILLING OF BSP WORKER IN NURMAHAL.

**ਮੁੱਖ ਮੰਤਰੀ** (ਸਰਦਾਰ ਬੇਅੰਤ ਸਿੰਘ) : ਸਪੀਕਰ ਸਾਹਿਬ, ਕਲ੍ਹ ਸਦਨ ਦੇ ਅੰਦਰ ਇਕ ਬਹੁਤ ਹੀ ਜ਼ਰੂਰੀ ਮਸਲਾ ਜਿਸ ਨੂੰ ਬੀ. ਐਸ. ਪੀ. ਵਾਲੇ ਸਮਝਦੇ ਹਨ, ਉਠਾਇਆ ਗਿਆ ਅਤੇ ਮੈਂ ਉਸ ਦੇ ਬਾਰੇ ਸਟੇਟਮੈਂਟ ਦੇਣ ਦਾ ਵਾਅਦਾ ਕੀਤਾ ਸੀ । ਮੈਂ ਸਮਝਦਾ ਹਾਂ ਕਿ ਕਈ ਗ਼ਲਤਫਹਿਮੀਆਂ ਹੁੰਦੀਆਂ ਹਨ ਉਹ ਫਿਰ ਦੂਰ ਹੋ ਜਾਂਦੀਆਂ ਹਨ । ਮੈਂ ਧੰਨਵਾਦੀ ਹਾਂ ਬੀ. ਐਸ. ਪੀ. ਵਾਲਿਆਂ ਦਾ ਜਿਹੜੇ ਤੁਹਾਡੇ ਕਹਿਣ ਤੇ, ਮੇਰੇ ਕਹਿਣ ਤੇ ਧਰਨੇ

**Expunged as ordered by the Chair.

ਤੋਂ ਉਠੇ ਸੀ । ਬੇਨਤੀ ਹੈ ਕਿ 16 ਤਾਰੀਖ ਨੂੰ ਫ਼ਰਵਰੀ ਦੇ ਮਹੀਨੇ ਵਿਚ ਜਦੋਂ ਕਤਲ ਹੋਇਆ ਸੀ ਇਨ੍ਹਾਂ ਦੇ ਬਹੁਤ ਸਾਰੇ ਸਜਣ ਵਿਚ ਸਨ । ਮੈਂ ਸਮਝਦਾ ਹਾਂ ਕਿ ਕਈ ਸਾਂਝੇ ਹੀ ਦੋਸਤ ਹੁੰਦੇ ਹਨ । ਮੈਨੂੰ ਬੜਾ ਅਫਸੋਸ ਹੋਇਆ ਹੈ ਇਸ ਘਟਨਾ ਦਾ । ਇਸ ਦੀ ਬਕਾਇਦਾ ਇਨਕੁਆਇਰੀ ਹੋਈ ਔਰ ਚਾਰ ਬੰਦੇ ਜਿਨ੍ਹਾਂ ਨੂੰ ਜਾਣਦੇ ਸਨ ਉਹ ਸਾਹਮਣੇ ਆਏ ਔਰ ਪਕੜੇ ਵੀ ਗਏ । ਇਕ ਫਰਾਰ ਹੋ ਗਿਆ ਲੇਕਿਨ ਲੁਧਿਆਣੇ ਪਕੜਿਆ ਗਿਆ । ਇੰਦਰਜੀਤ ਸਿੰਘ ਜਿਸ ਦਾ ਨਾਮ ਲਿਆ ਗਿਆ ਹੈ, ਉਹ ਬੈਡ ਕਰੈਕਟਰ ਦਾ ਆਦਮੀ ਹੈ । ਉਸ ਦੇ ਬਾਰੇ ਜੋ ਗੱਲ ਕਹੀ ਹੈ ਕਿ ਉਸ ਨੇ ਪਿੱਛੇ ਵੀ ਕਰਾਈਮ ਕੀਤਾ ਸੀ ਉਹ ਗੱਲ ਵੀ ਦਰੁਸਤ ਹੈ । ਮੈਂ ਇਹ ਗੱਲ ਵੀ ਉਚੇਚੀ ਕਹੀ ਸੀ ਕਿ ਉਹ ਕਾਂਗਰਸੀ ਨਹੀਂ ਹੈ । ਇਹ ਠੀਕ ਹੈ ਕਿ ਦੂਸਰੇ ਸੱਜਣ ਕਈ ਵਾਰੀ ਇਸ ਤਰ੍ਹਾਂ ਦੇ ਆਦਮੀਆਂ ਪਾਸੋਂ ਸਪੋਰਟ ਲੈ ਲੈਂਦੇ ਹਨ ਜਿਹੜੇ ਬੰਦੇ ਕਿ ਦੂਸਰੇ ਪਾਸੇ ਵੀ ਹੁੰਦੇ ਹਨ । .. (ਬਹੁਜਨ ਸਮਾਜ ਪਾਰਟੀ ਦੇ ਮਾਨਯੋਗ ਮੈਂਬਰਾਂ ਵਲੋਂ ਵਿਘਨ) ਸਪੀਕਰ ਸਾਹਿਬ, ਮੈਂ ਪੂਰੀ ਗੱਲ ਕਰਨੀ ਚਾਹੁੰਦਾ ਹਾਂ । ਮੈਂ ਕਲ੍ਹ ਡੀ. ਆਈ. ਜੀ. ਜਲੰਧਰ ਰੇਂਜ ਨੂੰ ਹੁਕਮ ਦਿੱਤਾ ਸੀ ਕਿ ਤੁਸੀਂ ਉਥੇ ਜਾਓ ਔਰ ਜਾ ਕੇ ਚਮਨ ਲਾਲ ਜਿਸ ਦੇ ਸੱਟਾਂ ਲੱਗੀਆਂ ਸਨ, ਉਸ ਦਾ ਬਿਆਨ ਲਵੋ ਔਰ ਜਲਦੀ ਇੰਦਰਜੀਤ ਸਿੰਘ ਨੂੰ ਅਰੈਸਟ ਕਰੋ । ਇਨ੍ਹਾਂ ਨਾਲ, ਸਪੀਕਰ ਸਾਹਿਬ, ਮੇਰਾ ਵਾਇਦਾ ਸੀ ਔਰ ਮੈਂ ਆਪਣੇ ਵਾਇਦੇ ਦੇ ਮੁਤਾਬਿਕ ਡੀ. ਆਈ. ਜੀ. ਨੂੰ ਹਦਾਇਤ ਕੀਤੀ ਔਰ ਡੀ. ਆਈ. ਜੀ. ਦੀ ਇਸ ਕੰਮ ਬਾਰੇ ਡਿਊਟੀ ਲਾਈ ਹੈ । ਅੱਜ ਜੋ ਇਨਫਰਮੇਸ਼ਨ ਮੈਂ ਇਥੇ ਦੇਣੀ ਚਾਹੁੰਦਾ ਹਾਂ ਉਹ ਇਹ ਹੈ ਕਿ ਪਹਿਲੀ ਗੱਲ ਤਾਂ ਇਹ ਹੈ ਕਿ ਇੰਦਰਜੀਤ ਸਿੰਘ ਇਥੇ ਨਹੀਂ ਹੈ ਔਰ ਉਹ ਰਿਵਾੜੀ (ਹਰਿਆਣੇ) ਵਿਚ ਚਲਾ ਗਿਆ ਹੈ । ਉਥੋਂ ਉਸ ਨੂੰ ਲਿਆਉਣ ਵਾਸਤੇ ਪੁਲਿਸ ਦੇ ਬੰਦੇ ਭੇਜ ਦਿੱਤੇ ਗਏ ਹਨ । ਦੂਜਾ ਚਮਨ ਲਾਲ ਨੂੰ ਕਿਹਾ ਗਿਆ ਹੈ ਸਟੇਟਮੈਂਟ ਦੇਣ ਲਈ । ਉਸ ਨੂੰ ਕਿਹਾ ਹੈ ਕਿ ਉਹ ਓਮ ਪ੍ਰਕਾਸ਼ ਦੇ ਨਾਲ ਰਲ ਕੇ ਸਟੇਟਮੈਂਟ ਦੇਵੇਗਾ । ਉਮੀਦ ਹੈ ਕਿ ਅੱਜ ਉਹ ਆਪਣੀ ਸਟੇਟਮੈਂਟ ਦੇ ਦੇਵੇਗਾ । ਅੱਜ ਵੀ ਮੇਰੀ ਗੱਲ਼ ਡੀ. ਆਈ. ਜੀ. ਜਲੰਧਰ ਨਾਲ ਹੋਈ ਹੈ ਔਰ ਮੈਂ ਕਹਿ ਦਿੱਤਾ ਹੈ ਕਿ ਇੰਦਰਜੀਤ ਸਿੰਘ ਨੂੰ ਇੰਟੈਰੋਗੇਟ ਕਰਕੇ ਜੇ ਉਹ ਕਸੂਰਵਾਰ ਹੈ ਤਾਂ ਉਸ ਨੂੰ ਅੰਦਰ ਦਿਓ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਹ ਦੋਨੋ ਸੱਜਣ ਕਲ੍ਹ ਅਵੇਲੇਬਲ ਨਹੀਂ ਹੋਏ । ਮੈਂ ਅੱਜ ਫਿਰ ਡੀ. ਆਈ. ਜੀ. ਦੀ ਡਿਊਟੀ ਲਾਈ ਹੈ, ਸਵੇਰੇ ਹੀ ਜਲੰਧਰ ਟੈਲੀਫੂਨ ਤੇ ਗੱਲ ਕੀਤੀ ਹੈ । ਕਿਹਾ ਹੈ ਕਿ ਚਮਨ ਲਾਲ ਦਾ ਬਿਆਨ ਲੈ ਲਿਆ ਜਾਵੇ ਚਾਹੇ ਓਮ ਪ੍ਰਕਾਸ਼ ਹਾਜ਼ਰ ਨਾ ਵੀ ਹੋਵੇ ਉਸ ਤੋਂ ਬਾਅਦ ਇੰਦਰਜੀਤ ਸਿੰਘ ਨੂੰ ਪਕੜਿਆ ਜਾਵੇਗਾ ਔਰ ਪੂਰਾ ਇਨਸਾਫ ਕੀਤਾ ਜਾਵੇਗਾ ।

ਦੂਸਰਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਪਹਿਲ ਸੱਜਣ ਸਨ ਔਰ ਜੋ ਸੰਸਾਰ ਤੋਂ ਚਲੇ ਗਏ ਹਨ ਔਰ ਜੋ ਜ਼ਖਮੀ ਹੋਏ ਹਨ ਉਨ੍ਹਾਂ ਵਾਸਤੇ ਵੀ ਸਾਡੀ ਪਾਰਟੀ ਨੇ ਇੰਟਰੈਸਟ ਲੈਕੇ ਇਹ ਫੈਸਲਾ ਕੀਤਾ ਔਰ ਉਨ੍ਹਾਂ ਨੂੰ ਸਤਿਕਾਰ ਵਜੋਂ 50-50 ਹਜ਼ਾਰ ਰੁਪਏ ਵੀ ਦਿੱਤੇ ਹਨ ਜੋ ਗੁਜ਼ਰ ਗਏ ਹਨ । ਮੈਂ ਹਾਊਸ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ, ਖਾਸ ਕਰਕੇ ਕੈਂਥ ਸਾਹਿਬ ਨੂੰ, ਕਿ ਸਾਡੀ ਗੌਰਮਿੰਟ ਬੜੀ ਅਲਾਈਵ ਹੈ ਔਰ ਜ ਵੀ

[ ਮੁੱਖ ਮੰਤਰੀ ]

ਸ਼ਰਾਰਤ ਕਰੇਗਾ, ਉਸ ਨੂੰ ਸਜ਼ਾ ਦਿੱਤੀ ਜਾਵੇਗੀ ਔਰ ਉਸ ਨੂੰ ਪੂਰੀ ਤਰ੍ਹਾਂ ਇੰਟੇਰੋਗੇਟ ਕਰਾਂਗੇ ।

**ਸ੍ਰੀ ਸਤਨਾਮ ਸਿੰਘ ਕੈਂਥ** : ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਇੰਦਰਜੀਤ ਸਿੰਘ ਨੂੰ ਬੈਡ ਐਲੀਮੈਂਟ ਕਿਹਾ ਹੈ ਔਰ ਇਸ ਦੇ ਨਾਲ ਇਹ ਵੀ ਕਿਹਾ ਕਿ ਉਹ ਕਾਂਗਰਸ ਦਾ ਵਰਕਰ ਨਹੀਂ ਹੈ । ਮੈਨੂੰ ਤਾਂ ਹੁਣ ਤਕ ਇਹ ਸਮਝ ਨਹੀਂ ਲਗੀ ਕਿ ਇਹ ਵਰਕਰ ਹੋਣ ਦਾ ਕੀ ਕਰਾਈਟੇਰੀਆ ਅਡਾਪਟ ਕਰਦੇ ਹਨ । ਸਾਡੀ ਸਮਝ ਵਿਚ ਤਾਂ ਉਹ ਕਾਂਗਰਸ ਦਾ ਵਰਕਰ ਹੈ । ਸਭ ਨੂੰ ਪਤਾ ਹੈ ਕਿ ਫਿਲੌਰ ਵਿਖੇ ਜਿਹੜਾ ਫੰਕਸ਼ਨ ਹੋਇਆ ਉਥੇ ਸਰਦਾਰ ਬੂਟਾ ਸਿੰਘ ਦੀ ਰਿਸੈਪਸ਼ਨ ਵਾਸਤੇ ਉਸ ਦਾ ਨਾਂ ਭੇਜਿਆ ਗਿਆ ਔਰ ਦੂਜਾ ਜਿਹੜੀਆਂ ਪਿਛੇ ਇਲੈੱਕਸ਼ਨਾਂ ਹੋਈਆਂ ਸਨ ਉਸ ਵਿਚ ਉਸ ਨੇ ਕਾਂਗਰਸ ਦੇ ਕਾਊਂਟਿੰਗ ਏਜੰਟ ਦਾ ਕੰਮ ਕੀਤਾ । ਮੈਂ ਸਮਝਦਾ ਹਾਂ ਕਿ ਜਿਹੜਾ ਕਾਨਫੀਡੈਂਸ ਦਾ ਵਰਕਰ ਹੁੰਦਾ ਹੈ, ਸਿਰਫ ਉਸੇ ਨੂੰ ਹੀ ਕਾਊਂਟਿੰਗ ਏਜੰਟ ਵਾਸਤੇ ਨਿਯੁਕਤ ਕੀਤਾ ਜਾਂਦਾ ਹੈ ।

ਹੁਣ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਕਿਹਾ ਹੈ ਕਿ ਉਹ ਰਿਵਾੜੀ ਚਲਾ ਗਿਆ ਹੈ, ਉਸ ਨੂੰ ਇੰਟੇਰੋਗੇਟ ਕਰਕੇ ਫਿਰ ਕਦੋਂ ਦੋਬਾਰਾ ਹਾਊਸ ਨੂੰ ਕਨਵੇਅ ਕੀਤਾ ਜਾਵੇਗਾ ਔਰ ਬਿਆਨ ਤੋਂ ਬਾਅਦ ਕਦੋਂ ਅਰੈਸਟ ਕੀਤਾ ਜਾਵੇਗਾ ?

**ਮੁੱਖ ਮੰਤਰੀ** : ਮੈਂ ਇਹ ਗੱਲ ਦਸਦਾ ਹਾਂ ਕਿ ਨਾ ਤਾਂ ਕਦੇ ਉਸ ਨੂੰ ਕਾਂਗਰਸ ਦਾ ਮੈਂਬਰ ਭਰਤੀ ਕੀਤਾ ਹੈ ਔਰ ਨਾ ਹੀ ਕਾਂਗਰਸ ਦਾ ਐਕਟਿਵ ਮੈਂਬਰ ਬਣਿਆ ਹੈ । ਜੋ ਇਨ੍ਹਾਂ ਨੇ ਬੂਟਾ ਸਿੰਘ ਦੇ ਰਿਸੈਪਸ਼ਨ ਦੀ ਗੱਲ ਕੀਤੀ ਹੈ, ਉਸ ਬਾਰੇ ਇਹ ਜ਼ਰੂਰੀ ਨਹੀਂ ਕਿ ਉਹ ਕਾਂਗਰਸ ਦਾ ਵਰਕਰ ਵੀ ਹੋਵੇ । ਕਿਉਂਕਿ ਇਹ ਸ਼ਡਿਊਲਡ ਕਾਸਟਸ ਬੈਕਵਰਡ ਕਲਾਸਿਜ਼ ਦਾ ਸੰਮੇਲਨ ਸੀ, ਉਸ ਵਿਚ ਹੋ ਸਕਦਾ ਹੈ ਕਿ ਉਸ ਦਾ ਵੀ ਨਾਂ ਦਿੱਤਾ ਗਿਆ ਹੋਵੇ । ਤੁਹਾਨੂੰ ਵੀ ਪਤਾ ਹੈ ਔਰ ਸਾਨੂੰ ਵੀ ਪਤਾ ਹੈ ਕਿ ਜਿਹੜੇ ਇਸ਼ਤਿ-ਹਾਰ ਛਪਦੇ ਹਨ, ਉਸ ਵਿਚ ਕਈ ਕਹਿ ਦਿੰਦੇ ਹਨ ਕਿ ਸਾਡਾ ਵੀ ਨਾਂ ਦੇ ਦਿਓ, ਉਸ ਦਾ ਨਾਂ ਇਸ਼ਤਿਹਾਰ ਵਿਚ ਦੇਣ ਨਾਲ ਉਹ ਕਾਂਗਰਸ ਦਾ ਵਰਕਰ ਨਹੀਂ ਬਣ ਜਾਂਦਾ । ਦੂਸਰਾ, ਜੋ ਪੋਲਿੰਗ ਏਜੰਟ ਜਾਂ ਕਾਊਂਟਿੰਗ ਏਜੰਟ ਦਾ ਮੈਂਬਰ ਹੋਣ ਦੀ ਗੱਲ ਕੀਤੀ ਹੈ, ਮੈਂ ਦਸਦਾ ਹਾਂ ਕਿ ਇਹ ਕੋਈ ਜ਼ਰੂਰੀ ਨਹੀਂ ਕਿ ਉਹ ਕਾਂਗਰਸ ਦਾ ਮੈਂਬਰ ਹੀ ਹੋਵੇ । ਖਾਸ ਕਰਕੇ ਇਨ੍ਹਾਂ ਇਲੈਕਸ਼ਨਾਂ ਵਿਚ । ਇਲੈਕਸ਼ਨਾਂ ਦੀ ਕੁਝ ਨੌਈਅਤ ਹੀ ਹੋਰ ਸੀ । ਕਈ ਵਾਰ, ਕਈ ਜਗ੍ਹਾ ਤੇ ਦੂਜੀ ਪਾਰਟੀ ਦਾ ਮੈਂਬਰ ਵੀ ਜਾਂ ਕੋਈ ਵਿਸ਼ਵਾਸ ਵਾਲਾ ਬੰਦਾ ਵੀ ਇਨ੍ਹਾਂ ਇਲੈਕਸ਼ਨ ਡਿਊਟੀ ਤੇ ਲਾਇਆ ਗਿਆ ਹੈ । ਕਿਉਂਕਿ ਕਾਂਗਰਸ ਵਾਲਿਆਂ ਨੇ ਦੂਸਰੇ ਦੀ ਹੀ ਮਦਦ ਕੀਤੀ ਹੈ ਔਰ ਹੋਰ ਕਈਆਂ ਨੇ ਕਾਂਗਰਸ ਦੀ ਵੀ ਕੀਤੀ ਹੈ ।

ਸਪੀਕਰ ਸਾਹਿਬ, ਦੂਸਰੀ ਗੱਲ ਜਿਹੜੀ ਕਹੀ ਗਈ ਹੈ, ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਇੰਦਰਜੀਤ ਸਿੰਘ ਦੀ ਰਿਵਾੜੀ ਤੋਂ ਮੰਗਲਵਾਰ ਤਕ ਆਉਣ ਦੀ ਸੰਭਾਵਨਾ ਹੈ । ਮੈਂ

ਟਾਈਮ ਤੇ ਮੁਕੱਰਰ ਨਹੀਂ ਕਰ ਸਕਦਾ । ਇੱਕ ਦੋ ਦਿਨਾਂ ਤਕ, ਸੋਮਵਾਰ ਨੂੰ ਦੁਬਾਰਾ ਸਟੇਟਮੈਂਟ ਦੇ ਦੇਵਾਂਗਾ । ਬੜੀ ਜਲਦੀ ਹੀ ਉਨ੍ਹਾਂ ਨੂੰ ਫੜਨ ਦਾ ਪ੍ਰਬੰਧ ਕੀਤਾ ਜਾਵੇਗਾ ।

**ਸ਼੍ਰੀ ਸਪੀਕਰ** : ਹੁਣ ਤਾਂ ਪੁਜੀਸ਼ਨ ਸੀ.ਐਮ. ਸਾਹਿਬ ਨੇ ਕਲੀਅਰ ਕਰ ਦਿੱਤੀ ਹੈ। ਹਾਊਸ ਨੂੰ ਵਿਸ਼ਵਾਸ ਵੀ ਦਿਵਾ ਦਿਤਾ ਗਿਆ ਹੈ ।

**ਸ਼੍ਰੀ ਸਤਨਾਮ ਸਿੰਘ ਕੈਂਥ** : ਮੈਂ, ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨਾਲ ਸਹਿਮਤ ਹਾਂ ਕਿ ਉਹ ਸੋਮਵਾਰ ਨੂੰ ਇਸ ਇਸ਼ੂ ਬਾਰੇ ਜਵਾਬ ਦੇ ਦੇਣਗੇ ।

**ਮੁੱਖ ਮੰਤਰੀ** : ਮੈਂ ਸਿਰਫ ਇਹੀ ਸੋਮਵਾਰ ਨੂੰ ਦਸਾਂਗਾ ਕਿ ਇੰਦਰਜੀਤ ਸਿੰਘ, ਰਿਵਾੜੀ ਤੋਂ ਆ ਗਿਆ ਹੈ ਜਾਂ ਨਹੀਂ ।

**ਸ਼੍ਰੀ ਸਤਨਾਮ ਸਿੰਘ ਕੈਂਥ** : ਇਕ ਹੋਰ ਬੜਾ ਹੀ ਇਮਪਾਰਟੈਂਟ ਮਸਲਾ ਹੈ । ਸਪੀਕਰ ਸਾਹਿਬ, ਪੰਜਾਬ ਵਿਚ ਸ਼ਾਂਤੀ ਹੋਣੀ ਚਾਹੀਦੀ ਹੈ । ਦਰਬਾਰ ਸਾਹਿਬ ਵਿਚ . .

**ਸ਼੍ਰੀ ਸਪੀਕਰ** : ਮੈਂ ਤੁਹਾਨੂੰ ਕਹਿ ਦਿੱਤਾ ਹੈ ਕਿ ਤੁਸੀਂ ਕਾਲ ਅਟੈਂਸ਼ਨ ਮੋਸ਼ਨ ਇਸ ਬਾਰੇ ਦੇ ਦਿਓ ਤਾਂ ਮੈਂ ਦੇਖ ਲਵਾਂਗਾ । ਤੁਸੀਂ ਬਹੁਤ ਰੀਜ਼ਨੇਬਲ ਆਦਮੀ ਹੋ। You are a very reasonable man and parliamentarian too. You may give Call Attention Notice. I will examine it. I will discuss it with you and we will try to find out a way.

**ਮੁੱਖ ਮੰਤਰੀ** : ਬੜੇ ਹੀ ਦੁਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਪਿਛਲੇ ਤਿੰਨ ਸਾਲ ਵਿਚ ਜੋ ਕੁਝ ਹੋਇਆ ਹੈ, ਉਹ ਆਪਣੇ ਸਾਰਿਆਂ ਵਾਸਤੇ ਠੀਕ ਨਹੀਂ ਸੀ । ਗੁਰਦਵਾਰਿਆਂ ਦੇ ਬਾਰੇ ਮੈਂ ਕਈ ਬਾਰ ਕਿਹਾ ਹੈ । ਮੈਨੂੰ ਕੋਈ ਕਹਿਣ ਦੀ ਝਿਜਕ ਵੀ ਨਹੀਂ ਹੈ । ਗੁਰਦਵਾਰਿਆਂ ਦੇ ਅੰਦਰ ਐਸਾ ਐਲੀਮੈਂਟ ਛੁਪਣ ਲਗ ਪਿਆ ਜੋ ਕਿ ਠੀਕ ਨਹੀਂ ਸੀ । ਗੁਰਦਵਾਰਿਆਂ ਦੀ ਪਵਿਤਰਤਾ ਭੰਗ ਨਹੀਂ ਹੋਣੀ ਚਾਹੀਦੀ । ਅਸੀਂ ਪੂਰਾ ਯਤਨ ਕਰਾਂਗੇ ਕਿ ਗੁਰਦਵਾਰਿਆਂ ਦੀ ਪਵਿਤਰਤਾ ਭੰਗ ਨਾ ਹੋਵੇ । ਉਨ੍ਹਾਂ ਦੀ ਪਵਿਤਰਤਾ ਕਾਇਮ ਰਹੇ । ਜਿਹੜਾ ਬੈਡ ਐਲੀਮੈਂਟ ਹੈ ਔਰ ਉਹ ਜਿਥੇ ਵੀ ਛੁੱਪਿਆ ਹੈ, ਉਸ ਨੂੰ ਅਰੈਸਟ ਵੀ ਕੀਤਾ ਹੈ । ਬੈਡ ਐਲੀਮੈਂਟ ਗੁਰਦਵਾਰਿਆਂ ਦੇ ਅੰਦਰ ਹੋਵੇ ਜਾਂ ਬਾਹਰ ਹੋਵੇ, ਉਨ੍ਹਾਂ ਨੂੰ ਛੁਪਣ ਦੀ ਇਜਾਜ਼ਤ ਨਹੀਂ ਦਿਤੀ ਜਾਵੇਗੀ । (ਥੰਪਿੰਗ) ਦਰਬਾਰ ਸਾਹਿਬ ਵਿਚ ਤਾਂ ਪੁੱਛੇ ਬਗੈਰ ਅੰਦਰ ਨਹੀਂ ਜਾ ਸਕਦੇ। ਸਰਾਵਾਂ ਵਿਚ ਜਾਂ ਹੋਰ ਬਾਹਰ ਤਾਂ ਹੋ ਸਕਦਾ ਹੈ । ਗੁਰਦਵਾਰਿਆਂ ਦੀ ਪਵਿਤਰਤਾ ਭੰਗ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਸਾਡਾ ਸਾਰਿਆਂ ਦਾ ਫਰਜ਼ ਵੀ ਹੈ । ਗੁਰਦਵਾਰਿਆਂ ਦੀ ਪਵਿਤਰਤਾ ਨੂੰ ਕਾਇਮ ਰੱਖਿਆ ਜਾਵੇਗਾ ਔਰ ਬੈਡ ਐਲੀਮੈਂਟ ਨੂੰ ਛੁਪਣ ਨਹੀਂ ਦਿਤਾ ਜਾਵੇਗਾ । (ਥੰਪਿੰਗ)

**ਸ਼੍ਰੀ ਸਤਨਾਮ ਸਿੰਘ ਕੈਂਥ** : ਬੈਡ ਐਲੀਮੈਂਟ ਕੌਣ ਹੈ ? ਸਪੀਕਰ ਸਾਹਿਬ, ਕਿਹੜਾ ਹੈ ?

ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ (ਸਰਦਾਰ ਉਮਰਾਓ ਸਿੰਘ) : ਜੇ ਕੋਈ ਤੁਹਾਡੀ ਪਾਰਟੀ ਦਾ ਹੈ ਤਾਂ ਦੱਸ ਦਿਉ ।

**ਸ੍ਰੀ ਸਤਨਾਮ ਸਿੰਘ ਕੈਂਥ** : ਪਾਰਟੀ ਦਾ ਕੀ ਮਤਲਬ ਹੈ ? (ਇਸ ਵੇਲੇ ਬੀ.ਐਸ.ਪੀ. ਦੇ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਇਕੱਠੇ ਹੀ ਬਗੈਰ ਪਰਮਿਸ਼ਨ ਤੋਂ ਬੋਲ ਰਹੇ ਸਨ ਅਤੇ ਸ਼ੋਰ ਜ਼ਿਆਦਾ ਹੋਣ ਕਰਕੇ ਕੁਝ ਸੁਣਾਈ ਨਹੀਂ ਸੀ ਦੇ ਰਿਹਾ ।)

**ਸ੍ਰੀ ਸਪੀਕਰ** : ਇਸ ਬਾਰੇ ਕਾਫੀ ਗੱਲ ਹੋ ਚੁਕੀ ਹੈ । Please take your seats. ਸਾਰਿਆਂ ਦੀ ਕੋਆਪਰੇਸ਼ਨ ਨਾਲ ਮੈਂ ਹਾਊਸ ਚਲਾਉਣ ਦੀ ਕੋਸ਼ਿਸ਼ ਕਰ ਰਿਹਾ ਹਾਂ । ਮੈਂ ਕਿਸੇ ਕਿਸਮ ਦੀ ਕੋਈ ਐਸੀ ਗੱਲ ਨਹੀਂ ਚਾਹੁੰਦਾ ਕਿ ਜਿਹੜੀਆਂ ਪਰੰਪਰਾਵਾਂ ਬਣੀਆਂ ਹੋਈਆਂ ਹਨ, ਉਹ ਭੰਗ ਹੋਣ ਜਾਂ ਉਨ੍ਹਾਂ ਵਿਚੋਂ ਕੋਈ ਐਸੀ ਗੱਲ ਆਵੇ ਜਿਹੜੀ ਚੰਗੀ ਨਾ ਲਗਦੀ ਹੋਵੇ, ਅਨਡਿਜ਼ਾਇਰੇਬਲ ਹੋਵੇ । ਮੈਂ ਹਰ ਕਿਸਮ ਦਾ ਭਰੋਸਾ ਦੇਂਦਾ ਹਾਂ ਆਪੋਜ਼ੀਸ਼ਨ ਨੂੰ ਵੀ ਅਤੇ ਟਰੈਜ਼ਰੀ ਬੈਂਚਿਜ਼ ਨੂੰ ਵੀ । ਏਥੇ ਇਕ ਮਸਲਾ ਆਇਆ, ਉਹ ਗੰਭੀਰ ਸੀ । ਉਸ ਤੇ ਸੀ.ਐਮ. ਦੀ ਸਟੇਟਮੈਂਟ ਆ ਗਈ । ਇਕ ਦੂਸਰਾ ਮਸਲਾ ਵੀ ਮੈਂ ਕੈਂਥ ਸਾਹਿਬ ਦਾ ਅਲਾਓ ਕਰ ਦਿੱਤਾ । ਉਨ੍ਹਾਂ ਨੇ ਉਸ ਤੇ ਵੀ ਆਪਣੇ ਕੁਮੈਂਟਸ ਦਿੱਤੇ । ਮੈਂ ਬੇਨਤੀ ਕਰਾਂਗਾ ਕਿ ਇਹ ਸਾਰੀਆਂ ਚੀਜ਼ਾਂ ਰੇਜ਼ ਕਰਨ ਲਈ ਵਖਰੀਆਂ ਫੋਰਮ ਬਣੀਆਂ ਹੋਈਆਂ ਹਨ । ਜਿਥੇ ਅਜਿਹੇ ਪੁਆਇੰਟਸ ਰੇਜ਼ ਕੀਤੇ ਜਾ ਸਕਦੇ ਹਨ । ਅੱਜ ਬਜਟ ਤੇ ਡਿਸਕਸ਼ਨ ਦਾ ਆਖਿਰੀ ਦਿਨ ਹੈ । ਸਾਰੇ ਮੈਂਬਰਜ਼ ਬੋਲਣਾ ਚਾਹੁੰਦੇ ਹਨ । ਆਪਣੇ ਆਪਣੇ ਇਲਾਕੇ ਦੀਆਂ ਗੱਲਾਂ ਕਰਨਾ ਚਾਹੁੰਦੇ ਹਨ । ਮੈਂ ਇਸ ਲਈ ਚਾਹੁੰਦਾ ਹਾਂ ਕਿ ਬਜਟ ਦੀ ਡਿਸਕਸ਼ਨ ਸ਼ੁਰੂ ਕਰੀਏ । ਐਫ.ਐਮ. ਸਾਹਿਬ, ਤੁਸੀਂ ਕਿੰਨਾਂ ਚਿਰ ਲਓਗੇ ?

**ਵਿੱਤ ਮੰਤਰੀ** : ਮੈਂ ਇਕ ਘੰਟਾ ਤਾਂ ਲਵਾਂਗਾ ਜੀ ।

---

## GENERAL DISCUSSION ON THE BUDGET ESTIMATES FOR THE YEAR 1992-93

**ਸ੍ਰੀ ਸਪੀਕਰ** : ਅਸੀਂ ਟਾਈਮ ਰੇਗੂਲੇਟ ਕਰੀਏ । ਕੋਈ ਵੀ ਸਪੀਕਰ 10 ਮਿੰਟ ਤੋਂ ਵੱਧ ਨਾ ਬੋਲੇ ਤਾਂਕਿ ਵੱਧ ਤੋਂ ਵੱਧ ਮੈਂਬਰਜ਼ ਬੋਲ ਸਕਣ ਅਤੇ ਆਪਣੇ ਜਜ਼ਬਾਤ, ਖਿਆਲਾਤ ਹਾਊਸ ਦੇ ਸਾਹਮਣੇ ਪੇਸ਼ ਕਰ ਸਕਣ । ਤੁਸੀਂ ਮੇਰੀ ਗੱਲ ਮੰਨੀ ਹੈ, ਬੜੀ ਮਿਹਰਬਾਨੀ । ਹੁਣ ਮੈਂ ਕਾਲ ਅਪਾਨ ਕਰਾਂਗਾ ਸ੍ਰੀ ਹਰਨੇਕ ਸਿੰਘ ਨੂੰ ।

**ਸਰਦਾਰ ਹਰਨੇਕ ਸਿੰਘ (ਪਾਇਲ)** : ਸਪੀਕਰ ਸਾਹਿਬ, ਮੈਂ ਤੁਹਾਡਾ ਇਸ ਗੱਲ ਲਈ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਦੀ ਬਹਿਸ ਵਿੱਚ ਹਿੱਸਾ ਪਾਉਣ ਲਈ ਮੌਕਾ ਦਿੱਤਾ ਹੈ । ਇਹ ਜੋ 1992-93 ਦਾ ਬਜਟ ਸਾਡੇ ਵਿੱਤ-ਮੰਤਰੀ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਸਾਡੇ ਲਈ ਦਿੱਤਾ ਹੈ, ਇਹ ਮੇਰੇ ਖਿਆਲ ਦੇ ਮੁਤਾਬਿਕ ਬਹੁਤ ਹੀ ਅੱਛਾ ਬਜਟ ਹੈ । ਇਹ ਸਾਡੀ ਖਾਤਰ ਹੈ, ਸਾਰੇ ਵਰਗਾਂ ਦੀ ਖਾਤਰ ਹੈ । ਇਸ ਤੇ ਮੈਂ ਚੰਦ ਇਕ ਪੁਆਇੰਟਸ ਆਪਣੇ ਵੀ ਏਥੇ ਹਾਊਸ ਵਿੱਚ ਕਹਿਣਾ ਚਾਹੁੰਦਾ ਹਾਂ । ਸਪੀਕਰ

ਸਾਹਿਬ, ਸਵਾ ਮਹੀਨਾ ਹੋਇਆ ਹੈ, ਇਕ ਮਹੀਨਾ ਕੁਝ ਦਿਨ ਹੋਏ ਹਨ, ਸਾਡੀ ਸਰਕਾਰ ਨੂੰ ਵਜੂਦ ਵਿੱਚ ਆਈ ਨੂੰ। ਇਕੋ ਵੱਡਾ ਫੰਕਸ਼ਨ ਹੋਇਆ ਹੈ ਜਿਹੜਾ ਕਿ ਐਕਸਾਈਜ਼ ਵਲੋਂ ਪੰਜਾਬ ਵਿੱਚ ਠੇਕਿਆਂ ਦੀਆਂ ਬੋਲੀਆਂ ਹੋਈਆਂ ਹਨ। ਜਦ ਕਿ ਇਸ ਵਿੱਚ ਦੋ ਜ਼ਿਲ੍ਹਿਆਂ ਨੂੰ ਪਵਿੱਤਰ ਵੀ ਮੰਨ ਲਿਆ ਗਿਆ ਹੈ। ਬਲਕਿ ਤਿੰਨ ਨੂੰ ਅਤੇ ਇਨ੍ਹਾਂ ਦਾ ਰੇਵੇਨਿਊ ਵੀ ਘਟਿਆ ਹੈ। ਪਰ ਇਸ ਸਭ ਦੇ ਬਾਵਜੂਦ ਵੀ ਪਿਛਲੇ ਸਾਲ ਨਾਲੋਂ 90 ਕਰੋੜ ਰੁਪਿਆ ਸਾਡਾ ਰੇਵੇਨਿਊ ਵਧਿਆ ਹੈ। (ਥੰਪਿੰਗ) ਸਰਕਾਰ ਵਲੋਂ ਜਿਹੜੀ ਉਮੀਦ ਸੀ ਕਿ 40 ਕਰੋੜ ਰੁਪਿਆ ਵਧੇਗਾ। ਉਸ ਤੋਂ ਇਲਾਵਾ 50 ਕਰੋੜ ਰੁਪਿਆ ਹੋਰ ਵਧਿਆ ਹੈ। ਇਸ ਦਾ ਕਰੈਡਿਟ ਸਾਡੇ ਐਕਸਾਈਜ਼ ਤੇ ਟੈਕਸੇਸ਼ਨ ਮੰਤਰੀ ਨੂੰ ਮਿਲਦਾ ਹੈ। ਮੈਂ ਇਸ ਗੱਲ ਤੇ ਉਨ੍ਹਾਂ ਦਾ ਧੰਨਵਾਦੀ ਹਾਂ। ਸੋ ਸਪੀਕਰ ਸਾਹਿਬ, 57 ਮਹੀਨਿਆਂ ਤੋਂ ਬਾਅਦ ਸਾਡੀ ਇਹ ਸਰਕਾਰ ਬਣੀ ਹੈ। ਇਸ ਤੋਂ ਲੋਕਾਂ ਨੂੰ ਬੜੀਆਂ ਆਸਾਂ ਹਨ। 1 ਘੰਟਾ 10 ਮਿੰਟ ਸਾਡੇ ਮੁੱਖ-ਮੰਤਰੀ ਜੀ ਉਸ ਦਿਨ ਬੋਲੇ ਹਨ ਔਰ ਉਨ੍ਹਾਂ ਨੇ ਪੰਜਾਬ ਨੂੰ ਬਹੁਤ ਹੀ ਦੇਣ ਦਿੱਤੀ ਹੈ ਜਿਹੜੀ ਕਿ ਅੱਜ ਤੱਕ ਕੋਈ ਵੀ ਸਰਕਾਰ ਸੰਨ 1947 ਤੋਂ ਲੈ ਕੇ ਅੱਜ ਤੱਕ ਬਣੀ ਹੈ, ਨਹੀਂ ਦੇ ਸਕੀ।

ਸਪੀਕਰ ਸਾਹਿਬ, ਹੁਣ ਮੈਂ ਕੁਝ ਨਿੱਜੀ ਗੱਲਾਂ ਆਪਣੇ ਹਲਕੇ ਬਾਰੇ ਕਰਨੀਆਂ ਚਾਹੁੰਦਾ ਹਾਂ। ਮੈਂ ਹੁਣ ਬਿਜਲੀ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਜੁਲਾਈ ਦੇ ਮਹੀਨੇ, ਜ਼ੀਰੀ ਲਾਉਣ ਦਾ ਸੀਜ਼ਨ ਸ਼ੁਰੂ ਹੋ ਜਾਂਦਾ ਹੈ। ਇਸ ਸੀਜ਼ਨ ਵਿੱਚ ਪਿੰਡਾਂ ਦੇ ਟ੍ਰਾਂਸਫਾਰਮਰਾਂ ਤੇ ਬਹੁਤ ਲੋਡ ਪੈ ਜਾਂਦਾ ਹੈ ਅਤੇ ਪਿੰਡਾਂ ਵਿਚ ਬਿਜਲੀ ਦਾ ਬਹੁਤ ਬੁਰਾ ਹਾਲ ਹੋ ਜਾਂਦਾ ਹੈ। ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਪਿੰਡਾਂ ਦੀ ਬਿਜਲੀ ਹੈ, ਇਸ ਨੂੰ ਟਿਊਬਵੈਲਾਂ ਤੇ ਮੋਟਰਾਂ ਦੀ ਬਿਜਲੀ ਨਾਲੋਂ ਅਲਹਿਦਾ ਕਰਕੇ ਇਕ ਵੱਖਰੀ ਕੇਬਲ ਪਾ ਦਿੱਤੀ ਜਾਵੇ ਤਾਂ ਕਿ ਸ਼ਹਿਰਾਂ ਵਿਚ ਬਿਜਲੀ ਜਿਸ ਤਰ੍ਹਾਂ 24 ਘੰਟੇ ਰਹਿੰਦੀ ਹੈ, ਉਸੇ ਤਰ੍ਹਾਂ ਪਿੰਡਾਂ ਦੇ ਲੋਕਾਂ ਨੂੰ ਵੀ 24 ਘੰਟੇ ਬਿਜਲੀ ਮਿਲ ਸਕੇ। ਜਦ ਬਿਜਲੀ ਵਾਲਿਆਂ ਨੂੰ ਇਹ ਗੱਲ ਕਹੀ ਜਾਂਦੀ ਹੈ ਕਿ ਪਿੰਡਾਂ ਵਾਲਿਆਂ ਨੂੰ 2 ਫੇਜ਼ ਦੀ ਬਿਜਲੀ ਦਿਆ ਕਰੋ ਤਾਂ ਉਹ ਕਹਿੰਦੇ ਹਨ ਕਿ 2 ਫੇਜ਼ ਤੇ ਲੋਕ ਮੋਟਰਾਂ ਚਲਾਉਂਦੇ ਹਨ, ਅਸੀਂ 2 ਫੇਜ਼ ਤੇ ਬਿਜਲੀ ਕਿਵੇਂ ਦੇਈਏ ! ਇਸ ਕਰਕੇ ਸਪੀਕਰ ਸਾਹਿਬ, ਜਿਹੜੀ ਬਿਜਲੀ ਪਿੰਡਾਂ ਨੂੰ ਦਿੱਤੀ ਜਾਂਦੀ ਹੈ, ਉਸ ਦੀ ਕੇਬਲ ਹੀ ਅਲਹਿਦਾ ਪਾ ਦਿੱਤੀ ਜਾਵੇ ਤਾਂ ਕਿ ਲੋਕਾਂ ਨੂੰ ਬਿਜਲੀ ਹਰ ਵੇਲੇ ਮਿਲਦੀ ਰਹੇ। ਅੱਗੇ ਤਾਂ ਲੋਕ ਬਾਹਰ ਵੀ ਪੈ ਜਾਂਦੇ ਸਨ ਪਰ ਹੁਣ ਹਾਲਾਤ ਐਸੇ ਹਨ ਕਿ ਕੋਈ ਆਦਮੀ ਬਾਹਰ ਨਹੀਂ ਸੌਂ ਸਕਦਾ, ਉਸ ਨੂੰ ਕਮਰਿਆਂ ਵਿਚ ਪੱਖੇ ਦੇ ਥੱਲੇ ਹੀ ਸੌਣਾ ਪੈਂਦਾ ਹੈ। ਇਸ ਕਰਕੇ ਅਲਹਿਦਾ ਕੇਬਲ ਪਾ ਕੇ ਪਿੰਡਾਂ ਨੂੰ ਬਿਜਲੀ ਦਿੱਤੀ ਜਾਵੇ। ਸਪੀਕਰ ਸਾਹਿਬ, ਅਕਸਰ ਗੱਲਾਂ ਹੁੰਦੀਆਂ ਰਹਿੰਦੀਆਂ ਹਨ ਕਿ ਬਿਜਲੀ ਦੇ ਰੇਟ ਵਧਾਏ ਜਾਣਗੇ। ਇਸ ਸ੍ਰਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬਿਜਲੀ ਕੋਈ ਮਹਿੰਗੀ ਵਸਤੂ ਨਹੀਂ ਹੈ, ਇਹ ਤੇਲ ਨਾਲੋਂ ਬਹੁਤ ਸਸਤੀ ਪੈਂਦੀ ਹੈ। ਇਸ ਕਰਕੇ ਬਿਜਲੀ ਦੇ ਜਿਹੜੇ ਪ੍ਰਾਜੈਕਟਸ ਚਲ ਰਹੇ ਹਨ, ਜਿਸ ਤਰ੍ਹਾਂ ਥੀਨ ਡੈਮ ਹੈ ਜਾਂ ਕੋਈ ਹੋਰ ਪ੍ਰਾਜੈਕਟ ਹੈ, ਉਨ੍ਹਾਂ ਨੂੰ ਜਲਦੀ ਤੋਂ ਜਲਦੀ ਨੇਪਰੇ ਚਾੜ੍ਹਿਆ ਜਾਵੇ ਤਾਂ ਕਿ ਬਿਜਲੀ ਦੀ ਜਿਹੜੀ ਸਾਡੇ ਪੰਜਾਬ ਵਿਚ ਕਿੱਲਤ ਹੈ, ਉਹ ਪੂਰੀ ਕੀਤੀ ਜਾ ਸਕੇ।

[ਸਰਦਾਰ ਹਰਨੇਕ ਸਿੰਘ]

ਸਪੀਕਰ ਸਾਹਿਬ, ਕੁਝ ਗੱਲਾਂ ਮੈਂ ਖੇਤੀਬਾੜੀ ਦੇ ਸਬੰਧ ਵਿਚ ਕਹਿਣਾ ਚਾਹੁੰਦਾ ਹਾਂ। ਹਿੰਦੁਸਤਾਨ ਦੀ ਪਿਛਲੀ ਸਰਕਾਰ ਨੇ ਦਸ ਹਜ਼ਾਰ ਰੁਪਏ ਦੀ ਦਰ ਨਾਲ ਜ਼ਿਮੀਂਦਾਰਾਂ ਨੂੰ ਰਾਹਤ ਦਿੱਤੀ ਸੀ। ਸਾਡੇ ਉਸ ਵੇਲੇ ਦੇ ਉਪ ਪ੍ਰਧਾਨ ਮੰਤਰੀ ਜੀ ਨੇ ਹਿੰਦੁਸਤਾਨ ਦੇ ਹਾਊਸ ਵਿਚ ਇਹ ਬਿਆਨ ਦਿੱਤਾ ਸੀ ਕਿ ਜ਼ਿਮੀਂਦਾਰ ਚਾਹੇ ਛੋਟਾ ਹੈ, ਚਾਹੇ ਵੱਡਾ ਹੈ, ਅਕਸਰ ਹੈ ਤਾਂ ਜ਼ਿਮੀਂਦਾਰ ਹੀ, ਇਸ ਲਈ ਇਹ 10,000 ਰੁਪਏ ਦੀ ਰਾਹਤ ਸਾਰੇ ਜ਼ਿਮੀਂਦਾਰਾਂ ਨੂੰ ਮਿਲੇਗੀ। ਸੋ, ਸਪੀਕਰ ਸਾਹਿਬ, ਉਹ ਜਿਹੜੀ 10,000 ਰੁਪਏ ਦੇ ਹਿਸਾਬ ਨਾਲ ਜ਼ਿਮੀਂਦਾਰਾਂ ਨੂੰ ਰਾਹਤ ਮਿਲਣੀ ਸੀ ਜਾਂ ਹੋਰ ਗਰੀਬਾਂ ਨੂੰ ਮਿਲਣੀ ਸੀ, ਉਹ ਨਹੀਂ ਮਿਲੀ। ਜਿਹੜੇ ਬੰਦੇ ਕੋਆਪ੍ਰੇਟਿਵ ਮਹਿਕਮੇ ਵਾਲਿਆਂ ਨਾਲ ਸਬੰਧਤ ਹਨ ਜਾਂ ਉਨ੍ਹਾਂ ਇੰਸਪੈਕਟਰਾਂ ਨਾਲ ਮਿਲੇ ਹੋਏ ਹਨ, ਕੇਵਲ ਉਨ੍ਹਾਂ ਬੰਦਿਆਂ ਨੂੰ ਹੀ ਰਾਹਤ ਦਿੱਤੀ ਗਈ ਔਰ ਸਾਰੇ ਲੋਕ ਇਸ ਰਿਲੀਫ ਵਿਚ ਨਹੀਂ ਆਏ। ਇਸ ਕਰਕੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੋਈ ਵੀ ਜ਼ਿਮੀਂਦਾਰ ਹੈ, ਜਾਂ ਕੋਈ ਹੋਰ ਵਿਅਕਤੀ ਹੈ ਜੋ ਚੁਲ੍ਹਾ ਟੈਕਸ ਦਿੰਦਾ ਹੈ, ਜਾਂ ਹਾਊਸ ਟੈਕਸ ਜਾਂ ਚੌਕੀਦਾਰਾ ਟੈਕਸ ਦਿੰਦਾ ਹੈ, ਉਸ ਨੂੰ ਸਾਹਮਣੇ ਰਖਦਿਆਂ ਹੋਇਆਂ ਇਹ 10,000 ਰੁਪਏ ਦੀ ਰਾਹਤ ਸਾਰਿਆਂ ਨੂੰ ਦਿੱਤੀ ਜਾਵੇ।

ਇਸੇ ਤਰ੍ਹਾਂ ਜਿਣਸ ਦੇ ਭਾਅ ਬਾਰੇ ਬੜੀਆਂ ਗੱਲਾਂ ਇਸ ਹਾਊਸ ਵਿਚ ਕੀਤੀਆਂ ਗਈਆਂ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਸੰਨ 1962 ਵਿਚ ਇਕ ਉੱਜਲ ਸਿੰਘ ਕਮੇਟੀ ਖੇਤੀਬਾੜੀ ਵਾਸਤੇ ਬਣੀ ਸੀ ਜਿਸ ਨੇ ਇਹ ਦੇਖਣਾ ਸੀ ਕਿ ਜ਼ਿਮੀਂਦਾਰਾਂ ਦੀ ਜੋ ਜਿਣਸ ਹੈ, ਉਹ ਨੋ-ਪ੍ਰਾਫਿਟ-ਨੋ-ਲਾਸ ਤੇ ਕਿਵੇਂ ਪੈਂਦੀ ਹੈ। ਉਸ ਵੇਲੇ ਉਨ੍ਹਾਂ ਨੇ ਜਿਹੜਾ ਨਤੀਜਾ ਕਢਿਆ ਸੀ, ਉਹ 62 ਰੁਪਏ ਕੁਇੰਟਲ ਕਣਕ ਦਾ ਕੱਢਿਆ ਸੀ ਜਿਹੜਾ ਕਿ ਜ਼ਿਮੀਂਦਾਰ ਲਈ ਉਸ ਵੇਲੇ ਨੋ-ਪ੍ਰਾਫਿਟ-ਨੋ-ਲਾਸ ਦੇ ਹਿਸਾਬ ਨਾਲ ਬਣਦਾ ਸੀ ਪਰ ਮੈਨੂੰ ਪਤਾ ਹੈ ਕਿ ਉਸ ਵੇਲੇ ਜਿਹੜੀ ਕਣਕ ਜ਼ਿਮੀਦਾਰਾਂ ਨੇ ਬੀਜੀ ਸੀ, ਉਹ 50 ਰੁਪਏ ਤੋਂ ਹੇਠਾਂ ਹੇਠਾਂ ਬੀਜੀ ਸੀ। ਇਸ ਤੋਂ ਇਲਾਵਾ, ਇਥੇ ਇਹ ਵੀ ਕਈ ਗੱਲਾਂ ਕੀਤੀਆਂ ਜਾਂਦੀਆਂ ਹਨ ਕਿ ਜ਼ਿਮੀਂਦਾਰਾਂ ਨੂੰ ਬਹੁਤ ਵੱਡੀਆਂ ਸਬਸਿਡੀਆਂ ਦਿੱਤੀਆਂ ਜਾਂਦੀਆਂ ਹਨ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦਾ ਜ਼ਿਮੀਂਦਾਰ ਜਿਸ ਨੂੰ ਦੇਸ਼ ਦੀ ਰੀੜ੍ਹ ਦੀ ਹੱਡੀ ਵੀ ਕਿਹਾ ਜਾਂਦਾ ਹੈ, ਜਿਸ ਨੇ ਹਰਾ ਇਨਕਲਾਬ ਵੀ ਲਿਆਂਦਾ ਔਰ ਚਿੱਟਾ ਇਨਕਲਾਬ ਵੀ ਲਿਆਂਦਾ, ਉਹ ਕੋਈ ਸਬਸਿਡੀ ਮੰਗਣ ਨੂੰ ਤਿਆਰ ਨਹੀਂ ਅਤੇ ਨਾ ਹੀ ਉਹ ਕੋਈ ਸਬਸਿਡੀ ਮੰਗਦਾ ਹੈ। ਇਹ ਜਿਹੜੀਆਂ ਸਬਸਿਡੀਆਂ ਕੀੜੇ-ਮਾਰ ਦਵਾਈਆਂ ਅਤੇ ਖਾਦਾਂ ਆਦਿ ਉਤੇ ਸਰਕਾਰ ਦੁਆਰਾ ਦਿੱਤੀਆਂ ਜਾਂਦੀਆਂ ਹਨ, ਇਹ ਜ਼ਿਮੀਂਦਾਰਾਂ ਤੱਕ ਨਹੀਂ ਪਹੁੰਚਦੀਆਂ ਸਗੋਂ ਰਾਹ ਵਿੱਚ ਹੀ ਖਾਧੀਆਂ ਜਾਂਦੀਆਂ ਹਨ। ਜ਼ਿਮੀਂਦਾਰਾਂ ਦੀ ਮੰਗ ਇਹ ਹੈ ਕਿ ਖੇਤੀ ਤੇ ਜੋ ਖਰਚਾ ਆਉਂਦਾ ਹੈ ਉਸ ਦੇ ਅਨੁਸਾਰ ਉਸ ਨੂੰ ਸਹੀ ਭਾਅ ਦਿੱਤਾ ਜਾਵੇ। ਸੋ, ਮੈਂ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਜੋ ਕਿ ਬਹੁਤ ਵੱਡੇ ਤਕੜੇ ਜ਼ਿਮੀਂਦਾਰ ਹਨ, ਉਨ੍ਹਾਂ ਨੇ ਆਪ ਵੀ ਖੇਤੀ ਕੀਤੀ ਹੈ, ਉਨ੍ਹਾਂ ਨੂੰ ਜ਼ਿਮੀਂਦਾਰੀ ਬਾਰੇ ਪਤਾ ਹੈ ਕਿ ਜ਼ਿਮੀਂਦਾਰ ਨੂੰ ਅੱਜ ਦੇ ਹਾਲਾਤ ਵਿੱਚ ਕੀ ਬਚਦਾ ਹੈ। ਪੰਜਾਬ ਦਾ ਜਿਹੜਾ ਛੋਟਾ ਜ਼ਿਮੀਂਦਾਰ ਹੈ ਉਸ ਦੀ ਬਹੁਤ ਮਾੜੀ ਹਾਲਤ ਹੈ। ਢਾਈ ਏਕੜ ਵਾਲੇ ਪੀਲੇ

ਕਾਰਡ ਵਾਲੇ ਦੀ ਗੱਲ ਆਉਂਦੀ ਹੈ, ਮੈਂ ਤਾਂ ਕਹਿੰਦਾ ਹਾਂ ਕਿ ਉਹ ਸ਼ੈਡਿਊਲਡ ਕਾਸਟ ਨਾਲੋਂ ਵੀ ਪਿੱਛੇ ਜਾ ਰਹੇ ਹਨ । ਕੋਈ ਵੀ ਅਦਾਰਾ ਅਜਿਹਾ ਨਹੀਂ ਜਿਸ ਦਾ ਉਸ ਨੇ ਕਰਜ਼ਾ ਨਹੀਂ ਦੇਣਾ । ਸਰਕਾਰੀ ਅਦਾਰੇ ਤਾਂ ਰਹਿ ਗਏ ਇਕ ਪਾਸੇ, ਉਸ ਨੇ ਇਕ ਪਾਸੇ ਆੜ੍ਹਤੀਆਂ ਦੇ ਅਤੇ ਦੂਜੇ ਪਾਸੇ ਕੋਆਪ੍ਰੇਟਿਵ ਬੈਂਕਾਂ, ਕਮਰਸ਼ੀਅਲ ਬੈਂਕਸ ਅਤੇ ਹੋਰ ਵੀ ਮੇਰਾ ਖਿਆਲ ਹੈ ਕੋਈ ਅਦਾਰਾ ਅਜਿਹਾ ਨਹੀਂ ਜਿਸ ਦਾ ਜ਼ਿਮੀਂਦਾਰ ਨੇ ਕਰਜ਼ਾ ਨਹੀਂ ਦੇਣਾ । ਸੋ ਸਪੀਕਰ ਸਾਹਿਬ, ਤੁਹਾਡੇ ਰਾਹੀਂ ਹਾਊਸ ਵਿੱਚ ਮੈਂ ਇਹ ਅਰਜ਼ ਕਰਦਾ ਹਾਂ ਕਿ ਜ਼ਿਮੀਂਦਾਰ ਨੂੰ ਇਸ ਗੱਲ ਦੀ ਰਾਹਤ ਦਿੱਤੀ ਜਾਵੇ । ਤੁਸੀਂ ਵੀ ਜ਼ਿਮੀਂਦਾਰ ਹੋ । ਅੱਜ ਜਦੋਂ ਕਿਸੇ ਜ਼ਿਮੀਂਦਾਰ ਨੂੰ ਪੁੱਛੀਦਾ ਹੈ ਤਾਂ ਉਹ ਕਹਿੰਦਾ ਹੈ ਕਿ ਮੈਂ ਆਪਣੀ ਕਣਕ ਮੰਡੀ ਵਿਚ ਸਿੱਟਣ ਚਲਿਆ ਹਾਂ । ਸਪੀਕਰ ਸਾਹਿਬ, ਜ਼ਿਮੀਂਦਾਰ ਨੂੰ ਇੱਕ ਗੱਲ ਕਹਿਣੀ ਸਿਖਾ ਦਿਓ ਕਿ ਉਹ ਕਣਕ ਵੇਚਣ ਚਲਿਆ ਹੈ । ਇੱਕ ਗੱਲ ਜ਼ਿਮੀਂਦਾਰ ਦੀ ਢੁਕਵੀਂ ਹੈ, ਫਸਲ ਪੈਦਾ ਕੋਈ ਕਰਦਾ ਹੈ ਅਤੇ ਭਾਅ ਕੋਈ ਹੋਰ ਫਿਕਸ ਕਰਦਾ ਹੈ । ਸਪੀਕਰ ਸਾਹਿਬ, ਜ਼ਿਮੀਂਦਾਰ ਦੀ ਮੰਗ ਸਬਸਿਡੀ ਦੀ ਨਹੀਂ ਹੈ, ਉਸ ਦੀ ਮੰਗ ਸਹੀ ਭਾਅ ਦੀ ਹੈ । ਉਸ ਨੂੰ ਉਚਿਤ ਭਾਅ ਦਿੱਤਾ ਜਾਵੇ । ਸੋ, ਮੈਂ ਤੁਹਾਡੇ ਰਾਹੀਂ ਫਿਰ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਬੇਸ਼ੱਕ ਸਬਸਿਡੀ ਨਾ ਦਿੱਤੀ ਜਾਵੇ ਪਰ ਭਾਅ ਜ਼ਰੂਰ ਪੂਰਾ ਦਿਉ । ਇੱਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਕਮੇਟੀਆਂ ਬਣਾਈਆਂ ਗਈਆਂ ਹਨ, ਜੇ ਸਾਡੇ ਮੁੱਖ ਮੰਤਰੀ ਜੀ ਵਾਜਬ ਸਮਝਣ ਜਿਸ ਤਰ੍ਹਾਂ ਪਹਿਲਾਂ ਕਮੇਟੀਆਂ ਬਣਦੀਆਂ ਹਨ ਉਸੇ ਤਰ੍ਹਾਂ ਅੰਕੜੇ ਇੱਕਠੇ ਕਰਕੇ ਜ਼ਿਮੀਂਦਾਰ ਨੂੰ ਉਸ ਦੀ ਜਿਨਸ ਦਾ ਪੂਰਾ ਭਾਅ ਦਿਵਾਉਣਾ ਚਾਹੀਦਾ ਹੈ । ਇਸ ਤੋਂ ਬਾਅਦ ਨੰਬਰ ਦੋ ਤੇ ਸਿੱਖਿਆ ਦੀ ਗੱਲ ਆ ਜਾਂਦੀ ਹੈ ।

**ਸ੍ਰੀ ਸਪੀਕਰ** : ਵਾਈਂਡ-ਅੱਪ ਕਰੋ ਜੀ ।

**ਸਰਦਾਰ ਹਰਨੇਕ ਸਿੰਘ** : ਸਿੱਖਿਆ ਦੇ ਵਿੱਚ, ਸਪੀਕਰ ਸਾਹਿਬ, ਬੜਾ ਭਾਰੀ ਵਿਤਕਰਾ ਪਾਇਆ ਜਾ ਰਿਹਾ ਹੈ । ਸਾਡੇ ਪੰਜਾਬ ਦੇ ਵਿੱਚ ਤਿੰਨ ਯੂਨੀਵਰਸਿਟੀਆਂ ਹਨ : ਗੁਰੂ ਨਾਨਕ ਦੇਵ ਯੂਨੀਵਰਸਿਟੀ, ਪੰਜਾਬ ਯੂਨੀਵਰਸਿਟੀ ਅਤੇ ਪੰਜਾਬੀ ਯੂਨੀਵਰਸਿਟੀ । ਇਨ੍ਹਾਂ ਤਿੰਨਾਂ ਯੂਨੀਵਰਸਿਟੀਆਂ ਦੇ ਸਿਲੇਬਸ ਅਲਹਿਦਾ—ਅਲਹਿਦਾ ਹਨ । ਇਹ ਬਹੁਤ ਜ਼ਰੂਰੀ ਹੈ ਕਿ ਇਨ੍ਹਾਂ ਦੇ ਸਿਲੇਬਸ ਇੱਕੋ ਜਿਹੇ ਕਰ ਦਿੱਤੇ ਜਾਣ । ਇਸ ਤੋਂ ਇਲਾਵਾ ਜਿਹੜੀਆਂ ਪੰਜਾਬ ਦੇ ਵਿਚ ਸਿੱਖਿਆ ਦੀਆਂ ਦੁਕਾਨਾਂ, ਮੈਂ ਕਹਾਂਗਾ, ਮਾਡਲ ਸਕੂਲ ਹਨ ਇਨ੍ਹਾਂ ਨੂੰ ਜ਼ਰੂਰ ਬੰਦ ਕਰ ਦੇਣਾ ਚਾਹੀਦਾ ਹੈ । ਇਨ੍ਹਾਂ ਮਾਡਲ ਸਕੂਲਾਂ ਰਾਹੀਂ ਸਾਡੇ ਬੱਚਿਆਂ ਤੇ ਬੜਾ ਬੁਰਾ ਅਸਰ ਪੈ ਰਿਹਾ ਹੈ । ਸਪੀਕਰ ਸਾਹਿਬ, ਮੈਂ ਤਾਂ ਚਾਹੁੰਦਾ ਹਾਂ ਕਿ ਐਜੂਕੇਸ਼ਨ ਨੂੰ ਨੈਸ਼ਨੇਲਾਈਜ਼ ਕਰ ਦਿੱਤਾ ਜਾਵੇ ਤਾਂ ਚੰਗੀ ਗੱਲ ਹੋਵੇਗੀ । ਇਸ ਤੋਂ ਅੱਗੇ ਗੱਲ ਆਉਂਦੀ ਹੈ ਅਡੱਲਟਰੇਸ਼ਨ ਬਾਰੇ ।

**ਸ੍ਰੀ ਸਪੀਕਰ** : ਸਰਦਾਰ ਹਰਨੇਕ ਸਿੰਘ ਜੀ ਹੁਣ ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ ।

**ਸਰਦਾਰ ਹਰਨੇਕ ਸਿੰਘ** : ਸਪੀਕਰ ਸਾਹਿਬ, ਮਿੱਟੀ ਦੇ ਤੇਲ ਅਤੇ ਡੀਜ਼ਲ ਦੇ ਭਾਅ ਵਿੱਚ ਬਹੁਤ ਫ਼ਰਕ ਹੈ । ਅਗਰ ਮਿੱਟੀ ਦੇ ਤੇਲ ਦਾ ਭਾਅ ਡੀਜ਼ਲ ਦੇ ਭਾਅ ਦੇ ਬਰਾਬਰ ਕਰ ਦਿੱਤਾ ਜਾਵੇ, ਬੇਸ਼ੱਕ ਦੋ ਪੈਸੇ ਡੀਜ਼ਲ ਦੇ ਭਾਅ ਨਾਲੋਂ ਵੱਧ ਕਰ ਦਿੱਤਾ ਜਾਵੇ ਤਾਂ ਜਿਹੜੀ ਡੀਜ਼ਲ ਦੇ ਵਿੱਚ ਮਿੱਟੀ ਦੇ ਤੇਲ ਦੀ ਅਡੱਲਟਰੇਸ਼ਨ ਹੁੰਦੀ ਹੈ ਤਾਂ ਜ਼ਰੂਰ ਬੰਦ ਹੋ ਜਾਵੇਗੀ । ਮਿੱਟੀ ਦਾ ਤੇਲ ਤਾਂ ਗਰੀਬਾਂ ਨੂੰ ਅਸੀਂ ਵੰਡਦੇ ਹਾਂ । ਜਿਸ ਤਰ੍ਹਾਂ ਮੇਰੇ ਸਾਥੀ ਆਪੋਜੀਸ਼ਨ ਵਿੱਚੋਂ ਕਿਸੇ ਨੇ ਕਿਹਾ ਸੀ ਕਿ ਤੇਲ ਜਿਹੜਾ ਹੈ ਉਹ ਡੀਪੂ ਵਿੱਚ ਪਹੁੰਚਦਾ ਹੀ ਨਹੀਂ ਉਧਰ ਹੀ ਅਡੱਲਟਰੇਸ਼ਨ ਕਰਨ ਲਈ ਵੇਚਿਆ ਜਾਂਦਾ ਹੈ । ਗਰੀਬਾਂ ਕੋਲ ਤੇਲ ਨਹੀਂ ਪਹੁੰਚਦਾ । ਸੋ, ਮੈਂ ਇਹ ਮੰਗ ਕਰਾਂਗਾ ਕਿ ਮਿੱਟੀ ਦੇ ਤੇਲ ਦਾ ਭਾਅ ਕਮ-ਅਜ਼-ਕਮ ਦੋ ਪੈਸੇ ਵਧ ਕਰ ਦੇਣਾ ਚਾਹੀਦਾ ਹੈ । ਡੀਜ਼ਲ ਦੇ ਭਾਅ ਨਾਲੋਂ ਜਾਂ ਡੀਜ਼ਲ ਦਾ ਭਾਅ ਕੁਝ ਘਟਾ ਦਿੱਤਾ ਜਾਵੇ । ਸਪੀਕਰ ਸਾਹਿਬ, ਪੀਲੇ ਕਾਰਡਾਂ ਵਾਲਿਆਂ ਬਾਰੇ ਮੈਂ ਪਹਿਲਾਂ ਵੀ ਗੱਲ ਕੀਤੀ ਹੈ ਕਿ ਇਨ੍ਹਾਂ ਨੂੰ, ਇਨ੍ਹਾਂ ਜ਼ਿਮੀਂਦਾਰਾਂ ਨੂੰ ਸ਼ੈਡੀਊਲਡ ਕਾਸਟਸ ਵਾਲੀਆਂ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ । ਕਿਉਂਕਿ ਪੀਲੇ ਕਾਰਡਾਂ ਵਾਲੇ ਜ਼ਿਮੀਂਦਾਰ ਤਾਂ ਸ਼ੈਡੀਊਲਡ ਕਾਸਟਸ ਨਾਲੋਂ ਵੀ ਪਿੱਛੇ ਰਹਿ ਗਏ ਹਨ ।

**ਸ੍ਰੀ ਸਪੀਕਰ** : ਵਾਈਂਡ-ਅੱਪ ਕਰਨ ਦੀ ਕੋਸ਼ਿਸ਼ ਕਰੋ । 10 ਮਿੰਟ ਰੱਖੇ ਹੋਏ ਹਨ । ਹੁਣ ਵਾਈਂਡ ਅੱਪ ਕਰੋ ।

**ਸਰਦਾਰ ਹਰਨੇਕ ਸਿੰਘ** : ਸਪੀਕਰ ਸਾਹਿਬ, ਪਿੰਡਾਂ ਦੇ ਵਿੱਚ ਜਲ ਸਪਲਾਈ ਟੈਂਕ ਬਣਾਉਣ ਲੱਗੇ ਹਨ । ਮੈਂ ਇਨ੍ਹਾਂ ਬਾਰੇ ਵੀ ਗੱਲ ਕਰਨੀ ਚਾਹੁੰਦਾ ਹਾਂ ਕਿ ਇਹ ਪੈਸਾ ਉਥੇ ਖਰਚ ਕੀਤਾ ਜਾਵੇ ਜਿੱਥੇ ਇਸ ਦੀ ਲੋੜ ਹੈ । ਜਿਵੇਂ ਲੁਧਿਆਣਾ ਜ਼ਿਲ੍ਹਾ ਹੈ, ਏਥੇ ਪਾਣੀ ਬਹੁਤ ਉਚਾ ਹੈ । ਏਥੇ ਵਾਟਰ-ਟੈਂਕ ਬਣਾਉਣ ਦੀ ਕੋਈ ਲੋੜ ਨਹੀਂ । ਮੇਰੇ ਹਲਕੇ ਵਿੱਚ ਇਕ ਪਿੰਡ ਹੈ ਸਿਆੜ, ਉਥੇ ਪਾਣੀ ਦੀ ਟੈਂਕੀ ਬਣਾਈ ਗਈ ਹੈ । ਉਥੇ ਪਾਣੀ ਸਿਰਫ 14-15 ਫੁੱਟ ਤੇ ਹੈ । ਉਥੋਂ ਟੂਟੀਆਂ ਲਗਾਉਣਾ ਤਾਂ ਕੇਵਲ ਸੜਕਾਂ ਤੋੜਨ ਵਾਲੀ ਗੱਲ ਹੋਵੇਗੀ । ਮੇਰੇ ਕਹਿਣ ਦਾ ਭਾਵ ਹੈ ਕਿ ਇਹ ਪਾਣੀ ਦੀਆਂ ਟੈਂਕੀਆਂ ਉਥੇਂ ਬਣਾਈਆਂ ਜਾਣ ਜਿਥੇ ਜ਼ਿਆਦਾ ਜ਼ਰੂਰਤ ਹੈ ਜਿਵੇਂ ਕਿ ਬਠਿੰਡੇ ਜ਼ਿਲ੍ਹੇ ਵਿੱਚ ਜਿਥੇ ਪਾਣੀ ਦੀ ਘਾਟ ਹੈ ਉਥੇ ਬਣਾਈਆਂ ਜਾਣ ।

**ਸ੍ਰੀ ਸਪੀਕਰ** : ਵਾਈਂਡ-ਅੱਪ ਕਰੋ ਜੀ ।

**ਸਰਦਾਰ ਹਰਨੇਕ ਸਿੰਘ** : ਦੂਜੀ ਗੱਲ ਮੈਂ ਸੜਕਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਸੜਕਾਂ ਬਾਰੇ ਪਹਿਲਾਂ ਹੀ ਬਹੁਤ ਕੁਝ ਬੋਲਿਆ ਜਾ ਚੁੱਕਾ ਹੈ । ਸੜਕਾਂ ਦੀ ਹਾਲਤ ਬਹੁਤ ਬੁਰੀ ਹੈ । ਸਾਡੀ ਸਰਕਾਰ ਨੇ ਪਹਿਲਾਂ ਹੀ ਰੈਜ਼ੋਲਿਊਸ਼ਨ ਪਾਇਆ ਹੈ ਕਿ ਪਹਿਲਾ ਪੁਰਾਣੀਆਂ ਸੜਕਾਂ ਦੀ ਮੁਰੰਮਤ ਕੀਤੀ ਜਾਵੇਗੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਬਹੁਤ ਥੋੜ੍ਹੇ ਸਮੇਂ ਵਿੱਚ ਕਰ ਦਿੱਤੀ ਜਾਵੇ । ਹੁਣ ਗਰਮੀਆਂ ਦੇ ਦਿਨ ਆ ਰਹੇ ਹਨ ਤੇ ਸੜਕਾਂ ਦੀ ਮੁਰੰਮਤ ਹੋ ਸਕਦੀ ਹੈ । ਟਰਾਂਸਪੋਰਟ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਚੀਫ਼ ਮਨਿਸਟਰ ਸਾਹਿਬ ਨੇ ਪਹਿਲਾਂ ਹੀ ਦੱਸਿਆ ਹੈ ਕਿ ਉਹ 1100 ਨਵੀਆਂ ਬੱਸਾਂ ਪਾ ਰਹੇ ਹਨ, ਇਸ ਦੇ ਲਈ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ।

ਸ੍ਰੀ ਸਪੀਕਰ : ਪਾਇਲ ਸਾਹਿਬ, ਹੁਣ ਬੈਠ ਜਾਓ । ਸ੍ਰੀ ਸ਼ਿੰਗਾਰਾ ਰਾਮ ਜੀ ਤੁਹਾਡਾ ਬੋਲਣ ਦਾ ਸਮਾਂ ਦਸ ਮਿੰਟ ਹੈ ।

ਸ੍ਰੀ ਸ਼ਿੰਗਾਰਾ ਰਾਮ (ਗੜ੍ਹਸ਼ੰਕਰ) : ਸਪੀਕਰ ਸਾਹਿਬ, ਤੁਸੀਂ ਮੈਨੂੰ ਬੱਜਟ ਦੀ ਬਹਿਸ ਤੇ ਬੋਲਣ ਦਾ ਮੌਕਾ ਦਿੱਤਾ ਉਸ ਦੇ ਲਈ ਮੈਂ ਤੁਹਾਡਾ ਧੰਨਵਾਦੀ ਹਾਂ । ਵਿੱਤ ਮੰਤਰੀ ਜੀ ਨੇ ਜਿਹੜਾ ਪੰਜਾਬ ਦਾ ਬੱਜਟ ਇਸ ਹਾਊਸ ਦੇ ਵਿੱਚ ਪੇਸ਼ ਕੀਤਾ ਹੈ। ਮੈਂ ਉਸ ਦੇ ਵਿਰੋਧ ਲਈ ਖੜਾ ਹੋਇਆ ਹਾਂ । ਬੱਜਟ ਨੂੰ ਅਸੀਂ ਦੋ ਭਾਗਾਂ ਵਿੱਚ ਵੰਡਦੇ ਹਾਂ । ਇਕ ਅਮੀਰਾਂ ਲਈ ਅਤੇ ਦੂਜਾ ਗਰੀਬਾਂ ਲਈ —ਅਤੇ ਸਾਡੇ ਲੋਕਰਾਜੀ ਢੰਗ ਵਿੱਚ ਹਮੇਸ਼ਾ ਦੋ ਤਰ੍ਹਾਂ ਦੇ ਕਾਨੂੰਨ ਬਣਦੇ ਹਨ । ਗਰੀਬਾਂ ਵਾਸਤੇ ਹੋਰ ਕਾਨੂੰਨ ਅਤੇ ਅਮੀਰਾਂ ਵਾਸਤੇ ਹੋਰ ਕਾਨੂੰਨ । ਪਿਛਲੇ 44 ਸਾਲਾਂ ਤੋਂ ਲੈ ਕੇ ਅੱਜ ਤੱਕ ਜਿੰਨੇ ਵੀ ਬੱਜਟ ਪੇਸ਼ ਕੀਤੇ ਗਏ ਹਨ ਉਹ ਸਭ ਸਰਮਾਏਦਾਰਾਂ ਦੇ ਹਿੱਤਾਂ ਨੂੰ ਪੂਰਨ ਵਾਲੇ ਬੱਜਟ ਹਨ । ਮੈਂ ਸਮਝਦਾ ਹਾਂ ਕਿ ਇਹ ਬੱਜਟ ਵੀ ਸਰਮਾਏਦਾਰਾਂ ਦੇ ਹਿੱਤਾਂ ਵਾਲਾ ਬੱਜਟ ਹੈ । ਗਰੀਬਾਂ ਦੇ ਵਾਸਤੇ ਇਸ ਬੱਜਟ ਦੇ ਵਿੱਚ ਕੇਵਲ ਸੋਚਣ ਬਾਰੇ ਤੇ ਉਨਤੀ ਦੇ ਵਿਚਾਰ ਬਾਰੇ ਗੱਲਾਂ ਕਹੀਆਂ ਗਈਆਂ ਹਨ । ਇਸ ਬੱਜਟ ਦੇ ਵਿੱਚ ਖਾਸ ਕਰਕੇ ਮਹਿੰਗਾਈ ਅਤੇ ਰਿਸ਼ਵਤਖੋਰੀ ਨੂੰ ਰੋਕਣ ਤੇ ਜ਼ੋਰ ਦਿੱਤਾ ਗਿਆ ਹੈ, ਪਰ ਸਾਡੀ ਬੀ.ਐਸ. ਪਾਰਟੀ ਇਸ ਗੱਲ ਨੂੰ ਮਹਿਸੂਸ ਕਰਦੀ ਹੈ ਕਿ ਮਹਿੰਗਾਈ, ਰਿਸ਼ਵਤਖੋਰੀ ਅਤੇ ਭ੍ਰਿਸ਼ਟਾਚਾਰ ਨੂੰ ਖਤਮ ਕਰਨਾ ਚਾਹੀਦਾ ਹੈ । ਅਸੀਂ ਰਿਸ਼ਵਤਖੋਰੀ ਦੇ ਲਈ ਅਫਸਰਸ਼ਾਹੀ ਨੂੰ ਜ਼ਿਮੇਵਾਰ ਠਹਿਰਾਉਂਦੇ ਹਾਂ । ਇਹ ਜਿਹੜੇ ਉਚ ਅਧਿਕਾਰੀ ਆਈ.ਏ.ਐਸ. ਜਾਂ ਪੀ.ਸੀ.ਐਸ. ਜਾਂ ਹੋਰ ਅਧਿਕਾਰੀ ਹਨ ਇਹ ਰਿਸ਼ਵਤਖੋਰੀ ਵਧਾਉਂਦੇ ਹਨ । ਜਿੰਨੀ ਦੇਰ ਤੱਕ ਅਸੀਂ ਰਾਜਨੀਤਕ ਭ੍ਰਿਸ਼ਟਾਚਾਰ ਨੂੰ ਖਤਮ ਨਹੀਂ ਕਰਦੇ ਉਨੀ ਦੇਰ ਤੱਕ ਅਸੀਂ ਅਫਸਰਸ਼ਾਹੀ ਵਿਚੋਂ ਰਿਸ਼ਵਤਖੋਰੀ ਖਤਮ ਨਹੀਂ ਕਰ ਸਕਦੇ । ਇਹ ਰਾਜਨੀਤਕ ਭ੍ਰਿਸ਼ਟਾਚਾਰ ਹੀ ਹੈ ਜਿਸ ਦੇ ਕਾਰਨ ਅੱਜ ਸਾਡੇ ਭਾਰਤ ਦ ਵਿੱਚ ਭ੍ਰਿਸ਼ਟਾਚਾਰ ਅਤੇ ਰਿਸ਼ਵਤਖੋਰੀ ਵਧ ਰਹੀ ਹੈ । ਇਸ ਨੂੰ ਤਾਂ ਹੀ ਠੱਲ ਪਾਈ ਜਾ ਸਕਦੀ ਹੈ ਜੇਕਰ ਅਸੀਂ ਰਾਜਨੀਤਕ ਭ੍ਰਿਸ਼ਟਾਚਾਰ ਨੂੰ ਖਤਮ ਕਰਾਂਗੇ ।

ਸਰਕਾਰ ਨੇ ਡਾ. ਅੰਬੇਦਕਰ ਭਵਨ ਸਾਰੇ ਜ਼ਿਲ੍ਹਾ ਪੱਧਰ ਤੇ ਉਸਾਰਨ ਬਾਰੇ ਗੱਲ ਕੀਤੀ ਹੈ । ਅਸੀਂ ਇਹ ਮਹਿਸੂਸ ਕਰਦੇ ਹਾਂ ਕਿ ਡਾ. ਅੰਬੇਦਕਰ ਜੀ ਦੇ ਅਕਾਲ ਚਲਾਣੇ ਤੋਂ 35 ਸਾਲ ਬਾਅਦ ਜੇ ਸਰਕਾਰ ਨੂੰ ਇਹ ਗੱਲ ਮਹਿਸੂਸ ਹੋਈ ਹੈ ਕਿ ਉਨ੍ਹਾਂ ਦੇ ਨਾਂ ਤੇ ਭਵਨ ਉਸਾਰੇ ਜਾਣ ਤਾਂ ਅਸੀਂ ਸਮਝਦੇ ਹਾਂ ਕਿ ਅੱਜ ਡਾ. ਅੰਬੇਦਕਰ ਦੇ ਜੀਵਨ ਅਤੇ ਮਿਸ਼ਨ ਨੂੰ ਲੈ ਕੇ ਜੋ ਜਾਗ੍ਰਤੀ ਆਈ ਹੈ, ਉਸ ਨੂੰ ਦਬਾਉਣ ਦੇ ਲਈ ਸਰਕਾਰ ਦਾ ਮਨਸੂਬਾ ਹੈ । ਗੜ੍ਹਸ਼ੰਕਰ ਹਲਕੇ ਦੇ ਅੰਦਰ ਜਿਥੋਂ ਕਿ ਮੈਂ ਚੋਣ ਜਿੱਤ ਕੇ ਆਇਆ ਹਾਂ ਜਿੱਥੇ ਕਿ ਮਾਨਯੋਗ ਐਸ.ਡੀ.ਐਮ. ਸਾਹਿਬ ਸਰਦਾਰ ਬਲਦੇਵ ਸਿੰਘ ਜੀ ਰਹੇ ਹਨ ਜਿਨ੍ਹਾਂ ਨੇ ਉਥੇ ਡਾ: ਅੰਬੇਦਕਰ ਜੀ ਦੇ ਨਾਂ ਤੇ ਪਾਰਕ ਦਾ ਨੀਂਹ ਪੱਥਰ ਰੱਖਿਆ ਸੀ ਔਰ ਉਨ੍ਹਾਂ ਤੋਂ ਬਾਅਦ ਆਏ ਐਸ.ਡੀ.ਐਮ. ਸ੍ਰੀ ਜੋਹਲ ਜਿਨ੍ਹਾਂ ਨੇ ਕੁਝ ਸ਼ਰਾਰਤੀ ਅਨਸਰਾਂ ਦੇ ਕਹਿਣ ਤੇ ਉਹ ਡਾ: ਅੰਬੇਦਕਾਰ ਦਾ ਬੋਰਡ ਹਟਵਾ ਦਿਤਾ ਅਤੇ ਸਾਡੇ ਵਲੋਂ ਬੇਨਤੀ ਕਰਨ ਤੇ ਵੀ ਉਨ੍ਹਾਂ ਸ਼ਰਾਰਤੀ ਅਨਸਰਾਂ ਦੇ ਵਿਰੁੱਧ ਕੋਈ ਕਾਰਵਾਈ ਨਹੀਂ ਕੀਤੀ ਅਤੇ

[ਸ਼੍ਰੀ ਸ਼ਿੰਗਾਰਾ ਰਾਮ]

ਨਾ ਹੀ ਐਫ.ਆਈ.ਆਰ. ਦਰਜ਼ ਕੀਤੀ ਗਈ । ਹੁਣ ਗੜ੍ਹਸ਼ੰਕਰ ਬਾਰੇ ਜੋ ਸਪਲੀਮੈਂਟਰੀ ਛੱਪਿਆ ਹੈ ਉਸਦੇ ਮੁਤਾਬਿਕ ਇਸ ਦਾ ਨਾਂ ਚਿੱਲਡਰਨ ਪਾਰਕ ਰਖਿਆ ਗਿਆ ਹੈ । ਇਸ ਲਈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜੇ ਇਹੋ ਜਿਹੀ ਕੁਤਾਹੀ ਹੁੰਦੀ ਹੈ ਤਾਂ ਹਾਲਾਤ ਖਰਾਬ ਹੋ ਸਕਦੇ ਹਨ । ਇਸ ਪਾਸੇ ਸਰਕਾਰ ਨੂੰ ਤੁਰੰਤ ਧਿਆਨ ਦੇਣਾ ਚਾਹੀਦਾ ਹੈ । ਦੂਸਰੇ ਪਾਸੇ ਅਨੁਸੂਚਿਤ ਜਾਤੀਆਂ ਦੀਆਂ ਬਸਤੀਆਂ ਹਨ ਜੋ ਹੜ੍ਹਾਂ ਦੀ ਮਾਰ ਦੇ ਹੇਠ ਪਿਛਲੇ ਸਾਲ ਆਈਆਂ । ਉਨ੍ਹਾਂ ਦੇ ਵਿੱਚੋਂ ਮੇਰੇ ਹਲਕੇ ਵਿੱਚ 10 ਬਸਤੀਆਂ ਹੜ੍ਹਾਂ ਦੀ ਮਾਰ ਹੇਠ ਆਈਆਂ ਔਰ ਰੁੜੀਆਂ । ਇਸ ਲਈ ਮੈਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਪਿੰਡਾਂ ਦੀ ਉੱਨਤੀ ਦੇ ਮੱਦ ਅਧੀਨ ਇਨ੍ਹਾਂ ਬਸਤੀਆਂ ਦੇ ਵਿਕਾਸ ਲਈ ਗਰਾਂਟ ਦਿੱਤੀ ਜਾਵੇ ਅਤੇ ਬਜਟ ਦੇ ਵਿੱਚ ਵਿਸ਼ੇਸ਼ ਤੌਰ ਤੇ ਅਨੁਸੂਚਿਤ ਜਾਤੀਆਂ ਦੀਆਂ ਬਸਤੀਆਂ ਜਿੱਥੇ ਸਾਰੇ ਪਿੰਡ ਦੇ ਧੋਣ ਦਾ ਪਾਣੀ ਇਕੱਠਾ ਹੁੰਦਾ ਹੈ, ਇਨ੍ਹਾਂ ਦੇ ਵਿਕਾਸ ਲਈ ਪੈਸਾ ਰੱਖਿਆ ਜਾਵੇ ਅਤੇ ਇਨ੍ਹਾਂ ਬਸਤੀਆਂ ਦਾ ਸੁਧਾਰ ਕੀਤਾ ਜਾਵੇ ਕਿਉਂਕਿ ਇਨ੍ਹਾਂ ਦੀ ਬਹੁਤ ਤਰਸ-ਯੋਗ ਹਾਲਤ ਹੈ ।

ਸਪੀਕਰ ਸਾਹਿਬ, ਇਸ ਤੋਂ ਅਗਲਾ ਮੇਰਾ ਪੁਆਇੰਟ ਹੈ ਸ਼ੈਡਿਊਲਡ ਕਾਸਟਸ ਕਾਰਪੋਰੇਸ਼ਨ ਬਾਰੇ । ਅਨੁਸੂਚਿਤ ਜ਼ਾਤੀਆਂ ਲਈ ਕਰਜ਼ਾ ਦੇਣ ਲਈ ਜੋ ਕਾਰਪੋਰੇਸ਼ਨ ਬਣਾਈ ਹੋਈ ਹੈ, ਉਸ ਦੇ ਦਫਤਰ ਜ਼ਿਲ੍ਹਾ ਪੱਧਰ ਤੇ ਖੋਲੇ ਗਏ ਹਨ ਅਤੇ ਗਰੀਬ ਲੋਕਾਂ ਨੂੰ ਕਰਜ਼ੇ ਦੇ ਸਬੰਧ ਵਿੱਚ ਜ਼ਿਲ੍ਹਾ ਪੱਧਰ ਤੇ ਚੱਕਰ ਮਾਰਨੇ ਪੈਂਦੇ ਹਨ ਜਿਸ ਕਾਰਨ ਉਨ੍ਹਾਂ ਦਾ ਸਮਾਂ ਕਾਫੀ ਖਰਾਬ ਹੁੰਦਾ ਹੈ ਅਤੇ ਵਿੱਤੀ ਨੁਕਸਾਨ ਵੀ ਹੁੰਦਾ ਹੈ । ਇਹ ਦਫਤਰ ਤਹਿਸੀਲ ਪੱਧਰ ਤੇ ਖੋਲ੍ਹੇ ਜਾਣੇ ਚਾਹੀਦੇ ਹਨ । ਇਸੇ ਤਰ੍ਹਾਂ ਜੋ ਸਰਪਲੱਸ ਜ਼ਮੀਨ ਹੈ ਉਹ ਬੇ-ਜ਼ਮੀਨੇ ਲੋਕਾਂ ਨੂੰ ਦੇਣ ਬਾਰੇ ਵੀ ਬੱਜਟ ਵਿੱਚ ਕਿਹਾ ਗਿਆ ਹੈ । ਇੱਕੋ ਪਾਸੇ ਸਰਕਾਰ ਕਹਿੰਦੀ ਹੈ ਕਿ ਖਾਲੀ ਜ਼ਮੀਨ ਲੋਕਾਂ ਨੂੰ ਵੰਡੀ ਜਾਵੇਗੀ ਦੂਸਰੇ ਪਾਸੇ ਮੇਰੇ ਹਲਕੇ ਗੜ੍ਹਸ਼ੰਕਰ ਵਿੱਚ ਹੀ ਪੁਜ਼ੀਸ਼ਨ ਇਹ ਹੈ ਕਿ ਇਕ ਪਿੰਡ ਵਿਛੋਹੀ ਹੈ ਉਥੇ 3800 ਕਨਾਲ ਚਰਾਂਦ ਹੈ ਅਤੇ 1929 ਤੋਂ ਲੈ ਕੇ ਉਸ ਚਰਾਂਦ ਤੇ ਅਨੁਸੂਚਿਤ ਜ਼ਾਤੀਆਂ ਦੇ ਲੋਕ ਕਾਬਜ਼ ਹਨ ਅਤੇ ਆਪਣਾ ਗੁਜ਼ਾਰਾ ਕਰ ਰਹੇ ਹਨ, ਪਰੰਤੂ ਹੁਣ ਉਨ੍ਹਾਂ ਦੇ 60 ਬੰਦਿਆਂ ਦੇ ਖਿਲਾਫ ਮਾਹਿਲਪੁਰ ਥਾਣੇ ਵਿੱਚ ਪਰਚਾ ਦਰਜ ਕਰਵਾਇਆ ਗਿਆ ਹੈ ਅਤੇ ਉਨ੍ਹਾਂ ਦੀਆਂ ਔਰਤਾਂ ਦੀ ਵੀ ਮਾਰਕੁੱਟਾਈ ਕੀਤੀ ਗਈ ਹੈ ਅਤੇ ਅਦਾਲਤ ਦੇ ਵਿੱਚ ਵੀ ਉਨ੍ਹਾਂ ਦੇ ਵਿਰੁੱਧ ਕੇਸ ਚਲ ਰਿਹਾ ਹੈ । ਇਸੇ ਤਰ੍ਹਾਂ ਜਿਹੜਾ 84 ਏਕੜ ਜੰਗਲ ਹੈ ਅਤੇ ਉਹ ਸਿਰਫ ਚਾਰ ਘਰ ਰੱਲ ਕੇ ਹੀ ਖਾ ਰਹੇ ਹਨ । ਮੈਂ, ਸਪੀਕਰ ਸਾਹਿਬ, ਆਪ ਜੀ ਦੇ ਰਾਹੀਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇੱਕ ਪਾਸੇ ਸਰਕਾਰ ਦੀ ਮਨਸ਼ਾ ਹੈ ਕਿ ਬੇ-ਜ਼ਮੀਨੇ ਲੋਕਾਂ ਨੂੰ ਸਰਪਲਸ ਜ਼ਮੀਨ ਦੇ ਕੇ ਆਬਾਦ ਕੀਤਾ ਜਾਵੇ । ਦੂਜੇ ਪਾਸੇ ਉਨ੍ਹਾਂ ਵੱਲ ਕੋਈ ਧਿਆਨ ਨਹੀਂ ਦਿਤਾ ਜਾ ਰਿਹਾ ਅਤੇ ਉਨ੍ਹਾਂ ਦੇ ਵਿਰੁੱਧ ਕੇਸ ਦਰਜ਼ ਹੋ ਰਹੇ ਹਨ । ਇਸੇ ਤਰ੍ਹਾਂ ਇੱਕ ਪਿੰਡ ਲਲਬਾਨ ਹੈ । ਇਹ ਵੀ ਮੇਰੇ ਇਲਾਕੇ ਵਿੱਚ ਪੈਂਦਾ ਹੈ । ਉਥੇ 3700 ਏਕੜ ਜ਼ਮੀਨ ਹੈ ਉਹ ਵੀ ਚਾਰ ਪੰਜ ਘਰਾਂ ਦੇ ਕੋਲ ਹੈ ਔਰ ਜੋ ਮਜਦੂਰ ਵਰਗ

ਹੈ ਉਹ ਉਥੋਂ ਬਾਲਣ ਅਤੇ ਲਕੜ ਆਦਿ ਵੀ ਨਹੀਂ ਲੈ ਸਕਦਾ । ਇਸ ਲਈ ਇਸ ਪਾਸੇ ਵੱਲ ਵੀ ਧਿਆਨ ਦਿੱਤਾ ਜਾਣਾ ਚਾਹੀਦਾ ਹੈ ਤਾਂ ਜੋ ਜਿਹੜੇ ਗਰੀਬ ਲੋਕ ਹਨ ਉਹ ਘਾਹ-ਫੂਸ ਲੈ ਕੇ ਆਪਣਾ ਗੁਜ਼ਾਰਾ ਕਰ ਸਕਣ । ਇਸੇ ਤਰ੍ਹਾਂ ਮੇਰੇ ਇਲਾਕੇ ਵਿੱਚ ਜੋ ਬੀਟ ਏਰੀਆ ਹੈ ਔਰ ਉਹ ਪਹਾੜੀਆਂ ਨਾਲ ਘਿਰਿਆ ਹੋਇਆ ਹੈ, ਉਸ ਦੇ ਵਿੱਚ 22 ਪਿੰਡ ਪੈਂਦੇ ਹਨ ਅਤੇ ਇਹ ਟਾਪੂ ਦੇ ਸਮਾਨ ਹੈ । ਉਥੇ ਇਹ ਹਾਲਾਤ ਹਨ ਕਿ ਇਕ ਇੱਕ ਪਾਣੀ ਦੀ ਟੂਟੀ ਦੇ ਦੁਆਲੇ ਇੰਨੇ ਇੰਨੇ ਘੜੇ ਪਾਣੀ ਲਈ ਇਕੱਠੇ ਹੋ ਜਾਂਦੇ ਹਨ ਜਿੰਨੇ ਕਿ ਇੱਕ ਘੁਮਾਰ ਦੇ ਆਵੇ ਦੇ ਵਿੱਚ ਵੀ ਨਹੀਂ ਹੁੰਦੇ । ਇਸ ਲਈ ਮੈਂ, ਸਪੀਕਰ ਸਾਹਿਬ, ਆਪ ਜੀ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਇਲਾਕੇ ਵੱਲ ਵੀ ਧਿਆਨ ਦਿਤਾ ਜਾਵੇ ਅਤੇ ਉਨ੍ਹਾਂ ਨੂੰ ਪਾਣੀ ਮੁਹੱਈਆ ਕੀਤਾ ਜਾਵੇ ਤਾਂਕਿ ਉਹ ਪਾਣੀ ਆਮ ਵਰਤੋਂ ਲਈ ਪ੍ਰਾਪਤ ਕਰ ਸਕਣ, ਨ੍ਹਾ-ਧੁਆ ਸਕਣ ਅਤੇ ਪਸ਼ੂਆਂ ਨੂੰ ਵੀ ਧੋ ਸਕਣ।

ਇਸੇ ਤਰ੍ਹਾਂ ਸੜਕਾਂ ਦਾ ਮੰਦਾ ਹਾਲ ਹੈ । ਲਿੰਕ ਰੋਡਜ਼ ਦੇ ਬਾਰੇ ਮੈਂ ਅਰਜ਼ ਕਰਾਂਗਾ ਕਿ ਅਗਰ ਕਿਸੇ ਸਮੇਂ ਦੋ ਚਾਰ ਮਿੰਟ ਵੀ ਬਾਰਿਸ਼ ਹੁੰਦੀ ਹੈ ਤਾਂ ਉਥੇ ਦੇ ਲੋਕ ਪੈਦਲ ਚੱਲ ਕੇ ਲਿੰਕ ਰੋਡ ਤੇ ਨਹੀਂ ਪਹੁੰਚ ਸਕਦੇ । ਦੂਸਰਾ ਇਹ ਕਿ ਉਨ੍ਹਾਂ 22 ਪਿੰਡਾਂ ਵਿਚ ਕੋਈ ਹਸਪਤਾਲ ਦੀ ਸਹੂਲਤ ਨਹੀਂ ਹੈ । ਨਾ ਹੀ ਕੋਈ ਅੱਛੇ ਸਕੂਲ ਹਨ । ਕਾਲਿਜਾਂ ਦੀ ਇਹ ਹਾਲਤ ਹੈ ਕਿ ਘੱਟੋ ਘੱਟ ਲੋਕਾਂ ਨੂੰ 25 ਕਿਲੋ ਮੀਟਰ ਚੱਲ ਕੇ ਉਥੇ ਜਾਣਾ ਪੈਂਦਾ ਹੈ । ਇਸ ਕਰਕੇ, ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਰਕਾਰ ਦਾ ਧਿਆਨ ਵਿਸ਼ੇਸ਼ ਤੌਰ ਤੇ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਬੀਟ ਏਰੀਆ ਦੇ 22 ਪਿੰਡ ਹਨ ਉਨ੍ਹਾਂ ਦਾ ਵਿਸ਼ੇਸ਼ ਤੌਰ ਤੇ ਧਿਆਨ ਰੱਖਿਆ ਜਾਵੇ ਅਤੇ ਉਨ੍ਹਾਂ ਦੇ ਜਿਹੜੇ ਅਧਿਕਾਰ ਹਨ ਉਨ੍ਹਾਂ ਨੂੰ ਬਹਾਲ ਕਰਨਾ ਚਾਹੀਦਾ ਹੈ । ਉਨ੍ਹਾਂ ਨੂੰ ਸਾਰੀਆਂ ਸਹੂਲਤਾਂ ਮੁਹੱਈਆ ਕਰਨੀਆਂ ਚਾਹੀਦੀਆਂ ਹਨ । ਮੈਂ ਮਹਿਸੂਸ ਕਰਦਾ ਹਾਂ ਕਿ 21ਵੀਂ ਸਦੀ ਵਿਚ 8-10 ਸਾਲ ਬਾਕੀ ਰਹਿੰਦੇ ਹਨ ਅਤੇ ਆਉਣ ਵਾਲੀ ਸਦੀ ਵਿਚ ਇਹ ਨਹੀਂ ਹੋਣਾ ਚਾਹੀਦਾ ਕਿ ਲੋਕਾਂ ਨੂੰ ਪਹਿਨਣ ਲਈ ਕੱਪੜਾ ਨਾ ਮਿਲੇ । ਉਨ੍ਹਾਂ ਦੇ ਜਿਹੜੇ ਅਧਿਕਾਰ ਹਨ ਉਨ੍ਹਾਂ ਨੂੰ ਬਹਾਲ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਸਾਰੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ । ਮੈਂ ਮਹਿਸੂਸ ਕਰਦਾ ਹਾਂ ਕਿ ਉਨ੍ਹਾਂ ਲੋਕਾਂ ਨੂੰ ਅਧਿਕਾਰ ਦੇਣੇ, ਸਹੂਲਤਾਂ ਦੇਣੀਆਂ ਕੋਈ ਭੀਖ ਨਹੀਂ ਹੈ, ਕੋਈ ਕ੍ਰਿਪਾ ਨਹੀਂ ਹੈ, ਕੋਈ ਮਿਹਰਬਾਨੀ ਨਹੀਂ ਹੈ । ਉਨ੍ਹਾਂ ਦੇ ਅਧਿਕਾਰ ਬਹਾਲ ਕਰਨੇ ਚਾਹੀਦੇ ਹਨ । ਇਸ ਗੱਲ ਵੱਲ ਵਿਸ਼ੇਸ਼ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ ।

ਦੂਸਰੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਜਿਹੜੀ ਸਮੱਸਿਆ ਹੈ ਇਹ ਇਕ ਬੜਾ ਭਿਆਨਕ ਰੂਪ ਧਾਰਨ ਕਰ ਗਈ ਹੈ । ਇਸ ਪੰਜਾਬ ਦੀ ਸਮੱਸਿਆ ਵੱਲ ਵਿਸ਼ੇਸ਼ ਧਿਆਨ ਦੇ ਕੇ ਇਸ ਨੂੰ ਸੁਲਝਾਉਣਾ ਚਾਹੀਦਾ ਹੈ । ਉਨ੍ਹਾਂ ਲੋਕਾਂ ਦੀਆਂ ਜਿਹੜੀਆਂ ਭਾਵਨਾਵਾਂ ਵਲੂੰਦਰੀਆਂ ਹੋਈਆਂ ਹਨ ਉਨ੍ਹਾਂ ਤੇ ਮਰਹਮ ਲਾ ਕੇ ਉਨ੍ਹਾਂ ਨੂੰ ਸ਼ਾਂਤੀ ਦਿਵਾਓ ਜਿਹੜੇ ਪੰਜਾਬ ਦੇ ਬਰਨਿੰਗ ਇਸ਼ੂਜ਼ ਹਨ ਜਿਵੇਂ ਕਿ ਚੰਡੀਗੜ੍ਹ ਪੰਜਾਬ ਨੂੰ ਦੇਣ ਦਾ ਮਸਲਾ ਹੈ, ਫਿਰ ਪਾਣੀ ਦਾ ਮਸਲਾ ਹੈ । ਪੰਜਾਬੀ ਬੋਲਦੇ ਇਲਾਕੇ ਪੰਜਾਬ ਨੂੰ ਦੇਣ ਦਾ ਸਵਾਲ ਹੈ । ਇਨ੍ਹਾਂ ਮਸਲਿਆਂ ਨੂੰ ਹੱਲ ਕਰਨਾ ਚਾਹੀਦਾ ਹੈ । (ਘੰਟੀ) ਅੱਜ

[ਸ੍ਰੀ ਸਿੰਗਾਰਾ ਰਾਮ]

ਤੱਕ ਇਸ ਸਬੰਧੀ ਪੰਜਾਬ ਨਾਲ ਕਿਸੇ ਵੀ ਸਬੰਧਤ ਧਿਰ ਵਲੋਂ ਕੋਈ ਵੀ ਸਟੇਟਮੈਂਟ ਨਹੀਂ ਆਈ । ਇਸ ਕਰਕੇ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਹੁਣ ਪੰਜਾਬ ਦੀ ਲੜਾਈ ਐਨਾ ਖਤਰਨਾਕ ਰੂਪ ਧਾਰਨ ਕਰ ਚੁੱਕੀ ਹੈ ਜਿਸ ਦੇ ਵਿਚ ਬੇਸ਼ੁਮਾਰ ਮਾਵਾਂ ਦੇ ਪੁੱਤ ਮਰ ਰਹੇ ਹਨ । ਭੈਣਾ ਰੰਡੀਆਂ ਹੋ ਰਹੀਆਂ ਹਨ ਅਤੇ ਬੱਚੇ ਯਤੀਮ ਹੋ ਰਹੇ ਹਨ । ਇਹ ਢੰਗ, ਤਰੀਕਾ ਜ਼ਿਆਦਾ ਦੇਰ ਬਰਦਾਸ਼ਤ ਨਹੀਂ ਹੋ ਸਕਦਾ । ਇਹ ਸਾਰੇ ਮਸਲੇ ਸਮਝੌਤੇ ਦੀ ਮੇਜ਼ ਤੇ ਆ ਕੇ ਹੀ ਹੱਲ ਹੋ ਸਕਦੇ ਹਨ । ਪੰਜਾਬ ਦੇ ਅਕਾਲੀ ਲੀਡਰ ਹਨ । ਉਨ੍ਹਾਂ ਨੂੰ ਨਾਲ ਲੈ ਕੇ ਚੱਲੋ । ਉਹ ਲੋਕ ਜਿਹੜੇ ਇਲੈਕਸ਼ਨਾਂ ਤੋਂ ਪਹਿਲਾਂ ਲੋਕ ਰਾਜੀ ਢੰਗ ਨਾਲ ਚੱਲਣਾ ਚਾਹੁੰਦੇ ਸਨ ਪਰ ਉਨ੍ਹਾਂ ਨੂੰ ਖਾੜਕੂਆਂ ਨੇ ਇਲੈਕਸ਼ਨ ਨਾ ਲੜਨ ਤੇ ਮਜ਼ਬੂਰ ਕੀਤਾ, ਮੈਂ ਕਹਾਂਗਾ ਕਿ ਉਨ੍ਹਾਂ ਨੂੰ ਸਮਝੌਤੇ ਦੀ ਮੇਜ਼ ਤੇ ਬਿਠਾ ਕੇ ਗੱਲ ਕਰਨੀ ਚਾਹੀਦੀ ਹੈ ।

ਇਸ ਤੋਂ ਇਲਾਵਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੰਡੀ ਏਰੀਆ ਦਾ ਜਿਹੜਾ ਪ੍ਰੋਜੈਕਟ ਹੈ ਉਸ ਦੇ ਵਾਸਤੇ ਵੱਧ ਤੋਂ ਵੱਧ ਪੈਸਾ ਰੱਖਣਾ ਚਾਹੀਦਾ ਹੈ ਤਾਂਕਿ ਕੰਡੀ ਏਰੀਆ ਦੀ, ਬੀਟ ਏਰੀਆ ਦੀ ਸਮੱਸਿਆ ਹੱਲ ਹੋ ਸਕੇ । ਫਿਰ ਕੰਡੀ ਕੈਨਾਲ ਦੀ ਸਕੀਮ ਰੱਖੀ ਗਈ ਸੀ । ਉਸ ਨੂੰ ਜਲਦੀ ਤੋਂ ਜਲਦੀ ਚਾਲੂ ਕਰਨਾ ਚਾਹੀਦਾ ਹੈ ਤਾਂਕਿ ਲੱਖਾਂ ਲੋਕ ਜਿਹੜੇ ਸਿੰਜਾਈ ਲਈ ਪਾਣੀ ਦੀ ਮੰਗ ਕਰਦੇ ਹਨ ਉਨ੍ਹਾਂ ਨੂੰ ਪਾਣੀ ਮਿਲ ਸਕੇ ਅਤੇ ਉਹ ਆਪਣੀ ਜ਼ਿੰਦਗੀ ਨੂੰ ਬਿਹਤਰ ਬਣਾ ਸਕਣ । ਐਨੇ ਲਫਜ਼ ਕਹਿੰਦਾ ਹੋਇਆ, ਸਪੀਕਰ ਸਾਹਿਬ, ਤੁਹਾਡਾ ਸਮਾਂ ਦੇਣ ਲਈ ਮੈਂ ਧੰਨਵਾਦ ਕਰਦਾ ਹਾਂ । ਜੈ ਭੀਮ, ਜੈ ਭਾਰਤ ।

**ਸ੍ਰੀ ਰਮੇਸ਼ ਚੰਦਰ ਡੋਗਰਾ (ਦਸੂਹਾ)**: ਸਪੀਕਰ ਸਾਹਿਬ, ਮੈਂ ਤੁਹਾਡਾ ਅਤੀ ਧੰਨਵਾਦੀ ਹਾਂ ਜੋ ਤੁਸੀਂ ਮੈਨੂੰ ਹਾਊਸ ਵਿਚ ਬੋਲਣ ਦਾ ਸਮਾਂ ਦਿਤਾ ਹੈ। ਜਿਥੋਂ ਤੱਕ, ਸਪੀਕਰ, ਸਾਹਿਬ, ਬੱਜਟ ਦਾ ਪ੍ਰਸ਼ਨ ਹੈ, ਡਾਕਟਰ ਕੇਵਲ ਕ੍ਰਿਸ਼ਨ ਬਹੁਤ ਸੂਝਵਾਨ ਹਨ ਔਰ ਜੋ ਉਨ੍ਹਾਂ ਬੱਜਟ ਹਾਊਸ ਵਿਚ ਪੇਸ਼ ਕੀਤਾ ਹੈ ਉਸ ਦੀ, ਉਨ੍ਹਾਂ ਦੀ ਸ਼ਲਾਘਾ ਕਰਦਾ ਹਾਂ। ਇਹ ਬੱਜਟ ਪੰਜਾਬ ਦੀ ਜਨਤਾ ਨੂੰ ਰਾਹਤ ਦੇਣ ਵਾਲਾ ਹੈ । ਪਿਛਲੇ 5 ਸਾਲ ਗਵਰਨਰ ਰਾਜ ਦੇ ਸਮੇਂ ਵਿਚ ਜੋ ਪੰਜਾਬ ਦੇ ਹਾਲਾਤ ਰਹੇ ਹਨ, ਉਹ ਸਭ ਨੂੰ ਪਤਾ ਹੈ । ਪੰਜਾਬ ਨੂੰ ਰਾਹਤ ਦਿਵਾਉਣ ਲਈ ਡਾਕਟਰ ਸਾਹਿਬ ਨੇ ਇਹ ਬੜਾ ਅੱਛਾ ਬੱਜਟ ਦਿਤਾ ਹੈ । ਸਪੀਕਰ, ਸਾਹਿਬ, ਮੈਂ ਇਕ ਸਲਾਹ ਦੇਣੀ ਚਾਹੁੰਦਾ ਹਾਂ ਸਰਕਾਰ ਨੂੰ ਕਿ ਇਹ ਜਿਹੜੀ ਬੁਢਾਪਾ ਪੈਨਸ਼ਨ, ਵਿਧਵਾ ਪੈਨਸ਼ਨ ਅਤੇ ਅੰਗਹੀਣ ਪੈਨਸ਼ਨ ਅਤੇ ਇਹ ਜਿਹੜੀ 100/- ਰੁਪਏ ਤੋਂ 150/- ਰੁਪਏ ਕਰ ਦਿਤੀ ਹੈ ਇਹ ਸਰਕਾਰ ਨੇ ਬਹੁਤ ਅੱਛਾ ਕੀਤਾ ਹੈ ਔਰ ਬਹੁਤ ਫਾਇਦੇਮੰਦ ਗੱਲ ਲੋਕਾਂ ਵਾਸਤੇ ਕੀਤੀ ਗਈ ਹੈ । ਲੇਕਿਨ ਇਸ ਕਾਨੂੰਨ ਵਿਚ ਥੋੜ੍ਹੀਆਂ ਜਿਹੀਆਂ ਤਕਲੀਫਾਂ ਹਨ । ਪੈਨਸ਼ਨ ਦੇ ਪੈਸੇ ਲੈਣ ਵਾਸਤੇ ਲੋਕਾਂ ਨੂੰ ਬਹੁਤ ਸਮਾਂ ਵੇਟ ਕਰਨਾ ਪੈਂਦਾ ਹੈ, ਬਹੁਤ ਸਾਰਾ ਪੈਸਾ ਖ਼ਰਚ ਕਰਨਾ ਪੈਂਦਾ ਹੈ । ਇਸ ਕਰਕੇ ਮੈਂ ਚਾਹੁੰਦਾ ਹਾਂ ਕਿ ਪੈਨਸ਼ਨ ਦੇ ਜਿਹੜੇ ਰੂਲਜ਼ ਹਨ ਉਨ੍ਹਾਂ ਦਾ ਸੰਸ਼ੋਧਨ ਕੀਤਾ ਜਾਵੇ । ਜਿਹੜੀਆਂ ਪੈਨਸ਼ਨਾਂ ਵਾਸਤੇ ਲੋਕਾਂ ਦੀਆਂ ਐਪਲੀਕੇਸ਼ਨਜ਼ ਡਿਸਟ੍ਰਿਕਟ ਹੈਡਕੁਆਟਰਜ਼ ਤੇ ਆਉਂਦੀਆਂ ਹਨ ਉਨ੍ਹਾਂ ਦੇ ਲਈ ਥੋੜੀ ਸਮਾਂ ਨਿਰਧਾਰਤ ਕੀਤਾ ਜਾਵੇ ਅਤੇ ਨਿਰਧਾਰਤ

ਸਮੇਂ ਵਿਚ ਹੀ ਪੈਨਸ਼ਨ ਦੇ ਕੇਸਿਜ਼ ਨੂੰ ਕਲੀਅਰ ਕੀਤਾ ਜਾਵੇ। ਅਸੀਂ ਦੇਖਿਆ ਹੈ ਕਿ ਸਾਲ ਸਾਲ ਕੇਸਿਜ਼ ਕਲੀਅਰ ਨਹੀਂ ਹੁੰਦੇ। ਮੈਂ ਦੱਸਣਾ ਚਾਹੁੰਦਾ ਹਾਂ ਕਿ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਇਥੇ ਦੇ ਬਜ਼ੁਰਗ ਲੋਕਾਂ ਨੂੰ 80 ਕਿਲੋਮੀਟਰ ਡਿਸਟ੍ਰਿਕਟ ਹੈਡਕੁਆਟਰ ਤੇ ਪਹੁੰਚਣ ਲਈ ਤੈਅ ਕਰਨਾ ਪੈਂਦਾ ਹੈ ਜਿਸ ਦੇ ਨਾਲ ਉਨ੍ਹਾਂ ਲੋਕਾਂ ਨੂੰ ਬੜੀਆਂ ਤਕਲੀਫਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਨ੍ਹਾਂ ਰੂਲਾਂ ਦੇ ਵਿਚ ਸੰਸ਼ੋਧਨ ਕਰਨਾ ਜ਼ਰੂਰੀ ਹੈ, ਉਨ੍ਹਾਂ ਲੋਕਾਂ ਦੇ ਨਿਰਧਾਰਤ ਸਮੇਂ ਵਿਚ ਹੀ ਕੇਸਿਜ਼ ਕਲੀਅਰ ਹੋ ਜਾਣ।

ਸਪੀਕਰ ਸਾਹਿਬ, ਦੂਸਰੀ ਬੇਨਤੀ ਮੈਂ ਇਹ ਕਰਨਾ ਚਾਹੁੰਦਾ ਹਾਂ ਕਿ ਵਿਡੋ ਪੈਨਸ਼ਨ ਜੋ ਦਿੱਤੀ ਜਾਂਦੀ ਹੈ ਉਸ ਦੇ ਲਈ ਇਕ ਸ਼ਰਤ ਲਗਾਈ ਹੈ ਕਿ ਜਿਸ ਵਿਧਵਾ ਭੈਣ ਦਾ ਬੱਚਾ 16 ਸਾਲ ਦਾ ਹੋ ਜਾਵੇ ਉਸ ਦੀ ਪੈਨਸ਼ਨ ਬੰਦ ਹੋ ਜਾਂਦੀ ਹੈ, ਉਸ ਨੂੰ ਪੈਨਸ਼ਨ ਨਹੀਂ ਮਿਲਦੀ। ਅਸੀਂ ਸਰਕਾਰ ਨੂੰ ਬੇਨਤੀ ਕਰਨਾ ਚਾਹੁੰਦੇ ਹਾਂ ਕਿ ਇਹ ਬਿਲਕੁਲ ਗਲਤ ਹੈ। ਸਪੀਕਰ ਸਾਹਿਬ, 16 ਸਾਲ ਤਕ ਦੇ ਬੱਚੇ ਨੂੰ ਸਰਕਾਰ ਨੌਕਰੀ ਨਹੀਂ ਦੇ ਸਕਦੀ, ਸਰਕਾਰੀ ਨੌਕਰੀ ਦੇ ਲਈ ਉਮਰ 18 ਸਾਲ ਚਾਹੀਦੀ ਹੈ ਔਰ ਫਿਰ 18 ਸਾਲ ਦੀ ਉਮਰ ਦੇ ਬੱਚਿਆਂ ਨੂੰ ਵੀ ਸਰਕਾਰ ਕੋਲ ਨੌਕਰੀਆਂ ਦੇਣ ਨੂੰ ਕਿਥੇ ਹਨ। 18 ਸਾਲ ਦਾ ਜੋ ਬੱਚਾ ਹੋ ਜਾਂਦਾ ਹੈ ਉਸ ਨੂੰ ਵੀ ਨਹੀਂ ਨੌਕਰੀ ਮਿਲਦੀ ਔਰ ਇਨ੍ਹਾਂ ਨੇ ਵਿਧਵਾ ਭੈਣ ਦੇ 16 ਸਾਲ ਦੇ ਬੱਚੇ ਦੀ ਜਦੋਂ ਉਮਰ ਹੋ ਜਾਂਦੀ ਹੈ ਤਾਂ ਉਸ ਦੀ ਪੈਨਸ਼ਨ ਬੰਦ ਕਰਨ ਲਈ ਸ਼ਰਤ ਲਾ ਦਿੱਤੀ ਹੈ। ਇਸ ਲਈ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਵਿਡੋ ਪੈਨਸ਼ਨ ਲਈ ਇਹ ਜਿਹੜੀ ਸ਼ਰਤ ਹੈ, ਇਹ ਹਟਾ ਦਿੱਤੀ ਜਾਵੇ। ਇਸ ਦੇ ਲਈ ਕਾਨੂੰਨ ਵਿਚ ਸੰਸ਼ੋਧਨ ਕੀਤਾ ਜਾਵੇ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਕਿਸੇ ਵਿਧਵਾ ਭੈਣ ਦੀ ਲੜਕੀ ਦੀ ਕੋਈ ਸ਼ਾਦੀ ਹੁੰਦੀ ਹੈ ਤਾਂ ਸਰਕਾਰ ਨੂੰ ਇਸ ਗੱਲ ਦਾ ਵੀ ਕੋਈ ਰੂਲ ਵਿਚ ਪ੍ਰੋਵੀਜ਼ਨ ਕਰਨਾ ਚਾਹੀਦਾ ਹੈ ਕਿ ਉਸ ਦੀ ਲੜਕੀ ਦੀ ਸ਼ਾਦੀ ਲਈ ਪੰਜ ਹਜ਼ਾਰ ਰੁਪਏ ਜਾਂ ਕੋਈ ਹੋਰ ਰਾਸ਼ੀ ਨਿਰਧਾਰਤ ਕੀਤੀ ਜਾਵੇ ਜੋ ਉਸ ਵਿਧਵਾ ਭੈਣ ਨੂੰ ਉਸ ਦੀ ਲੜਕੀ ਦੀ ਸ਼ਾਦੀ ਲਈ ਦਿੱਤੀ ਜਾਵੇ ਤਾਂਕਿ ਉਹ ਆਪਣੀ ਬੱਚੀ ਦੀ ਸ਼ਾਦੀ ਕਰ ਸਕੇ ਕਿਉਂਕਿ ਉਨ੍ਹਾਂ ਕੋਲ ਹੋਰ ਕੋਈ ਕਮਾਈ ਦਾ ਸਾਧਨ ਨਹੀਂ ਹੁੰਦਾ।

ਸਪੀਕਰ ਸਾਹਿਬ, ਓਲਡ ਏਜ ਪੈਨਸ਼ਨ ਵਿਚ ਵੀ ਸੰਸ਼ੋਧਨ ਹੋਣਾ ਚਾਹੀਦਾ ਹੈ। ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ 70 ਸਾਲ ਦੀ ਉਮਰ ਤੋਂ ਬਾਅਦ ਪੈਨਸ਼ਨ ਦੇਵਾਂਗੇ। ਇਸ ਤਰ੍ਹਾਂ ਦੀਆਂ ਜਿਹੜੀਆਂ ਸ਼ਰਤਾਂ ਹਨ ਉਨ੍ਹਾਂ ਦੇ ਸੰਸ਼ੋਧਨ ਦੀ ਲੋੜ ਹੈ, ਆਮਦਨ ਦੀ ਗੱਲ ਨੂੰ ਬੇਸ਼ਕ ਮੱਦੇ ਨਜ਼ਰ ਰੱਖ ਲਿਆ ਜਾਵੇ।

ਇਕ ਗੱਲ, ਸਪੀਕਰ ਸਾਹਿਬ, ਇਹ ਵੀ ਬੜੀ ਚਲਦੀ ਹੈ ਕਿ 100 ਕ੍ਰੋੜ ਰੁਪਏ ਦਾ ਜਿਹੜਾ ਬਜਟ ਵਿਚ ਘਾਟਾ ਦੱਸਿਆ ਗਿਆ ਹੈ ਉਸ ਨੂੰ ਪੂਰਾ ਕਰਨ ਦੇ ਯਤਨ ਕਰਨੇ ਹਨ। ਮੈਂ ਤਾਂ ਸਰਕਾਰ ਨੂੰ ਇਹ ਬੇਨਤੀ ਕਰਾਂਗਾ ਕਿ ਇਸ ਘਾਟੇ ਨੂੰ ਪੂਰਾ ਕਰਨ ਵਾਸਤੇ ਹੋਰ ਟੈਕਸ ਲਾਉਣ ਦੀ ਬਜਾਏ ਖ਼ਰਚੇ ਘੱਟ ਕੀਤੇ ਜਾਣ ਤਾਂ ਬਹੁਤ ਅੱਛੀ

[ਸ੍ਰੀ ਰਮੇਸ਼ ਚੰਦਰ ਡੋਗਰਾ]
ਗੱਲ ਹੋਵੇਗੀ । ਸਪੀਕਰ ਸਾਹਿਬ, ਪੰਜਾਬ ਵਿਚ ਛੇ ਸਾਲ ਪਹਿਲਾਂ ਕੇਵਲ ਇਕ ਫਾਈਨਾਂਸ਼ੀਅਲ ਕਮਿਸ਼ਨਰ ਸੀ, ਅੱਜ ਤੁਸੀਂ ਫਾਈਨਾਂਸ਼ੀਅਲ ਕਮਿਸ਼ਨਰਜ਼ ਦੀ ਲਿਸਟ ਪੜ੍ਹ ਕੇ ਦੇਖੋ ਤਾਂ ਪਤਾ ਲਗੇਗਾ ਕਿ 8-10 ਫਾਈਨਾਂਸ਼ੀਅਲ ਕਮਿਸ਼ਨਰਜ਼ ਹਨ ਔਰ ਕਾਫ਼ੀ ਸਾਰੇ ਐਡਮਨਿਸਟ੍ਰੇਟਿਵ ਸੈਕਟਰੀਜ਼ ਹਨ । ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਸਾਰੀ ਚੀਜ਼ ਨੂੰ ਦੇਖਣਾ ਪਵੇਗਾ ਕਿ ਇਤਨੇ ਅਫ਼ਸਰਾਂ ਦੀ ਲੋੜ ਹੈ, ਪੰਜਾਬ ਦੀ ਐਡਮਨਿਸਟ੍ਰੇਸ਼ਨ ਚਲਾਉਣ ਵਾਸਤੇ ਕੀ ਇਤਨੇ ਅਫ਼ਸਰ ਚਾਹੀਦੇ ਹਨ । ਜੇ ਅਫ਼ਸਰਾਂ ਦੀ ਗਿਣਤੀ ਵੱਧ ਹੈ ਤਾਂ ਇਨ੍ਹਾਂ ਨੂੰ ਘਟਾਇਆ ਜਾਵੇ ਤਾਂਕਿ ਕਰ ਲਾਉਣ ਦੀ ਬਜਾਏ ਇਸ ਘਾਟੇ ਨੂੰ ਪੂਰਾ ਕਰਨ ਵਾਸਤੇ ਇਹ ਖਰਚਾ ਘਟਾਇਆ ਜਾ ਸਕੇ ।

ਪੁਲਿਸ ਦੀ ਗੱਲ ਚਲਦੀ ਹੈ, ਸਪੀਕਰ ਸਾਹਿਬ, ਪੁਲਿਸ ਦੀਆਂ ਬਹੁਤ ਵਧੀਕੀਆਂ ਰਾਸ਼ਟਰਪਤੀ ਰਾਜ ਦੇ ਪੰਜ ਸਾਲ ਦੇ ਸਮੇਂ ਵਿਚ ਹੋਈਆਂ । ਕਾਫ਼ੀ ਦੋਸਤਾਂ ਨੇ ਇਨ੍ਹਾਂ ਵਧੀਕੀਆਂ ਦਾ ਨਮੂਨਾ ਦੱਸਿਆ ਹੈ । ਮੇਰੇ ਹਲਕੇ ਵਿਚ ਕੁਝ ਵਧੀਕੀਆਂ ਪੁਲਿਸ ਵਲੋਂ ਜੋ ਹੋਈਆਂ ਉਨ੍ਹਾਂ ਦੇ ਬਾਰੇ ਮੈਂ ਵੀ ਦੱਸਣਾ ਚਾਹੁੰਦਾ ਹਾਂ । ਸਾਡੇ ਉਥੇ ਪੁਲਿਸ ਵਾਲਿਆਂ ਨੇ ਕਿਸੇ ਪਿੰਡ ਵਿਚ 2 ਮੁੰਡਿਆਂ ਨੂੰ ਫੜਨ ਵਾਸਤੇ ਪਿੰਡ ਨੂੰ ਘੇਰੇ ਵਿਚ ਲੈ ਲਿਆ । ਪਿੰਡ ਵਾਲਿਆਂ ਨੇ ਕਿਹਾ ਕਿ ਤੁਸੀਂ ਘੇਰਾ ਨਾ ਪਾਓ, ਅਸੀਂ ਤੁਹਾਡੇ ਕੋਲ ਮੁੰਡੇ ਰੈਸਟ ਹਾਊਸ ਵਿਚ ਦੇ ਦਿੰਦੇ ਹਾਂ । ਫਿਰ ਉਨ੍ਹਾਂ ਨੇ ਦੋਨੋਂ ਮੁੰਡੇ ਰੈਸਟ ਹਾਊਸ ਵਿਚ ਦੇ ਦਿੱਤੇ । ਉਹ ਉਨ੍ਹਾਂ ਮੁੰਡਿਆਂ ਨੂੰ ਗੁਰਦਾਸਪੁਰ ਲੈ ਗਏ । ਉਨ੍ਹਾਂ ਦੇ ਬਾਰੇ ਫਿਰ ਪੁਲਿਸ ਨੇ ਕਹਿ ਦਿੱਤਾ ਕਿ ਇਹ ਨਾਕੇ ਤੋਂ ਫੜੇ ਗਏ ਹਨ ਔਰ ਉਨ੍ਹਾਂ ਕੋਲੋਂ ਏ. ਕੇ. 47 ਰਾਈਫ਼ਲ ਮਿਲੀ ਹੈ । ਇਸ ਤਰ੍ਹਾਂ ਦੀਆਂ ਗੱਲਾਂ ਨਾਲ ਲੋਕਾਂ ਦੀ ਪੁਲਿਸ ਨਾਲ ਬਹੁਤ ਨਰਾਜ਼ਗੀ ਹੁੰਦੀ ਹੈ । ਇਸ ਗੱਲ ਨੂੰ ਦੂਰ ਕਰਨ ਵਾਸਤੇ ਸਾਨੂੰ ਉਸ ਵਕਤ ਦੇ ਐਡਵਾਈਜ਼ਰ ਸਾਹਿਬ ਦੇ ਕੋਲ ਜਾਣਾ ਪਿਆ ਅਤੇ ਉਨ੍ਹਾਂ ਦੀ ਮੇਹਰਬਾਨੀ ਹੈ, ਉਨ੍ਹਾਂ ਨੇ ਸਾਡੀ ਮਦਦ ਕੀਤੀ ਅਤੇ ਉਨ੍ਹਾਂ ਨੇ ਭਰੋਸਾ ਦਿਵਾਇਆ ਕਿ ਅਗੇ ਨੂੰ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੋਵੇਗੀ ।

ਹੁਣ, ਸਪੀਕਰ ਸਾਹਿਬ, ਕੋਈ 15, 20 ਦਿਨ ਦੀ ਗੱਲ ਹੈ ਕਿ ਟਾਂਡਾ ਦਾ ਇਕ ਇਨਸਪੈਕਟਰ ਸੈਰ ਕਰਦਾ ਹੋਇਆ ਤਲਵਾੜਾ ਵਿਚ ਆ ਵੜਿਆ ਅਤੇ ਉਸ ਨੇ ਲੋਕਾਂ ਦੀ ਪਿਟਾਈ ਸ਼ੁਰੂ ਕਰ ਦਿੱਤੀ । ਕਿਸੇ ਤੋਂ ਮੱਛੀ ਮੰਗੇ ਅਤੇ ਕਿਸੇ ਤੋਂ ਕੁਝ । ਇਸ ਗਲ ਤੋਂ ਲੋਕਾਂ ਨੇ ਉਥੇ ਧਰਨਾ ਲਾਇਆ ਅਤੇ 21 ਘੰਟੇ ਲੋਕ ਉਥੇ ਧਰਨੇ ਤੇ ਬੈਠੇ ਰਹੇ । ਲੋਕਾਂ ਨੂੰ ਕਿਹਾ ਗਿਆ ਕਿ ਉਸ ਤੇ ਐਕਸ਼ਨ ਲਿਆ ਜਾਏਗਾ ਔਰ ਉਸ ਨੂੰ ਸਸਪੈਂਡ ਕਰ ਦਿੱਤਾ ਜਾਏਗਾ । ਇਸ ਤੇ ਲੋਕਾਂ ਨੇ ਧਰਨਾ ਚੁੱਕ ਲਿਆ । ਪਰ ਅਜੇ ਤੱਕ ਪਤਾ ਨਹੀਂ ਕਿ ਉਸ ਤੇ ਕੀ ਐਕਸ਼ਨ ਲਿਆ ਗਿਆ ਔਰ ਕਿਹੜੀ ਧਾਰਾ ਅਧੀਨ ਉਸ ਦੇ ਖਿਲਾਫ਼ ਕੇਸ ਦਰਜ ਕੀਤਾ ਗਿਆ । ਇਤਨਾ ਜ਼ਰੂਰ ਕੀਤਾ ਹੈ ਕਿ ਉਸ ਨੂੰ ਲਾਈਨ ਵਿਚ ਬੁਲਾ ਲਿਆ । ਅਗਰ ਪੁਲੀਸ ਵਾਲੇ ਇਸ ਤਰ੍ਹਾਂ ਦੀਆਂ ਜ਼ਿਆਦਤੀਆਂ ਕਰਦੇ ਰਹੇ ਤਾਂ ਪੰਜਾਬ ਵਿਚ ਲੋਕਾਂ ਦਾ ਰਹਿਣਾ ਮੁਸ਼ਕਲ ਹੋ ਜਾਏਗਾ । ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਪੁਲੀਸ ਵਾਲਿਆਂ ਲਈ ਕੋਈ ਰਿਫ਼ਰੈਸ਼ਰ ਕੋਰਸਿਜ਼ ਚਲਾਏ ਜਾਣ ਅਤੇ ਉਸ ਵਿਚ ਉਨ੍ਹਾਂ ਨੂੰ ਦੱਸਿਆ ਜਾਏ ਕਿ ਲੋਕਾਂ ਨਾਲ ਕਿਸ ਤਰ੍ਹਾਂ ਪੇਸ਼ ਆਉਣਾ ਹੈ । ਧਾਰਮਿਕ ਨੇਤਾ ਆਦਿ ਨੂੰ ਰਿਕੁਐਸਟ ਕੀਤੀ ਜਾਏ ਕਿ ਉਹ ਪੁਲੀਸ ਵਾਲਿਆਂ ਨੂੰ ਲੋਕਾਂ ਨਾਲ ਵਰਤਾਓ ਦੇ ਬਾਰੇ ਭਾਸ਼ਣ ਦੇਣ । ਅਗਰ ਪੁਲੀਸ ਦਾ ਵਤੀਰਾ ਠੀਕ ਨਾ

ਤਿਹਾ ਤਾਂ ਸਰਕਾਰ ਨੂੰ ਫੰਕਸ਼ਨ ਕਰਨਾ ਮੁਸ਼ਕਲ ਹੋ ਜਾਏਗਾ। ਮੈਂ ਕਹਿੰਦਾ ਹਾਂ ਕਿ ਇਸ ਦੇ ਵਾਸਤੇ ਇਕ ਕਮੇਟੀ ਬਣਾਈ ਜਾਏ ਜਿਹੜੀ ਪੁਲੀਸ ਵਾਲਿਆਂ ਨੂੰ ਡਾਇਰੈਕਸ਼ਨਜ਼ ਦੇ ਸਕੇ ਕਿ ਕਿਸ ਤਰ੍ਹਾਂ ਪਬਲਿਕ ਨੂੰ ਹੈਂਡਲ ਕਰਨਾ ਹੈ। ਇਹ ਚੀਜ਼ ਬਹੁਤ ਜ਼ਰੂਰੀ ਹੈ।

ਸਪੀਕਰ ਸਾਹਿਬ, ਤਲਵਾੜੇ ਵਿਚ ਭਾਖੜਾ ਬਿਆਸ ਮੈਨੇਜਮੈਂਟ ਦਾ ਇਕ ਬੋਰਡ ਹੈ, ਉਹ ਸਾਡੀ ਜ਼ਮੀਨ ਵਿਚ ਹੀ ਬਣਿਆ ਹੋਇਆ ਹੈ। ਉਥੇ ਉਨ੍ਹਾਂ ਦੀ ਇਕ ਬਹੁਤ ਵੱਡੀ ਕਾਲੋਨੀ ਹੈ। ਉਸ ਦੇ ਇੰਜੀਨੀਅਰ ਤਕਰੀਬਨ ਰਾਜਿਸਥਾਨੀ ਹੁੰਦੇ ਹਨ। ਇਸ ਕਰਕੇ ਉਨ੍ਹਾਂ ਨੂੰ ਸਾਡੇ ਪੰਜਾਬ ਦੀ ਡਿਵੈਲਪਮੈਂਟ ਵਗੈਰਾ ਲਈ ਕੋਈ ਲਗਾਓ ਨਹੀਂ। ਉਸ ਵਿਚ ਇਕ ਬਹੁਤ ਬੜਾ ਹਸਪਤਾਲ ਹੈ ਜਿਹੜਾ ਕਿ ਸਿਰਫ ਬੀ. ਬੀ. ਐਮ. ਬੀ. ਦੇ ਇੰਮਪਲਾਈਜ਼ ਨੂੰ ਹੀ ਵੇਖਦਾ ਹੈ। ਉਸ ਹਸਪਤਾਲ ਵਿਚ ਸਾਡੇ ਜਿਹੜੇ ਗ਼ਰੀਬ ਲੋਕ ਹਨ ਉਨ੍ਹਾਂ ਨੂੰ ਉਥੋਂ ਦਵਾਈ ਆਦਿ ਨਹੀਂ ਮਿਲਦੀ। ਮੈਂ ਬੇਨਤੀ ਕਰਾਂਗਾ ਕਿ ਉਸ ਹਸਪਤਾਲ ਦੀ ਬਿਲਡਿੰਗ ਨੂੰ ਪੰਜਾਬ ਸਰਕਾਰ ਆਪਣੇ ਕੰਟਰੋਲ ਵਿਚ ਲੈ ਲਵੇ ਤਾਂਕਿ ਸਾਡੇ ਗਰੀਬ ਭਰਾਵਾਂ ਨੂੰ ਫ਼ਾਇਦਾ ਹੋ ਸਕੇ।

ਸਪੀਕਰ ਸਾਹਿਬ, ਸਾਡੇ ਦਸੂਹੇ ਇਕ ਸ਼ੂਗਰ ਮਿੱਲ ਬਣ ਰਹੀ ਹੈ ਜਿਸ ਤੇ ਕੋਈ 11 ਕਰੋੜ ਰੁਪਿਆ ਖਰਚ ਹੋ ਚੁੱਕਾ ਹੈ ਅਤੇ 21 ਕਰੋੜ ਰੁਪਿਆ ਹੋਰ ਲਗਣਾ ਹੈ। ਹੁਣ ਉਸ ਮਿਲ ਦਾ ਕੰਮ ਬੰਦ ਪਿਆ ਹੈ ਔਰ ਇਹ ਦੱਸਿਆ ਗਿਆ ਹੈ ਕਿ ਹੁਣ ਉਸ ਤੇ ਕੰਮ ਨਹੀਂ ਚਲੇਗਾ ਜਦ ਤਕ ਕਾਨੂੰਨ ਵਿਚ ਸੋਧ ਨਾ ਕੀਤੀ ਜਾਏ। ਕਿਉਂਕਿ ਨਿਬਾਰਡ ਵਾਲੇ ਇਸ ਵਿਚ ਇੰਟਰਸਟਿਡ ਨਹੀਂ ਹਨ। ਉਸ ਮਿੱਲ ਦੇ ਚਲਣ ਵਿਚ ਨਾ ਤੇ ਉਹ ਆਪ ਲੋਨ ਦਿੰਦੇ ਹਨ ਅਤੇ ਨਾ ਹੀ ਕਿਸੇ ਹੋਰ ਤੋਂ ਲੋਨ ਲੈਣ ਦਿੰਦੇ ਹਨ। ਇਸ ਵੱਲ ਪੰਜਾਬ ਸਰਕਾਰ ਪੂਰਾ ਧਿਆਨ ਦੇਵੇ ਕਿਉਂਕਿ ਗੰਨਾ ਪੀੜਨ ਦਾ ਸਮਾਂ ਆਉਣ ਵਾਲਾ ਹੈ, ਇਸ ਲਈ ਇਹ ਨਵੰਬਰ-ਦਸੰਬਰ ਤਕ ਕੰਪਲੀਟ ਹੋ ਕੇ ਗੰਨਾ ਪੀੜਨ ਦੇ ਯੋਗ ਹੋ ਜਾਣੀ ਚਾਹੀਦੀ ਹੈ।

ਇਸ ਦੇ ਨਾਲ ਹੀ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤਲਵਾੜਾ ਵਿਚ ਇਕ ਗੌਰਮਿੰਟ ਕਾਲਜ ਹੈ ਜਿਹੜਾ ਕਿ ਆਈ ਟੀ. ਆਈ. ਦੀ ਹੋਸਟਲ ਦੀ ਬਿਲਡਿੰਗ ਵਿਚ ਸਥਿਤ ਹੈ। ਅਸੀਂ ਪਿਛਲੇ ਪੰਜਾਂ ਸਾਲਾਂ ਤੋਂ ਬੇਨਤੀ ਕਰਦੇ ਆ ਰਹੇ ਹਾਂ ਕਿ ਇਸ ਦੀ ਬਿਲਡਿੰਗ ਬਣਵਾਈ ਜਾਏ। ਇਸ ਦੇ ਲਈ ਜ਼ਮੀਨ ਵੀ ਪ੍ਰੋਵਾਈਡ ਕੀਤੀ ਜਾ ਚੁੱਕੀ ਹੈ. ਪਰ ਹਾਲੇ ਤਕ ਕੋਈ ਬਿਲਡਿੰਗ ਨਹੀ ਬਣੀ। ਇਸ ਦੇ ਲਈ ਜਲਦੀ ਤੋਂ ਜਲਦੀ ਇੰਤਜ਼ਾਮ ਕੀਤਾ ਜਾਵੇ।

ਸਪੀਕਰ ਸਾਹਿਬ, ਕੋਈ ਪੰਜ ਸਾਲ ਹੋ ਗਏ ਹਨ ਕਿ ਪੰਜਾਬ ਵਿਚ ਡਿਵੈਲਪਮੈਂਟ ਦੇ ਕੰਮ ਰੁਕੇ ਪਏ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਦਸੂਆ ਵਿਚ ਹਾਜੀਪੁਰ ਰੋਡ ਤੇ ਇਕ ਪੁਲ ਬਣ ਰਿਹਾ ਹੈ ਜਿਸ ਤੇ ਇਕ ਕਰੋੜ ਰੁਪਿਆ ਖਰਚ ਆਉਣਾ ਹੈ। ਪੰਜ ਸਾਲਾਂ ਦਾ ਅਰਸਾ ਹੋ ਗਿਆ ਹੈ, ਹਾਲੇ ਤਕ ਉਹ ਪੁਲ ਕੰਪਲੀਟ ਨਹੀ ਹੋਇਆ। ਇਸ ਲਈ ਪੰਜਾਬ ਸਰਕਾਰ ਨੂੰ ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ।

ਸ੍ਰੀ ਸਪੀਕਰ : ਡੋਗਰਾ ਜੀ, ਵਾਈਂਡ ਅੱਪ ਕਰੋ।

ਸ੍ਰੀ ਰਮੇਸ਼ ਚੰਦਰ ਡੋਗਰਾ: ਸਪੀਕਰ ਸਾਹਿਬ, ਇਸ ਤਰ੍ਹਾਂ ਦੀਆਂ ਡਿਫੀਕਲਟੀਜ਼ ਹਨ। ਸਾਡੇ ਇਲਾਕੇ ਵਿਚ ਪਾਣੀ ਦੀ ਘਾਟ ਹੈ। ਪਾਣੀ ਦੀ ਪੁਜ਼ੀਸ਼ਨ ਇਹ ਹੈ ਕਿ....

Mr. Speaker : Please wind up.

ਸ੍ਰੀ ਰਮੇਸ਼ ਚੰਦਰ ਡੋਗਰਾ: ਸਪੀਕਰ ਸਾਹਿਬ, ਪਾਣੀ ਦੀ ਪੁਜ਼ੀਸ਼ਨ ਇਹ ਹੈ ਕਿ ਅਪਰੈਲ ਦਾ ਮਹੀਨਾ ਸ਼ੁਰੂ ਹੋ ਚੁੱਕਾ ਹੈ। ਪਾਣੀ ਦੀ ਘਾਟ ਹੁਣ ਤੋਂ ਹੀ ਸ਼ੁਰੂ ਹੋ ਗਈ ਹੈ। ਅਪਰੈਲ, ਮਈ ਔਰ ਜੂਨ ਵਿਚ ਪਾਣੀ ਪੀਣ ਨੂੰ ਨਹੀਂ ਮਿਲਣਾ। ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਵੱਧ ਤੋਂ ਵੱਧ ਫੰਡਜ਼ ਕੰਡੀ ਏਰੀਆਂ ਵਾਸਤੇ ਰੱਖੇ ਜਾਣ ਔਰ ਨਵੀਆਂ ਸਕੀਮਾਂ ਬਣਾ ਕੇ ਪਾਣੀ ਦੀ ਕਮੀ ਨੂੰ ਦੂਰ ਕੀਤਾ ਜਾਵੇ ਕਿਉਂਕਿ ਇਹ ਤਕਲੀਫ ਕੰਡੀ ਏਰੀਆ ਵਿਚ ਹੀ ਹੈ। (ਘੰਟੀ)

ਇਸੇ ਤਰ੍ਹਾਂ ਹੀ ਹਸਪਤਾਲਾਂ ਦੀ ਗੱਲ ਹੈ, ਵੈਟਰਨਰੀ ਹਸਪਤਾਲ ਦੀ ਗੱਲ ਹੈ। ਕੰਡੀ ਏਰੀਆ ਜੋ ਹੈ ਇਸ ਨੂੰ ਵੀ, ਸਪੀਕਰ ਸਾਹਿਬ, ਲੁਧਿਆਣਾ ਵਾਂਗ ਹੀ ਟਰੀਟ ਕੀਤਾ ਜਾਂਦਾ ਹੈ। ਜੋ ਨਾਰਮਜ਼ ਲੁਧਿਆਣੇ ਵਾਸਤੇ ਹਨ ਉਹ ਹੀ ਨਾਰਮਜ਼ ਸਾਡੇ ਕੰਡੀ ਦੇ ਏਰੀਏ ਲਈ ਬਣਾਏ ਹੋਏ ਹਨ, ਪਰ, ਸਪੀਕਰ ਸਾਹਿਬ, ਸਾਡਾ ਕੰਡੀ ਦਾ ਏਰੀਆ ਲੁਧਿਆਣੇ ਤੋਂ ਹੋਰ ਤਰ੍ਹਾਂ ਦਾ ਹੈ। ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਸਾਡੇ ਨਾਰਮਜ਼ ਕੰਡੀ ਏਰੀਆ ਦੇ ਹੋਰ ਹੋਣੇ ਚਾਹੀਦੇ ਹਨ ਸਾਨੂੰ ਬਾਕੀ ਦੇ ਪੰਜਾਬ ਨਾਲ ਨਾ ਮਿਲਾਇਆ ਜਾਵੇ। ਮੈਂ ਤੁਹਾਡਾ ਧੰਨਵਾਦੀ ਹਾਂ।

(ਇਸ ਸਮੇਂ ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ ਬੋਲਣ ਲਈ ਖੜੇ ਸਨ)

ਸ੍ਰੀ ਸਪੀਕਰ: ਸਿਰਫ ਦਸ ਮਿੰਟ, ਸਾਥੀ ਜੀ।

(ਇਸ ਸਮੇਂ ਕਾਮਰੇਡ ਸੁਰਜਨ ਸਿੰਘ ਜੀ ਵੀ ਬੋਲਣ ਲਈ ਖੜੇ ਹੋਏ)

ਸ੍ਰੀ ਸਪੀਕਰ: ਬੈਠੋ ਕਾਮਰੇਡ ਸੁਰਜਨ ਸਿੰਘ ਜੀ, ਬੈਠੋ।

ਕਾਮਰੇਡ ਸੁਰਜਨ ਸਿੰਘ: ਸਪੀਕਰ ਸਾਹਿਬ, ਮੈਂ ਕਈ ਵਾਰੀ ਖੜਾ ਹੋਇਆ ਹਾਂ ਜੀ। ਮੈਨੂੰ ਬਜਟ ਤੇ ਬੋਲਣ ਨਹੀਂ ਦਿੱਤਾ ਜਾਂਦਾ।....

ਸ੍ਰੀ ਸਪੀਕਰ: ਮੈਂ ਤੁਹਾਨੂੰ ਇਜਾਜ਼ਤ ਦਿੰਦਾ ਹਾਂ ਹੁਣੇ ਹੀ। ਤੁਸੀਂ ਬੈਠੋ।

ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ (ਬਾਘਾ ਪੁਰਾਣਾ): ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਹੀ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੱਜਟ ਦੇ ਸਿਲਸਿਲੇ ਵਿਚ ਬੋਲਣ ਲਈ ਸਮਾਂ ਦਿੱਤਾ ਹੈ।....

ਸ੍ਰੀ ਸਪੀਕਰ: ਪਰ ਸਿਰਫ ਦੱਸ ਮਿੰਟ ਹੀ ਹਨ, ਸਾਥੀ ਜੀ। ਬਾਕੀਆ ਨੇ ਵੀ ਬੋਲਣਾ ਹੈ।

ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ: ਸਪੀਕਰ ਸਾਹਿਬ, ਮੈਂ ਇਸ ਬਜਟ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ। ਇਹ ਬਜਟ, ਸਪੀਕਰ ਸਾਹਿਬ, ਸਟੀਰੀਓ ਟਾਈਪ

ਲੱਗਦਾ ਹੈ । ਇਸ ਬੱਜਟ ਬਾਰੇ ਅੰਦਾਜ਼ਾ ਲਗਾਈਏ ਤਾਂ ਪੱਤਾ ਲਗਦਾ ਹੈ ਕਿ ਇਹ ਬੜਾ ਬੈਕਵਰਡ ਹੈ । ਸਪੀਕਰ ਸਾਹਿਬ, ਇਹ ਬਜਟ ਉਸ ਸਰਕਾਰ ਦਾ ਹੈ ਜਿਹੜੀ ਲੋਕ ਪ੍ਰਿਯ ਸਰਕਾਰ ਨਹੀਂ । ਇਹ ਬਜਟ ਲੋਕ ਪ੍ਰਿਯ ਸਰਕਾਰ ਦਾ ਨਹੀਂ ਹੈ । ਲੇਕਿਨ ਇਲੈਕਸ਼ਨ ਦੇ ਰਿਜ਼ਲਟ ਨੇ ਇਹ ਜ਼ਰੂਰ ਦੱਸ ਦਿੱਤਾ ਹੈ ਕਿ ਕਾਂਗਰਸ ਦੀਆਂ ਨੀਤੀਆਂ ਵਿਚ ਲੋਕਾਂ ਦਾ ਵਿਸ਼ਵਾਸ ਨਹੀਂ । ਲੋਕ ਵਿਸ਼ਵਾਸ਼ ਨਹੀਂ ਰੱਖਦੇ ਔਰ ਇਸ ਕਰਕੇ ਹੀ ਇਲੈਕਸ਼ਨਾਂ ਦਾ ਬਾਈਕਾਟ ਹੋਇਆ ਹੈ ਔਰ ਇਸ ਕਰਕੇ ਹੀ ਘੱਟ ਵੋਟਾਂ ਪਈਆਂ ਹਨ । ਇਸ ਕਰਕੇ ਹੀ ਮੈਂ ਕਾਂਗਰਸ ਦੀਆਂ ਨੀਤੀਆਂ ਦਾ ਵਿਰੋਧ ਕਰਦਾ ਹਾਂ । ਇਹ ਲੋਕ ਵਿਰੋਧੀ ਬਜਟ ਹੈ । ਸਪੀਕਰ ਸਾਹਿਬ, ਪੈਕਿਜ ਦਾ ਜਿੱਥੋਂ ਤੱਕ ਤੁਅੱਲਕ ਹੈ......

**ਸ੍ਰੀ ਸਪੀਕਰ** : ਸਾਥੀ ਜੀ, ਕਿਸੇ ਬਜਟ ਦੀ ਮੱਦ ਤੇ ਬੋਲੋ, ਆਪਣੇ ਹਲਕੇ ਦੀ ਕੋਈ ਗੱਲ ਕਰੋ ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਸਪੀਕਰ ਸਾਹਿਬ, ਪਹਿਲਾਂ ਪੈਕੇਜ ਹੋਇਆ ਔਰ ਹੁਣ ਫ਼ਿਰ ਪੈਕੇਜ ਦੀ ਗੱਲ ਚਲਦੀ ਹੈ ਕਿ 13 ਤਾਰੀਖ ਨੂੰ ਵਿਸਾਖੀ ਤੇ ਚੰਡੀਗੜ੍ਹ ਪੰਜਾਬ ਨੂੰ ਦੇ ਦੇਣਾ ਹੈ, ਪੈਕੇਜ ਹੋ ਜਾਵੇਗਾ । ਮਗਰ ਦੂਸਰੇ ਪਾਸੇ ਸ੍ਰੀ ਭਜਨ ਲਾਲ ਜੀ ਦਾ ਬਿਆਨ ਆਇਆ ਹੈ ਕਿ ਪੈਕੇਜ ਦਾ ਕੋਈ ਤੁਅੱਲਕ ਹੀ ਨਹੀਂ ਹੈ । ਮੈਂ, ਸਪੀਕਰ ਸਾਹਿਬ, ਸਮਝਦਾ ਹਾਂ ਕਿ ਬਾਦਲ ਸਾਹਿਬ ਦਾ ਬਿਆਨ ਆਇਆ ਹੈ । ਉਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਦੇ ਹਰ ਮਸਲੇ ਨੂੰ ਹੱਲ ਕਰਨ ਲਈ ਮੈਂ ਤੱਤਪਰ ਹਾਂ । ਇਸ ਲਈ ਸਪੀਕਰ ਸਾਹਿਬ, ਸਰਕਾਰ ਨੂੰ ਸੋਚਣਾ ਚਾਹੀਦਾ ਹੈ ਕਿ ਉਨ੍ਹਾਂ ਨੂੰ ਜੇਲ੍ਹ ਵਿਚੋਂ ਕੱਢ ਕੇ ਉਨ੍ਹਾਂ ਨਾਲ ਗੱਲ ਕਰੇ ਔਰ ਪੰਜਾਬ ਦੇ ਹਾਲਾਤ ਨੂੰ ਠੀਕ ਕਰੇ । ਸਾਨੂੰ, ਸਪੀਕਰ ਸਾਹਿਬ, ਡਰ ਹੈ ਕਿ ਕਿਤੇ ਇਹ ਨਾ ਹੋਵੇ ਕਿ ਭਜਨ ਲਾਲ ਜੀ ਦਿੱਲੀ ਤੇ ਹਾਵੀ ਹੋ ਜਾਣ ਔਰ ਸਾਡੇ ਨਾਲ ਫਿਰ ਵਿਤਕਰਾ ਹੋ ਜਾਵੇ । ਸਪੀਕਰ ਸਾਹਿਬ, ਜਿੱਥੋਂ ਤੱਕ ਚੰਡੀਗੜ੍ਹ ਦਾ ਸਵਾਲ ਹੈ, ਮੈਂ ਦੁੱਖ ਨਾਲ ਕਹਿਣਾ ਚਾਹੁੰਦਾ ਹਾਂ ਕਿ 26 ਸਾਲ ਹੋ ਗਏ ਹਨ ਪਰ ਅਜੇ ਤਾਈਂ ਰਾਜਧਾਨੀ ਹੀ ਪੰਜਾਬ ਨੂੰ ਨਹੀਂ ਮਿਲੀ ।

**ਸ੍ਰੀ ਸਪੀਕਰ** : ਤੁਸੀਂ ਬਜਟ ਤੇ ਬੋਲੋ, ਆਪਣੇ ਹਲਕੇ ਦੀਆਂ ਗਲਾਂ ਕਰੋ, ਸਾਥੀ ਜੀ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਸਪੀਕਰ ਸਾਹਿਬ, ਬਜਟ ਤੇ ਹੀ ਆ ਰਿਹਾ ਹਾਂ ਜੀ । ਸਪੀਕਰ ਸਾਹਿਬ, ਜਿਥੋਂ ਤੱਕ ਪਾਣੀ ਦਾ ਤੁਅੱਲਕ ਹੈ, ਕੇਂਦਰ ਵੀ ਇਹ ਗੱਲ ਭਲੀ-ਭਾਂਤ ਜਾਣਦਾ ਹੈ ਕਿ ਪੰਜਾਬ ਨੇ ਫੂਡਗਰੇਨਜ਼ ਵਿਚ ਕਿਤਨਾ ਯੋਗਦਾਨ ਦਿੱਤਾ ਹੈ । ਜਦੋਂ ਹਿੰਦੁਸਤਾਨ ਭੁੱਖਾ ਮਰਦਾ ਸੀ, ਉਸ ਵੇਲੇ ਪੰਜਾਬ ਨੇ ਉਸ ਦਾ ਢਿੱਡ ਭਰਿਆ ਹੈ । ਪਰ ਪੰਜਾਬ ਵਾਲੇ ਪਾਣੀ ਦੇ ਕੋਈ ਭੰਡਾਰ ਜਮ੍ਹਾਂ ਕਰਕੇ ਨਹੀਂ ਰੱਖਦੇ, ਇਸ ਲਈ ਪਾਣੀ ਪੰਜਾਬ ਨੂੰ ਵੱਧ ਮਿਲਣਾ ਚਾਹੀਦਾ ਹੈ ਪਰ ਪਾਣੀ ਦੇ ਸਿਲਸਿਲੇ ਵਿਚ ਵੀ ਸਾਡੇ ਨਾਲ ਵਿਤਕਰਾ ਹੋ ਰਿਹਾ ਹੈ । ਅਗਰ ਕੇਂਦਰ ਸਿਆਣਪ ਕਰੇ ਤਾਂ ਸਾਡੇ ਨਾਲ ਮਤਰੇਈ ਮਾਂ ਵਾਲਾ ਸਲੂਕ ਨਾ ਰੱਖੇ । ਪੰਜਾਬ ਨੂੰ ਪਾਣੀ ਵੱਧ ਤੋਂ ਵੱਧ ਮਿਲਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਹੁਣ ਮੈਂ ਇਥੇ ਪੈਰਾ ਨੰਬਰ 3-4 ਤੇ ਆਉਂਦਾ ਹਾਂ । ਇਹ ਕਹਿੰਦੇ ਹਨ ਕਿ ਦੇਸ਼ ਬੜੇ ਔਖੇ ਹਾਲਾਤ ਵਿੱਚੋਂ ਗੁਜ਼ਰ ਰਿਹਾ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ

[ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ]

ਕਿ ਇਹ ਦੇਸ਼ ਦੀ ਬੁਰੀ ਹਾਲਤ ਕਿਸ ਨੇ ਕੀਤੀ ਹੈ । ਕਾਂਗਰਸ ਦੀ ਸਰਕਾਰ ਹੀ ਹੁਣ ਤਕ ਇਥੇ ਰਹੀ ਹੈ । ਜੇ ਕਿਤੇ 2-3 ਵਾਰ ਆਪੋਜ਼ੀਸ਼ਨ ਦੀ ਸਰਕਾਰ ਆਈ ਹੈ ਤਾਂ ਵੀ ਉਪਰ ਕਾਂਗਰਸ ਸਰਕਾਰ ਹੀ ਰਹੀ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਇਹ ਦੇਸ਼ ਦੀ ਬੁਰੀ ਹਾਲਤ ਕਰਨ ਦੇ ਜ਼ਿੰਮੇਵਾਰ ਇਹ ਆਪ ਹਨ । ਅੱਜ ਵੀ ਇਹ ਪੰਜਾਬ ਨਾਲ ਮਤਰੇਈ ਮਾਂ ਵਾਲਾ ਸਲੂਕ ਕਰ ਰਹੇ ਹਨ । ਪੰਜਾਬ ਦੇ ਵਾਸੀਆਂ ਨੇ ਬੜਾ ਕੰਮ ਕੀਤਾ ਹੈ ਪਰ ਮੈਂ ਸਮਝਦਾ ਹਾਂ ਕਿ ਜਿਵੇਂ ਕੋਈ ਪੁੱਤ ਵੀ ਚੰਗਾ ਕੰਮ ਕਰਦਾ ਹੈ ਤਾਂ ਮਾਂ ਉਸ ਨੂੰ ਸ਼ਾਬਾਸ਼ ਦਿੰਦੀ ਹੈ, ਘਿਓ ਦਾ ਚਮਚਾ ਵੱਧ ਪਾ ਕੇ ਦਿੰਦੀ ਹੈ । ਪਰ ਜਿਵੇਂ ਸਾਡੇ ਪੰਜਾਬੀਆਂ ਨੇ ਹਿੰਦੁਸਤਾਨ ਦੀ ਸੇਵਾ ਕੀਤੀ ਹੈ, ਇਨ੍ਹਾਂ ਨੇ ਉਸ ਨੂੰ ਸ਼ਾਬਾਸ਼ ਨਹੀਂ ਦਿੱਤੀ ਬਲਕਿ ਪੰਜਾਬ ਦੇ ਸਿਰ ਤੇ ਕਰਜ਼ਾ ਚਾੜ੍ਹ ਦਿੱਤਾ ਹੈ । ਜੇ ਅੱਜ ਵੀ ਹਿੰਦੁਸਤਾਨ ਦੀ ਸਰਕਾਰ ਚੰਗੀ ਹੋਵੇ ਤਾਂ ਇਹ ਪੰਜਾਬ ਦਾ ਸਾਰਾ ਕਰਜ਼ਾ ਮੁਆਫ਼ ਕਰ ਦੇਣਾ ਚਾਹੀਦਾ ਹੈ । ਸਾਡੀ ਸਰਕਾਰ ਨੂੰ ਇਸ ਵਾਸਤੇ ਯਤਨ ਵੀ ਕਰਨਾ ਚਾਹੀਦਾ ਹੈ ਔਰ ਕੇਂਦਰੀ ਸਰਕਾਰ ਨੂੰ ਦੱਸਣਾ ਚਾਹੀਦਾ ਹੈ ਕਿ ਸਾਡੇ ਨਾਲ ਮਤਰੇਈ ਮਾਂ ਵਾਲਾ ਸਲੂਕ ਨਾ ਕਰਨ ।

ਹੁਣ ਮੈਂ ਇੰਡਸਟਰੀਅਲ ਪਾਲਿਸੀ ਦੀ ਗੱਲ ਕਰਦਾ ਹਾਂ । ਸਪੀਕਰ ਸਾਹਿਬ, ਕੇਂਦਰ ਸਰਕਾਰ ਨੇ ਇੰਡਸਟਰੀਅਲ ਪਾਲਿਸੀ ਲਾਗੂ ਕੀਤੀ ਹੈ, ਉਸ ਮੁਤਾਬਿਕ ਜਿਹੜਾ ਪਹਿਲੇ 49 ਪ੍ਰਤੀਸ਼ਤ ਹਿੱਸਾ ਹੁੰਦਾ ਸੀ ਹੁਣ 100 ਪ੍ਰਤੀਸ਼ਤ ਤੇ ਆ ਗਿਆ ਹੈ । ਮੈਂ ਸਮਝਦਾ ਹਾਂ ਕਿ ਅੱਜ ਕੇਂਦਰੀ ਸਰਕਾਰ ਨੇ ਦੇਸ਼ ਨੂੰ ਐਟ ਸਟੇਕ ਲਾ ਦਿੱਤਾ ਹੈ । ਮੈਂ ਕੇਂਦਰੀ ਸਰਕਾਰ ਨੂੰ ਵਾਰਨ ਕਰਦਾ ਹਾਂ ਕਿ ਅੱਜ ਹੈਵੀ ਸਨਅਤ ਦੇ ਰੂਪ ਵਿਚ ਜਿਹੜੀਆਂ ਵਿਦੇਸ਼ੀ ਤਾਕਤਾਂ ਆ ਰਹੀਆਂ ਹਨ ਇਸ ਨਾਲ ਦੇਸ਼ ਨੂੰ ਬਹੁਤ ਵੱਡਾ ਖਤਰਾ ਪੈਦਾ ਹੋ ਰਿਹਾ ਹੈ । ਇਸ ਬਾਰੇ ਜ਼ਰੂਰ ਉਨ੍ਹਾਂ ਨੂੰ ਸੋਚਣਾ ਚਾਹੀਦਾ ਹੈ ।

ਦੇਸ਼ ਦੀ ਆਰਥਿਕ ਨੀਤੀ ਜੋ ਬਣਾਈ ਹੈ, ਮੈਂ ਸਮਝਦਾ ਹਾਂ ਕਿ ਉਹ ਲੋਕ ਮਾਰੂ ਨੀਤੀ ਹੈ । ਸਪੀਕਰ ਸਾਹਿਬ, ਪੈਰਾ ਨੰਬਰ 5-6 ਦੇ ਐਗਰੀਕਲਚਰ ਦੇ ਬਾਰੇ ਦੱਸਿਆ ਹੈ । ਮੈਂ ਸਮਝਦਾ ਹਾਂ ਕਿ ਖੇਤੀਬਾੜੀ ਵਿਚ ਤਾਂ ਸਾਡਾ ਸੂਬਾ ਪਹਿਲੇ ਹੀ ਟਾਪ ਤੇ ਰਿਹਾ ਹੈ, ਹੁਣ ਇਥੇ ਜ਼ਰੂਰਤ ਹੈ ਸਨਅਤ ਦੀ ਔਰ ਤਜਾਰਤ ਦੀ । ਇਥੇ ਐਗਰੋ ਬੇਸਡ ਇੰਡਸਟਰੀ ਲਾਈ ਜਾਣੀ ਚਾਹੀਦੀ ਹੈ । ਮੈਂ ਤੁਹਾਨੂੰ ਮਿਸਾਲ ਦਿੰਦਾ ਹਾਂ ਕਿ ਅੱਜ 5 ਪੈਸੇ ਦੇ ਆਲੂ ਜਿਹੜੇ ਇਥੇ ਹੁੰਦੇ ਹਨ ਉਨ੍ਹਾਂ ਨੂੰ ਲਿਫਾਫੇ ਵਿਚ ਪਾ ਕੇ ਲੂਣ ਆਦਿ ਲਾ ਕੇ ਬਾਜ਼ਾਰ ਵਿਚ ਸਾਢੇ 6 ਰੁਪਏ ਦੇ ਦਿੱਤੇ ਜਾਂਦੇ ਹਨ । ਕਿਉਂ ਨਾ ਇਸ ਤਰ੍ਹਾਂ ਦੀ ਸਨਅਤ ਆਪਣੇ ਪੰਜਾਬ ਵਿਚ ਹੋਵੇ । ਇਸੇ ਤਰ੍ਹਾਂ ਝੋਨਾ ਔਰ ਕਪਾਹ ਦਾ ਜਿਹੜਾ ਕੱਚਾ ਮਾਲ ਹੈ ਇਸ ਨੂੰ ਪੱਕਾ ਮਾਲ ਬਣਾਉਣ ਵਾਸਤੇ ਇਥੇ ਸਨਅਤ ਲਾਉਣੀ ਚਾਹੀਦੀ ਹੈ । ਮੈਂ, ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਬਜਟ ਵਿਚ ਇਸ ਗੱਲ ਲਈ ਕੋਈ ਉਪਰਾਲਾ ਨਹੀਂ ਢੂੰਡਿਆ ਗਿਆ ਜਿਸ ਨਾਲ ਸਾਡੀ ਸਨਅਤ ਤਰੱਕੀ ਕਰੇ, ਤਜਾਰਤ ਤਰੱਕੀ ਕਰੇ । ਇਸ ਗੱਲ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਮੈਂ ਹੁਣ ਪੰਜਾਬ ਦੇ ਮਸਲੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਪੰਜਾਬ ਦਾ ਮਸਲਾ ਜਦੋਂ 1983 ਵਿਚ ਹੱਲ ਹੋਣ ਲੱਗਾ ਸੀ ਤਾਂ ਉਸ ਵੇਲੇ ਜਦੋਂ ਬਜ਼ੁਰਗ

ਨੇਤਾ ਸਰਦਾਰ ਪ੍ਰਵਰਨ ਸਿੰਘ ਦੀ ਅਗਵਾਈ ਵਿਚ ਫੈਸਲਾ ਹੋਣ ਲੱਗਾ ਸੀ ਤਾਂ ਉਨ੍ਹਾਂ ਨੇ ਇਹ ਫੈਸਲਾ ਨਾ ਹੋਣ ਦਿੱਤਾ ਔਰ ਉਸ ਦਾ ਨਤੀਜਾ ਅੱਜ ਤੱਕ ਅਸੀਂ ਭੁਗਤ ਰਹੇ ਹਾਂ (ਘੰਟੀ) ।

Mr. Speaker : Please wind up.

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਹਾਲੇ ਤਾਂ ਤੁਸੀਂ ਮੈਨੂੰ 5 ਮਿੰਟ ਲਿਹਾਜ਼ ਦੇ ਵੀ ਦੇਣੇ ਹਨ ਜਿਹੜਾ ਮੇਰੇ ਨਾਲ ਪਿਛਲੀ ਵਾਰ ਧੱਕਾ ਹੋਇਆ ਸੀ ।

ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਪੰਜਾਬ ਦੀ ਕਮਾਈ ਦਾ ਅਹਿਮ ਹਿੱਸਾ ਐਕ-ਸਾਈਜ਼ ਤੋਂ ਹੁੰਦਾ ਹੈ । ਇਹ ਸਰਕਾਰ ਗਾਂਧੀਵਾਦ ਸਰਕਾਰ ਕਹਾਉਂਦੀ ਹੈ । ਪਿਛੇ ਜਦੋਂ ਖਾੜਕੂਆਂ ਨੇ ਇਹ ਕਹਿ ਦਿੱਤਾ ਸੀ ਕਿ ਸ਼ਰਾਬ ਦੇ ਠੇਕੇ ਨਹੀਂ ਚੱਲਣ ਦਿਆਂਗੇ ਤਾਂ ਇਹ ਸੋਚਣ ਲੱਗ ਗਏ ਸਨ । ਅੱਜ ਇਸ ਗੱਲ ਦੀ ਖੁਸ਼ੀ ਹੈ ਔਰ ਅੱਜ ਅਖ਼ਬਾਰ ਵਿਚ ਵੀ ਆਇਆ ਹੈ ਕਿ ਐਕਸਾਈਜ਼ ਡਿਊਟੀ ਵਿਚ 31 ਪ੍ਰਤੀਸ਼ਤ ਵਾਧਾ ਹੋ ਗਿਆ ਹੈ । ਗਾਂਧੀ ਜੀ ਦੇ ਚੇਲੇ ਸ਼ਰਾਬ ਦੀ ਕਮਾਈ ਨਾਲ ਦੇਸ਼ ਨੂੰ ਚਲਾਉਣਗੇ ਅਤੇ ਜ਼ਹਿਰ ਪਿਲਾ ਕੇ ਦੇਸ਼ ਦੀ ਤਰੱਕੀ ਕਰਨਗੇ (ਘੰਟੀ) । ਹੁਣ ਮੈਂ, ਸਪੀਕਰ ਸਾਹਿਬ, ਪੈਰਾ ਨੰ: 24 ਜੋ ਰੁਜ਼ਗਾਰ ਸਬੰਧੀ ਹੈ ਉਸ ਤੇ ਆਉਂਦਾ ਹਾਂ, ਦਾਅਵਾ ਕਰਦੇ ਹਨ ਕਿ ਵੱਧ ਤੋਂ ਵੱਧ ਮੌਕੇ ਪੈਦਾ ਕਰਾਂਗੇ ।

**ਸ੍ਰੀ ਸਪੀਕਰ** ਤੁਹਾਡਾ ਟਾਈਮ ਹੋ ਗਿਆ ਹੈ । (ਵਿਘਨ) ਤੁਸੀਂ ਅਲਕਾਰਾਂ ਤੇ ਬਹੁਤਾ ਟਾਈਮ ਲੈ ਲਿਆ ਹੈ ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਬਜਟ ਵਿਚ ਕੋਈ ਠੋਸ ਨਿਸ਼ਾਨਾ ਇਸ ਬਾਰੇ ਸਪੀਕਰ ਸਾਹਿਬ, ਨਹੀਂ ਦਿੱਤਾ ਗਿਆ । ਜਿੱਥੋਂ ਤੱਕ ਪੈਰਾ ਨੰ 44 ਦਾ ਤੁਅਲਕ ਹੈ, ਜਵਾਹਰ ਰੁਜ਼ਗਾਰ ਯੋਜਨਾ ਉਤੇ 20 ਕਰੋੜ ਰੁਪਿਆ ਰਖਿਆ ਗਿਆ ਹੈ । ਉਚੀ ਦੁਕਾਨ ਔਰ ਫਿਕਾ ਪਕਵਾਨ । ਨਾਮ ਕਿੱਡਾ ਵੱਡਾ ਰੁਪਏ ਭੋਰਾ ਕੂ । ਇਹ ਸੋਚ ਲੈਣ ਨਹਿਰੂ ਰੋਜ਼ਗਾਰ ਯੋਜਨਾ ਲਈ ਘੱਟੋ-ਘੱਟ 100 ਕਰੋੜ ਰੁਪਿਆ ਰਖਿਆ ਜਾਣਾ ਚਾਹੀਦਾ ਹੈ । (ਘੰਟੀ)

ਸਪੀਕਰ ਸਾਹਿਬ, ਹੁਣ ਮੈਂ ਟਰਾਂਸਪੋਰਟ ਦੇ ਮਹਿਕਮੇ ਵੱਲ ਆਉਂਦਾ ਹਾਂ, ਖਾਊ ਪੀਊ ਮਹਿਕਮੇ ਵੱਲ । ਭੈਣ ਜੀ ਨੇ ਕਿਹਾ ਸੀ ਕਿ 'ਰੋਡਵੇਜ਼ ਦੀ ਲਾਰੀ ਨਾ ਬੂਹਾ ਨਾ ਬਾਰੀ' । ਮੈਂ ਸਮਝਦਾ ਹਾਂ ਕਿ ਰੋਡਵੇਜ਼ ਬਾਰੇ, ਰੋਡਵੇਜ਼ ਮੰਤਰੀ ਜੀ ਖਾਸ ਤੌਰ ਤੇ ਧਿਆਨ ਦੇਣ ਤਾਂਕਿ ਰੋਡਵੇਜ਼ ਜੋ ਇਸ ਵੇਲੇ ਘਾਟੇ ਵਿਚ ਜਾ ਰਿਹਾ ਹੈ, ਉਸ ਵਿਚ ਬਹੁਤ ਬੇਈਮਾਨੀ ਅਤੇ ਠੱਗੀ ਹੋ ਰਹੀ ਹੈ । ਜਿਤਨੀ ਇਸ ਮਹਿਕਮੇ ਵਿਚ ਠੱਗੀ ਹੋ ਰਹੀ ਹੈ, ਉਤਨੀ ਹੋਰ ਕਿਧਰੇ ਨਹੀਂ ਹੋ ਸਕਦੀ । ਅਫ਼ਸਰ ਸਾਰਾ ਕੁਝ ਖਾ ਗਏ ਹਨ । ਮੈਂ ਇੱਕ ਛੋਟੀ ਜਿਹੀ ਗੱਲ ਮੋਗੇ ਬਾਰੇ ਦੱਸਣਾ ਚਾਹੁੰਦਾ ਹਾਂ । ਗਵਰਨਰੀ ਰਾਜ ਵਿਚ....

**ਸ੍ਰੀ ਸਪੀਕਰ** : ਤੁਹਾਡਾ ਟਾਈਮ ਖਤਮ ਹੋ ਗਿਆ ਹੈ । Try to wind up.

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ**. ਅੱਛਾ ਜੀ, ਇਹ ਵੀ ਛੱਡ ਦੇਂਦਾ ਹਾਂ । (ਵਿਘਨ) ਤੁਸੀਂ ਤਾਂ ਇੰਟਰਵੀਨ ਨਾ ਕਰੋ । ਸਪੀਕਰ ਸਾਹਿਬ, ਜਿਥੋਂ ਤੱਕ ਐਜੂਕੇਸ਼ਨ ਦਾ ਤੁਅਲਕ ਹੈ । ਐਜੂਕੇਸ਼ਨ ਸਾਡੀ ਰੀੜ੍ਹ ਦੀ ਹੱਡੀ ਹੈ । ਪੜ੍ਹਿਆ ਲਿਖਿਆ ਹੋਣਾ ਜ਼ਰੂਰੀ ਹੈ । ਇਸ ਦੇ

[ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ]

ਵਿਚ ਅਡੱਲਟ ਐਜੂਕੇਸ਼ਨ ਜਾਂ ਕੁਝ ਹੋਰ ਨਹੀਂ ਦੱਸਿਆ ਗਿਆ । ਅਨਪੜ੍ਹਤਾ ਦੂਰ ਕਰਨ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ । ਇਸ ਦੇ ਲਈ 42 ਲੱਖ ਰੁਪਿਆ ਰੱਖਿਆ ਗਿਆ ਹੈ । ਮੈਂ ਸਮਝਦਾ ਹਾਂ ਕਿ ਘੱਟੋ-ਘੱਟ ਇਸ ਦੇ ਲਈ 100 ਕਰੋੜ ਹੋਣਾ ਚਾਹੀਦਾ ਹੈ ।

**Mr. Speaker**: Please take your seat.

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** : ਬੱਸ ਜੀ ਦੋ ਤਿੰਨ ਮਿੰਟ ਹੋਰ ਲਵਾਂਗਾ । ਸ਼ੈਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਬਾਰੇ ਮੈਂ ਸਮਝਦਾ ਹਾਂ ਕਿ 45 ਵਰ੍ਹਿਆਂ ਵਿਚ ਜੋ ਕਾਂਗਰਸ ਨੇ ਨੀਤੀ ਬਣਾਈ ਹੈ, ਉਹ ਵੋਟ ਬੈਂਕ ਬਣਾਉਣ ਵਾਸਤੇ ਹੀ ਬਣਾਈ ਹੈ । ਇਹ ਕੀ ਹੈ, ਇਹ ਮਜ਼੍ਹਬੀ ਸਿੱਖਾਂ ਦਾ ਵਿਹੜਾ । ਇਹ ਕੀ ਹੈ, ਇਹ ਇਨ੍ਹਾਂ ਦੀਆਂ ਕਲੋਨੀਆਂ ਹਨ । ਜੇ ਇਨ੍ਹਾਂ ਦੀ ਨੀਅਤ ਸਾਫ ਹੁੰਦੀ ਤਾਂ ਸਾਡੇ ਘਰਾਂ ਵਿਚ ਨੂੰ ਇਨ੍ਹਾਂ ਦੇ ਘਰ ਬਣਦੇ, ਸਾਡੇ ਬੱਚਿਆਂ ਨਾਲ ਇਨ੍ਹਾਂ ਦੇ ਬੱਚੇ ਖੇਡਦੇ । ਕਦੇ ਉਹ ਦਾਲ ਦੀ ਕੌਲੀ ਲੈ ਜਾਂਦੇ, ਕਦੇ ਅਸੀਂ ਲੈ ਲੈਂਦੇ, ਪਰ ਨਹੀਂ । ਇਨ੍ਹਾਂ ਨੇ ਅੱਡ ਰੱਖ ਕੇ, ਪੱਛੜੇ ਰੱਖ ਕੇ, ਵੋਟ ਬੈਂਕ ਬਣਾ ਕੇ ਚਾਲ ਕੀਤੀ ਹੈ ।

**ਸ੍ਰੀ ਸਪੀਕਰ** : ਕਾਮਰੇਡ ਸੁਰਜਨ ਸਿੰਘ ।

**ਸ੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ** ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਬਾਰੇ ਦੋ ਗੱਲਾਂ ਕਰਨਾ ਚਾਹੁੰਦਾ ਹਾਂ । ਜਿੱਥੋਂ ਤੱਕ ਪੁਲਿਸ ਦਾ ਤੁਅਲਕ ਹੈ । ਸਰਕਾਰ ਵੀ ਮੰਨਦੀ ਹੈ ਕਿ ਪੁਲਿਸ ਮਹਿਕਮੇ ਦਾ ਸੱਭ ਤੋਂ ਵੱਧ ਖਰਚਾ ਹੈ । ਅੱਜ ਪੁਲਿਸ ਦਾ ਜੋ ਤੁਅਲਕ ਹੈ, ਦੇਖੋ ਕਿੰਨੀ ਕੁਰੱਪਸ਼ਨ ਹੈ, ਇਨਡਿਸਿਪਲਿੰਡ ਕਿੰਨੇ ਹਨ, ਪੁਲਿਸ ਦੀ ਵਰਦੀ ਵਿਚ ਜ਼ੁਲਮ ਹੋ ਰਹੇ ਹਨ । ਚਾਰ ਦਿਨ ਹੋਏ, ਮੈਂ ਤੁਹਾਨੂੰ ਸਮਰਾਲੇ ਦਾ ਕੇਸ ਦੱਸਦਾ ਹਾਂ ਕਿ ਡੀ.ਐਸ. ਪੀ. ਦੇ ਬਾਡੀਗਾਰਡ ਨੇ ਇਕ ਬੰਦੇ ਤੋਂ ਪੈਸੇ ਖੋਹ ਲਏ ਪਰ ਫੌਜ ਦੇ ਅਫਸਰਾਂ ਨੇ ਉਹ ਪੈਸੇ ਮੁੜਵਾਏ । ਉਸ ਨੇ ਫਿਰ ਨਾਕਾ ਲਾ ਕੇ ਫਿਰ ਦੋਬਾਰਾ ਪੈਸੇ ਖੋਹ ਲਏ ।

**ਸ੍ਰੀ ਸਪੀਕਰ**: ਮੈਂ ਤੁਹਾਨੂੰ ਬੜਾ ਹੀ ਟਾਈਮ ਦੇ ਦਿੱਤਾ ਹੈ । ਹੁਣ ਤੁਸੀਂ ਬੈਠ ਜਾਓ । ਕਾਮਰੇਡ ਸੁਰਜਨ ਸਿੰਘ ਜੀ ਤੁਸੀਂ ਬੋਲੋ ।

**Shri Vijay Kumar Sathi Advocate** : With humble request, with humble submission, a minute, Sir. ਸਪੀਕਰ ਸਾਹਿਬ, ਜਿਥੋਂ ਤੱਕ ਜ਼ਿਲ੍ਹਿਆਂ ਦਾ ਤੁਅੱਲਕ ਹੈ, ਜ਼ਿਲ੍ਹੇ ਬਣਾਏ ਜਾ ਰਹੇ ਹਨ । ਮੈਂ ਕਈ ਵਾਰੀ ਮੁੱਖ ਮੰਤਰੀ ਸਾਹਿਬ ਨੂੰ ਪੁਛਿਆ ਹੈ । ਮੋਗੇ ਨੂੰ ਜ਼ਿਲ੍ਹਾ ਬਣਾਉਣ ਦਾ ਜਿੱਥੋਂ ਤੱਕ ਤੁਅਲਕ ਹੈ ਅਤੇ ਮੌਜੂਦਾ ਜ਼ਿਲ੍ਹੇ ਜਿਹੜੇ ਬਣੇ ਹਨ, ਉਨ੍ਹਾਂ ਦੇ ਬਣਾਉਣ ਤੋਂ ਪਹਿਲਾਂ, ਉਨ੍ਹਾਂ ਚਾਰਾਂ ਜ਼ਿਲ੍ਹਿਆਂ ਨਾਲੋਂ ਮੋਗੇ ਦੀ ਕੰਡੀਸ਼ਨ ਬੜੀ ਤਕੜੀ ਹੈ । ਮੋਗਾ ਏਸ਼ੀਆ ਵਿਚ ਦੂਜੇ ਨੰਬਰ ਤੇ ਗਰੇਨ ਮਾਰਕੀਟ ਵਿਚ ਆਉਂਦਾ ਹੈ ਅਤੇ ਮੋਗੇ ਦੀ ਰੇਲਵੇ ਦੀ ਜਿਹੜੀ ਇਨਕਮ ਹੈ, ਉਹ ਵੀ ਸਭ ਤੋਂ ਵੱਧ ਹੈ । ਮੋਗੇ ਤੋਂ 7 ਜ਼ਿਲ੍ਹਿਆਂ ਨੂੰ 60 ਕਿਲੋਮੀਟਰ ਤੇ ਸੜਕਾਂ ਪੈ ਰਹੀਆਂ ਹਨ । ਮੋਗਾ ਆਬਾਦੀ ਦੇ

ਲਿਹਾਜ਼ ਨਾਲ ਜ਼ਿਲ੍ਹਾ ਬਣਦਾ ਹੈ । ਜਿਥੋਂ ਤੱਕ ਤੁਅਲਕ ਹੈ, ਮੇਰੇ ਇਲਾਕੇ ਬਾਘਾ ਪੁਰਾਣਾ ਦਾ (ਵਿਘਨ) ਬਾਘਾ ਪੁਰਾਣੇ ਦਾ ਮੈਂ ਕੈਂਡੀਡੇਟ ਹਾਂ । (ਘੰਟੀ) ਸਪੀਕਰ ਸਾਹਿਬ, ਬੱਸ ਇਕ ਮਿੰਟ ਮੈਨੂੰ ਹੋਰ ਬੋਲਣ ਦਿਓ । ਮੈਂ ਇਕ ਮਿੰਟ ਵਿਚ ਵਾਈਂਡ ਅਪ ਕਰ ਦੇਵਾਂਗਾ ।

**ਸ਼੍ਰੀ ਸਪੀਕਰ** ਨਹੀਂ ਜੀ, ਤੁਸੀਂ ਬੈਠ ਜਾਓ । ਸਰਦਾਰ ਸੁਰਜਨ ਸਿੰਘ, ਤੁਸੀਂ ਬੋਲੋ ।

**ਸ਼੍ਰੀ ਵਿਜੇ ਕੁਮਾਰ ਸਾਥੀ ਐਡਵੋਕੇਟ :** ਚੰਗਾ ਜੀ ! ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਸੁਰਜਨ ਸਿੰਘ (ਜੋਗਾ)**: ਸਪੀਕਰ ਸਾਹਿਬ, ਵਿੱਤ ਮੰਤਰੀ ਸਾਹਿਬ ਨੇ ਜਿਹੜਾ ਬਜਟ ਪੇਸ਼ ਕੀਤਾ ਹੈ, ਮੈਂ ਉਸ ਦੀ ਵਿਰੋਧਤਾ ਕਰਦਾ ਹਾਂ । ਮੈਂ ਆਈ.ਪੀ.ਐਫ. ਪਾਰਟੀ ਵੱਲੋਂ ਵੀ ਵਿਰੋਧਤਾ ਕਰਦਾ ਹਾਂ । ਬਜਟ ਵਿਚ ਜਿਹੜਾ ਖ਼ਰਚਾ ਦੱਸਿਆ ਗਿਆ ਹੈ, ਉਹ ਖ਼ਰਚਾ ਉਸ ਅਫਸਰਸ਼ਾਹੀ ਉਤੇ ਖ਼ਰਚ ਕੀਤਾ ਜਾਣਾ ਹੈ ਜਿਸ ਨੇ ਕਦੇ ਵੀ ਲੋਕਾਂ ਦਾ ਭਲਾ ਨਹੀਂ ਸੋਚਿਆ ਕਿਉਂਕਿ ਅੱਜ ਅਸੀਂ ਦੇਖਦੇ ਹਾਂ ਕਿ ਸਾਡੇ ਦੇਸ਼ ਵਿੱਚ ਇਕ ਪਾਸੇ ਉਹ ਜਮਾਤ ਹੈ ਜਿਹੜੀ ਦਿਨ ਰਾਤ ਮਿੱਟੀ ਵਿਚ ਮਿੱਟੀ ਹੁੰਦੀ ਹੈ, ਉਹ ਜਮਾਤ ਜਿਸ ਨੇ ਕਪੜਾ ਪੈਦਾ ਕੀਤਾ, ਦੁਨੀਆਂ ਦਾ ਸਾਰਾ ਸਾਜ਼ੋ-ਸਾਮਾਨ ਤਿਆਰ ਕੀਤਾ, ਉਹ ਅੱਜ ਢਿੱਡੋਂ ਭੁੱਖੀ ਹੈ, ਤਨ ਤੋਂ ਨੰਗੀ ਹੈ, ਉਨ੍ਹਾਂ ਦੇ ਰਹਿਣ ਲਈ ਕੋਈ ਥਾਂ ਨਹੀਂ । ਉਨ੍ਹਾਂ ਦੀਆਂ ਨੌਜਵਾਨ ਧੀਆਂ ਭੈਣਾਂ, ਤੁਸੀਂ ਦਿੱਲੀ ਵਿੱਚ ਜਾ ਕੇ ਦੇਖ ਲਓ, ਤਨ ਤੋਂ ਨੰਗੀਆਂ ਫਿਰਦੀਆਂ ਹਨ । ਪਰ ਇਹ ਇਸ ਬਜਟ ਦਾ ਵੱਡਾ ਹਿੱਸਾ ਸਰਮਾਏਦਾਰੀ ਉਤੇ, ਅਫਸਰਸ਼ਾਹੀ ਉਤੇ ਖਰਚ ਕਰ ਰਹੇ ਹਨ । ਇਹ ਉਹ ਲੋਕ ਹਨ ਜਿਨ੍ਹਾਂ ਕੋਲ ਅਗਰ ਮਜ਼ਦੂਰ, ਕਿਸਾਨ ਕਦੇ ਕੰਮ ਵਾਸਤੇ ਜਾਣ ਤਾਂ ਸਿੱਧੇ ਮੂੰਹ ਬੋਲਦੇ ਤੱਕ ਨਹੀਂ । ਇਕ ਕੰਮ ਕਰਨ ਵਾਸਤੇ ਅਸੀਂ ਵੱਡੇ ਵੱਡੇ ਦਫ਼ਤਰਾਂ ਵਿਚ ਦੇਖਿਆ ਹੈ, 10-10 ਵੱਡੇ ਵੱਡੇ ਅਫਸਰ ਲਾਏ ਹੋਏ ਹਨ, 20-20 ਕਲਰਕ ਲਾਏ ਹੋਏ ਹਨ । ਮੈਂ ਸਾਥੀ ਕਲਰਕਾਂ ਦਾ ਵਿਰੋਧ ਨਹੀਂ ਕਰਦਾ । ਇਕ ਕੰਮ ਲਈ 10-10 ਥਾਂ ਤੇ ਜਾਣਾ ਪੈਂਦਾ ਹੈ । ਸਾਡਾ ਟਾਈਮ ਬਰਬਾਦ ਹੁੰਦਾ ਹੈ, ਪੈਸਾ ਬਰਬਾਦ ਹੁੰਦਾ ਹੈ । ਕੰਮ ਫੇਰ ਵੀ ਵਿਚ ਹੀ ਲਟਕੇ ਰਹਿੰਦੇ ਹਨ । ਮਜ਼ਦੂਰ ਜਮਾਤ ਕਈ ਕੰਮਾਂ ਤੋਂ ਵਾਂਝੀ ਰਹਿ ਜਾਂਦੀ ਹੈ । ਪੈਸੇ ਦੀ ਕਮੀ ਕਰਕੇ ਅਤੇ ਉਨ੍ਹਾਂ ਦੇ ਸਿਰਾਂ ਤੇ ਇਹ ਅਫਸਰਸ਼ਾਹੀ ਜਮਾਤ ਐਸ਼ਾਂ ਕਰ ਰਹੀ ਹੈ । ਸਪੀਕਰ ਸਾਹਿਬ, ਮੈਂ ਇੰਡੀਅਨ ਪੀਪਲਜ਼ ਫਰੰਟ ਵੱਲੋਂ ਮੰਗ ਕਰਦਾ ਹਾਂ ਕਿ ਅਫਸਰਸ਼ਾਹੀ ਦੇ ਖਰਚੇ ਤੇ ਕਟੌਤੀ ਕੀਤੀ ਜਾਵੇ ਤਾਂਕਿ ਉਸ ਪੈਸੇ ਨਾਲ ਗਰੀਬਾਂ ਦਾ ਭਲਾ ਹੋ ਸਕੇ । ਉਹੀ ਪੈਸਾ ਗਰੀਬ ਮਜ਼ਦੂਰ, ਗਰੀਬ ਕਿਸਾਨ ਅਤੇ ਗਰੀਬ ਲੋਕਾਂ ਤੇ ਖਰਚ ਕੀਤਾ ਜਾਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਦੂਜੀ ਗੱਲ ਮੈਂ ਆਪ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਆਪਣੇ ਇਸ ਪ੍ਰਸ਼ਾਸਨ ਨੂੰ ਕਾਇਮ ਰੱਖਣ ਲਈ ਪੰਜਾਬ ਪੁਲਿਸ ਲਾਈ ਹੋਈ ਹੈ ਜਿਸ ਦਾ ਕਿ ਲੋਕਾਂ ਵਿੱਚ ਵਿਵਹਾਰ ਬਹੁਤ ਹੀ ਭੈੜਾ ਹੈ । ਮੈਂ ਆਪਣੀ ਗੱਲ ਹੀ ਦੱਸ ਦੇਂਦਾ ਹਾਂ । ਮੈਂ ਜ਼ਿਲ੍ਹਾ ਬਠਿੰਡਾ ਵਿਚ ਇੰਡੀਅਨ ਪੀਪਲਜ਼ ਫਰੰਟ ਦਾ ਨੇਤਾ ਹਾਂ । ਲੋਕਾਂ ਵਾਸਤੇ ਮੈਂ ਡਾਂਗਾਂ ਖਾਧੀਆਂ ਹਨ, ਤਸੀਹੇ ਝੇਲੇ ਹਨ । ਮੈਂ ਦੇਖਿਆ ਹੈ ਕਿ ਇਕ ਚੁਣੇ ਹੋਏ ਲੋਕਾਂ ਦੇ ਨੁਮਾਇੰਦੇ ਨਾਲ ਵੀ ਇਹ ਪੁਲਿਸ ਠੀਕ ਵਰਤਾਓ ਨਹੀਂ ਕਰਦੀ । ਮੇਰੇ ਉਤੇ ਹਾਲੇ ਵੀ

[ਸਰਦਾਰ ਸੁਰਜਨ ਸਿੰਘ]

ਪੁਲਿਸ ਵਲੋਂ ਤਿਆਰ ਕੀਤੇ 10 ਝੂਠੇ ਕੇਸ ਚਲ ਰਹੇ ਹਨ। ਇਸ ਹੀ ਪੁਲਿਸ ਨੇ ਪੰਜਾਬ ਦਾ ਮਸਲਾ ਵਿਗਾੜਿਆ ਹੋਇਆ ਹੈ ਅਤੇ ਅਤਿਵਾਦ ਨੂੰ ਹੋਰ ਵਿਗਾੜ ਦਿੱਤਾ ਹੈ। ਕਈ ਲੋਕ ਐਸੇ ਹਨ ਜਿਨ੍ਹਾਂ ਨੂੰ ਪੁਲਿਸ ਦੇ ਡਰ ਕਾਰਨ, ਕੁੱਟਮਾਰ ਸਹਿਣ ਕਾਰਨ ਮਜਬੂਰ ਹੋ ਕੇ ਹਥਿਆਰ ਚੁੱਕ ਕੇ ਤੁਰਨਾ ਪਿਆ ਹੈ। ਮੇਰੇ ਆਪਣੇ ਚਾਚੇ ਦਾ ਮੁੰਡਾ ਪੁਲਿਸ ਨੇ ਜ਼ਬਰਦਸਤੀ ਕੁੱਟਮਾਰ ਕੇ ਭਜਾਇਆ ਅਤੇ ਫੇਰ ਝੂਠਾ ਮੁਕਾਬਲਾ ਬਣਾ ਦਿੱਤਾ। ਮੇਰੇ ਪਿੰਡ ਦੇ ਲਾਗੇ ਜੋਗਾ ਥਾਣੇ ਦੀ ਪੁਲਿਸ ਨੇ ਕੌਲ ਸਿੰਘ ਨਾਂ ਦੇ ਇਕ ਮਜ਼ਦੂਰ ਨੂੰ ਜਿਹੜਾ ਖੇਤਾਂ ਵਿਚ ਦਿਨ ਰਾਤ ਕੰਮ ਕਰ ਰਿਹਾ ਸੀ, ਫੜ ਲਿਆ। ਉਹ ਨਿਰਦੋਸ਼ ਸੀ। ਜਦੋਂ ਮੈਂ 2000 ਲੋਕਾਂ ਦਾ ਇਕੱਠ ਲੈ ਕੇ ਗਿਆ ਅਤੇ ਉਥੋਂ ਦੇ ਏ.ਐਸ.ਆਈ. ਨੂੰ ਕਿਹਾ ਕਿ ਇਕ ਤਾਂ ਉਹ ਗੱਲ ਦੱਸ ਦਿਓ ਕਿ ਜਿਸ ਮਸਲੇ ਵਿਚ ਉਸ ਨੂੰ ਫੜ ਕੇ ਲਿਆਂਦਾ ਹੈ, ਉਸ ਤੋਂ ਤੁਸੀਂ ਕੀ ਬਰਾਮਦ ਕੀਤਾ ਤਾਂ ਉਹ ਮੇਰੇ ਨਾਲ ਸਿੱਧੇ ਮੂੰਹ ਨਹੀਂ ਬੋਲਿਆ। ਉਸਨੇ 2000 ਦੇ ਇਕੱਠ ਵਿਚ ਆ ਕੇ ਕੋਈ ਗੱਲ ਨਹੀਂ ਕੀਤੀ। ਅਸੀਂ ਰੋਸ ਵਿੱਚ ਪਿੰਡ ਨੂੰ ਵਾਪਸ ਮੁੜ ਗਏ। ਸਾਡੀ ਕੋਈ ਗੱਲ ਸਰਕਾਰ ਨਹੀਂ ਸੁਣਦੀ। ਫੇਰ ਅਸੀਂ ਉਥੇ ਜਾ ਕੇ ਇਕੱਠ ਕੀਤਾ ਅਤੇ ਦੂਜੇ ਦਿਨ ਐਸ. ਡੀ.ਐਮ, ਦੇ ਜਾ ਕੇ ਘੇਰਾਓ ਕਰਨ ਦਾ ਐਲਾਨ ਕੀਤਾ। ਜਦੋਂ ਅਸੀਂ ਇਕੱਠ ਕਰ ਰਹੇ ਸੀ ਤਾਂ ਉਸੇ ਜਗ੍ਹਾ ਥਾਣੇ ਦੀ ਪੁਲਿਸ ਨੇ ਆ ਕੇ ਲੋਕਾਂ ਨੂੰ ਡਰਾਇਆ ਅਤੇ ਜਿੱਥੇ ਸੱਥਾਂ ਵਿੱਚ ਲੋਕ ਬੈਠੇ ਧੁੱਪ ਸੇਕ ਰਹੇ ਸੀ, ਉਥੇ ਜਾ ਕੇ ਵੀ ਉਨ੍ਹਾਂ ਨੂੰ ਡਰਾਇਆ ਅਤੇ ਧਮਕਾਇਆ ਕਿ ਜੇ ਕੋਈ ਐਸ.ਡੀ.ਐਮ. ਦੀ ਅਦਾਲਤ ਵਿੱਚ ਗਿਆ ਤਾਂ ਠੀਕ ਨਹੀਂ ਹੋਵੇਗਾ। ਇਹ ਮੈਂ ਅਨਿਲ ਕੁਮਾਰ, ਜਿਹੜਾ ਥਾਣੇ ਵਿੱਚ ਹੈ, ਉਸ ਦੀ ਗੱਲ ਕਰ ਰਿਹਾ ਹਾਂ। ਫੇਰ ਅਸੀਂ 8 ਟਰਾਲੀਆਂ ਭਰ ਕੇ ਭਿੱਖੀ ਥਾਣੇ ਵਿੱਚ ਗਏ ਤਾਂ ਰਾਹ ਵਿੱਚ ਘਿਰਾਓ ਕਰ ਲਿਆ। ਸਾਡਾ 3 ਥਾਂ ਤੇ ਘਿਰਾਓ ਕੀਤਾ ਅਤੇ ਸਾਨੂੰ ਪੁਲਿਸ ਨੇ ਡਿਸਟਰਬ ਕੀਤਾ। ਮੈਂ, ਸਪੀਕਰ ਸਾਹਿਬ, ਇਹੀ ਗੱਲ ਦੱਸਣਾ ਚਾਹੁੰਦਾ ਹਾਂ ਕਿ ਅਫਸਰਸ਼ਾਹੀ ਤੇ ਪੰਜਾਬ ਦੀ ਪੁਲਿਸ ਤੇ ਜਿਹੜਾ ਖਰਚਾ ਕੀਤਾ ਜਾ ਰਿਹਾ ਹੈ, ਇਸ ਵਿੱਚ ਕਟੌਤੀ ਕਰਕੇ ਪਿੰਡਾਂ ਦੇ ਗਰੀਬ ਲੋਕਾਂ ਦੀ ਭਲਾਈ ਤੇ ਲਾਇਆ ਜਾਵੇ। ਏਨਾ ਕਹਿੰਦਾ ਹੋਇਆ ਮੈਂ ਆਗਿਆ ਲੈਂਦਾ ਹਾਂ।

**ਸ੍ਰੀ ਮਲਕੀਅਤ ਸਿੰਘ ਬਿਰਮੀ** (ਲੁਧਿਆਣਾ ਦਿਹਾਤੀ): ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਇਸ ਸਦਨ ਦੇ ਅੰਦਰ ਇਸ ਚਾਲੂ ਵਰਸ਼ ਦੇ ਬਜਟ ਤੇ ਬੋਲਣ ਦਾ ਸਮਾਂ ਦਿੱਤਾ ਹੈ ਅਤੇ ਇਸ ਦੇ ਨਾਲ ਨਾਲ ਮੈਂ ਸਾਡੇ ਵਿੱਤ ਮੰਤਰੀ ਡਾਕਟਰ ਕੇਵਲ ਕ੍ਰਿਸ਼ਨ ਜੀ ਦਾ ਵੀ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਇਕ ਬਹੁਤ ਹੀ ਅੱਛਾ ਬਜਟ ਇਸ ਹਾਊਸ ਦੇ ਅੰਦਰ ਰੱਖਿਆ ਹੈ। ਮੈਂ ਇਹ ਮਹਿਸੂਸ ਕਰਦਾ ਹਾਂ ਅਤੇ ਇਸ ਹਾਊਸ ਦੇ ਅੰਦਰ ਕਹਿ ਸਕਦਾ ਹਾਂ ਕਿ ਐਨੇ ਲੰਬੇ ਅਰਸੇ ਤੋਂ ਚਲਦੇ ਆ ਰਹੇ ਗਵਰਨਰੀ ਰਾਜ ਤੋਂ ਪਿਛੋਂ ਇਸ ਤੋਂ ਅੱਛਾ ਬਜਟ ਪੇਸ਼ ਕਰਨਾ ਅਸੰਭਵ ਸੀ।

ਦੂਸਰੀ ਗੱਲ ਮੈਂ ਇਸ ਸਬੰਧ ਵਿਚ ਇਹ ਕਹਿਣੀ ਚਾਹੁੰਦਾ ਹਾਂ ਕਿ ਉਦਯੋਗਿਕ ਯੂਨਿਟਾਂ ਨੂੰ ਦਰਮਿਆਨੀ ਦਰ ਤੇ ਕਰਜ਼ੇ ਮੁਹੱਈਆ ਕਰਨ ਲਈ ਜੋ ਵਿੱਤ ਮੰਤਰੀ ਜੀ ਨੇ ਇਸ ਬਜਟ ਵਿਚ ਸਾਢੇ ਸੱਤ ਕਰੋੜ ਰੁਪਏ ਦੀ ਰਕਮ ਰੱਖੀ ਹੈ, ਮੈਂ ਉਸ ਦੇ ਲਈ ਇਨ੍ਹਾਂ ਦਾ ਬੜਾ ਸ਼ੁਕਰਗੁਜ਼ਾਰ ਹਾਂ। ਇਸ ਨਾਲ ਇਸ ਸਾਲ ਦੇ ਅੰਦਰ ਘਟੋ ਘਟ

18,000 ਵਿਅਕਤੀਆਂ ਨੂੰ ਰੋਜ਼ਗਾਰ ਮਿਲੇਗਾ ਔਰ ਇਸ ਰੁਜ਼ਗਾਰ ਦੇ ਮਿਲਣ ਨਾਲ ਅੱਤਵਾਦ ਨੂੰ ਬਹੁਤ ਵੱਡੀ ਰੋਕ ਲਗੇਗੀ ਕਿਉਂਕਿ ਜਿਹੜੇ ਸਾਡੇ ਬੇਰੋਜ਼ਗਾਰ ਵਿਅਕਤੀ ਹਨ, ਅਗਰ ਇਸ ਤਰੀਕੇ ਨਾਲ ਉਨ੍ਹਾਂ ਨੂੰ ਕੰਮ ਮਿਲੇਗਾ, ਰੁਜ਼ਗਾਰ ਮਿਲੇਗਾ, ਆਪਣੀ ਰੋਟੀ ਕਮਾਉਣ ਵਾਸਤੇ, ਉਹ ਆਪਣੇ ਕੰਮ ਵਿਚ ਲਗੇ ਰਹਿਣਗੇ ਤਾਂ ਉਹ ਕਦੇ ਗਲਤ ਪਾਸੇ ਜਾਣ ਵਾਸਤੇ ਨਹੀਂ ਸੋਚਣਗੇ ਔਰ ਦੂਸਰੇ ਵਿਗੜੇ ਹੋਏ ਭਰਾਵਾਂ ਨੂੰ ਵੀ ਜਿਹੜੇ ਕਿ ਗਲਤ ਰਾਹ ਤੇ ਚਲ ਰਹੇ ਹਨ, ਉਨ੍ਹਾਂ ਨੂੰ ਵੀ ਸਮਝਾਉਣਗੇ ਕਿ ਆਓ, ਇਸ ਤਰੀਕੇ ਨਾਲ ਨੌਕਰੀ ਕਰਕੇ, ਆਪਣੀ ਰੋਟੀ ਕਮਾ ਕੇ ਆਪਾਂ ਪੰਜਾਬ ਦੇ ਅੰਦਰ ਖੁਸ਼ੀ ਦੀ ਜ਼ਿੰਦਗੀ ਬਤੀਤ ਕਰੀਏ, ਨਾ ਕਿ ਕਮਾਦਾਂ ਦੇ ਅੰਦਰ ਲੁਕ ਲੁਕ ਕੇ ਔਰ ਰਾਤਾਂ ਨੂੰ ਠੰਢ ਦੇ ਵਿਚ ਮਰ ਮਰ ਕੇ ।

ਸਪੀਕਰ ਸਾਹਿਬ, ਸਿਖਿਆ ਵਾਸਤੇ ਜੋ ਸਾਡੇ ਵਿੱਤ ਮੰਤਰੀ ਜੀ ਨੇ ਕੋਈ ਸਾਢੇ ਤਿਆਲੀ ਕਰੋੜ ਰੁਪਏ ਤੋਂ ਉਪਰ ਰੁਪਿਆ ਰਖਿਆ ਹੈ, ਮੈਂ ਇਸ ਗੱਲ ਲਈ ਵੀ ਉਨ੍ਹਾਂ ਦਾ ਬਹੁਤ ਜ਼ਿਆਦਾ ਧੰਨਵਾਦੀ ਹਾਂ ਕਿਉਂਕਿ ਇਸ ਦੇ ਨਾਲ ਪੰਜਾਬ ਦੇ ਅੰਦਰ ਸਿਖਿਆ ਵਾਸਤੇ ਹੋਰ ਵੀ ਜ਼ਿਆਦਾ ਸਕੂਲ ਖੋਲ੍ਹੇ ਜਾਣਗੇ ਔਰ ਜਿਹੜੇ ਛੋਟੇ ਸਕੂਲ ਹਨ, ਉਨ੍ਹਾਂ ਨੂੰ ਅਪਗ੍ਰੇਡ ਕੀਤਾ ਜਾਵੇਗਾ । ਜਿਸ ਤਰ੍ਹਾਂ ਇਨ੍ਹਾਂ ਦਸਿਆ ਹੈ ਕਿ ਘਟੋ ਘਟ 50 ਹਾਈ ਸਕੂਲਾਂ ਨੂੰ ਸੀਨੀਅਰ ਸੈਕੰਡਰੀ ਸਕੂਲ ਬਣਾ ਦਿੱਤਾ ਜਾਵੇਗਾ । ਸਾਡੇ ਪੰਜਾਬ ਦੇ ਅੰਦਰ ਕਈ ਐਸੇ ਪਰਿਵਾਰ ਹਨ ਜਿਨ੍ਹਾਂ ਦੇ ਕੋਲ ਟ੍ਰਾਂਸਪੋਰਟ ਦਾ ਕੋਈ ਸਾਧਨ ਨਹੀਂ ਜਿਸ ਕਰਕੇ ਉਹ ਆਪਣੇ ਬੱਚਿਆਂ ਨੂੰ ਦੂਰ ਦੇ ਸਕੂਲਾਂ ਵਿਚ ਨਹੀਂ ਭੇਜ ਸਕਦੇ । ਕੀ ਇਸ ਨਾਲ ਉਨ੍ਹਾਂ ਪਰਿਵਾਰਾਂ ਦੀਆਂ ਮੁਸ਼ਕਲਾਂ ਹਲ ਹੋਣਗੀਆਂ ਅਤੇ ਉਹ ਆਪਣੇ ਬੱਚਿਆਂ ਨੂੰ ਅੱਛੀ ਸਿਖਿਆ ਦਿਵਾ ਸਕਣਗੇ ?

ਤੀਸਰੀ ਗੱਲ ਮੈਂ, ਸਪੀਕਰ ਸਾਹਿਬ, ਗ੍ਰਾਂਟ ਦੇ ਬਾਰੇ ਕਰਨੀ ਚਾਹੁੰਦਾ ਹਾਂ । ਪਹਿਲਾਂ ਖਾੜਕੂਆਂ ਦੇ ਹੱਥੋਂ ਮਾਰੇ ਜਾਣ ਵਾਲੇ ਆਦਮੀਆਂ ਨੂੰ 50,000 ਰੁਪਿਆ ਦਿੱਤਾ ਜਾਂਦਾ ਸੀ, ਉਹ ਇਨ੍ਹਾਂ ਨੇ ਵਧਾ ਕੇ ਹੁਣ ਇਕ ਲੱਖ ਰੁਪਿਆ ਕਰ ਦਿੱਤਾ ਹੈ । ਮੈਂ ਇਸ ਚੀਜ਼ ਨਾਲ ਬਿਲਕੁਲ ਸਹਿਮਤ ਹਾਂ ਅਤੇ ਇਹ ਚੀਜ਼ ਕਰਨ ਲਈ ਮੈਂ ਖੁਸ਼ੀ ਦਾ ਪ੍ਰਗਟਾਵਾ ਕਰਦਾ ਹਾਂ । ਮੈਂ ਸਮਝਦਾ ਹਾਂ ਕਿ ਚਾਹੇ ਕੋਈ ਸਰਕਾਰੀ ਕਰਮਚਾਰੀ ਹੋਵੇ, ਚਾਹੇ ਕੋਈ ਸਿਵਿਲੀਅਨ ਹੋਵੇ, ਜਾਨ ਤਾਂ ਸਭ ਦੀ ਇਕੋ ਜਿਹੀ ਹੀ ਹੁੰਦੀ ਹੈ । ਸਪੀਕਰ ਸਾਹਿਬ, ਜਿਹੜਾ ਇਹ ਫ਼ਰਕ ਇਨ੍ਹਾਂ ਨੇ ਦੂਰ ਕੀਤਾ ਹੈ ਔਰ ਇਸ ਕੰਮ ਵਾਸਤੇ ਇਕ ਲੱਖ ਰੁਪਿਆ ਕਰ ਦਿੱਤਾ ਹੈ, ਇਹ ਬਹੁਤ ਹੀ ਸ਼ਲਾਘਾਯੋਗ ਕਦਮ ਹੈ । ਇਸ ਵਾਸਤੇ ਵੀ ਮੈਂ ਵਿੱਤ ਮੰਤਰੀ ਜੀ ਦਾ ਬਹੁਤ ਧੰਨਵਾਦ ਕਰਦਾ ਹਾਂ ।

ਸਪੀਕਰ ਸਾਹਿਬ, ਮੈਂ ਕਈ ਮੈਂਬਰਾਂ ਤੋਂ ਸੁਣਿਆ ਹੈ ਕਿ ਕਈ ਅਦਾਰਿਆਂ ਨੂੰ ਪੈਸਾ ਬਹੁਤ ਘੱਟ ਦਿੱਤਾ ਗਿਆ ਹੈ । ਇਸ ਸਬੰਧੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ 57 ਮਹੀਨਿਆਂ ਤੋਂ ਇਥੇ ਗਵਰਨਰੀ ਰਾਜ ਹੋਣ ਕਰਕੇ, ਇਸ ਸਟੇਟ ਦੇ ਅੰਦਰ ਟੈਕਸ ਦੀ ਬਹੁਤ ਵੱਡੀ ਚੋਰੀ ਹੁੰਦੀ ਰਹੀ ਹੈ ਅਤੇ ਕਈ ਅਦਾਰਿਆਂ ਵਿਚ ਪੈਸੇ ਦੀ ਬਹੁਤ ਘਪਲੇਬਾਜ਼ੀ ਹੁੰਦੀ ਰਹੀ ਹੈ । ਅਗਰ ਇਹ ਚੀਜ਼ ਨਾ ਹੁੰਦੀ ਤਾਂ ਬਜਟ ਇਸ ਤੋਂ ਵੀ ਜ਼ਿਆਦਾ ਖੂਬਸੂਰਤੀ ਨਾਲ ਪੇਸ਼ ਕੀਤਾ ਜਾ ਸਕਦਾ ਸੀ । ਇਹ ਜੋ ਸਾਡੀ

[ਸ੍ਰੀ ਮਲਕੀਅਤ ਸਿੰਘ ਬਿਰਮੀ]

ਸਰਕਾਰ ਬਣੀ ਹੈ, ਜਿਸ ਦੀ ਵਾਗਡੋਰ ਸਾਡੇ ਪਾਰਟੀ ਦੇ ਲੀਡਰ ਸਰਦਾਰ ਬੇਅੰਤ ਸਿੰਘ ਜੀ ਨੇ ਸੰਭਾਲੀ ਹੈ, ਇਸ ਨੂੰ ਅਜੇ ਬਹੁਤ ਥੋੜਾ ਸਮਾਂ ਹੋਇਆ ਹੈ ਅਤੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹ ਇੱਕ ਬਹੁਤ ਨੇਕ, ਬੜੇ ਹੀ ਸੱਚੇ ਸੁੱਚੇ ਅਤੇ ਬੇਦਾਗ ਇਨਸਾਨ ਹਨ ਜਿੰਨ੍ਹਾਂ ਨੇ ਅੱਜ ਇਸ ਸਟੇਟ ਦੀ ਵਾਗਡੋਰ ਸੰਭਾਲੀ ਹੈ ਅਤੇ ਉਹ ਸੂਬੇ ਨੂੰ ਅੱਛੇ ਤਰੀਕੇ ਦੇ ਨਾਲ ਅੱਗੇ ਚਲਾਉਣਗੇ । ਹਰ ਇੱਕ ਮਹਿਕਮੇ ਨੂੰ ਠੀਕ ਤਰੀਕੇ ਦੇ ਨਾਲ ਕੰਟਰੋਲ ਕਰਨਗੇ ਅਤੇ ਐਡਮਨਿਸਟਰੇਸ਼ਨ ਵਿੱਚ ਸੁਧਾਰ ਲਿਆਉਣਗੇ । ਚਾਹੇ ਆਈ. ਏ. ਐਸ. ਅਫਸਰ ਹੋਣ ਜਾਂ ਆਈ. ਪੀ. ਐਸ. ਅਫਸਰ ਹੋਣ ਜਿਥੇ ਵੀ ਇਨ੍ਹਾਂ ਨੂੰ ਇਹ ਪਤਾ ਚੱਲੇਗਾ ਕਿ ਰਿਸ਼ਵਤਖੋਰੀ ਚਲ ਰਹੀ ਹੈ, ਟੈਕਸ ਦੀ ਚੋਰੀ ਹੋ ਰਹੀ ਹੈ, ਗਲਤ ਕਿਸਮ ਦੀਆਂ ਹਰਕਤਾਂ ਹੋ ਰਹੀਆਂ ਹਨ ਉਥੇ ਮੈਨੂੰ ਪੂਰੀ ਉਮੀਦ ਹੈ ਕਿ ਇਹ ਇਨਸਾਨ ਸਰਦਾਰ ਬੇਅੰਤ ਸਿੰਘ ਜੀ ਇਸ ਕੰਮ ਨੂੰ ਰੋਕਣ ਵਾਸਤੇ ਕਿਸੇ ਨਾਲ ਇਕ ਨਵੇਂ ਪੈਸੇ ਦਾ ਵੀ ਲਿਹਾਜ਼ ਨਹੀਂ ਕਰਨਗੇ ਅਤੇ ਹਰ ਤਰੀਕੇ ਦੇ ਨਾਲ ਇਸ ਸੂਬੇ ਦੀ ਤਰੱਕੀ ਵਾਸਤੇ ਉਨ੍ਹਾਂ ਨੂੰ ਚਾਹੇ ਕੁਝ ਵੀ ਕਰਨਾ ਪਵੇ ਚਾਹੇ ਕੁਰੱਪਟ ਅਫ਼ਸਰ ਨੂੰ ਮੁਅੱਤਲ ਜਾਂ ਡਿਸਮਿਸ ਹੀ ਕਿਉਂ ਨਾ ਕਰਨਾ ਪਵੇ ਉਸ ਦੇ ਖਿਲਾਫ ਪੂਰੀ ਤਰ੍ਹਾਂ ਐਕਸ਼ਨ ਲੈਣਗੇ । ਜੋ ਅਗਲੇ ਸਾਲਾਂ ਵਿੱਚ ਆਉਣ ਵਾਲਾ ਬਜਟ ਹੋਵੇਗਾ ਉਹ ਇਸ ਬਜਟ ਨਾਲੋਂ ਕਈ ਗੁਣਾ ਵੱਡਾ ਹੋਵੇਗਾ । ਜਿਸ ਨਾਲ ਹਰ ਇਕ ਖੇਤਰ ਦੇ ਇਨਸਾਨ ਨੂੰ ਹੋਰ ਵੀ ਰਾਹਤਾਂ ਮਿਲਣਗੀਆਂ, ਕਈ ਫਾਇਦੇ ਮਿਲਣਗੇ ।

ਇਨ੍ਹਾਂ ਨੇ ਕਿਹਾ ਹੈ ਕਿ 50 ਹਾਈ ਸਕੂਲਾਂ ਨੂੰ ਅਪਗ੍ਰੇਡ ਕਰਕੇ ਸੀਨੀਅਰ ਸੈਕੰਡਰੀ ਸਕੂਲ ਬਣਾਇਆ ਜਾਵੇਗਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਅਗਲੇ ਸਮੇਂ ਵਿੱਚ ਵੱਡੇ ਬਜਟ ਵਿੱਚ ਇਹ 300 ਸਕੂਲ ਤੱਕ ਅਪਗ੍ਰੇਡ ਹੋ ਸਕਦੇ ਹਨ ।

ਇਸ ਤੋਂ ਇਲਾਵਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਥਾਵਾਂ ਤੇ ਪੰਜਾਬ ਦੇ ਵਿੱਚ ਪਾਣੀ ਦੀ ਕਾਫੀ ਦਿੱਕਤ ਹੈ । ਮੈਨੂੰ ਉਮੀਦ ਹੈ ਕਿ ਸੀ. ਐਮ. ਸਾਹਿਬ ਲੋਕਾਂ ਦੀ ਪਾਣੀ ਦੀ ਦਿੱਕਤ ਜ਼ਰੂਰ ਦੂਰ ਕਰਨਗੇ । ਜਿੱਥੇ 10 ਟਿਊਬਵੈਲ ਇਸ ਬਜਟ ਵਿੱਚ ਲਗਾਏ ਜਾਣਗੇ ਉਥੇ 50 ਟਿਊਬਵੈਲ ਅਗਲੇ ਸਾਲਾਂ ਵਿੱਚ ਹੋਰ ਲਗਾਏ ਜਾਣਗੇ । (ਘੰਟੀ)

ਮੈਂ ਇਕ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਕਿ ਉਨ੍ਹਾਂ ਨੇ ਇਸ ਸਦਨ ਦੇ ਵਿੱਚ ਐਲਾਨ ਕੀਤਾ ਸੀ ਕਿ ਟਰੈਫਿਕ ਦਾ ਜੋ ਮਹਿਕਮਾ ਹੈ ਉਹ ਖਤਮ ਕੀਤਾ ਜਾ ਰਿਹਾ ਹੈ । ਮੈਂ ਕਹਿੰਦਾ ਹਾਂ ਕਿ ਇਸ ਮਹਿਕਮੇ ਨੂੰ ਖਤਮ ਕਰਨਾ ਰਿਸ਼ਵਤ ਨੂੰ ਖਤਮ ਕਰਨਾ ਹੈ । ਟਰੈਫਿਕ ਪੁਲਿਸ ਜੋ ਸੀ ਉਹ ਬੜੇ ਹੀ ਗਲਤ ਤਰੀਕੇ ਦੇ ਨਾਲ ਚੱਲ ਰਹੀ ਸੀ । ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਇਸ ਮਹਿਕਮੇ ਨੂੰ ਖਤਮ ਕਰਕੇ ਇੱਕ ਅੱਛਾ ਕਦਮ ਚੁੱਕਿਆ ਹੈ ।

ਇਕ ਇਨ੍ਹਾਂ ਨੇ ਅਨਾਊਂਸਮੈਂਟ ਕੀਤੀ ਸੀ ਕਿ 20,000 ਲੋਕਾਂ ਨੂੰ ਨੌਕਰੀਆਂ ਦਿੱਤੀਆਂ ਜਾਣਗੀਆਂ । ਇਹ ਇਕ ਬਹੁਤ ਹੀ ਸਲਾਘਾਯੋਗ ਗੱਲ ਹੈ । ਜਦੋਂ ਇਨ੍ਹਾਂ 20,000 ਆਦਮੀਆਂ ਨੂੰ ਨੌਕਰੀ ਮਿਲੇਗੀ ਤਾਂ ਉਹ ਕਮਾਈ ਕਰਕੇ ਆਪਣਾ ਪੇਟ ਭਰਨਗੇ, ਉਹ

ਕਿਸੇ ਗਲਤ ਪਾਸੇ ਜਾਣ ਲਈ ਸੋਚਣਗੇ ਤੱਕ ਨਹੀਂ ਔਰ ਇਸ ਦੇ ਨਾਲ ਅੱਤਵਾਦ ਨੂੰ ਰੋਕਣ ਲਈ ਇਹ ਬਹੁਤ ਅੱਛਾ ਕਦਮ ਹੋਏਗਾ ।

ਇਸ ਤੋਂ ਇਲਾਵਾ ਸਾਡੇ ਸੀ. ਐਮ. ਸਾਹਿਬ ਨੇ ਕਿਹਾ ਸੀ ਕਿ ਦੋ ਸਾਲ ਤੋਂ ਵੱਧ ਸਰਵਿਸ ਵਾਲੇ ਕਰਮਚਾਰੀਆਂ ਨੂੰ ਪੱਕਾ ਕਰ ਦਿੱਤਾ ਜਾਵੇਗਾ । ਇਸ ਦੇ ਨਾਲ, ਸਪੀਕਰ ਸਾਹਿਬ, ਲੋਕਾਂ ਦੇ ਅੰਦਰ ਇਕ ਬਹੁਤ ਵੱਡਾ ਵਿਸ਼ਵਾਸ ਪੈਦਾ ਹੋਏਗਾ ਕਿ ਸਰਕਾਰ ਆਮ ਲੋਕਾਂ ਵਾਸਤੇ ਬਹੁਤ ਅੱਛਾ ਸੋਚ ਰਹੀ ਹੈ ਔਰ ਇਹ ਅੱਗੇ ਵਾਸਤੇ ਵੀ ਇਸ ਤਰ੍ਹਾਂ ਸੋਚਦੀ ਰਹੇਗੀ । ਇਸ ਦੇ ਨਾਲ ਹੀ ਮੈਂ ਇਨ੍ਹਾਂ ਦਾ ਧੰਨਵਾਦੀ ਹਾਂ । (ਘੰਟੀ)

ਸਪੀਕਰ ਸਾਹਿਬ, ਇੱਕ ਛੋਟੀ ਜਿਹੀ ਗੱਲ ਮੈਂ ਆਪਣੇ ਹਲਕੇ ਬਾਰੇ ਵੀ ਕਰਨੀ ਹੈ । ਮੇਰੀ ਕਾਂਸਟੀਚੂਐਂਸੀ ਲੁਧਿਆਣਾ ਰੂਰਲ ਹੈ । ਇਸ ਦੇ ਅੰਦਰ ਕੋਈ 62 ਦੇ ਕਰੀਬ ਪਿੰਡ ਆਉਂਦੇ ਹਨ, ਬਾਕੀ ਦਾ ਮੇਰਾ ਹਲਕਾ ਸ਼ਹਿਰ ਦੇ ਚਾਰ ਚੁਫੇਰੇ ਖਿਲਰਿਆ ਹੋਇਆ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਇਲਾਕੇ ਦੇ ਵਿੱਚ ਸੱਭ ਤੋਂ ਪੁਰਾਣੀ ਕਾਲੋਨੀ ਹੈ ਮੋਤੀ ਨਗਰ । ਅੱਜ ਤੋਂ 25 ਸਾਲ ਪਹਿਲਾਂ ਇਹ ਕਾਲੋਨੀ ਬਣੀ ਸੀ । ਇਸ ਕਾਲੋਨੀ ਵਿੱਚ ਨਾ ਕੋਈ ਸਿਵਰੇਜ ਦਾ ਸਿਸਟਮ ਹੈ ਅਤੇ ਨਾ ਹੀ ਇਸ ਦੇ ਅੰਦਰ ਕੋਈ ਪਾਣੀ ਦਾ ਸਿਸਟਮ ਹੈ ਅਤੇ ਨਾ ਹੀ ਇਸ ਦੇ ਵਿੱਚ ਸੜਕਾ ਦਾ ਕੋਈ ਪ੍ਰਬੰਧ ਹੈ, ਨਾ ਹੀ ਪਾਣੀ ਦੇ ਨਿਕਾਸ ਲਈ ਨਾਲੀਆਂ ਦਾ ਇੰਤਜ਼ਾਮ ਹੈ। ਅਗਰ ਕੋਈ ਆਦਮੀ ਰਾਤ ਨੂੰ ਉਸ ਕਾਲੋਨੀ ਦੇ ਅੰਦਰ ਜਾਵੇ ਤਾਂ ਉਹ ਸੁੱਕਾ ਨਹੀਂ ਵਾਪਸ ਮੁੜ ਸਕਦਾ । ਸੜਕਾਂ ਤੇ ਗੋਡੇ ਗੋਡੇ ਚਿੱਕੜ ਪਿਆ ਰਹਿੰਦਾ ਹੈ । ਸਟਰੀਟ ਲਾਈਟ ਵੀ ਨਹੀਂ ਹੈ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਕਾਲੋਨੀਆਂ ਦੇ ਅੰਦਰ ਜਲਦੀ ਤੋਂ ਜਲਦੀ ਸੜਕਾਂ ਬਣਾਈਆਂ ਜਾਣ, ਸਟਰੀਟ ਲਾਈਟ ਦਾ ਪ੍ਰਬੰਧ ਕਰਵਾਇਆ ਜਾਵੇ ਅਤੇ ਸਿਵਰੇਜ ਦੀ ਪਰੇਸ਼ਾਨੀ ਨੂੰ ਦੂਰ ਕੀਤਾ ਜਾਵੇ । ਸਾਡੇ ਹਲਕੇ ਦੇ ਨਾਲ ਨਾਲ ਹੋਰ ਵੀ ਬਹੁਤ ਸਾਰੀਆਂ ਕਾਲੋਨੀਆਂ ਹਨ ਜਿਸ ਤਰ੍ਹਾਂ ਢੋਲੇ-ਵਾਲ ਦੇ ਨਾਲ ਭਗਵਾਨ ਨਗਰ, ਜਨਤਾ ਨਗਰ, ਏਸੇ ਤਰ੍ਹਾਂ ਹੋਰ ਵੀ ਬਹੁਤ ਸਾਰੀਆਂ ਕਾਲੋਨੀਆਂ ਹਨ ਜਿਨ੍ਹਾਂ ਦਾ ਸਭ ਦਾ ਇਹੀ ਹਾਲ ਹੈ । ਦੂਸਰੀ ਗੱਲ ਇਹ ਹੈ ਕਿ ਰਾਤ ਦਿਨ ਗਲੀਆਂ ਵਿੱਚ ਪਾਣੀ ਚਲਦਾ ਰਹਿੰਦਾ ਹੈ ਕਿਉਂਕਿ ਪਾਣੀ ਦੇ ਨਿਕਾਸ ਦਾ ਪ੍ਰਬੰਧ ਨਹੀਂ ਇਸ ਲਈ ਸਿਵਰੇਜ ਦਾ ਸਿਸਟਮ ਜਲਦੀ ਤੋਂ ਜਲਦੀ ਉਥੇ ਚਾਲੂ ਕਰਵਾਇਆ ਜਾਵੇ । ਮੈਂ ਬੇਨਤੀ ਕਰਾਂਗਾ ਕਿ ਮੇਰੇ ਹਲਕੇ ਵਿੱਚ ਜਿਹੜੇ 62 ਪਿੰਡ ਹਨ ਉਨ੍ਹਾਂ ਵਿੱਚ ਸੜਕਾਂ ਦੀ ਹਾਲਤ ਬਹੁਤ ਖਰਾਬ ਹੈ ਉਨ੍ਹਾਂ ਸੜਕਾਂ ਦੀ ਜਲਦੀ ਤੋਂ ਜਲਦੀ ਰਿਪੇਅਰ ਕਰਵਾਈ ਜਾਵੇ ।

**ਸ੍ਰੀ ਜਗਦੀਸ਼ ਸਾਹਨੀ** (ਬਟਾਲਾ) : ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੱਜਟ ਤੇ ਬੋਲਣ ਲਈ ਖੜਾ ਕੀਤਾ ਹੈ ।

**ਸ੍ਰੀ ਸਪੀਕਰ**: ਬੋਲਣ ਦਾ ਸਮਾਂ ਦਸ ਮਿੰਟ ਦਾ ਹੈ ।

**ਸ੍ਰੀ ਜਗਦੀਸ਼ ਸਾਹਨੀ** : ਵਿੱਤ ਮੰਤਰੀ ਸਾਹਿਬ ਨੇ ਜੋ ਬੱਜਟ ਪੇਸ਼ ਕੀਤਾ ਹੈ ਉਸ ਤੋਂ ਵੱਧ ਪੇਸ਼ ਕੀਤਾ ਹੀ ਨਹੀਂ ਜਾ ਸਕਦਾ । ਲੇਕਿਨ ਇਸ ਦੇ ਬਾਵਜੂਦ ਵੀ ਕੁਝ ਜੋ

[ਸ੍ਰੀ ਜਗਦੀਸ਼ ਸਾਹਨੀ]

ਕਮੀਆਂ ਰਹਿ ਗਈਆਂ ਹਨ ਮੈਂ ਉਨ੍ਹਾਂ ਵੱਲ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਸਭ ਤੋਂ ਵੱਡੀ ਗੱਲ ਲਾਅ ਐਂਡ ਆਰਡਰ ਦੀ ਹੈ ਜਿਸ ਤੇ ਸਰਕਾਰ ਨੇ ਕਾਫੀ ਰੁਪਿਆ ਖਰਚ ਕੀਤਾ ਹੈ। ਸਰਕਾਰ ਨੇ ਜਿਹੜੇ ਜ਼ਿਲ੍ਹਾ ਹੈਡ ਕੁਆਟਰਾਂ ਤੇ ਅਤੇ ਜਿਹੜੇ ਨਵੇਂ ਪੁਲਿਸ ਜ਼ਿਲ੍ਹੇ ਬਣਾਏ ਹਨ ਇਨ੍ਹਾਂ ਵਿੱਚ ਇਕ ਐਸ. ਐਸ. ਪੀ. ਅਤੇ ਚਾਰ-ਚਾਰ ਜਾਂ ਪੰਜ-ਪੰਜ ਐਸ. ਪੀ. ਦੀਆਂ ਅਸਾਮੀਆਂ ਹਨ ਜਦੋਂ ਪਹਿਲਾਂ ਇਕ ਐਸ. ਪੀ. ਤੇ ਡੀ. ਐਸ. ਪੀ. ਹੀ ਹੁੰਦੇ ਸਨ। ਇਨ੍ਹਾਂ ਨਾਲ ਜਿਹੜੀ ਫੋਰਸ ਹੈ ਉਹ ਹਵਾਲਦਾਰ ਤੋਂ ਲੈ ਕੇ ਸਿਪਾਹੀ ਤੱਕ ਦੀ ਗਿਣਤੀ 200 ਹੁੰਦੀ ਹੈ। ਜਿਨ੍ਹਾਂ ਵਿਚੋਂ 150 ਫੋਰਸ ਤਾਂ ਇਨ੍ਹਾਂ ਦੇ ਗੰਨਮੈਨ ਵਜੋਂ ਹੀ ਹੁੰਦੀ ਹੈ ਅਤੇ ਬਾਕੀ ਕੇਵਲ 50 ਕੁ ਦੀ ਫੋਰਸ ਲੋਕਾਂ ਦੀ ਜਾਂ ਪਬਲਿਕ ਦੀ ਸੇਵਾ ਕਰਦੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪੁਲਿਸ ਅਫਸਰ ਘੱਟ ਲਗਾਏ ਜਾਣ ਅਤੇ ਥੱਲੇ ਦਾ ਅਮਲਾ, ਜਿਵੇਂ ਹਵਾਲਦਾਰ, ਸਿਪਾਹੀ ਆਦਿ, ਜ਼ਿਆਦਾ ਲਗਾਇਆ ਜਾਵੇ ਤਾਂ ਕਿ ਜਨਤਾ ਨੂੰ ਇਹ ਜਲਦੀ ਅਵੇਲਏਬਲ ਹੋ ਸਕਣ ਕਿਉਂਕਿ ਅਫਸਰਾਂ ਕੋਲ ਤਾਂ ਗੱਲ ਕਰਨ ਦਾ ਟਾਈਮ ਹੀ ਨਹੀਂ ਹੁੰਦਾ।

ਦੂਜੀ ਗੱਲ ਮੈਂ ਸ਼ੂਗਰ ਮਿੱਲਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਇਥੇ ਨਵੀਆਂ ਸ਼ੂਗਰ ਮਿੱਲਾਂ ਬਾਰੇ ਕਿਹਾ ਗਿਆ ਹੈ। ਮੈਂ ਵਿੱਤ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜੇਕਰ ਜਿਹੜੀਆਂ ਪਹਿਲਾਂ ਸ਼ੂਗਰ ਮਿੱਲਾਂ ਲੱਗੀਆਂ ਹੋਈਆਂ ਹਨ, ਉਹੀ ਪਰੋਫਿਟ ਸ਼ੋ ਨਹੀਂ ਕਰ ਰਹੀਆਂ ਤਾਂ ਫਿਰ ਨਵੀਆਂ ਲਗਾਉਣ ਦੀ ਕੀ ਤੁਕ ਬਣਦੀ ਹੈ। ਦੂਸੇ ਪਾਸੇ ਮੈਂ ਇਹ ਦੱਸਣਾ ਵੀ ਜ਼ਰੂਰੀ ਸਮਝਦਾ ਹਾਂ ਕਿ ਜਿਹੜੀ ਫਗਵਾੜੇ ਦੀ ਪ੍ਰਾਈਵੇਟ ਸ਼ੂਗਰ ਮਿੱਲ ਲਗੀ ਹੋਈ ਹੈ ਉਹ ਦਿਨ-ਬਦਿਨ ਆਪਣਾ ਪਰੋਫਿਟ ਕਮਾ ਰਹੀ ਹੈ ਤਾਂ ਫਿਰ ਸਾਡੀਆਂ ਸ਼ੂਗਰ ਮਿਲਾਂ ਦਿਨ-ਬਦਿਨ ਘਾਟੇ ਵਿਚ ਕਿਉਂ ਜਾ ਰਹੀਆਂ ਹਨ। ਇਸ ਬਾਰੇ ਕਦੀ ਕੋਈ ਨਹੀਂ ਪੁੱਛਦਾ।

ਥੀਨ ਡੈਮ ਬਾਰੇ ਦੱਸਿਆ ਗਿਆ ਹੈ। ਮੈਂ ਫਾਈਨੈਂਸ ਮਨਿਸਟਰ ਸਾਹਿਬ ਨੂੰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਰਕਾਰ ਨੇ ਥੀਨ ਡੈਮ ਤੇ ਬਹੁਤ ਪੈਸਾ ਖਰਚ ਕੀਤਾ ਹੈ ਪਰ ਸਾਨੂੰ ਕੋਈ ਉਮੀਦ ਨਹੀਂ ਦਿਸਦੀ ਕਿ ਉਹ ਕਦੋਂ ਪੂਰਾ ਹੋਵੇਗਾ ਪਰ ਇੰਨੀ ਗੱਲ ਜ਼ਰੂਰ ਹੈ ਕਿ ਜਿਹੜੇ ਉਥੋਂ ਦੇ ਠੇਕੇਦਾਰ ਹਨ, ਅਫਸਰ ਹਨ, ਐਸ. ਈ. ਹਨ, ਐਕਸੀਅਨ ਹਨ ਉਨ੍ਹਾਂ ਦੀਆਂ ਆਪਣੀਆਂ 100-100 ਕੋਠੀਆਂ ਜ਼ਰੂਰ ਬਣ ਗਈਆਂ ਹਨ। ਅਸੀਂ ਜਿੰਨਾ ਵੀ ਬੱਜਟ ਰੱਖਦੇ ਹਾਂ ਉਸ ਵਿਚੋਂ ਜ਼ਿਆਦਾਤਰ ਕਰਮਚਾਰੀਆਂ ਉਤੇ ਹੀ ਖਰਚ ਹੁੰਦਾ ਹੈ। ਜਿਹੜੇ ਕਰਮਚਾਰੀ ਉਥੇ ਥੀਨ ਡੈਮ ਵਿਚ ਰੱਖੇ ਗਏ ਹਨ ਉਹ ਅਫਸਰਾਂ ਦੀ ਮਿਲੀ ਭੁਗਤ ਨਾਲ ਅਤਿਵਾਦੀਆਂ ਦੇ ਅੱਡੇ ਬਣੇ ਹੋਏ ਹਨ ਅਤੇ ਥੀਨ ਡੈਮ ਵਿਚ ਅਤਿਵਾਦ ਦੀ ਭਰਮਾਰ ਅਜਿਹੀ ਭਰਤੀ ਕਰਕੇ ਹੀ ਹੋਈ ਹੈ।

ਐਜੂਕੇਸ਼ਨ ਦੇ ਲਈ ਪੈਸਾ ਬਹੁਤ ਘੱਟ ਰੱਖਿਆ ਹੈ। ਅਸੀਂ ਸਮਝਦੇ ਹਾਂ ਕਿ ਜਿੰਨਾ ਵੀ ਵੱਧ ਤੋਂ ਵੱਧ ਪੈਸਾ ਐਜੂਕੇਸ਼ਨ ਲਈ ਰੱਖਿਆ ਜਾਂਦਾ ਉਹ ਸਾਰੇ ਦਾ ਸਾਰਾ ਡੀ. ਪੀ. ਆਈ. ਦੇ ਦਫਤਰਾਂ ਵਿਚ ਹੀ ਲੱਗ ਜਾਣਾ ਸੀ, ਐਜੂਕੇਸ਼ਨ ਵਿਚ ਤਾਂ ਉਹ ਲਗਣਾ ਹੀ ਨਹੀਂ ਸੀ। ਕਝ ਨਵੇਂ ਸਪਲਾਈ ਆਰਡਰ ਡਿਸਟ੍ਰਿਕਟ ਲੈਵਲ ਤੇ ਹੋਣ

ਸਨ ਪ੍ਰੰਤੂ ਉਹ ਹੈਡ ਕੁਆਟਰ ਤੋਂ ਦੇ ਦਿੱਤੇ ਗਏ। ਪੁਰਾਣੇ ਸਮੇਂ ਵਿਚ ਤਾਂ ਕਮਿਸ਼ਨ ਬਾਰੇ ਸੁਣਦੇ ਸਾਂ ਜਦੋਂ ਕਿ ਗਵਰਨਰੀ ਰਾਜ ਸੀ ਉਸ ਵੇਲੇ ਅਸੀਂ ਗਿਲਾ ਨਹੀਂ ਸੀ ਕਰ ਸਕਦੇ ਪਰ ਹੁਣ ਤਾਂ ਪਾਪੂਲਰ ਸਰਕਾਰ ਬਣੀ ਨੂੰ ਕੁਝ ਸਮਾਂ ਹੋ ਗਿਆ ਹੈ ਹੁਣ ਵੀ ਇਹ ਕਮਿਸ਼ਨ ਚਲ ਰਿਹਾ ਹੈ ਜਿਹੜਾ ਕਿ 20 ਤੋਂ 25% ਤੱਕ ਲਿਆ ਜਾਂਦਾ ਹੈ। ਇਸ ਬਾਰੇ ਕੋਈ ਪਤਾ ਹੀ ਨਹੀਂ ਚਲਦਾ। ਜਿਹੜੀ ਪਰਚੇਜ਼ ਜ਼ਿਲ੍ਹਾ ਲੈਵਲ ਤੇ ਹੋਣੀ ਸੀ ਉਹ ਹੈਡ-ਕੁਆਟਰ ਤੋਂ ਹੀ ਕਰ ਲਈ ਜਾਂਦੀ ਹੈ। ਕਰਜ਼ਿਆਂ ਦੀ ਗੱਲ ਬਾਰੇ ਜਿਸ ਤਰ੍ਹਾਂ ਕਿ ਪਹਿਲਾਂ ਕਿਹਾ ਗਿਆ ਹੈ ਕਿ 10,000 ਰੁਪਏ ਤੱਕ ਦੇ ਕਰਜ਼ੇ ਮੁਆਫ ਕੀਤੇ ਗਏ। ਇਹ ਕਰਜ਼ੇ ਮੁਆਫ ਕਰਨ ਵਾਸਤੇ ਪੇਂਡੂ ਲੋਕਾਂ ਨੂੰ ਐਜੂਕੇਟ ਹੀ ਨਹੀਂ ਕੀਤਾ ਗਿਆ ਕਿ ਕਿਸ ਨੇ ਪੈਸੇ ਦੇਣੇ ਹਨ, ਕਿਸ ਨੂੰ ਦੇਣੇ ਹਨ। ਲੋਕ 10,000 ਰੁਪਏ ਦੇ ਕਰਜ਼ੇ ਦੀ ਮੁਆਫੀ ਦੇ ਚੱਕਰ ਵਿਚ ਡਿਫਾਲਟਰ ਹੋ ਗਏ, ਉਨ੍ਹਾਂ ਨੂੰ ਖਾਦਾਂ ਨਹੀਂ ਮਿਲੀਆਂ, ਪਿੰਡਾਂ ਵਿਚ ਖਾਦਾਂ ਪਹੁੰਚੀਆਂ ਹੀ ਨਹੀਂ, ਜੱਟਾਂ ਨੂੰ ਕੋਈ ਸਹੂਲਤ ਨਹੀਂ ਮਿਲਦੀ। ਸਬਸਿਡੀ ਦਾ ਐਲਾਨ ਕੀਤਾ ਗਿਆ ਸੀ। ਉਸ ਦੇ ਮੁਤਾਬਿਕ ਇੰਨਾਂ ਘਪਲਾ ਹੋਇਆ ਹੈ ਉਹ ਗੌਰਮਿੰਟ ਦੇ ਨੋਟਿਸ ਵਿਚ ਵੀ ਹੈ। ਉਹਦੇ ਬਾਰੇ ਮੈਂ ਸਮਝਦਾ ਹਾਂ ਕਿ ਇਨਕੁਆਇਰੀ ਬੈਠੀ ਹੋਈ ਹੈ। ਉਸ ਦਾ ਕੋਈ ਰੀਜ਼ਲਟ ਸਾਹਮਣੇ ਨਹੀਂ ਆਇਆ ਕਿ ਕਿੰਨੇ ਅਫਸਰਾਂ ਨੇ ਕਿੰਨੀ ਖਾਦ ਇੱਧਰ ਉਧਰ ਕੀਤੀ। ਅਸੀਂ ਇਹ ਵੀ ਸਰਕਾਰ ਦੇ ਧਿਆਨ ਵਿਚ ਲਿਆਉਣਾ ਹੈ ਕਿ ਜੋ ਬਜਟ ਵਿਚ ਇੱਡਾ ਵੱਡਾ ਘਾਟਾ ਵਿਖਾਇਆ ਗਿਆ ਹੈ ਅਤੇ ਉਹ ਸਰਕਾਰ ਨੇ ਇਹ ਵੀ ਦੱਸਿਆ ਹੈ ਕਿ ਇਹ ਘਾਟਾ ਇਵੇਂ ਹੀ ਪੂਰਾ ਕਰਨਾ ਹੈ। ਸੋ ਸਰਕਾਰ ਨੂੰ ਸੁਝਾਅ ਦੇਣੇ ਹਨ ਕਿ ਇਹ ਘਾਟਾ ਕਿਵੇਂ ਪੂਰਾ ਕਰਨਾ ਹੈ। ਅਸੀਂ ਸਾਰੇ ਕਹਿੰਦੇ ਹਾਂ ਕਿ ਪੁਲਿਸ ਵਾਲੇ ਪੈਸਾ ਖਾ ਰਹੇ ਹਨ। ਅਸੀਂ ਕਹਿੰਦੇ ਹਾਂ ਕਿ ਜੇ ਉਨ੍ਹਾਂ ਨੇ ਪੈਸੇ ਖਾਧੇ ਹਨ ਤਾਂ ਉਨ੍ਹਾ ਨੇ ਗੋਲੀ ਵੀ ਖਾਧੀ ਹੈ ਪਰ ਜੋ ਅਫਸਰ ਚੰਡੀਗੜ੍ਹ ਵਿਖੇ ਬੈਠੇ ਹਨ, ਉਨ੍ਹਾਂ ਨੇ ਨਾ ਸਾਡੇ ਹੱਕ ਲਈ ਕੰਮ ਕੀਤਾ ਹੈ ਅਤੇ ਨਾ ਹੀ ਸਾਨੂੰ ਉਹ ਮਿਲੇ ਹਨ ਅਤੇ ਨਾ ਹੀ ਗੋਲੀ ਖਾਧੀ ਹੈ ਪਰ ਪੈਸੇ ਦਬਾ-ਦਬ ਬਣਾਏ ਹਨ। ਇਸ ਕਰਕੇ ਉਨਾਂ ਅਫਸਰਾਂ ਤੇ ਕੜੀ ਨਜ਼ਰ ਰੱਖਣੀ ਚਾਹੀਦੀ ਹੈ। ਇਕ ਮਾਸਟਰ ਜਿਹੜਾ ਕਿਤੇ ਹੋਰ ਬਦਲੀ ਨਹੀਂ ਚਾਹੁੰਦਾ ਉਸ ਨੂੰ ਆਪਣਾ ਸਟੇਸ਼ਨ ਛੱਡਣਾ ਪੈਂਦਾ ਹੈ ਕਿਉਂਕਿ ਉਸ ਦੇ ਮੁਕਾਬਲੇ ਵਿਚ ਇਕ ਹੋਰ ਮਾਸਟਰ ਜਿਹੜਾ ਪੈਸੇ ਦੇ ਸਕਦਾ ਹੈ ਅਤੇ ਉਥੇ ਜਾਣਾ ਚਾਹੁੰਦਾ ਹੈ ਉਹ ਚੰਡੀਗੜ੍ਹ ਵਿਖੇ ਆ ਕੇ ਪੈਸੇ ਦੇ ਕੇ ਆਪਣੀ ਬਦਲੀ ਦੇ ਆਰਡਰ ਲੈ ਜਾਂਦਾ ਹੈ। ਸਾਨੂੰ ਨਹੀਂ ਸੀ ਪਤਾ ਕਿ ਇਹ ਡਾਇਰੈਕਟਰ ਹੈਲਥ ਹੈ, ਇਹ ਡੀ. ਪੀ. ਆਈ. ਹੈ, ਹੁਣ ਪਤਾ ਲੱਗਾ ਹੈ ਕਿ ਸੈਕਟਰੀ ਸਾਹਿਬ ਜੋ ਮਰਜ਼ੀ ਆਰਡਰ ਕਰਨ ਪਰ ਡੀ. ਪੀ. ਆਈ. ਦੇ ਆਪਣੇ ਆਰਡਰ ਹਨ। ਅੱਜ ਵੀ ਅਸੀਂ ਲੋਕ ਸਦਨ ਵਿਚੋਂ ਉਠ ਕੇ ਮਨਿਸਟਰਜ਼ ਕੋਲੋਂ ਅਰਜ਼ੀਆਂ ਤੇ ਆਰਡਰ ਲੈਂਦੇ ਹਾਂ ਪਰ ਉਹ ਵੀ ਡੀ. ਪੀ. ਆਈ. ਕੋਲ ਹੀ ਜਾਣੀਆਂ ਹਨ ਅਤੇ ਅਸੀਂ ਸਮਝਦੇ ਹਾਂ ਕਿ ਉਹ ਸਾਰੀਆਂ ਦੀਆਂ ਸਾਰੀਆਂ ਰੱਦੀ ਦੀ ਟੋਕਰੀ ਵਿਚ ਜਾਣੀਆਂ ਹਨ ਅਤੇ ਜਿੰਨ੍ਹਾਂ ਲੋਕਾਂ ਨੇ ਪੈਸੇ ਦੇਣੇ ਹਨ ਉਨ੍ਹਾਂ ਲੋਕਾਂ ਦੀਆਂ ਹੀ ਅਰਜ਼ੀਆਂ ਡੀ. ਪੀ. ਆਈ. ਅਤੇ ਡਾਇਰੈਕਟਰ ਹੈਲਥ ਤੱਕ ਪੁਜਦੀਆਂ ਹਨ। ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਬਜਟ ਦੇ ਘਾਟੇ ਨੂੰ ਪੂਰਣ ਲਈ ਜਿਹੜੇ ਪੈਸੇ ਸਰਕਾਰ ਲੋਕਾਂ ਤੋਂ ਟੈਕਸਾ ਰਾਹੀਂ ਵਸੂਲਣ ਦੀ ਤਜਵੀਜ਼ ਕਰਦੀ ਹੈ ਇਸ ਦੀ ਬਜਾਏ

[ਸ੍ਰੀ ਜਗਦੀਸ਼ ਸਾਹਨੀ]

ਸਰਕਾਰ ਨੂੰ ਚਾਹੀਦਾ ਹੈ ਕਿ ਉਸ ਘਾਟੇ ਦੇ ਬਜਟ ਨੂੰ ਪੂਰਾ ਕਰਨ ਲਈ ਉਹ ਪੈਸੇ ਇਨ੍ਹਾਂ ਕੋਲੋਂ ਹੀ ਵਸੂਲੇ ਜਾਣ ।

ਇਕ ਸਭ ਤੋਂ ਵੱਡੀ ਗੱਲ ਜਿਹੜੀ ਮੈਂ ਬਟਾਲਾ ਸ਼ਹਿਰ ਬਾਰੇ ਦੱਸਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਬਟਾਲਾ ਸ਼ਹਿਰ ਬਹੁਤ ਵੱਡਾ ਸਨਅਤੀ ਸ਼ਹਿਰ ਹੈ । ਸੈਂਟਰ ਗੌਰਮਿੰਟ ਨੇ ਇਕ ਪਾਲਿਸੀ ਭੇਜੀ ਹੈ ਜਿਸ ਨੂੰ ਕਿ ਫਰੇਟ ਇਕੁਆਲਾਈਜ਼ੇਸ਼ਨ ਪਾਲਿਸੀ ਕਹਿੰਦੇ ਹਨ । ਉਸ ਦਾ ਸਾਰਾ ਬੈਨੀਫਿਟ ਸਿਰਫ ਬੰਗਾਲ ਔਰ ਬਿਹਾਰ ਨੂੰ ਹੀ ਪਹੁੰਚਦਾ ਹੈ । ਇਸ ਪਾਲਿਸੀ ਦਾ ਜਿਹੜਾ ਸਭ ਤੋਂ ਵੱਡਾ ਡਰਾ-ਬੈਕ ਹੈ ਉਹ ਇਹ ਹੈ ਕਿ ਸਾਰਾ ਮਾਲ ਬਾਹਰੋਂ ਆਉਂਦਾ ਹੈ ਅਤੇ ਫਿਰ ਤਿਆਰ ਕਰਕੇ ਇੱਧਰੋਂ ਵਾਪਸ ਭੇਜਿਆ ਜਾਂਦਾ ਹੈ ਯਾਨੀ ਸਾਨੂੰ ਇਨ੍ਹਾਂ ਦਾ ਕਰਾਇਆ ਵੀ ਵੱਧ ਪਵੇਗਾ, ਇਹ ਤਕਰੀਬਨ 1200 ਰੁਪਏ ਪ੍ਰਤੀ ਟਨ ਤੋਂ ਵੀ ਵੱਧ ਪੈਂਦਾ ਹੈ ਜਦ ਕਿ 1200 ਰੁਪਏ ਟਨ ਸਾਡੇ ਸਨਤਕਾਰਾਂ ਨੂੰ ਇੱਥੇ ਲੁਧਿਆਣਾ ਅਤੇ ਬਟਾਲਾ ਵਿਚ ਉਹ ਦੇਗ ਲਿਜਾਣ ਤੇ ਦੇਣਾ ਪਵੇਗਾ । ਉਹ ਫਿਰ ਮਾਲ ਬਣਾ ਕੇ ਕਿਸ ਭਾਅ ਬਾਹਰ ਭੇਜਣਗੇ । ਇਸ ਕਰਕੇ ਮੈਂ ਇੰਡਸਟਰੀ ਵਿਭਾਗ ਨੂੰ ਅਰਜ਼ ਕਰਾਂਗਾ ਕਿ ਜੋ 1956 ਵਾਲੀ ਪਾਲਿਸੀ ਹੈ, ਉਸ ਨੂੰ ਹੀ ਚਾਲੂ ਰੱਖਿਆ ਜਾਵੇ ਕਿਉਂਕਿ ਇੰਨਾ ਜ਼ਿਆਦਾ ਫਰੇਟ ਵੱਧ ਜਾਣ ਕਾਰਨ ਬਹੁਤ ਸਾਰੇ ਯੂਨਿਟ ਇੱਥੋਂ ਸ਼ਿਫਟ ਹੋ ਰਹੇ ਹਨ ਤਾਂ ਕਿ ਇਸ ਫਰੇਟ ਦੀ ਮਾਰ ਨਾਲ ਨਾ ਮਰ ਜਾਣ ।

ਦੂਸਰੀ ਗੱਲ ਬਟਾਲੇ ਦੀਆਂ ਕੁਝ ਚੰਦ ਸੜਕਾਂ ਬਾਰੇ ਹੈ । ਬਟਾਲਾ ਵਿਖੇ ਕੁਝ ਚੰਦ ਸੜਕਾਂ ਜੋ ਕਿ ਸ਼ਹਿਰ ਦੇ ਬਾਹਰਵਾਰ ਆਬਾਦੀਆਂ ਨਾਲ ਸਬੰਧਤ ਅਤੇ ਜਿਨ੍ਹਾਂ ਦੀ ਹਾਲਤ ਬਹੁਤ ਮਾੜੀ ਹੈ, ਉਹ ਮਿਉਂਸਪਲ ਕਮੇਟੀ ਨੂੰ ਤੁਰੰਤ ਆਪਣੇ ਅਧਿਕਾਰ ਹੇਠ ਲੈ ਲੈਣੀਆਂ ਚਾਹੀਦੀਆਂ ਹਨ ਕਿਉਂਕਿ ਇਨ੍ਹਾਂ ਸੜਕਾਂ ਦੀ ਹਾਲਤ ਇੰਨੀ ਬਦਤਰ ਹੈ ਕਿ ਇਨ੍ਹਾਂ ਦੀ ਰਿਪੇਅਰ ਬਹੁਤ ਜ਼ਰੂਰੀ ਹੈ । ਪਿੰਡ ਦੀਆਂ ਪੰਚਾਇਤਾਂ ਦੇ ਇੰਨੇ ਫ਼ੰਡਜ਼ ਨਹੀਂ ਕਿ ਉਹ ਰਿਪੇਅਰ ਕਰਵਾ ਸਕਣ । ਇਹ ਪਿੰਡ ਹਨ ਰਘੂਨਾਥਪੁਰ, ਰਾਮਨਗਰ, ਸ਼ੁਕਰਪੁਰ ਅਤੇ ਮਾਨਨਗਰ । ਇਸ ਲਈ ਮੈਂ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਹ ਇਨ੍ਹਾਂ ਸੜਕਾਂ ਨੂੰ ਤੁਰੰਤ ਮਿਉਂਸਪਲ ਲਿਮਟ ਅੰਦਰ ਲਿਆਉਣ ਲਈ ਹੁਕਮਜਾਰੀ ਕਰਨ ਕਿਉਂਕਿ ਉਥੋਂ ਦੇ ਵਸਨੀਕਾਂ ਦਾ ਜੀਵਨ ਪਿੰਡਾਂ ਨਾਲੋਂ ਵੀ ਬਦਤਰ ਹੈ । ਪਹਿਲੇ ਐਮ. ਐਲ. ਏ. ਸਾਹਿਬ ਨੇ ਇਨ੍ਹਾਂ ਨੂੰ ਸ਼ਹਿਰ ਤੋਂ ਬਾਹਰ ਇਸ ਲਈ ਰਹਿਣ ਦਿੱਤਾ ਕਿਉਂਕਿ ਉਨ੍ਹਾਂ ਦੇ ਕਾਰਖਾਨੇ ਦਾ ਪਾਣੀ ਇਨ੍ਹਾਂ ਬਸਤੀਆਂ ਵਿਚ ਜਾਂਦਾ ਸੀ ਅਤੇ ਉਨ੍ਹਾਂ ਨੂੰ ਕਿਸੇ ਕਿਸਮ ਦਾ ਕੋਈ ਮਹਿਸੂਲ ਨਾ ਦੇਣਾ ਪਵੇ ਇਸ ਲਈ ਉਨ੍ਹਾਂ ਨੇ ਇਨ੍ਹਾਂ ਨੂੰ ਬਾਹਰ ਹੀ ਰਹਿਣ ਦਿੱਤਾ ।

ਟਰਾਂਸਪੋਰਟ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਇਸ ਮੰਤਵ ਲਈ ਜਿਹੜਾ ਇੰਨਾ ਪੈਸਾ ਰੱਖਿਆ ਗਿਆ ਹੈ, ਪਹਿਲੀ ਸਰਕਾਰ ਨੇ ਵੀ ਬਹੁਤ ਪੈਸਾ ਰੱਖਿਆ ਸੀ ਅਤੇ ਇੱਥੇ 600 ਬੱਸਾਂ ਹੋਰ ਖਰੀਦਣ ਬਾਰੇ ਕਿਹਾ ਗਿਆ ਹੈ । ਮੈਂ ਕਹਿੰਦਾ ਹਾਂ ਕਿ ਤੁਸੀਂ 600 ਦੀ ਥਾਂ 6,000 ਬੱਸਾਂ ਦੀ ਖਰੀਦ ਕਰ ਲਓ ਪਰ ਤੁਸੀਂ ਕਾਮਯਾਬ ਨਹੀਂ ਹੋਵੋਗੇ । ਕਿਉਂਕਿ ਇਨ੍ਹਾਂ ਲੋਕਾਂ ਨੇ ਪੈਸਾ ਖਾਣਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਨੂੰ ਛੋਟੇ

ਡਿਪੂਆਂ ਦੀ ਮਾਰਫਤ ਵੰਡ ਦਿਓ ਜਾਂ ਫਿਰ ਡੀਸੈਂਟਰੇਲਾਈਜ਼ੇਸ਼ਨ ਕਰ ਦਿੱਤੀ ਜਾਵੇ ਤਾਂ ਕਾਮਯਾਬ ਹੋ ਸਕਦੇ ਹਾਂ। ਸਾਨੂੰ ਵੱਧ ਤੋਂ ਵੱਧ ਪੈਸਾ ਵਾਪਸ ਮਿਲ ਸਕਦਾ ਹੈ ਜਿਸ ਦੇ ਨਾਲ ਸਰਕਾਰ ਦਾ ਜਿਹੜਾ 100 ਕਰੋੜ ਰੁਪਏ ਦਾ ਘਾਟਾ ਹੈ ਉਹ ਵੀ ਪੂਰਾ ਹੋ ਸਕਦਾ ਹੈ।

**ਸ਼੍ਰੀ ਸਪੀਕਰ :** ਸ਼੍ਰੀ ਉਪਿੰਦਰ ਕੁਮਾਰ ਸ਼ਰਮਾ ਜੀ, ਤੁਸੀਂ ਕੇਵਲ 10 ਮਿੰਟ ਬੋਲੋ।

**ਸ਼੍ਰੀ ਉਪਿੰਦਰ ਕੁਮਾਰ ਸ਼ਰਮਾ** (ਕੋਟ ਕਪੂਰਾ) : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਡਾਕਟਰ ਕੇਵਲ ਕ੍ਰਿਸ਼ਨ ਜੀ ਵਲੋਂ ਪੇਸ਼ ਕੀਤੇ ਗਏ ਬੱਜਟ ਦੇ ਉਪਰ ਚੱਲ ਰਹੀ ਬਹਿਸ ਵਿਚ ਸ਼ਾਮਿਲ ਹੋਣ ਲਈ ਮੌਕਾ ਦਿਤਾ ਹੈ। ਪੰਜਾਬ ਨੇ ਕਿਸ ਪਾਸੇ ਵੱਲ ਜਾਣਾ ਹੈ। ਪੰਜਾਬ ਦੇ ਮਾਨਯੋਗ ਗਵਰਨਰ ਸਾਹਿਬ ਦੇ ਐਡਰੈਸ ਦੇ ਵਿਚ ਉਨ੍ਹਾਂ ਲੀਹਾਂ ਦਾ ਬੜਾ ਖੁਲ ਕੇ ਜ਼ਿਕਰ ਕੀਤਾ ਗਿਆ ਹੈ। ਪੰਜਾਬ ਦੇ ਮੁੱਖ ਮੰਤਰੀ ਸਾਹਿਬ ਨੇ ਆਪਣੇ ਉਸ ਹਿਸਟਾਰੀਕਲ ਭਾਸ਼ਣ ਦੇ ਦਰਮਿਆਨ ਜੋ ਹਿਸਟਾਰੀਕਲ ਫੈਸਲਿਆਂ ਦੀ ਅਨਾਊਂਸਮੈਂਟ ਕੀਤੀ ਉਹ ਬੁਨਿਆਦੀ ਤੌਰ ਤੇ ਇਕ ਵੈਲਫੇਅਰ ਸਟੇਟ ਦੇ ਨਿਸ਼ਾਨੇ ਨੂੰ ਸਾਹਮਣੇ ਰੱਖ ਕੇ ਕੀਤੀ ਗਈ ਔਰ ਉਹ ਇਸ ਹਿਸਟਾਰੀਕਲ ਅਨਾਊਂਸਮੈਂਟ ਦੇ ਲਈ ਵਧਾਈ ਦੇ ਪਾਤਰ ਹਨ। ਉਨ੍ਹਾਂ ਨੇ ਪੰਜ ਹਜ਼ਾਰ ਤੱਕ ਪਛੜੀਆਂ ਸ਼੍ਰੇਣੀਆਂ ਦੇ ਕਰਜ਼ੇਜ਼ ਮੁਆਫ ਕੀਤੇ। ਜਿਹੜੀ ਕਿ ਕਾਫੀ ਚਿਰਾਂ ਤੋਂ ਉਨ੍ਹਾਂ ਦੀ ਮੰਗ ਸੀ। ਫਿਰ ਬੁਢਾਪਾ ਪੈਨਸ਼ਨ, ਵਿਡੋ ਆਦਿ ਦੀ ਪੈਨਸ਼ਨ ਬਾਰੇ ਜੋ ਇਹ ਪੈਨਸ਼ਨ 100 ਰੁਪਏ ਤੋਂ 150 ਰੁਪਏ ਕੀਤੇ ਹਨ ਇਹ ਬਹੁਤ ਅੱਛਾ ਕੀਤਾ ਹੈ। ਫਿਰ ਛੋਟੀਆਂ ਬੱਚੀਆਂ/ਬੱਚਿਆਂ ਲਈ ਜੋ ਐਸ.ਸੀ. ਅਤੇ ਐਸ. ਟੀ. ਹਨ ਉਨਾਂ ਲਈ 30 ਰੁਪਏ ਦੇ ਵਜ਼ੀਫੇ ਦਾ ਐਲਾਨ ਕੀਤਾ। ਇਸੇ ਤਰਾਂ ਹੀ ਏਡਿਡ ਸਕੂਲਾਂ ਦੇ ਟੀਚਰਾਂ ਲਈ ਪੈਨਸ਼ਨ ਦਾ ਐਲਾਨ ਕੀਤਾ ਜੋ ਕਿ ਚਿਰਾਂ ਤੋਂ ਉਨਾਂ ਲੋਕਾਂ ਦੀ ਮੰਗ ਸੀ। ਅਨਇੰਪਲਾਇਮੈਂਟ ਦੀ ਜੋ ਸਟੇਗਨੇਸ਼ਨ ਸੀ, ਉਸ ਬੈਨ ਨੂੰ ਚੁੱਕਿਆ ਹੈ। ਇਹ ਬਹੁਤ ਅੱਛੀਆਂ ਗੱਲਾਂ ਕੀਤੀਆਂ ਗਈਆਂ ਹਨ।

ਮੈਂ ਇਕ ਦੋ ਗੱਲਾਂ ਕਹਿਣਾ ਚਾਹੁੰਦਾ ਹਾਂ। ਇਕ ਤਾਂ ਜੋ 35 ਸਾਲ ਅਤੇ 18 ਸਾਲ ਦਾ ਜ਼ਿਕਰ ਕੀਤਾ ਗਿਆ ਹੈ, ਇਹ ਘੱਟੋ ਘੱਟ 18 ਸਾਲ ਦੀ ਉਮਰ ਹੋਵੇ ਮਗਰ ਕੁਝ ਡਿਪਾਰਟਮੈਂਟਸ ਜਦੋਂ ਪੋਸਟਾਂ ਐਡਵਰਟਾਈਜ਼ ਕਰਦੇ ਹਨ ਤਾਂ ਉਹ ਮਿਨੀਮਮ ਉਮਰ 18 ਸਾਲ ਰੱਖਦੇ ਹਨ। ਬੇਸ਼ਿਕ ਕੁਆਲੀਫਿਕੇਸ਼ਨ ਐਮ. ਏ. ਲਿਖਦੇ ਹਨ। ਫਿਰ 3 ਸਾਲ ਦਾ ਤਜਰਬਾ ਲਿਖਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਾਬ ਦੇ ਬਾਰੇ ਐਡਵਰਟਾਈਜ਼ ਕਰਨ ਤੋਂ ਪਹਿਲਾਂ ਉਸ ਦੀ ਕੁਆਲੀਫੀਕੇਸ਼ਨ ਜ਼ਰੂਰ ਕੰਪੇਅਰ ਕੀਤੀ ਜਾਵੇ। ਦੂਸਰਾ ਜਿਹੜਾ 3 ਸਾਲ ਦਾ ਤਜ਼ਰਬਾ ਰੱਖਿਆ ਹੈ, ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦ ਕਿਸੇ ਬੱਚੇ ਨੂੰ ਨੌਕਰੀ ਹੀ ਨਹੀਂ ਮਿਲੀ ਤਾਂ ਉਸਨੂੰ ਤਜਰਬਾ ਕਿਥੋਂ ਹੋਵੇਗਾ। ਜਾਬ ਦੇ ਵਾਸਤੇ ਕੁਆਲੀਫੀਕੇਸ਼ਨ ਬੀ. ਏ. ਬੀ. ਐਡ. ਰੱਖ ਲੈਂਦੇ ਹਨ ਪਰ ਉਨ੍ਹਾਂ ਨੂੰ ਤਜਰਬਾ ਤਾਂ ਹੋਵੇਗਾ ਜੇ ਉਨ੍ਹਾਂ ਨੂੰ ਨੌਕਰੀ ਮਿਲੇ। ਇਸ ਲਈ ਏਜ ਨੂੰ ਵਧਾਇਆ ਜਾਵੇ ਤਾਂਕਿ ਅਨਇੰਪਲਾਇਮੈਂਟ ਦਾ ਜਿਹੜਾ ਐਡਾ ਵੱਡਾ ਗੈਪ ਪਿਆ ਹੈ ਅਤੇ ਉਨ੍ਹਾਂ ਨੂੰ

[ਸ਼੍ਰੀ ਉਪਿੰਦਰ ਕੁਮਾਰ ਸ਼ਰਮਾ]

ਨੌਕਰੀ ਨਹੀਂ ਮਿਲੀ, ਉਹ ਠੀਕ ਹੋ ਸਕੇ। ਲਾਈਨਾਂ ਦੀਆਂ ਲਾਈਨਾਂ ਲੱਗੀਆਂ ਹੋਈਆਂ ਹਨ। ਇਸ ਪਾਸੇ ਧਿਆਨ ਦਿਤਾ ਜਾਵੇ ਤਾਕਿ ਉਨ੍ਹਾਂ ਨੂੰ ਲੰਬੀ ਲਾਈਨ ਵਿਚ ਨਾ ਖੜ੍ਹਾ ਹੋਣਾ ਪਵੇ।

ਦੂਸਰੀ ਗਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਡਾਕਟਰ ਸਾਹਿਬ ਨੇ ਇਹ ਜਿਹੜਾ ਬੱਜਟ ਪੇਸ਼ ਕੀਤਾ ਹੈ ਉਨ੍ਹਾਂ ਨੇ ਕੋਈ ਐਸੀ ਮੱਦ ਬੱਜਟ ਵਿਚ ਨਹੀਂ ਛੱਡੀ ਜਿਸ ਵੱਲ ਉਨ੍ਹਾਂ ਨੇ ਧਿਆਨ ਨਾ ਕੀਤਾ ਹੋਵੇ। ਇਸ ਲਈ ਉਹ ਵਧਾਈ ਦੇ ਪਾਤਰ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਦੇ ਰਾਹੀਂ ਦਰਖਾਸਤ ਕਰਾਂਗਾ ਕਿ ਪੰਜਾਬ ਦੇ ਲੋਕ ਪਿਛਲੇ 10-12 ਸਾਲਾਂ ਤੋਂ ਦਬੇ ਹੋਏ ਹਨ, ਕੁਚਲੇ ਹੋਏ ਹਨ। ਉਨ੍ਹਾਂ ਨੇ ਹਰ ਪਾਸੇ ਤੋਂ ਮਾਰ ਖਾਧੀ ਹੈ। ਇਥੇ ਮੇਰੇ ਦੋਸਤਾਂ ਨੇ ਪੁਲਿਸ ਮਹਿਕਮੇ ਦਾ ਜ਼ਿਕਰ ਕੀਤਾ ਸੀ, ਮੈਂ ਵੀ ਇਸ ਬਾਰੇ ਜ਼ਿਕਰ ਕਰਨਾ ਚਾਹੁੰਦਾ ਸੀ ਮਗਰ ਪੰਜਾਬ ਦੀ ਬਿਊਰੋਕਰੇਸੀ ਜੋ ਐਡਮਨਿਸਟਰੇਸ਼ਨ ਦਾ ਵਾਈਟਲ ਪਾਰਟ ਹੈ, ਉਸ ਨੇ ਲੋਕਾਂ ਦਾ ਲਹੂ ਨਚੋੜਿਆ ਹੈ। ਮੈਂ ਪਾਪੂਲਰ ਸਰਕਾਰ ਤੋਂ ਮੰਗ ਕਰਾਂਗਾ ਕਿ ਸੈਕਟਰੀਏਟ ਵਿਚ ਬੈਠੇ ਆਦਮੀਆਂ ਨੂੰ ਔਰ ਦਫਤਰਾਂ ਵਿਚ ਬੈਠੇ ਡਾਇਰੈਕਟਰਾਂ ਨੂੰ ਨੱਥ ਪਾਈ ਜਾਵੇ। ਉਨ੍ਹਾਂ ਦੇ ਅਮਲੇ ਫੈਲੇ ਨੂੰ ਨਕੇਲ ਪਾਈ ਜਾਵੇ ਤਾਂਕਿ ਉਹ ਲੋਕਾਂ ਦਾ ਲਹੂ ਨਾ ਕਢਣ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਦੇ ਰਾਹੀਂ ਡਾਕਟਰ ਸਾਹਿਬ ਨੂੰ ਇਹ ਵੀ ਦਰਖਾਸਤ ਕਰਾਂਗਾ ਕਿ ਕਿਤੇ ਚੋਰ ਮੋਰੀ ਦੇ ਰਸਤੇ ਲੋਕਾਂ ਤੇ ਟੈਕਸ ਨਾ ਲਾਇਆ ਜਾਵੇ। ਇਸ ਗੱਲ ਦਾ ਧਿਆਨ ਰੱਖਿਆ ਜਾਵੇ। (ਥੰਪਿੰਗ) ਰੈਵੇਨਿਊ ਰੇਜ਼ ਕਰਨ ਦਾ ਹੋਰ ਸਾਧਨ ਸੋਚਿਆ ਜਾਵੇ। It should be comprehensive. It should be multi-dimensional.

ਪਿਛਲੇ ਗਵਰਨਰ ਰਾਜ ਵਿਚ ਬੜੀ ਪਾਜ਼ੇਟਿਵ ਬਾਤ ਹੋਈ ਹੈ ਡੀਸੈਂਟਰੇਲਾਈਜ਼ੇਸ਼ਨ ਦੀ। ਇਸ ਦੇ ਨਾਲ ਹੀ ਇਕ ਅਹਿਮ ਮਸਲਾ ਹੈ। ਉਹ ਮੈਂ, ਸਪੀਕਰ ਸਾਹਿਬ, ਤੁਹਾਡੇ ਮਾਧਿਅਮ ਦੇ ਰਾਹੀਂ ਡਾਕਟਰ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। Why the planning is not integrated?

ਮੈਂ ਕੋਈ ਤਕਰੀਬਨ 10 ਸਾਲ ਦੇ ਕਰੀਬ ਡਿਸਟ੍ਰਿਕਟ ਗਰੀਵੈਂਸਿਜ਼ ਕਮੇਟੀ ਦਾ ਮੈਂਬਰ ਰਿਹਾ ਹਾਂ। ਸਾਡੇ ਸੀਨੀਅਰ ਆਈ. ਏ. ਐਸ. ਅਧਿਕਾਰੀ ਉਨ੍ਹਾਂ ਮੀਟਿੰਗਾਂ ਵਿਚ ਜਾਂਦੇ ਰਹੇ ਹਨ, ਸਾਡੇ ਮਾਨਯੋਗ ਮੰਤਰੀ ਜੀ ਵੀ ਪਹੁੰਚਦੇ ਰਹੇ ਹਨ ਔਰ ਟਾਈਮ ਐਂਡ ਅਗੇਨ ਮੈਂ ਸਟਰੈਸ ਅਪੋਨ ਕੀਤਾ that it must be integrated and there should be coordinated effort. ਸਾਡੇ ਜਿਹੜੇ ਅਫਸਰ ਕਾਨੂੰਨ ਬਣਾਉਣ ਵਾਲੇ ਹਨ, ਭਾਵੇਂ ਅਸੀਂ ਇਥੇ ਵਿਧਾਨਕਾਰ ਬੈਠੇ ਹਾਂ, ਪਰ ਉਹ ਕਾਨੂੰਨ ਬਨਾਉਣ ਵਿੱਚ ਕੋਈ ਨਾ ਕੋਈ ਲੂਪ ਹੋਲਜ਼ ਰੱਖ ਦਿੰਦੇ ਹਨ। ਵੇਖਣ ਵਿੱਚ ਆਉਂਦਾ ਹੈ ਕਦੇ ਤਾਂ ਪਬਲਿਕ ਹੈਲਥ ਸੜਕ ਪੁੱਟ ਰਿਹਾ ਹੈ ਕਦੇ ਕੋਈ ਡਿਪਾਰਟਮੈਂਟ ਪੁੱਟ ਰਿਹਾ ਹੈ। ਉਸ ਸੜਕ ਤੇ ਮਿੱਟੀ ਪੈਂਦੀ ਹੈ, ਤਾਰਕੋਲ ਪੈਂਦੀ ਹੈ, ਬਜਰੀ ਪੈਂਦੀ ਹੈ। ਕਿੰਨਾ ਖ਼ਰਚਾ ਆਉਂਦਾ ਹੈ। ਕੋਈ ਨਹੀਂ ਸੋਚਦਾ : ਫਿਰ ਕਦੇ ਨੈਸ਼ਨਲ ਹਾਈ ਵੇਅ ਵਾਲੇ ਪੁੱਟ ਰਹੇ ਹਨ ਔਰ ਫਿਰ ਉਹ ਸੜਕ ਬਣ ਰਹੀ ਹੈ। ਫਿਰ ਕਦੇ ਪੀ.ਡਬਲਿਯੂ.ਡੀ. ਵਾਲੇ ਪੁੱਟ

ਰਹੇ ਹਨ, ਕਦੇ ਉਹ ਸੀਵਰੇਜ ਦਾ ਪਾਈਪ ਪਾਉਣ ਲਈ ਪੁੱਟ ਰਹੇ ਹਨ । ਮੈਂ ਇਹ ਤਵੱਜੋ ਦਿਵਾਉਣਾ ਚਾਹੁੰਦਾ ਹਾਂ ਪਲੈਨਿੰਗ ਡੀਪਾਰਟਮੈਂਟ ਵੀ ਸ਼ਾਇਦ ਡਾਕਟਰ ਸਾਹਿਬ ਕੋਲ ਹੋਵੇ, ਕਿ ਉਹ ਇਸ ਗੱਲ ਤੇ ਗੌਰ ਕਰਨ ਕਿ ਇਕ ਹਾਈ ਪਾਵਰਡ ਕਮੇਟੀ ਬਣਾਈ ਜਾਵੇ ਔਰ ਉਹ ਕਮੇਟੀ ਸਿਰਫ ਨਾਂ ਦੀ ਹੀ ਕਮੇਟੀ ਨਾ ਹੋਵੇ ਬਲਕਿ ਉਹ ਐਸੇ ਪਹਿਲੂਆਂ ਤੇ ਗੌਰ ਕਰੇ ਔਰ ਕੋਈ ਐਸੀ ਪਲੈਨਿੰਗ ਦੇਵੇ ਜਿਹੜੀ ਕੁਰੱਪਸ਼ਨ ਫਰੀ ਹੋਵੇ । ਜਿਸ ਤਰ੍ਹਾਂ ਸਾਡੇ ਸਾਬਕਾ ਪ੍ਰਧਾਨ ਮੰਤਰੀ, ਲੇਟ ਸ੍ਰੀ ਰਾਜੀਵ ਗਾਂਧੀ ਦੀ ਕੋਸ਼ਿਸ਼ ਸੀ ਕਿ ਜੋ ਸਰਕਾਰ ਦਾ ਪੈਸਾ ਹੈ, ਜੋ ਲੋਕਾਂ ਦਾ ਪੈਸਾ ਹੈ, ਉਹ ਪੈਸਾ ਪਿੰਡਾਂ ਦੇ ਲੋਕਾਂ ਤਕ ਥਲੇ ਤਕ ਜਾਵੇ ਅਤੇ ਉਸ ਦਾ ਸਦਉਪਯੋਗ ਹੋਵੇ । ਸੋ ਉਹ ਕਮੇਟੀ ਵੀ ਕੋਈ ਐਸੀ ਸਕੀਮ ਬਣਾਏ ਕਿ ਸੜਕਾਂ ਦੀ ਬਾਰ ਬਾਰ ਪੁਟਾਈ ਨਾ ਹੋਵੇ । ਇਸ ਵਲ ਅਟੈਨਸ਼ਨ ਦੇਣ ਦੀ ਜ਼ਰੂਰਤ ਹੈ ।

ਸਪੀਕਰ ਸਾਹਿਬ, ਫਿਰ ਇਥੇ ਲੋਨ ਵੇਵਰ ਦੀ ਗੱਲ ਆਈ ਹੈ । ਪਹਿਲਾਂ ਕਿਸਾਨਾਂ ਦੇ 10 ਹਜ਼ਾਰ ਰੁਪਏ ਦੇ ਕਰਜ਼ੇ ਮਾਫ ਹੋਏ ਹੁਣ ਸਾਡੇ ਪੱਛੜੀਆਂ ਸ਼੍ਰੇਣੀਆਂ ਦੇ ਭਰਾਵਾਂ ਦੀ ਮੰਗ ਸੀ, ਸਾਡੇ ਸਿਆਸਤਦਾਨਾਂ ਦੀ ਵੀ ਮੰਗ ਸੀ ਕਿ ਉਨ੍ਹਾਂ ਦੇ ਲੋਨ ਵੀ ਵੇਵ ਆਫ ਕੀਤੇ ਜਾਣ । ਮੈਂ ਇਹ ਗੱਲ ਕਹਿਣਾ ਚਾਹਾਂਗਾ ਕਿ ਸਾਡਾ ਬੈਂਕਿੰਗ ਸਿਸਟਮ, ਸਾਡੇ ਦੇਸ਼ ਦੀ ਇਕਾਨਮੀ ਹੈ ਇਸ ਨੂੰ ਕਿਸ ਤਰ੍ਹਾਂ ਸੱਟ ਲਗੀ, ਅਸੀਂ ਇਸ ਗੱਲ ਤੋਂ ਅੰਦਾਜ਼ਾ ਲਗਾ ਸਕਦੇ ਹਾਂ ਕਿ ਸਾਨੂੰ ਆਪਣਾ ਸੋਨਾ ਗਹਿਣੇ ਰਖਣਾ ਪਿਆ ਆਪਣੇ ਲੋਨਜ਼ ਦੇ ਡੇਟਸ ਉਤਾਰਨ ਲਈ, ਆਪਣੇ ਮੁਲਕ ਨੂੰ ਚਲਾਉਣ ਦੀ ਖ਼ਾਤਰ । ਅਸੀਂ ਆਪਣੇ ਸ਼ਹਿਰੀਆਂ ਨੂੰ ਉਨ੍ਹਾਂ ਦੇ ਹੱਥਾਂ ਵਿੱਚ ਬੇਗਿੰਗ ਬਾਊਲ ਨਾ ਫੜਾਈਏ । ਠੀਕ ਹੈ ਜਿਥੇ ਕਿਤੇ ਜੈਨੂਅੱਨ ਬਾਤ ਹੈ ਉਥੇ ਸਾਨੂੰ ਅਜਿਹੇ ਲੋਨਜ਼ ਵੇਵ ਆਫ ਕਰਨੇ ਪੈਂਦੇ but if we continue with this trend. this will be a challenge to our economy. ਮੈਂ ਚਾਹਾਂਗਾ ਕਿ ਸਰਕਾਰ ਇਸ ਵਲ ਧਿਆਨ ਦੇਵੇ ਕਿ ਅਸੀਂ ਲੋਕਾਂ ਨੂੰ ਭਿਖਾਰੀ ਨਹੀਂ ਬਣਾਉਣਾ, ਇਨ੍ਹਾਂ ਨੂੰ ਆਪਣੇ ਪੈਰਾਂ ਤੇ ਖੜਾ ਕਰਨਾ ਹੈ. ਇਨ੍ਹਾਂ ਨੂੰ ਆਪਣੇ ਪੈਰਾਂ ਤੇ ਖੜਾ ਕਰਨ ਦੇ ਕਾਬਲ ਬਣਾਉਣਾ ਹੈ, ਹਮੇਸ਼ਾਂ ਹੀ ਉਹ ਬੈਗਿੰਗ ਬਾਊਲ ਆਪਣੇ ਹੱਥਾਂ ਵਿੱਚ ਨਾ ਰਖਣ । ਇਸ ਦੇ ਨਾਲ ਹੀ, ਸਪੀਕਰ ਸਾਹਿਬ, ਬਜਟ ਦੇ ਜੋ ਪਾਜ਼ੇਟਿਵ ਪ੍ਰਆਰਿਟੀਜ਼ ਹਨ ਉਨ੍ਹਾਂ ਵਲ ਵੀ ਮੈਂ ਧਿਆਨ ਦੁਆਉਣਾ ਚਾਹੁੰਦਾ ਹੈ । (ਘੰਟੀ) ਮੈਂ 5-7 ਮਿੰਟ ਲਵਾਂਗਾ ਜੀ । ਬੜੀ ਮੁਸ਼ਕਲ ਨਾਲ ਟਾਈਮ ਮਿਲਦਾ ਹੈ ਅਤੇ ਉਸ ਦੇ ਵਿੱਚ ਅਸੀਂ ਜੇ ਆਪਣੀ ਗੱਲ ਨਾ ਕਰੀਏ ਤਾਂ ਮਜ਼ਾ ਨਹੀਂ ਆਉਂਦਾ ।

**ਸ੍ਰੀ ਸਪੀਕਰ** : ਤੁਸੀਂ ਗੱਲ ਕਰੋ ਆਪਣੇ ਬਜਟ ਦੀ ।

**ਸ੍ਰੀ ਉਪਿੰਦਰ ਕੁਮਾਰ ਸ਼ਰਮਾ** : ਮੈਂ ਬਜਟ ਤੇ ਹੀ ਬੋਲ ਰਿਹਾ ਹਾਂ ਜੀ । ਸਾਡੇ ਕੋਟ ਕਪੂਰੇ ਦੇ ਹਲਕੇ ਵਿਚ ਜੈਤੋ ਮੰਡੀ ਹੈ ਜਿਸ ਦੀ ਕਮੇਟੀ ਦੇ ਕੋਲ ਆਮਦਨ ਦੇ ਸਾਧਨ ਕੋਈ ਨਹੀਂ ਹੈ । ਸੋ ਸਰਕਾਰ ਤੋਂ ਮੇਰੀ ਮੰਗ ਹੈ ਕਿ ਉਸ ਨੂੰ ਅਰਬਨ ਰੂਰਲ ਪ੍ਰੋਜੈਕਟ ਵਿਚ ਲਿਆ ਕੇ ਸਬਸਟਾਂਸ਼ੀਅਲ ਫਾਈਨਾਂਸ਼ੀਅਲ ਹੈਲਪ ਦਿੱਤੀ ਜਾਵੇ ਤਾਂਕਿ ਉਸ ਪੱਛੜੀ ਮੰਡੀ ਦੀ ਰੂਪ ਰੇਖਾ ਕੋਈ ਬਣ ਸਕੇ ।

ਇਸ ਦੇ ਨਾਲ, ਸਪੀਕਰ ਸਾਹਿਬ, ਇਥੇ ਗੱਲ ਚਲੀ ਕਿ ਸਪਿੰਨਿੰਗ ਮਿਲਾਂ ਵਿਚ ਵਾਧਾ ਕਰਨ ਜਾ ਰਹੇ ਹਾਂ ਔਰ ਮੇਰਾ ਖਿਆਲ ਹੈ ਕਿ ਸਪਿੰਨਿੰਗ ਮਿੱਲਾਂ ਨੂੰ ਅਗੇ ਆਪਣਾ

[ਸ਼੍ਰੀ ਉਪਿੰਦਰ ਕੁਮਾਰ ਸ਼ਰਮਾ]

ਧਾਗਾ ਸਟੇਟ ਤੋਂ ਬਾਹਰ ਭੇਜਣਾ ਪੈਂਦਾ ਹੈ। ਸਪੀਕਰ ਸਾਹਿਬ, ਜੈਤੋ ਦੀ ਮੰਡੀ ਜਿਹੜੀ ਹੈ ਉਹ ਗੋਬਿੰਦਗੜ੍ਹ ਤੋਂ ਵੀ ਇੰਡਸਟਰੀਅਲੀ ਅਗੇ ਸੀ, ਮਗਰ ਕੁਝ ਅੰਦਰ ਦੀ ਸਰਕਮਸਟਾਂਸਿਜ਼ ਔਰ ਕੁਝ ਟੈਕਨੀਕਲ ਪ੍ਰਾਬਲਮਜ਼ ਕਰਕੇ ਉਥੇ ਦੀ ਇੰਡਸਟਰੀ ਮਰੀ ਹੈ। ਉਥੇ ਕਪੜੇ ਦੀ ਮਿੱਲ ਲਾਈ ਜਾਵੇ ਤਾਂਕਿ ਸਪਿੰਨਿੰਗ ਮਿੱਲਾਂ ਨੂੰ ਟਰਾਂਸਪੋਰਟ ਨਾ ਕਰਨਾ ਪਵੇ, ਬਾਹਰ ਧਾਗਾ ਨਾ ਭੇਜਣਾ ਪਵੇ। (ਘੰਟੀ) ਉਥੇ ਕਪੜੇ ਦੀ ਮਿੱਲ ਲਾਈ ਜਾਵੇ। ਇਸੇ ਤਰ੍ਹਾਂ ਮੈਂ ਕੋਟ ਕਪੂਰਾ ਤੇ ਜੈਤੋ ਦੀਆਂ ਹੋਰ ਗੱਲਾਂ ਵੀ ਕਰਨੀਆਂ ਹਨ। ਜੈਤੋ ਦੇ ਮਹਾਨ ਸੰਗਰਾਮੀਏ ਦੀ ਡੈਥ ਹੋਈ। ਉਥੇ ਉਧਰ ਇਕ ਸਾਡੇ ਮਾਤਾ ਪ੍ਰਮੇਸ਼ਵਰੀ ਗੰਗਸਰ ਕਾਲਜ, ਜੈਤੋ ਹੈ ਉਸ ਦਾ ਨਾਂ ਬਦਲਣ ਦੀ ਗੱਲ ਹੋਈ, ਉਸ ਕਾਲਜ ਨੂੰ ਟੇਕ ਓਵਰ ਕਰਨ ਦੀ ਗੱਲ ਹੋਈ। ਉਸ ਵੇਲੇ ਦੀਆਂ ਪਾਪੂਲਰ ਸਰਕਾਰਾਂ ਨੇ, ਬਾਦਲ ਸਾਹਿਬ ਨੇ ਅਤੇ ਬਰਨਾਲਾ ਸਾਹਿਬ ਨੇ ਵੀ ਜਾ ਕੇ ਕਿਹਾ ਕਿ ਕਾਲਜ ਨੂੰ ਟੇਕ ਓਵਰ ਕੀਤਾ ਜਾਵੇਗਾ। ਮਗਰ ਅੱਜ ਤਕ ਟੇਕ ਓਵਰ ਦੀ ਗੱਲ ਸਿਰੇ ਨਹੀਂ ਚੜ੍ਹੀ। ਮੇਰੀ ਮੁਰਾਦ ਸੇਠ ਰਾਮ ਹੋਰਾਂ ਤੋਂ ਹੈ। ਇਸੇ ਤਰ੍ਹਾਂ ਇਕ ਨਵਾਂ ਹਸਪਤਾਲ ਉਥੇ ਬਣਾਇਆ ਗਿਆ ਜਿਸ ਦਾ ਨਾਮ ਸੰਤ ਰਾਮ ਨਾਥ ਜੈਤੋ ਹਸਪਤਾਲ ਰਖਿਆ ਗਿਆ but the building is in a dilapidated condition and without any work on it. ਇਸੇ ਤਰ੍ਹਾਂ ਕੋਟ ਕਪੂਰਾ ਵਿਚ ਸ਼ਹੀਦ ਭਗਤ ਸਿੰਘ ਕਾਲਜ ਹੈ ਜਿਸ ਨੂੰ ਉਥੇ ਦੀ ਕਮੇਟੀ ਰਨ ਕਰਦੀ ਹੈ, ਇਹ ਇਕ ਮਹਾਨ ਦੇਸ਼ ਭਗਤ ਦੇ ਨਾਂ ਤੇ ਕਾਲਜ ਹੈ। I will tell you about discipline ਉਥੇ ਕੀ ਕੁਝ ਹੋ ਰਿਹਾ ਹੈ ਉਹ ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਉਥੇ ਦੇ ਟੀਚਰਜ਼ ਪਿਛਲੇ ਤਿੰਨ ਮਹੀਨਿਆਂ ਤੋਂ ਹੜਤਾਲ ਤੇ ਹਨ, ਬਚਿਆਂ ਦੀ ਪੜ੍ਹਾਈ ਦਾ ਬਹੁਤ ਨੁਕਸਾਨ ਹੋ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਇਕ ਕਮੇਟੀ ਬਣਾਈ ਜਾਵੇ ਜਿਹੜੀ ਸਾਰੀ ਗੱਲ ਬਾਤ ਦੀ ਪੜਤਾਲ ਕਰੇ ਅਤੇ ਹਰ ਇਕ ਚੀਜ਼ ਲੋਕਾਂ ਦੇ ਸਾਹਮਣੇ ਆਏ। (ਘੰਟੀ)

ਸਪੀਕਰ ਸਾਹਿਬ, ਬਜਟ ਵਿਚ ਬੜੀਆਂ....

**ਸ਼੍ਰੀ ਸਪੀਕਰ** : ਕੁਮਾਰ ਜੀ, ਤੁਸੀਂ ਹੁਣ ਬੈਠ ਜਾਓ, ਸਰਦਾਰ ਰਵਿੰਦਰ ਸਿੰਘ ਜੀ ਬੋਲਣਗੇ।

**Shri Upinder Kumar Sharma**: Thank you very much. Jai Hind.

**ਸਰਦਾਰ ਰਵਿੰਦਰ ਸਿੰਘ ਸੰਧੂ (ਬੱਬਲ) (ਫਿਰੋਜ਼ਪੁਰ ਛਾਉਣੀ)** . ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿਤਾ ਹੈ। ਮੈਂ ਨਾਲ ਹੀ ਮੁੱਖ ਮੰਤਰੀ ਦਾ ਦੁਬਾਰਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਦੋ ਨਵੇਂ ਜ਼ਿਲ੍ਹੇ ਬਣਾਏ ਹਨ।

**ਸ਼੍ਰੀ ਸਪੀਕਰ** : ਤੁਸੀਂ 5 ਮਿੰਟਾਂ ਵਿਚ ਹੀ ਵਾਈਂਡ ਅੱਪ ਕਰੋ।

**ਸਰਦਾਰ ਰਵਿੰਦਰ ਸਿੰਘ ਸੰਧੂ (ਬੱਬਲ)** : ਸਪੀਕਰ ਸਾਹਿਬ, ਆਉਣ ਵਾਲੇ ਦੋ ਚਾਰ ਦਿਨਾਂ ਵਿਚ ਮੰਡੀਆਂ ਵਿਚ ਕਣਕ ਆਉਣ ਵਾਲੀ ਹੈ ਉਸ ਦੇ ਲਈ ਜਿਹੜਾ ਮੁੱਖ ਮੰਤਰੀ ਸਾਹਿਬ ਨੇ ਵਿਸ਼ਵਾਸ ਦਿਵਾਇਆ ਹੈ। ਕਿ ਵੱਧ ਤੋਂ ਵੱਧ ਬੋਨਸ ਦੀ ਸ਼ਕਲ ਵਿਚ ਕਣਕ ਦਾ ਭਾਅ ਦਿਵਾਇਆ ਜਾਏਗਾ। ਮੈਂ ਕਹਿੰਦਾ ਹਾਂ ਕਿ ਘੱਟ ਤੋਂ ਘੱਟ 50/- ਰੁਪਏ ਵਧਣੇ ਚਾਹੀਦੇ ਹਨ।

ਡਾਕਟਰ ਸਾਹਿਬ ਹੋਰਾਂ ਨੇ ਜਿਹੜਾ ਬਜਟ ਪੇਸ਼ ਕੀਤਾ ਹੈ ਉਸ ਨਾਲ ਪੰਜਾਬ ਦੇ ਆਮ ਲੋਕਾਂ ਤੇ ਬੋਝ ਨਹੀਂ ਪਾਇਆ, ਉਨ੍ਹਾਂ ਦਾ ਵੀ ਮੈਂ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਦੁਆਰਾ ਸਰਕਾਰ ਨੂੰ ਇਹ ਕਹਾਂਗਾ ਕਿ ਜਿਸ ਤਰ੍ਹਾਂ ਐਕਸਾਈਜ਼ ਡਿਪਾਰਟਮੈਂਟ ਨੇ ਠੇਕਿਆਂ ਦੀਆਂ ਬੋਲੀਆਂ ਕਰਦਿਆਂ ਬੜੀ ਆਮਦਨ ਕਮਾਈ ਹੈ। ਸਪੀਕਰ ਸਾਹਿਬ, ਇਸ ਤੋਂ ਇਲਾਵਾ ਸਰਕਾਰ ਦੀ ਆਮਦਨ ਦੇ ਹੋਰ ਵੀ ਕਈ ਸਾਧਨ ਹਨ ਉਨ੍ਹਾਂ ਨੂੰ ਫਲੈਟ ਰੇਟਸ ਰਾਹੀਂ ਫਿਕਸ ਕੀਤਾ ਜਾਵੇ। ਸਰਕਾਰ ਨੂੰ ਕਾਫੀ ਆਮਦਨ ਹੋ ਸਕਦੀ ਹੈ, ਦੂਸਰੇ ਲੋਕ ਜਾਂ ਅਫ਼ਸਰ ਚੋਰੀ ਨਹੀਂ ਕਰ ਸਕਣਗੇ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਕ ਗੱਲ ਹੋਰ ਸਰਕਾਰ ਦੇ ਧਿਆਨ ਵਿਚ ਲਿਆਉਣੀ ਚਾਹੁੰਦਾ ਹਾਂ ਕਿ ਸਾਡਾ ਜਿਹੜਾ ਫਿਰੋਜ਼ਪੁਰ ਜ਼ਿਲ੍ਹਾ ਹੈ ਇਥੇ ਪੈਡੀ ਦੀ ਬਿਜਾਈ ਖ਼ਾਸ ਕਰਕੇ ਹੁੰਦੀ ਹੈ ਹੁਣ ਵੀ ਤੁਸੀਂ ਜਾ ਕੇ ਵੇਖੋ ਉਥੇ ਝੋਨੇ ਦੀ ਪਨੀਰੀ ਉਗੀ ਹੋਈ ਹੈ ਔਰ ਇਕ ਮਈ ਨੂੰ ਝੋਨਾ ਬੀਜਣਾ ਸ਼ੁਰੂ ਹੋ ਜਾਵੇਗਾ।

ਸਪੀਕਰ ਸਾਹਿਬ, ਸਾਡੇ ਉਥੇ ਨਰਮਾ ਕਾਫੀ ਬੀਜਿਆ ਜਾਂਦਾ ਹੈ। ਸਾਨੂੰ ਉਥੇ ਚੈਨਾਲਾਈਜ਼ੇਸ਼ਨ ਤੇ ਛੂਟ ਮਿਲਦੀ ਹੈ। ਹਰ ਸਾਲ ਪੰਜਾਬ ਸਰਕਾਰ ਵਲੋਂ 15 ਜੂਨ ਤਕ ਮਨਜ਼ੂਰੀ ਆ ਜਾਂਦੀ ਹੈ, ਪਰ ਲੰਘਦਿਆਂ ਲੰਘਦਿਆਂ ਜੂਨ ਖ਼ਤਮ ਹੋ ਜਾਂਦਾ ਹੈ ਅਤੇ ਇਹ ਜੂਨ, ਜੁਲਾਈ ਆ ਜਾਂਦੀ ਹੈ ਔਰ ਅਸੀਂ ਜੁਲਾਈ ਵਿਚ ਝੋਨੇ ਨੂੰ ਪਾਣੀ ਦੇਣਾ ਬੰਦ ਕਰ ਦਿੰਦੇ ਹਾਂ। ਮੇਰੀ ਬੇਨਤੀ ਇਹ ਹੈ ਕਿ 1 ਮਈ ਨੂੰ ਮਨਜ਼ੂਰੀ ਦੇ ਦੇਣੀ ਚਾਹੀਦੀ ਹੈ ਇਸ ਨਾਲ ਪਾਣੀ ਦਾ ਕੋਈ ਅਸਰ ਨਹੀਂ ਪੈਂਦਾ, ਨਹਿਰ ਦੀ ਕਪੈਸਿਟੀ ਦੇ ਮੁਤਾਬਕ ਹੀ ਪਾਣੀ ਲੈਣਾ ਹੈ। ਮੇਰੀ ਮੰਗ ਹੈ ਕਿ ਇਸ ਵਲ ਧਿਆਨ ਦਿਤਾ ਜਾਵੇ।

ਸਪੀਕਰ ਸਾਹਿਬ, ਮੇਰਾ ਹਲਕਾ ਫਿਰੋਜ਼ਪੁਰ ਛਾਉਣੀ ਹੈ ਜਿਹੜਾ ਕਿ ਇਕ ਬਹੁਤ ਵੱਡਾ ਸ਼ਹਿਰ ਹੈ। ਮੇਰੇ ਤੋਂ ਪਹਿਲਾਂ ਇਥੇ ਵਿਧਾਨ ਸਭਾ ਵਿਚ ਕਈ ਮੈਂਬਰ ਸਾਹਿਬ ਚੁਣ ਕੇ ਆਏ ਪਰ ਬੜੇ ਅਫ਼ਸੋਸ ਦੀ ਗੱਲ ਹੈ ਕਿ ਉਥੇ ਨਾ ਕੋਈ ਮਿਡਲ ਸਕੂਲ ਹੈ ਅਤੇ ਨਾ ਹੀ ਹਾਈ ਸਕੂਲ ਹੈ। ਸਪੀਕਰ ਸਾਹਿਬ, ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਥੇ ਜ਼ਿਆਦਾ ਤਾਂ ਨਹੀਂ 6 ਪ੍ਰਾਇਮਰੀ ਸਕੂਲ ਚਲ ਰਹੇ ਹਨ। ਉਨ੍ਹਾਂ ਬਿਲਡਿੰਗਾਂ ਵਿਚ ਇਕ ਮਿਡਲ ਅਤੇ ਇਕ ਹਾਈ ਸਕੂਲ ਖੋਲ੍ਹਿਆ ਜਾਵੇ।

ਸਪੀਕਰ ਸਾਹਿਬ, ਸਾਡੀ ਛਾਉਣੀ ਵਿਚ ਪਛੜੀਆਂ ਸ਼ਰੇਣੀਆਂ ਅਤੇ ਸਾਡੇ ਕਰਮਚਾਰੀ ਵਰਗ ਦੇ ਕਲਾਸ ਤਿੰਨ ਅਤੇ ਚਾਰ ਦੇ ਬਹੁਤ ਸਾਰੇ ਮੁਲਾਜ਼ਮ ਤਿੰਨ ਚਾਰ ਕਾਲੋਨੀਆਂ ਵਿਚ ਰਹਿੰਦੇ ਹਨ ਔਰ ਉਹ ਕਾਲੋਨੀਆਂ ਕੰਟੋਨਮੈਂਟ ਏਰੀਆ ਵਿਚ ਹਨ ਔਰ ਕੰਟੋਨਮੈਂਟ ਵਾਲਿਆਂ ਨੇ ਲਾਲ ਰੱਤਾ ਕਾਲੋਨੀ ਖਾਲੀ ਕਰਾਉਣ ਲਈ ਕੇਸ ਕਰ ਦਿਤਾ ਅਤੇ ਉਹ ਜਿੱਤ ਵੀ ਗਏ। ਉਥੇ ਕੋਈ ਸੌ ਫੈਮਲੀਜ਼ ਰਹਿੰਦੀਆਂ ਹਨ। ਉਨ੍ਹਾਂ ਦੀ ਕਾਲੋਨੀ ਜਦੋਂ ਢਾਉਣ ਲਗੇ ਅਤੇ ਲੋਕਾਂ ਨੂੰ ਉਠਾਉਣ ਲਗੇ ਤਾਂ ਉਨ੍ਹਾਂ ਨੇ ਕੋਰਟ ਤੋਂ ਸਟੇਅ ਲੈ ਆਂਦਾ। ਮੇਰੀ ਬੇਨਤੀ ਇਹ ਹੈ ਕਿ ਇਨ੍ਹਾਂ ਕਾਲੋਨੀ ਵਾਲਿਆਂ ਦਾ ਕੋਈ ਨਾ ਕੋਈ ਬੰਦੋਬਸਤ ਕੀਤਾ ਜਾਏ ਜਿਸ ਤਰ੍ਹਾਂ ਅਸੀਂ ਪਿੰਡਾਂ ਵਿਚ ਕਲੋਨੀਆਂ ਬਣਾ ਕੇ ਦਿੰਦੇ ਹਾਂ (ਘੰਟੀ)

**ਸ੍ਰੀ ਸਪੀਕਰ** : ਸੰਧੂ ਸਾਹਿਬ, ਵਾਈਂਡ ਅੱਪ ਕਰੋ।

**ਸਰਦਾਰ ਰਵਿੰਦਰ ਸਿੰਘ ਸੰਧੂ (ਬੱਬਲ):** ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ ਕਿ ਛਾਉਣੀ ਵਿਚ ਕੋਈ ਹਸਪਤਾਲ ਨਹੀਂ ਹੈ । (ਘੰਟੀ) ਮੈਂ ਸਰਕਾਰ ਦਾਂ ਧਿਆਨ ਹੋਰ ਕਈ ਗੱਲਾਂ ਵੱਲ ਦਿਵਾਉਣਾ ਚਾਹੁੰਦਾ ਸੀ, ਪਰ ਸਪੀਕਰ ਸਾਹਿਬ, ਮੈਂ ਇਹ ਕਹਿ ਰਹੇ ਹੋ ਕਿ ਮੈਂ ਛੇਤੀ ਬੈਠ ਜਾਵਾਂ, ਇਸ ਲਈ ਮੈਂ, ਸਪੀਕਰ ਸਾਹਿਬ ਤੁਹਾਡਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਬੋਲਣ ਦਾ ਟਾਈਮ ਦਿੱਤਾ ਹੈ । ਮੈਂ ਆਪਣੀ ਜਗ੍ਹਾ ਲੈਂਦਾ ਹਾਂ । (ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਮਦਨ ਮੋਹਨ ਮਿੱਤਲ ਖੜੇ ਸਨ)

**ਸ੍ਰੀ ਸਪੀਕਰ :** ਮਿੱਤਲ ਸਾਹਿਬ, ਤੁਹਾਨੂੰ ਦਰਿਆ ਨੂੰ ਕੂਜ਼ੇ ਵਿਚ ਬੰਦ ਕਰਨਾ ਪੈਣਾ ਹੈ । ਪੰਜ ਮਿੰਟ ਮਿਲਣੇ ਹਨ ।

**ਸ੍ਰੀ ਮਦਨ ਮੋਹਨ ਮਿੱਤਲ (ਨੰਗਲ) :** ਸਪੀਕਰ ਸਾਹਿਬ, ਮੈਂ ਥੋੜ੍ਹੇ ਹੀ ਸਮੇਂ ਵਿਚ ਸੰਖੇਪ ਕਰਕੇ ਆਪਣੀ ਗੱਲ ਕਹਾਂਗਾ ਜੀ । I will touch only a few issues. I am grateful to you that you have allotted me time. ਸਰ, ਇਹ ਜਿਹੜਾ ਬਜਟ ਸ੍ਰੀ ਕੇਵਲ ਕ੍ਰਿਸ਼ਨ ਜੀ ਨੇ ਹਾਊਸ ਵਿਚ ਪੇਸ਼ ਕੀਤਾ ਹੈ, ਮੈਂ ਸਮਝਦਾ ਹਾਂ ਕਿ ਅਗਰ ਇਨ੍ਹਾਂ ਦੇ ਕੋਲ ਕੋਈ ਪ੍ਰੋਗਰਾਮ ਲੋਕਾਂ ਨੂੰ ਦੇਣ ਵਾਸਤੇ ਸਮ ਥੋੜ੍ਹਾ ਸੀ ਤਾਂ ਜ਼ਰੂਰਤ ਨਹੀਂ ਸੀ ਕਿ ਇਤਨੀ ਜਲਦੀ ਵਿਚ ਬਜਟ ਪੇਸ਼ ਕਰਦੇ । ਪਿਛਲਾ ਬਜਟ ਸੰਨ 1987 ਵਿਚ ਪੇਸ਼ ਕੀਤਾ ਗਿਆ ਸੀ । ਅਸੀਂ ਜਿਤਨੇ ਵੀ ਲੋਕਾਂ ਨੂੰ ਮਿਲਦੇ ਸੀ, ਕਹਿੰਦੇ ਸੀ ਕਿ ਚੁਣੀ ਹੋਈ ਸਰਕਾਰ ਕੁਝ ਲੋਕਾਂ ਨੂੰ ਰਾਹਤ ਦੇਵੇਗੀ ਪਰ ਸਪੀਕਰ ਸਾਹਿਬ, ਮੈਂ ਬਜਟ ਪੜ੍ਹਿਆ ਹੈ ਚੰਗੀ ਤਰ੍ਹਾਂ, ਇਸ ਵਿਚ ਕੋਈ ਰਾਹਤ ਨਹੀਂ ਦਿੱਤੀ ਗਈ । ਬੜੀ ਚੁਸਤੀ ਨਾਲ, ** ** ਨਾਲ ਅੰਕੜੇ ਪੇਸ਼ ਕੀਤੇ ਹਨ । ਅਗਰ ਸੰਨ 1991-92 ਦੇ ਬਜਟ ਦੇ ਅੰਕੜੇ ਵੇਖੀਏ ਤਾਂ ਪਤਾ ਲਗਦਾ ਹੈ ਕਿ ਇਸ ਬਜਟ ਵਿਚ ਕੋਈ ਫਰਕ ਨਹੀਂ ਹੈ, ਕੋਈ ਅੰਤਰ ਨਹੀਂ ਹੈ । ਜੇਕਰ ਕੋਈ ਅੰਤਰ ਹੈ ਤਾਂ ਉਹ ਹੈ ਇਨਫਲੇਸ਼ਨ ਦਾ । ਜੇਕਰ ਉਹ ਅੱਡ ਕਰ ਲਿਆ ਜਾਵੇ ਤਾਂ ਬਿਲਕੁਲ ਮਾਈਨਰ ਅੰਤਰ ਨਿਕਲਦਾ ਹੈ । ਜੇਕਰ ਇਸ ਨੂੰ ਅਸਲ ਰੂਪ ਵਿਚ ਵੇਖੀਏ ਤਾਂ ਇਹ ਸੰਨ 1991-92 ਵਾਲਾ ਹੀ ਬਜਟ ਹੋਵੇਗਾ ਪਰ ਇਸ ਨੂੰ ਇਸ ਤਰ੍ਹਾਂ ਰਸਮੀ ਤੌਰ ਤੇ ਪੇਸ਼ ਕੀਤਾ ਗਿਆ ਹੈ । ਇਸ ਬਜਟ ਦੇ ਵਿਚ ਕਿਹਾ ਗਿਆ ਹੈ ਕਿ 1500 ਕਰੋੜ ਰੁਪਏ ਦਾ ਬਜਟ ਬਣਾਇਆ ਹੈ 1992-93 ਦਾ ਅਤੇ ਐਨੂਅਲ ਪਲਾਨ ਦਾ ਬਜਟ 1150 ਤੇ ਲੈ ਆਏ ਹਨ ਔਰ ਉਸ ਦੇ ਵਿਚ ਇਹ ਕਿਹਾ ਹੈ ਸਬਕਲਾਜ਼ (ਏ) ਪੈਰਾ 22 ਵਿਚ ਕਿ Additional Resources Movilisation of Rs. 1000 crores.

ਇਹ ਇਸ ਦੇ ਵਿਚ ਦੱਸਿਆ ਨਹੀਂ ਗਿਆ ਕਿ ਇਹ ਪੈਸਾ ਕਿੱਥੋਂ ਲਿਆ ਜਾਵੇਗਾ ਔਰ ** **...ਨਾਲ ਇਸ ਹਾਊਸ ਪਾਸੋਂ ਇਸ ਗੱਲ ਦੀ ਮਨਜ਼ੂਰੀ ਲੈਣਾ ਚਾਹੁੰਦੇ ਹਨ ਔਰ ਜਦੋਂ ਸਦਨ ਪ੍ਰੋਰੋਗ ਹੋਵੇਗਾ, ਸਾਈਨੇਡਾਈ ਐਡਜਰਨ ਹੋਵੇਗਾ ਚਾਹੇ ਕਿਰਾਏ ਭਾੜੇ ਵਧਾ ਦੇਣ ਜਾਂ ਸੇਲਜ਼ ਟੈਕਸ ਵਧਾ ਦੇਣ... ...

**ਸ੍ਰੀ ਸਪੀਕਰ :** ਮਿੱਤਲ ਸਾਹਿਬ, ** ਦਾ ਲਫਜ਼ ਜਿਹੜਾ ਹੈ ਅਗਰ ਕਹੋ ਤਾਂ ਐਕਸਪੰਜ ਕਰਵਾ ਦਿੱਤਾ ਜਾਵੇ, ਚੰਗਾ ਨਹੀਂ ਲਗਦਾ ।

**Expunged as ordered by the Chair.

**Shri Madan Mohan Mittal** : Alright, Sir.

**ਸ੍ਰੀ ਸਪੀਕਰ** : ** ਦਾ ਲਫ਼ਜ਼ ਐਕਸਪੰਜ ਕੀਤਾ ਜਾਂਦਾ ਹੈ।

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਇਹ ਹੁਸ਼ਿਆਰੀ ਕਹਿ ਦੇਣ।

**ਸ੍ਰੀ ਮਦਨ ਮੋਹਨ ਮਿੱਤਲ** . ਚਲੋ ਜੀ, ਮੈਂ ਚਤੁਰਾਈ ਕਹਿ ਲੈਂਦਾ ਹਾਂ।

ਸਪੀਕਰ ਸਾਹਿਬ, ਜਿਸ ਤਰ੍ਹਾਂ ਬੱਜਟ ਵਿਚ ਕਲੀਅਰ ਨਹੀਂ ਹੈ ਕਿ ਇਹ ਬਾਅਦ ਵਿਚ ਕੋਈ ਨਾ ਕੋਈ ਟੈਕਸ ਲਗਾਉਣਗੇ ਭਾਵੇਂ ਸੇਲਜ਼ ਟੈਕਸ ਵਧਾ ਦੇਣ ਜਾਂ ਕੁਝ ਹੋਰ ਕਰਨ ਲੇਕਿਨ ਇਸ ਬੱਜਟ ਵਿਚ ਵਿਖਾ ਦਿੱਤਾ ਗਿਆ ਹੈ ਕਿ ਕੋਈ ਟੈਕਸ ਨਹੀਂ ਲਗਾਇਆ ਜਾਣਾ ਅੋਰ 100 ਕਰੋੜ ਰੁਪਿਆ ਜਿਹੜਾ ਹੈ ਉਸ ਦੇ ਬਾਰੇ ਬਲੈਂਕ ਚੈਕ ਲੈਣਾ ਚਾਹੁੰਦੇ ਹਨ । After that some tax may be imposed. ਸਪੀਕਰ ਸਾਹਿਬ, ਮੈਂ ਇਹ ਕਹਾਂਗਾ ਕਿ ਜਦੋਂ ਐਫ. ਐਮ. ਸਾਹਿਬ ਬਜਿਸ ਦਾ ਜਵਾਬ ਦੇਣ ਤਾਂ ਉਸ ਵਿਚ ਇਹ ਭਰੋਸਾ ਦੇਣ ਅਤੇ ਇਹ ਕਹਿ ਦੇਣ ਕਿ ਬੱਸਾਂ ਦਾ ਕਿਰਾਇਆ ਨਹੀਂ ਵਧਾਇਆ ਜਾਵੇਗਾ ਅਤੇ ਨਾ ਹੀ ਕੋਈ ਟੈਕਸ ਲਗਾਇਆ ਜਾਵੇਗਾ।

ਦੋ ਜ਼ਿਲ੍ਹਿਆਂ ਦੇ ਬਣਾਉਣ ਬਾਰੇ ਮੈਂ ਇਨ੍ਹਾਂ ਦਾ ਬੜਾ ਧੰਨਵਾਦੀ ਹਾਂ ਲੇਕਿਨ ਇਸ ਬਜਟ ਵਿਚ ਇਹ ਨਹੀਂ ਕਿਹਾ ਗਿਆ ਕਿ ਇਹ ਖ਼ਰਚਾ ਕਿੱਥੋਂ ਕਰਨਗੇ, ਇਹ ਵੀ ਨਹੀਂ ਕਿਹਾ ਗਿਆ ਕਿ ਕਿਤਨਾ ਖ਼ਰਚਾ ਹੋਵੇਗਾ ਅੋਰ ਕਿਸ ਤਰ੍ਹਾਂ ਕਰਨਗੇ। ਇਹ ਕਹਿਣਾ ਚਾਹੀਦਾ ਸੀ। ਡਿਵੈੱਲਪਮੈਂਟ ਤੇ ਪਹਿਲਾਂ ਹੀ ਕੱਟ ਲਗਾ ਹੋਇਆ ਹੈ (ਵਿਘਨ)। ਸਪੀਕਰ ਸਾਹਿਬ ਮੈਂ, ਇਹ ਵੀ ਕਹਾਂਗਾ ਕਿ ਕੀ ਇਹ ਸਰਕਾਰ ਇਸ ਚੈਲੰਜ ਨੂੰ ਮੀਟ ਕਰੇਗੀ। ਜੋ ਸਰਕਾਰ ਦੀ ਲੜਾਈ ਅਤਿਵਾਦੀਆਂ ਦੇ ਖਿਲਾਫ ਸੀ, ਉਹ ਢਿੱਲੀ ਹੋ ਗਈ ਹੈ, ਕਿਉਂਕਿ ਜਦੋਂ ਅਤਿਵਾਦੀਆਂ ਨੇ ਕਿਹਾ ਕਿ ਸਾਨੂੰ ਮਿਲੀਟੈਂਟ ਕਹੋ ਤਾਂ ਮਿਲੀਟੈਂਟ ਕਹਿਣਾ ਸ਼ੁਰੂ ਕਰ ਦਿੱਤਾ। ਬਜਟ ਵਿਚ ਵੀ ਮਿਲੀਟੈਂਟ ਕਿਹਾ ਹੈ। ਇਸ ਤੋਂ ਲਗਦਾ ਹੈ ਕਿ ਸਰਕਾਰ ਉਨ੍ਹਾਂ ਦੇ ਖਿਲਾਫ ਲੜਨ ਵਾਸਤੇ ਕਮਜ਼ੋਰ ਹੋ ਰਹੀ ਹੈ। Do they admit them as militants or terrorists, it should be clarified? ਸੋ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਕਲੇਰੀਫਾਈ ਕਰਨ ਕਿ ਜੋ ਇਨ੍ਹਾਂ ਨੇ ਕਿਹਾ ਹੈ ਕਿ ਅਨਇੰਪਲਾਇਮੈਂਟ ਮਿਲੀਟੈਂਸੀ ਦੇ ਕਾਰਨ ਕਰਕੇ ਵੱਧੀ ਹੈ, ਇਹ ਠੀਕ ਨਹੀਂ ਹੈ। ਹੋਰ ਵੀ ਬਹੁਤ ਸਾਰੇ ਸੂਬਿਆਂ ਵਿਚ ਵੀ ਇਸ ਤਰ੍ਹਾਂ ਦੀਆਂ ਇਕਨਾਮਿਕ ਮੁਸ਼ਕਲਾਂ ਹੋਣਗੀਆਂ ਪਰ ਇਸ ਦਾ ਮਤਲਬ ਇਹ ਨਹੀਂ ਕਿ ਲੋਕਾਂ ਵਿਚ ਅਨਇੰਪਲਾਇਮੈਂਟ ਦੂਰ ਕਰਨ ਵਾਸਤੇ ਕੋਈ ਪਾਜ਼ੇਟਿਵ ਡਾਇਰੈਕਸ਼ਨ ਨਹੀਂ ਰਖੀ ਜਾਂਦੀ। ਇਸ ਲਈ ਮੈਂ ਸਮਝਦਾ ਹਾਂ ਕਿ ਇਸ ਬਜਟ ਵਿਚ ਨਵੀਂ ਚੀਜ਼ ਕੋਈ ਨਹੀਂ ਰਖੀ ਗਈ। ਜੋ ਸੈਂਟਰ ਦੀਆਂ ਸਕੀਮਾਂ ਹਨ ਉਨ੍ਹਾਂ ਦੇ ਆਧਾਰ ਦੇ ਉਤੇ ਹੀ ਇਹ ਬਜਟ ਪੇਸ਼ ਕਰ ਦਿੱਤਾ ਗਿਆ ਹੈ। ਕੋਈ ਯੋਗ ਤਕਨੀਕੀ ਸੰਸਥਾਵਾਂ ਜਾਂ ਮੈਡੀਕਲ ਸੰਸਥਾਵਾਂ ਖੋਲ੍ਹਣ ਵਾਸਤੇ ਇਸ ਵਿਚ ਕੋਈ ਨਵੀਂ ਗਲ ਨਹੀਂ ਕਹੀ ਗਈ (ਘੰਟੀ) ਤੁਸੀਂ ਮੈਨੂੰ ਸਮਾਂ ਨਹੀਂ ਦੇ

**Expunged as ordered by the Chair.

[ਸ੍ਰੀ ਮਦਨ ਮੋਹਨ ਮਿੱਤਲ]

ਰਹੇ, ਮੈਂ ਇਥੇ 1985 ਤੋਂ ਲੈ ਕੇ 1992 ਤਕ ਦੇ ਅੰਕੜੇ ਪੇਸ਼ ਕਰਨੇ ਸਨ ਕਿ ਕਿੰਨੀ ਅਨਇੰਪਲਾਇਮੈਂਟ ਵੱਧਦੀ ਰਹੀ ਹੈ। (ਘੰਟੀ) ਸੋ ਮੈਂ ਅਰਜ਼ ਕਰਦਾ ਹਾਂ ਕਿ ਇਸ ਬਜਟ ਵਿਚ ਡੈਫੀਸਿਟ ਨੂੰ ਮੀਟ ਕਰਨ ਵਾਸਤੇ ਕੋਈ ਵੀ ਉਪਰਾਲੇ ਨਹੀਂ ਕੀਤੇ ਗਏ। 7,334 ਕਰੋੜ ਰੁਪਏ ਦਾ ਡੈਬਟ ਦਸਿਆ ਗਿਆ ਹੈ। ਇਸ ਤੋਂ ਇਲਾਵਾ 4,200 ਕਰੋੜ ਰੁਪਏ ਦਾ ਸਪੈਸ਼ਲ ਟਰਮ ਲੋਨ ਦੀ ਸ਼ਕਲ ਵਿਚ ਪੰਜਾਬ ਨੂੰ ਦਿੱਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਇਸ ਵਾਸਤੇ ਸੈਂਟਰ ਸਰਕਾਰ ਤੇ ਜ਼ੋਰ ਦੇਣਾ ਚਾਹੀਦਾ ਸੀ, ਅਸੀਂ ਇਨ੍ਹਾਂ ਦੇ ਨਾਲ ਇਸ ਗਲ ਵਿਚ ਸ਼ਾਮਲ ਹੋ ਸਕਦੇ ਸੀ ਔਰ ਇਹ ਕੇਂਦਰੀ ਸਰਕਾਰ ਤੇ ਜ਼ੋਰ ਪਾਉਂਦੇ ਕਿ ਇਹ ਜਿਹੜਾ 4,200 ਕਰੋੜ ਰੁਪਏ ਦਾ ਲੋਨ ਹੈ ਇਹ ਸਪੈਸ਼ਲ ਅਰਜੰਸੀ ਨੂੰ ਮੀਟ ਕਰਨ ਵਾਸਤੇ ਦਿੱਤਾ ਗਿਆ ਹੈ ਜੋ ਹਾਲਾਤ ਪੰਜਾਬ ਦੇ ਬਣੇ ਹੋਏ ਹਨ। ਇਸ ਦਾ ਲਾਭ ਸਿਰਫ ਪੰਜਾਬ ਨੂੰ ਹੀ ਨਹੀਂ ਹੋਣਾ ਬਲਕਿ ਸਾਰੇ ਦੇਸ਼ ਨੂੰ ਇਕੱਠਾ ਕਰਨ ਵਾਸਤੇ ਇਹ ਲੜਾਈ ਲੜੀ ਜਾ ਰਹੀ ਹੈ। ਫਿਰ ਇਹ ਬਰਡਨ ਪੰਜਾਬ ਤੇ ਕਿਉਂ ਪਾਇਆ ਜਾ ਰਿਹਾ ਹੈ ? ਇਸ ਲਈ ਸਾਨੂੰ ਇਹ 4,200 ਕਰੋੜ ਰੁਪਏ ਦਾ ਜਿਹੜਾ ਕਰਜ਼ਾ ਹੈ ਇਹ ਮੁਆਫ ਕਰਾਉਣਾ ਚਾਹੀਦਾ ਹੈ।

**Mr. Speaker**: Thank you, very much. ਤੁਸੀਂ ਬੈਠੋ।

**ਸ੍ਰੀ ਮਦਨ ਮੋਹਨ ਮਿੱਤਲ** : ਮੈਂ 5 ਮਿੰਟ ਹੀ ਹੋਰ ਲਵਾਂਗਾ। (ਘੰਟੀ) ਅੱਛਾ ਮੈਂ ਦੋ ਮਿੰਟ ਹੀ ਹੋਰ ਲਵਾਂਗਾ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੇ ਵਿਚ ਲੋਕਾਂ ਤੋਂ ਖਾਦ ਫੈਕਟਰੀ ਲਈ ਜਿਹੜੀ ਜ਼ਮੀਨ ਲਈ ਗਈ ਸੀ ਉਹ ਕੁਝ ਸਰਪਲੱਸ ਪਈ ਹੈ। ਉਨ੍ਹਾਂ ਲੋਕਾਂ ਦੀ ਇਹ ਗੁਜ਼ਾਰਿਸ਼ ਹੈ ਕਿ ਉਹ ਜ਼ਮੀਨ ਉਨ੍ਹਾਂ ਨੂੰ ਵਾਪਸ ਕਰ ਦਿੱਤੀ ਜਾਵੇ ਔਰ ਉਸ ਦੀ ਕੀਮਤ ਉਨ੍ਹਾਂ ਤੋਂ ਲੈ ਲਈ ਜਾਵੇ। (ਘੰਟੀ)

ਦੂਸਰੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਹੀ ਬਹੁਤ ਸਾਰੀ ਜ਼ਮੀਨ ਪਈ ਹੈ ਜਿਥੇ ਕਿ ਸਰਕਾਰੀ ਕਰਮਚਾਰੀਆਂ ਵਾਸਤੇ ਮਕਾਨ ਬਣ ਸਕਦੇ ਹਨ। ਜਿਹੜੇ ਪੰਜਾਬ ਸਰਕਾਰ ਦੇ ਕਰਮਚਾਰੀ ਹਨ ਉਨ੍ਹਾਂ ਨੂੰ ਮਕਾਨ ਦੇਣ ਵਾਸਤੇ ਇਹ ਜ਼ਮੀਨ ਹਾਊਸਿੰਗ ਬੋਰਡ ਨੂੰ ਦਿੱਤੀ ਜਾ ਸਕਦੀ ਹੈ। (ਘੰਟੀ)

ਆਖਰ ਵਿਚ ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਐਸ. ਵਾਈ. ਐਲ. ਕੇਨਾਲ ਦਾ ਕੰਮ ਵਿਚੇ ਹੀ ਰਹਿ ਗਿਆ ਹੈ। (ਘੰਟੀ) ਦੋ ਪਾਵਰ ਹਾਊਸ ਪੰਜਾਬ ਵਿਚ ਬਣਨੇ ਸਨ ਉਸ ਵਾਸਤੇ ਸਰਕਾਰ ਨੇ ਕੋਈ ਕੁਮਿਟਮੈਂਟ ਨਹੀਂ ਕੀਤੀ। (ਘੰਟੀ) ਅੰਤ ਵਿਚ ਮੈਂ ਫਿਰ ਆਪ ਦੀ ਗਲ ਕਹਿ ਕੇ ਬੈਠਦਾ ਹਾਂ ਕਿ ਜਿਹੜੀ ਡਰਿੰਕਿੰਗ ਵਾਟਰ ਦੀ ਪਰਾਬਲਮ ਹੈ, ਵਾਟਰ ਲਾਗਿੰਗ ਦੀ ਪਰਾਬਲਮ ਹੈ, ਇਸ ਨੂੰ ਹਲ ਕਰਨ ਵਾਸਤੇ ਕੁਝ ਕੀਤਾ ਜਾਵੇ ਤਾਂਕਿ ਜਿਹੜੇ ਲੋਕਾਂ ਨੂੰ ਮੁਸ਼ਕਲਾਂ ਆ ਰਹੀਆਂ ਹਨ ਉਨ੍ਹਾਂ ਨੂੰ ਸੁਖ ਦਾ ਸਾਹ ਮਿਲੇ। ਹਰਿਆਣੇ ਨੇ ਜਿਹੜਾ ਕਿ ਸਾਡਾ ਗਵਾਂਢੀ ਸੂਬਾ ਹੈ 100% ਪਿੰਡਾਂ ਵਿਚ ਡਰਿੰਕਿੰਗ ਵਾਟਰ ਦਾ ਪ੍ਰਬੰਧ ਕਰ ਦਿੱਤਾ ਹੈ ਪਰ ਸਾਡਾ ਸੂਬਾ ਇਸ ਵਿਚ ਪਿਛੇ ਹੀ ਰਹਿ ਗਿਆ ਹੈ। ਇਸ ਦਾ ਜਲਦੀ ਪ੍ਰਬੰਧ ਕਰਨਾ ਚਾਹੀਦਾ ਹੈ। (ਘੰਟੀ) ਮੈਂ ਦਸਿਆ ਹੈ ਕਿ 954 ਪਿੰਡ ਹਾਲੇ ਹੀ ਰਹਿ ਗਏ ਹਨ, ਇਸ ਵਲ ਧਿਆਨ ਦੇਣ ਦੀ ਲੋੜ ਹੈ। ਇਨ੍ਹਾਂ ਸ਼ਬਦਾਂ

ਨਾਲ ਮੈਂ ਇਸ ਦੀ ਵਿਰੋਧਤਾ ਕਰਦਾ ਹੋਇਆ ਬੈਠਦਾ ਹਾਂ । ਬਹੁਤ ਬਹੁਤ ਧੰਨਵਾਦ ।

**ਸ੍ਰੀ ਰਘੂਨਾਥ ਸਹਾਏ ਪੁਰੀ** (ਸੁਜਾਨਪੁਰ) : ਸਪੀਕਰ ਸਾਹਿਬ, ਜਿਹੜਾ ਬਜਟ ਹਾਊਸ ਵਿੱਚ ਪੇਸ਼ ਕੀਤਾ ਗਿਆ ਹੈ ਮੈਂ ਉਸ ਦੀ ਸ਼ਲਾਘਾ ਕਰਦਾ ਹਾਂ ਔਰ ਡਾਕਟਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਪੰਜਾਬ ਵਿਚ ਜੋ ਹਾਲਾਤ ਚਲ ਰਹੇ ਹਨ ਉਨ੍ਹਾਂ ਹਾਲਾਤਾਂ ਦੇ ਬਾਵਜੂਦ ਪੰਜਾਬ ਦੀ ਬੇਹਤਰੀ ਲਈ ਇੰਡਸਟਰੀ ਵਲ ਪੂਰਾ ਧਿਆਨ ਦਿੱਤਾ ਹੈ ਔਰ ਇੰਡਸਟਰੀ ਦੇ ਪੱਖੋਂ ਵੀ ਇਸ ਨੂੰ ਪਿਛੇ ਨਹੀਂ ਰਹਿਣ ਦਿੱਤਾ। ਬਜਟ ਵਿਚ ਰੁੱਜ਼ਗਾਰ ਦੀ ਗੱਲ ਕੀਤੀ ਗਈ ਹੈ। ਮੈਂ ਇਸ ਬਾਰੇ ਵਿੱਤ ਮੰਤਰੀ ਸਾਹਿਬ ਨੂੰ ਵਧਾਈ ਦਿੰਦਾ ਹਾਂ। ਗਵਰਨਰੀ ਰਾਜ ਵਿੱਚ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਪਲਾਨਿੰਗ ਬੋਰਡ ਦੇ ਚੇਅਰਮੈਨ ਸਨ ਅਤੇ ਉਨ੍ਹਾਂ ਦੇ ਸਮੇਂ ਪਿੰਡਾਂ ਦੀ ਉਸਾਰੀ ਲਈ ਪੰਚਾਇਤਾਂ ਨੂੰ ਗਰਾਂਟਾਂ ਦਿੱਤੀਆਂ ਗਈਆਂ ਜਿਨ੍ਹਾਂ ਨੇ 10 ਜਾਂ 15% ਰਿਸ਼ਵਤ ਦਿਤੀ। ਜੋ ਗਵਰਨਰੀ ਰਾਜ ਵਿਚ ਚੇਅਰਮੈਨ ਸਨ, ਉਨ੍ਹਾਂ ਨੇ ਬੜੀ ਧਾਂਦਲੀ ਮਚਾ ਰਖੀ ਸੀ। ਮੈਂ, ਸਪੀਕਰ ਸਾਹਿਬ, ਇਸ ਗੱਲ ਦਾ ਧੰਨਵਾਦ ਕਰਦਾ ਹਾਂ ਕਿ ਸਾਡੀ ਸਰਕਾਰ ਨੇ ਹੁਣ ਕਿਹਾ ਹੈ ਕਿ ਪਲੈਨਿੰਗ ਬੋਰਡ ਦੇ ਚੇਅਰਮੈਨ ਸਾਡੇ ਵਿੱਤ ਮੰਤਰੀ ਜੀ ਹੋਣਗੇ ਅਤੇ ਡਿਪਟੀ ਚੇਅਰਮੈਨ ਰਾਜ ਮੰਤਰੀ ਜੀ ਹੋਣਗੇ। ਮੈਂ, ਸਪੀਕਰ ਸਾਹਿਬ, ਬੇਨਤੀ ਕਰਾਂਗਾ ਕਿ ਰਣਜੀਤ ਸਾਗਰ ਡੈਮ ਜਲਦੀ ਮੁਕੰਮਲ ਹੋਣਾ ਚਾਹੀਦਾ ਹੈ। ਉਥੇ ਅਫ਼ਸਰਸ਼ਾਹੀ ਆਪਣੀ ਮਨਮਾਨੀ ਕਰਦੀ ਹੈ। ਮੈਂ ਸੀ. ਐਮ. ਸਾਹਿਬ ਨੂੰ ਕਹਾਂਗਾ ਕਿ ਇਸ ਵੱਲ ਧਿਆਨ ਦਿਤਾ ਜਾਵੇ। ਜੇਕਰ ਇਸ ਵੱਲ ਧਿਆਨ ਨਾ ਦਿਤਾ ਗਿਆ ਤਾਂ ਡੈਮ ਮੁਕੰਮਲ ਹੋਣ ਲਈ ਕਾਫੀ ਸਮਾਂ ਲਗ ਜਾਵੇਗਾ। ਰਣਜੀਤ ਸਾਗਰ ਡੈਮ ਜਲਦੀ ਮੁਕੰਮਲ ਹੋਵੇਗਾ ਤਾਂ ਇਸ ਨਾਲ ਪੰਜਾਬ ਵਿਚ ਖੁਸ਼ਹਾਲੀ ਆਵੇਗੀ। ਪੰਜਾਬ ਦੇ ਜ਼ਿਮੀਦਾਰਾਂ ਨੂੰ ਬਿਜਲੀ ਅਤੇ ਪਾਣੀ ਮਿਲੇਗਾ। ਮੇਰਾ ਇਲਾਕਾ ਕੰਡੀ ਦਾ ਇਲਾਕਾ ਹੈ। ਉਥੇ ਕਿਸਾਨਾਂ ਨੇ ਮੋਟਰਾਂ ਲਾਈਆਂ ਹੋਈਆਂ ਹਨ। ਮੇਰੇ ਇਲਾਕੇ ਦੇ ਕਿਸਾਨਾਂ ਨੂੰ ਬਿਜਲੀ ਦੇ ਕੁਨੈਕਸ਼ਨ ਦਿਤੇ ਜਾਣ ਤਾਂਕਿ ਕਿਸਾਨ ਪਾਣੀ ਲੈ ਸਕਣ ਅਤੇ ਆਪਣਾ ਅਤੇ ਆਪਣੇ ਪਰਿਵਾਰ ਦਾ ਪੇਟ ਪਾਲ ਸਕਣ। ਮੇਰੇ ਕੰਡੀ ਦੇ ਇਲਾਕੇ ਵਿਚ ਟਿਊਬਵੈੱਲਾਂ ਦੀ ਬੜੀ ਹੀ ਜ਼ਰੂਰਤ ਹੈ। ਬਜਟ ਵਿਚ ਕਾਫ਼ੀ ਪ੍ਰੋਵੀਜ਼ਨ ਕੀਤਾ ਗਿਆ ਹੈ। ਮੇਰੇ ਹਲਕੇ ਵਿਚ ਡੀਪ ਟਿਊਬਵੈਲ ਲਗਾਏ ਜਾਣ। ਇਸ ਨਾਲ ਗਰੀਬ ਕਿਸਾਨ ਖੁਸ਼ਹਾਲ ਹੋਣਗੇ। ਐਗਰੀਕਲਚਰ ਦੀ ਡਿਵੈਲਪਮੈਂਟ ਲਈ ਕਾਫੀ ਪੈਸਾ ਰਖਿਆ ਗਿਆ ਹੈ। ਸਪੀਕਰ ਸਾਹਿਬ, ਜਿਹੜਾ ਕਰਜ਼ਾ ਕਿਸਾਨਾਂ ਨੂੰ ਦਿੱਤਾ ਜਾਂਦਾ ਹੈ। ਕਿਸਾਨਾਂ ਦੀ ਹਾਲਤ ਪੰਜਾਬ ਵਿਚ ਬਹੁਤ ਬੁਰੀ ਹੈ। ਕਿਸਾਨਾਂ ਨੂੰ ਬੜੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਕਿਸਾਨਾਂ ਨੂੰ ਦਿਤੇ ਕਰਜ਼ੇ ਤੇ ਇਨਟਰੈਸਟ ਸਾਢੇ ਬਾਰਾਂ ਪਰਸੈਂਟ ਤੋਂ ਘਟਾ ਕੇ 6% ਕੀਤਾ ਜਾਵੇ। ਕਿਸਾਨਾਂ ਨੂੰ ਸਬਸਿਡੀ ਦਿਤੀ ਜਾਵੇ। (ਘੰਟੀ) ਸਪੀਕਰ ਸਾਹਿਬ, ਅਜੇ ਮੈਨੂੰ ਬੋਲਦੇ ਹੋਏ ਸਿਰਫ ਦੋ ਮਿੰਟ ਹੀ ਹੋਏ ਹਨ ਅਤੇ ਮੈਂ 10 ਮਿੰਟ ਬੋਲਣਾ ਹੈ। ਤੁਸੀਂ ਹੁਣੇ ਹੀ ਘੰਟੀ ਵਜਾ ਦਿਤੀ। ਜਿਹੜੀਆਂ ਕੁਆਪਰੇਟਿਵ ਸ਼ੂਗਰ ਮਿੱਲਾਂ ਲਗਾਈਆਂ ਗਈਆਂ ਹਨ, ਉਨ੍ਹਾਂ ਵੱਲ ਮੈਂ ਬੇਨਤੀ ਕਰਾਂਗਾ ਕਿ ਸਰਕਾਰ ਧਿਆਨ ਦੇਵੇ। ਮੇਰੇ ਹਲਕੇ ਸੁਜਾਨਪੁਰ ਵਿਚ 12 ਪਿੰਡ ਇਸ ਪ੍ਰਕਾਰ ਦੇ ਹਨ ਜਿੱਥੇ ਕੋਈ ਪੱਕੀ ਗਲੀ ਤੇ ਨਾਲੀ ਨਹੀਂ ਹੈ। ਮੈਂ ਬੇਨਤੀ ਕਰਾਂਗਾ ਕਿ

[ਸ੍ਰੀ ਰਘੂਨਾਥ ਸਹਾਏ ਪੁਰੀ]

ਮੰਤਰੀ ਜੀ ਇਸ ਵਲ ਧਿਆਨ ਦੇਣ। ਲਿੰਕ ਸੜਕਾਂ ਬਾਰੇ ਕਿਹਾ ਗਿਆ ਹੈ ਕਿ ਪੰਜਾਬ ਵਿਚ ਸਿਰਫ 20 ਫਸਟ ਲਿੰਕ ਰੋਡਜ਼ ਰਹਿੰਦੀਆਂ ਹਨ। ਮੈਂ ਬੇਨਤੀ ਕਰਾਂਗਾ ਕਿ 20 ਫਸਟ ਲਿੰਕ ਰੋਡਜ਼ ਤਾਂ ਮੇਰੇ ਹਲਕੇ ਵਿਚ ਹੀ ਰਹਿੰਦੀਆਂ ਹਨ। 20-20 ਕਿਲੋਮੀਟਰ ਪਿੰਡ ਦੂਰ ਪੈਂਦਾ ਹੈ। ਪੱਕੀਆਂ ਰੋਡਜ਼ ਬਣਾਉਣ ਵੱਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਪੁਲਾਂ ਬਾਰੇ ਮੈਂ ਬੇਨਤੀ ਕਰਾਂਗਾ ਕਿ ਮੇਰੇ ਹਲਕੇ ਸੁਜਾਨਪੁਰ ਵਿਚ ਪਿੰਡ ਛਾਬਲਾ ਤੋਂ ਘਰੋਟਾ ਵਿੱਚ 6 ਸਾਲਾਂ ਤੋਂ ਕੰਮ ਚਲ ਰਿਹਾ ਹੈ ਪਰ ਅਜੇ ਤਕ ਮੁਕੰਮਲ ਨਹੀਂ ਹੋਇਆ। ਇਸ ਵੱਲ ਮੰਤਰੀ ਸਾਹਿਬ ਨੂੰ ਧਿਆਨ ਦੇਣਾ ਚਾਹੀਦਾ ਹੈ ਕਿ ਪੁਲ ਜਲਦੀ ਮੁਕੰਮਲ ਕੀਤਾ ਜਾਵੇ। ਮੈਂ ਟਰਾਂਸਪੋਰਟ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਠਾਨਕੋਟ ਤੋਂ 40 ਬਸਾਂ ਬਿਨਾਂ ਰੂਟ ਪਰਮਿਟ ਚਲਦੀਆਂ ਹਨ। ਇਹ ਬਸਾਂ ਪੰਜਾਬ ਰੋਡਵੇਜ਼ ਅਤੇ ਡੀ. ਟੀ. ਓ. ਦੀ ਮਿਲੀ ਭੁਗਤ ਦੇ ਨਾਲ ਚਲਦੀਆਂ ਹਨ। ਇਸ ਨਾਲ ਪੰਜਾਬ ਨੂੰ ਲਾਸ ਹੋ ਰਿਹਾ ਹੈ। ਜੇਕਰ ਇਸ ਵੱਲ ਧਿਆਨ ਦਿੱਤਾ ਜਾਵੇ ਤਾਂ ਇਸ ਨਾਲ ਪੰਜਾਬ ਸਰਕਾਰ ਨੂੰ ਫਾਇਦਾ ਹੋਵੇਗਾ। (ਘੰਟੀ) ਮੇਰੇ ਹਲਕੇ ਸੁਜਾਨਪੁਰ ਵਿਚ ਪਠਾਨਕੋਟ ਤੋਂ ਬਸਾਂ ਚਲਦੀਆਂ ਸਨ। 57 ਮਹੀਨੇ ਗਵਰਨਰੀ ਰਾਜ ਰਿਹਾ ਪਰ ਅਫਸਰ ਸ਼ਾਹੀ ਨੇ ਕੋਈ ਪਰਵਾਹ ਨਹੀਂ ਕੀਤੀ। ਅਫਸਰ ਇਹ ਸੋਚਦੇ ਸੀ ਕਿ ਗਵਰਨਰੀ ਰਾਜ ਹੀ ਚਲਣਾ ਹੈ। ਸਪੀਕਰ ਸਾਹਿਬ, ਇਹ ਬੱਸਾਂ ਜੋ ਕਿ ਪਠਾਨਕੋਟ ਤੋਂ ਸ਼ਾਹਪੁਰ ਕੰਡੀ, ਪਠਾਨਕੋਟ ਤੋਂ ਵਿਰਕੁਲੀ ਵਾਇਆ ਸ਼ਾਹਪੁਰ ਕੰਡੀ, ਪਠਾਨਕੋਟ ਤੋਂ ਮਾਧੋਪੁਰ, ਪਠਾਨਕੋਟ ਤੋਂ ਸੁਜਾਨਪੁਰ, ਪਠਾਨਕੋਟ ਤੋਂ ਮੁੰਦਰ ਚੱਕ, ਪਠਾਨਕੋਟ ਤੋਂ ਸ਼ਹਿਰ ਛੰਨੀ, ਪਠਾਨਕੋਟ ਤੋਂ ਮੀਰਥਲ ਵਾਇਆ ਗੁੜ੍ਹਾ, ਪਠਾਨਕੋਟ ਤੋਂ ਛਾਬਲਾ ਵਾਇਆ ਧੀਰਾ ਆਦਿ ਚਲਦੀਆਂ ਸੀ ਪਰ ਇਹ ਬੱਸਾਂ ਬੜੀ ਦੇਰ ਤੋਂ ਬੰਦ ਪਈਆਂ ਹਨ। ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਕਹਿਣਾ ਚਾਹਵਾਂਗਾ ਕਿ ਇਸ ਵੱਲ ਵੀ ਧਿਆਨ ਦਿੱਤਾ ਜਾਵੇ। ਬਾਕੀ ਬਜਟ ਵਿੱਚ ਸਿੱਖਿਆ ਵੱਲ ਅਤੇ ਤਕਨੀਕੀ ਸਿੱਖਿਆ ਵੱਲ ਵੀ ਕਾਫੀ ਧਿਆਨ ਦਿੱਤਾ ਗਿਆ ਹੈ। ਸਪੀਕਰ ਸਾਹਿਬ, ਸ਼ਹਿਰੀ ਵਿਕਾਸ ਬਾਰੇ ਮੈਂ ਤੁਹਾਡੇ ਰਾਹੀਂ ਇਹ ਗੱਲ ਕਰਨੀ ਚਾਹਵਾਂਗਾ ਕਿ ਛੋਟੀਆਂ ਕਮੇਟੀਆਂ ਜਿਹੜੀਆਂ ਹਨ, ਉਨ੍ਹਾਂ ਨੇ ਮੁਲਾਜ਼ਮਾਂ ਦਾ ਪ੍ਰਾਵੀਡੈਂਟ ਫੰਡ ਵੀ ਜੋ ਹੈ, ਉਹ ਵੀ ਖ਼ਰਚ ਕਰ ਲਿਆ ਹੈ। ਉਨ੍ਹਾਂ ਕੋਲ ਹੁਣ ਨਾ ਮੁਲਾਜ਼ਮਾਂ ਨੂੰ ਪੀ. ਐਫ. ਦੇਣ ਲਈ ਪੈਸੇ ਹਨ ਅਤੇ ਨਾ ਹੀ ਉਨ੍ਹਾਂ ਮੁਲਾਜ਼ਮਾਂ ਲਈ ਜਿਹੜੇ ਰਿਟਾਇਰ ਹੋ ਚੁਕੇ ਹਨ। ਉਨ੍ਹਾਂ ਦੀ ਅਦਾਇਗੀ ਲਈ ਪੈਸੇ ਹਨ, ਇਸ ਲਈ ਕੋਈ ਸਪੈਸ਼ਲ ਗ੍ਰਾਂਟ ਦਿਤੀ ਜਾਵੇ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਕਮੇਟੀਆਂ ਨੂੰ ਲੋੜੀਂਦਾ ਪੈਸਾ ਦਿੱਤਾ ਜਾਵੇ ਤਾਂਕਿ ਜਿਹੜੇ ਗਰੀਬ ਲੋਕ ਹਨ, ਰਿਟਾਇਰ ਹੋ ਚੁਕੇ ਹਨ, ਉਨ੍ਹਾਂ ਨੂੰ ਪੀ. ਐਫ. ਅਤੇ ਰੀਟਾਇਰਮੈਂਟ ਬੈਨੀਫਿਟਸ ਆਦਿ ਦਿੱਤੇ ਜਾ ਸਕਣ। (ਘੰਟੀ) ਸਪੀਕਰ ਸਾਹਿਬ, ਜਿਹੜੇ ਵਰਕ ਚਾਰਜ ਇਮਪਲਾਈਜ਼ ਹਨ, ਉਨ੍ਹਾਂ ਬਾਰੇ ਦੱਸਦਾ ਹਾਂ। ਮੈਡੀਕਲ ਅਲਾਊਂਸ ਅਜਿਹੇ ਮੁਲਾਜ਼ਮਾਂ ਨੂੰ ਨਹੀਂ ਮਿਲਦਾ ਹੈ। ਉਨ੍ਹਾਂ ਨੂੰ ਕਈ ਬੀਮਾਰੀਆਂ ਲਗ ਜਾਂਦੀਆਂ ਹਨ ਉਨ੍ਹਾਂ ਨੂੰ ਮੈਡੀਕਲ ਅਲਾਊਂਸ ਦਿੱਤਾ ਜਾਵੇ।

**ਸ੍ਰੀ ਸਪੀਕਰ** : ਤੁਸੀਂ ਹੁਣ ਵਾਈਂਡ ਅਪ ਕਰੋ।

**ਸ੍ਰੀ ਰਘੂਨਾਥ ਸਹਾਏ ਪੁਰੀ**: ਬਾਕੀ ਜਿਹੜੇ ਉਗਰਵਾਦੀਆਂ ਹਥੋਂ ਮਾਰੇ ਜਾਂਦੇ ਹਨ, ਉਨ੍ਹਾਂ ਨੂੰ ਏਡ 50 ਹਜ਼ਾਰ ਦੀ ਜਗ੍ਹਾ ਇਕ ਲੱਖ ਕਰ ਦਿੱਤੀ ਹੈ। ਪੈਨਸ਼ਨ ਵੀ 100 ਰੁਪਏ ਤੋਂ ਵਧਾ ਕੇ 150 ਰੁਪਏ ਕੀਤੀ ਹੈ। ਇਹ ਸ਼ਲਾਘਾਯੋਗ ਹੈ। ਮੈਂ ਆਸ ਕਰਦਾ ਹਾਂ ਕਿ ਇਹ ਜਿਹੜੀ ਪੰਜਾਬ ਦੀ ਸਾਡੀ ਪਾਪੂਲਰ ਸਰਕਾਰ ਬਣੀ ਹੈ, ਮੇਰੇ ਇਕ ਸਾਥੀ ਨੇ ਕਿਹਾ ਹੈ ਕਿ ਪਾਪੂਲਰ ਸਰਕਾਰ ਨਹੀਂ, ਮੈਂ ਕਹਿੰਦਾ ਹਾਂ ਕਿ ਇਹ ਲੋਕਾਂ ਨੇ ਵੋਟਾਂ ਪਾ ਕੇ ਚੁਣੀ ਹੈ, ਇਹ ਪਾਕਿਸਤਾਨ ਦੇ ਚੈਲੰਜ ਦੇ ਬਾਵਜੂਦ ਲੋਕਾਂ ਨੇ ਵੋਟਾਂ ਪਾ ਕੇ ਇਥੇ ਭੇਜੀ ਹੈ, ਉਸ ਵਿੱਚ ਅਸੀਂ ਸਰਦਾਰ ਬੇਅੰਤ ਸਿੰਘ ਜੀ ਦੀ ਅਗਵਾਈ ਹੇਠ ਪੰਜਾਬ ਦੀ ਤਰੱਕੀ ਕਰਾਂਗੇ ਅਤੇ ਲੋਕਾਂ ਦਾ ਜਿਹੜਾ ਵਿਸ਼ਵਾਸ ਬੜੀ ਦੇਰ ਤੋਂ ਗਾਇਬ ਸੀ, ਉਹ ਹੁਣ ਵਾਪਸ ਹੋਵੇਗਾ। ਮੈਂ ਆਸ ਕਰਦਾ ਹਾਂ ਕਿ ਇਹ ਜਿਹੜੇ ਤਿੰਨ ਚੈਲੰਜ ਹਨ, ਉਗਰਵਾਦ ਦਾ, ਕੁਰੱਪਸ਼ਨ ਦਾ ਅਤੇ ਬੇਰੁਜ਼ਗਾਰੀ ਦਾ ਚੈਲੰਜ ਹੈ, ਉਨ੍ਹਾਂ ਦਾ ਮੁੱਖ-ਮੰਤਰੀ ਜੀ ਦੀ ਅਗਵਾਈ ਹੇਠ ਅਸੀਂ ਮੁਕਾਬਲਾ ਕਰਾਂਗੇ ਅਤੇ ਇਸ ਨਾਲ ਪੰਜਾਬ ਖੁਸ਼ਹਾਲ ਹੋਵੇਗਾ। ਜੈ ਹਿੰਦ।

**ਸ੍ਰੀ ਸਪੀਕਰ**: ਡਾਕਟਰ ਸਾਹਿਬ, ਮੈਂ 5 ਮਿੰਟ ਸਰਦਾਰ ਅਵਤਾਰ ਸਿੰਘ ਨੂੰ ਦੇਣ ਲਗਾ ਹਾਂ। ਫੇਰ ਤੁਸੀਂ ਬੋਲਣਾ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ** (ਮਾਹਿਲਪੁਰ): ਮਾਨਯੋਗ ਸਪੀਕਰ ਸਾਹਿਬ, ਜੋ ਤੁਸੀਂ ਮੈਨੂੰ ਬਜਟ ਤੇ ਬੋਲਣ ਲਈ ਸਮਾਂ ਦਿੱਤਾ ਹੈ, ਮੈਂ ਉਸ ਲਈ ਤੁਹਾਡਾ ਧੰਨਵਾਦੀ ਹਾਂ।

**ਸ੍ਰੀ ਸਪੀਕਰ**: ਤੁਸੀਂ 5 ਮਿੰਟ ਵਿੱਚ ਵਾਈਂਡ ਅਪ ਕਰੋ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ**: ਸਪੀਕਰ ਸਾਹਿਬ, ਬਜਟ ਜਿਸ ਵਿੱਚ ਪਰੋਪੋਜ਼ਲਜ਼ ਦਾ ਵਰਣਨ ਹੈ ਕਿ ਪੰਜਾਬ ਨੂੰ ਅਤੇ ਪੰਜਾਬ ਦੇ ਕੰਮਕਾਜ ਨੂੰ ਕਿਵੇਂ ਚਲਾਉਣਾ ਹੈ, 5 ਮਿੰਟ ਵਿੱਚ ਉਸ ਦੇ ਬਾਰੇ ਕੋਈ ਗੱਲ ਨਹੀਂ ਕੀਤੀ ਜਾ ਸਕਦੀ। ਪਰੰਤੂ ਫਿਰ ਵੀ ਮੈਂ ਇਹ ਗੱਲ ਕਹਿਣੀ ਚਾਹਵਾਂਗਾ ਕਿ ਬਜਟ ਵਿੱਚ ਜੋ 100 ਕਰੋੜ ਰੁਪਏ ਦਾ ਘਾਟਾ ਦਿਖਾਇਆ ਗਿਆ ਹੈ, ਉਸ ਨੂੰ ਪੂਰਾ ਕਰਨ ਦਾ ਕੋਈ ਤਰੀਕਾ ਨਹੀਂ ਦੱਸਿਆ, ਕਿਵੇਂ ਪੂਰਾ ਕਰਨਾ ਹੈ, ਇਸ ਬਾਰੇ ਕੁਝ ਨਹੀਂ ਦੱਸਿਆ ਗਿਆ। ਜਿਹੜਾ ਕਿ ਸ਼ੰਕਾ ਪੈਦਾ ਕਰਦਾ ਹੈ ਕਿ ਸੈਸ਼ਨ ਤੋਂ ਬਾਅਦ ਸਿੱਧੇ ਜਾਂ ਅਸਿੱਧੇ ਢੰਗ ਨਾਲ ਟੈਕਸ ਲਗਾਏ ਜਾ ਸਕਦੇ ਹਨ। ਪੰਜਾਬ ਦੇ ਸਿਰ ਜੋ ਕਰਜ਼ਾ ਹੈ ਸੈਂਟਰ ਦਾ, ਉਸ ਬਾਰੇ ਮੈਂ ਕਹਿੰਦਾ ਹਾਂ ਕਿ ਇਹ ਪੰਜਾਬ ਦੀ ਸਮੱਸਿਆ ਕਰਕੇ ਹੀ ਪੰਜਾਬ ਸਿਰ ਕਰਜ਼ਾ ਹੈ। ਪੰਜਾਬ ਦੀ ਸਮੱਸਿਆ ਸਾਡੀ ਸਮਝ ਦੇ ਮੁਤਾਬਿਕ ਸੈਂਟਰ ਦੀ ਸਰਕਾਰ ਦੀ ਪੈਦਾਇਸ਼ ਹੈ। ਇਸ ਲਈ ਇਹ ਕਰਜ਼ਾ ਮੁਆਫ ਹੋਣਾ ਚਾਹੀਦਾ ਹੈ।

**ਸ੍ਰੀ ਸਪੀਕਰ**: ਮੈਂ ਤੁਹਾਨੂੰ ਰਿਕੁਐਸਟ ਕਰਾਂਗਾ ਕਿ ਹਲਕੇ ਦੀ ਗੱਲ ਕਰੋ, ਉਹ ਠੀਕ ਲਗੇਗੀ।

**ਸਰਦਾਰ ਅਵਤਾਰ ਸਿੰਘ ਕਰੀਮਪੁਰੀ :** ਉਸ ਤੋਂ ਅੱਗੇ ਪਬਲਿਕ ਸੈਕਟਰ ਦੀ ਬਜਾਏ ਪ੍ਰਾਈਵੇਟ ਸੈਕਟਰ ਨੂੰ ਮਜ਼ਬੂਤ ਕਰਨ ਦੀ ਗੱਲ ਕੀਤੀ ਗਈ ਹੈ, ਬਹੁਜਨ ਸਮਾਜ ਪਾਰਟੀ ਇਸ ਦੀ ਨਿਖੇਧੀ ਕਰਦੀ ਹੈ । ਇਸ ਨਾਲ ਲਤਾੜੇ ਹੋਏ, ਪਛੜੇ ਹੋਏ ਲੋਕਾਂ ਦਾ ਹੋਰ ਸੋਸ਼ਣ ਹੋਵੇਗਾ ਅਤੇ ਸਰਮਾਏਦਾਰੀ ਪੱਖ ਹੋਰ ਮਜ਼ਬੂਤ ਹੋ ਕੇ ਸਾਹਮਣੇ ਆਵੇਗਾ । ਸਮਾਂ ਘੱਟ ਹੈ, ਇਸ ਲਈ ਮੈਂ ਕਹਿੰਦਾ ਹਾਂ ਕਿ ਜੋ 100 ਕਰੋੜ ਰੁਪਏ ਦੀ ਘਾਟ ਹੈ ਸਾਡੇ ਸਾਹਮਣੇ, ਮੈਂ ਮਹਿਸੂਸ ਕਰਦਾ ਹਾਂ ਕਿ ਜੋ ਡਿਸਟ੍ਰਿਕਟ ਪੱਧਰ ਤੇ ਇਕ ਐਸ. ਐਸ. ਪੀ., ਇਕ ਐਸ. ਪੀ. (ਡੀ,) ਇਕ ਐਸ. ਪੀ. ਓਪਰੇਸ਼ਨ, ਇਕ ਐਸ. ਪੀ. ਹੈਡਕੁਆਰਟਰ, ਡੀ. ਐਸ. ਪੀ., ਐਸ. ਐਚ. ਓ. ਸਦਰ, ਐਸ. ਐਚ. ਓ. ਸਿਟੀ, ਡੀ. ਐਸ. ਪੀ. (ਡੀ) ਅਨੇਕਾਂ ਪੋਸਟਾਂ ਕ੍ਰੀਏਟ ਕੀਤੀਆਂ ਹੋਈਆਂ ਹਨ । ਫੇਰ ਡੀ. ਸੀ. ਹੈ, ਏ. ਡੀ. ਸੀ. ਹੈ ਅਤੇ ਐਸੀਆਂ ਕਈ ਹੋਰ ਪੋਸਟਾਂ ਹਨ ਜਿਨ੍ਹਾਂ ਦੁਆਰਾ ਅਗੋਂ ਵੀ. ਆਈ. ਪੀਜ਼ ਨੂੰ ਸਿਕਿਓਰਟੀ ਪ੍ਰੋਵਾਈਡ ਕੀਤੀ ਗਈ ਹੈ ਔਰ ਲਗਭਗ ਇਕ ਇਕ ਵੀ. ਆਈ. ਪੀ. ਦੇ ਪਿਛੇ 16-16 ਸਿਕਿਉਰਿਟੀ ਗਾਰਡਜ਼ ਹਨ । ਅਗਰ ਡਿਸਟ੍ਰਿਕਟ ਪਧਰ ਤੇ ਇਹ ਜੋ ਅਫਸਰ ਹਨ, ਜਿਨ੍ਹਾਂ ਨੂੰ ਸਿਕਿਉਰਿਟੀ ਪ੍ਰੋਵਾਈਡ ਕੀਤੀ ਗਈ ਹੈ, ਉਨ੍ਹਾਂ ਵਾਸਤੇ ਕਿਤੇ ਇਕ ਜਗ੍ਹਾ ਤੇ ਕਾਲੋਨੀਆਂ ਬਣਾਈਆਂ ਜਾਣ ਅਤੇ ਉਨ੍ਹਾਂ ਨੂੰ ਸਾਂਝੇ ਤੌਰ ਤੇ ਸਿਕਿਉਰਿਟੀ ਪ੍ਰੋਵਾਈਡ ਕੀਤੀ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਜਿਥੇ 150 ਮੁਲਾਜ਼ਮਾਂ ਦੀ ਲੋੜ ਹੈ, ਉਥੇ ਅਸੀਂ 50 ਮੁਲਾਜ਼ਮਾਂ ਨਾਲ ਹੀ ਕੰਮ ਸਾਰ ਸਕਦੇ ਹਾਂ । ਜਿਸ ਹਿਸਾਬ ਨਾਲ ਜ਼ਿਲ੍ਹੇ ਬਣ ਰਹੇ ਹਨ, ਸ਼ਾਇਦ ਕੁਝ ਸਮੇਂ ਬਾਅਦ 15-20 ਜ਼ਿਲ੍ਹੇ ਵੀ ਬਣ ਜਾਣ; ਇਸ ਤਰ੍ਹਾਂ ਕਰਕੇ 100 ਮੁਲਾਜ਼ਮਾਂ ਦਾ ਖਰਚਾ ਅਸੀਂ ਹਰ ਡਿਸਟ੍ਰਿਕਟ ਹੈਡਕਵਾਰਟਰ ਤੇ ਬਚਾ ਸਕਦੇ ਹਾਂ । ਜੇਕਰ ਇਕ ਮੁਲਾਜ਼ਮ ਦੀ ਤਨਖਾਹ 2500 ਰੁਪਏ ਵੀ ਲਾਈਏ ਤਾਂ ਇਸ ਤਰ੍ਹਾਂ 100 ਮੁਲਾਜ਼ਮਾਂ ਦੀਆਂ ਤਨਖਾਹਾਂ ਬਚਾਉਣ ਨਾਲ ਇਕ ਵੱਡੀ ਰਕਮ ਦੀ ਸਾਡੇ ਪਾਸ ਕੁਲੈਕਸ਼ਨ ਹੋ ਸਕੇਗੀ ਅਤੇ ਇਸ ਤਰੀਕੇ ਨਾਲ ਅਸੀਂ ਆਪਣੇ ਬਜਟ ਦਾ ਕਾਫੀ ਸਾਰਾ ਘਾਟਾ ਕਵਰ ਕਰ ਸਕਦੇ ਹਾਂ ।

ਇਸ ਤੋਂ ਇਲਾਵਾ, ਅਨੁਸੂਚਿਤ ਜਾਤੀਆਂ ਲਈ ਇਸ ਬਜਟ ਵਿਚ ਜੋ ਸਕੀਮਾਂ ਰੱਖੀਆਂ ਗਈਆਂ ਹਨ ਉਨ੍ਹਾਂ ਦੀ ਭਲਾਈ ਵਾਸਤੇ, ਉਨ੍ਹਾਂ ਨਾਲ ਉਨ੍ਹਾਂ ਦਾ ਕੋਈ ਖਾਸ ਫਾਇਦਾ ਨਹੀਂ ਹੋ ਸਕਦਾ । ਗੰਦੀਆਂ ਬਸਤੀਆਂ ਸੁਧਾਰਨ ਦੀ ਸਕੀਮ ਹੈ, ਉਨ੍ਹਾਂ ਲੋਕਾਂ ਵਾਸਤੇ ਮਕਾਨ ਉਸਾਰਨ ਦੀ ਸਕੀਮ ਹੈ ਜਾਂ ਪਿੰਡਾਂ ਵਿਚ ਸੜਕਾਂ ਬਣਾਉਣ ਦੀ ਸਕੀਮ ਹੈ, ਇਨ੍ਹਾਂ ਵੱਲ ਹੋਰ ਜ਼ਿਆਦਾ ਗੰਭੀਰਤਾ ਨਾਲ ਸੋਚਣ ਦੀ ਲੋੜ ਹੈ ਤਾਂ ਹੀ ਅਸੀਂ ਤੇਜ਼ੀ ਨਾਲ ਅੱਗੇ ਵਧ ਸਕਦੇ ਹਾਂ । ਇੰਨਾ ਕਹਿੰਦਾ ਹੋਇਆ ਮੈਂ ਬੈਠਦਾ ਹਾਂ । ਜੈ ਭੀਮ, ਜੈ ਭਾਰਤ ।

**ਸਰਦਾਰ ਨਿਰਮਲ ਸਿੰਘ ਨਿੰਮਾ**. ਸਪੀਕਰ ਸਾਹਿਬ, ਤੁਸੀਂ ਮੈਨੂੰ ਟਾਈਮ ਨਹੀਂ ਦਿੰਦੇ ।

**ਸ੍ਰੀ ਸਪੀਕਰ:** ਤੁਸੀਂ ਡਿਮਾਂਡਜ਼ ਤੇ ਬੋਲਣਾ । ਜਿੰਨਾ ਮਰਜ਼ੀ ਬੋਲ ਲੈਣਾ । ਡਾਕਟਰ ਸਾਹਿਬ, ਤੁਸੀਂ ਬੋਲੋ ।

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ) : ਸਪੀਕਰ ਸਾਹਿਬ, ਇਹ ਕਾਂਗਰਸ ਸਰਕਾਰ ਜੋ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਵਿਚ ਪੰਜਾਬ ਦੇ ਲੋਕਾਂ ਨੇ ਇੱਥੇ ਸਥਾਪਤ ਕੀਤੀ ਹੈ, ਜਿਸ ਨੂੰ ਰਿਕਾਰਡ ਮੈਜਾਰਿਟੀ ਹਾਸਲ ਹੈ, ਉਸ ਨੇ ਇਹ ਪਹਿਲਾ ਬੱਜਟ ਇਸ ਸਦਨ ਵਿਚ ਪੇਸ਼ ਕੀਤਾ ਹੈ ਜਿਹੜਾ ਕਿ 5,799.37 ਕਰੋੜ ਰੁਪਏ ਦਾ ਹੈ । ਇਸ ਵਿਚ ਰੇਵਨਿਊ ਐਕਸਪੈਂਡੀਚਰ 3,721 ਕਰੋੜ ਰੁਪਏ ਹੈ, ਕੈਪੀਟਲ ਐਕਸਪੈਂਡੀਚਰ 302.91 ਕਰੋੜ ਰੁਪਏ ਹੈ, ਪਬਲਿਕ ਡੈਟ 1,238.68 ਕਰੋੜ ਰੁਪਏ ਹੈ, ਲੋਨਜ਼ ਐਡਵਾਂਸਿਜ਼ 634.10 ਕਰੋੜ ਰੁਪਏ ਹੈ, ਅਤੇ 97 ਕਰੋੜ 64 ਲੱਖ ਰੁਪਏ ਦਾ ਘਾਟਾ ਹੈ। ਸਪੀਕਰ ਸਾਹਿਬ, ਜਿਹੜੇ ਮੈਂਬਰ ਸਾਹਿਬਾਨ ਨੇ ਇਸ ਡਿਸਕਸ਼ਨ ਵਿਚ ਹਿੱਸਾ ਲਿਆ, ਮੈਂ ਉਨ੍ਹਾਂ ਸਾਰੇ ਹੀ ਮੈਂਬਰਾਂ ਦਾ ਧੰਨਵਾਦੀ ਹਾਂ । ਜਿਨਾਂ ਨੇ ਪ੍ਰਸ਼ੰਸਾ ਕੀਤੀ ਉਨ੍ਹਾਂ ਦਾ ਵੀ ਔਰ ਜਿਨ੍ਹਾਂ ਨੇ ਇਸ ਦੀ ਨੁਕਤਾਚੀਨੀ ਕੀਤੀ ਹੈ, ਉਨ੍ਹਾਂ ਦਾ ਮੈਂ ਖਾਸ ਤੌਰ ਤੇ ਧੰਨਵਾਦੀ ਹਾਂ । ਉਹ ਇਸ ਕਰਕੇ ਕਿਉਂਕਿ ਆਪੋਜ਼ੀਸ਼ਨ ਤੋਂ ਬਿਨਾਂ ਤਾਂ ਕੋਈ ਵੀ ਡੈਮੋਕਰੇਟਿਕ ਪਾਪੂਲਰ ਸਰਕਾਰ ਮੁਕੰਮਲ ਨਹੀਂ ਹੁੰਦੀ । ਇਸ ਕਰਕੇ ਇਸ ਨੁਕਤਾਚੀਨੀ ਨੂੰ ਅਸੀਂ ਵੈਲਕਮ ਕਰਦੇ ਹਾਂ । ਕਈ ਮੈਂਬਰ ਸਾਹਿਬਾਨ ਇਸ ਡਿਸਕਸ਼ਨ ਵਿਚ ਹਿੱਸਾ ਨਹੀਂ ਲੈ ਸਕੇ, ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਇਸ ਨੂੰ ਸੁਣ ਕੇ ਔਰ ਡਾਕੂਮੈਂਟ ਪੜ੍ਹ ਕੇ ਆਪਣਾ ਸਹਿਯੋਗ ਦਿੱਤਾ ਹੈ । ਸਪੀਕਰ ਸਾਹਿਬ, ਮੈ ਸਾਰੇ ਸਦਨ ਦਾ, ਤੁਹਾਡੇ ਸਮੇਤ, ਧੰਨਵਾਦ ਕਰਦਾ ਹਾਂ ।

ਸਪੀਕਰ ਸਾਹਿਬ, ਪੰਜਾਬ ਨੇ ਬੜਾ ਦੁਖਦਾਈ ਸਮਾਂ ਦੇਖਿਆ ਹੈ । ਇੱਥੇ 57 ਮਹੀਨਿਆਂ ਦਾ ਇਕ ਬਹੁਤ ਲੰਮਾ ਪ੍ਰੈਜ਼ੀਡੈਂਟ ਰੂਲ ਰਿਹਾ ਹੈ ਔਰ ਇਸ ਰੂਲ ਤੋਂ ਬਾਅਦ ਬਹੁਤ ਸਾਰੇ ਖਤਰਿਆਂ ਦਾ ਸਾਹਮਣਾ ਕਰਨ ਤੋਂ ਬਾਅਦ ਇਹ ਸਰਕਾਰ ਹੋਂਦ ਵਿਚ ਆਈ। ਸਪੀਕਰ ਸਾਹਿਬ, ਇਹ ਉਨ੍ਹਾਂ ਲੋਕਾਂ ਕਰਕੇ ਸੰਭਵ ਹੋਇਆ ਜਿਨ੍ਹਾਂ ਇਸ ਡਰ ਅਤੇ ਭੈਅ ਦੇ ਮਾਹੌਲ ਵਿਚ ਵੀ ਸਰਕਾਰ ਬਣਾਉਣ ਵਿਚ ਸਾਥ ਦਿੱਤਾ । ਇੱਥੇ ਪਿਛਲੇ ਕਈ ਸਾਲਾਂ ਤੋਂ ਲਗਾਤਾਰ ਕਤਲ, ਲੁਟਾਂ, ਖੋਹਾਂ ਅਤੇ ਹੋਰ ਇਸ ਤਰ੍ਹਾਂ ਦੀਆਂ ਭਿਆਨਕ ਘਟਨਾਵਾਂ ਹੁੰਦੀਆਂ ਰਹੀਆਂ । ਦੇਸ਼ ਵਿਰੋਧੀ ਅਨਸਰਾਂ ਨੇ, ਜਿਨ੍ਹਾਂ ਨੇ ਇੱਥੇ ਟੈਰਰ ਕਰੀਏਟ ਕੀਤਾ ਹੋਇਆ ਸੀ, ਉਨ੍ਹਾਂ ਨੇ ਪੂਰੀ ਕੋਸ਼ਿਸ਼ ਕੀਤੀ, ਸਾਡਾ ਪ੍ਰਜਾਤੰਤਰ ਖਤਮ ਹੋ ਜਾਏ, ਸਾਡੀ ਆਜ਼ਾਦੀ ਖਤਮ ਹੋ ਜਾਏ ਔਰ ਪੰਜਾਬ ਦੀ ਕਮਰ ਟੁੱਟ ਜਾਏ, ਉਨ੍ਹਾਂ ਸਾਰੀਆਂ ਸ਼ਕਤੀਆਂ ਨੇ ਇਨ੍ਹਾਂ ਇਲੈਕਸ਼ਨਾਂ ਨੂੰ ਵੀ ਚੈਲਿੰਜ ਕੀਤਾ ਪਰ ਸਾਡੇ ਬਹਾਦਰ ਲੋਕਾਂ ਨੇ ਆਪਣੇ ਸੀਨਿਆਂ ਵਿਚ ਗੋਲੀਆਂ ਖਾਧੀਆਂ, ਨੁਕਸਾਨ ਉਠਾਇਆ ਪਰ ਨਿਡਰ ਹੋ ਕੇ ਸਥਿਤੀ ਦਾ ਮੁਕਾਬਲਾ ਕੀਤਾ ਅਤੇ ਵੋਟਾਂ ਪਾਈਆਂ ਚਾਹੇ ਬਾਈਕਾਟ ਵੀ ਹੋਇਆ, ਫਿਰ ਵੀ 24% ਤੋਂ ਜ਼ਿਆਦਾ ਲੋਕਾਂ ਨੇ ਇਲੈਕਸ਼ਨਾਂ ਵਿਚ ਹਿੱਸਾ ਲਿਆ । ਉਹ ਲੋਕ ਗਿਣਤੀ ਵਿਚ 30-40 ਲੱਖ ਦੇ ਕਰੀਬ ਹਨ ਔਰ ਉਨ੍ਹਾਂ ਨਿਡਰ ਹੋ ਕੇ ਚੋਣਾਂ ਵਿਚ ਹਿੱਸਾ ਲਿਆ । ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਪ੍ਰਜਾਤੰਤਰ ਨੂੰ ਮਜ਼ਬੂਤ ਕਰਨ ਵਾਸਤੇ ਬਹੁਤ ਵੱਡਾ ਯੋਗਦਾਨ ਪਾਇਆ । ਮੈਂ ਉਨ੍ਹਾਂ ਲੋਕਾਂ ਨੂੰ ਸਦਨ ਦੇ ਸਾਰੇ ਮੈਂਬਰਾਂ ਵੱਲੋਂ ਸਲਾਮ ਕਰਦਾ ਹਾਂ । ਇਸ ਸਦਨ ਦੇ ਸਾਰੇ ਮੈਂਬਰ ਉਨ੍ਹਾਂ ਨੂੰ ਸਲਾਮ ਕਰਦੇ ਹਨ, ਉਨ੍ਹਾਂ ਦੀ ਪਰਸ਼ੰਸਾ ਕਰਦੇ ਹਨ ਔਰ ਉਨ੍ਹਾਂ ਨੂੰ ਭਰੋਸਾ ਦਿਲਾਉਂਦੇ ਹਾਂ ਕਿ ਤੁਹਾਡੀ ਚੁਣੀ ਹੋਈ ਸਰਕਾਰ, ਤੁਹਾਡੀਆਂ ਆਸ਼ਾਂ ਔਰ ਉਮੀਦਾਂ ਦੇ ਮੁਤਾਬਿਕ ਤੁਹਾਡੀਆਂ ਐਕਸਪੈਕਟੇਸ਼ਨਜ਼ ਜੋ ਹਨ ਉਨ੍ਹਾਂ ਦੇ

[ਵਿੱਤ ਮੰਤਰੀ]

ਮੁਤਾਬਿਕ ਕੰਮ ਕਰੇਗੀ ਐਰ ਇਸ ਪੰਜਾਬ ਨੂੰ ਨਾਰਮਲ ਹਾਲਾਤ ਵਿਚ ਲਿਆਉਣ ਲਈ ਪੂਰਾ ਪ੍ਰਯਤਨ ਕਰੇਗੀ। ਸਪੀਕਰ ਸਾਹਿਬ, ਇਹ 10ਵੀਂ ਅਸੈਂਬਲੀ ਹੈ। ਇਸ ਤੋਂ ਪਹਿਲੇ 9 ਇਲੈਕਸ਼ਨ ਪੰਜਾਬ ਅਸੈਂਬਲੀ ਦੇ ਹੋ ਚੁੱਕੇ ਹਨ ਜਿਨ੍ਹਾਂ ਵਿਚੋਂ 4 ਵਾਰ ਸਾਡੇ ਵਿਰੋਧੀ, ਕਾਂਗਰਸ ਦੇ ਵਿਰੋਧੀ ਸੱਤਾ ਵਿਚ ਖਿੜੇ ਮੱਥੇ ਆਏ ਉਨ੍ਹਾਂ ਨੂੰ ਕਬੂਲ ਵੀ ਕੀਤਾ ਐਰ ਅਸੀਂ (ਕਾਂਗਰਸ ਵਾਲੇ) ਆਪੋਜ਼ੀਸ਼ਨ ਵਿਚ ਬੈਠੇ। ਅਸੀਂ ਉਨ੍ਹਾਂ ਨੂੰ ਸੁਣਦੇ ਰਹੇ। ਹੁਣ ਛੇਵੀਂ ਵਾਰ ਕਾਂਗਰਸ ਸੱਤਾ ਵਿਚ ਫਿਰ ਆਈ ਹੈ। ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰਾਂ ਨੂੰ ਦੱਸਣਾ ਚਾਹਾਂਗਾ ਕਿ ਕਾਂਗਰਸ ਨੇ ਲਗਭੱਗ 24 ਸਾਲ ਤੱਕ ਇਸ ਪੰਜਾਬ ਦੀ ਸੇਵਾ ਕੀਤੀ ਹੈ। ਸੱਤ ਸਾਲ ਏਥੇ ਪ੍ਰੈਜ਼ੀਡੈਂਟ ਰੂਲ ਰਿਹਾ ਹੈ। ਸੱਤ ਸਾਲ ਸਾਡੇ ਆਪੋਜ਼ੀਸ਼ਨ ਦੇ ਸਾਥੀ ਏਥੇ ਰਹੇ। ਪੰਜਾਬ ਦੀ ਬਦਕਿਸਮਤੀ ਕਿ ਜਿਨ੍ਹਾਂ ਲੋਕਾਂ ਨੇ ਆਪੋਜ਼ੀਸ਼ਨ ਤੇ ਭਰੋਸਾ ਕੀਤਾ ਪੰਜਾਬ ਦਾ ਨੁਕਸਾਨ ਹੋਇਆ ਐਰ ਉਹ ਨੁਕਸਾਨ ਵਧਦਾ ਹੀ ਚਲਿਆ ਗਿਆ ਐਰ ਜਿੰਨੀ ਵਾਰ ਕਾਂਗਰਸ ਨੂੰ ਲੋਕਾਂ ਨੇ ਸੱਤਾ ਵਿਚ ਲਿਆਂਦਾ, ਕਾਂਗਰਸ ਨੇ ਰਚਨਾਤਮਕ ਕੰਮ ਕਰਕੇ ਪੰਜਾਬ ਨੂੰ ਤਰੱਕੀ ਵਾਲੇ ਪਾਸੇ ਅੱਗੇ ਲਿਆਂਦਾ ਐਰ ਜੇ ਕੋਈ ਹੋਰ ਇਸ ਗੱਲ ਦਾ ਸਿਹਰਾ ਮੰਗੇ, ਕਰੈਡਿੱਟ ਮੰਗੇ ਕਿ ਸਾਨੂੰ ਕਰੈਡਿੱਟ ਦਿਓ ਉਸ ਨੂੰ ਮਿਲ ਨਹੀਂ ਸਕਦਾ। ਸਪੀਕਰ ਸਾਹਿਬ, ਪੰਜਾਬ ਪਰ-ਕੈਪਿਟਾ ਇੰਨਕਮ ਵਿਚ ਸਾਰੇ ਹਿੰਦੁਸਤਾਨ ਦੇ ਵਿਚੋਂ ਇਸ ਕਰਕੇ ਅੱਗੇ ਹੈ ਕਿਉਂਕਿ ਏਥੇ ਪੰਜਾਬ ਵਿਚ ਕਾਂਗਰਸ ਸਰਕਾਰ ਨੇ, ਕਾਂਗਰਸ ਪਾਰਟੀ ਨੇ ਸੇਵਾ ਕੀਤੀ ਐਰ ਪੰਜਾਬ ਦਾ ਸਿਰ ਸਾਰੇ ਹਿੰਦੁਸਤਾਨ ਦੇ ਵਿਚ ਉੱਚਾ ਕੀਤਾ। (ਵਿਘਨ)

**ਸ੍ਰੀ ਮਦਨ ਮੋਹਨ ਮਿੱਤਲ:** ਟੈਰਾਰਿਜ਼ਮ ਵੀ ਤੁਸੀਂ ਹੀ ਲਿਆਂਦਾ।

**ਵਿੱਤ ਮੰਤਰੀ :** ਉਹ ਵੀ ਦੱਸਾਂਗਾ ਕਿਸ ਨੇ ਲਿਆਂਦਾ। ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹਾਂਗਾ ਕਿ ਜੋ ਕੁਝ ਕਿਹਾ ਜਾ ਰਿਹਾ ਹੈ ਵਾਕਿਯ ਹੀ ਇਹ ਸਾਡਾ ਦੁਖਾਂਤ ਹੈ। ਪਿਛਲੇ 10-15 ਸਾਲਾਂ ਤੋਂ ਜੋ ਕੁਝ ਪੰਜਾਬ ਵਿਚ ਵਾਪਰ ਰਿਹਾ ਹੈ ਉਸ ਦੇ ਨਾਲ ਬਹੁਤ ਸਾਰੇ ਘਰ, ਅਤੇ ਹਜ਼ਾਰਾਂ ਪਰੀਵਾਰ ਉਜੜੇ ਅਤੇ ਕਿੰਨੇ ਲੋਕ ਬਰਬਾਦ ਹੋਏ। ਜੇ ਮੈਂ ਥੋੜੇ ਜਿਹੇ ਸ਼ਬਦਾਂ ਵਿਚ ਕਹਾਂ ਕਿ 10,258 ਮਾਸੂਮ ਬੇਗੁਨਾਹ ਲੋਕ ਜਿਨ੍ਹਾਂ ਵਿਚ ਬਚੇ ਵੀ ਹਨ, ਔਰਤਾਂ ਵੀ ਹਨ, ਬਜ਼ੁਰਗ ਵੀ ਹਨ, ਨੌਜਵਾਨ ਵੀ ਹਨ ਸਾਰੇ ਇਨ੍ਹਾਂ ਵਿਚ ਸ਼ਾਮਲ ਹਨ ਐਰ ਜਿਨ੍ਹਾਂ ਨੂੰ ਸਕਿਓਰਟੀ ਦਾ ਕੰਮ ਦਿੱਤਾ ਗਿਆ ਸੀ ਸਕਿਉਰਟੀ ਫੋਰਸਿਜ਼ ਦੇ 2,591 ਆਦਮੀ ਵਿਚਾਰੇ ਸ਼ਹੀਦ ਹੋਏ ਆਪਣੀ ਡਿਊਟੀ ਨਿਭਾਉਂਦੇ ਹੋਏ। ਅੱਜ ਉਹ ਸਾਡੇ ਵਿਚ ਨਹੀਂ ਹਨ। ਲੇਕਿਨ ਸਪੀਕਰ ਸਾਹਿਬ, ਇਸ ਦੇ ਨਾਲ ਸਾਡੇ ਉਹ ਨੌਜਵਾਨ ਜਿਨ੍ਹਾਂ ਨੂੰ ਅਸੀਂ ਮੁੱਖ ਧਾਰਾ ਦੇ ਵਿਚ ਲਿਆਉਣ ਲਈ ਬਾਰ ਬਾਰ ਅਪੀਲ ਕਰਦੇ ਹਾਂ। ਮੈਂ ਬੜੇ ਦਰਦ ਭਰੇ ਸ਼ਬਦਾਂ ਵਿਚ ਕਹਾਂਗਾ ਕਿ ਉਹ ਸਾਡੇ ਬੱਚੇ ਹਨ, ਸਾਡਾ ਆਪਣਾ ਖੂਨ ਹੈ ਜੇ ਕਿਸੇ ਪਰੀਵਾਰ ਦੇ ਵਿਚ ਬੱਚੇ ਗਲਤ ਰਾਹ ਫੜ ਲੈਣ, ਗਲਤ ਰਸਤੇ ਤੇ ਤੁਰ ਪੈਣ ਤਾਂ ਬਾਪ ਦਾ ਇਹ ਫਰਜ਼ ਬਣਦਾ ਹੈ ਕਿ ਉਹ ਮਹਿਸੂਸ ਕਰੇ ਕਿ ਉਸ ਦੇ ਬੱਚਿਆਂ ਨੇ ਇਹ ਗਲਤ ਰਾਹ ਕਿਉਂ ਫੜਿਆ ? ਇਨ੍ਹਾਂ ਦੀ ਗਿਣਤੀ 5,393 ਦੇ ਕਰੀਬ ਹੈ। ਸਾਨੂੰ ਬੜਾ ਦੁੱਖ ਹੈ, ਜਿਸ ਤਰਾਂ ਬੇਗੁਨਾਹਾਂ ਦੇ

ਘਰਾਂ ਵਿਚ ਮਾਤਮ ਹੁੰਦਾ ਹੈ ਉਸੇ ਤਰ੍ਹਾਂ ਦਾ ਮਾਤਮ ਇਨ੍ਹਾਂ ਬੱਚਿਆਂ ਦੇ ਘਰਾਂ ਵਿਚ ਵੀ ਹੁੰਦਾ ਹੈ। ਸਾਨੂੰ ਬਹੁਤ ਅਫਸੋਸ ਹੈ । ਮੈਂ ਇਸ ਸਦਨ ਦੇ ਵਿਚ ਆਪਣੀ ਸਰਕਾਰ ਵੱਲੋਂ, ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ ਜੀ ਨੇ ਵੀ ਕਿਹਾ ਸੀ ਕਿ ਵਿਸਾਖੀ ਵਾਲੇ ਦਿਨ ਤੱਕ ਸਾਡੇ ਗੁਮਰਾਹ ਹੋਏ ਨੌਜਵਾਨ ਆਪਣੇ ਹਥਿਆਰ ਰੱਖ ਦੇਣ ਅਤੇ ਮੁੱਖ ਧਾਰਾ ਵਿਚ ਆ ਜਾਣ । ਅਸੀਂ ਉਨ੍ਹਾਂ ਦੇ ਕੇਸਿਜ਼ ਸਕਰੀਨ ਕਰਕੇ ਬੜੀ ਹਮਦਰਦੀ ਦੇ ਨਾਲ ਵਿਚਾਰ ਕਰਾਂਗੇ ਔਰ ਪੰਜਾਬ ਦੇ ਅੰਦਰ ਸੌਖੇ ਹਾਲਾਤ ਲਿਆਉਣ ਲਈ ਪੂਰਾ ਸਹਿਯੋਗ ਦੇਵਾਂਗੇ । ਮੈਂ ਇਸ ਗੱਲ ਨੂੰ ਫਿਰ ਦੁਹਰਾਉਂਦਾ ਹਾਂ । ਅੱਜ ਇਹ ਬਹੁਤ ਜ਼ਰੂਰੀ ਹੈ ਜੋ ਉਨ੍ਹਾਂ ਦਾ ਦੁੱਖ ਹੈ ਉਹ ਸਾਡਾ ਦੁੱਖ ਹੈ । ਅਗਰ ਉਹ ਪਾਕਿਸਤਾਨ ਦੀ ਸ਼ਹਿ ਤੇ ਜਾਂ ਕਿਸੇ ਗਲਤ ਇਸ਼ਾਰਿਆਂ ਦੇ ਕਾਰਨ ਖੂਨ-ਖਰਾਬੇ ਵਿਚ ਲੱਗੇ ਹੋਏ ਹਨ, ਪੰਜਾਬ ਦਾ ਸਤਿਆਨਾਸ ਕਰ ਰਹੇ ਹਨ, ਹਿੰਦੁਸਤਾਨ ਦਾ ਸਤਿਆਨਾਸ ਕਰ ਰਹੇ ਹਨ ਉਨ੍ਹਾਂ ਨੂੰ ਅਸੀਂ ਨਿਮਰਤਾ ਦੇ ਨਾਲ, ਪੰਜਾਬ ਸਰਕਾਰ ਵੱਲੋਂ ਕਹਾਂਗੇ ਕਿ ਉਹ ਮੁੱਖ ਧਾਰਾ ਦੇ ਵਿਚ ਆਉਣ ਲਈ ਇਹ ਖੂਨੀ ਹਥਿਆਰ ਛੱਡ ਦੇਣ । ਇਨ੍ਹਾਂ ਨਾਲ ਪੰਜਾਬ ਦਾ ਸਤਿਆਨਾਸ ਹੀ ਨਹੀਂ ਹੋ ਰਿਹਾ ਇਨ੍ਹਾਂ ਦਾ ਆਪਣਾ ਆਪ ਵੀ ਬਰਬਾਦ ਹੋ ਰਿਹਾ ਹੈ । ਅੱਜ ਜ਼ਰੂਰੀ ਹੈ ਕਿ ਉਹ ਇਸ ਗੱਲ ਨੂੰ ਮਹਿਸੂਸ ਕਰਨ, ਇਸ ਚੀਜ਼ ਦਾ ਅਹਿਸਾਸ ਕਰਨ । ਇਸ ਦੇ ਨਾਲ ਸਾਡਾ ਫਰਜ਼ ਬਣ ਜਾਂਦਾ ਹੈ ਔਰ ਪਹਿਲਾ ਫਰਜ ਬਣਦਾ ਹੈ ਕਿ ਉਹ ਜਿਹੜੇ ਬਰਬਾਦ ਹੋਏ ਹਨ ਉਨ੍ਹਾਂ ਨੂੰ ਆਬਾਦ ਕਰੀਏ । ਚਾਹੇ ਕੋਈ ਚੀਜ਼ ਕਿਸੇ ਪਾਸਿਓਂ ਘੱਟ ਕਰੀਏ, ਕੁਝ ਵੀ ਕਰੀਏ ਲੇਕਿਨ ਇਹ ਸਾਡੀ ਨੈਤਿਕ ਜ਼ਿੰਮੇਵਾਰੀ ਹੈ ਕਿ ਜਿਹੜੇ ਲੋਕ ਇਸ ਦੇਸ਼ ਦੀ ਲੜਾਈ ਲੜਦੇ ਹੋਏ ਸ਼ਹੀਦ ਹੋਏ, ਉਨ੍ਹਾਂ ਨੂੰ ਆਬਾਦ ਕਰੀਏ ਇਹ ਲੜਾਈ ਪੰਜਾਬ ਦੀ ਲੜਾਈ ਨਹੀਂ ਹੈ It is a national problem, national fight. ਪਿਛੇ ਜਿਹੇ ਪ੍ਰਧਾਨ ਮੰਤਰੀ ਜੀ ਨੇ ਵੀ ਕਿਹਾ ਸੀ ਕਿ ਇਹ ਪਰੌਕਸੀ ਵਾਰ ਹੈ ਜਿਹੜੀ ਕਿ ਪਾਕਿਸਤਾਨ ਸਾਡੇ ਤੇ ਥੋਪ ਰਿਹਾ ਹੈ ਔਰ ਇਸ ਵਾਰ ਦੇ ਵਿਚ ਇਸ ਲੜਾਈ ਦੇ ਵਿਚ ਜਿਹੜੇ ਸਾਡੇ ਬੱਚੇ ਸ਼ਹੀਦ ਹੋਏ ਸਾਡੀਆਂ ਭੈਣਾਂ ਦੇ ਸੁਹਾਗ ਉਜੜੇ, ਜਿਹੜੇ ਨੌਜਵਾਨ ਸਾਡੇ ਵਿਚ ਨਹੀਂ ਰਹੇ ਨੇਤਾ ਨਹੀਂ ਰਹੇ, ਸਾਡੀ ਪਾਰਟੀ ਦੇ ਅਤੇ ਹੋਰ ਦੂਸਰੀਆਂ ਸਿਆਸੀ ਪਾਰਟੀਆਂ ਦੇ ਅਹੁਦੇਦਾਰ ਵੀ ਜਿਹੜੇ ਦੇਸ਼ ਵਾਸਤੇ ਸ਼ਹੀਦ ਹੋਏ, ਪੰਜਾਬ ਵਾਸਤੇ ਸ਼ਹੀਦ ਹੋਏ ਉਨ੍ਹਾਂ ਦੇ ਬਰਬਾਦ ਘਰਾਂ ਨੂੰ ਆਬਾਦ ਕਰਨ ਵਾਸਤੇ ਸਾਨੂੰ ਪੂਰੇ ਪ੍ਰਯਤਨ ਕਰਨੇ ਚਾਹੀਦੇ ਹਨ, ਇਹ ਸਾਡਾ ਫਰਜ਼ ਬਣਦਾ ਹੈ । ਪੰਜਾਬ ਸਰਕਾਰ ਨੇ ਆਉਂਦੇ ਸਾਲ ਤੋਂ ਜਿਵੇਂ ਕਿ ਗਵਰਨਰ ਸਾਹਿਬ ਦੇ ਐਡਰੈਸ ਦੇ ਵਿਚ ਇਹ ਐਲਾਨ ਕੀਤਾ ਸੀ ਕਿ ਅਸੀਂ 50 ਹਜ਼ਾਰ ਦੀ ਰਾਸ਼ੀ ਨੂੰ ਵਧਾ ਕੇ ਇਕ ਲੱਖ ਰੁਪਏ ਕਰ ਦਿੱਤਾ ਹੈ, ਮੈਂ ਇਸ ਦਾ ਪੂਰਾ ਸਮਰਥਨ ਕਰਦਾ ਹਾਂ (ਥੰਪਿੰਗ) । ਇਕ ਲੱਖ ਰੁਪਿਆ ਉਨ੍ਹਾਂ ਸ਼ਹੀਦਾਂ ਦੀਆਂ ਜ਼ਿੰਦਗੀਆਂ ਦਾ ਮੁੱਲ ਤਾਂ ਨਹੀਂ ਹੋ ਸਕਦਾ । ਇਹ ਤਾਂ ਕੇਵਲ ਉਨ੍ਹਾਂ ਦੇ ਚਰਨਾਂ ਦੇ ਵਿਚ ਕੁਝ ਕੁ ਸ਼ਰਧਾ ਦੇ ਫੁੱਲ ਭੇਂਟ ਕਰਨ ਵਾਲੀ ਗੱਲ ਹੀ ਹੈ ਜਿਨ੍ਹਾਂ ਨੇ ਅਤਿਵਾਦ ਅਤੇ ਵੱਖਵਾਦ ਦਾ ਮੁਕਾਬਲਾ ਆਪਣੀ ਜਾਨ ਦੇ ਕੇ ਕੀਤਾ । ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪੈਨਸ਼ਨ ਦੀ ਰਕਮ ਜਿਹੜੀ ਕਿ ਵਿਡੋ ਨੂੰ ਮਿਲਦੀ ਸੀ ਉਹ ਇਕ ਹਜ਼ਾਰ ਰੁਪਿਆ ਮਿਲਦੀ ਸੀ ਉਸ ਦੇ ਵਿਚ ਅਸੀਂ ਛੋਟਾ ਜਿਹਾ ਵਾਧਾ ਕਰਕੇ ਹੁਣ 1200 ਰੁਪਿਆ ਕਰ ਦਿੱਤੀ ਹੈ (ਥੰਪਿੰਗ) ਜਿਸ ਦੇ ਨਾਲ ਇਕ ਕਰੋੜ ਦਾ ਬੋਝ ਪਏਗਾ ।

ਇਕ ਅਵਾਜ਼ ਨੌਕਰੀਆਂ ਬਾਰੇ ?

**ਵਿੱਤ ਮੰਤਰੀ** : ਨੌਕਰੀਆਂ ਬਾਰੇ ਪੂਰੀ ਗਰੰਟੀ ਹੈ । ਮੈਂ ਦਸਦਾ ਹਾਂ ਕਿ 2200 ਦੇ ਕਰੀਬ ਐਪਲੀਕੇਸ਼ਨਾਂ ਸਨ ਜਿਨ੍ਹਾਂ ਵਿਚੋਂ 1650 ਨੂੰ ਨੌਕਰੀਆਂ ਮਿਲ ਚੁੱਕੀਆਂ ਹਨ (ਥੰਪਿੰਗ) । ਮੈਂ ਇਸ ਹਾਊਸ ਦੇ ਵਿਚ ਪੂਰੀ ਜ਼ਿਮੇਵਾਰੀ ਨਾਲ ਕਹਿੰਦਾ ਹਾਂ ਕਿ ਨੌਕਰੀਆਂ ਦੇਣ ਵਿਚ ਉਨ੍ਹਾਂ ਨੂੰ ਰਿਜ਼ਰਵੇਸ਼ਨ ਨਾਲੋਂ ਵੀ ਪਰੈਫਰੈਂਸ ਦਿੱਤੀ ਜਾਵੇਗੀ ਕਿਉਂਕਿ ਉਨ੍ਹਾਂ ਨੇ ਸਾਡੇ ਦੇਸ਼ ਵਾਸਤੇ, ਪੰਜਾਬ ਵਾਸਤੇ ਸ਼ਹਾਦਤ ਦਿੱਤੀ ਹੈ । ਇਸ ਗੱਲ ਦੇ ਨਾਲ ਹੀ ਕੁਝ ਲੋਕ ਬਹਾਦਰੀ ਦਾ ਕੰਮ ਕਰਦੇ ਹਨ ਅਤੇ ਆਪਣੀ ਜਾਨ ਤੇ ਖੇਡ ਜਾਂਦੇ ਹਨ । ਪਿਛੇ ਜਿਹੇ ਰਾਜਪੁਰੇ ਵਿਚ ਇਕ ਵਾਕਿਆ ਹੋਇਆ । ਇਕ ਸਕਿਉਰਟੀ ਗਾਰਡ ਗਨਮੈਨ ਨੇ ਆਪਣੀ ਜਾਨ ਦੇ ਕੇ ਸਾਡੇ ਇਕ ਬੀ.ਜੇ.ਪੀ. ਦੇ ਉਮੀਦਵਾਰ ਦੀ ਜਾਨ ਬਚਾਈ । ਅਸੀਂ ਅਜਿਹੇ ਮੌਕਿਆਂ ਤੇ ਜਾਨ ਨਾਲ ਖੇਡਣ ਵਾਲਿਆਂ ਦੀ ਵੀ ਮਦਦ ਕਰਾਂਗੇ । ਜੇਕਰ ਅਸੀਂ ਉਸਦੀ ਮਦਦ ਨਹੀਂ ਕਰਦੇ ਤਾਂ ਮੈਂ ਸਮਝਦਾ ਹਾਂ ਕਿ ਅਸੀਂ ਉਸਦੀ ਜ਼ਰੂਰਤ ਨੂੰ ਮਹਿਸੂਸ ਨਹੀਂ ਕਰਦੇ । ਮੈਂ ਸੀ.ਐਮ. ਸਾਹਿਬ ਨਾਲ ਗੱਲ ਕੀਤੀ ਹੈ ਤੇ ਉਨ੍ਹਾਂ ਨੇ ਪ੍ਰਵਾਨਗੀ ਵੀ ਦੇ ਦਿੱਤੀ ਹੈ । ਅਜਿਹਾ ਸਾਹਸ ਦਾ ਕੰਮ ਕਰਦੇ ਹੋਏ ਡੈਥ ਹੋਣ ਦੀ ਸੂਰਤ ਵਿਚ ਉਸਨੂੰ ਇਕ ਲੱਖ ਰੁਪਿਆ ਤਾਂ ਮਿਲੇਗਾ ਹੀ, ਉਸਦੇ ਨਾਲ ਹੀ ਉਸਨੂੰ 50,000 ਰੁਪਏ ਦਲੇਰੀ ਵਾਸਤੇ ਦਿੱਤੇ ਜਾਣਗੇ ।

**ਸ਼੍ਰੀ ਮਦਨਮੋਹਨ ਮਿੱਤਲ** ਅਨਾਊਂਸ ਤਾਂ ਦੋ ਲੱਖ ਰੁਪਏ ਹੋਏ ਸੀ ।

**Finance Minister** : No interruption please. Let me f nish.

**Mr. Speaker**: Mr. Mittal ji, no interruption please.

**ਵਿੱਤ ਮੰਤਰੀ**. ਇਹ ਰੁਪਿਆ ਕੇਵਲ ਪੁਲਿਸ ਵੱਲੋਂ ਬਹਾਦਰੀ ਵਿਖਾਉਣ ਵਾਲਿਆਂ ਨੂੰ ਹੀ ਨਹੀਂ ਦਿੱਤਾ ਜਾਵੇਗਾ ਸਗੋਂ ਹਰੇਕ ਆਮ ਸ਼ਹਿਰੀ ਨੂੰ ਇਸ ਤਰ੍ਹਾਂ ਦਾ ਸਾਹਸਪੂਰਨ ਤੇ ਬਹਾਦਰੀ ਦਾ ਕੰਮ ਕਰਨ ਬਦਲੇ ਦਿੱਤਾ ਜਾਵੇਗਾ । ਅਸੀਂ ਜ਼ੁਲਮ ਦਾ ਮੁਕਾਬਲਾ ਕਰਦੇ ਆਏ ਹਾਂ । ਜ਼ੁਲਮ ਕਰਨਾ ਪਾਪ ਹੈ ਪਰ ਜ਼ੁਲਮ ਸਹਿਣਾ ਮਹਾਂ ਪਾਪ ਹੈ । ਸਾਡੇ ਬਹਾਦਰ ਪੰਜਾਬੀਆਂ ਲਈ ਬੜੇ ਦੁੱਖ ਦੀ ਗੱਲ ਹੋਵੇਗੀ ਜੇਕਰ ਅਸੀਂ ਇਸ ਜ਼ੁਲਮ ਦਾ ਮੁਕਾਬਲਾ ਨਾ ਕਰੀਏ, ਇਸ ਅਤਿਵਾਦ ਤੇ ਵਖਵਾਦ ਨੂੰ ਨੱਥ ਨਾ ਪਾਈਏ । ਅਸੀਂ ਪੰਜਾਬ ਦੇ ਬਹਾਦਰ ਲੋਕਾਂ ਨੂੰ ਉਤਸਾਹਤ ਕਰਨ ਵਾਸਤੇ ਇਹ ਫੈਸਲਾ ਕੀਤਾ ਹੈ ਕਿ ਜਿਹੜਾ ਕਿਸੇ ਦੀ ਜਾਨ ਬਚਾਉਂਦਾ ਹੋਇਆ ਸ਼ਹੀਦ ਹੋ ਜਾਵੇਗਾ ਉਸਨੂੰ 50,000/- ਰੁਪਿਆ ਦਿੱਤਾ ਜਾਵੇਗਾ ਜੇਕਰ ਕਿਸੇ ਨੂੰ ਬੱਚਾ ਲਿਆ ਅਤੇ ਆਪ ਜ਼ਖਮੀ ਹੋ ਗਿਆ ਹੈ ਤਾਂ ਫਿਰ ਵੀ ਉਸਨੂੰ 50,000/- ਰੁਪਿਆ ਸਾਹਸ ਦੇ ਤੌਰ ਤੇ ਦਿੱਤਾ ਜਾਵੇਗਾ (ਥੰਪਿੰਗ) । ਸਪੀਕਰ ਸਾਹਿਬ ਇਸ ਪੰਜਾਬ ਦੇ ਵਿਚ ਕੁਝ ਅਜਿਹੇ ਮਾਂ-ਬਾਪ ਹਨ ਜਿਨ੍ਹਾਂ ਦੇ ਜਿਹੜੇ ਬੱਚੇ ਕੰਵਾਰੇ ਹੁੰਦੇ ਹਨ ਅਤੇ ਉਸ ਦੀ ਮੌਤ ਹੋ ਜਾਂਦੀ ਹੈ, ਔਰ ਕਈ ਦਫਾ ਇਸ ਗੱਲ ਵਿਚ ਸਪਸ਼ਟਤਾ ਨਹੀਂ ਹੈ, ਕਈ ਵੇਰ ਉਨ੍ਹਾਂ ਦੇ ਪਰਿਵਾਰ ਵਿਚ ਨੌਕਰੀ ਦੇਣ ਤੋਂ ਇਨਕਾਰ ਕੀਤਾ ਜਾਂਦਾ ਹੈ ਕਿ ਤੁਹਾਡੇ ਹੋਰ ਬੱਚੇ ਵੀ ਹਨ ਅਤੇ ਤੁਹਾਡੇ ਪ੍ਰਵਾਰ ਵਿਚ ਨੌਕਰੀ ਨਹੀਂ ਮਿਲਣੀ, ਲੇਕਿਨ ਮੈਂ ਵਿਸ਼ਵਾਸ਼ ਦਿਵਾਉਂਦਾ ਹਾਂ ਕਿ ਇਸ ਤਰ੍ਹਾਂ ਦੇ ਜ਼ਰੂਰਤ-ਮੰਦ ਪਰਿਵਾਰ ਦੇ ਬੱਚਿਆਂ ਨੂੰ ਵੀ ਨੌਕਰੀ ਦੇਵਾਂਗੇ ਔਰ ਉਨ੍ਹਾਂ ਨੂੰ ਬਜ਼ੁਰਗਾਂ ਦਾ ਸਹਾਰਾ ਬਣਾਵਾਂਗੇ । ਸਪੀਕਰ ਸਾਹਿਬ, ਜਿਥੋਂ ਇਹ

ਗੱਲ ਕਹੀ ਗਈ ਹੈ, ਇਸ ਸਬੰਧ ਵਿਚ ਸਾਡੇ ਰੀਹੈਬਲੀਟੇਸ਼ਨ ਮਨਿਸਟਰ ਸਾਹਿਬ ਨੇ ਇਹ ਫੈਸਲਾ ਵੀ ਕੀਤਾ ਹੈ ਔਰ ਅਸੀਂ ਤਕਰੀਬਨ 20 ਹਜ਼ਾਰ ਦੇ ਕਰੀਬ ਫੈਮਲੀਜ਼ ਨੂੰ ਆਈ-ਡੈਂਟੀਫਾਈ ਵੀ ਕਰ ਲਿਆ ਹੈ । ਹਾਲਾਂ ਕਿ ਸਾਡੀ ਸਰਕਾਰ ਨੂੰ ਬਣੇ ਅਜੇ ਮਹੀਨਾ ਡੇਡ ਮਹੀਨਾ ਹੀ ਹੋਇਆ ਹੈ, ਪਰ ਅਸੀਂ ਉਨ੍ਹਾਂ 20 ਹਜ਼ਾਰ ਫੈਮਲੀਜ਼ ਨੂੰ ਮਿਲੇ ਹਾਂ ਅਤੇ ਉਨ੍ਹਾਂ ਨੂੰ ਮਿਲਕੇ ਇਹ ਫੈਸਲਾ ਵੀ ਕੀਤਾ ਗਿਆ ਹੈ ਕਿ ਉਨ੍ਹਾਂ ਨੂੰ ਅਸੀਂ ਪੰਜਾਬ ਵਿਚ ਆਬਾਦ ਕਰੀਏ । ਸੋ ਉਨ੍ਹਾਂ ਮਾਈਗਰੈਂਟਾਂ ਨੂੰ ਆਬਾਦ ਕਰਨ ਲਈ ਪਲੈਨ ਬਣਾਇਆ ਹੈ ਔਰ ਇਸ ਸਾਲ ਵਿਚ ਯਕੀਨ ਹੈ ਕਿ ਇਕ ਹਜ਼ਾਰ ਮਕਾਨ ਅਸੀਂ ਉਨ੍ਹਾਂ ਲਈ ਬਣਾਵਾਂਗੇ ਕਿਉਂਕਿ ਉਹ ਪਿੰਡਾਂ ਵਿਚ ਰਹਿਣਾ ਨਹੀਂ ਚਾਹੁੰਦੇ ਇਸ ਲਈ ਅਸੀਂ ਉਨ੍ਹਾਂ ਲਈ ਮਕਾਨ ਕਿਸੇ ਮਹਿਫੂਜ਼ ਜਗ੍ਹਾ ਤੇ ਬਣਾਵਾਂਗੇ ਜਿਥੇ ਉਨ੍ਹਾਂ ਦੀ ਜਾਨ ਨੂੰ ਕੋਈ ਖਤਰਾ ਨਾ ਹੋਵੇ । ਇਸ ਮੰਤਵ ਲਈ ਤਕਰੀਬਨ 7 ਕਰੋੜ ਰੁਪਏ ਖਰਚ ਕਰਨ ਦਾ ਫੈਸਲਾ ਕੀਤਾ ਗਿਆ ਹੈ । ਮੇਰੀ ਸਰਕਾਰ ਮਾਈਗਰੈਂਟਸ ਨੂੰ ਆਬਾਦ ਕਰਨ ਲਈ ਪੂਰੀ ਪੂਰੀ ਕੋਸ਼ਿਸ਼ ਕਰੇਗੀ :

ਕਿਸੇ ਨੇ ਠੀਕ ਹੀ ਕਿਹਾ ਹੈ .—

"ਅਬਾਦਤ ਹੈ ਦੁਖੀਓਂ ਕੀ ਇਮਦਾਦ ਕਰਨਾ,
ਜੋ ਨਸ਼ਾਦ ਹੈਂ, ਉਨ ਕਾ ਦਿਲ ਸ਼ਾਦ ਕਰਨਾ
ਖੁਦਾ ਕੀ ਨਮਾਜ਼ ਔਰ ਪੂਜਾ ਯਹੀ ਹੈ,
ਜੋ ਬਰਬਾਦ ਹੋਂ ਉਨ ਕੋ ਆਬਾਦ ਕਰਨਾ ।"

ਵਾਕਿਆ ਹੀ ਜੇਕਰ ਅਸੀਂ ਚਾਹੁੰਦੇ ਹਾਂ ਕਿ ਜੋ ਇਸ ਜ਼ੁਲਮ ਦਾ ਮੁਕਾਬਲਾ ਕਰ ਰਹੇ ਹਨ ਅਤੇ ਇਸ ਅੱਤਵਾਦ ਦੀ ਚੱਕੀ ਵਿਚ ਪਿੱਸ ਰਹੇ ਹਨ, ਅਸੀਂ ਉਨ੍ਹਾਂ ਨੂੰ ਆਬਾਦ ਕਰੀਏ ਔਰ ਉਨ੍ਹਾਂ ਦੀ ਮੱਦਦ ਕਰੀਏ, ਇਹ ਸਾਡਾ ਫਰਜ਼ ਬਣਦਾ ਹੈ ।

ਸਪੀਕਰ ਸਾਹਿਬ, ਸੀਕਿਉਰਟੀ ਫੋਰਸਿਜ਼ ਦੇ ਬਾਰੇ ਵਿਚ ਵੀ ਕਾਫੀ ਨੁਕਤਾਚੀਨੀ ਹੋਈ ਹੈ । ਚੰਗਾ ਹੁੰਦਾ ਨੁਕਤਾਚੀਨੀ ਦੇ ਨਾਲ ਨਾਲ ਸਾਡੇ ਮਾਨਯੋਗ ਮੈਂਬਰ ਸਾਹਿਬਾਨ ਜਿਹੜੇ ਸੀਕਿਉਰਟੀ ਫੋਰਸਿਜ਼ ਦੇ ਬੰਦੇ ਡਿਊਟੀ ਦਿੰਦੇ ਹੋਏ, ਤਕਰੀਬਨ 5 ਹਜ਼ਾਰ ਤੋਂ ਵੀ ਜ਼ਿਆਦਾ ਬੰਦੇ, ਸ਼ਹੀਦ ਹੋ ਗਏ, ਉਨ੍ਹਾਂ ਦੀ ਬਹਾਦਰੀ ਲਈ ਵੀ ਦੋ ਸ਼ਬਦ ਬੋਲ ਦਿੰਦੇ । ਸ੍ਰੀ ਤਰਸੇਮ ਲਾਲ ਜੀ ਕਹਿੰਦੇ ਹਨ ਕਿ ਉਹ ਉਨ੍ਹਾਂ ਲਈ ਬੋਲੇ ਹਨ, ਚੰਗੀ ਗੱਲ ਹੈ, ਲੇਕਿਨ ਜ਼ਿਆਦਾਤਰ ਇੱਥੇ ਪੁਲਿਸ ਦੀਆਂ ਵਧੀਕੀਆਂ ਦੇ ਬਾਰੇ ਹੀ ਨੁਕਤਾਚੀਨੀ ਕੀਤੀ ਗਈ ਹੈ :—

"ਇਨਸਾਨ ਗਲਤੀ ਕਾ ਪੁਤਲਾ ਹੈ,
ਯੇਹ ਅਕਸਰ ਹੋ ਹੀ ਜਾਤੀ ਹੈ ।
ਜੋ ਗਲਤੀ ਕਰਕੇ ਪਛਤਾਏ,
ਉਸੇ ਇਨਸਾਨ ਕਹਿਤੇ ਹੈਂ ।"

[ਵਿੱਤ ਮੰਤਰੀ]

ਅਗਰ ਇਨ੍ਹਾਂ ਸੁਰੱਖਿਆ ਕਰਮਚਾਰੀਆਂ ਤੋਂ ਕੋਈ ਗਲਤੀ ਹੋ ਜਾਂਦੀ ਹੈ ਅਤੇ ਉਹ ਮਹਿਸੂਸ ਕਰਦੇ ਹਨ ਅਤੇ ਸਰਕਾਰ ਉਨ੍ਹਾਂ ਨੂੰ ਸਜ਼ਾ ਦੇ ਦਿੰਦੀ ਹੈ । ਇਸ ਤਰ੍ਹਾਂ ਮੈਂ ਕਹਿੰਦਾ ਹਾਂ ਕਿ ਇਹ ਗਲਤੀ ਹਰ ਇੱਕ ਇਨਸਾਨ ਤੋਂ ਹੋ ਸਕਦੀ ਹੈ. ਮੇਰੇ ਤੋਂ ਹੋ ਸਕਦੀ ਹੈ ਤੁਹਾਡੇ ਤੋਂ ਹੋ ਸਕਦੀ ਹੈ । ਲੇਕਿਨ ਪੁਲਿਸ ਐਕਸੈਸਿਜ਼ ਨੂੰ ਸਰਕਾਰ ਕਿਸੇ ਵੀ ਕੀਮਤ ਤੇ ਬਰਦਾਸ਼ਤ ਨਹੀਂ ਕਰੇਗੀ ਔਰ ਐਸੇ ਐਕਸੈਸਿਜ਼ ਦਾ ਪਤਾ ਕਰਕੇ ਪੂਰੇ ਇੰਤਜ਼ਾਮ ਕਰੇਗੀ ਤਾਂ ਕਿ ਕੋਈ ਹੋਰ ਕਰਮਚਾਰੀ ਅਜਿਹਾ ਨਾ ਕਰ ਸਕੇ । ਇਸ ਸਮੇਂ ਪੰਜਾਬ ਵਿਚ ਪੰਜਾਬ ਪੁਲਿਸ ਹੈ ਉਨ੍ਹਾਂ ਤੋਂ ਅਲਗ 12767, ਐਸ.ਪੀ.ਓਜ਼. ਅਤੇ ਹੋਮਗਾਰਡ ਦੇ ਤਕਰੀਬਨ 35,000 ਕਰਮਚਾਰੀ ਕੰਮ ਕਰ ਰਹੇ ਹਨ ਅਤੇ ਕੁਲ ਫੋਰਸ ਤੇ ਤਕਰੀਬਨ 40-45 ਕਰੋੜ ਰੁਪਿਆ ਖਰਚ ਹੋ ਰਿਹਾ ਹੈ । ਇਸਦੇ ਨਾਲ ਪੁਲਿਸ ਦਾ ਸਾਲਾਨਾ 200 ਕਰੋੜ ਰੁਪਿਆ ਹੋਰ ਖਰਚ ਹੋ ਰਿਹਾ ਹੈ । ਇੱਥੇ ਸਵਾਲ ਕੀਤਾ ਗਿਆ ਸੀ ਕਿ ਪੰਜਾਬ ਵਿਚ ਜੋ ਪੈਰਾ-ਮਿਲਟਰੀ ਫੋਰਸਿਜ, ਬੀ.ਐਸ. ਐਫ, ਸੀ.ਆਰ.ਪੀ.ਐਫ. ਅਤੇ ਆਰਮੀ ਹੈ ਉਸ ਦਾ ਖਰਚਾ ਵੀ ਪੰਜਾਬ ਦੇ ਸਿਰ ਤੇ ਹੀ ਪੈ ਰਿਹਾ ਹੈ । ਮੈਨੂੰ ਖੁਸ਼ੀ ਹੈ ਇਸ ਗੱਲ ਵਿਚ ਕਿ ਹਿੰਦੁਸਤਾਨ ਦੀ ਸਰਕਾਰ ਨੇ, ਕਾਂਗਰਸ ਦੀ ਸਰਕਾਰ ਨੇ ਇਸ ਗੱਲ ਨੂੰ ਕੇਵਲ ਮਹਿਸੂਸ ਨਹੀਂ ਕੀਤਾ ਬਲਕਿ ਦਿਲ ਵਿਚ ਰਖਿਆ ਹੋਇਆ ਹੈ ਕਿ ਪੰਜਾਬ ਦੀ ਪ੍ਰਾਬਲਮ ਨੈਸ਼ਨਲ ਪ੍ਰਾਬਲਮ ਹੈ । ਇਸ ਲਈ ਅਗਰ ਸੁਰੱਖਿਆ ਵਿਚ ਕਮੀ ਹੈ ਤਾਂ ਸਾਨੂੰ ਆਪਣੀ ਜ਼ਿੰਮੇਵਾਰੀ ਨੂੰ ਨਿਭਾਉਂਦੇ ਹੋਏ ਇਥੇ ਫੋਰਸਿਜ਼ ਭੇਜਣੀਆਂ ਸਾਡਾ ਫਰਜ਼ ਹੈ । ਜਿੰਨੀ ਦੇਰ ਤੱਕ ਵੀ ਸੀ.ਆਰ.ਪੀ.ਐਫ., ਬੀ.ਐਸ.ਐਫ. ਅਤੇ ਆਰਮੀ ਪੰਜਾਬ ਵਿਚ ਰਹਿਣਗੀਆਂ ਉਨ੍ਹਾਂ ਦਾ ਖਰਚਾ ਸੈਂਟਰ ਗੌਰਮਿੰਟ ਦੇਵੇਗੀ । ਹੁਣ ਤੱਕ ਨਾ ਕਦੇ ਪੰਜਾਬ ਸਰਕਾਰ ਨੇ ਇਹ ਖਰਚਾ ਦਿਤਾ ਹੈ ਅਤੇ ਨਾ ਹੀ ਅੱਗੇ ਨੂੰ ਦੇਣਾ ਹੈ । ਮੈਂ ਪੂਰੇ ਜ਼ੋਰ ਨਾਲ ਕਹਿੰਦਾ ਹਾਂ ਕਿ ਹਿੰਦੁਸਤਾਨ ਦੀ ਸਰਕਾਰ ਨੇ ਪੰਜਾਬ ਨੂੰ ਬਚਾਉਣ ਲਈ ਇਹ ਸਾਰਾ ਕੁਝ ਇੰਤਜ਼ਾਮ ਕੀਤਾ ਹੈ । ਮੈਂ ਯਾਦ ਕਰਾਉਣਾ ਚਾਹੁੰਦਾ ਹਾਂ ਉਹ ਥੋੜ੍ਹਾ ਜਿਹਾ ਪਿਛੇ ਦਾ ਵੇਲਾ ਜਦੋਂ ਕਿ ਇਹ ਇਲੈਕਸ਼ਨ ਹੋਏ । ਅਸੀਂ ਪ੍ਰਧਾਨ ਮੰਤਰੀ ਜੀ ਨੂੰ, ਸਪੀਕਰ ਸਾਹਿਬ, ਮਿਲੇ ਔਰ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਜੇ ਇਲੈਕਸ਼ਨ ਕਰਾਉਣੇ ਹਨ ਤਾਂ ਫਿਰ ਉਸ ਤਰ੍ਹਾਂ ਦੇ ਇਲੈਕਸ਼ਨ ਨਾ ਕਰਾਉਣ ਜਿਸ ਤਰ੍ਹਾਂ ਦੇ ਸ਼੍ਰੀ ਚੰਦਰ ਸ਼ੇਖਰ ਨੇ ਕਰਾਏ ਸਨ। ਉਹ ਜਿਹੇ ਇਲੈਕਸ਼ਨ ਨਾ ਕਰਾਉਣ ਜਿਸ ਦੇ ਵਿਚ 27 ਦੇ ਕਰੀਬ ਅਸੰਬਲੀ ਦੇ ਔਰ ਪਾਰਲੀਮੈਂਟ ਦੇ ਕੈਂਡੀਡੇਟਸ ਗੋਲੀਆਂ ਦਾ ਸ਼ਿਕਾਰ ਹੋ ਗਏ । ਅਸੀਂ ਕਿਹਾ ਕਿ ਫੂਲ ਪਰੂਫ ਸਿਕਿਉਰਿਟੀ ਦਿਤੀ ਜਾਵੇ ਔਰ ਲੋਕਾਂ ਦੀ, ਵੋਟਰਾਂ ਦੀ ਅਤੇ ਕੈਂਡੀਡੇਟਸ ਦੀ ਸੁਰੱਖਿਆ ਦਾ ਪੂਰਾ ਪੂਰਾ ਪ੍ਰਬੰਧ ਕੀਤਾ ਜਾਵੇ । ਸਪੀਕਰ ਸਾਹਿਬ, ਮੈਂ ਇਸ ਸਦਨ ਵਿਚ ਖੜ੍ਹਾ ਹੋ ਕੇ ਹਿੰਦੁਸਤਾਨ ਦੀ ਸਰਕਾਰ ਔਰ ਖਾਸ ਤੌਰ ਤੇ ਪ੍ਰਧਾਨ ਮੰਤਰੀ ਔਰ ਹੋਮ ਮਨਿਸਟਰ ਦਾ ਅਭਾਰੀ ਹਾਂ । ਇਹ ਸਦਨ ਉਨ੍ਹਾਂ ਦਾ ਧੰਨਵਾਦ ਕਰਦਾ ਹੈ ਕਿ ਉਨ੍ਹਾਂ ਨੇ ਪ੍ਰਜਾ-ਤੰਤਰ ਨੂੰ ਬਹਾਲ ਕਰਨ ਵਾਸਤੇ ਅਣਹੋਣੀ ਗੱਲ ਨੂੰ ਹੋਣੀ ਬਣਾ ਦਿਤਾ । (ਥੰਪਿੰਗ) They made the impossible, possible. ਪੰਜਾਬ ਦੇ ਅੰਦਰ ਪ੍ਰਜਾ-ਤੰਤਰ ਨੂੰ ਬਹਾਲ ਕੀਤਾ ਜਿਸ ਦੇ ਲਈ ਸਾਡੇ ਸਾਰੇ ਮੈਂਬਰ ਇਸ ਗੱਲ ਦਾ ਫਖਰ ਕਰ ਸਕਦੇ ਹਨ । ਹਿੰਦੁਸਤਾਨ ਦੀ ਸਰਕਾਰ ਨੇ ਆਪਣਾ ਫਰਜ਼ ਪੂਰਾ ਕੀਤਾ ਹੈ । ਕਾਂਗਰਸ ਸਰਕਾਰ ਨੇ ਆਪਣਾ ਫਰਜ਼ ਪੂਰਾ ਕੀਤਾ ਹੈ ।

ਸਪੀਕਰ ਸਾਹਿਬ, ਇਥੇ ਸਦਨ ਵਿਚ ਮਹਿਸੂਸ ਕੀਤਾ ਗਿਆ ਕਿ ਸਾਡੇ ਜਿਹੜੇ ਨੌਜਵਾਨ ਹਨ ਉਹ ਕਾਫੀ ਬੇਕਾਰ ਹਨ। ਤੇ ਪੜ੍ਹੇ ਲਿਖੇ ਨੌਜਵਾਨ ਬੇਕਾਰ ਹੋਏ ਹਨ ਅਤੇ ਉਨ੍ਹਾਂ ਨੂੰ ਕੰਮ ਨਹੀਂ ਮਿਲਿਆ। ਖਾਸ ਤੌਰ ਤੇ ਮਿੱਤਲ ਜੀ ਨੇ ਫਿੱਗਰਜ਼ ਦੇਣ ਦੀ ਕੋਸ਼ਿਸ਼ ਕੀਤੀ ਸੀ। ਕਿੰਨੀ ਬੇਕਾਰੀ ਵਧੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਆਉਣ ਵਾਲੇ ਭਵਿੱਖ ਵਿਚ ਇਕੱਲੇ ਪੰਜਾਬ ਦੀ ਹੀ ਨਹੀਂ ਬਲਕਿ ਹਿੰਦੁਸਤਾਨ ਦੀ ਸੱਤਾ ਕੱਲ ਨੂੰ ਸਾਡੇ ਨੌਜਵਾਨਾਂ ਨੇ ਸੰਭਾਲਣੀ ਹੈ ਅਤੇ ਅੱਗੇ ਚੱਲਣਾ ਹੈ ਅਤੇ ਆਉਣ ਵਾਲੀ ਸਦੀ 2,000 ਦੇ ਵਿਚ ਪੰਜਾਬ ਨੂੰ, ਹਿੰਦੁਸਤਾਨ ਨੂੰ ਸ਼ਾਨਦਾਰ ਤਰੀਕੇ ਨਾਲ ਅੱਗੇ ਲਿਜਾਣਾ ਹੈ ਅਤੇ ਇਸ ਨੂੰ ਸੰਭਾਲਣਾ ਹੈ। ਪੰਜਾਬ ਦੀ ਕਾਂਗਰਸ ਸਰਕਾਰ ਨੇ ਇਹ ਮਹਿਸੂਸ ਕੀਤਾ ਕਿ ਜਿਥੇ ਅੱਤਵਾਦ, ਵੱਖਵਾਦ ਵੀ ਇਸ ਬੇਕਾਰੀ ਦੀ ਇਕ ਵਜ੍ਹਾ ਹੋ ਸਕਦੀ ਹੈ, ਉਹ ਨੌਜਵਾਨ ਜਿਹੜੇ ਬੇਕਾਰ ਹਨ, ਬੇਰੁਜ਼ਗਾਰ ਹਨ, ਉਹ ਗੁਮਰਾਹ ਹੋ ਕੇ ਹੋਰ ਪਾਸੇ ਚੱਲ ਸਕਦੇ ਹਨ, ਉਨ੍ਹਾਂ ਨੂੰ ਮੁੱਖ ਧਾਰਾ ਵਿਚ ਲਿਆਉਣ ਲਈ ਉਨ੍ਹਾਂ ਨੂੰ ਸਹੀ ਰਸਤੇ ਤੇ ਲਿਆਉਣ ਲਈ ਪੰਜਾਬ ਦੀ ਕਾਂਗਰਸ ਸਰਕਾਰ ਨੂੰ ਪਹਿਲ ਦੇ ਅਧਾਰ ਤੇ ਕੋਈ ਹੋਰ ਪ੍ਰੋਗਰਾਮ ਛੱਡਣੇ ਵੀ ਪੈਣਗੇ ਤਾਂ ਕੋਈ ਗੱਲ ਨਹੀਂ ਲੇਕਿਨ ਇਹ ਸਾਡੀ ਜਾਇਦਾਦ ਹਨ, ਇਹ ਨੌਜਵਾਨ ਸਾਡਾ ਭਵਿੱਖ ਹਨ, ਉਨ੍ਹਾਂ ਨੂੰ ਮੁੱਖ ਧਾਰਾ ਵਿਚ ਲਿਆਉਣ ਲਈ ਅਸੀਂ ਬੜਾ ਹੰਭਲਾ ਮਾਰਿਆ ਹੈ। 3 ਲੱਖ 28 ਹਜ਼ਾਰ ਨੌਜਵਾਨਾਂ ਨੂੰ ਨੌਕਰੀ ਦੇਣ ਦਾ ਸੈਲਫ ਇੰਪਲਾਇਮੈਂਟ ਵਾਸਤੇ ਸਕੀਮਾਂ ਅਧੀਨ ਪ੍ਰੋਗਰਾਮ ਬਣਾਇਆ ਹੈ। ਇਸ ਵਾਸਤੇ 87 ਕਰੋੜ ਰੁਪਿਆ ਰੱਖਿਆ ਹੈ। ਇਸ ਦੇ ਨਾਲ ਉਨ੍ਹਾਂ ਨੂੰ ਕੰਮ ਮਿਲੇਗਾ, ਨੌਕਰੀ ਮਿਲੇਗੀ। (ਥੰਪਿੰਗ) ਨੌਕਰੀ ਤੇ, ਸਪੀਕਰ ਸਾਹਿਬ, ਸੀ. ਐਮ. ਸਾਹਿਬ ਨੇ ਬੈਨ ਹਟਾ ਦਿਤਾ ਹੈ। ਅਸੀਂ ਸਾਰੇ ਮਹਿਕਮਿਆਂ ਤੋਂ ਜਾਣਕਾਰੀ ਮੰਗੀ ਹੈ ਚਾਹੇ ਕੋਈ ਡਿਪਾਰਟਮੈਂਟ ਹੋਵੇ ਬੋਰਡ ਹੋਵੇ ਜਾਂ ਕਾਰਪੋਰੇਸ਼ਨ ਹੋਵੇ ਉਹ ਦੱਸਣਗੇ ਕਿ ਕਿੰਨੇ ਕਰਮਚਾਰੀਆਂ ਦੀ ਜ਼ਰੂਰਤ ਹੈ। ਅਸੀਂ ਪੰਜਾਬ ਵਿਚ ਵੀ ਬੇਕਾਰ ਨੌਜਵਾਨ, ਪੜ੍ਹੇ ਲਿਖੇ ਨੌਜਵਾਨਾਂ ਨੂੰ ਕੰਮ ਤੇ ਲਗਾਵਾਂਗੇ (ਥੰਪਿੰਗ) ਸਪੀਕਰ ਸਾਹਿਬ, ਜਿਹੜਾ ਸੈਲਫ-ਇੰਪਲਾਇਮੈਂਟ ਦੇ ਪ੍ਰੋਗਰਾਮ ਹਨ ਉਸ ਵਿਚ ਕਰੋੜਾਂ ਰੁਪਏ ਸਟੇਟ ਦੇ ਲੱਗਦੇ ਹਨ। ਲੇਕਿਨ ਸਟੇਟ ਵਲੋਂ ਸਬਸਿਡੀ ਵੀ ਕਰੋੜਾਂ ਰੁਪਏ ਦੀ ਹੁੰਦੀ ਹੈ। ਲੇਕਿਨ ਇਸ ਤਰ੍ਹਾਂ ਲੱਗਦਾ ਹੈ ਕਿ ਉਸ ਸਬਸਿਡੀ ਵਿਚ ਬਹੁਤ ਘਪਲਾ ਹੁੰਦਾ ਹੈ। ਬੈਂਕਾਂ ਵਿਚੋਂ ਕਰਜ਼ੇ ਨਹੀਂ ਨਿਕਲਦੇ। ਜੇ ਨਿਕਲਦੇ ਹਨ ਤਾਂ ਸਬਸਿਡੀ ਦਾ ਹਿੱਸਾ ਲੈਣ ਦੇ ਬਾਦ ਨਿਕਲਦੇ ਹਨ। ਇਹ ਬਹੁਤ ਵੱਡੀ ਇਕ ਰੁਕਾਵਟ ਹੈ ਇੰਪਲਾਇਮੈਂਟ ਵਿਚ। ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਅਸੀਂ ਕਰਜ਼ੇ ਦਿਵਾਉਣ ਦੇ ਵਿਚ ਇਕੱਲੇ ਕਿਸੇ ਬੈਂਕ ਦੇ ਮੁਲਾਜ਼ਮ ਤੇ ਨਿਰਭਰ ਨਹੀਂ ਰਹਿਣਾ, ਪੰਜਾਬ ਦੇ ਅਫਸਰਾਂ ਤੇ ਨਿਰਭਰ ਨਹੀਂ ਰਹਿਣਾ ਬਲਕਿ ਜਿਹੜੇ ਸਾਡੇ ਗਜ਼ਟਿਡ ਅਫਸਰ ਹਨ, ਬੀ. ਡੀ ਓ., ਡੀ. ਡੀ. ਪੀ. ਓ., ਐਸ. ਡੀ. ਐਮ. ਜਾਂ ਏ. ਡੀ. ਸੀ. ਜੋ ਹਨ ਉਨ੍ਹਾਂ ਤੇ ਜ਼ਿੰਮੇਵਾਰੀ ਪਾ ਕੇ ਇਹ ਕੰਮ ਠੀਕ ਤਰੀਕੇ ਨਾਲ ਕਰਾਉਣਾ ਹੈ ਤਾਂ ਕਿ ਉਨ੍ਹਾਂ ਨੂੰ ਪੂਰਾ ਪੂਰਾ ਕਰਜ਼ਾ ਮਿਲੇ। (ਥੰਪਿੰਗ)। ਮੈਂ ਇਸ ਮੌਕੇ ਤੇ ਇਹ ਵੀ ਕਹਿ ਦੇਣਾ ਚਾਹੁੰਦਾ ਹਾਂ, ਸਪੀਕਰ ਸਾਹਿਬ, ਕਿ 5 ਸਾਲਾਂ ਦੇ ਲੰਬੇ ਪ੍ਰੈਜ਼ੀਡੈਂਟ ਰੂਲ ਵਿਚ ਇਹ ਜੋ ਤੰਦਾਂ ਦੀ ਤਾਣੀ ਵਿਗੜੀ ਹੈ ਉਸ ਨੂੰ ਸੁਧਾਰਨ ਵਾਸਤੇ ਸਦਨ ਦੇ ਸਾਰੇ ਮਾਨਯੋਗ ਮੈਂਬਰਾਂ ਨੇ ਜੇ ਸਿਰ ਜੋੜ ਕੇ ਇਸ ਤਾਣੀ ਨੂੰ ਠੀਕ ਕਰਨ ਦੀ ਕੋਸ਼ਿਸ਼ ਨਾ ਕੀਤੀ ਤਾਂ ਸ਼ਾਇਦ ਸਾਡਾ ਕੰਮ ਅਧੂਰਾ ਰਹਿ ਜਾਵੇਗਾ। ਮੈਂ ਅਪੋਜ਼ੀਸ਼ਨ ਦੇ ਮਾਨਯੋਗ ਮੈਂਬਰਾਂ ਤੋਂ ਆਪਣੀ ਪਾਰਟੀ ਦੇ ਮਾਨਯੋਗ ਮੈਂਬਰਾਂ ਤੋਂ ਸਹਿਯੋਗ ਮੰਗਦਾ ਹਾਂ, ਕੋਅਪਰੇਸ਼ਨ ਮੰਗਦਾ ਹਾਂ ਕਿ ਇਹ ਜਿਹੜੀ ਤਾਣੀ ਵਿਗੜੀ ਹੋਈ ਹੈ

[ਵਿੱਤ ਮੰਤਰੀ]

ਕਿ ਲੋਕਾਂ ਨੂੰ ਨੌਕਰੀਆਂ ਨਹੀਂ ਮਿਲੀਆਂ ਲੋਕਾਂ ਨੂੰ ਜਸਟਿਸ ਨਹੀਂ ਮਿਲਿਆ, ਲੋਕਾਂ ਨਾਲ ਧੱਕੇ ਹੋਏ ਹਨ, ਅਫ਼ਸਰ-ਸ਼ਾਹੀ ਨੇ ਪੰਜਾਬ ਦਾ ਕਚੂਮਰ ਕੱਢ ਦਿੱਤਾ ਹੈ, ਕਿਸੇ ਨੇ ਠੀਕ ਕਿਹਾ ਹੈ the President's rule is the worst type of Government. ਛੇ ਮਹੀਨੇ ਵਿਚ ਚੋਣਾਂ ਹੋਣੀਆਂ ਚਾਹੀਦੀਆਂ ਹਨ, ਇਹ ਸਾਡੇ ਕੰਸਟੀਚਿਊਸ਼ਨ ਵਿੱਚ ਲਿਖਿਆ ਹੈ ਪਰ ਬਦਕਿਸਮਤੀ ਹੈ ਸਾਡੇ ਪੰਜਾਬ ਦੀ, ਪੰਜਾਬ ਦੇ ਲੋਕਾਂ ਦੀ ਕਿ ਜਿਥੇ ਕਮਿਊਨਲ ਗੱਲਾਂ ਨੇ ਫਿਰਕਾਦਾਰਾਨਾ ਗੱਲਾਂ ਨੇ, ਵੱਖਵਾਦੀ ਗੱਲਾਂ ਨੇ, ਅਤਿਵਾਦ ਦੀਆਂ ਗੱਲਾਂ ਨੇ ਲੋਕਾਂ ਨੂੰ ਜਿਉਣ ਨਹੀਂ ਦਿੱਤਾ, ਬਰਬਾਦ ਕਰਕੇ ਰੱਖ ਦਿੱਤਾ ਹੈ, ਅਸੀਂ ਉਨ੍ਹਾਂ ਨੌਜਵਾਨਾਂ ਨੂੰ ਮੁੜ ਕੇ ਸਥਾਪਤ ਕਰਕੇ ਆਪਣੀ ਜ਼ਿੰਮੇਵਾਰੀ ਨਿਭਾਵਾਂਗੇ ਅਤੇ ਇਸ ਵਿਗੜੀ ਹੋਈ ਤਾਣੀ ਨੂੰ ਠੀਕ ਕਰਨ ਦਾ ਯਤਨ ਕਰਾਂਗੇ ।

ਸਪੀਕਰ ਸਾਹਿਬ, ਮਿਨੀਮਮ ਵੇਜਿਜ਼ ਦੀ ਇਥੇ ਬੜੀ ਚਰਚਾ ਕੀਤੀ ਗਈ, ਸ੍ਰੀ ਤਰਸੇਮ ਲਾਲ ਜੀ ਨੇ ਜ਼ਿਕਰ ਕੀਤਾ ਕਿ ਮੈਂ ਆਪਣੀ ਸਪੀਚ ਵਿੱਚ ਮਿਨੀਮੱਮ ਵੇਜਿਜ਼ ਦੀ ਕੋਈ ਗੱਲ ਨਹੀਂ ਕਹੀ । ਮੈਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਬਜਟ ਸਪੀਚ ਦੇ 43-44 ਸਫ਼ੇ ਸਨ ਲੇਕਿਨ ਤੁਹਾਡੀ ਖ਼ਿਦਮਤ ਵਿੱਚ ਬਜਟ ਦੇ ਨਾਲ ਇਤਨੇ ਵਡੇ ਵਡੇ ਬਸਤੇ ਜਿਨ੍ਹਾਂ ਵਿੱਚ ਪਲੈਨਿੰਗ ਦੇ ਕਾਗਜ਼, ਸਰਵੇ ਦੇ ਕਾਗਜ਼ ਦਿੱਤੇ ਹਨ, ਕਿਤਨੀਆਂ ਵਡੀਆਂ ਵਡੀਆਂ ਕਿਤਾਬਾਂ ਦਿੱਤੀਆਂ ਗਈਆਂ ਹਨ ਉਨ੍ਹਾਂ ਕਿਤਾਬਾਂ ਦੇ ਵਿੱਚ ਸਾਰੇ ਡੀਪਾਰਟਮੈਂਟਸ ਦੀਆਂ ਗੱਲਾਂ ਦੱਸੀਆਂ ਗਈਆਂ ਹਨ । ਹਾਲਾਂ ਮੈਂ ਆਪਣੀ ਸਪੀਚ ਵਿੱਚ ਵਿਚੋਂ ਕੁਝ ਛਡਦਾ ਵੀ ਰਿਹਾ ਹਾਂ ਹਿੱਸਾ, ਪਰ ਜੇ ਸਾਰੇ ਡੀਪਾਰਟਮੈਂਟਾਂ ਦੀਆਂ ਗੱਲਾਂ ਮੈਂ ਆਪਣੀ ਸਪੀਚ ਵਿੱਚ, ਦੱਸਣਾ ਸ਼ੁਰੂ ਕਰ ਦਿੰਦਾ ਤਾਂ ਸ਼ਾਇਦ ਇਸ ਦੇ ਵਾਸਤੇ 8 ਦਿਨਾਂ ਦਾ ਵੀ ਟਾਈਮ ਥੋੜ੍ਹਾ ਰਹਿੰਦਾ । ਇਕ ਹਫ਼ਤੇ ਤਕ ਵੀ ਮੈਂ ਆਪਣੀ ਸਪੀਚ ਨਾ ਖ਼ਤਮ ਕਰ ਸਕਦਾ । ਜਿੰਨੇ ਵੀ ਡੀਪਾਰਟ-ਮੈਂਟਸ ਹਨ ਉਨ੍ਹਾਂ ਸਾਰਿਆਂ ਦੇ ਜੋ ਕੰਮ ਹਨ, ਜੋ ਤੱਥ ਹਨ ਉਹ ਸਾਰੇ ਉਨ੍ਹਾਂ ਕਿਤਾਬਾਂ ਵਿੱਚ ਦੱਸੇ ਗਏ ਹਨ । ਕਈ ਮਾਨਯੋਗ ਮੈਂਬਰ ਸਾਹਿਬਾਨ ਨਵੇਂ ਹਨ ਸ਼ਾਇਦ ਉਨ੍ਹਾਂ ਨੇ ਉਹ ਕਿਤਾਬਾਂ ਨਹੀਂ ਪੜ੍ਹੀਆਂ । ਮੈਂ ਚਾਹਾਂਗਾ ਕਿ ਆਉਣ ਵਾਲੇ ਬਜਟ ਵਿੱਚ ਉਹ ਬਜਟ ਦੇ ਨਾਲ ਜਿਹੜੇ ਡਾਕੂਮੈਂਟਸ ਦਿੱਤੇ ਜਾਂਦੇ ਹਨ ਉਹ ਉਨ੍ਹਾਂ ਨੂੰ ਪੜ੍ਹਨ । ਉਨ੍ਹਾਂ ਦੇ ਵਿੱਚ ਸਾਰੇ ਤੱਥ ਦੱਸੇ ਜਾਂਦੇ ਹਨ, ਕੋਈ ਪੱਖ ਨਹੀਂ ਛੱਡਿਆ ਜਾਂਦਾ । ਸਪੀਕਰ ਸਾਹਿਬ ਮਿਨੀਮਮ ਵੇਜਿਜ਼ ਦੇ ਬਾਰੇ ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਦੇ ਲਈ ਇਕ ਐਡਵਾਈਜ਼ਰੀ ਬੋਰਡ ਹੈ ਜੋ ਹਰ ਛੇ ਮਹੀਨੇ ਦੇ ਬਾਅਦ ਇਨ੍ਹਾਂ ਨੂੰ ਰੀਵਾਈਜ਼ ਕਰਦਾ ਹੈ । ਮੈਂ ਇਨ੍ਹਾਂ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ 1.9.1991 ਨੂੰ 936.10 ਰੁਪਏ ਅਨਸਕਿਲਡ ਵਾਸਤੇ ਮਾਸਕ ਨਿਰਧਾਰਿਤ ਕੀਤੇ ਹਨ ਜਿਸ ਦੇ ਵਿਚ ਉਹ ਸਾਰੇ ਲੋਕ ਆ ਜਾਂਦੇ ਹਨ ਜਿਹੜੇ ਮਿਹਨਤ-ਕਸ਼ ਹਨ, ਇੰਡਸਟ੍ਰੀਅਲ ਮਜ਼ਦੂਰ ਹਨ, ਖੇਤ ਮਜ਼ਦੂਰ ਜੋ ਪ੍ਰੋਫੈਸ਼ਨਲ (ਸਕਿਲਡ) ਹਨ ਜਾਂ ਹੋਰ ਦੂਸਰੇ ਹਨ ਉਸ ਦੇ ਲਈ ਡੇਲੀ 38.43 ਰੁਪਏ ਦੇ ਕਰੀਬ ਬਣਦੀ ਹੈ । ਮੈਂ ਇਨ੍ਹਾਂ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਯਾਨੀ ਸਾਲ 1991 ਵਿਚ 47 ਸੌ ਇਨਸਪੈਕਸ਼ਨਾਂ ਹੋਈਆਂ, 19 ਸੌ ਇਨਸਪੈਕਸ਼ਨਾ ਚਾਈਲਡ ਲੇਬਰ ਵਾਸਤੇ ਕੀਤੀਆਂ ਗਈਆਂ ਕਿਉਂਕਿ ਚਾਈਲਡ ਲੇਬਰ ਮਨ੍ਹਾ ਹੈ । ਸਪੀਕਰ ਸਾਹਿਬ, ਗੱਲ ਤਾਂ ਫਿਰ ਉਥੇ ਆ ਜਾਂਦੀ ਹੈ ਕਿ ਤੰਦ ਹੀ ਨਹੀਂ, ਇਹ ਤਾਂ ਸਾਰੀ ਤਾਣੀ ਹੀ ਵਿਗੜੀ ਹੋਈ ਹੈ ।

ਇਨਸਪੈਕਸ਼ਨਾਂ ਕਰਨ ਵਾਲੇ ਅਫਸਰ ਵੀ ਤਾਂ ਮਿਨੀਮਮ ਵੇਜਿਜ਼ ਇਨ੍ਹਾਂ ਨੂੰ ਦਿਵਾਉਣ ਵਿੱਚ ਕੋਈ ਬਹੁਤੀ ਦਿਲਚਸਪੀ ਨਹੀਂ ਰੱਖਦੇ । ਮੈਂ ਸਾਰੇ ਅਫਸਰਾਂ ਦੀ ਗੱਲ ਤਾਂ ਨਹੀਂ ਕਹਿੰਦਾ ਪਰ ਕੁਝ ਅਫਸਰ ਐਸੇ ਹਨ ਜਿਹੜੇ ਇੰਡਸਟਰੀਆਲਿਸਟਸ ਨਾਲ ਮਿਲ ਜਾਂਦੇ ਹਨ ਅਤੇ ਉਹ ਨਹੀਂ ਸਮਝਦੇ ਕਿ ਮਜ਼ਦੂਰ ਤੇ, ਕਿਸਾਨ ਤੇ ਜਾਂ ਦੂਸਰਿਆਂ ਤੇ ਕੀ ਮੁਸੀਬਤ ਆਉਂਦੀ ਹੈ । ਇਸ ਵਿਗੜੀ ਤਾਣੀ ਨੂੰ ਠੀਕ ਕਰਨ ਲਈ ਪੰਜਾਬ ਸਰਕਾਰ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨਮਾਈ ਹੇਠ ਜ਼ਿੰਮੇਵਾਰੀ ਲੈਂਦੀ ਹੈ । (ਥੰਪਿੰਗ) ਮਿਨੀਮਮ ਵੇਜਿਜ਼ ਨੂੰ ਕਿਸਾਨ ਦੇ ਖੇਤ ਤਕ ਔਰ ਹਰ ਸਮਾਲ ਸਕੇਲ ਇੰਡਸਟਰੀ ਤਕ ਲਿਆਂਦਾ ਜਾਵੇਗਾ ਔਰ ਘੱਟੋ ਘੱਟ ਇਤਨੀ ਉਜਰਤ ਜ਼ਰੂਰ ਦਿਵਾਵਾਂਗੇ । (ਥੰਪਿੰਗ) ਇਸ ਗੱਲ ਦੀ ਪੰਜਾਬ ਦੀ ਸਰਕਾਰ ਦੀ ਜ਼ਿੰਮੇਵਾਰੀ ਹੈ । ਜੇ ਇਸ ਦੇ ਵਿੱਚ ਕੋਈ ਸੋਧ ਕਰਨ ਦੀ ਲੋੜ ਪਈ ਤਾਂ ਉਸ ਦੇ ਲਈ ਅਪੋਜ਼ੀਸ਼ਨ ਦੇ ਸਾਥੀਆਂ ਨੂੰ ਨਾਲ ਲੈ ਕੇ, ਉਨ੍ਹਾਂ ਦੀ ਸਲਾਹ ਲੈ ਕੇ ਇਸ ਨੂੰ ਜੇ ਵਧਾਉਣ ਦੀ ਲੋੜ ਪਈ ਤਾਂ ਉਸ ਦੇ ਲਈ ਵੀ ਸੋਚਾਂਗੇ । ਇਕ. ਸਪੀਕਰ ਸਾਹਿਬ, ਸਮਾਲ ਸਕੇਲ ਇੰਡਸਟਰੀਜ਼ ਦੇ ਬਾਰੇ ਬੜੀ ਚਿੰਤਾ ਪ੍ਰਗਟ ਕੀਤੀ ਗਈ ਹੈ ਕਿ ਇਹ ਤਾਂ ਇਥੋਂ ਪੰਜਾਬ ਵਿਚੋਂ ਖਿਸਕ ਹੀ ਰਹੀ ਹੈ, ਬਾਹਰ ਜਾ ਰਹੀ ਹੈ । ਪੰਜਾਬ ਦੇ ਬਹਾਦੁਰ ਪੰਜਾਬੀਆਂ ਨੇ ਆਪਣੀਆਂ ਜਾਨਾਂ ਦਿੱਤੀਆਂ, ਆਪਣਾ ਖੂਨ ਦਿੱਤਾ । ਮੈਂ ਇਸ ਸਦਨ ਵਿੱਚ ਖੜ੍ਹਾ ਹਾਂ, ਸ਼ਾਇਦ 16 ਮਈ, 1988 ਤੋਂ ਬਾਅਦ ਇਥੇ ਆਉਣ ਦੇ ਕਾਬਲ ਨਾ ਹੁੰਦਾ । ਬਹੁਤ ਸਾਰੇ ਮੇਰੇ ਸਾਥੀਆਂ ਨੇ, ਬਹੁਤ ਸਾਰੇ ਪੰਜਾਬੀਆਂ ਨੇ ਜ਼ਿੰਦਗੀਆਂ ਵਾਰੀਆਂ, ਆਪਣਾ ਖੂਨ ਦਿਤਾ । ਇਸ ਤਰ੍ਹਾਂ ਸਮਾਲ ਸਕੇਲ ਇੰਡਸਟਰੀਆਂ ਵਾਲਿਆਂ ਨੇ ਇਹ ਪੂਰਾ ਤਹਈਆ ਕੀਤਾ ਹੋਇਆ ਹੈ ਕਿ ਜੀਣਾ ਵੀ ਇਥੇ ਹੈ ਅਤੇ ਮਰਨਾ ਵੀ ਇਥੇ ਹੈ । ਵੱਡੀ ਇੰਡਸਟਰੀ ਵਾਲੇ ਤਾਂ ਜਾ ਸਕਦੇ ਹਨ ਪਰ ਸਮਾਲ ਇੰਡਸਟਰੀ ਵਾਲਿਆਂ ਲਈ ਜਾਣਾ ਮੁਸ਼ਕਲ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ 31-3-1991 ਤਕ 1,60,352 ਯੂਨਿਟਸ ਹਨ ਔਰ ਇਸ ਦਾ ਕੈਪੀਟਲ 1,346 ਕਰੋੜ ਰੁਪਏ ਹੈ । ਇੰਡਸਟਰੀ ਔਰ ਖੇਤੀਬਾੜੀ ਨੇ ਸਾਡੇ ਪੰਜਾਬ ਦੀ ਪਰ ਕਪਿਟਾ ਇੰਨਕਮ ਵਿਚ ਵਾਧਾ ਕੀਤਾ ਹੈ । ਲੁਧਿਆਣਾ ਜਿਸ ਨੂੰ ਮਾਨਚੈਸਟਰ ਆਫ ਇੰਡੀਆ ਕਿਹਾ ਜਾਂਦਾ ਹੈ, ਪਿਛੇ ਜਿਹੇ ਉਥੇ ਅੱਤਵਾਦ ਦਾ ਬੜਾ ਜ਼ੋਰਦਾਰ ਹਲੂਣਾ ਆਇਆ, ਲੋਕ ਘਬਰਾਏ ਹੋਏ ਸਨ ਅਤੇ ਪ੍ਰੇਸ਼ਾਨ ਸਨ । ਪਰ ਲੁਧਿਆਣਾ ਦੇ ਬਹਾਦਰ ਲੋਕਾਂ ਨੇ ਪੱਕੇ ਪੰਜਾਬੀਆਂ ਦਾ ਸਬੂਤ ਦਿਤਾ । ਇਸ ਤਰ੍ਹਾਂ ਜਲੰਧਰ ਵਿਚ ਵੀ ਬਹੁਤ ਇੰਡਸਟਰੀ ਲਗੀ ਹੋਈ ਹੈ ਔਰ ਉਸ ਦੀ ਐਕਸਪੈਨਸ਼ਨ ਲਈ ਇਸ ਬਜਟ ਵਿਚ ਵੱਧ ਤੋਂ ਵੱਧ ਰੁਪਿਆ ਰਖਿਆ ਗਿਆ ਹੈ ।

ਸਪੀਕਰ ਸਾਹਿਬ, ਇਥੇ ਬਹੁਤ ਵੱਡੀ ਗਲ ਹੋਈ ਕਿ ਵੈਲਫੇਅਰ ਆਫ ਸ਼ਡਿਊਲਡ ਕਾਸਟਸ ਵਾਸਤੇ ਕੋਈ ਕਦਮ ਨਹੀਂ ਚੁਕੇ ਗਏ ਔਰ ਉਨ੍ਹਾਂ ਦੀ ਭਲਾਈ ਦੀ ਕੋਈ ਗਲ ਨਹੀਂ ਸੋਚੀ ਗਈ । ਸਪੀਕਰ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ. ਇਸ ਹਾਊਸ ਦੇ ਮਾਨਯੋਗ ਮੈਂਬਰਾ ਨੂੰ ਅਗਰ ਕਾਂਗਰਸ ਨੇ ਸਾਡੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਦੀ ਭਲਾਈ ਦੀ ਗੱਲ ਨਹੀ ਸੋਚੀ ਤਾ ਹੋਰ ਕਿਸ ਨੇ ਸੋਚੀ ਹੈ ਇਸ ਹਿੰਦੁਸਤਾਨ ਵਿਚ ? ਕੀ ਆਜ਼ਾਦੀ ਤੋਂ ਪਹਿਲਾਂ ਦੇ ਹਾਲਾਤ ਸਾਡੀ ਅੱਖਾਂ ਦੇ ਸਾਹਮਣੇ ਨਹੀਂ ਹਨ ? ਮੈਂ ਉਸ ਤੋਂ ਥੋੜਾ ਜਿਹਾ ਪਿਛੇ ਜਾਣਾ ਚਾਹੁੰਦਾ ਹਾਂ । ਹਜ਼ਾਰਾਂ ਸਾਲ ਪਿਛੇ ਜਾਂਦਾ ਹਾਂ । ਰਾਮਾਇਣ ਸਾਡਾ ਇਕ ਪਵਿੱਤਰ ਗ੍ਰੰਥ ਹੈ ਔਰ ਉਸ ਦੇ ਵਿਚ ਜਿਕਰ ਆਉਂਦਾ ਹੈ ਭੀਲਣੀ ਦਾ,

[ਵਿੱਤ ਮੰਤਰੀ]

ਕਿ ਭੀਲਣੀ ਨੇ ਰਾਮ ਨੂੰ ਜੂਠੇ ਬੇਰ ਖਿਲਾਏ । ਸਪੀਕਰ ਸਾਹਿਬ, ਪਹਿਲਾਂ ਤਾਂ ਇਹ ਹੈ ਕਿ ਕਿਸੇ ਬੇਰੀ ਦਾ ਇਕ ਬੇਰ ਚੱਖ ਕੇ ਖਾ ਲਿਆ ਜਾਵੇ ਤਾਂ ਪਤਾ ਲਗ ਜਾਂਦਾ ਹੈ ਕਿ ਬੇਰ ਮਿਠੇ ਹਨ ਜਾਂ ਖੱਟੇ ਹਨ ਪਰ ਉਸ ਨੇ ਸਾਰੇ ਚੱਖ ਚੱਖ ਕੇ ਖਿਲਾਏ । ਮੈਂ ਹੁਣ ਇਸ ਗੱਲ ਤੇ ਆਉਂਦਾ ਹਾਂ ਕਿ ਉਸ ਵਕਤ ਵੀ ਛੂਆਛਾਤ ਸੀ । (ਵਿਘਨ) do not interrupt me. Let me say.

**Shri Madan Mohan Mittal** : We Should not refer to those things.

**Finance Minister** : I am on the floor. I won't allow any body to interrupt at all.

**Mr. Speaker** : Mr. Mittal, please take your seat, F. M. Sahib please resume.

**ਵਿੱਤ ਮੰਤਰੀ** : ਸਪੀਕਰ ਸਾਹਿਬ, ਮੈਂ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਯਾਦ ਕਰਾਉਂਦਾ ਹਾਂ :

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥

ਇਸ ਦਾ ਮਤਲਬ ਇਹ ਹੈ ਕਿ ਉਸ ਵਕਤ ਵੀ ਛੂਆ ਛੂਤ ਸੀ, ਉਸ ਵਕਤ ਵੀ ਇਹ ਅਨੁਸੂਚਿਤ ਜਾਤੀਆਂ ਨੂੰ ਦੂਰ ਰਖਿਆ ਜਾਂਦਾ ਸੀ, ਪਰਛਾਈਂ ਤਕ ਨਹੀਂ ਸੀ ਪੈਣ ਦਿੰਦੇ । ਗੁਰੂ ਸਾਹਿਬਾਨ ਦੀ ਬੜੀ ਮੇਹਰਬਾਨੀ ਹੈ । ਉਨ੍ਹਾਂ ਨੇ ਇਸ ਜਗਤ ਨੂੰ ਰੋਸ਼ਨੀ ਦੇਣ ਦੀ ਬੜੀ ਕੋਸ਼ਿਸ਼ ਕੀਤੀ ਲੇਕਿਨ ਸਾਡੇ ਦੇਸ਼ ਵਿਚ ਛੂਆ ਛੂਤ ਦਾ ਇਤਨਾ ਅੰਧੇਰਾ ਸੀ ਕਿ ਉਸ ਦੀ ਲੋ ਉਸ ਅੰਧੇਰੇ ਨੂੰ ਖ਼ਤਮ ਨਾ ਕਰ ਸਕੀ । ਗੁਰੂ ਰਵੀਦਾਸ ਵੀ ਬਹੁਤ ਬੜੇ ਭਗਤ ਸਨ । ਉਨ੍ਹਾਂ ਨੇ ਜ਼ਾਤ ਪਾਤ, ਛੂਆ ਛਾਤ ਨੂੰ ਆਪਣੀ ਰੂਹਾਨੀਅੱਤ ਨਾਲ ਖ਼ਤਮ ਕਰਨ ਦੀ ਕੋਸ਼ਿਸ਼ ਕੀਤੀ ਅਤੇ ਬੜਾ ਪ੍ਰਚਾਰ ਕੀਤਾ, ਪਰ ਫਿਰ ਵੀ ਇਹ ਚੀਜ਼ ਹਿੰਦੁਸਤਾਨ ਵਿਚੋਂ ਖ਼ਤਮ ਨਾ ਹੋਈ । ਇਹ ਛੂਆਛਾਤ ਕਿਸ ਨੇ ਖ਼ਤਮ ਕੀਤੀ, ਅਨੁਸੂਚਿਤ ਜਾਤੀਆਂ, ਜਿਨ੍ਹਾਂ ਨਾਲ ਪਸ਼ੂਆਂ ਵਰਗਾ ਵਰਤਾਵ ਕੀਤਾ ਜਾਂਦਾ ਸੀ, ਕਿਸ ਨੇ ਖ਼ਤਮ ਕੀਤਾ ? ਉਹ ਰਾਸ਼ਟਰਪਿਤਾ ਮਹਾਤਮਾਂ ਗਾਂਧੀ ਜੀ ਹੀ ਸਨ । (ਵਿਘਨ)

(ਇਸ ਵਕਤ ਹਾਊਸ ਵਿਚ ਅਪੋਜ਼ੀਸ਼ਨ ਵਲੋਂ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਕੁਝ ਬੋਲ ਰਹੇ ਸਨ ਅਤੇ ਹਾਊਸ ਵਿਚ ਕਾਫ਼ੀ ਸ਼ੋਰ ਸੀ । ਨਾਲ ਹੀ ਹਾਊਸ ਦੀਆਂ ਟੇਬਲਾਂ ਤੇ ਰਖੇ ਸਪੀਕਰਾਂ ਤੋਂ ਆਵਾਜ਼ ਆਉਣੀ ਬੰਦੀ ਹੋ ਗਈ, ਜਿਸ ਕਾਰਣ ਕੁਝ ਸੁਣਾਈ ਨਹੀਂ ਦਿਤਾ)

**ਕੁਝ ਆਵਾਜ਼ਾਂ** : ਇਹ ਡਾਕਟਰ ਅੰਬੇਦਕਰ ਜੀ ਨੇ ਕੀਤਾ ਸੀ (ਵਿਘਨ)

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਹ ਡਾਕਟਰ ਅੰਬੇਦਕਰ ਦਾ ਨਾਂ ਲੈਣਾ ਚਾਹੁੰਦੇ ਹਨ । (ਵਿਘਨ) ਸਪੀਕਰ ਸਾਹਿਬ, ਮੈਂ ਡਾਕਟਰ ਸਾਹਿਬ ਦੀ ਸ਼ਲਾਘਾ ਕਰਦਾ ਹਾਂ ।

ਕੇਵਲ ਸ਼ਲਾਘਾ ਹੀ ਨਹੀਂ ਕਰਦਾ ਬਲਕਿ ਅਸੀਂ ਉਨ੍ਹਾਂ ਦੇ ਸਨਮਾਨ ਵਿਚ ਹਰ ਜ਼ਿਲ੍ਹੇ ਵਿਚ ਜ਼ਮੀਨ ਲੈ ਕੇ ਭਵਨ ਬਣਾਵਾਂਗੇ, ਇਹ ਫ਼ੈਸਲਾ ਕੀਤਾ ਹੈ। ਮੈਂ ਜ਼ਿਕਰ ਕਰਦਾ ਹਾਂ ਕਿ ਛੂਆ ਛਾਤ ਨੂੰ ਖ਼ਤਮ ਕੀਤਾ। ਡਾਕਟਰ ਅੰਬੇਦਕਰ ਸਾਹਿਬ ਨੇ ਛੂਆ ਛਾਤ ਖਤਮ ਕਰਨ ਲਈ ਕਾਨੂੰਨ ਜ਼ਰੂਰ ਬਣਾਏ, ਅਸੀਂ ਇਸ ਗਲ ਦੀ ਪ੍ਰਸ਼ੰਸਾ ਕਰਦੇ ਹਾਂ, ਸ਼ਲਾਘਾ ਵੀ ਕਰਦੇ ਹਾਂ, ਅਸੀਂ ਉਨ੍ਹਾਂ ਦਾ ਦਿਨ ਵੀ ਮਨਾ ਰਹੇ ਹਾਂ। ਸਪੀਕਰ ਸਾਹਿਬ, ਇਹ ਜਿਹੜੇ ਇੰਟਰੱਪਟ ਕਰ ਰਹੇ ਹਨ, ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਉਸ ਵੇਲੇ ਹਕੂਮਤ ਕਿਸ ਦੀ ਸੀ, ਕਾਂਗਰਸ ਦੀ ਸੀ ਜਾਂ ਡਾਕਟਰ ਅੰਬੇਦਕਰ ਦੀ ਸੀ ? ਉਨ੍ਹਾਂ ਨੂੰ ਕਾਂਸਟੀਚੂਐਂਟ ਅਸੰਬਲੀ ਦਾ ਚੇਅਰਮੈਨ ਕਿਸ ਨੇ ਬਣਾਇਆ ? ਪੰਡਿਤ ਜਵਾਹਰ ਲਾਲ ਨਹਿਰੂ ਨੇ ਬਣਾਇਆ ਸੀ। ਪੰਡਿਤ ਜੀ ਨੇ ਹੀ ਉਨ੍ਹਾਂ ਨੂੰ ਕਾਂਸਟੀਚਿਊਟ ਕਮੇਟੀ ਦਾ ਹੈਡ ਬਣਾ ਕੇ ਸੰਵਿਧਾਨ ਬਣਾਉਣ ਦਾ ਕੰਮ ਸੌਂਪਿਆਂ। ਸ਼ਾਬਾਸ਼ੇ ਉਨ੍ਹਾਂ ਦੇ, ਅਸੀਂ ਤਾਰੀਫ ਕਰਦੇ ਹਾਂ ਪਰ ਇਸ ਸਚਾਈ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਸ ਵੇਲੇ ਕਾਂਗਰਸ ਦੀ ਹਕੂਮਤ ਸੀ। ਕਾਂਗਰਸ ਨੇ ਹੀ ਉਦੋਂ ਦਾ ਇਹ ਕਾਨੂੰਨ ਬਣਾਇਆ ਸੀ। (ਵਿਰੋਧੀ ਧਿਰ ਵਲੋਂ ਬਹੁਤ ਵਿਘਨ) ਕਾਂਗਰਸ ਹਕੂਮਤ ਦੇ ਵੇਲੇ ਹੀ ਇਹ ਕਾਨੂੰਨ ਬਣਾਇਆ ਗਿਆ. . :

**ਸ੍ਰੀ ਸਪੀਕਰ** : ਪਲੀਜ਼, ਪਲੀਜ਼। ਐਫ. ਐਮ. ਸਾਹਿਬ, ਮੈਂ ਰਿਕੁਐਸਟ ਕਰਾਂਗਾ ਕਿ ਤੁਸੀਂ ਬਜਟ ਤੇ ਬੋਲੋ। ਬਜਟ ਤੇ ਹੀ ਟਾਈਮ ਲਾਓ !

**ਵਿੱਤ ਮੰਤਰੀ** : ਪੰਜਾਬ ਦੀ ਕਾਂਗਰਸ ਸਰਕਾਰ ਨੇ ਗਰੀਬਾਂ ਲਈ ਮਕਾਨ ਬਣਾਉਣ ਵਾਸਤੇ ਸਕੀਮ ਬਣਾਈ ਸੀ। ਉਸ ਸਕੀਮ ਦੇ ਤਹਿਤ 6,500/- ਰੁਪਏ ਦੇ ਕਰੀਬ ਦਾ ਮਕਾਨ ਬਣਾਇਆ ਸੀ। (ਥੰਪਿੰਗ) (ਬਹੁਤ ਸ਼ੋਰ)

(ਇਸ ਸਮੇਂ ਸ੍ਰੀ ਮਦਨ ਮੋਹਨ ਮਿੱਤਲ ਜੀ ਖੜ੍ਹੇ ਸਨ)

**ਵਿੱਤ ਮੰਤਰੀ** : ਮੈਂ ਰਸਤਾ ਨਹੀਂ ਦੇਵਾਂਗਾ, I am about to finish. I would not allow any body to interrupt.

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਇਹ ਸੇਵਾ ਤੁਸੀਂ ਮੇਰੇ ਜ਼ਿਮੇ ਬਖਸ਼ੀ ਹੋਈ ਹੈ। Let me do my job. I would not allow any body to interrupt. I have not allowed any interruption when Mr. Mittal you were speaking. For the decorum of the House please sit down. Please resume your seat.

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਮੈਂ ਸਦਨ ਦੇ ਰੂਲਜ਼ ਜਾਣਦਾ ਹਾਂ . .

**ਸ੍ਰੀ ਸਪੀਕਰ**: ਤੁਸੀਂ ਜੋ ਕੁਝ ਪੁੱਛਣਾ ਹੈ ਬਾਅਦ ਵਿਚ ਪੁੱਛ ਲਿਓ।

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਇਸ ਦਾ ਮਤਲਬ ਹੈ ਕਿ ਤੁਸੀਂ ਮੈਨੂੰ ਟਾਈਮ ਨਹੀਂ ਦਿਓਗੇ।......

**ਸ੍ਰੀ ਸਪੀਕਰ** : ਮਿੱਤਲ ਸਾਹਿਬ, ਪਲੀਜ਼ ਤੁਸੀਂ ਬਾਅਦ ਵਿਚ ਜੋ ਪੁੱਛਣਾ ਚਾਹੁੰਦੇ ਹੋ ਪੁੱਛ ਲੈਣਾ । ਹਾਂ ਜੀ, ਡਾਕਟਰ ਸਾਹਿਬ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਫਿਰ ਕੋਈ 7500 ਦੀ ਸਬਸਿੱਡੀ ਦਿੱਤੀ ਗਈ ਔਰ 10 ਹਜ਼ਾਰ ਤੱਕ ਸ਼ਡਿਊਲਡ ਕਾਸਟਸ ਭਰਾਵਾਂ ਦੀ ਮੱਦਦ ਕੀਤੀ ਗਈ ਤਾਂਕਿ ਜਿਹੜਾ ਗਰੀਬ ਭਰਾ ਮਕਾਨ ਨਹੀਂ ਬਣਾ ਸਕਦਾ, ਉਹ ਮਕਾਨ ਬਣਾ ਸਕੇ । ਫਿਰ ਗਲ ਆਉਂਦੀ ਹੈ ਕਿ ਗਰੀਬ ਸਿਰਫ ਅਨੁਸੂਚਿਤ ਜਾਤੀਆਂ ਵਿਚ ਹੀ ਨਹੀਂ ਹਨ, ਹੋਰ ਜਾਤੀਆਂ ਵਿਚ ਵੀ ਬੈਕਵਰਡ ਲੋਕ ਹਨ । ਸਵਰਨ ਜਾਤੀਆਂ ਵਿਚ ਵੀ ਹਨ । ਇਸ ਕਰਕੇ ਸਭ ਤੋਂ ਪਹਿਲਾਂ ਇਸ ਗੱਲ ਦਾ ਅਹਿਸਾਸ ਪੰਜਾਬ ਦੀ ਕਾਂਗਰਸ ਸਰਕਾਰ ਨੇ ਸੰਨ 1980-81 ਦੇ ਵਿਚ ਕੀਤਾ । ਇਹ ਕੀਤਾ ਕਿ ਜਿਹੜੇ ਲੋਕ ਆਰਥਕ ਤੌਰ ਤੇ ਪਛੜੀਆਂ ਸ਼੍ਰੇਣੀਆਂ ਵਿਚ ਹਨ ਉਨ੍ਹਾਂ ਨੂੰ ਵੀ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ । ਇਸ ਵਾਸਤੇ ਕਾਂਗਰਸ ਸਰਕਾਰ ਨੇ ਸਰਵੇ ਕਰਵਾਇਆ ਔਰ ਸਰਵੇ ਕਰਵਾ ਕੇ ਉਨ੍ਹਾਂ ਨੂੰ ਪੀਲੇ ਕਾਰਡ ਦੇਣ ਦਾ ਪ੍ਰਬੰਧ ਕੀਤਾ ਗਿਆ । 70 ਫੀਸਦੀ ਅਨੁਸੂਚਿਤ ਜਾਤੀਆਂ ਦੇ ਉਨ੍ਹਾਂ ਵਿਚ ਸਨ ਔਰ ਬਾਕੀ ਦੇ ਦੂਸਰੀਆਂ ਜਾਤੀਆਂ ਦੇ ਸਨ । ਇਸ ਤਰ੍ਹਾਂ ਕੋਈ 7 ਲੱਖ 44 ਹਜ਼ਾਰ ਕਾਰਡ ਦਿੱਤੇ ਗਏ (ਵਿਘਨ) । ਇਸ ਸਕੀਮ ਦੇ ਤਹਿਤ ਇਕੱਲੇ ਅਨੁਸੂਚਿਤ ਜਾਤੀਆਂ ਦੇ ਲੋਕਾਂ ਨਹੀਂ, ਨਾ ਇਕੱਲੇ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਨਹੀਂ ਬਲਕਿ ਪੰਜਾਬ ਦੇ ਸਾਰੇ ਲੋਕਾਂ ਨੂੰ ਜਿਹੜੇ ਗਰੀਬੀ ਦੀ ਰੇਖਾ ਤੋਂ ਥੱਲੇ ਸੀ, ਲਿਆਂਦਾ ਗਿਆ । ਉਨ੍ਹਾਂ ਦੀ ਮੱਦਦ ਕਰਨ ਵਾਸਤੇ ਕਰੋੜਾਂ ਰੁਪਏ ਪੰਜਾਬ ਦੀ ਕਾਂਗਰਸ ਸਰਕਾਰ ਨੇ ਪਲਾਨ ਬਣਾ ਕੇ ਖਰਚ ਕੀਤੇ । ਸਪੀਕਰ ਸਾਹਿਬ, ਮੈਨੂੰ ਜਾਣਕਾਰੀ ਦਿੰਦੇ ਹੋਏ ਖੁਸ਼ੀ ਹੁੰਦੀ ਹੈ ਕਿ ਜਿਹੜੇ 7.44 ਲੱਖ ਲੋਕ ਆਈਡੈਂਟੀਫਾਈ ਹੋਏ ਸੀ, ਉਨ੍ਹਾਂ ਵਿਚੋਂ 6.66 ਲੱਖ ਲੋਕਾਂ ਨੂੰ 10 ਹਜ਼ਾਰ ਤੋਂ ਲੈ ਕੇ 40-50 ਹਜ਼ਾਰ ਤੱਕ ਦੇ ਕਰਜ਼ੇ ਦੇ ਚੁੱਕੇ ਹਾਂ । ਅਸੀਂ ਇਥੇ ਹੀ ਬੱਸ ਨਹੀਂ ਕੀਤੀ । ਅਸੀਂ ਚਾਹਵਾਂਗੇ ਕਿ ਸਰਵੇ ਦੁਬਾਰਾ ਹੋਵੇ ਕਿਉਂਕਿ ਕੁਝ ਸ਼ਿਕਾਇਤਾਂ ਆਈਆਂ ਹਨ ਕਿ 100/100 ਰੁਪਏ ਦੇ ਕੇ ਕਾਰਡਾਂ ਦੀ ਰੀਨਿਊਲ ਹੋ ਗਈ ਔਰ ਜੋ ਟਰੈਕਟਰ ਵਾਲੇ ਸੀ ਉਨ੍ਹਾਂ ਨੇ ਵੀ ਕਾਰਡ ਬਣਵਾ ਲਏ । ਅਸੀਂ ਇਹ ਵੀ ਇਨਕੁਆਇਰੀ ਕਰਾਂਗੇ ਔਰ ਜਿਹੜੇ ਕਸੂਰਵਾਰ ਮੁਲਾਜ਼ਮ ਹੋਣਗੇ ਉਨ੍ਹਾਂ ਨੂੰ ਵੀ ਕਾਨੂੰਨ ਦੇ ਸ਼ਿਕੰਜੇ ਵਿਚ ਲਿਆਵਾਂਗੇ....

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਰਮੇਸ਼ ਦੱਤ ਜੀ ਖੜ੍ਹੇ ਸਨ)

**ਸ੍ਰੀ ਸਪੀਕਰ** : ਰਮੇਸ਼ ਦੱਤ ਜੀ, ਮੈਂ ਤੁਹਾਨੂੰ ਪੁਆਇੰਟ ਆਫ ਆਰਡਰ ਅਲਾਓ ਨਹੀਂ ਕੀਤਾ, ਹਾਲੇ ਤੁਸੀਂ ਬੈਠੋ ।

**ਵਿੱਤ ਮੰਤਰੀ** : ਇਸ ਤਰ੍ਹਾਂ, ਸਪੀਕਰ ਸਾਹਿਬ, ਹੈਂਡੀਕੈਪਡ ਹਨ, ਡੈਸਟੀਚਿਊਟਸ ਭੈਣਾਂ ਹੋ ਜਾਂਦੀਆਂ ਹਨ, ਖਾਵਿੰਦ ਉਨ੍ਹਾਂ ਨੂੰ ਛੱਡ ਦਿੰਦੇ ਹਨ, ਤਲਾਕ ਦੇ ਦਿੰਦੇ ਹਨ । ਅਸੀਂ ਇਹ ਪੈਨਸ਼ਨ ਜੋ ਪਹਿਲਾਂ 100/- ਰੁਪਏ ਸੀ ਉਹ ਹੁਣ ਸਾਰਿਆਂ ਲਈ ਹੀ ਡੇਢ ਸੌ ਰੁਪਿਆ ਕਰ ਦਿੱਤੀ ਹੈ ਤਾਂ ਕਿ ਸਾਰੀਆਂ ਭੈਣਾਂ ਨੂੰ ਸਹਾਇਤਾ ਮਿਲ ਸਕੇ ।

ਸਪੀਕਰ ਸਾਹਿਬ, ਇਕ ਹੋਰ ਸਕੀਮ ਸੋਚੀ ਹੈ । ਕਾਗਜ਼ਾਂ ਰਾਹੀਂ ਉਨ੍ਹਾਂ ਦੇ ਫਾਰਮ ਮੁਕੰਮਲ ਨਹੀਂ ਹੁੰਦੇ । ਜਿਹੜਾ ਹੈ ਹੀ ਬਜ਼ੁਰਗ, ਜਿਹੜੀਆਂ ਹੈ ਹੀ ਵਿਧਵਾ, ਉਹ

ਇਹ ਸਾਰੀਆਂ ਫਾਰਮੇਲਟੀਜ਼ ਕਿਵੇਂ ਪੂਰੀਆਂ ਕਰ ਸਕਦੇ ਹਨ, ਇਸ ਲਈ ਉਨ੍ਹਾਂ ਦੀ ਮਦਦ ਕਰਨ ਵਾਸਤੇ ਅਸੀਂ ਇਹ ਫੈਸਲਾ ਕੀਤਾ ਹੈ ਕਿ ਹਰ ਡਿਸਟ੍ਰਿਕਟ ਲੈਵਲ ਤੇ ਨਹੀਂ ਬਲਕਿ ਹਰ ਬਲਾਕ ਲੈਵਲ ਤੇ ਇਸ ਵਾਸਤੇ ਕੈਂਪ ਲਾਏ ਜਾਣਗੇ ਜਿਥੇ ਕਿ ਐਪਲੀਕੇਸ਼ਨਾਂ ਦਾ ਫੈਸਲਾ ਉਥੇ ਮੌਕੇ ਤੇ ਹੀ ਹੋ ਜਾਵੇ ਔਰ ਉਨਾਂ ਦੀ ਮਦਦ ਹੋਵੇ ।

ਸਪੀਕਰ ਸਾਹਿਬ, ਇਸ ਵਿਚ ਇਕ ਰੁਕਾਵਟ ਸੀ । ਉਹ ਵਿਧਵਾ ਭੈਣ ਜਿਸ ਦਾ ਬੱਚਾ 18 ਸਾਲ ਦੀ ਉਮਰ ਦਾ ਹੋ ਜਾਵੇ ਉਸ ਦੀ ਪੈਨਸ਼ਨ ਹਟਾ ਦਿੱਤੀ ਜਾਂਦੀ ਸੀ ਪਰ ਸਾਡੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ 18 ਸਾਲ ਦੀ ਉਮਰ ਨੂੰ ਵਧਾ ਕੇ 21 ਸਾਲ ਦੀ ਉਮਰ ਕਰ ਦਿੱਤੀ ਹੈ । ਹੁਣ ਉਸ ਨੂੰ ਪੈਨਸ਼ਨ ਮਿਲਦੀ ਰਹੇਗੀ ।

ਇਸੇ ਤਰ੍ਹਾਂ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਨੂੰ ਪੈਨਸ਼ਨ ਦੇਣ ਦਾ ਫੈਸਲਾ ਵੀ ਸਰਕਾਰ ਨੇ ਕੀਤਾ ਹੈ, ਰੋਡਵੇਜ਼ ਇੰਪਲਾਈਜ਼ ਦਾ ਵੀ ਫੈਸਲਾ ਕੀਤਾ ਹੈ ਔਰ ਲੋਕਲ ਬਾਡੀਜ਼ ਵਿਚ ਵੀ ਜਿਹੜੇ ਇੰਪਲਾਈਜ਼ ਕੰਮ ਕਰਦੇ ਹਨ ਉਨ੍ਹਾਂ ਨੂੰ ਵੀ ਇਸੇ ਫਾਈਨਾਂਸ਼ਿਅਲ ਈਅਰ ਵਿਚ ਹੀ ਪੈਨਸ਼ਨ ਦੇਣੀ ਸ਼ੁਰੂ ਕਰ ਦੇਵਾਂਗੇ । (ਤਾੜੀਆਂ)

ਇਸੇ ਤਰ੍ਹਾਂ ਪ੍ਰਾਈਵੇਟ ਕਾਲਜਾਂ ਦੇ ਟੀਚਰਜ਼ ਹਨ । ਉਹ ਹੜਤਾਲ ਤੇ ਹਨ । ਉਨ੍ਹਾਂ ਵਾਸਤੇ ਇਥੇ ਹਾਊਸ ਵਿਚ ਵੀ ਬਹੁਤ ਕੁਝ ਕਿਹਾ ਗਿਆ ਹੈ । ਉਸ ਵਾਸਤੇ ਵੀ ਸਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਯੂਨੀਵਰਸਿਟੀ ਪੈਟਰਨ ਤੇ ਅਸੀਂ ਕਾਲਜ ਟੀਚਰਜ਼ ਨੂੰ ਵੀ ਪੈਨਸ਼ਨ ਦੇਵਾਂਗੇ । (ਤਾੜੀਆਂ)

ਸਪੀਕਰ ਸਾਹਿਬ, ਮੈਂ ਕੁਝ ਹੋਰ ਵੀ ਗਲਾਂ ਕਰਨੀਆਂ ਚਾਹਵਾਂਗਾ । ਸਪੀਕਰ ਸਾਹਿਬ, ਇਥੇ ਬਜਟ ਨੂੰ ਡਾਇਰੈਕਸ਼ਨ-ਲੈਸ ਕਿਹਾ ਗਿਆ ਹੈ । ਮੈਂ ਕਹਿੰਦਾ ਹਾਂ ਕਿ ਇਸ ਦੀ ਡਾਇਰੈਕਸ਼ਨ ਹੈ, ਇਸ ਦੀ ਡਾਇਰੈਕਸ਼ਨ ਅਤਿਵਾਦ ਨੂੰ ਖਤਮ ਕਰਨਾ ਹੈ, ਇਸ ਦੀ ਡਾਇਰੈਕਸ਼ਨ ਬਰਬਾਦ ਲੋਕਾਂ ਨੂੰ ਵਸਾਉਣਾ ਹੈ, ਇਸ ਦੀ ਡਾਇਰੈਕਸ਼ਨ ਦਿਹਾਤੀ ਲੋਕਾਂ ਦੀ ਹਾਲਤ ਬੇਹਤਰ ਕਰਨੀ ਹੈ, ਔਰ ਉਨ੍ਹਾਂ ਦੀ ਡਿਵੈਲਪਮੈਂਟ ਕਰਨੀ ਹੈ । ਪਰ ਜੇ ਅੱਖਾਂ ਹੋਣ ਤਾਂ ਡਾਇਰੈਕਸ਼ਨ ਦਿਖ ਸਕਦੀ ਹੈ (ਵਿਘਨ) ਹਾਲੇ ਮੈਂ ਇਸ ਦੀ ਡਾਇਰੈਕਸ਼ਨ ਹੋਰ ਦਸਦਾ ਹਾਂ । ਅਸੀਂ ਸੇਲਜ਼ ਟੈਕਸ ਐਕਟ ਵਿਚ ਸੁਧਾਰ ਕੀਤਾ ਹੈ । ਕਿਉਂਕਿ ਸਾਡੇ ਜਿਹੜੇ ਕੁਝ ਭਰਾ ਸ਼ਹਿਰਾਂ ਵਿਚ ਰਹਿੰਦੇ ਹਨ ਉਨ੍ਹਾਂ ਨੂੰ ਮੁਸ਼ਕਲ ਆ ਰਹੀ ਸੀ ਕਿਉਂਕਿ ਹੁਣ ਪੈਸੇ ਦੀ ਕੀਮਤ ਬਹੁਤ ਘੱਟ ਗਈ ਹੈ, ਇਸ ਲਈ ਅਸੀਂ ਇਹ ਫੈਸਲਾ ਕੀਤਾ ਹੈ ਕਿ ਜਿਹੜੀ ਪਹਿਲੇ 40 ਹਜ਼ਾਰ ਰੁਪਏ ਤਕ ਸੇਲਜ਼ ਟੈਕਸ ਲਈ ਰਜਿਸਟ੍ਰੇਸ਼ਨ ਕਰਾਉਣੀ ਜ਼ਰੂਰੀ ਸੀ, ਅਸੀਂ ਇਹ ਲਿਮਿਟ ਵਧਾ ਕੇ ਇਕ ਲੱਖ ਰੁਪਏ ਕਰ ਦਿੱਤੀ ਹੈ (ਤਾੜੀਆਂ) ਔਰ ਜਿਹੜੇ ਟਰੇਡਰੇਜ਼ ਹਨ ਜਿਨ੍ਹਾਂ ਵਾਸਤੇ ਇਕ ਲੱਖ ਦੀ ਲਿਮਿਟ ਸੀ ਉਸ ਨੂੰ ਵਧਾ ਕੇ 3 ਲੱਖ ਕਰ ਦਿੱਤਾ ਹੈ । ਸਪੀਕਰ ਸਾਹਿਬ, ਸਿਰਫ਼ ਇਹ ਹੀ ਨਹੀਂ ਬਲਕਿ ਸਮਰੀ ਕੇਸਿਜ਼ ਵਿਚ ਵੀ ਉਨ੍ਹਾਂ ਨੂੰ ਕਾਫ਼ੀ ਰਿਆਇਤ ਦਿੱਤੀ ਹੈ । ਛੋਟੇ ਦੁਕਾਨਦਾਰਾਂ ਦੇ ਹੁਣ ਤਕ ਸਮਰੀ ਕੇਸਿਜ਼ 3 ਲੱਖ 68 ਹਜ਼ਾਰ ਦੇ ਕਰੀਬ ਪਏ ਹਨ ਪਰ ਅਸੀਂ ਉਨ੍ਹਾਂ ਦੀ ਲਿਮਿਟ ਵੀ 2 ਲੱਖ ਤੋਂ ਵਧਾ ਕੇ 5 ਲੱਖ ਕਰ ਦਿੱਤੀ ਹੈ, ਇਸ ਨਾਲ ਜਿਹੜਾ ਛੋਟਾ ਦੁਕਾਨਦਾਰ ਹੈ ਉਹ ਰਾਹਤ ਫੀਲ ਕਰੇਗਾ ਔਰ ਆਪਣੇ ਕੇਸ ਦਾ ਨਿਪਟਾਰਾ ਤੁਰੰਤ ਕਰਵਾ ਕੇ ਵਾਪਸ ਘਰ ਆ ਜਾਵੇਗਾ ।

[ਵਿੱਤ ਮੰਤਰੀ]

ਇਸ ਦੇ ਨਾਲ ਹੀ ਜਿਹੜੀ ਪਹਿਲੇ ਬਿਲ ਕੱਟਣ ਦੀ ਪਾਬੰਦੀ 25/- ਰੁਪਏ ਸੀ ਉਸ ਨੂੰ ਹੁਣ ਵਧਾ ਕੇ 100/- ਰੁਪਏ ਕਰ ਦਿੱਤੀ ਹੈ। ਇਸ ਦੇ ਨਾਲ ਵੀ ਛੋਟੇ ਦੁਕਾਨ-ਦਾਰ ਨੂੰ ਰਾਹਤ ਮਿਲੇਗੀ।

ਫਿਰ ਸਪੀਕਰ ਸਾਹਿਬ, ਸਪੋਰਟਸ ਗੁਡਜ਼ ਤੇ 8% ਸੇਲਜ਼ ਟੈਕਸ ਲਗਦਾ ਸੀ, ਇਸ ਨੂੰ ਵੀ ਘਟਾ ਕੇ 4% ਕਰ ਦਿੱਤਾ ਹੈ (ਤਾੜੀਆਂ)।

ਸਪੀਕਰ ਸਾਹਿਬ, ਇਕ ਹੋਰ ਬੜੀ ਜ਼ੋਰਦਾਰ ਡਿਮਾਂਡ ਆਉਂਦੀ ਰਹੀ ਹੈ ਕਿ ਇਹ ਸੇਲਜ਼ ਟੈਕਸ ਕਿਸੇ ਸਟੇਟ ਵਿਚ ਜ਼ਿਆਦਾ ਹੈ ਅਤੇ ਕਿਸੇ ਵਿੱਚ ਘੱਟ ਹੈ। ਜ਼ਿਆਦਾ ਵਾਲੇ ਪਾਸੇ ਤਾਂ ਮੈਂ ਨਹੀਂ ਜਾਂਦਾ, ਬਲਕਿ ਘੱਟ ਵਾਲੇ ਪਾਸੇ ਜਾਂਦਾ ਹਾਂ, ਸਾਡੀ ਸਰਕਾਰ ਨੇ ਇਹ ਵੀ ਫੈਸਲਾ ਕੀਤਾ ਹੈ ਕਿ ਅਸੀਂ ਟੈਕਸ ਦੀ ਚੋਰੀ ਰੋਕਣ ਵਾਸਤੇ ਦੂਸਰੀਆਂ ਸਟੇਟਾਂ ਦੇ ਨਾਲ ਇਕੋ ਜਿਹਾ ਬਰਾਬਰ ਸੇਲਜ਼ ਟੈਕਸ ਕਰ ਦੇਵਾਂਗੇ। ਇਹ ਜਲਦੀ ਫੈਸਲਾ ਹੋ ਜਾਵੇਗਾ।

ਸਪੀਕਰ ਸਾਹਿਬ, ਹੁਣ ਬਿਊਰੋਕਰੇਸੀ ਦੀ ਜਗ੍ਹਾ ਲੋਕਾਂ ਦੀ ਚੁਣੀ ਹੋਈ ਸਰਕਾਰ ਆ ਗਈ ਹੈ। ਇਥੇ ਕਿਹਾ ਗਿਆ ਹੈ ਕਿ ਸ਼ਰਾਬ ਨੂੰ ਸਰਕਾਰ ਬੜਾ ਉਤਸ਼ਾਹ ਦੇ ਰਹੀ ਹੈ। ਠੀਕ ਹੈ ਕਿ ਸ਼ਰਾਬ ਬੁਰੀ ਚੀਜ਼ ਹੈ ਪਰ ਸ਼ਰਾਬ ਦਾ ਸਾਰੀ ਦੁਨੀਆਂ ਵਿਚ ਇਸਤੇਮਾਲ ਹੋ ਰਿਹਾ ਹੈ। ਸਾਰੀ ਦੁਨੀਆਂ ਨੇ ਇਸ ਨੂੰ ਸ਼ਿਦੱਤ ਨਾਲ ਰੋਕਣ ਦੀ ਕੋਸ਼ਿਸ਼ ਕੀਤੀ ਹੈ। ਪਰ ਇਹ ਵਧਦੀ ਹੀ ਚਲੀ ਜਾ ਰਹੀ ਹੈ। ਪੰਜਾਬ ਸਰਕਾਰ ਸ਼ਰਾਬ ਨੂੰ ਬੜ੍ਹਾਵਾ ਤਾਂ ਨਹੀਂ ਦੇਵੇਗੀ। ਐਕਸਾਈਜ਼ ਟੈਕਸ ਵਿਚ ਚੋਰੀ ਹੁੰਦੀ ਸੀ ਪ੍ਰੰਤੂ ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਜੀ ਦੀ ਸਰਕਾਰ ਨੇ ਪਾਲਿਸੀ ਬਣਾਈ ਹੈ ਕਿ ਟੈਕਸ ਦੀ ਚੋਰੀ ਨੂੰ ਰੋਕਿਆ ਜਾਏ। ਸਪੀਕਰ ਸਾਹਿਬ, ਬਜਟ ਵਿਚ ਐਕਸਾਈਜ਼ ਤੋਂ ਆਮਦਨ ਦਾ ਅਨੁਮਾਨ 392 ਕਰੋੜ ਰੁਪਿਆ ਸੀ। ਐਕਸਾਈਜ਼ ਟੈਕਸ ਵਿਚ ਜੋ ਚੋਰੀ ਦੀਆਂ ਬੁਰਾਈਆਂ ਸਨ, ਉਨ੍ਹਾਂ ਨੂੰ ਸੁਧਾਰਨ ਦੇ ਉਪਰਾਲੇ ਕੀਤੇ ਗਏ ਹਨ। ਮੈਨੂੰ ਹਾਊਸ ਨੂੰ ਦੱਸਣ ਵਿਚ ਖੁਸ਼ੀ ਹੈ ਕਿ 472 ਕਰੋੜ ਰੁਪਿਆ ਇਸ ਵਾਰੀ ਹੈ ਔਰ ਇਹ 90 ਕਰੋੜ ਰੁਪਏ ਦਾ ਇਜ਼ਾਫਾ ਹੈ। ਇਹ ਸਪੀਕਰ ਸਾਹਿਬ, 23% ਬਣਦਾ ਹੈ। ਇਹ ਬੜਾ ਹੀ ਪ੍ਰਸ਼ੰਸਾਯੋਗ ਕਦਮ ਹੈ। (ਥੰਪਿੰਗ) ਪੰਜਾਬ ਵਿਚ ਸੜਕਾਂ ਵੀ ਟੁੱਟੀਆਂ ਪਈਆਂ ਹਨ। ਮਾਨਯੋਗ ਮੈਂਬਰ ਸਾਹਿਬਾਨ ਨੇ ਵੀ ਸੜਕਾਂ ਟੁੱਟਣ ਦਾ ਜ਼ਿਕਰ ਕੀਤਾ ਹੈ। ਕੁਝ ਗੱਲਾਂ ਸਾਡੇ ਧਿਆਨ ਵਿਚ ਵੀ ਆਈਆਂ ਹਨ। ਸੜਕਾਂ ਦੀ ਰਿਪੇਅਰ ਵਾਸਤੇ 300 ਕਰੋੜ ਰੁਪਿਆ ਰੱਖਿਆ ਗਿਆ ਹੈ। ਮਾਨਯੋਗ ਮੈਂਬਰਾਂ ਨੇ ਸੜਕਾਂ ਦੀ ਰਿਪੇਅਰ ਵਾਸਤੇ ਕਾਫੀ ਜ਼ਿਕਰ ਕੀਤਾ ਹੈ। ਸੜਕਾਂ ਦੀ ਰਿਪੇਅਰ ਸਾਰੇ ਪੰਜਾਬ ਵਿਚ ਜ਼ਰੂਰ ਹੋਣੀ ਚਾਹੀਦੀ ਹੈ। ਕਾਂਗਰਸ ਸਰਕਾਰ ਨੇ, ਸਪੀਕਰ ਸਾਹਿਬ, ਫੈਸਲਾ ਕੀਤਾ ਹੈ ਕਿ 30,217 ਕਿਲੋਮੀਟਰ ਸੜਕਾਂ ਦੀ ਇਸ ਸਾਲ ਰਿਪੇਅਰ ਹੋਣ ਵਾਲੀ ਹੈ। ਇਹ ਸਾਰੀਆਂ ਦੀਆਂ ਸਾਰੀਆਂ ਸੜਕਾਂ ਰਿਪੇਅਰ ਕਰ ਦੇਵਾਂਗੇ। (ਥੰਪਿੰਗ) ਇਸ ਸਾਲ ਦੇ ਅਖੀਰ ਵਿਚ ਕੋਈ ਅਜਿਹੀ ਸੜਕ ਨਹੀਂ ਰਹੇਗੀ ਜਿਹੜੀ ਕਿਸੇ ਪਿੰਡ ਨਾਲ ਨਹੀਂ ਜੁੜੀ ਹੋਵੇਗੀ। (ਥੰਪਿੰਗ) ਮਾਰਕੀਟਿੰਗ ਬੋਰਡ ਅਤੇ ਮਾਰਕੀਟ ਕਮੇਟੀਆਂ ਨੇ ਸਾਰਾ ਬੋਝ ਚੁਕਣ ਦਾ ਫੈਸਲਾ ਕੀਤਾ ਹੈ। ਪਰਚੇਜ਼ ਸੈਂਟਰ ਜੋ ਪਿੰਡਾਂ ਦੇ ਨਾਲ ਨਹੀਂ ਜੁੜੇ

ਹੋਏ ਹਨ, ਕਿਸਾਨਾਂ ਨੂੰ 8—8, 9—9 ਕਿਲੋਮੀਟਰ ਤਕ ਜਾਣਾ ਪੈਂਦਾ ਹੈ, ਅਸੀਂ ਕੋਸ਼ਿਸ਼ ਕਰਾਂਗੇ ਕਿ ਹਰ ਪਿੰਡ ਨੂੰ ਤਿੰਨ ਕਿਲੋਮੀਟਰ ਤਕ ਪਰਚੇਜ਼ ਸੈਂਟਰ ਦੇ ਨਾਲ ਜੋੜ ਦਿਤਾ ਜਾਵੇ। ਇਹ ਸਹੂਲਤ, ਸਪੀਕਰ ਸਾਹਿਬ, ਇਸ ਸਾਲ ਪਰੋਵਾਈਡ ਕਰਾਂਗੇ। (ਥੰਪਿੰਗ) ਕੋਈ ਸਕੂਲ ਹੈ, ਹਸਪਤਾਲ ਹੈ, ਰਿਲੀਜੀਅਸ ਪਲੇਸ ਹੈ ਜਾਂ ਹਿਸਟੋਰੀਕਲ ਥਾਂ ਹੈ, ਉਥੇ ਤਕ ਸੜਕ ਲੈ ਜਾਵਾਂਗੇ। ਸਪੀਕਰ ਸਾਹਿਬ, 1980-81 ਵਿਚ ਕਾਂਗਰਸ ਸਰਕਾਰ ਨੇ ਇੱਕ ਫੈਸਲਾ ਕੀਤਾ ਸੀ ਕਿ ਇਹ ਸੜਕਾਂ ਦਾ ਕੰਮ ਠੀਕ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਚਾਰ ਅਕਾਲੀ ਸਰਕਾਰਾਂ ਬਣੀਆਂ ਅਤੇ ਛੇ ਕਾਂਗਰਸ ਸਰਕਾਰਾਂ ਬਣੀਆਂ। ਅਕਾਲੀ ਸਰਕਾਰ ਵੇਲੇ ਸਰਦਾਰ ਲਛਮਣ ਸਿੰਘ ਗਿੱਲ ਜਿਹੜੇ ਕਿ ਅਕਾਲੀਆਂ ਵਿਚ ਸਨ ਪਰ ਅਕਾਲੀਆਂ ਵਿਚੋਂ ਪਾਰਟੀ ਛੱਡ ਕੇ ਆਏ ਸਨ ਅਤੇ ਮੁੱਖ ਮੰਤਰੀ ਬਣੇ ਤਾਂ ਉਨ੍ਹਾਂ ਨੇ ਲਿੰਕ ਰੋਡਜ਼ ਦਾ ਕੰਮ ਸ਼ੁਰੂ ਕੀਤਾ ਸੀ। ਉਨ੍ਹਾਂ ਲਿੰਕ ਰੋਡਜ਼ ਨੂੰ ਮੁਕੰਮਲ ਕਰਨ ਵਾਸਤੇ ਕਾਂਗਰਸ ਸਰਕਾਰ ਨੇ ਪਹਿਲਾਂ ਜਦੋਂ ਗਿਆਨੀ ਜ਼ੈਲ ਸਿੰਘ ਪੰਜਾਬ ਦੇ ਮੁੱਖ ਮੰਤਰੀ ਸਨ ਤਾਂ ਉਨ੍ਹਾਂ ਨੇ ਡਾਇਰੈਕਸ਼ਨਜ਼ ਦਿੱਤੀਆਂ ਸਨ। ਉਨ੍ਹਾਂ ਡਾਇਰੈਕਸ਼ਨਜ਼ ਤੇ ਚਲਣ ਦੀ ਕੋਸ਼ਿਸ਼ ਕੀਤੀ ਗਈ ਹੈ। ਮੈਂ ਬੜੇ ਹੀ ਅਦਬ ਦੇ ਨਾਲ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਸਾਰੀਆਂ ਗਲੀਆਂ ਨਾਲੀਆਂ ਪੱਕੀਆਂ ਕਰਨ ਦਾ ਫੈਸਲਾ ਕੀਤਾ ਹੋਇਆ ਹੈ। ਸਪੀਕਰ ਸਾਹਿਬ, 1980-81 ਵਿਚ ਪਹਿਲਾਂ ਬਜਟ 15 ਕਰੋੜ ਰੁਪਏ ਦਾ ਰਖਿਆ ਗਿਆ ਸੀ। ਉਹ ਕੰਮ ਚਲਦਾ ਰਿਹਾ। ਅੱਜ ਪੰਜਾਬ ਦੇ ਵਿਚ 60% ਗਲੀਆਂ ਅਤੇ ਨਾਲੀਆਂ ਪੱਕੀਆਂ ਕਰਨ ਦਾ ਕੰਮ ਮੁਕੰਮਲ ਹੋ ਚੁੱਕਾ ਹੈ ਅਤੇ 40% ਕੰਮ ਬਾਕੀ ਪੰਜਾਬ ਵਿਚ ਰਹਿੰਦਾ ਹੈ। ਅਸੀਂ ਪੰਜਾਬ ਦੇ ਲੋਕਾਂ ਨੂੰ ਭਰੋਸਾ ਦਿਵਾਉਂਦੇ ਹਾਂ ਕਿ ਸਾਰੇ ਹੀ ਪੰਜਾਬ ਦੇ ਪਿੰਡਾਂ ਦੀਆਂ ਗਲੀਆਂ ਅਤੇ ਨਾਲੀਆਂ ਪੱਕੀਆਂ ਕਰਾਂਗੇ। (ਥੰਪਿੰਗ) ਅਸੀਂ ਇੱਕ ਹੋਰ ਵੀ ਗੱਲ ਦੇਖੀ ਹੈ ਕਿ ਜੋ ਗਲੀਆਂ ਅਤੇ ਨਾਲੀਆਂ ਪਿੰਡਾਂ ਦੇ ਵਿਚ ਹਨ ਤਾਂ ਉਥੇ ਪਾਣੀ ਖੜ੍ਹਾ ਰਹਿੰਦਾ ਹੈ ਅਤੇ ਜਿਹੜਾ ਆਦਮੀ ਬਾਹਰੋਂ ਆਉਂਦਾ ਹੈ, ਉਹ ਸੜਕ ਤੇ ਖੜ੍ਹਾ ਰਹਿੰਦਾ ਹੈ ਅਤੇ ਪਿੰਡ ਵਿਚ ਪਾਣੀ ਖੜ੍ਹਾ ਹੋਣ ਕਰਕੇ ਬੜੀ ਤਕਲੀਫ ਮਹਿਸੂਸ ਕਰਦਾ ਹੈ। ਉਥੇ ਪਾਣੀ ਦੇ ਨਿਕਾਸ ਦਾ ਪ੍ਰਬੰਧ ਕਰਨਾ ਬੜਾ ਜ਼ਰੂਰੀ ਹੈ। ਇਹ ਦੋ ਚੀਜ਼ਾਂ, ਸਪੀਕਰ ਸਾਹਿਬ, ਬਹੁਤ ਜ਼ਰੂਰੀ ਹਨ। ਦੂਸਰਾ ਪਿੰਡਾਂ ਦੇ ਆਲੇ ਦੁਆਲੇ ਫਿਰਨੀ ਜ਼ਰੂਰ ਪੱਕੀ ਚਾਹੀਦੀ ਹੈ। ਇਸ ਨਾਲ ਪੰਜਾਬ ਦੇ ਲੋਕਾਂ ਨੂੰ ਬੜਾ ਹੀ ਫਾਇਦਾ ਹੋਵੇਗਾ। ਦੂਸਰਾ ਇਹ ਸੀ ਕਿ ਕਿਸੇ ਪਿੰਡ ਵਿੱਚ ਗੰਦਾ ਪਾਣੀ ਖੜ੍ਹਾ ਨਾ ਹੋਵੇ। ਪੰਜਾਬ ਦੀ ਕਾਂਗਰਸ ਸਰਕਾਰ ਨੇ ਸਰਦਾਰ ਬੇਅੰਤ ਸਿੰਘ ਜੀ ਦੀ ਰਹਿਨੁਮਾਈ ਵਿੱਚ ਇਹ ਫੈਸਲਾ ਕੀਤਾ ਹੈ ਕਿ ਪੰਜਾਬ ਦੇ ਸਾਰੇ ਪਿੰਡਾਂ ਦੀਆਂ ਫਿਰਨੀਆਂ ਵੀ ਪੱਕੀਆਂ ਕਰਾਂਗੇ ਅਤੇ ਗੰਦੇ ਪਾਣੀ ਦੇ ਨਿਕਾਸ ਦਾ ਵੀ ਉਚਿੱਤ ਪ੍ਰਬੰਧ ਕਰਾਂਗੇ। ਇਹ ਲਗਾਤਾਰ ਫੇਜ਼-ਵਾਈਜ਼ ਕੰਮ ਹੋਵੇਗਾ। ਇਨ੍ਹਾਂ ਨੂੰ ਪੱਕਾ ਕਰਾਉਣ ਦਾ ਅਸੀਂ ਨਿਸਚਾ ਦਿਵਾਉਂਦੇ ਹਾਂ।

ਬਾਕੀ ਏਥੇ ਨੇਚੁਰਲ ਕਲੈਮਿਟੀ ਬਾਰੇ ਗੱਲ ਹੋਈ। ਮੈਂ ਦੱਸਦਾ ਹਾਂ ਕਿ ਹਿੰਦੁਸਤਾਨ ਦੀ ਸਰਕਾਰ ਨੇ 21 ਕਰੋੜ ਰੁਪਿਆ ਪੰਜਾਬ ਨੂੰ ਨੇਚੁਰਲ ਕਲੈਮਿਟੀ ਨੂੰ ਨਜਿੱਠਣ ਵਾਸਤੇ ਦਿੱਤਾ ਹੈ। 1988 ਵਿੱਚ ਏਨੀ ਬਾੜ੍ਹ ਆਈ, ਏਨੀ ਬਾਰਸ਼ ਹੋਈ ਅਤੇ ਉਸ ਤੋਂ ਪਹਿਲਾਂ ਸੋਕਾ ਵੀ ਪਿਆ। ਸਪੀਕਰ ਸਾਹਿਬ, ਤੁਸੀਂ ਵੀ ਕੁਝ ਉਰਦੂ ਨਾਲ ਦਿਲਚਸਪੀ ਰਖਦੇ

[ਵਿੱਤ ਮੰਤਰੀ]

ਹੈ । ਕਿਸੇ ਨੇ ਕਿਹਾ ਹੈ—

ਮਤ ਸਤਾ ਜ਼ਾਲਿਮ ਕਿਸੀ ਕੋ,
ਮਤ ਕਿਸੀ ਕੀ ਆਹ ਲੇ,
ਦਿਲ ਕੇ ਦੁਖ ਜਾਨੇ ਸੇ ਨਾਦਾਂ :
ਅਰਸ਼ ਭੀ ਹਿਲ ਜਾਏ ਹੈ ।

ਸਪੀਕਰ ਸਾਹਿਬ, 1988 ਵਿੱਚ ਪਹਿਲਾਂ ਸੋਕਾ ਪੈ ਗਿਆ, ਫੇਰ ਡੋਬਾ । ਉਦੋਂ ਰਾਜੀਵ ਗਾਂਧੀ ਜੀ ਦੀ ਗੌਰਮਿੰਟ ਨੇ 100 ਕਰੋੜ ਰੁਪਏ ਦੀ ਸਹਾਇਤਾ ਦਾ ਐਲਾਨ ਕੀਤਾ ਸੀ । ਉਨ੍ਹਾਂ ਨੇ ਪੰਜਾਬ ਨੂੰ ਸਹਾਰਾ ਦੇਣ ਲਈ, ਨੇਚੁਰਲ ਕਲੈਮਿਟੀਜ਼ ਕਰਕੇ ਨੁਕਸਾਨ ਨੂੰ ਪੂਰਾ ਕਰਨ ਲਈ ਇਹ ਰਕਮ ਦਾ ਐਲਾਨ ਕੀਤਾ । ਹੁਣ ਸੈਂਟਰ ਦੀ ਸਰਕਾਰ ਨੇ 21 ਕਰੋੜ ਰੁਪਏ ਦਿੱਤੇ ਹਨ ।

**ਸ੍ਰੀ ਸਪੀਕਰ**: ਡਾਕਟਰ ਸਾਹਿਬ, ਤੁਸੀਂ 5-10 ਮਿੰਟ ਮੈਂਬਰਜ਼ ਦੀ ਕਲੈਰੀਫਿਕੇਸ਼ਨ ਲਈ ਜ਼ਰੂਰ ਰੱਖ ਲਓ ।

**ਵਿੱਤ ਮੰਤਰੀ**: ਠੀਕ ਹੈ ਜੀ ।

**ਵਿੱਤ ਮੰਤਰੀ** : ਅਸੀਂ ਖੁਸ਼ੀ ਮਹਿਸੂਸ ਕਰਦੇ ਹਾਂ । ਨੇਚੁਰਲ ਕਲੈਮਿਟੀ ਤਾਂ ਕੋਈ ਨਾ ਆਵੇ । ਅਸੀਂ ਇਨਸਾਨੀ ਕਲੈਮਿਟੀ ਦੇ ਜ਼ੁਲਮ ਨੂੰ ਹੀ ਖਤਮ ਕਰ ਸਕੀਏ ਤਾਂ ਬਹੁਤ ਖੁਸ਼ੀ ਦੀ ਗੱਲ ਹੈ । ਕੋਈ ਵੀ ਮੁਸੀਬਤ ਪੰਜਾਬ ਦੇ ਲੋਕਾਂ ਤੇ ਆਉਂਦੀ ਹੈ ਤਾਂ ਉਹ ਸਰਕਾਰ ਦੀ ਜ਼ਿੰਮੇਵਾਰੀ ਹੈ ਅਤੇ ਇਹ ਸਰਕਾਰ ਹਰ ਮੁਸੀਬਤ ਦਾ ਮੁਕਾਬਲਾ ਕਰਨ ਲਈ ਤਿਆਰ ਹੋਵੇਗੀ । ਸਾਨੂੰ ਆਪਣੀਆਂ ਜਾਨਾਂ ਹਥੇਲੀ ਤੇ ਰਖ ਕੇ ਵੀ ਭਾਵੇਂ ਖਤਰਿਆਂ ਦਾ ਸਾਹਮਣਾ ਕਿਉਂ ਨਾ ਕਰਨਾ ਪਵੇ ।

ਏਥੇ ਪਬਲਿਕ ਸੈਕਟਰ ਅਤੇ ਪ੍ਰਾਈਵੇਟ ਸੈਕਟਰ ਤੇ ਨੁਕਤਾਚੀਨੀ ਹੋਈ ਹੈ । ਇਸ ਗੱਲ ਲਈ ਕਿ ਸੈਂਟਰ ਸਰਕਾਰ ਦੀ ਪਾਲਿਸੀ ਅਪਣਾਈ ਜਾ ਰਹੀ ਹੈ ਅਤੇ ਪ੍ਰਾਈਵੇਟ ਸੈਕਟਰ ਨੂੰ ਬੜ੍ਹਾਵਾ ਦਿੱਤਾ ਜਾ ਰਿਹਾ ਹੈ । ਮੈਂ ਇਹ ਸੋਚਦਾ ਹਾਂ ਕਿ ਜਿਹੜੀ ਪਹਿਲੀ ਸੈਂਟਰ ਦੀ ਸਰਕਾਰ ਸੀ, ਜਿਸਨੇ 40 ਟਨ ਸੋਨਾ ਬਾਹਰ ਗਿਰਵੀ ਰਖ ਦਿੱਤਾ ਸੀ, ਉਨ੍ਹਾਂ ਦਾ ਬਜਟ ਤਾਂ ਇਨ੍ਹਾਂ ਨੂੰ ਬਹੁਤ ਚੰਗਾ ਲਗਦਾ ਹੈ, ਅਤੇ ਸਰਦਾਰ ਮਨਮੋਹਨ ਸਿੰਘ ਜਿਹੜਾ ਕਿ ਇਕ ਪੰਜਾਬੀ ਹੈ, ਜਿਸ ਨੇ ਦੇਸ਼ ਦੀ ਮਜ਼ਬੂਤ ਆਰਥਿਕ ਵਿਵਸਥਾ ਵਾਸਤੇ ਹਿੰਦੁਸਤਾਨ ਅੱਗੇ ਬਜਟ ਪੇਸ਼ ਕੀਤਾ ਹੈ ਅਤੇ ਜਿਸਦੀ ਸਾਰੇ ਜਹਾਨ, ਸਾਰੀ ਦੁਨੀਆਂ ਨੇ ਸਰਾਹਨਾ ਕੀਤੀ ਹੈ ਤਾਂ ਇਨ੍ਹਾਂ ਨੂੰ ਚੁਭਦੀ ਹੈ । ਹਿੰਦੁਸਤਾਨ ਦੀ ਸਰਕਾਰ ਨਾ ਰੂਸ ਦੇ ਪਿਛੇ ਹੈ, ਨਾ ਚੀਨ ਦੀ ਪੈਰਵੀ ਕਰਦੀ ਹੈ ਅਤੇ ਨਾ ਅਮਰੀਕਾ ਦੀ ਪੈਰਵੀ ਕਰਦੀ ਹੈ । ਸਾਨੂੰ ਪਬਲਿਕ ਸੈਕਟਰ ਵੀ ਚਾਹੀਦਾ ਹੈ ਅਤੇ ਪ੍ਰਾਈਵੇਟ ਸੈਕਟਰ ਵੀ ਚਾਹੀਦਾ ਹੈ । ਅਸੀਂ

ਪਬਲਿਕ ਸੈਕਟਰ ਨੂੰ ਵੀ ਬੜ੍ਹਾਵਾ ਦੇਣ ਵਾਸਤੇ ਪੰਜਾਬ ਵਿੱਚ ਬਹੁਤ ਕੁਝ ਕਰ ਰਹੇ ਹਾਂ ਪਰ ਇਹ ਗੱਲ ਦੱਸਣ ਵਿੱਚ ਮੈਨੂੰ ਕੋਈ ਝਿਝਕ ਨਹੀਂ ਕਿ ਪੰਜਾਬ ਰੋਡਵੇਜ਼, ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਅਤੇ ਪੰਜਾਬ ਸਟੇਟ ਇਲੈਕਟ੍ਰਿਸਿਟੀ ਬੋਰਡ ਐਸੇ ਪਬਲਿਕ ਸੈਕਟਰ ਦੇ ਅਦਾਰੇ ਹਨ, ਜਿਨ੍ਹਾਂ ਦਾ ਸਰਮਾਇਆ 5000 ਕਰੋੜ ਰੁਪਏ ਦੇ ਕਰੀਬ ਹੈ ਅਤੇ ਇਨ੍ਹਾਂ ਵਿੱਚ ਲੱਖ, ਡੇਢ ਲੱਖ ਦੇ ਕਰੀਬ ਇਮਪਲਾਈਜ਼ ਕੰਮ ਕਰ ਰਹੇ ਹਨ । 40 ਹਜ਼ਾਰ ਦੇ ਕਰੀਬ ਵਰਕ ਚਾਰਜ ਤੇ ਹਨ । ਇਹ ਅਦਾਰੇ ਪੰਜਾਬੀਆਂ ਦੀ ਅਤੇ ਪੰਜਾਬ ਦੀ ਸਫਲਤਾ ਪੂਰਵਕ ਸੇਵਾ ਕਰ ਰਹੇ ਹਨ । ਇਸ ਦੇ ਨਾਲ ਹੀ ਪੰਜਾਬ ਦੀ ਸਰਕਾਰ ਇਸ ਗੱਲ ਤੋਂ ਨਹੀਂ ਝਿਜਕੇਗੀ ਕਿ ਕੋਈ ਪਬਲਿਕ ਸੈਕਟਰ ਅਗਰ ਕਮਾਉਂਦਾ ਨਹੀਂ, ਜਿਸ ਦਾ ਕੋਈ ਫਾਇਦਾ ਵੀ ਨਹੀਂ ਲੋਕਾਂ ਨੂੰ, ਉਨ੍ਹਾਂ ਨੂੰ ਖਤਮ ਕਰਨ ਲਈ ਵਿਚਾਰ ਕੀਤਾ ਜਾ ਸਕਦਾ ਹੈ । ਜਿਵੇਂ ਪਨਟੈਕਸ ਅਤੇ ਫਿਲਮ ਨਿਊਜ਼ ਕਾਰਪੋਰੇਸ਼ਨ ਨੂੰ ਬੰਦ ਕੀਤਾ ਗਿਆ ਹੈ । ਘਾਟੇ ਵਿੱਚ ਇਹ ਚਲੇ ਜਾਣ ਤਾਂ ਚਲੋ ਕੋਈ ਗੱਲ ਨਹੀਂ ਪਰ ਸਾਰਾ ਪੈਸਾ ਹੀ ਉਡ ਜਾਵੇ ਤਾਂ ਕਾਂਗਰਸ ਦੀ ਸਰਕਾਰ ਨਹੀਂ ਝਿਝਕੇਗੀ ਅਤੇ ਕਿਸੇ ਕੀਮਤ ਤੇ ਵੀ ਕਿਸੇ ਨੂੰ ਨਹੀਂ ਬਖਸ਼ੇਗੀ ਜਿਸ ਗੱਲ ਦੇ ਨਾਲ ਲੋਕਾਂ ਦਾ ਭਲਾ ਨਾ ਹੋਵੇ ।

ਇਰੀਗੇਸ਼ਨ ਅਤੇ ਪਾਵਰ ਵਾਸਤੇ ਅਸੀਂ ਵੱਧ ਤੋਂ ਵੱਧ ਪੈਸਾ ਰਖਿਆ ਹੈ । ਇਹ ਪੈਸਾ 42% ਦੇ ਕਰੀਬ ਰਖਿਆ ਗਿਆ ਹੈ । ਇਹ ਕਿਹਾ ਗਿਆ ਹੈ ਕਿ 25,000 ਪਾਵਰ ਕੁਨੈਕਸ਼ਨ ਟਿਊਬਵੈਲ ਵਾਸਤੇ ਥੋਹੜੇ ਹਨ । ਮੈਂ ਮਾਨਯੋਗ ਮੈਂਬਰਾਂ ਨੂੰ ਇਹ ਦੱਸਣਾ ਚਾਹਵਾਂਗਾ ਕਿ ਪੰਜਾਬ ਵਿੱਚ 118 ਬਲਾਕ ਹਨ ਜਿਨ੍ਹਾਂ ਵਿਚੋਂ 69 ਬਲਾਕ ਐਸੇ ਹਨ ਜਿਥੇ ਕੁਨੈਕਸ਼ਨ ਦਿਤੇ ਨਹੀਂ ਜਾ ਸਕਦੇ । ਉਨ੍ਹਾਂ ਨੂੰ ਡਾਰਕ ਜ਼ੋਨ ਜਾਂ ਡਾਰਕ ਏਰੀਆ ਕਿਹਾ ਜਾਂਦਾ ਹੈ । ਇਹ 25,000 ਕਰਕੇ ਪਿਛਲੇ ਸਾਲ ਨਾਲੋਂ 5,000 ਜ਼ਿਆਦਾ ਕੀਤੇ ਹਨ । ਪੰਜਾਬ ਵਿੱਚ ਬਿਜਲੀ ਦੀ ਸਮਰੱਥਾ ਬਜਟ ਦਾ 42% ਤੋਂ ਹੋਰ ਜ਼ਿਆਦਾ ਖਰਚ ਕਰਕੇ ਵਧਾਉਣ ਲਈ, ਹੋਰ ਯਤਨ ਕਰਾਂਗੇ ਤਾਂਕਿ ਜਿੰਨੀ ਵੀ ਜ਼ਿਆਦਾ ਤੋਂ ਜ਼ਿਆਦਾ ਸਮਰੱਥਾ ਹੋਵੇ, ਉਸ ਨੂੰ ਖਾਸ ਤੌਰ ਤੇ ਕੰਡੀ ਏਰੀਆ ਵਿੱਚ ਬਾਰਡਰ ਏਰੀਆ ਵਿੱਚ ਅਤੇ ਬੇਟ ਏਰੀਆ ਵਿੱਚ ਪਰੈਫਰੈਂਸ ਬੇਸ ਤੇ ਦੇਵਾਂਗੇ ।

ਸਪੀਕਰ ਸਾਹਿਬ, ਕੋਈ ਕਹਿੰਦਾ ਹੈ ਇਹ ਬਜਟ ਡਾਇਰੈਕਸ਼ਨਲੈਸ ਹੈ, ਕੋਈ ਕਹਿੰਦਾ ਹੈ, ਇਸ ਵਿਚ ਅਸਮਾਨਤਾ ਹੈ । ਮੈਂ ਕਹਿੰਦਾ ਹਾਂ ਕਿ ਅਸਮਾਨਤਾ ਵਾਲੀ ਕੋਈ ਗੱਲ ਨਹੀਂ । ਅਸੀਂ ਪਿੰਡ ਦੇ ਸੈਕਟਰ ਨੂੰ ਵੀ ਅਤੇ ਸ਼ਹਿਰ ਦੇ ਸੈਕਟਰ ਨੂੰ ਵੀ ਬਰਾਬਰ ਪੈਸਾ ਦਿੱਤਾ ਹੈ ਔਰ ਮੈਂ ਆਪ ਇਸ ਵਿਚ ਬਹੁਤ ਗਹਿਰਾਈ ਵਿੱਚ ਗਿਆ ਹਾਂ ਕਿ ਮਿਉਂਸਿਪੈਲਿਟੀਆਂ ਨੂੰ ਵੀ ਪੂਰਾ ਪੈਸਾ ਮਿਲੇ । ਸਾਰੇ ਪਾਸਿਓਂ ਆਵਾਜ਼ ਆ ਰਹੀ ਸੀ ਕਿ ਮਿਉਂਸਿਪੈਲਟੀਆਂ ਕੋਲ ਪੈਸੇ ਨਹੀਂ । ਅਸੀਂ 35 ਕਰੋੜ ਰੁਪਏ ਰੱਖੇ ਹਨ ਉਨ੍ਹਾਂ ਮਿਉਂਸਿਪੈਲਟੀਆਂ ਨੂੰ ਦੇਣ ਲਈ ਜਿਹੜੀਆਂ ਕਮਜ਼ੋਰ ਹਨ । ਅਸੀਂ ਉਨ੍ਹਾਂ ਨੂੰ ਹੀ ਇਹ ਦੇਵਾਂਗੇ ਔਰ ਇਹਦੇ ਨਾਲ 25 ਕਰੋੜ ਰੁਪਿਆ ਰਿਨਿਊਅਲ ਸਕੀਮ ਦੇ ਵਿਚ ਹੈ ਜਿਹੜੀ 115 ਕਰੋੜ ਰੁਪਏ ਦੀ ਹੈ, ਉਹ ਫੇਜ਼ਵਾਈਜ਼ ਚਲ ਰਹੀ ਹੈ । ਸੀਵਰੇਜ ਔਰ ਡਰਿੰਕਿੰਗ ਵਾਟਰ ਸਪਲਾਈ ਸਕੀਮਾਂ ਜਿਹੜੀਆਂ ਹਨ, ਉਹ ਇਹਦੇ ਨਾਲ ਚਲਣਗੀਆਂ । 117 ਕਰੋੜ ਰੁਪਿਆ ਅਸੀਂ ਪਿੰਡਾਂ ਵਾਸਤੇ ਵੀ ਰਖਿਆ ਹੈ । ਕੋਈ ਵੀ ਪਾਸਾ ਛੱਡਿਆ ਨਹੀਂ । ਇਕ ਗੱਲ ਬੜੇ ਜ਼ੋਰ ਨਾਲ ਪੁਛੀ ਜਾਂਦੀ ਰਹੀ ਹੈ ਕਿ ਬਾਕੀ ਦਾ 100 ਕਰੋੜ ਰੁਪਿਆ ਕਿਥੋਂ ਆਵੇਗਾ ? ਕੁਝ ਤਾਂ ਮੈਂ ਪਹਿਲਾਂ ਦਸਿਆ

[ਵਿੱਤ ਮੰਤਰੀ]

ਹੈ ਕਿ ਐਕਸਾਈਜ਼ ਵਲੋਂ ਆਵੇਗਾ ਪਰ ਸ਼ਾਇਦ ਇਸ ਦੇ ਨਾਲ ਇਨ੍ਹਾਂ ਦੀ ਤਸੱਲੀ ਨਹੀਂ ਹੋਈ। ਮੈਂ ਫਿਰ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਇਸ ਦੇ ਵਾਸਤੇ ਕੋਈ ਟੈਕਸ ਪੰਜਾਬ ਵਿਚ ਨਹੀਂ ਲਾਵਾਂਗੇ ਲੇਕਿਨ 100 ਕਰੋੜ ਰੁਪਏ ਦਾ ਪ੍ਰਬੰਧ ਵੀ ਅਸੀਂ ਜ਼ਰੂਰ ਕਰਾਂਗੇ (ਥੰਪਿੰਗ)। ਜਿਹੜੀਆਂ ਗੱਲਾਂ ਪਹਿਲਾਂ ਬਜਟ ਸਪੀਚ ਵਿਚ ਦਸੀਆਂ ਗਈਆਂ ਸਨ, ਉਹ ਮੈਂ ਫਿਰ ਦੁਹਰਾਵਾਂਗਾ ਕਿ ਪੈਸੰਜਰ ਟੈਕਸ ਦੀ ਉਗਰਾਹੀ ਵਿੱਚ ਕਈ ਲੋਕ ਪ੍ਰਾਈਵੇਟ ਸੈਕਟਰ ਔਰ ਪਬਲਿਕ ਸੈਕਟਰ ਦਾ ਮੁਕਾਬਲਾ ਕਰਦੇ ਹਨ। ਮੈਂ ਦਸਣਾ ਚਾਹੁੰਦਾ ਹਾਂ ਕਿ ਪਬਲਿਕ ਸੈਕਟਰ ਸਾਨੂੰ ਜਿੰਨਾ ਪੈਸੰਜਰ ਟੈਕਸ ਕਮਾ ਕੇ ਦਿੰਦਾ ਹੈ, ਪ੍ਰਾਈਵੇਟ ਬੱਸਾਂ ਚਲਾਉਣ ਵਾਲੇ ਪ੍ਰੋਪੋਰਸ਼ਨਲੀ ਸਾਨੂੰ ਉਸ ਦਾ 10% ਵੀ ਨਹੀਂ ਦਿੰਦੇ। ਸਪੀਕਰ ਸਾਹਿਬ, ਅਸੀਂ ਐਸੀ ਪਲੈਨ ਬਣਾਵਾਂਗੇ ਜਿਸ ਨਾਲ ਸਾਨੂੰ ਇਸ ਨਾਲ 35-40 ਕਰੋੜ ਰੁਪਿਆ ਵੱਧ ਮਿਲੇ ਔਰ ਅਸੀ ਲੰਪਸਮ ਪੈਸੰਜਰ ਟੈਕਸ ਲਗਾਈਏ। ਕਰ ਦੇ ਢਾਂਚੇ ਨੂੰ ਥੋੜ੍ਹਾ ਜਿਹਾ ਕੱਸਣ ਨਾਲ ਐਕਸਾਈਜ਼ ਟੈਕਸੇਸ਼ਨ 90 ਕਰੋੜ ਤੱਕ ਵਧ ਗਿਆ ਹੈ। ਇਸੇ ਤਰ੍ਹਾਂ ਜੇ ਅਸੀਂ ਸੇਲਜ਼ ਟੈਕਸ ਮਹਿਕਮੇ ਨੂੰ ਕੱਸਾਂਗੇ ਤਾਂ ਮੈਂ ਸਮਝਦਾ ਹਾਂ ਕਿ ਉਥੇ ਐਨੀ ਗੁੰਜਾਇਸ਼ ਹੈ ਕਿ ਹੋਰ ਕੋਈ ਟੈਕਸ ਲਗਾਉਣ ਦੀ ਲੋੜ ਹੀ ਨਹੀਂ ਰਹੇਗੀ। ਸੇਲਜ਼ ਟੈਕਸ ਇੰਨਾਂ ਜ਼ਿਆਦਾ ਉਗਰਾਇਆ ਜਾ ਸਕਦਾ ਹੈ ਪੰਜਾਬ ਵਿਚ। ਕਿਸੇ ਨਾਲ ਸਖ਼ਤੀ ਕੀਤੇ ਬਗੈਰ, ਪੂਰੀ ਨਰਮੀ ਨਾਲ ਇਹ ਕਰਾਂਗੇ ਪਰ ਆਪਣੇ ਡਿਪਾਰਟਮੈਂਟ ਨੂੰ ਖਿੱਚ ਕੇ ਰੱਖਾਂਗੇ ਅਤੇ ਸੇਲਜ਼ ਟੈਕਸ ਦੀ ਅਮਾਊਂਟ 100 ਕਰੋੜ ਤੋਂ ਵੀ ਜ਼ਿਆਦਾ ਵਧਾਉਣ ਦੀ ਕੋਸ਼ਸ਼ ਕਰਾਂਗੇ ਤਾਂ ਕਿ ਅਸੀ ਇਸ ਪਲੈਨ ਨੂੰ ਪੂਰਾ ਕਰ ਸਕੀਏ।

ਇਸੇ ਤਰ੍ਹਾਂ ਅਸ਼ਟਾਮ ਦੀ ਬੜੀ ਚੋਰੀ ਹੁੰਦੀ ਹੈ। ਇਸ ਬਾਰੇ ਮੈਂ ਪਹਿਲਾਂ ਵੀ ਦਸਿਆ ਸੀ, ਲੋਕ ਪਾਵਰ ਆਫ ਅਟਾਰਨੀ ਲੈ ਕੇ ਕੇਵਲ 15 ਰੁਪਈਆਂ ਵਿਚ ਹੀ ਲੱਖਾਂ ਦੀ ਜਾਇਦਾਦ ਦੇ ਮਾਲਕ ਬਣ ਜਾਂਦੇ ਹਨ। ਇਸ ਲਈ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਇਸ ਚੋਰੀ ਨੂੰ ਬੰਦ ਕਰ ਦਿੱਤਾ ਜਾਵੇ ਔਰ ਸ਼ਾਇਦ ਇਸ ਵਾਸਤੇ ਸਾਨੂੰ ਕੋਈ ਕਾਨੂੰਨ ਵੀ ਬਣਾਉਣਾ ਪਵੇ। ਅਸੀਂ ਇਹ ਜ਼ਰੂਰ ਕਰਾਂਗੇ ਤਾਂ ਕਿ ਪੰਜਾਬ ਵਿਚ ਅਸ਼ਟਾਮਾਂ ਦੀ ਚੋਰੀ ਨਾ ਹੋਵੇ ਔਰ ਸਾਨੂੰ ਪੂਰੀ ਦੀ ਪੂਰੀ ਸਟੈਂਪ ਡਿਊਟੀ ਮਿਲ ਸਕੇ ਤਾਂ ਕਿ ਸਾਡਾ ਘਾਟਾ ਪੂਰਾ ਹੋ ਜਾਵੇ।

ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰਾਂ ਦਾ ਸਹਿਯੋਗ ਮੰਗਦਾ ਹੋਇਆ 2-3 ਗੱਲਾਂ ਪੁਲੀਟੀਕਲ ਕਰਨੀਆਂ ਚਾਹੁੰਦਾ ਹਾਂ। ਉਹ ਇਸ ਕਰਕੇ ਕਿ ਇਥੇ ਪੁਲੀਟੀਕਲ ਗੱਲਾਂ ਕੀਤੀਆਂ ਗਈਆਂ ਹਨ। ਇਕ ਤਾਂ ਇਹ ਕਿਹਾ ਜਾਂਦਾ ਹੈ ਕਿ ਪੰਜਾਬ ਦਾ ਜਿਨਾ ਵੀ ਦੁਖਾਂਤ ਹੈ, ਇਹ ਕਾਂਗਰਸ ਨੇ ਹੀ ਪੈਦਾ ਕੀਤਾ ਹੋਇਆ ਹੈ ਭਾਵੇਂ ਕਿ ਦਬੀ ਜ਼ਬਾਨ ਵਿਚ ਅਕਾਲੀਆਂ ਦਾ ਨਾਂ ਵੀ ਲਿਆ ਜਾਂਦਾ ਹੈ। ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਕਿ ਕਾਂਗਰਸ ਪਾਰਟੀ ਪੰਜਾਬ ਪ੍ਰਾਬਲਮ ਵਾਸਤੇ ਕਦੇ ਵੀ ਦੋਸ਼ੀ ਨਹੀਂ ਹੈ। ਪੰਜਾਬ ਦੀ ਕਾਂਗਰਸ ਨੇ ਇਥੇ 6 ਵਾਰੀ ਸਰਕਾਰ ਬਣਾ ਕੇ ਇਸ ਸਟੇਟ ਦੀ ਵਧ ਤੋਂ ਵਧ ਸੇਵਾ ਕੀਤੀ ਹੈ। ਪੰਜਾਬ ਦੇ ਨਾਲ ਹਿੰਦੁਸਤਾਨ ਦੀ ਕਾਂਗਰਸ ਸਰਕਾਰ ਵੀ ਜੁੜੀ ਹੋਈ ਹੈ ਔਰ ਪੰਜਾਬ ਦੇ ਮਸਲੇ ਨੂੰ ਹਲ ਕਰਨ ਲਈ ਉਸ ਨੇ ਕਈ ਵਾਰ ਕੋਸ਼ਿਸ਼ ਕੀਤੀ ਹੈ, ਚਾਹੇ ਪੰਜਾਬੀ ਸੂਬੇ ਦੀ ਮੰਗ ਹੋਵੇ, ਚਾਹੇ ਰਾਜੀਵ-ਲੌਂਗੋਵਾਲ ਦਾ ਸਮਝੌਤਾ ਹੋਵੇ, ਚਾਹੇ ਅੰਮ੍ਰਿਤਸਰ ਨੂੰ ਪਵਿੱਤਰ ਸ਼ਹਿਰ ਕਰਾਰ ਦੇਣ ਦੀ ਗੱਲ ਹੋਵੇ ਅਤੇ ਚਾਂਦਨੀ ਚੋਕ ਦੀ ਜ਼ਮੀਨ ਗੁਰਦੁਆਰਾ ਸਾਹਿਬ

ਨੂੰ ਦੇਣ ਦੀ ਗੱਲ ਹੋਵੇ । ਉਹ ਜ਼ਮੀਨ ਇਸ ਕਰਕੇ ਗੁਰਦੁਆਰਾ ਸਾਹਿਬ ਨੂੰ ਨਹੀਂ ਸੀ ਦਿੱਤੀ ਕਿ ਉਹ ਇਕ ਸੈਕਸ਼ਨ ਦੀ ਮੰਗ ਸੀ । ਸਗੋਂ ਇਸ ਕਰਕੇ ਕਿ ਉਹ ਜ਼ਮੀਨ ਹਿੰਦ ਦੀ ਚਾਦਰ, ਗੁਰੂ ਤੇਗ ਬਹਾਦਰ ਨਾਲ ਸਬੰਧਤ ਹੈ ਜਿਨ੍ਹਾਂ ਨੇ ਦੇਸ਼ ਦੀ ਅਖੰਡਤਾ ਵਾਸਤੇ ਤੇ ਭਾਰਤ ਤੇ ਹੋ ਰਹੇ ਜ਼ੁਲਮ ਤੇ ਅਤਿਆਚਾਰ ਦੇ ਵਿਰੋਧ ਵਿੱਚ ਆਪਣਾ ਬਲੀਦਾਨ ਦਿੱਤਾ । ਇਸ ਕਰਕੇ ਹੀ ਉਹ ਕੋਤਵਾਲੀ ਦੀ ਜ਼ਮੀਨ ਗੁਰਦੁਆਰਾ ਸਾਹਿਬ ਨੂੰ ਦਿੱਤੀ ਗਈ ਸੀ । ਇਸੇ ਤਰ੍ਹਾਂ ਅੰਮ੍ਰਿਤਸਰ ਤੋਂ ਕੀਰਤਨ ਦਾ ਰਿਲੇਅ ਹੁੰਦਾ ਹੈ । ਕੀ ਇਹ ਕਾਂਗਰਸ ਸਰਕਾਰ ਨੇ ਨਹੀਂ ਕੀਤਾ ? ਕਾਂਗਰਸ ਪਾਰਟੀ ਦੀ ਹੁਣ ਵੀ ਕੋਸ਼ਿਸ਼ ਹੈ ਕਿ ਪੰਜਾਬ ਦਾ ਮਸਲਾ ਗੱਲਬਾਤ ਰਾਹੀ ਨਬੇੜਿਆ ਜਾਵੇ । ਚੌਹਾਨ ਸਾਹਿਬ ਏਥੇ ਆਏ ਸਨ, ਉਨ੍ਹਾਂ ਨੇ ਐਲਾਨ ਕੀਤਾ ਕਿ ਅਸੀਂ ਪੈਕੇਜ ਪੰਜਾਬ ਵਾਸਤੇ ਦਿਆਂਗੇ । ਕੱਲ੍ਹ ਏਥੇ ਕਿਹਾ ਗਿਆ ਹੈ ਕਿ ਪੈਕੇਜ ਦਿੱਤਾ ਕਿਉਂ ਨਹੀਂ ਗਿਆ ਉਦੋਂ ਜਿਸ ਵੇਲੇ ਇਲੈਕਸ਼ਨ ਸੀ, ਉਦੋਂ ਕਰਦੇ, ਹੁਣ ਕਰਦੇ ਹੋ ? ਸਪੀਕਰ ਸਾਹਿਬ, ਇਨ੍ਹਾਂ ਪਾਰਟੀਆਂ ਦੀ ਨੁਕਤਾਚੀਨੀ ਦੀ ਗੱਲ ਮੈਂ ਨਹੀਂ ਕਰਦਾ । ਇੱਕ ਤਲਖ ਸਚਾਈ ਨੂੰ ਅਤੇ ਭਾਰਤੀ ਜਨਤਾ ਪਾਰਟੀ ਨੂੰ ਸੰਬੋਧਨ ਕਰਕੇ ਕਹਿੰਦਾ ਹਾਂ ਕਿ ਕਾਂਗਰਸ ਤੇ ਦੋਸ਼ ਨਾ ਦਿਓ, ਆਪਣੇ ਗਿਰੇਬਾਨ ਵਿੱਚ ਝਾਤ ਮਾਰੋ ਤੇ ਦੇਖੋ ਤੁਸੀਂ ਕਿਥੇ ਖੜੇ ਹੋ । 1967 ਦੇ ਵਿੱਚ ਤੁਸੀਂ ਗਲਵਕੜੀਆਂ ਪਾਈਆਂ, ਪਿਆਰ ਨਾਲ ਅਕਾਲੀ ਪਾਰਟੀ ਨਾਲ ਰਲ ਕੇ ਪੰਜਾਬ ਵਿੱਚ ਸਰਕਾਰ ਬਣਾਈ ਖੁਦ ਸ਼ਾਮਲ ਹੋ ਕੇ । ਫਿਰ 1969 ਵਿੱਚ ਦੁਬਾਰਾ ਸ਼ਾਮਲ ਹੋ ਕੇ ਪੰਜਾਬ ਵਿੱਚ ਸਰਕਾਰ ਬਣਾਈ ਔਰ ਤੁਸੀਂ ਉਨ੍ਹਾਂ ਅਕਾਲੀ ਭਰਾਵਾਂ ਨੂੰ ਦੋਸ਼ ਦੇਂਦੇ ਹੋ । ਕੀ 1977 ਵਿੱਚ ਉਨ੍ਹਾਂ ਨਾਲ ਮਿਲੇ ਨਹੀਂ ਸੀ ? ਇਨ੍ਹਾਂ ਵਿਚੋਂ ਕੋਈ ਵੀ ਗੱਲ ਗਲਤ ਨਹੀਂ ਹੈ । (ਵਿਘਨ) ਕੀ ਇਸ ਗੱਲ ਵਿੱਚ ਸਚਾਈ ਨਹੀਂ ਹੈ ? ਫਿਰ, ਸਪੀਕਰ ਸਾਹਿਬ, 1991 ਵਿੱਚ ਤੁਹਾਡੇ ਸਾਹਮਣੇ ਇਲੈਕਸ਼ਨ ਹੋਇਆ ਸੀ ਪਰ ਕਾਂਗਰਸ ਪਾਰਟੀ ਨੇ ਇਸ ਦਾ ਬਾਈਕਾਟ ਕੀਤਾ । ਇਹ ਬਾਈਕਾਟ ਇਸ ਕਰਕੇ ਕੀਤਾ ਸੀ ਕਿਉਂਕਿ ਇਹ ਖਾਲਿਸਤਾਨ ਲਈ ਰਿਫਰੈਂਡਮ ਸੀ ਔਰ ਅਸੀਂ ਇਸ ਵਿਚ ਸ਼ਾਮਲ ਹੋਣ ਲਈ ਤਿਆਰ ਨਹੀਂ ਸੀ । ਲੇਕਿਨ ਸਾਹਮਣੇ ਬੈਠੀ ਪਾਰਟੀ ਔਰ ਪਾਰਟੀਆਂ ਇਸ ਇਲੈਕਸ਼ਨ ਦੇ ਵਿੱਚ ਸ਼ਾਮਲ ਹੋਈਆਂ ਸਨ । ਮੈਂ ਪੁਛਦਾ ਹਾਂ ਕੀ ਉਸ ਵੇਲੇ ਮਦਨ ਮੋਹਨ ਮਿੱਤਲ ਜੀ ਡਿਪਟੀ ਚੀਫ ਮਨਿਸਟਰ ਲਈ ਤਿਆਰ ਨਹੀਂ ਬੈਠੇ ਸਨ ? ਬਾਦਲ ਸਾਹਿਬ ਨਾਲ ਮਿੱਠੀਆਂ ਮਿੱਠੀਆਂ ਗੱਲਾਂ ਹੁੰਦੀਆਂ ਹਨ । ਮੈਂ ਇਸ ਸਬੰਧੀ ਤੁਹਾਨੂੰ ਅਖਬਾਰਾਂ ਦੀ ਕਟਿੰਗ ਵੀ ਦਿਖਾ ਸਕਦਾ ਹਾਂ । ਅਖਬਾਰਾਂ ਵਿੱਚ ਆਇਆ ਕਿ ਮਿੱਤਲ ਸਾਹਿਬ 25-30 ਐਮ. ਐਲ. ਏ. ਨਾਲ ਲਾ ਕੇ ਡਿਪਟੀ ਚੀਫ ਮਨਿਸਟਰ ਬਨਣਗੇ । ਅੱਛੀ ਗੱਲ ਸੀ ਬਣ ਜਾਂਦੇ । ਪਰ ਸਪੀਕਰ ਸਾਹਿਬ ਇਹ ਕੋਈ ਇਲੈਕਸ਼ਨ ਸੀ ਜਿਸ ਵਿੱਚ 27 ਉਮੀਦਵਾਰ ਅਸੈਂਬਲੀ ਔਰ ਲੋਕ ਸਭਾ ਦੇ ਕਤਲ ਕਰ ਦਿੱਤੇ ਜਾਣ ? ਕੀ ਉਹ ਇਲੈਕਸ਼ਨ ਸੀ, ਜਿਸ ਵਿੱਚ ਹਜ਼ਾਰਾਂ ਹੀ ਘਰ ਬਰਬਾਦ ਕਰ ਦਿੱਤੇ ਗਏ ਹੋਣ ? ਕੀ ਉਹ ਇਲੈਕਸ਼ਨ ਸੀ ਜਿਸ ਵਿੱਚ ਰਾਜ ਸਭਾ ਅਤੇ ਲੋਕ ਸਭਾ ਨੇ ਮਤਾ ਪਾਸ ਕਰਕੇ ਕਿਹਾ ਕਿ ਪੰਜਾਬ ਦੀਆਂ ਚੋਣਾਂ ਹਿੰਦੁਸਤਾਨ ਵਿੱਚ ਹੋ ਰਹੀਆਂ ਚੋਣਾਂ ਨਾਲ ਬਿਲਕੁਲ ਨਹੀਂ ਹੋਣੀਆਂ ਚਾਹੀਦੀਆਂ ? ਲੇਕਿਨ ਜ਼ਿੱਦੀ ਸ਼ਖਸ ਚੰਦਰ ਸ਼ੇਖਰ ਨੇ ਜੋ ਕਿ ਉਸ ਵੇਲੇ ਪ੍ਰਧਾਨ ਮੰਤਰੀ ਸਨ, ਨੇ ਸਾਡੇ ਅਨਮੋਲ ਹੀਰੇ, ਸਾਰੀ ਦੁਨੀਆਂ ਦੇ ਵਿਚ ਵਿਖਿਆਤ ਨੇਤਾ ਨੂੰ, ਹਰਮਨ ਪਿਆਰੇ ਨੇਤਾ ਨੂੰ, ਸ੍ਰੀ ਰਾਜੀਵ ਗਾਂਧੀ ਨੂੰ ਸਾਡੇ

[ਵਿੱਤ ਮੰਤਰੀ]

ਕੋਲੋਂ ਖੋਹ ਲਿਆ । ਉਹ ਦੋਸ਼ੀ ਹੈ, ਉਹ ਪਾਪੀ ਹੈ, ਉਹ ਉਸ ਵੇਲੇ ਪ੍ਰਧਾਨ ਮੰਤਰੀ ਸੀ । ਲੇਕਿਨ, ਸਪੀਕਰ ਸਾਹਿਬ, ਜੋ ਕਤਲ ਹੋਇਆ ਦੁੱਖ ਦੀ ਗੱਲ ਹੈ । ਲੇਕਿਨ ਸਾਡੇ ਇਹ ਸਾਥੀ ਉਸ ਵੇਲੇ ਉਸਦੀ ਪ੍ਰਸ਼ੰਸਾ ਕਰਦੇ ਸਨ । ਚਾਹੇ ਉਸ ਵੇਲੇ ਵੀ.ਪੀ. ਸਿੰਘ ਜੀ ਦੀ ਸਰਕਾਰ ਸੀ, ਜਾਂ ਚੰਦਰ ਸ਼ੇਖਰ ਦੀ ਸਰਕਾਰ ਸੀ, ਇਹ ਗਲਵਕੜੀਆਂ ਪਾ ਕੇ ਹੱਥ ਵਿੱਚ ਹੱਥ ਪਾ ਕੇ ਫਿਰਦੇ ਸਨ । ਹੁਣ ਇਹ ਕਹਿੰਦੇ ਹਨ ਕਿ ਅਸੀਂ ਨੈਸ਼ਨੇਲਿਸਟ ਹਾਂ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਖਬਰਦਾਰ ਕਰ ਦੇਣਾ ਚਾਹੁੰਦਾ ਹਾਂ ਪੰਜਾਬ ਦੇ ਲੋਕਾਂ ਨੂੰ ਕਿ ਪੰਜਾਬ ਨੂੰ ਅਗਰ ਕੋਈ ਨੁਕਸਾਨ ਪਹੁੰਚੇਗਾ, ਤਾਂ ਉਹ ਅੱਤਵਾਦ ਤੋਂ ਪਹੁੰਚੇਗਾ, ਵੱਖਵਾਦ ਤੋਂ ਪਹੁੰਚੇਗਾ ਔਰ ਉਨ੍ਹਾਂ ਦੀ ਮੇਹਰਬਾਨੀ ਦੇ ਨਾਲ ਪਹੁੰਚੇਗਾ ਜਿਹੜੇ ਉਨ੍ਹਾਂ ਨਾਲ ਗਲਵਕੜੀਆਂ ਪਾ ਕੇ ਪਿਆਰ ਦੀਆਂ ਪੀਂਘਾ ਝੂਟਦੇ ਰਹੇ । (ਵਿਘਨ..... ਸ਼ੋਰ ...ਵਿਘਨ ...)

---

## EXTENSION OF TIME OF THE SITTING

**ਸ੍ਰੀ ਸਪੀਕਰ** : ਅਗਰ ਹਾਊਸ ਸਹਿਮਤ ਹੋਵੇ ਤਾਂ ਹਾਊਸ ਦਾ ਸਮਾਂ 10 ਮਿੰਟ ਲਈ ਵਧਾ ਦਿੱਤਾ ਜਾਵੇ ?

(ਅਵਾਜ਼ਾਂ : ਠੀਕ ਹੈ ਜੀ, ਠੀਕ ਹੈ ਜੀ)

ਹਾਊਸ ਦਾ ਸਮਾਂ 10 ਮਿੰਟ ਲਈ (1.40 ਤੱਕ) ਵਧਾਇਆ ਜਾਂਦਾ ਹੈ ।

**ਵਿੱਤ ਮੰਤਰੀ** : ਠੀਕ ਹੈ ਜੀ ।

---

## GENERAL DISCUSSION ON THE BUDGET ESTIMATES FOR THE YEAR 1992-93 (*Resumption*)

**ਸ੍ਰੀ ਸਪੀਕਰ** : ਡਾਕਟਰ ਸਾਹਿਬ ਵਾਈਂਡ-ਅੱਪ ਕਰੋ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਇੱਕ ਗੱਲ ਪੰਜਾਬ ਦੇ ਹਿਤ ਵਾਸਤੇ ਔਰ ਦੇਸ਼ ਦੇ ਹਿਤ ਵਾਸਤੇ ਕਰਨਾ ਚਾਹਾਂਗਾ । ਸਪੀਕਰ ਸਾਹਿਬ, ਹਿੰਦੁਸਤਾਨ ਆਜ਼ਾਦ ਹੋਇਆ, ਲੇਕਿਨ ਆਜ਼ਾਦ ਹੋਣ ਦੇ ਨਾਲ ਇਸ ਦੇਸ਼ ਦਾ ਬਟਵਾਰਾ ਹੋ ਗਿਆ । ਬਟਵਾਰਾ ਇਸ ਕਰਕੇ ਹੋਇਆ ਕਿ ਐਥੇ ਫੰਡਾਮੈਂਟਲਿਜ਼ਮ, ਕਮਿਊਨਲਿਜ਼ਮ, ਫਿਰਕਾਪ੍ਰਸਤੀ ਦਾ ਨੰਗਾ ਨਾਚ ਹੁੰਦਾ ਰਿਹਾ ਜਿਸ ਕਾਰਨ ਸਾਡੇ ਇਸ ਹਿੰਦੁਸਤਾਨ ਦਾ ਇੱਕ ਹਿੱਸਾ ਟੁੱਟ ਕੇ ਅਲੱਗ ਹੋ ਗਿਆ । ਅੱਜ ਉਹ ਭਾਰਤ ਲਈ ਕੈਂਸਰ ਬਣ ਗਿਆ । ਉਸ ਹਿੱਸੇ ਦੀ ਬਦੌਲਤ ਇਸ ਪੰਜਾਬ ਦੇ ਵਿੱਚ, ਕਸ਼ਮੀਰ ਦੇ ਵਿੱਚ ਖ਼ੂਨ ਰੇਜ਼ੀ ਹੋ ਰਹੀ ਹੈ । ਉਹ ਅੰਗਰੇਜ਼ ਬਣਾ ਕੇ ਚਲੇ ਗਏ । ਸਪੀਕਰ ਸਾਹਿਬ, ਮੈਂ ਉਨ੍ਹਾਂ ਸ਼ਕਤੀਆਂ ਨੂੰ ਖਬਰਦਾਰ ਕਰ ਦੇਣਾ ਚਹੁੰਦਾ ਹਾਂ ਜਿਹੜੀਆਂ ਦੇਸ਼ ਦੀ ਏਕਤਾ, ਦੇਸ਼ ਦੀ ਅਖੰਡਤਾ ਨੂੰ ਤੋੜਣ ਲਈ ਸੈਕੂਲਰਿਜ਼ਮ ਨੂੰ ਤੋੜਣ ਲਈ ਉਭਰ ਰਹੀਆਂ ਹਨ । ਜਿਹੜੀਆਂ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਕਾਇਮ ਰੱਖਣ ਵਾਲੀਆਂ ਸ਼ਕਤੀਆਂ

ਹਨ, ਉਨ੍ਹਾਂ ਨੂੰ ਝੰਜੋੜਣ ਵਾਸਤੇ ਫਿਰਕਾਪ੍ਰਸਤ ਤਾਕਤਾਂ ਫਿਰ ਉਭਰ ਰਹੀਆਂ ਹਨ। ਅੱਜ ਜਿਹੜਾ ਨਾਅਰਾ ਹਿੰਦੂ ਰਾਸ਼ਟਰ ਦਾ ਸਾਡੇ ਹਿੰਦੁਸਤਾਨ ਵਿੱਚ ਲੱਗ ਰਿਹਾ ਹੈ ਇਹ ਕੌਣ ਲਗਾ ਰਿਹਾ ਹੈ ? ਮਹਾਤਮਾ ਗਾਂਧੀ ਜੀ ਦਾ ਕਤਲ ਹੋਇਆ, ਉਸ ਦੇ ਪਿੱਛੇ ਕੀ ਫਿਲਾਸਫੀ ਸੀ, ਮੈਂ ਉਸ ਵਿੱਚ ਨਹੀਂ ਜਾਣਾ ਚਾਹੁੰਦਾ। ਲੇਕਿਨ ਮੈਂ ਉਨ੍ਹਾਂ ਤਾਕਤਾਂ, ਸ਼ਕਤੀਆਂ ਨੂੰ ਸੁਚੇਤ ਕਰ ਦੇਣਾ ਚਾਹੁੰਦਾ ਹਾਂ ਕਿ ਜੇਕਰ ਉਹ ਹਿੰਦੂ ਰਾਸ਼ਟਰ ਦਾ ਨਾਅਰਾ ਉਠਾ ਰਹੀਆਂ ਹਨ ਤਾਂ ਉਨ੍ਹਾਂ ਨੂੰ ਖਾਲਿਸਤਾਨ ਦਾ ਨਾਅਰਾ ਵੀ ਸੁਣਨਾ ਪਵੇਗਾ। ਅੱਜ ਜਿਹੜੇ ਲੋਕ ਫਿਰਕਾਪ੍ਰਸਤੀ ਫੈਲਾ ਰਹੇ ਹਨ, ਉਨ੍ਹਾਂ ਤੋਂ ਬੱਚ ਕੇ ਰਹੀਏ। ਸੈਕੂਲਰਿਜ਼ਮ ਦੇ ਸਾਏ ਥੱਲੇ ਇਕੱਠੇ ਹੋਈਏ ਤਾਂ ਪੰਜਾਬ ਅਤੇ ਕਸ਼ਮੀਰ ਜਿਹੜੇ ਹਨ ਉਹ ਹਿੰਦੁਸਤਾਨ ਦਾ ਪੱਕਾ ਹਿੱਸਾ ਹੀ ਰਹਿਣ (ਥੰਪਿੰਗ)। ਅਖੀਰ ਵਿੱਚ ਮੈਂ ਬੇਨਤੀ ਕਰਾਂਗਾ ਕਿ ਜਿਨ੍ਹਾਂ ਮਾਨਯੋਗ ਮੈਂਬਰ ਸਾਹਿਬਾਨ ਨੇ ਗੱਲਾਂ ਕੀਤੀਆਂ, ਬੋਲੇ, ਕੰਸਟਰਕਟਿਵ ਸੁਝਾਓ ਦਿੱਤੇ, ਉਨ੍ਹਾਂ ਸਾਰਿਆਂ ਦੀ ਕੰਨਸੋਲੀਡੇਟਡ ਰਿਪੋਰਟ ਬਣੇਗੀ ਅਤੇ ਉਹ ਪਲਾਨਿੰਗ ਡਿਪਾਰਟਮੈਂਟ, ਫਾਈਨੈਂਸ ਡਿਪਾਰਟਮੈਂਟ ਅਤੇ ਸਾਰੇ ਮਨਿਸਟਰ ਸਾਹਿਬਾਨ ਦੇ ਡਿਪਾਰਟਮੈਂਟਾਂ ਨੂੰ ਭੇਜੀ ਜਾਵੇਗੀ ਤਾਂ ਕਿ ਮਾਨਯੋਗ ਮੈਂਬਰਾਂ ਨੂੰ ਇਹ ਸ਼ਿਕਵਾ ਨਾ ਰਹੇ ਕਿ ਅਸੀਂ ਤਾਂ ਉਥੇ ਇਹ ਬੋਲੇ ਸੀ, ਉਸਦਾ ਉਨ੍ਹਾਂ ਨੂੰ ਕੋਈ ਜਵਾਬ ਹੀ ਨਹੀਂ ਮਿਲਿਆ। ਅਸੀਂ ਉਨ੍ਹਾਂ ਦੀਆਂ ਸਾਰੀਆਂ ਗੱਲਾਂ, ਸੁਝਾਵਾਂ ਦਾ ਜਵਾਬ ਦਿਆਂਗੇ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਦੋ ਤਿੰਨ ਗੱਲਾਂ ਕਹਿਣਾ ਚਾਹੁੰਦਾ ਹਾਂ।

**Minister For Parliamentary Affairs** (Sardar Umrao Singh) : He can seek clarification. He cannot make a speech.

**Mr. Speaker** : You can only seek clarification. (*Interruptions*)

**Shri Madan Mohan Mittal** : I have already been allowed. (*Interruptions*) I do not understand why my friend is interfering unnecessarily.

**Minister For Parliamentary Affairs** : You have to be given time according to the Rules.

**Shri Madan Mohan Mittal** : Sir, I obey the Rules.

ਮੇਰੀ ਗੱਲ ਤਾਂ ਸੁਣੋ, ਮੈਂ ਕੋਈ ਭਾਸ਼ਣ ਨਹੀਂ ਦੇਣ ਲੱਗਿਆ ਮੈਂ ਬਜਟ ਤੇ....

**ਸ਼੍ਰੀ ਸਪੀਕਰ** : ਡਾਕਟਰ ਸਾਹਿਬ ਦੀ ਸਪੀਚ ਤੇ ਜੇਕਰ ਕੋਈ ਕਲੈਰੀਫਿਕੇਸ਼ਨ ਲੈਣੀ ਹੈ ਤਾਂ ਜ਼ਰੂਰ ਲਵੋ।

**ਸ਼੍ਰੀ ਮਦਨ ਮੋਹਨ ਮਿੱਤਲ** ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮੇਰੀ ਪਾਰਟੀ ਹਮੇਸ਼ਾਂ ਹੀ ਅਨੁਸ਼ਾਸਨ ਵਿੱਚ ਰਹੀ ਹੈ। (ਵਿਘਨ) ਮੈਂ ਤਾਂ 2-3 ਪੁਆਇੰਟਸ ਆਫ ਆਰਡਰ ਪਹਿਲਾਂ ਵੀ ਰੇਜ਼ ਕਰਨਾ ਚਾਹੁੰਦਾ ਸੀ। (ਵਿਘਨ) Do not tell me. I

[ਸ਼੍ਰੀ ਮਦਨ ਮੋਹਨ ਮਿੱਤਲ]

know everything. (ਸ਼ੋਰ) ਜੇ ਤੁਸੀਂ ਇਹੋ ਚਾਹੁੰਦੇ ਹੋ ਕਿ ਅਸੀਂ ਵਾਵੇਲਾ ਖੜ੍ਹਾ ਕਰੀਏ ਜਾਂ ਵਾਕ-ਆਊਟ ਕਰ ਜਾਈਏ ਤਾਂ ਸਾਨੂੰ ਕੋਈ ਇਤਰਾਜ਼ ਨਹੀਂ । ਮੈਂ 2-3 ਪੁਆਇੰਟ ਆਫ ਆਰਡਰ ਕਹਿਣਾ ਚਾਹੁੰਦਾ ਹਾਂ । ਇਕ ਤਾਂ ਵਿੱਤ ਮੰਤਰੀ ਨੇ ਕਿਹਾ ਹੈ ਕਿ ਰਮਾਇਣ ਦੇ ਯੁੱਗ ਵਿੱਚ ਵੀ ਛੂਆ-ਛਾਤ ਸੀ । ਇਹ ਮਿਸ ਕੁਟੇਸ਼ਨ ਹੈ । It should not be made part of the proceedings. ਦੂਸਰਾ ਉਨ੍ਹਾਂ ਨੇ ਸ੍ਰੀ ਰਾਮ ਲਛਮਣ ਬਾਰੇ ਕਿਹਾ ਹੈ We should not refer to those religious books/persons here, we are proud of them. ਕੇਵਲ ਲੋਕਾਂ ਨੂੰ ਖੁਸ਼ ਕਰਨ ਵਾਸਤੇ ਹੀ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ । ਬਾਕੀ ਪਿਛਲੀਆਂ 1991 ਦੀਆਂ ਚੋਣਾਂ ਦੀ ਗੱਲ ਹੈ ਕਿਉਂਕਿ ਇਸ ਵਿੱਚ ਮੇਰਾ ਨਾਂ ਡਰੈਗ ਕੀਤਾ ਗਿਆ ਹੈ I have a right to speak on that. ਜੇਕਰ ਮੇਰਾ ਨਾਂ ਡਰੈਗ ਨਾ ਕੀਤਾ ਗਿਆ ਹੁੰਦਾ then there was no necessity to speak.

**Finance Minister** : Hon'ble Member can seek clarification on budget.

**ਸ੍ਰੀ ਮਦਨ ਮੋਹਨ ਮਿੱਤਲ** : ਜੇਕਰ ਤੁਸੀਂ ਆਪਣੀ ਸਪੀਚ ਵਿੱਚ ਪੁਲੀਟੀਕਲ ਥੋਟ ਰੱਖਦੇ ਤਾਂ I am least bothered. ਮੈਂ ਦੱਸਣਾ ਚਾਹੁੰਦਾ ਹਾਂ ਕਿ ਉਸ ਵੇਲੇ ਕਾਂਗਰਸ ਪਾਰਟੀ ਵੀ ਚੋਣਾਂ ਵਿੱਚ ਸ਼ਾਮਲ ਸੀ । ਅਪ੍ਰੈਲ ਦੀ 23-24 ਤਰੀਕ ਨੂੰ ਸਾਡੇ ਨਾਲ ਸਰਦਾਰ ਬੇਅੰਤ ਸਿੰਘ ਜੀ ਵੀ ਮਿਲਦੇ ਰਹੇ ਤੇ ਕਹਿੰਦੇ ਰਹੇ ਕਿ ਅਸੀਂ ਚੋਣਾਂ ਵਿੱਚ ਹਾਂ । ਫਿਰ ਪਤਾ ਨਹੀਂ ਕਿਉਂ ਅਪ੍ਰੈਲ ਦੀ 25 ਤਰੀਕ ਨੂੰ ਐਲਾਨ ਕਰ ਦਿੱਤਾ ਕਿ ਕਾਂਗਰਸ ਬਾਈਕਾਟ ਕਰ ਰਹੀ ਹੈ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਫਾਈਨੈਂਸ ਮਨਿਸਟਰ ਸਾਹਿਬ ਬੋਲ ਰਹੇ ਸਨ ਕਿ ਮੈਂ ਡਿਪਟੀ ਚੀਫ ਮਨਿਸਟਰ ਬਣਨ ਜਾ ਰਿਹਾ ਸੀ । ਇਹ ਮੈਨੂੰ ਨਹੀਂ ਪਤਾ ਕਿ ਕਿਥੋਂ ਬੋਲ ਰਹੇ ਹਨ, ਕਿਸਦਾ ਅਲਾਇੰਸ ਹੈ ਤੇ ਮੇਰਾ ਨਾਂ ਡਰੈਗ ਕਰ ਦਿੱਤਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਂਗਰਸ ਨੇ ਬਾਈਕਾਟ ਇਸ ਕਰਕੇ ਕੀਤਾ ਕਿਉਂਕਿ they wanted to use the Punjab issue for National Politics in election held in May, 1991. ਇਹ ਕਹਿੰਦੇ ਹਨ ਕਿ ਸ੍ਰੀ ਨਰਸਿਮ੍ਹਾ ਰਾਓ ਜੀ ਨੇ ਪੰਜਾਬ ਦੀ ਬੜੀ ਸੇਵਾ ਕੀਤੀ । ਪੰਜਾਬ ਵਿੱਚ ਜੋ ਇੰਪੋਸੀਬਲ ਸੀ ਉਸਨੂੰ ਪੋਸੀਬਲ ਕਰ ਦਿੱਤਾ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨ ਚੋਣਾਂ ਜਿੱਤਣ ਪਿੱਛੋਂ ਤੁਰੰਤ ਆਖੀਰਲੇ ਦਿਨ ਚੋਣਾਂ ਕਾਊਂਟਰ-ਮਾਂਡ ਕਰ ਦਿੱਤੀਆਂ । He hit the democracy and Punjab. (ਸ਼ੋਰ ਤੇ ਅਵਾਜ਼ਾਂ) ।

**ਸ੍ਰੀ ਸ਼ਿੰਗਾਰਾ ਰਾਮ** : ** ** **

**Mr. Speaker** : You are on a Point of Order.

**Minister for Parliamentary Affairs** : He cannot make a speech. He can seek only clarification.

**Mr. Speaker** : You are on a Point of Order. Please confine yourself to the limitation.

---

**Expunged as ordered by the Chair.

**ਸ੍ਰੀ ਸ਼ਿੰਗਾਰਾ ਰਾਮ** : ** ** **

(ਇਸ ਸਮੇਂ ਸਦਨ ਵਿੱਚ ਕਾਫ਼ੀ ਸ਼ੋਰ ਸੀ)

**Mr. Speaker**: This is no Point of Order. Please take your seat. You can seek only clarification or speak on Point of Order.

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਤੁਸੀਂ ਕਲੈਰੀਫੀਕੇਸ਼ਨ ਲੈ ਸਕਦੇ ਹੋ ਦੇ ਨਹੀਂ ਸਕਦੇ । Either of the two things. You can seek clarification or speak on Point of Order.

**ਸ੍ਰੀ ਸ਼ਿੰਗਾਰਾ ਰਾਮ** : ** ** **

**Mr. Speaker** : It should not form part of the record. It is not a point of order.

ਡਾਕਟਰ ਸਾਹਿਬ, ਕੀ ਤੁਸੀਂ ਸ੍ਰੀ ਸ਼ਿੰਗਾਰਾ ਰਾਮ ਜੀ ਅਤੇ ਮਿੱਤਲ ਸਾਹਿਬ ਦੀ ਕਲੈਰੀਫਿਕੇਸ਼ਨ ਦਾ ਉਤਰ ਦੇਣਾ ਚਾਹੋਗੇ ?

**ਸ੍ਰੀ ਵਿਜ ਕੁਮਾਰ ਸਾਥੀ ਐਡਵੋਕੇਟ** : ਸਰ, ਮੇਰੀ ਦੋ ਲਫਜ਼ਾਂ ਦੀ ਹੀ ਕਲੈਰੀਫਿਕੇਸ਼ਨ ਹੈ ।

**Mr. Speaker** : I have not called you. I will not allow you. Doctor Sahib is on his legs.

**ਵਿੱਤ ਮੰਤਰੀ** : ਸਪੀਕਰ ਸਾਹਿਬ ਪਹਿਲਾਂ ਤਾਂ ਮੈਂ ਮਾਨਯੋਗ ਮੈਂਬਰ ਮਿੱਤਲ ਸਾਹਿਬ ਦੇ ਆਬਜੈਕਸ਼ਨ ਦਾ ਉੱਤਰ ਦੇਣਾ ਚਾਹੁੰਦਾ ਹਾਂ ਕਿ 'ਰਮਾਇਣ' ਸਾਡਾ ਬੜਾ ਸਤਿਕਾਰਯੋਗ ਧਾਰਮਿਕ ਗ੍ਰੰਥ ਹੈ । ਮੈਂ ਤਾਂ ਇਕ ਇੰਸਟਾਂਸ ਦਿੱਤਾ ਸੀ ਕਿ ਭਗਵਾਨ ਰਾਮ ਜੀ ਦੇ ਮਨ ਵਿੱਚ ਪੱਛੜੇ ਹੋਏ ਲੋਕਾਂ ਦੇ ਲਈ ਕਿੰਨਾ ਦਰਦ ਸੀ ਅਤੇ ਉਨ੍ਹਾਂ ਨੂੰ ਉੱਚਾ ਚੁੱਕਣ ਲਈ ਕਿੰਨੀ ਸ਼ਰਧਾ ਸੀ ਅਤੇ ਇਹ ਇਕ ਇੰਸਟਾਂਸ ਸੀ ਕਿ ਇਕ ਇਨਸਾਨ ਨੇ ਉਦੋਂ ਵੀ ਇਨਸਾਨੀ-ਅਤ ਨੂੰ ਕਿੰਨਾ ਨੇੜੇ ਲਿਆਂਦਾ । ਪਰ ਮੈਂ ਇਹ ਜਵਾਬ ਦਿੰਦੇ ਹੋਏ ਇਹ ਬੜੇ ਜ਼ੋਰ ਨਾਲ ਕਹਾਂਗਾ ਕਿ ਸਿਆਸਤ ਦੇ ਨਾਲ ਭਗਵਾਨ ਰਾਮ ਨੂੰ ਜੋੜ ਕੇ, ਵੀ.ਪੀ.ਸਿੰਘ ਦੀ ਸਰਕਾਰ ਵੇਲੇ ਜੋ ਰੱਥ ਯਾਤਰਾ ਨਾਲ ਹੋਇਆ ਔਰ ਸੈਂਕੜੇ ਨੌਜਵਾਨ ਮਾਰੇ ਗਏ ਅਤੇ ਉਨ੍ਹਾਂ ਨੇ ਸਿਆਸੀ ਫਾਇਦਾ ਉਠਾਇਆ । ਮੈਂ ਕਹਿੰਦਾ ਹਾਂ ਕਿ ਭਗਵਾਨ ਰਾਮ ਜੀ ਦੇ ਨਾਂ ਨੂੰ ਅਸੀਂ ਸਿਆਸਤ ਦੇ ਵਿੱਚ ਨਹੀਂ ਲਿਆਉਣਾ ਚਾਹੁੰਦੇ ਅਤੇ ਅਸੀਂ ਉਨ੍ਹਾਂ ਦੇ ਨਾਂ ਅੱਗੇ ਅਤੇ ਰਮਾਇਣ ਅੱਗੇ ਆਪਣਾ ਸਿਰ ਝੁਕਾਉਂਦੇ ਹਾਂ ।

ਦੂਸਰੀ ਗੱਲ ਜਿਹੜੀ ਇਲੈਕਸ਼ਨ ਦੇ ਬਾਰੇ ਮਿੱਤਲ ਜੀ ਨੇ ਕਹੀ ਹੈ, ਅਸੀਂ ਸਾਰੇ ਇਲੈਕਸ਼ਨ ਦੀ ਤਿਆਰੀ ਕਰ ਰਹੇ ਸੀ ਪਰ ਕੁਝ ਲੋਕਾਂ ਨੇ ਬਾਈਕਾਟ ਕੀਤਾ ।

**Expunged as ordered by the Chair.

**Shri Madan Mohan Mittal** : Sir, this is high-handedness of the Member. ਸਾਨੂੰ ਵੀ ਆਪਣੀ ਗੱਲ ਕਹਿ ਲੈਣ ਦਿਓ ।

**ਵਿੱਤ ਮੰਤਰੀ**. ਸਪੀਕਰ ਸਾਹਿਬ, ਐਪਰੋਪਰੀਏਸ਼ਨ ਬਿੱਲ ਜਦੋਂ ਪਾਸ ਹੋਣਾ ਹੈ, ਉਦੋਂ ਫਿਰ ਜਵਾਬ ਦੇਣਾ ਹੈ, ਉਦੋਂ ਇਹ ਖੁਲ੍ਹ ਕੇ ਜ਼ਿਕਰ ਕਰ ਲੈਣ ਅਤੇ ਜਿੰਨੇ ਮਸਲੇ ਹਨ, ਉਹ ਲੈ ਆਉਣ ।

**ਸ਼੍ਰੀ ਮਦਨ ਮੋਹਨ ਮਿੱਤਲ** . ਮੇਰੀ ਗੱਲ ਦਾ ਜਵਾਬ ਨਹੀਂ ਆਇਆ ।

**ਵਿੱਤ ਮੰਤਰੀ** : ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਸ਼ਲਾਘਾ ਕਰਨੀ ਚਾਹੀਦੀ ਸੀ ਕਿ ਕਾਂਗਰਸ ਨੇ ਅਜ਼ਾਦੀ ਦੇ ਬਾਅਦ ਇਸ ਤਰ੍ਹਾਂ ਦੇ ਕਾਨੂੰਨ ਬਣਾਏ ਹਨ . . .

**ਸ਼੍ਰੀ ਸਪੀਕਰ** ਹੁਣ ਹਾਊਸ ਸੋਮਵਾਰ ਮਿਤੀ 6 ਅਪ੍ਰੈਲ, 1992 ਬਾਅਦ ਦੁਪਹਿਰ 2-00 ਵਜੇ ਤੱਕ ਸਥਗਿਤ ਕੀਤਾ ਜਾਂਦਾ ਹੈ ।

*1.40 ਬਾਅਦ ਦੁਪਹਿਰ

(ਇਸ ਉਪਰੰਤ ਸਦਨ ਸੋਮਵਾਰ, 6 ਅਪ੍ਰੈਲ, 1992, 2-00 ਵਜੇ ਬਾਅਦ ਦੁਪਹਿਰ ਤੱਕ *ਸਥਗਿਤ ਹੋ ਗਿਆ ।)

154—16-9-92—305—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

